# ਭਾਈ ਵੀਰ ਸਿੰਘ ਰਚਨਾਵਲੀ

(ਜਿਲਦ ਪੰਜਵੀਂ ਭਾਗ-II)

## ਕਲਗੀਧਰ ਚਮਤਕਾਰ

# ਭਾਈ ਵੀਰ ਸਿੰਘ ਰਚਨਾਵਲੀ

(ਜਿਲਦ ਪੰਜਵੀਂ ਭਾਗ II)

## ਕਲਗੀਧਰ ਚਮਤਕਾਰ

# ਭਾਈ ਵੀਰ ਸਿੰਘ ਰਚਨਾਵਲੀ

## ਜਿਲਦ ਪੰਜਵੀਂ ਭਾਗ-2

## ਕਲਗੀਧਰ ਚਮਤਕਾਰ

ਭਾਸ਼ਾ ਵਿਭਾਗ, ਪੰਜਾਬ

# ਭਾਈ ਵੀਰ ਸਿੰਘ ਰਚਨਾਵਲੀ

ਜਿਲਦ ਪੰਜਵੀਂ ਭਾਗ-2, ਕਲਗੀਧਰ ਚਮਤਕਾਰ

**BHAI VIR SINGH RACHNAAVLI (In Punjabi)**

Vol-V Part-II , Kalgidhar Chamatkar



ਪਹਿਲੀ ਵਾਰ-1973

ਦੂਜੀ ਵਾਰ-1987

ਤੀਜੀ ਵਾਰ-2011

ਕਾਪੀਆਂ-5000

ਕੀਮਤ : **185**

1120- ਹ. ਪ੍ਰ-1589

ਪ੍ਰਕਾਸ਼ਨ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

ਛਾਪਕ : ਬਾਲਾ ਜੀ ਪੈਕਰਜ਼, ਵਿਸ਼ਵਕਰਮਾ ਕਲੋਨੀ, ਲੁਧਿਆਣਾ

ਰਾਹੀਂ : ਕੰਟਰੋਲਰ, ਪ੍ਰਿੰਟਿੰਗ ਤੇ ਸਟੇਸ਼ਨਰੀ, ਪੰਜਾਬ

## ਦੋ ਸ਼ਬਦ

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਇਕ ਅਜਿਹੇ ਬਹੁਪੱਖੀ ਪ੍ਰਤਿਭਾ ਦੇ ਮਾਲਕ ਸਨ ਜਿਨ੍ਹਾਂ ਨੇ ਸਾਹਿਤ ਦੀ ਹਰ ਵਿਧਾ ਵਿਚ ਰਚਨਾ ਕਰ ਕੇ ਪੰਜਾਬੀ ਮਾਂ ਬੋਲੀ ਦੀ ਝੋਲੀ ਵਿਚ ਗਿਣਾਂਤਮਕ ਅਤੇ ਗੁਣਾਂਤਮਕ ਦੋਹਾਂ ਪੱਖਾਂ ਤੋਂ ਭਰਪੂਰ ਯੋਗਦਾਨ ਪਾਇਆ। ਆਪ ਗੁਰਮਤਿ ਦੇ ਅਦੁੱਤੀ ਵਿਆਖਿਆਕਾਰ, ਸੁਹਜ ਅਤੇ ਰਹੱਸ ਦੇ ਮੰਡਲ ਵਿਚ ਵਿਚਰਨ ਵਾਲੇ ਕਹਿਣੀ ਤੇ ਕਥਨੀ ਤੇ ਪੂਰਨ ਗੁਰਸਿੱਖ ਸਨ।

ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਆਪ ਜੀ ਹਰੇਕ ਗੁਰਪੁਰਬ ਤੇ ਕੋਈ ਨਾ ਕੋਈ ਟ੍ਰੈਕਟ ਲਿਖਦੇ ਸਨ ਜਿਨ੍ਹਾਂ ਨੂੰ ਸੰਕਲਿਤ ਕਰ ਕੇ ਸ੍ਰੀ ਗੁਰੂ ਨਾਨਕ ਚਮਤਕਾਰ, ਸ੍ਰੀ ਕਲਗੀਧਰ ਚਮਤਕਾਰ ਅਤੇ ਸ੍ਰੀ ਅਸ਼ਟਗੁਰੂ ਚਮਤਕਾਰ ਪ੍ਰਕਾਸ਼ਿਤ ਹੋਏ। ਇਨ੍ਹਾਂ ਰਚਨਾਵਾਂ ਵਿਚ ਵਿਸ਼ਾਲ ਗਿਆਨ, ਗੁਰੂ ਪ੍ਰੇਮ ਭਗਤੀ ਅਤੇ ਸ਼ਰਧਾ ਦੇ ਭਾਵ ਨਾਲ ਭਿੱਜੀ ਡੂੰਘੀ ਇਤਹਾਸਿਕ ਜਾਣਕਾਰੀ ਮੌਜੂਦ ਹੈ।

ਭਾਸ਼ਾ ਵਿਭਾਗ, ਪੰਜਾਬ ਵੱਲੋਂ ਭਾਈ ਸਾਹਿਬ ਦੀ ਜਨਮ ਸ਼ਤਾਬਦੀ ਮੌਕੇ ਉਨ੍ਹਾਂ ਦੀ ਸਾਰੀ ਮੌਲਿਕ ਰਚਨਾ ਨੂੰ ਜਿਨ੍ਹਾਂ ਰਚਨਾਵਲੀਆਂ ਵਿਚ ਸੰਕਲਿਤ ਕੀਤਾ ਗਿਆ ਉਨ੍ਹਾਂ ਦੀ ਪੰਜਵੀਂ ਕੜੀ ਵਿਚ 'ਸ੍ਰੀ ਕਲਗੀਧਰ ਚਮਤਕਾਰ' ਦੀ ਪ੍ਰਕਾਸ਼ਨਾ ਹੋਈ। ਵਿਭਾਗ ਦੀ ਪੁਨਰ ਪ੍ਰਕਾਸ਼ਨ ਸਕੀਮ ਅਧੀਨ ਇਸ ਨੂੰ ਦੂਜੀ ਵਾਰ ਪ੍ਰਕਾਸ਼ਿਤ ਕਰਨ ਸਮੇਂ ਆਕਾਰ ਦਾ ਧਿਆਨ ਰਖਦਿਆਂ ਪੰਜਵੀਂ ਜਿਲਦ ਦੇ ਪਹਿਲੇ ਭਾਗ ਵਿਚ ਸ੍ਰੀ ਕਲਗੀਧਰ ਚਮਤਕਾਰ ਦਾ ਪੂਰਬਾਰਧ ਅਤੇ ਦੂਜੇ ਭਾਗ ਵਿਚ ਉਤਰਾਰਧ ਪ੍ਰਕਾਸ਼ਿਤ ਕੀਤਾ ਗਿਆ। ਵਿਦਵਾਨਾਂ/ਖੋਜੀ ਵਿਦਿਆਰਥੀਆਂ, ਸਿਖਿਆਰਥੀਆਂ ਅਤੇ ਹੋਰ ਪਾਠਕਾਂ ਦੀ ਭਰਪੂਰ ਮੰਗ ਤੇ ਹੁਣ ਇਸ ਨੂੰ ਮੁੜ ਪ੍ਰਕਾਸ਼ਿਤ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਆਸ ਹੈ ਪਾਠਕ ਇਸ ਤੋਂ ਪੂਰਾ ਪੂਰਾ ਲਾਭ ਉਠਾਉਣਗੇ।

**ਬਲਬੀਰ ਕੌਰ**
ਡਾਇਰੈਕਟਰ
ਭਾਸ਼ਾ ਵਿਭਾਗ, ਪੰਜਾਬ

# ਤਤਕਰਾ

## ਭਾਈ ਵੀਰ ਸਿੰਘ ਰਚਨਾਵਲੀ

### ਪੰਜਵੀਂ ਜਿਲਦ

# ਗੀਤਾਂ ਦੀ ਸੂਚੀ

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਸ੍ਰੀ ਕਲਗੀਧਰ ਚਮਤਕਾਰ

## — ਉਤ੍ਰਾਰਧ —

ਸੂਚਨਾ—ਬਿਲਾਸਪੁਰੀਏ ਨੇ ਹੁਣ ਫੇਰ ਮਿੱਤ੍ਰਤਾ ਪਾ ਲਈ ਤੇ ਇਸ ਦਾ ਇਕ ਵਕੀਲ 'ਪਰਮਾ' ਗੁਰੂ ਦਰਬਾਰ ਆ ਰਿਹਾ ਤੂੰ ਫੇਰ ਇਸ ਨੇ ਗੋਂਦ ਗੁੰਦੀ ਕਿ ਸਾਰੇ ਰਾਜਿਆਂ ਤੇ ਗੁਰੂ ਜੀ ਦਾ ਮੇਲ ਹੋਵੇ। ਇਹ ਰਾਜਸੀ ਸਮਾਚਾਰ ਅਤੇ ਆਤਮ ਦਾਤਾਂ ਦੇ ਛੱਟੇ ਅਗਲੇ ਪ੍ਰਸੰਗ ਵਿਚ ਕੁਛ ਵੰਨਗੀ ਮਾਤ੍ਰ ਦਿਤੇ ਹਨ:—

## ੫੭. ਪਦਮਾ*

ਰਾਜਭਵਨ ਚੰਬਾ ਵਿਚ ਇਕ ਮੁਟਿਆਰ ਸ਼ਾਹਜ਼ਾਦੀ ਆਪਣੇ ਚੁਬਾਰੇ ਵਿਚ ਬੈਠੀ ਦਲ੍ਹੀਜਾਂ ਵੱਲ ਤੱਕ ਰਹੀ ਹੈ। ਲਿਬਾਸ ਰੇਸ਼ਮੀ ਤੇ ਜ਼ਰੀ ਦਾ ਹੈ, ਹੱਥ ਵਿਚ ਇਕ ਪੋਥੀ ਹੈ, ਜੋ ਵਿਚ ਉਂਗਲ ਦੇਕੇ ਅੱਧੀ ਮੀਟ ਰੱਖੀ ਹੈ। ਚਿਹਰਾ ਸਡੌਲ, ਰੰਗ ਗੋਰਾ, ਕ੍ਰਾਂਤਿ ਪ੍ਰਤਾਪ ਸ਼ੀਲ, ਮੱਥਾ ਟਿਕਾਉ ਵਾਲਾ, ਡੀਲ ਲੰਮੇਰੀ ਪਤਲੀ ਤੇ ਸ਼ਰੀਰ ਦੀ ਬਣਤ ਵਲੋਂ ਸੁਬਕ ਤੇ ਸੁਹਲ ਹੈ। ਦਲ੍ਹੀਜਾਂ ਵੱਲ ਤੱਕਦੀ ਬੜੀ ਸੋਚ ਵਿਚ ਜਾਪਦੀ ਹੈ ਕਿ ਅਚਾਨਕ ਖੜਾਕ ਆਇਆ। ਇਸ ਦਾ ਭੀ ਰੰਗ ਬਦਲਿਆ, ਪਲ ਮਗਰੋਂ ਦੁਲਾਰੀ ਦੇ ਪਿਤਾ ਸ੍ਰੀ ਮਹਾਰਾਜ ਜੀ ਦਲ੍ਹੀਜਾਂ ਵੜਦੇ ਦਿੱਸੇ। ਦੁਲਾਰੀ ਨੇ ਉਠਕੇ ਸਤਿਕਾਰ ਕੀਤਾ, ਮਹਾਰਾਜ ਨੇ ਸਿਰ ਗਲੇ ਲਾਕੇ ਪਿਆਰ ਦਿਤਾ।

ਰਾਜ ਦੁਲਾਰੀ—ਪਿਤਾ ਜੀ! ਅੱਜ ਤਾਂ ਪਹਿਲਾ ਪਹਿਰ ਬੀ ਵੱਜ ਚੁਕਾ ਹੈ, ਆਪ ਨੇ ਬੜੀ ਹੀ ਦੇਰ ਲਾ ਦਿੱਤੀ, ਸੁੱਖ ਤਾਂ ਸੀ? ਮੈਂ ਤਾਂ ਬੜੀਆਂ ਚਿੰਤਾਂ ਵਿਚ ਪੈ ਰਹੀ ਸਾਂ।

ਰਾਜਾ—ਬੇਟੀ! ਕੀ ਦੱਸਾਂ ਤੇ ਕਿਸਨੂੰ ਦੋਸ਼ ਦਿਆਂ? ਸਾਡੇ ਪਹਾੜੀਏ ਰਾਜੇ ਕੁਝ ਸਮਝ ਦੇ ਨਹੀਂ।

ਰਾਜ ਦੁਲਾਰੀ—ਕਿਉਂ ਪਿਤਾ ਜੀ! ਫੇਰ ਗੁਰੂ ਜੀ ਨਾਲ ਕੋਈ ਫਸਾਦ ਚਾਯਾ ਨੇ?

ਰਾਜਾ—ਨਾ ਹੰਨੇ ਹੁੰਦੇ ਹਨ ਨਾ ਬੰਨੇ। ਨਾ ਲੜਦੇ ਹਨ, ਨਾ ਮਿਲਦੇ ਹਨ। ਭੀਮ ਚੰਦ ਦੇ ਮਰਨ ਮਗਰੋਂ ਤੁਸਾਨੂੰ ਪਤਾ ਹੈ ਕਿ ਅਜਮੇਰ ਚੰਦ ਗੱਦੀ ਬੈਠਾ ਸੀ, ਇਸਨੇ ਫਸਾਦ ਪਾਯਾ ਸੀ, ਹੁਣ ਸੁਲਹ ਕਰ ਲਈ ਹੈ।

ਰਾਜ ਦੁਲਾਰੀ—ਚੰਗਾ ਹੋਇਆ, ਨਿੱਤ ਦੀ ਕਾਰ ਮਿਟੀ।

ਰਾਜਾ—ਪਰ ਮੈਨੂੰ ਪਤਾ ਹੈ ਕਿ ਇਹ ਸੁਲਹ ਨਹੀਂ, ਕਪਟ ਹੈ। ਪਦਮੰਤੀ† ਬੇਟਾ! ਕਪਟ ਅੰਤ ਖੁੱਲ੍ਹ ਜਾਂਦਾ ਹੈ।

ਪਦਮੰਤੀ—ਕੀ ਕਪਟ ਛੇੜਿਆ ਨੇ?

ਰਾਜਾ—ਅਜਮੇਰ ਚੰਦ ਨੇ ਸੁਲ੍ਹਾ ਕਰ ਲਈ ਹੈ। ਉਨ੍ਹਾਂ ਨੂੰ ਧਰਮਾਗੂ ਰਾਜਾ ਮੰਨ ਲਿਆ ਹੈ ਤੇ ਆਖਿਆ ਹੈ ਕਿ ਆਪ ਅਨੰਦ ਪੁਰ ਰਾਜ ਕਰੋ ਤੇ ਅਸੀਂ ਆਪ ਨੂੰ ਸੁਤੰਤ੍ਰ ਮਾਲਕ ਮੰਨਦੇ ਹਾਂ ਤੇ ਰਾਜਿਆਂ ਦੇ ਦਸਤੂਰ ਮੂਜਬ ਆਪਣਾ ਵਕੀਲ ਆਪ ਪਾਸ ਭੇਜਦੇ ਹਾਂ, ਜੋ ਰਿਆਸਤਾਂ ਦੇ ਮਾਮਲੇ ਸਾਡੇ ਤੇ ਆਪਦੇ ਉਸਦੀ ਰਾਹੀਂ ਸਾਫ ਰਹਿਣ, ਸੁਲ੍ਹਾ ਸਾਲਸੀ ਨਾਲ ਨਜਿੱਠੀਂਦੇ ਰਹਿਣ, ਤੇ ਕਿਸੇ ਤ੍ਰਿਆਕਲ ਨੂੰ ਸਾਡੇ ਤੇ ਆਪਦੇ ਵਿਚਕਾਰ ਕੋਈ ਬਿਸਮਝੀ ਯਾ ਉਲਟੀ ਪੁਲਟੀ ਗੱਲ ਬਾਤ ਚਲਾਉਣ ਦਾ ਮੌਕਿਆ ਨਾ ਮਿਲੇ।

ਪਦਮੰਤੀ—ਵਕੀਲ ਕਿਸਨੂੰ ਕਰਕੇ ਘੱਲਿਆਸੂ?

ਰਾਜਾ—ਉਸੇ ਪਰਮੇ ਜੂਠ ਨੂੰ।

ਪਦਮੰਤੀ—ਕਿਹੜਾ ਪਰਮਾ? ਜੀਉ!

ਰਾਜਾ—ਪੁਤ੍ਰ! ਉਹ ਜੂਠ ਜਿਹੜਾ ਇਥੇ ਭੀ ਰਹਿ ਗਿਆ ਹੈ, ਜਿਸ ਨੂੰ ਸਾਰੇ ਪੰਮਾਂ ਆਖਦੇ ਹੁੰਦੇ ਸਨ।

ਪਦਮੰਤੀ—ਅੱਛਾ, ਮੈਂ ਸਮਝੀ, ਉਹ ਲਾਊ ਮਚਕਾਊ, ਠੀਕ,......ਜੂਠ।

ਆਦਮੀ ਚੰਗਾ ਘੱਲਣਾ ਚਾਹੀਦਾ ਸੀ, ਫੇਰ ਸੁਲ੍ਹਾ ਹੋ ਜਾਂਦੀ ਤੇ ਪੱਕੀ ਬਣ ਜਾਂਦੀ।

ਰਾਜਾ—ਜੇ ਨੀਤ ਸੁਲਹ ਦੀ ਹੁੰਦੀ ਤਾਂ ਚੰਗਾ ਆਦਮੀ ਘੱਲਦਾ ਨਾ, ਨੀਤ ਤਾਂ ਸੀ ਖੋਟੀ।

ਪਦਮੰਤੀ—ਖੋਟ ਨੂੰ ਖੋਟਾ ਹੀ ਫਲ ਲੱਗੂ।

ਰਾਜਾ—ਲੱਗ ਪਿਆ ਹੈ।

ਪਦਮੰਤੀ—ਕੀਕੂੰ, ਜੀਉ ਪਿਤਾ ਜੀ ਕੀਕੂੰ?

---

*ਇਹ ਪ੍ਰਸੰਗ ਟ੍ਰੈਕਟ ਦੀ ਸੂਰਤ ਵਿਖੇ ਗੁਰਪੁਰਬ ਸਪਤਮੀ ਸੰ: ਖ਼ੁ: ਨਾ: ਸਾ: ੪੫੦ (੧੯੧੯ ਈ:) ਵਿਖੇ ਪ੍ਰਕਾਸ਼ਿਆ ਸੀ।

†ਨਾਮ ਸੀ ਪਦਮਾਵਤੀ, ਲਾਡ ਨਾਲ ਪਿਤਾ ਕਦੇ ਪਦਮੰਤੀ, ਕਦੇ ਪਦਮਾ ਸੱਦਿਆ ਕਰਦੇ ਸਨ।

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਸ੍ਰੀ ਕਲਗੀਧਰ ਚਮਤਕਾਰ

## — ਉਤ੍ਰਾਰਧ —

ਸੂਚਨਾ—ਖਿਲਾਸਪੁਰੀਏ ਨੇ ਹੁਣ ਫੇਰ ਮਿੱਤ੍ਰਤਾ ਪਾ ਲਈ ਤੇ ਇਸ ਦਾ ਇਕ ਵਕੀਲ 'ਪਰਮਾ' ਗੁਰੂ ਦਰਬਾਰ ਆ ਰਿਹਾ ਤੇ ਫੇਰ ਇਸ ਨੇ ਗੋਂਦ ਗੁੰਦੀ ਕਿ ਸਾਰੇ ਰਾਜਿਆਂ ਤੇ ਗੁਰੂ ਜੀ ਦਾ ਮੇਲ ਹੋਵੇ। ਇਹ ਰਾਜਸੀ ਸਮਾਚਾਰ ਅਤੇ ਆਤਮ ਦਾਤਾਂ ਦੇ ਛੱਟੇ ਅਗਲੇ ਪ੍ਰਸੰਗ ਵਿਚ ਕੁਛ ਵੰਨਗੀ ਮਾਤ੍ਰ ਦਿਤੇ ਹਨ:—

## ੫੭. ਪਦਮਾ*

ਰਾਜਭਵਨ ਚੰਬਾ ਵਿਚ ਇਕ ਮੁਟਿਆਰ ਸ਼ਾਹਜ਼ਾਦੀ ਆਪਣੇ ਚੁਬਾਰੇ ਵਿਚ ਬੈਠੀ ਦਲ੍ਹੀਜਾਂ ਵੱਲ ਤੱਕ ਰਹੀ ਹੈ। ਲਿਬਾਸ ਰੇਸ਼ਮੀ ਤੇ ਜ਼ਰੀ ਦਾ ਹੈ, ਹੱਥ ਵਿਚ ਇਕ ਪੋਥੀ ਹੈ,ਜੋ ਵਿਚ ਉਂਗਲ ਦੇਕੇ ਅੱਧੀ ਮੀਟ ਰੱਖੀ ਹੈ। ਚਿਹਰਾ ਸਡੌਲ,ਰੰਗ ਗੋਰਾ, ਕ੍ਰਾਂਤਿ ਪ੍ਰਤਾਪ ਸ਼ੀਲ, ਮੱਥਾ ਟਿਕਾਉ ਵਾਲਾ, ਡੀਲ ਲੰਮੇਰੀ ਪਤਲੀ ਤੇ ਸ਼ਰੀਰ ਦੀ ਬਣਤ ਵਲੋਂ ਸੁਬਕ ਤੇ ਸੁਹਲ ਹੈ। ਦਲ੍ਹੀਜਾਂ ਵੱਲ ਤੱਕਦੀ ਬੜੀ ਸੋਚ ਵਿਚ ਜਾਪਦੀ ਹੈ ਕਿ ਅਚਾਨਕ ਖੜਾਕ ਆਇਆ। ਇਸ ਦਾ ਭੀ ਰੰਗ ਬਦਲਿਆ, ਪਲ ਮਗਰੋਂ ਦੁਲਾਰੀ ਦੇ ਪਿਤਾ ਸ੍ਰੀ ਮਹਾਰਾਜ ਜੀ ਦਲ੍ਹੀਜਾਂ ਵੜਦੇ ਦਿੱਸੇ। ਦੁਲਾਰੀ ਨੇ ਉਠਕੇ ਸਤਿਕਾਰ ਕੀਤਾ, ਮਹਾਰਾਜ ਨੇ ਸਿਰ ਗਲੇ ਲਾਕੇ ਪਿਆਰ ਦਿਤਾ।

ਰਾਜ ਦੁਲਾਰੀ—ਪਿਤਾ ਜੀ! ਅੱਜ ਤਾਂ ਪਹਿਲਾ ਪਹਿਰ ਬੀ ਵੱਜ ਚੁਕਾ ਹੈ, ਆਪ ਨੇ ਬੜੀ ਹੀ ਦੇਰ ਲਾ ਦਿੱਤੀ, ਸੁੱਖ ਤਾਂ ਸੀ? ਮੈਂ ਤਾਂ ਬੜੀਆਂ ਚਿੰਤਾਂ ਵਿਚ ਪੈ ਰਹੀ ਸਾਂ।

ਰਾਜਾ—ਬੇਟੀ! ਕੀ ਦੱਸਾਂ ਤੇ ਕਿਸਨੂੰ ਦੋਸ਼ ਦਿਆਂ? ਸਾਡੇ ਪਹਾੜੀਏ ਰਾਜੇ ਕੁਝ ਸਮਝ ਦੇ ਨਹੀਂ।

ਰਾਜ ਦੁਲਾਰੀ—ਕਿਉਂ ਪਿਤਾ ਜੀ! ਫੇਰ ਗੁਰੂ ਜੀ ਨਾਲ ਕੋਈ ਫਸਾਦ ਚਾਯਾ ਨੇ?

ਰਾਜਾ—ਨਾ ਹੰਨੇ ਹੁੰਦੇ ਹਨ ਨਾ ਬੰਨੇ। ਨਾ ਲੜਦੇ ਹਨ, ਨਾ ਮਿਲਦੇ ਹਨ।ਭੀਮ ਚੰਦ ਦੇ ਮਰਨ ਮਗਰੋਂ ਤੁਸਾਨੂੰ ਪਤਾ ਹੈ ਕਿ ਅਜਮੇਰ ਚੰਦ ਗੱਦੀ ਬੈਠਾ ਸੀ, ਇਸਨੇ ਫਸਾਦ ਪਾਯਾਸੀ,ਹੁਣ ਸੁਲਹ ਕਰ ਲਈ ਹੈ।

ਰਾਜ ਦੁਲਾਰੀ—ਚੰਗਾ ਹੋਇਆ, ਨਿੱਤ ਦੀ ਰਾਰ ਮਿਟੀ।

ਰਾਜਾ—ਪਰ ਮੈਨੂੰ ਪਤਾ ਹੈ ਕਿ ਇਹ ਸੁਲਹ ਨਹੀਂ, ਕਪਟ ਹੈ। ਪਦਮੰਤੀ† ਬੇਟਾ! ਕਪਟ ਅੰਤ ਖੁੱਲ੍ਹ ਜਾਂਦਾ ਹੈ।

ਪਦਮੰਤੀ—ਕੀ ਕਪਟ ਛੇੜਿਆ ਨੇ?

ਰਾਜਾ—ਅਜਮੇਰ ਚੰਦ ਨੇ ਸੁਲ੍ਹਾ ਕਰ ਲਈ ਹੈ। ਉਨ੍ਹਾਂ ਨੂੰ ਧਰਮਾਗੂ ਰਾਜਾ ਮੰਨ ਲਿਆ ਹੈ ਤੇ ਆਖਿਆ ਹੈ ਕਿ ਆਪ ਅਨੰਦ ਪੁਰ ਰਾਜ ਕਰੋ ਤੇ ਅਸੀਂ ਆਪ ਨੂੰ ਸੁਤੰਤ੍ਰ ਮਾਲਕ ਮੰਨਦੇ ਹਾਂ ਤੇ ਰਾਜਿਆਂ ਦੇ ਦਸਤੂਰ ਮੂਜਬ ਆਪਣਾ ਵਕੀਲ ਆਪ ਪਾਸ ਭੇਜਦੇ ਹਾਂ, ਜੋ ਰਿਆਸਤਾਂ ਦੇ ਮਾਮਲੇ ਸਾਡੇ ਤੇ ਆਪਦੇ ਉਸਦੀ ਰਾਹੀਂ ਸਾਫ ਰਹਿਣ,ਸੁਲ੍ਹਾ ਸਾਲਸੀ ਨਾਲ ਨਜਿੱਠੀਂਦੇ ਰਹਿਣ, ਤੇ ਕਿਸੇ ਤ੍ਰਿਆਕਲ ਨੂੰ ਸਾਡੇ ਤੇ ਆਪਦੇ ਵਿਚਕਾਰ ਕੋਈ ਬਿਸਮਝੀ ਯਾ ਉਲਟੀ ਪੁਲਟੀ ਗੱਲ ਬਾਤ ਚਲਾਉਣ ਦਾ ਮੌਕਿਆ ਨਾ ਮਿਲੇ।

ਪਦਮੰਤੀ—ਵਕੀਲ ਕਿਸਨੂੰ ਕਰਕੇ ਘੱਲਿਆਸੂ?

ਰਾਜਾ—ਉਸੇ ਪਰਮੇ ਜੂਠ ਨੂੰ।

ਪਦਮੰਤੀ—ਕਿਹੜਾ ਪਰਮਾ? ਜੀਉ!

ਰਾਜਾ—ਪੁਤ੍ਰ! ਉਹ ਜੂਠ ਜਿਹੜਾ ਇਥੇ ਬੀ ਰਹਿ ਗਿਆ ਹੈ, ਜਿਸ ਨੂੰ ਸਾਰੇ ਪੰਮਾਂ ਆਖਦੇ ਹੁੰਦੇ ਸਨ।

ਪਦਮੰਤੀ-ਅੱਛਾ, ਮੈਂ ਸਮਝੀ, ਉਹ ਲਾਊ ਮਚਕਾਊ, ਠੀਕ,......ਜੂਠ।

ਆਦਮੀ ਚੰਗਾ ਘੱਲਣਾ ਚਾਹੀਦਾ ਸੀ, ਫੇਰ ਸੁਲ੍ਹਾ ਹੋ ਜਾਂਦੀ ਤੇ ਪੱਕੀ ਬਣ ਜਾਂਦੀ।

ਰਾਜਾ—ਜੇ ਨੀਤ ਸੁਲਹ ਦੀ ਹੁੰਦੀ ਤਾਂ ਚੰਗਾ ਆਦਮੀ ਘੱਲਦਾ ਨਾ, ਨੀਤ ਤਾਂ ਸੀ ਖੋਟੀ।

ਪਦਮੰਤੀ—ਖੋਟ ਨੂੰ ਖੋਟਾ ਹੀ ਫਲ ਲੱਗੂ।

ਰਾਜਾ—ਲੱਗ ਪਿਆ ਹੈ।

ਪਦਮੰਤੀ—ਕੀਕੂੰ, ਜੀਉ ਪਿਤਾ ਜੀ ਕੀਕੂੰ?

---

*ਇਹ ਪ੍ਰਸੰਗ ਟ੍ਰੈਕਟ ਦੀ ਸੂਰਤ ਵਿਖੇ ਗੁਰਪੁਰਬ ਸਪਤਮੀ ਸੰ: ਖ਼ੁ: ਨਾ: ਸਾ: ੪੫੦ (੧੯੧੯ ਈ:) ਵਿਖੇ ਪ੍ਰਕਾਸ਼ਿਆ ਸੀ।

†ਨਾਮ ਸੀ ਪਦਮਾਵਤੀ, ਲਾਡ ਨਾਲ ਪਿਤਾ ਕਦੇ ਪਦਮੰਤੀ, ਕਦੇ ਪਦਮਾ ਸੱਦਿਆ ਕਰਦੇ ਸਨ।

ਰਾਜਾ—ਪਹਿਲੇ ਨੇ ਗੁਰੂ ਜੀ ਨਾਲ ਸੜਾਈ ਕਰਕੇ ਉਥੇ ਐਸਾ [illegible] ਆਪਣੇ ਦਾ [illegible] ਵਿਛਾ ਛੱਡਿਆ ਹੈ ਕਿ ਦੋ ਤਾਜ਼ੀ ਘੋੜੇ ਗੁਰੂ ਜੀ ਦੇ ਤਬੇਲਿਆਂ ਤੋਂ ਚੋਰੀ ਕਰਵਾਕੇ ਅਜਮੇਰ ਚੰਦ ਪਾਸ ਪੁਚਾ ਦਿਤੇ ਹਨ। ਇਕ ਵੇਰ ਖਜ਼ਾਨਾ ਬੀ ਭੰਨਵਾਇਆ ਹੈ।

ਪਦਮੰਤੀ (ਨੱਕ ਵੱਟ ਕੇ)—ਇਹ ਰਾਜਾ ਦੇ ਕਰਮ ਹਨ! ਦੁਨੀਆਂ ਕਿਉਂ ਨਾ ਗ਼ਰਕੇ? ਪਰ ਰਾਜੇ ਕੀ ਕਰਨ? ਸਲਾਹੀਆਂ ਨੇ ਰਾਜ ਡੋਬੇ। ਜੇਹੇ ਮੁਸ਼ੀਰ (ਸਲਾਹਕਾਰ) ਤੇਰੇ ਰਾਜੇ ਦੇ ਕਰਮ। ਲੜਨਾ, ਮਰਨਾ, ਮਾਰਨਾ, ਰਾਜਨੀਤੀ, ਇਹ ਤਾਂ ਰਾਜਿਆਂ ਦੇ ਕਰਮ ਹੋਏ, ਪਰ ਚੋਰੀ ਕਿਵੇਂ ਸ਼ੋਭਦੀ ਹੈ?

ਰਾਜਾ—ਮੇਰੇ ਤਾਂ ਸੁਣਕੇ ਮੁੜ੍ਹਕਾ ਆ ਗਿਆ ਕਿ ਅਜਮੇਰ ਚੰਦ ਕੁਲ ਦਾ ਨਾਮ ਡੋਬਣ ਲੱਗਾ ਹੈ ਤੇ ਰਾਜਪੂਤ ਜਾਤੀ ਕਲੰਕਤ ਕਰਨ ਲੱਗਾ ਹੈ।

ਪਦਮੰਤੀ—ਕੁਛ ਸੰਦੇਹ ਨਹੀਂ।......ਪਰ ਪਿਤਾ ਜੀ! ਮੈਂ ਸੁਣਦੀ ਹਾਂ ਕਿ ਗੁਰੂ ਜੀ ਰਾਜ ਰਿਖੀ ਹਨ, ਸਗੋਂ ਕਈ ਬ੍ਰਾਹਮਣ ਆਖਦੇ ਹਨ ਕਿ ਕਲਜੁਗ ਵਿਚ ਇਕ ਅਵਤਾਰ ਨੇ ਦਸ ਰੂਪਾਂ ਵਿਚ ਆਉਣਾ ਹੈ, ਉਹ ਏਹੀ ਹਨ। ਅਵਤਾਰ ਤਾਂ ਅੰਤਰਯਾਮੀ ਹੁੰਦਾ ਹੈ, ਉਹ ਪਰਮੇ ਦਾ ਭੁਲੇਖਾ ਕਿਵੇਂ ਖਾ ਗਏ?

ਰਾਜਾ—ਮੈਨੂੰ ਧਰਮ ਦੀ ਤਾਂ ਸੋਝੀ ਨਹੀਂ, ਪਰ ਪਿਛਲੇ ਜੰਗਾਂ ਤੇ ਗੁਰੂ ਜੀ ਦੇ ਆਮ ਵਤੀਰਿਆਂ ਤੋਂ ਇਹ ਸਮਝਦਾ ਹਾਂ ਕਿ ਉਹ ਕਿਸੇ ਭੁਲੇਖੇ ਵਿਚ ਆਉਣ ਵਾਲੇ ਨਹੀਂ। ਓਹ ਬੜੇ ਲੰਮੇ ਚੌੜੇ ਤੇ ਖੁੱਲ੍ਹੇ ਦਿਲ ਵਾਲੇ ਹਨ। ਉਹਨਾਂ ਨੂੰ ਕੋਈ ਠੱਗੇ ਤਾਂ ਠੱਗੀ ਤਾੜ ਲੈਂਦੇ ਹਨ ਤੇ ਫੇਰ ਠਗੀਂਦੇ ਹਨ। ਅਗਲਾ ਸਮਝਦਾ ਹੈ ਕਿ ਮੈਂ ਠੱਗ ਲਿਆ ਹੈ ਤੇ ਉਹ ਠੱਗੀ ਕੇ, ਪਰ ਸਭ ਕੁਝ ਸਮਝਦੇ ਹੋਏ ਅਨਭੋਲ ਰਹਿੰਦੇ ਹਨ ਤੇ ਮਾਫ਼ੀ ਦੇ ਘਰ ਵੱਸਦੇ ਹਨ।

ਪਦਮੰਤੀ—ਇਸ ਤਰ੍ਹਾਂ ਰਾਜ ਪ੍ਰਬੰਧ ਤਾਂ ਨਹੀਂ ਨਿਭਦਾ।

ਰਾਜਾ—ਸਗੋਂ [illegible], [illegible]ਲੇ ਬੇਟਾ! ਉਹ ਰਾਜੇ ਨਹੀਂ ਨਾ ਓਹ ਧਰਮ ਦੇ ਆਗੂ ਹੋਏ। ਕ੍ਰੋੜ ਤੋਂ ਵਧੀਕ ਆਦਮੀ ਉਹਨਾਂ ਨੂੰ ਅਵਤਾਰ ਮੰਨਦੇ ਹੋਏ। ਉਹਨਾਂ ਵਿਚ ਅਵਤਾਰ, ਰਾਜਾ, ਜੋਧਾ, ਨੀਤੀਵੇਤਾ, ਸਾਰੇ ਗੁਣ ਹੋਏ ਨਾ।

ਪਦਮਾ—ਅੱਜ ਆਪ ਉਹਨਾਂ ਦੀਆਂ ਤਾਰੀਫ਼ਾਂ ਕਰ ਰਹੇ ਹੋ?

ਰਾਜਾ—ਬੇਟਾ, ਲੜਾਈ ਹੋਰ ਗੱਲ ਹੈ, ਪਰ ਸੱਚ ਸੱਚ ਹੈ। ਮੈਂ ਉਹਨਾਂ ਦੇ ਜੰਗ ਕਰਨੇ ਚੰਗੇ ਨਹੀਂ ਸਮਝਦਾ, ਇਸ ਕਰਕੇ ਨਹੀਂ ਕਿ ਉਹਨਾਂ ਦਾ ਆਦਰਸ਼ ਗ਼ਲਤ ਹੈ, ਪਰ ਇਸ ਕਰਕੇ ਕਿ ਉਹਨਾਂ ਦਾ ਤੇ ਸਾਡਾ ਵਿਤ ਲੜਨ ਦਾ ਨਹੀਂ ਹੈ।

ਪਦਮਾ—ਨਿਸ਼ਾਨਾ ਕਿਵੇਂ ਠੀਕ ਹੈ?

ਰਾਜਾ—ਪੁੱਤਰੀ! ਉਹਨਾਂ ਦਾ ਆਦਰਸ਼ ਹੈ ਕਿ ਦੇਸ਼ ਵਿਚੋਂ ਜ਼ੁਲਮ ਦੂਰ ਹੋਵੇ।

ਪਦਮਾ—ਉਹਨਾਂ ਨੂੰ ਕੀਹ?

ਰਾਜਾ—ਪਾਤਸ਼ਾਹ ਧਰਮ ਵਿਚ ਦਖ਼ਲ ਦੇ ਰਹੇ ਹਨ। ਲੋਕਾਂ ਨੂੰ ਮੱਲੋ ਮਲੀ ਆਪਣੇ ਦੀਨ ਵਿਚ ਲੈ ਜਾ ਰਹੇ ਹਨ। ਗੁਰੂ ਜੀ ਦੇ ਪਿਤਾ ਗੁਰੂ ਨੇ ਪਾਤਸ਼ਾਹ ਨੂੰ ਪੱਤ੍ਰਕਾ ਲਿਖਕੇ, ਫੇਰ ਜ਼ਬਾਨੀ ਮਿਲ ਕੇ ਸਮਝਾਇਆ ਸੀ ਕਿ ਆਪ ਧਰਮ ਵਿਚ ਧੱਕਾ ਨਾ ਵਰਤੋ। ਉਸ ਨੇ ਗੁਰੂ ਜੀ ਨੂੰ ਕਤਲ ਕਰਵਾ ਦਿੱਤਾ। ਹੁਣ ਗੁਰੂ ਗੋਬਿੰਦ ਸਿੰਘ ਜੀ ਦਾ ਯਤਨ ਇਹ ਹੈ ਕਿ ਅਸੀਂ ਸਾਰੇ ਰਾਜੇ ਕੱਠੇ ਹੋ ਕੇ ਤੇ ਪਰਜਾ ਮਿਲਕੇ ਪਾਤਸ਼ਾਹ ਨੂੰ ਮਨਾ ਲਈਏ ਜਾਂ ਉਨ੍ਹਾਂ ਦੇ ਰਾਜ ਦੀ ਸਮਾਪਤੀ ਕਰ ਦੇਈਏ।

ਪਦਮਾ (ਅਚਰਜ ਹੋਕੇ)—ਇਹ ਤਾਂ ਬੜਾ ਉੱਤਮ ਖਿਆਲ ਹੈ। ਐਸੇ ਮਹਾਂ ਪੁਰਖ ਨਾਲ ਤਾਂ ਵੈਰ ਨਹੀਂ ਚਾਹੀਦਾ।

ਰਾਜਾ—ਠੀਕ ਹੈ, ਪਰ ਮੇਰਾ ਖਿਆਲ ਵੈਰ ਦਾ ਨਹੀਂ। ਮੇਰਾ ਖਿਆਲ ਕੇਵਲ ਇਹ ਹੈ ਕਿ ਅਸੀਂ ਨਿਰਬਲ ਹੋ ਚੁਕੇ ਹਾਂ, ਨਾ ਬਾਹਾਂ ਵਿਚ ਬਲ ਹੈ, ਨਾ ਦਿਲਾਂ ਵਿਚ ਆਪਾ ਵਾਰਨ ਦਾ ਸਾਹਸ ਹੈ। ਅਸਾਂ ਆਪਣੇ ਰਾਜ ਬਰਬਾਦ ਕਰਾ ਲੈਣੇ ਹਨ ਤੇ ਬਣਨਾ ਕੁਛ ਨਹੀਂ, ਤੇ ਗੁਰੂ ਜੀ ਨੂੰ ਆਪਣੇ ਧਰਮ ਧੁਰੰਧਰ ਹੋਣ ਦਾ ਖਿਆਲ ਹੈ ਯਾ ਖ਼ਬਰੇ ਮਾਣ ਹੈ, ਮੈਂ ਕਹਿ ਨਹੀਂ ਸਕਦਾ, ਓਹ ਸੁਣਿਆਂ ਹੈ ਕਹਿੰਦੇ ਹਨ: ਚਿੜੀਆਂ ਕੋਲੋਂ ਬਾਜ ਤੁੜਾਵਾਂਗੇ।

ਪਦਮਾ—ਫੇਰ ਸਾਡੇ ਰਾਜੇ ਗੁਰੂ ਜੀ ਨਾਲ ਵੈਰ ਛੱਡ ਦੇਣ ਤੇ ਮਦਦ ਬੀ ਨਾ ਦੇਣ, ਉਹ ਜੋ ਚੰਗਾ ਸਮਝਣ ਕਰੀ ਜਾਣ। ਇਹ ਕਿਉਂ ਕਰਦੇ ਹਨ ਕਿ ਇਕ ਭਲਾ ਸੋਚਣ ਵਾਲੇ ਦਿਮਾਗ਼ ਦੇ ਰਸਤੇ ਵਿਚ ਖੂੰਆਂ ਖਲੇਰਦੇ ਹਨ?

ਰਾਜਾ—ਇਹੋ ਤਾਂ ਗੱਲ ਹੈ ਨਾ ਲੜਨ ਭਿੜਨਦੀ ਉੱਪਰੋਂ ਉੱਪਰੋਂ। ਅਸਲ ਵਿਚ ਉਹਨਾਂ ਨੂੰ ਉੱਤੋਂ ਉਸ਼ਕਲ* ਮਿਲਦੀ ਹੈ (ਸ਼ਹਿਨਸ਼ਾਹ ਵਲੋਂ) ਕਿ ਵਾਂਸ ਆਪੋ ਵਿਚ ਰਗੜਾਂ ਖਾਣ, ਤੇ ਸਾਡੇ ਭਰਾ ਸਮਝਦੇ ਨਹੀਂ, ਪਏ ਐਵੇਂ ਚੌਥੇ ਦਿਨ ਗੁਰੂ ਜੀ ਨਾਲ ਛੇੜਛਾੜ ਕਰਕੇ ਲੜਦੇ ਹਨ ਤੇ ਆਉਂਦੇ ਹਨ ਮੂੰਹ ਦੀ ਖਾ ਕੇ। ਗੁਰੂ ਜੀ ਨੇ ਧਰਮ ਦੇ ਜੋਸ਼ ਤੇ ਪਿਆਰ ਵਾਲੇ ਜੋਧੇ ਪੈਦਾ ਕੀਤੇ ਹਨ, ਜੋ ਸਿਰ ਤਲੀ ਤੇ ਧਰਕੇ ਲੜਦੇ ਹਨ,ਉਹਨਾਂ ਦਾ ਟਾਕਰਾ ਖੇਲ ਨਹੀਂ। ਮੈਂ ਤਾਂ ਅੱਖੀ ਵੇਖ ਚੁਕਾ ਹਾਂ।

ਪਦਮਾ—ਫੇਰ ਬੀਬੇ ਪਿਤਾ ਜੀ! ਤੁਸੀਂ ਜਦ ਸਮਝ ਗਏ ਹੋ ਕਿ ਗੁਰੂ ਜੀ ਦਾ ਮੰਤਵ ਪਰਉਪਕਾਰ ਦਾ ਹੈ, ਤਦ ਤੁਸੀਂ ਤਾਂ ਹੁਣ ਨਾ ਲੜਨਾ।

ਰਾਜਾ—ਮੈਨੂੰ ਪਹਿਲਾਂ ਸ਼ੱਕ ਸੀ ਕਿ ਗੁਰੂ ਜੀ ਆਪਣਾ ਰਾਜ ਬਨੂਣਗੇ, ਪਰ ਹੁਣ ਮੈਨੂੰ ਤਸੱਲੀ ਹੈ ਕਿ ਉਹਨਾਂ ਨੂੰ ਇਸ ਤਰ੍ਹਾਂ ਦੀ ਤ੍ਰਿਸ਼ਨਾ ਨਹੀਂ ਹੈ। ਉਹ ਇਕ ਧਰਮ ਜੋਸ਼ ਵਿਚ-ਮੈਂ ਕਹਾਂਗਾ ਕਿ-ਹਨ ਅਰ ਦੱਸਦੇ ਹਨ ਕਿ: "ਮੈਂ ਪਰਮੇਸ਼ੁਰ ਵਲੋਂ ਆਇਆ ਹਾਂ ਤੇ ਸ੍ਰਿਸ਼ਟੀ ਦਾ ਉਧਾਰ ਕਰਾਂਗਾ" ਇਸ ਕਰਕੇ ਮੈਂ ਵੈਰ ਛੱਡ ਦਿਤਾ ਹੈ।

ਪਦਮਾ—ਫੇਰ ਤੁਸੀਂ ਲੜਸੋ ਕਿ ਨਾ?

ਰਾਜਾ—ਮੈਂ ਤਾਂ ਨਹੀਂ ਲੜਨ ਲੱਗਾ, ਪਰ ਜੇ ਭਾਈਚਾਰੇ ਜਾਂ ਪਾਤਸ਼ਾਹ ਨੇ ਅੰਗੂਠਾਗਲ ਦਿਤਾ ਤਾਂ ਬੁੱਤ ਬਣਕੇ ਚਲਾ ਜਾਇਆ ਕਰਾਂਗਾ।

ਪਦਮਾ—ਇਹ ਵੀ ਕਿਉਂ? ਪਿਤਾ ਜੀਉ! ਜੇ ਪਤਾ ਲੱਗ ਗਿਆ ਕਿ ਜਾਣਾ ਧਰਮ ਨਹੀਂ ਤਾਂ ਕਿਉਂ?

ਰਾਜਾ—ਠੀਕ ਹੈ ਬੇਟਾ! ਮੇਰੀ ਪੰਡਿਤਾ ਪੁੱਤਰੀ! ਠੀਕ ਹੈ, ਪਰ ਰਾਜਨੀਤੀ ਕਈ ਗੱਲਾਂ ਵਿਚ ਬੰਨ੍ਹ ਕੇ ਸੱਟ ਦਿੰਦੀ ਹੈ! ਮੈਂ ਬੜਾ ਯਤਨ ਕਰਾਂਗਾ ਕਿ ਮੇਰੀ ਤਲਵਾਰ ਗੁਰੂ ਜੀ ਦੇ ਵਿਰੁੱਧ ਨਾ ਚਮਕੇ।

ਪਦਮਾ—ਸੱਚੀਂ ਹੁਣ ਤਾਂ ਨਾਲੇ ਤੁਸਾਂ ਦੱਸਿਆ ਹੈ ਕਿ ਅਜਮੇਰ ਚੰਦ ਨੇ ਸੁਲ੍ਹਾ ਕਰ ਲਈ ਹੈ।

ਰਾਜਾ—ਸੁਲ੍ਹਾ ਤਾਂ ਮੈਂ ਦੱਸੀ ਹੈ ਨਾ ਕਿ ਦਿਖਾਵਾ ਹੈ ਤੇ ਹੁਣ ਹੋਰ ਵੱਡਾ ਦਿਖਾਵਾ ਹੋ ਰਿਹਾ ਹੈਕਿ ਕਿਵੇਂ ਸਾਰੇ ਰਾਜੇ ਤੇ ਗੁਰੂ ਜੀ ਇਕੱਠੇ ਹੋ ਜਾਣ ਤੇ ਸਭ ਨਾਲ ਸੁਲ੍ਹਾ ਦਾ ਦਿਖਾਵਾ ਪੂਰਾ ਹੋ ਜਾਵੇ। ਇਸ ਗੱਲ ਲਈ ਰਾਜੇ ਗੁਰੂ ਦੁਆਰੇ ਜਾਣ ਲਈ ਤਿਆਰ ਨਹੀਂ ਤੇ ਗੁਰੂ ਜੀ ਕਿਸੇ ਰਾਜ ਗ੍ਰਿਹ ਕਿਸੇ ਮਤਲਬ ਲਈ ਤੁਰਕੇ ਆਉਣ ਨੂੰ ਤਿਆਰ ਨਹੀਂ।ਸੋ ਪਰਮਾ ਯਤਨ ਕਰ ਰਿਹਾ ਹੈ, ਕਰ ਰਿਹਾ ਕੀ, ਕਰ ਲਿਆ ਸੂ ਕਿ ਗੁਰੂ ਜੀ ਰਵਾਲਸਰ ਆਉਣਗੇ, ਇਧਰੋਂ ਸਾਰੇ ਰਾਜੇ ਤੀਰਥ ਇਸ਼ਨਾਨ ਦੇ ਬਹਾਨੇ ਜਾਣਗੇ,ਸੁਤੇ ਇਕੱਠ ਹੋ ਜਾਏਗਾ ਤੇ ਪਰਸਪਰ ਮੇਲ ਦਾ ਸਮਾਂ ਬਣ ਜਾਏਗਾ।

ਪਦਮਾ (ਅਸਚਰਜ ਹੋਕੇ)— ਗੁਰੂਜੀ ਤੀਰਥ ਪਰ ਆਉਣਗੇ? ਉਹ ਤਾਂ ਸੁਣਿਆਂ ਹੈ ਕਿ ਤੀਰਥਾਂ ਦੀ ਫੋਕੀ ਯਾਤ੍ਰਾ ਨੂੰ ਮੁਕਤੀ ਦਾਤਾ ਨਹੀਂ ਮੰਨਦੇ?

ਰਾਜਾ—ਪਰਮਾ ਜੂ ਉੱਥੇ ਹੈ, ਉਸ ਨੇ ਮਨਾ ਲਿਆ ਹੈ। ਤੁਹਾਨੂੰ ਪਤਾ ਹੈ ਕਿ ਰਵਾਲਸਰ ਪੱਥਰ ਪਾਣੀ ਪੁਰ ਤਰਦੇ ਹਨ, ਇਹ ਦੱਸਕੇ ਪਰਮੇ ਨੇ ਸਿਖਾਂ ਵਿਚ ਦੇਖਣ ਦੀ ਹੈਰਾਨੀ ਉਤਪਤ ਕਰ ਦਿਤੀ ਹੈ। ਗੁਰੂ ਜੀ ਨੂੰ ਰਾਜਿਆਂ ਪ੍ਰਤੀ ਉਪਦੇਸ਼ ਤੇ ਯਾਤਰੂਆਂ ਨੂੰ ਸੱਤਿ ਮਾਰਗ ਲਾਉਣ ਦਾ ਅਵਸਰ ਦੱਸਕੇ ਪ੍ਰੇਰਿਆ ਹੈ।

ਪਦਮਾ—ਕੀ ਗੁਰੂ ਜਾ ਪਰਮੇ ਦੇ ਮਨੋਰਥ ਨੂੰ ਸਮਝਦੇ ਨਹੀਂ ਹੋਣਗੇ?

ਰਾਜਾ—ਮੈਂ ਕੀ ਕਹਿ ਸਕਾਂ, ਪਰ ਜੋ ਕੁਛ ਮੈਂ ਡਿੱਠਾ ਤੇ ਸੁਣਿਆਂ ਹੈ ਜ਼ਰੂਰ ਗੁਰੂ ਜੀ ਸਮਝਦੇ ਹੋਣਗੇ,ਸਗੋਂ ਮੈਨੂੰ ਤਾਂ ਕਿਸੇ ਦੱਸਿਆ ਹੈ ਕਿ ਉਹਨਾਂ ਦੇ ਤਬੇਲੇ ਦੇ ਸਰਦਾਰ ਨੇ ਪਰਮੇ ਦੀ ਚਾਲ ਦੱਸ ਦਿਤੀ ਹੈ ਤੇ ਇਹ ਵਾਕ ਜੋ ਉਸ ਨੇ ਆਖਿਆ ਹੈ ਸਿਖਾਂ ਦੇ ਮੂੰਹ ਚੜ੍ਹਿਆ ਹੋਇਆ ਹੈ:—

ਜੋ ਕਰੇਗਾ ਸੋ ਭਰੇਗਾ।ਗੁਰੂ ਜੀ ਦਾ ਕੀ ਹਰੇਗਾ।
ਸੇਵਕ ਤੋਂ ਕਾਰਜ ਸਰੇਗਾ।ਦੁਸ਼ਮਨ ਦੋਖੀ ਮਰੇਗਾ*।

ਤੇ ਗੁਰੂ ਜੀ ਦਾ ਉੱਤਰ ਬੀ ਸੁਣਿਆਂ ਹੈ:—

ਘੋੜੇ ਦੀ ਸੇਵਾ ਕਰ। ਜੋ ਹੋਵੇਗੀ ਸੋ ਜਰ।
ਰਖੇਗਾ ਗੁਰੂ ਆਪਣਾ ਘਰ*।

ਪਦਮਾ—ਇਸ ਤੋਂ ਜਾਪਦਾ ਹੈ ਕਿ ਉਹ ਪੂਰੀ ਤਿਆਰੀ ਕਰਕੇ ਆਉਣਗੇ।

ਰਾਜਾ—ਠੀਕ ਹੈ ਬੇਟਾ! ਤੁਸਾਂ ਠੀਕ ਸਮਝਿਆ ਹੈ।ਉਹ ਆਉਣਗੇ,ਪਰ ਇਸ ਤਰ੍ਹਾਂਤਿਆਰ ਆਉਣਗੇ ਕਿ ਕਿਸੇ ਜਾਲ ਵਿਚ, ਧੋਖੇ ਵਿਚ ਆ ਕੇ ਸੱਟ ਨਹੀਂ

---

*ਉਹਲੇ ਰਹਿਕੇ ਜੋ ਪ੍ਰੇਰਨਾ ਕੀਤੀ ਜਾਵੇ ਕਿਸੇ ਨਾਲ ਸ਼ਰਾਰਤ ਕਰਨ ਦੀ।

*ਸੌ ਸਾਖੀ ਤੇ ਗੁ: ਪ੍ਰ: ਸੂਰਜ।

ਖਾਣਗੇ। ਮਿਲਣਗੇ ਤੇ ਪਿਆਰ ਨਾਲ ਮਿਲਣਗੇ, ਆਤਮਦਾਨ ਕਰਨਗੇ, ਰਾਜਨੀਤਕ ਮੱਤਾਂ ਬੀ ਦੇਣਗੇ।

ਪਦਮਾ—ਫੇਰ, ਪਿਤਾ ਜੀ! ਤੁਸੀਂ ਉਹਨਾਂ ਨੂੰ ਹੋਰ ਨਹੀਂ ਤਾਂ ਭਲੇ ਤੇ ਉਪਕਾਰੀ ਤਾਂ ਜ਼ਰੂਰ ਮੰਨਦੇ ਹੋ!

ਰਾਜਾ—ਸੱਚ ਤਾਂ ਇਹੋ ਹੈ।

ਪਦਮਾ—ਕੀ ਰੁਵਾਲਸਰ ਸਾਰੇ ਰਾਜੇ ਆਉਣਗੇ?

ਰਾਜਾ—ਸਾਰੇ।

ਪਦਮਾ—ਆਪ ਬੀ ਚੱਲੋਗੇ?

ਰਾਜਾ—ਜ਼ਰੂਰ।

ਪਦਮਾ—ਮੈਨੂੰ ਬੀ ਲੈ ਚੱਲੋਗੇ?

ਰਾਜਾ—ਤੇਰੀ ਮਾਤਾ ਤੇ ਤੈਨੂੰ ਦੋਹਾਂ ਨੂੰ ਲੈ ਚੱਲਾਂਗੇ। ਪਰ ਤੂੰ ਵਿਦਵਾਨ ਬਹੁਤ ਹੈਂ, ਉਧਰ ਗੁਰੂ ਜੀ ਭਾਰੇ ਪੰਡਿਤ ਸੁਣੀਂਦੇ ਹਨ, ਕਿਤੇ ਸਿਖੀ ਨਾ ਧਾਰਆਵੀਂ।

ਪਦਮਾ—ਮੈਂ ਇਸ ਵੇਲੇ ਤਕ ਪੜ੍ਹ ਸੁਣਕੇ, 'ਅਗਜ'* ਹਾਂ, ਮੈਂ ਨਹੀਂ ਜਾਣਦੀ ਕਿ 'ਸੱਤਜ' ਕੀ ਹੈ। ਮੈਂ ਨਾਸਤਕ ਨਹੀਂ, ਪਰ ਮੈਂ ਜਾਣਦੀ ਬੀ ਨਹੀਂ। ਜਿਸ ... ਵਿਦ੍ਵਾਨ ਨੇ ਮੈਨੂੰ ਪੜ੍ਹਾਇਆ ਹੈ ਕਹਿੰਦਾ ਹੁੰਦਾ ਸੀ ਸਭ ਵਾਕਜ ਰਚਨਾ ਹੈ। ਜੋ ਕੁਛ ਭੀ ਕਿਤੇ ਚੰਗਾ ਭਾਸਦਾ ਹੈ, ਉਹ ਖੰਜ ਕਰਨ ਨਾਲ ਉੱਚ 'ਵਾਕਜ ਰਚਨਾ' ਦੀ ਪ੍ਰਬਲਤਾ ਨਿਕਲਦੀ ਹੈ, ਯਥਾਰਥ ਵਿਚ ਕੋਈ ਪ੍ਰਬਲਤਾ ਨਜ਼ਰ ਨਹੀਂ ਪੈਂਦੀ। ਸੋ ਉਸ ਦੀ ਇਹ ਸਿਖਯਾ ਸਿਖਾਈ ਹੋਈ ਆਸ ਨਹੀਂ ਕਿ ਮੈਂ ਕਿਤੇ ਫਸੌਤੀ ਖਾਵਾਂ, ਪਰ ਕਹੀ ਨਹੀਂ ਜਾਂਦੀ। ਮੈਂ ਆਪੂ ਖੋਜ ਕਰਨੀ ਹੈ ਅਜੇ। ਸੋ ਇਹ ਲਾਲਸਾ ਬੜੀ ਹੈ ਕਿ ਦਰਸ਼ਨ ਕਰਾਂ, ਕਿਉਂਕਿ ਗੱਲਾਂ ਅਚਰਜ ਤੋਂ ਅਚਰਜ ਸੁਣੀਂਦੀਆਂ ਹਨ। ਮੁਸਲਮਾਨ ਪੀਰ, ਹਿੰਦੂ ਪੰਡਤ ਤੇ ਆਚਾਰਯ, ਕਵੀ ਤੇ ਸ਼ਾਇਰ, ਸਭ ਆਪਦੇ ਮਗਰ ਭੌਰੇ ਹੋ ਰਹੇ ਹਨ, ਤੇ ਵਧੇਰੇ ਮੈਨੂੰ ਉਹਨਾਂ ਦਾ ਇਹ ਉਮਾਹ ਹੈਰਾਨ ਕਰਦਾ ਹੈ ਕਿ ਸੰਸਕ੍ਰਿਤ ਤੇ ਫਾਰਸੀ ਅਰਬੀ ਪੁਸਤਕਾਂ ਦੇ ਟੀਕੇ ਹੋ ਰਹੇ ਹਨ, ਪੰਡਤ ਕਵੀ ਤੇ ਆਲਮਾਂ ਦੀ ਸਭਾ ਲਗਦੀ ਹੈ। ਧਰਮ ਧੁਰੰਧਰ ਦੇ ਨਾਲ ... ਭੀ ਹੈਨ। ਇਸ ਧਰਮ ... ਦੇ ਨਾਲ ਫਰ ਸਲਤਨਤ ਮੁਗ਼ਲੀਆਂ ਦੀ ਸਮਾਪਤੀ ਦਾ ਸੁਪਨਾ ਲੈ ਰਹੇ ਹਨ ਤੇ ਓਨੇ ਫਕੀਰ,-ਅਕਾਸ਼ੀ ਬਿਰਤ, ਆਈ ਚਲਾਈ। ਉਹ ਦਿਮਾਗ਼ ਕੀ ਹੋਵੇਗਾ, ਜਿਸ ਵਿਚ ਇਸ ਪ੍ਰਬਲ ਰਾਜ ਦੇ ਪ੍ਰਾਜਯਕਰ ਦੇਣ ਦਾ ਖਿਆਲ ਵੱਸਦਾ ਹੈ। ਖਿਆ ਇਲ ਨਹੀਂ, ਜਿਸਤੋਂ ਠਾਹਠਾਹ ਹੋ ਰਹੀ ਹੈ ਤੇ ਅੱਜ ਆਪਨੇ ਦੱਸਿਆ ਹੈ ਕਿ ਉਨ੍ਹਾਂ ਵਿਚ ਤ੍ਰਿਸ਼ਨਾ ਨਹੀਂ, ਉਪਕਾਰ ਦਾ ਇਦੀਆ ਹੈ। ···ਪਰ ਹਾਂ, ਮੇਰੇ ਜਾਣ ਵਲੋਂ ਆਪ ਵਿਚਾਰ ਲਓ, ਜੇ ਕੁਛ ਡਰ ਹੋਵੇ ਤਾਂ ਮੈਂ ਨਹੀਂ ਜਾਂਦੀ।

*ਅਨਜਾਣ।

ਰਾਜਾ—ਨਹੀਂ, ਡਰ ਕਾਹਦਾ ਹੈ, ਉਹ ਧਰਮ ਧੁਰੰਧਰ ਹਨ! ਇਤਨੇ ਜੰਗ ਆਪ ਨੇ ਕੀਤੇ ਹਨ ਪਰ ਕਦੇ ਧਰਮ ਤੇ ਧਰਮ ਜਨਜ ਨੀਤੀ ਨੂੰ ਆਪਣੇ ਹੱਥੋਂ ਨਹੀਂ ਛਡਿਆ। ਮੈਂ ਤਾਂ ਕੇਵਲ ਉਹਨਾਂ ਦੇ ਇਰਾਦੇ ਦੀ ਸਫਲਤਾ ਹੁੰਦੀ ਨਹੀਂ ਵੇਖਦਾ ਤੇ ਇਸ ਕਰਕੇ ਪਰੇ ਰਹਿੰਦਾ ਹਾਂ। ਬੇਟਾ! ਤੇਰੀ ਮਾਤਾ ਕਿੱਥੇ ਹੈ?

ਪਦਮਾ—ਪਿਤਾ ਜੀ! ਅੱਜ ਸਿਰ ਪੀੜ ਫੇਰ ਹੋ ਗਈ ਨੇ ਤੇ ਵੈਦ ਜੀ ਨੇ ਕੌਆਂ ਕਰਵਾਕੇ ਕੋਈ ਔਸ਼ਧੀ ਪਿਲਾਕੇ ਸੁਆ ਦਿਤਾ ਹੈ।

ਰਾਜਾ—ਅੱਛਾ ਬੇਟਾ! ਭੋਜਨ ਆਵੇ, ਤੁਸੀਂ ਬੀ ਭੁੱਖੇ ਬੈਠੇ ਹੋ!

ਇਹ ਕਹਿਕੇ ਰਾਜਾ ਜੀ ਆਪਣੇ ਇਸ਼ਨਾਨ ਦੇ ਕਮਰੇ ਵਿਚ ਗਏ, ਤੇ ਪਦਮਾ ਜੀ ਲਾਂਗਰੀਆਂ ਨੂੰ ਭੋਜਨ ਦਾ ਹੁਕਮ ਦੇਣ ਚਲੇ ਗਏ।

੨.

ਅੰਮ੍ਰਿਤ ਵੇਲਾ, ਚੁਪਚਾਨ, ਅਡੋਲ ਟਿਕਾਉ, ਚੰਦ ਦੀ ਮੱਧਮ ਚਾਂਦਨੀ ਹੈ। ਪਦਮਾ ਦੇ ਬੂਹੇ ਤੇ ਹੌਲੇ ਹੌਲੇ ਤੇ ਟਕੋਰਾਂ ਵੱਜੀਆਂ, ਪਦਮਾ ਉੱਠੀ, ਬੂਹਾ ਖੋਹਲਿਆ, ਸਨਿੱਕੋ ਅੰਦਰ ਆਈ।

ਸਨਿੱਕੋ(ਹੌਲੇ ਜਿਹੇ)—ਜੈ ਹੋ ਸ੍ਰੀਰਾਜ ਰਾਜੇਸ਼੍ਵਰੀ! ਵੇਲਾ ਹੋ ਗਿਆ ਨੇ।

ਪਦਮਾ—ਕੀਹ ਵੇਲਾ ਹੈ?

ਸਨਿੱਕੋ—ਤ੍ਰਿਪਹਿਰਾ ਵਜ ਨੂੰ ਚਿਰ ਹੋਗਿਆ ਹੈ।

ਪਦਮਾ—ਸਭ ਸਮਿਆਨ ਠੀਕ ਹੈ?

ਸਨਿੱਕੋ—ਜੀ ਹਾਂ।

ਪਦਮਾ—ਸਨਿੱਕੋ! ਕੀ ਓਹ ਏਥੇ ਮੂਲੋਂ ਨਹੀਂ ਆ ਸਕਦੇ? ਮੇਰਾ ਜੀ ਕੁਛ ਡਰਦਾ ਹੈ। ਦੇਖੋ ਨੇ! ਬਾਹਰ ਮੱਧਮ ਚਾਂਦਨੀ ਦੇ ਹੇਠਾਂ ਬੂਟਿਆਂ ਦੇ ਪਰਛਾਵੇਂ, ਮਾਨੋਂ ਸਹਿਮ ਦੇ ਬੁਤ ਖੜੇ ਹਨ।

ਸਨਿੱਕੋ—ਕੋਈ ਡਰ ਨਹੀਂ, ਆਪਣੇ ਹੀ ਮਨ ਦਾ ਭਰਮ ਹੈ ਕਿ ਹੋਰ ਕੀ ਹੈ?

ਪਦਮਾ—ਮਨ ਦਾ ਭਰਮ ਤਾਂ ਫਿਰ ਇਹ ਬੀ ਹੈ ਕਿ ਮਤਾਂ ਗੱਲ ਖੁੱਲ੍ਹ ਜਾਏ, ਤੇ ਮੇਰੀ ਪਤ ਅਖਰੇ···।

ਸਨਿੱਕੋ—ਸੁਆਮਣੀ ਜੀ! ਖਫਾ ਨਹੀਂ ਹੋਣਾ, ਮੇਰੀ ਜਾਚੇ ਬਹੁਤਾ ਪੜ੍ਹਕੇ ਭੈਅ ਤੇ ਭਰਮ ਵਧ ਜਾਂਦਾ ਹੈ।

ਪਦਮਾ (ਮੁਸਕ੍ਰਾਕੇ)–ਕੁਛ ਹੈ ਤਾਂ ਠੀਕ, ਆਖਦੇ ਹਨ ਫੌਜਾਂ ਵਿਚ ਪੰਡਤਾਂ ਦੇ ਤੰਬੂ ਜ਼ਨਾਨੀਆਂ ਦੇ ਡੇਰਿਆਂ ਕੋਲ ਲਗਦੇ ਹਨ।

ਸਨਿੱਕੋ–ਖ਼ੈਰ, ਪਰ ਏਨੀਂ ਗੱਲ ਤਾਂ ਜ਼ਰੂਰ ਹੈ ਕਿ ਪੜ੍ਹਕੇ 'ਛਾਲ ਮਾਰਵਾਂ ਹੀਆ' ਤੇ 'ਉੱਦਮ' ਸਿੱਲ੍ਹ ਜਾਂਦੇ ਹਨ।

ਪਦਮਾ (ਸੋਚਕੇ)–ਐਉਂ ਨਹੀਂ, ਵਿਚਾਰ ਸ਼ਕਤੀ ਵਧ ਜਾਂਦੀ ਹੈ, ਤੇ ਉਹ ਹਰ ਗੱਲ ਦੇ ਨਫ਼ੇ ਘਾਟੇ ਵਿਚਾਰਕੇ ਜੋਖਣ ਲੱਗ ਪੈਂਦੀ ਹੈ ਐਉਂ ਜੋਖਦਿਆਂ ਤੇ ਸਿੱਟੇ ਕਢਦਿਆਂ ਢਿਲ ਪੈਂਦੀ ਹੈ, ਤੇ ਕਈ ਵੇਰ ਸਿੱਟਾ ਕੱਢਣਾ ਕਠਨ ਹੋ ਜਾਂਦਾ ਹੈ। ਲੋਕੀਂ ਖਿਆਲ ਕਰਦੇ ਹਨ ਕਿ ਪੜ੍ਹੇ ਹੋਏ ਢਿੱਲੇ ਹੋ ਜਾਂਦੇ ਹਨ।

ਸਨਿੱਕੋ–ਮੈਂ ਭੀ ਤਾਂ ਇਹੋ ਆਖਿਆ ਹੈ ਕਿ ਛਾਲ-ਮਾਰਵਾਂ ਹੀਆ ਘਟ ਜਾਂਦਾ ਹੈ!

ਪਦਮਾ–ਪਰ ਇਸਦਾ ਅਰਥ ਇਹ ਹੈਕਿ ਅੰਦਰ ਸੋਚ ਦਾ ਮੰਡਲ ਵਧਜਾਂਦਾ ਹੈ, ਨਾਂਕਿ ਨਿਤਾਣਪੁਣਾ?

ਸਨਿੱਕੋ—ਨਿਰੀ ਵਿਚਾਰ ਸ਼ਕਤੀ ਹੀ ਨਹੀਂ ਨਾ ਵਧਦੀ, ਜੀਕੂੰ ਜਿਉਂ ਜਿਉਂ ਤੁਸੀਂ ਲੰਮੇ ਹੋਏਤਿਉਂ ਤਿਉਂ ਤੁਸਾਡਾ ਪਰਛਾਵਾਂ ਵੀ ਲੰਮਾ ਹੁੰਦਾ ਗਿਆ, ਇਸੇ ਤਰ੍ਹਾਂ ਜਿਉਂ ਜਿਉਂ ਵਿਚਾਰ ਸ਼ਕਤੀ ਵਧਦੀ ਹੈ ਤਿਉਂ ਤਿਉਂ ਨਾਲ 'ਸ਼ੱਕ ਦਾ ਮਾਦਾ' ਬੀ ਵਧਦਾ ਜਾਂਦਾ ਹੈ। ਵਿਚਾਰ ਸ਼ਕਤੀ ਵਿਚ ਨਿਤਾਣਪੁਣਾ ਨਹੀਂ ਹੈ, ਪਰ 'ਸ਼ੱਕ ਦੇ ਪਰਛਾਵੇਂ' ਵਿਚ ਤਾਂ ਕਮ-ਜ਼ੋਰੀ ਦਾ ਵਾਸ ਹੈ ਨਾ?

ਪਦਮਾ (ਘੂਰਕੇ ਤੱਕਕੇ)—ਸਨਿੱਕੋ! ਮੈਂ ਸੁਣਿਆਂ ਤੂੰ ਅਨਪੜ੍ਹ ਹੈਂ ਤੇ ਇਹ ਗੱਲਾਂ ਤਾਂ ਅਨਜਾਣਪੁਣੇ ਦੀਆਂ ਨਹੀਂ ਹਨ।...ਹਾਂ ਪਰ ਇਕ ਗੱਲ ਚੇਤੇ ਰਖੀਂ,-ਸੰਸੇ ਬ੍ਰਿਤੀ ਆਵੇ ਤਾਂ ਬੁੱਧੀ ਉਸ ਪਰ ਵਿਵੇਚਨਾ ਕਰਕੇ ਨਿਸ਼ਚੇ ਦੇ ਘਰ ਜਾਵੇ। ਹੈਂ!

ਸਨਿੱਕੋ—ਠੀਕ ਕਿਹਾ ਜੇ! ਹਾਂ ਸਚੀਂ ਮੈਂ ਸੰਸ-ਕ੍ਰਿਤ, ਬ੍ਰਿਜ ਭਾਸ਼ਾ, ਫ਼ਾਰਸੀ ਤਾਂ ਪੜ੍ਹੀ ਕੋਈ ਨਾ, ਸੋ ਸਮੇਂ ਮੂਜਬ ਅਨਪੜ੍ਹ ਹੀ ਹੋਈ ਨਾ। (ਬਾਰੀ ਵਲੋਂ ਬਾਹਰ ਤੱਕਕੇ) ਰਾਜ ਦੁਲਾਰੀ ਜੀਉ! ਫਿਰ ਸਮਾਂ ਤਾਂ ਨੱਠਾ ਜਾ ਰਿਹਾ ਹੈ, ਜੇ ਸੰਕਲਪ ਹੈ ਤਾਂ ਚਲੋ, ਨਹੀਂ ਤਾਂ ਵੇਲਾ ਨਹੀਂ ਰਹਿਣਾ।

ਪਦਮਾ—ਚੱਲ ਹੀ ਪਵਾਂ?

ਸਨਿੱਕੋ—ਇਹ ਆਪਦੀ ਇੱਛਾ ਹੈ, ਮੇਰੀ ਪ੍ਰੇਰਨਾ ਨਹੀਂ, ਮੈਂ ਇੱਛਾ ਪੂਰਨ ਵਿਚ ਸੇਵਾਦਾਰ ਹਾਂ।

ਪਦਮਾ—ਇਕ ਪਾਸੇ ਰੁਚੀ ਤੀਬਰ ਹੈ, ਦੂਜੇ ਪਾਸੇ ਜੱਕੋ ਤੱਕੇ ਹਨ, ਕੀ ਤੁਸਾਨੂੰ ਸੰਸਾ ਨਹੀਂ ਕਿ ਮਤਾਂ ਕਿਤੇ ਗੱਲ ਨਿਕਲ ਜਾਵੇ?

ਸਨਿੱਕੋ–ਨਹੀਂ?

ਪਦਮਾ–ਕਿਉਂ ਨਹੀਂ?

ਸਨਿੱਕੋ—ਮੈਨੂੰ ਨੇਕੀ ਤੇ ਭਰੋਸਾ ਹੈ, ਅਸੀਂ ਭਲੇ ਨੂੰ ਚੱਲੇ ਹਾਂ, ਪਰਮੇਸ਼ੁਰ ਸਾਡਾ ਰਾਖਾ ਹੈ। ਤੁਹਾਡੇ ਅੰਦਰ ਸੰਸਾ ਹੀ ਤੌਖਲਾ ਪਾ ਰਿਹਾ ਹੈ।

ਪਦਮਾ—ਤੌਖਲਾ ਨਹੀਂ, ਮੈਂ ਸੋਚ ਰਹੀ ਹਾਂ ਕਿ ਜੇ ਗੱਲ ਨਿਕਲ ਬੀ ਜਾਵੇ ਤਾਂ ਕੋਈ ਐਸੀ ਸੁੱਝ ਪਵੇ ਕਿ ਉਸ ਦੇ, ਆਖਿਆਂ ਪਰਦਾ ਬਣ ਪਵੇ ਤੇ ਮਹਾਰਾਜ ਖਫਾ ਨਾ ਹੋਣ, ਰਾਜਿਆਂ ਦੇ ਗੁੱਸੇ ਬੁਰੇ ਹੁੰਦੇ ਹਨ।

ਸਨਿੱਕੋ—ਪਰ ਕੀਹ ਸੱਚ ਕਿਹਾਂ ਕੁਛ ਤੌਖਲਾ ਹੈ? ਸਾਫ਼ ਕਹਿ ਦਿੱਤਾ ਕਿ ਫਲਾਣੇ ਥਾਂ ਗਏ ਸਾਂ, ਤੁਸੀਂ ਪਤਾ ਕਰ ਲਓ ਜੇ ਖ਼ੁਨਾਮੀ ਹੈ ਤਾਂ। ਤੇ ਮੈਂ ਤਾਂ ਤੁਸਾਂ ਜੋਗ ਕਿਹਾ ਹੀ ਸੀ ਕਿ ਪਹਿਲਾਂ ਦੱਸ ਕੇ ਆਗਜਾ ਲੈ ਲਓ।

ਪਦਮਾ—ਪਹਿਲਾਂ ਕਹਿਣ ਵਿਚ 'ਨਾਂਹ' ਹੋ ਜਾਣ ਦਾ ਭੈ ਹੈ। ਪਿਛੋਂ ਕਹਿਣ ਵਿਚ ਤੇ ਸੱਚ ਕਹਿਣ ਵਿਚ ਗੁੱਸੇ ਦਾ ਡਰ ਹੈ, ਹੋਰ ਰੰਜ ਨਹੀਂ ਤਾਂ ਇਹ ਤਾਂ ਹੋਊ ਨਾ ਕਿ ਰਾਜਿਆਂ ਦੇ ਵੈਰੀਆਂ ਦੇ ਗਈ ਸੀ।

ਸਨਿੱਕੋ–ਫੇਰ ਸੰਕਲਪ ਛੱਡ ਦਿਓ, ਪਰ ਹਾਂ ਸੱਚੀ, ਹੁਣ ਤਾਂ ਵੈਰ ਨਹੀਂ ਰਿਹਾ।

ਪਦਮਾ (ਤ੍ਰਬੁਕ ਕੇ)—ਸਨਿੱਕੋ ਤੈਨੂੰ ਸਾਰੀਆਂ ਖ਼ਬਰਾਂ ਲੱਗ ਜਾਂਦੀਆਂ ਹਨ! ਵੈਰ ਭਾਵ ਉੱਪਰੋਂ ਤਾਂ ਨਹੀਂ ਰਿਹਾ, ਤੇ ਮੈਨੂੰ ਰਾਤ ਹੀ ਪਤਾ ਲੱਗਾ ਹੈ ਕਿ ਪਿਤਾ ਜੀ ਦੇ ਦਿਲੋਂ ਬੀ ਘੱਟ ਹੈ, ਪਰ:—

ਪਾਸ ਨ ਸ਼ਾਹਾਂ ਵੱਸ। ਜੇ ਵੱਸੇ ਤਾਂ ਸੁੱਸ।

(ਚੰਦ ਵਲ ਤੱਕ ਕੇ) ਤੇਰੀ ਕੀਹ ਸਲਾਹ ਤੇ ਕੀ ਵਿਚਾਰ ਹੈ?

ਸਨਿੱਕੋ—ਮੈਂ ਨਿਰਭੈ ਹਾਂ, ਜਿਸ ਸੱਚੇ ਸ਼ਹਿਨ-ਸ਼ਾਹ ਦੇ ਪਿਆਰ ਵਿਚ ਜਾਣਾ ਹੈ, ਉਹ ਰਾਖਾ ਹੈ, ਮੈਂ ਉਸ ਦੀ ਟੇਕ ਵਿਚ ਨਿਰਸੰਸੇ ਤੇ ਨਿਰਭੈ ਹਾਂ; ਪਰ ਉਂਞ ਮੈਂ ਤੁਸਾਨੂੰ ਪ੍ਰੇਰਦੀ ਨਹੀਂ ਕਿ ਚੱਲੋ। ਚੱਲੋ ਤਾਂ ਮੈਂ ਹਾਜ਼ਰ ਹਾਂ।

ਪਦਮਾ—ਕਾਸ਼!ਅਜਿਹਾ ਮੇਰਾ ਬੀ ਹੌਸਲਾ ਹੋਵੇ।

ਸਨਿੱਕੋ—ਇਸ ਵਿਚ ਮੇਰੀ ਕੀ ਵਡਿਆਈ ਹੈ? ਪਾਣੀ ਵਿਚ ਛਮਕਾਂ ਮਾਰਨੀਆਂ ਛੱਡ ਦਿਤੀਆਂ, ਪਾਣੀ ਟਿਕ ਗਿਆ ਤੇ ਚਮਕ ਪਿਆ। ਕੋਈ ਪਾੜ ਪੈ ਜਾਂਦੇ ਹਨ, ਜੋ ਦਰਜੀਆਂ ਆਕੇ ਸੀਊਣੇ ਹਨ, ਕਿ ਜੋੜ ਲਾਊਣੇ ਹਨ?

ਪਦਮਾ—ਹੱਛਾ ਚਲਾਂ? ਫੇਰ ਚੱਲ ਹੀ ਪਵਾਂ? ਜੋ ਹੋਊ ਸੋ ਦੇਖੀ ਜਾਊ। ਇੱਧਰ ਸ਼ੌਂਕ ਨਹੀਂ ਰੁਕਦਾ ਉਧਰ ਡਰ-ਪ੍ਰਤਿਗ੍ਯਾ ਨਹੀਂ ਛੱਡਦਾ। ਕੀ ਕਰਾਂ? ਚੱਲਾਂ ਹੀ ਚੱਲਾਂ?

ਸਨਿੱਕੋ—ਪਿਆਰੀ ਦੁਲਾਰੀ! ਡੋਲਨੀ ਬੇੜੀ ਨਾ ਚੜ੍ਹੂ, ਜੋ ਪੱਤਣ ਤੋਂ ਹੀ ਡੋਲਦੀ ਤੁਰੀ ਉਹ ਕੱਪਰਾਂ ਤੇ ਘੇਰਾਂ ਵਿਚ ਕੀ ਕਰੂ? ਘਰੋਂ ਤਾਂ ਟਿਕ ਕੇ ਟੁਰੋ। ਆਪਣੇ ਮਨ ਦੀ ਟੇਕ ਜੇ ਨਹੀਂ ਤਾਂ ਕਿਸੇ ਮਨ ਦੇ ਮਾਲਕ ਦੀ ਟੇਕ ਲੈ ਲਓ।

ਪਦਮਾ (ਤੱਕ ਕੇ, ਸੱਖਣੀ ਮੁਸਕ੍ਰਾਹਟ ਮੁਸਕ੍ਰਾ ਕੇ)—ਹੱਛਾ ਸਨਿੱਕੋ! ਹੋਊ ਤਾਂ ਤ੍ਰ ਦੇ ਲੱਭ ਪਊ, ਲੈ ਅੜੀਏ! ਚੱਲ ਫੇਰ ਅੱਗਾ ਤੇਰਾ ਤੇ ਪਿੱਛਾ ਮੇਰਾ।

ਦੋਵੇਂ ਟੁਰ ਪਈਆਂ।

### ੩.

ਇਕ ਖੁੱਲ੍ਹਾ ਕੋਠਾ ਹੈ, ਜਿਸ ਵਿਚ ਮੋਮ ਬੱਤੀ ਜਗ ਰਹੀ ਦਾ ਫਿੱਕਾ ਤੇ ਧੁੰਦਲਾ ਚਾਨਣਾ ਪੈ ਰਿਹਾ ਹੈ, ਖਿੜਕੀਆਂ ਵਿਚੋਂ ਚੰਦ ਦੀ ਚਾਂਦਨੀ ਆ ਰਹੀ ਹੈ। ਇਕ ਸੱਜਣ ਬੈਠੇ ਹਨ। ਚਿਹਰਾ ਟਿਕਾਊ ਠਹਿਰਾਉ ਤੇ ਇਕ ਤੇਜ ਦੀ ਦਮਕ ਵਾਲਾ ਹੈ। ਮੱਥੇ ਤੇ ਖੁੱਲ੍ਹਾ ਖੇੜਾ ਹੈ। ਇਸ ਵੇਲੇ ਤੰਬੂਰਾ ਲਈ ਬੈਠੇ ਕੁਛ ਗਾਉਂ ਰਹੇ ਹਨ।ਪਦਮਾ ਤੇ ਸਨਿੱਕੋ ਅੰਦਰ ਲੰਘ ਗਈਆਂ। ਬੂਹੇ ਤੇ ਜੋ ਵੇਖਿਆ ਸੀ—ਇਕ ਬੁੱਢਾ ਬੈਠਾ ਸੀ, ਪਰ ਉਸ ਨੇ ਸਨਿੱਕੋ ਨੂੰ ਪਛਾਣ ਕੇ ਕੋਈ ਰਕ ਨਹੀਂ ਕੀਤੀ। ਅੰਦਰ ਦੂਰ ਦੂਰ ਵਿੱਥ ਤੇ ਦੋ ਤ੍ਰੈ ਮੂਰਤਾਂ ਹੋਰ ਬੈਠੀਆਂ ਸਨ, ਇਹ ਦੋਵੇਂ ਬੀ ਇਕ ਖੂੰਜੇ ਛੁਪ ਕੇ ਬਹਿ ਗਈਆਂ। ਇਸ ਵੇਲੇ ਕੁਛ ਗਾਂਵਿਆਂ ਜਾ ਰਿਹਾ ਸੀ, ਜਿਸ ਦਾ ਭਾਵ ਇੰਞ ਹੈ:—

ਹੁਣ ਮੈਂ ਪਿਯ ਵਿਚ ਰਹੀ ਸਮਾਇ, ਮੈਂ ਵਿਚ ਪੀਆ ਵਾਸ। ਪਿਯ ਵਿਚ ਮੈਂ ਹਾਂ, ਮੈਂ ਵਿਚਿ ਪੀਆ, ਖਿੜੀ ਪ੍ਰੇਮ ਦੀ ਵਾਸ। ਚੰਦਨ ਲਪਟ ਪੀਆ ਵਿਚ ਮੁਸ਼ਕੀ ਮਲਿਆਗਰ ਦੇ ਸੁਾਸ। ਕਉਲ ਖਿੜੇ ਸਭ ਪਿਯ ਮੇਰੇ ਵਿਚ ਝੂਮਣ ਭਉਰੇ ਦਾਸ। ਏ ਜੋ ਚੰਨ ਸੂਰ ਤੇ ਤਾਰੇ, ਪਿਯ ਤੋਂ ਲੈਣ ਪ੍ਰਕਾਸ਼। ਪਿਯ ਮੇਰੇ ਵਿਚ ਸਾਗਰ ਲਹਿਰੇ, ਬਿਜਲੀ ਮਾਰੇ ਲਾਸੇ। ਮਾਹ ਤੋਂ ਲੈ ਮਾਹੀ ਤਕ* ਸਭ ਦਾ, ਮਾਹੀ† ਵਿੱਚ ਨਿਵਾਸ। ਖੰਡ ਮੰਡ੍ਰਲ ਮਾਹੀ ਵਿਚ ਤਰਦੇ ਮਾਤ‡ ਪਤਾਲ, ਅਕਾਸ਼। ਫਿਰ ਮਾਹੀ ਸਭਨਾਂ ਵਿਚ ਵਸਦਾ, ਅੰਦਰ ਬਾਹਰ ਨਿਵਾਸ।ਹਰ ਹਜ ਦਾ ਵਿਚ ਪਿਯ ਦੇ ਡੇਰਾ, ਹਰ ਹਰ ਵਿਚ ਪਿਯ ਵਾਸ। ਬਨ ਬੇਲੇ ਬਾਗ਼ਾਂ ਦੇ ਖੇੜੇ, ਹਰਿਆਵਲ ਮਉਲਾਸ§, ਪਜਾਰੇ ਵਿਚ ਜੁਹੰਦੜੇ ਦਿੱਸਣ, ਧਰਤੀ ਅਤੇ ਅਕਾਸ਼। ਜਿਉਂ ਬੱਦਲ ਤਰਦੇ ਵਾ-ਮੰਡਲ, ਪਉਣ ਸੁਗੰਧਿ ਨਿਵਾਸ, ਜਿਉਂ ਹਿਰਦੇ ਮੇਰੇ ਵਿਚ ਲਹਿਰੇ, 'ਪੀਯ ਪ੍ਰੇਮ' ਦੀ ਆਸ, ਮੱਥੇ ਤੇ, ਜਿਉਂ ਖੁਸ਼ੀ ਵਸੇ ਆ, ਨੈਣੀਂ ਪ੍ਰੇਮ ਪ੍ਰਕਾਸ਼। ਗੱਲ੍ਹਾਂ ਤੇ ਜਿਉਂ ਭਖੇ ਉਮਾਹ ਹੈ,ਬੁਲ੍ਹਾਂ ਤੇ ਜਿਉਂ ਹਾਸ; ਮੋਤੀ ਵਿਚ ਜਿਉਂ ਆਬ() ਵਸੇ ਹੈ, ਹੀਰੇ ਪਾਣੀ ਵਾਸ, ਅੱਗ ਵਿਚ ਜਿਉਂ ਚਾਨਣ ਵਸਦਾ ਬਿਜਲੀ ਵਿਚ ਚਪਲਾਸ[], ਤਿਉਂ ਸਾਰੇ ਪੀਆ ਪਿਆ ਵਸਦਾ ਦਿਸਦਾ ਪਾਸੋ ਪਾਸ। ਪਿਯ ਮੋਹੀ ਮੈਂ ਉਸ ਵਿਚ ਤੱਕਾਂ, ਉਹ ਤੇ ਉਹਦਾ ਪ੍ਰਕਾਸ਼। ਹਰ ਦਿਸਦੇ ਵਿਚ ਪੀਆ ਲਸਦਾ, ਕਾਦਰ ਕੁਦਰਤ ਵਾਸ। 'ਸਾਗਰ ਬੂੰਦ ਬੁਦਬੁਦੇ ਅੰਦਰ' ਪਿਯ ਦੀ ਲਿਸ਼ਕੇ ਲਾਸ। ਪਿਯ 'ਨੁਕਤਾ' ਪਿਯ 'ਘੇਰਾ' ਮੇਰਾ, ਘੇਰੇ ਨੂੰ ਘੇਰਜਾਸੁ।ਲੁਕ ਬਹਿਣਾ, ਲੁਕ ਜ਼ਾਹਰ ਹੋਣਾ,ਚੋਜ ਪੀਆ ਦਾ ਖਾਸ! ਹਰ ਰੰਗੋ ਹਰ ਜਾਈ ਖਿੜਨਾ, 'ਵੱਖ' ਤੇ 'ਵਿੱਚ' ਵਿਗਾਸ, ਵਿਗਸਜਾ ਅੰਦਰ ਬਾਹਰ ਪਜਾਰਾ ਚਮਨ ਜਿਵੇਂ ਖਿੜਿਆਸ। 'ਅੰਦਰ' 'ਬਾਹਰ' ਰਵ ਰਿਹਾ ਮੇਰੇ ਦਿਲ ਤੇ ਨੈਣ ਨਿਵਾਸ। ਨੈਣ ਰਹੇ ਰੰਗ ਲਾ ਇਸ ਦਰਸ਼ਨ, ਹਿਰਦਾ ਏਸ ਹੁਲਾਸ। ਕਦੀ ਨ ਉਹਲੇ ਹੋਵੇ ਦਰਸ਼ਨ ਰਾਤ ਦਿਨੇ ਅਰਦਾਸ। (ਕਲਾਨਿਧ ਛੰਦ)

ਸ਼ਾਂਤਿ ਸਮਾਂ, ਟਿਕਾਉ ਤੇ ਇਕਾਂਤ ਅਚਰਜ ਰਾਗ, ਮਿੱਠਾ ਪਿਆਰਾ ਗਲਾ ਤੇ ਪ੍ਰੇਮ ਭਰਿਆ ਭਾਵ, ਰਾਜ ਦੁਲਾਰੀ ਨੂੰ ਅਚਰਜ ਭਾਵ ਵਿਚ ਗ਼ਰਕ ਕਰ ਗਿਆ। ਕੁਝ ਸਮਾਂ ਬੀਤ ਜਾਣ ਮਗਰੋਂ ਸਨਿੱਕੋ ਨੇ ਟੁੰਬਿਆ ਤੇ ਕੰਨ ਵਿਚ ਕਿਹਾ—

ਹੁਣ ਵੇਲਾ ਹੈ, ਫਿਰ ਘਰ ਮੁੜਨਾ ਹੈ, ਆਪ ਤੁਸਾਂ ਲਈ ਵਿਹਲੇ ਹਨ।

---

*ਮਾਹ=ਚੰਦ। ਮਾਹੀ=ਮੱਛੀ।ਚੰਦ ਤੋਂ ਮੱਛੀ ਤਕ ਦਾ ਭਾਵ ਆਕਾਸ਼ਾਂ ਤੋਂ ਪਤਾਲਾਂ ਤੱਕ ਹੈ। †ਪਿਆਰਾ। ‡ਮਾਤਲੋਕ। §ਮਉਲਣਾ। ()ਪਾਣੀ, ਚਮਕ। []ਚੰਚਲਤਾ।

ਪਦਮਾ (ਤ੍ਰਭਕੇ)—ਆਹ ਸਨਿੱਕੋ ! ਕਿਸ ਸੁਆਦ ਤੋਂ ਵਿਛੋੜਿਆ ਈ।

ਸਨਿੱਕੋ (ਉਦਾਸ ਹੋ ਕੇ)—ਮੈਥੋਂ ਭੁੱਲ ਹੋਈ, ਪਰ ਕੀ ਕਰਾਂ ? ਤੁਸਾਂ ਨੂੰ ਹੀ ਕਾਹਲੀ ਸੀ।

ਪਦਮਾ (ਅੱਖਾਂ ਤੇ ਉਂਗਲ ਰੱਖ ਕੇ)—ਅੱਛਾ; ਵਾਹ ਵਾਹ, ਇਹ ਕੀ ਸੀ ? ਚੰਗਾ (ਉਬਾਸੀ ਲੈ ਕੇ) ਹਾਂ, ਕਿੱਥੇ ਸਨਿੱਕੋ ! ਕੀ ਕਿਹਾ ਜੇ ?

ਸਨਿੱਕੋ—ਆਓ ਹੁਣ ਵਲਾ ਹੈ।

ਪਦਮਾ (ਸੁਚੇਤ ਹੋਕੇ)—ਚੰਗਾ (ਕਹਿਕੇ ਮਗਰ ਟੁਰ ਪਈ ਤੇ ਅਗੇ ਜਾਕੇ ਉਸ ਸੂਰਤ ਅੱਗੇ ਸੀਸ ਝੁਕਾਕੇ ਬਹਿ ਗਈ)—ਆਪ ਦਾ ਯਸ਼ ਸੁਣਕੇ ਆਈ ਹਾਂ।

ਸੂਰਤ*—ਜਸ ਪਰਮੇਸ਼ੁਰ ਜੀ ਦਾ, ਜਿਨ੍ਹਾਂ ਰੰਗ ਲਾਇਆ ਹੈ।

ਪਦਮਾ (ਸ਼ਰਮਾਕੇ)—ਆਪ ਦੀ ਵਡਿਆਈ ਹੈ, ਪਾ ਕੇ ਨਿਵੇਂ ਹੋ।

ਸੂਰਤ—ਸਭ ਹੁਕਮ ਹੈ, ਕਾਠ ਦੀ ਪੁਤ੍ਰੀ ਕੀਹ, ਖਿਲਾਵਨ ਹਾਰ ਜਾਣੇ।

ਪਦਮਾ (ਥਿਥਲ ਕੇ)—ਚਿਤ ਨਹੀਂ ਟਿਕਦਾ।

ਸੂਰਤ—ਟਿਕਣ ਵਾਲੀ ਸ਼ੈ ਨਹੀਂ।

ਪਦਮਾ—ਸੁਖ ਕਿਵੇਂ ਹੈ ?

ਸੂਰਤ—ਟਿਕਿਆਂ।

ਪਦਮਾ—ਟਿਕਦਾ (ਸ਼ਰਮਾਕੇ) ਫੁਰਮਾਇਆ ਨੇ, ਹੈ ਨਹੀਂ।

ਸੂਰਤ—ਹਾਂ, ਠੀਕ ਹੈ।

ਪਦਮਾ—ਫੇਰ ਟਿਕਦਾ ਕਿਵੇਂ ਹੈ ?

ਸੂਰਤ—ਜਿਵੇਂ ਚੰਦ ਸੂਰਜ।

ਪਦਮਾਂ (ਸਿਰ ਨਿਵਾ ਤੇ ਹੋਰ ਸੰਗ ਕੇ)—ਖਿਮਾਂ ਕਰਨੀ, ਮੈਂ ਸਮਝੀ ਨਹੀਂ।

ਸੂਰਤ—ਟਿਕਦੇ ਅਸਲੋਂ ਤਾਂ ਪੱਥਰ ਹਨ, ਮਨ ਪੱਥਰ ਨਹੀਂ ਹੈ।

ਪਦਮਾ (ਬਹੁਤ ਚਿਤ ਸੋਚੀਂ ਪੈ ਕੇ) ਫੇਰ ਚੰਦ ਸੂਰ ਤਾਂ ਚਾਲ ਵਿਚ ਹਨ ?

ਸੂਰਤ—ਕਿਸੇ ਨੇਮ ਵਿਚ ਟੋਰੇ ਗਏ ਹਨ, ਉਸ ਵਿਚ 'ਟਿਕੇ' ਟੁਰ ਰਹੇ ਹਨ*।

ਪਦਮਾ—ਮਨ ਕਿਸ ਨੇਮ ਵਿਚ ਟੋਰਿਆ ਗਿਆ ਸੀ?

ਸੂਰਤ—ਜਿਸ ਤਰ੍ਹਾਂ ਦੇ ਨੇਮ ਵਿਚ ਚੰਦ ਸੂਰਜ ਟੋਰੇ ਗਏ ਸਨ।

ਪਦਮਾ—ਕ੍ਰਿਪਾ ਕਰਕੇ ਇਹ ਬੀ ਦੱਸੋ, ਮੇਰਾ ਖਿਆਲ ਕੰਮ ਨਹੀਂ ਕਰਦਾ ?

ਸੂਰਤ—ਕਿਸੇ ਕੇਂਦ੍ਰ ਦੇ ਉਦਾਲੇ ਸੂਰਜ, ਕਿਸੇ ਕੇਂਦਰ ਨਾਲ ਚੰਦ ਭੌਣ ਲਈ ਬੱਧੇ ਗਏ ਸਨ। ਉਸੇ ਕੇਂਦ੍ਰ ਦੇ ਉਦਾਲੇ ਨੇਮ ਬੱਧੇ ਟਿਕਾਉ ਵਿਚ ਟੁਰ ਰਹੇ ਹਨ, 'ਕੇਂਦ੍ਰ-ਹੀਨ' ਹੋਕੇ ਨਹੀਂ ਭਟਕਦੇ।

ਪਦਮਾ—ਮੇਰਾ ਕੇਂਦ੍ਰ ਕੋਈ ਨਹੀਂ।

ਸੂਰਤ—ਜਿਸ ਕੁਦਰਤ ਨੇ ਬ੍ਰਹਮੰਡ ਵਿਚ ਹਰ ਖੰਡ ਨੂੰ ਕੇਂਦ੍ਰ ਵਿਚ ਬੰਨ੍ਹਕੇ ਸੂਤ ਥਾਪਿਆ ਹੈ, ਉਹ ਕਦੇ ਹੋ ਸਕਦਾ ਹੈ ਕਿ ਜਾਗਦੇ ਮਨ ਲਈ-ਜਾਨ-ਦਾਰ ਖੰਡ ਲਈ ਕੇਂਦ੍ਰ ਨਾ ਬਣਾਵੇ ?

ਪਦਮਾ—ਤਾਂ ਮੈਂ—ਕਿਵੇਂ, ਕਦੇ, ਕਿਸੇ ਤਰ੍ਹਾਂ—ਭੁੱਲ ਗਈ ਹਾਂ, ਮੈਨੂੰ ਕੇਂਦ੍ਰ ਦਾ ਪਤਾ ਨਹੀਂ।

ਸੂਰਤ—ਭਾਲ ਨਹੀਂ ਕੀਤੀ ?

ਪਦਮਾ—ਪਿਤਾ ਦੀ ਮਿਹਰ ਨਾਲ ਵਿਦਯਾ ਪਾਈ ਹੈ, ਸੰਸਕ੍ਰਿਤ, ਪ੍ਰਾਕ੍ਰਿਤ, ਬ੍ਰਿਜ ਭਾਸ਼ਾ ਤੇ ਕੁਛ ਫਾਰਸੀ ਪੜ੍ਹੀ ਹੈ, ਅਕਲ ਚਮਕੀ ਹੈ, ਪਰ ਸੁਖ ਨਹੀਂ।

ਸੂਰਤ—ਵਿਦਯਾ ਦੇ ਚਾਨਣ ਨੇ ਆਪਣਾ-ਆਪੇ ਦਾ—ਕੇਂਦ੍ਰ ਨਹੀਂ ਦਿਖਾਇਆ ?

ਪਦਮਾ—ਨਹੀਂ।

ਸੂਰਤ—ਤਾਂ ਵਿਦਯਾ ਨੇ ਇਹ ਹਾਲਤ ਰੱਖੀ ਹੈ ਕਿ ਜਿਸ ਪੋਥੀ ਨੂੰ ਅੱਜ ਵਾਚਿਆ ਉਸ ਦੇ ਖਿਆਲ ਆਪਣੇ ਖਿਆਲ ਬਣ ਗਏ ਤੇ ਮਨ ਉਹਨਾਂ ਵਿਚ ਘੁੰਮਦਾ ਰਿਹਾ, ਜਦੋਂ ਹੋਰ ਪੜ੍ਹੀ ਤਾਂ ਮਨ ਉਹਨਾਂ ਖਿਆਲਾਂ ਦੀ ਰੰਗਣ ਵਿਚ ਆ ਗਿਆ। ਇਸ ਤਰ੍ਹਾਂ ਰੰਗ ਪਲਟਦੇ ਰਹੇ, ਹਰੇਕ ਪੁਸਤਕ ਦਾ ਕੁਛ ਕੁਛ ਅਸਰ ਰਹਿ ਗਿਆ, ਕੁਛ ਕੱਟ ਗਿਆ 'ਕੁਛ ਦੂਸਰਿਆਂ ਦੀ ਰੰਗਣ ਨਾਲ ਤੀਸਰਾ ਰੰਗ ਰੂਪ ਧਾਰ ਗਿਆ।

ਪਦਮਾ—ਕੁਛ ਹੁੰਦਾ ਤਾਂ ਏਸੇ ਹੀ ਤਰਾਂ ਰਿਹਾ ਹੈ, ਨਿਰਾ ਪੂਰਾ ਨਹੀਂ, ਕਿਉਂਕਿ ਕਦੇ ਕਿਸੇ ਪੋਥੀ ਦੀਆਂ ਭੁੱਲਾਂ ਤੇ ਉਕਾਈਆਂ ਵੀ ਭਾਸਦੀਆਂ ਰਹੀਆਂ ਹਨ।

---

*ਇਹ ਸੂਰਤ ਉਹੋ ਹੈ ਜੋ ਪ੍ਰੀਤਮ ਜੀ ਦੇ ਪ੍ਰਸੰਗ ਵਿਚ ਬਨਾਂ ਦੇ ਬੇਲਿਆਂ ਵਿਚ 'ਰਾਜਾ ਜੀ ਦੇ ਸਿਪਾਹੀ' ਦੇ ਨਾਮ ਹੇਠਾਂ ਵਿਚਰਦੀ ਸੀ, ਅੱਜ ਕੱਲ ਪਹਾੜ ਵਿਚ ਰੰਗ ਲਾ ਰਹੀ ਸੀ।

*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥ [ਵਾਰ ਆਸਾ ਮ: ੧

ਸੂਰਤ—ਪਰ ਅਪਣੇ ਅੰਦਰ ਕੋਈ ਐਸਾ ਨੁਕਤਾ ਬੀ ਲੱਭਾ, ਜਿਸ ਤੇ ਖੜੋ ਕੇ ਸਭ ਦੇ ਖਿਆਲਾਂ ਦੇ ਵਿਸਥਾਰ ਨੂੰ ਐਉਂ ਵੇਖ ਸਕੋ ਜਿਕੂੰ ਮੁਨਾਰੇ ਤੇ ਖੜਕੇ ਮੈਦਾਨ ਦੇ ਪਦਾਰਥ ਵੇਖੀਦੇ ਹਨ ?

ਪਦਮਾ—ਨਹੀਂ, ਜੋ ਜੋ ਚਾਨਣਾ ਮਿਲ ਗਿਆ, ਉਸੇ ਨਾਲ ਹੋਰ ਖਿਆਲ ਦਾ ਮੈਦਾਨ ਤੇ ਅਕਲ ਦੀ ਚੁਣਤਨ ਦਿੱਸਦੀ ਗਈ।

ਸੂਰਤ—ਅੰਤ ਕਿਸੇ ਸਿੱਧਾਂਤ ਤੇ ਅੱਪੜੇ ?

ਪਦਮਾ—ਖਾਸ ਕਿਸੇ ਤੇ ਨਹੀਂ। ਹਾਂ,ਇਕ ਵਡੀ ਉਮਰ ਦੇ ਪੜ੍ਹੇ ਹੋਏ ਤੋਂ ਇਹ ਸੁਣਿਆਂ ਕਿ ਸਭ 'ਵਾਕ ਰਚਨਾ' ਹੈ, ਅਸਲੀਅਤ ਕੁਛ ਨਹੀਂ।

ਸੂਰਤ—ਸੋ ਪਾਜ ਖੁੱਲ੍ਹ ਗਿਆ, ਪਤਾ ਲੱਗ ਗਿਆ ਕਿ ਭਾਨ ਮਤੀ ਦਾ ਤਮਾਸ਼ਾ ਹੈ, ਮਦਾਰੀ ਦੀ ਖੇਲ ਹੈ, ਫੇਰ ਕਿਉਂ ਅਜੇ ਢੂੰਡ ਤੇ ਤਲਾਸ਼ ਹੈ ?

ਪਦਮਾ—ਇਹ ਗੱਲ ਠੀਕ ਸੀ ਯਾ ਗ਼ਲਤ, ਪਰ ਚੁਟਕਲੀ ਹੋਣ ਕਰਕੇ ਯਾਦ ਹੋ ਗਈ। ਤਲਾਸ਼ ਅਜੇ ਇਸ ਕਰਕੇ ਹੈ ਕਿ ਮੈਂ ਸੁਖੀ ਨਹੀਂ, ਅੰਦਰ ਸੱਖਣਾ ਹੈ, ਇਕ ਅਕਾਂਖਿਆ ਹੈ, ਅਭਿਲਾਖ ਹੈ, ਅਪੂਰਨਤਾਈ ਹੈ, ਭੁੱਖ ਹੈ, ਕਾਹਦੀ ? ਕਾਸ ਲਈ? ਕਿਉਂ ? ਇਹ ਮੈਨੂੰ ਪਤਾ ਨਹੀਂ ਹੈ।

ਸੂਰਤ—ਤਾਂ ਇਹ ਅਪੂਰਨਤਾਈ ਤੇ'ਅਭਿਲਾਖ' ਹੀ ਭੇਤ ਹੈ। ਇਹੋ ਦੱਸਦੀਹੈਕਿ ਸਭ 'ਵਾਕ ਰਚਨਾ' ਤੇ ਨੇਸਤੀ ਨਹੀਂ ਕੁਛ ਹੈ।ਉਹ'ਹੈ' ਕਿਤੇ ਹੈ,ਉਹ'ਹੈ' ਪੂਰਨਤਾਈ ਹੈ, ਜਿਸ ਦੇ ਨਾ ਹੋਣ ਕਰਕੇ ਅੰਦਰ 'ਅਪੂਰਨਤਾਈ'ਹੈ।ਫਿਰ ਸੋਚ ਕਰਲਓ ਕਿਅਪੂਰਨ-ਤਾਈਵਿਚਨਿਰਾਸਤਾਤੇਸਮਾਪਤੀ ਨਹੀਂ,'ਅਭਿਲਾਖ' ਹੈ,ਚਾਹੇ ਪਤਾ ਨਹੀਂ ਕਿ ਕਾਸੇ ਦੀ ਹੈ। ਪਤਾ ਲਗਕੇ ਕਿ 'ਵਾਕ ਰਚਨਾ ਹੈ, ਹੋਰ ਕੁਛ ਨਹੀਂ' ਫੇਰ ਅੰਦਰ ਹਸਰਤ ਹੈ। ਹਸਰਤ ਪਤਾ ਦੇਂਦੀ ਹੈ, ਕਿਸੇ'ਆਸ' ਦਾ,'ਨੇਸਤੀ'ਪਤਾ ਦੇਂਦੀ ਹੈ ਕਿਸੇ'ਹੈ' ਦਾ।ਇਹ'ਹੈ' ਕੇਂਦ੍ਰ ਹੈ*, ਜਿਸ ਦੇ ਉਦਾਲੇ ਮਨ ਘੁੰਮਣ ਲਈ ਤੇ ਉਸ ਦੀ ਖਿੱਚ ਵਿਚ ਘੁੰਮਣ ਲਈ ਕੁਦਰਤ ਵਲੋਂ ਛਡਿਆ ਗਿਆ ਸੀ ਕਿ ਮਨ ਦ੍ਰਿਸ਼ਟਮਾਨੀ ਕੰਮ ਕਰਦਾ ਹੋਇਆ ਦ੍ਰਿਸ਼ਟਮਾਨ ਵਿਚ ਨਾ ਗੁਆਚ ਜਾਵੇ, ਦ੍ਰਿਸ਼ਟਾ ਨਾਲ ਲੱਗਾ ਟਿਕਾਣੇ ਸਿਰ ਰਹੇ।

ਪਦਮਾ—ਆਪਦੇ ਵਾਕ ਦਿਲ ਲਗਦੇ ਹਨ,ਪਰ ਅਜੇ ਮੇਰੇ ਲਈ ਬੁਝਾਰਤ ਹਨ।

ਸੂਰਤ—ਬੁਝਾਰਤ ਖੁੱਲ੍ਹ ਜਾਏਗੀ।ਪਹਿਲਾਂ ਅਸੀਂ ਅਸੂਲ ਕਾਇਮ ਕਰ ਲਈਏ ਕਿ ਠੀਕ ਹੈ।

ਪਦਮਾ—ਠੀਕ ਹੈ, ਪਰ ਇਸ ਅਸੂਲ ਦੀ ਸਿਧੀ ਉਸ ਵੇਲੇ ਹੈ ਕਿ ਜਿਸ ਵੇਲੇ ਕੇਂਦ੍ਰ ਮਿਲੇ ਤੇ ਉਸਦੇ ਉਦਾਲੇ ਮਨ ਘੁੰਮੇ ਤੇ ਉਸ ਖਿੱਚ ਵਿਚ ਆਕੇ ਸੁਖ ਪ੍ਰਤੀਤੀ ਦੇਵੇ, ਤਦ ਤਕ ਇਹ ਬੀ, ਖਿਮਾਂ ਕਰਨਾ, (ਮੁਸਕ੍ਰਾਕੇ) ਸ਼ਾਇਦ 'ਵਾਕ-ਰਚਨਾ' ਮਾਤ੍ਰ ਹੀ ਹੋਵੇ।

ਸੂਰਤ—ਕਹਿਣ ਸੁਣਨ ਤਕ ਤਾਂ 'ਵਾਕ-ਰਚਨਾ' ਹੀ ਹੈ, ਪਰ 'ਵਾਕ-ਰਚਨਾ' ਲਿਬਾਸ ਹੈ ਜੋ ਖਿਆਲਾਂ ਨੂੰ ਪਹਿਰਾਇਆ ਜਾਂਦਾ ਹੈ, ਤੇ ਖਿਆਲ ਭਾਵ ਹਨ ਜੋ ਕਿਸੇ ਨੁਕਤੇ ਤੋਂ, ਕਿਸੇ ਕੇਂਦ੍ਰ ਤੋਂ ਕਿਸੇ ਮਰਕਜ਼ ਤੋਂ ਅੰਦਰੋਂ ਪੈਦਾ ਹੁੰਦੇ ਹਨ। ਜਿਸ ਨੁਕਤੇ ਤੋਂ ਇਹ ਭਾਵ ਉਠਦੇ ਹਨ ਅਸਲ ਉਹੀ ਕੇਂਦ੍ਰ ਹੈ ਉਹ ਕੇਂਦ੍ਰ ਮਾਨੋ ਇਕ ਨਿੱਕਾ ਦਾਇਰਾ ਹੈ, ਜਿਸ ਦਾ ਇਕ ਹੋਰ ਕੇਂਦ੍ਰ ਹੈ,ਉਹ ਕੇਂਦ੍ਰ ਵਾਕ ਰਚਨਾ ਨਹੀਂ,ਅਸਲ ਹੈ।

ਪਦਮਾ—ਭਾਵ ਜਿਸ ਤੋਂ ਉਠਦੇ ਹਨ, ਉਥੇ ਤਕ ਤਾਂ ਮੈਂ ਸਮਝੀ-ਮਨ ਯਾ ਦਿਲ। 'ਦਿਲ ਬੀ ਕੇਂਦ੍ਰ ਨਹੀਂ,ਉਸਦਾ ਹੋਰ ਕੇਂਦ੍ਰ ਹੈ।'ਇਹ ਪਤਾ ਨਹੀਂ ਲੱਗਾ।

ਸੂਰਤ (ਮਾਨੋਂ ਆਪਣੀ ਪਹਿਲੀ ਗੱਲ ਕਹੇ ਜਾ ਰਹੇ ਹਨ)—ਵਾਕ-ਰਚਨਾਂ ਬੀ 'ਨੇਸਤੀ' ਨਹੀਂ।ਇਹ ਬਾਤਨੀ (ਅੰਦਰਲੇ) ਭਾਵਾਂ ਦਾ ਜ਼ਾਹਰੀ ਲਿਬਾਸਹੈ। ਭਾਵ ਜਿਸ ਵਿਚੋਂ ਉਠਦੇ ਹਨ, ਉਹ ਆਪ ਕੋਈ ਉਡਾਰੂ-ਨੇਸਤੀ ਨਹੀਂ।

ਪਦਮਾ—ਲੱਭੇ ਕੀਕੁਣ ?

ਸੂਰਤ(ਆਪਣੀ ਗਲ ਵਿਚ ਟੁਰੇ ਜਾਰਹੇ ਹਨ)—ਇਹ ਭਾਵ-ਉਤਪਤੀ ਹਿਲਾਉ ਹੈ, ਇਸੋ ਭਾਵ ਉਤ-ਪਤੀ ਦਾ ਟਿਕਾਉ ਉਸ ਦੀ ਪ੍ਰਤੀਤੀ* ਦਾ ਕਾਰਨ ਹੈ।

ਪਦਮਾ—ਟਿਕੇ ਕਿਸ ਤਰ੍ਹਾਂ ?

ਸੂਰਤ—ਕਿਸੇ ਕੇਂਦ੍ਰ ਨਾਲ ਬੱਝਕੇ।

ਪਦਮਾ—ਕੇਂਦ੍ਰ ਟਿਕੇਬਿਨਾਂ ਲੱਭਣਾ ਨਾ,ਟਿਕਣਾ ਕੇਂਦ੍ਰ ਲੱਭੇ ਬਿਨਾਂ ਨਾ, ਪ੍ਰਾਪਤੀ ਰੋਲੇ ਵਿਚ ਪੈਗਈ।

ਸੂਰਤ—'ਖਿੰਡਿਆ ਹੋਇਆ' ਦ੍ਰਿਸ਼ਟਮਾਨ ਵਿਚ ਹੈ, ਦ੍ਰਿਸ਼ਟਮਾਨ ਵਿਚ ਕੋਈ ਕੇਂਦ੍ਰ ਬੰਨ੍ਹੋਂ, ਜਿਸ ਤਰ੍ਹਾਂ ਮਿਣਤੀ ਵੇਲੇ ਕੋਈ ਇਕ ਨੁਕਤਾ ਲੈਕੇ ਗਜ਼ ਇਸ ਤੋਂ ਸਿੱਟੀਦਾ ਹੈ। ਅਨੇਕ ਨੁਕਤਿਆਂ ਤੇ ਟੱਪਣਾ

*ਹੈ=ਸਤ।

*ਮਲੂਮ ਪੈਣਾ। ਪ੍ਰਤੀਤ ਹੋ ਆਉਣ ਦੀ ਹਾਲਤ।

ਇਹ ਹਿਲਾਉ ਹੈ, ਕਿਸੇ ਇਕ ਤੇ ਖਲੋਣਾ ਪਹਿਲਾ ਟਿਕਾਉ ਹੈ। ਇਸ ਨੁਕਤੇ ਤੋਂ ਅੰਦਰਲੇ ਵਿਚ ਪਰਤ ਡਿਗਣਾ ਤੇ ਟਿਕਣਾ ਅੰਦਰਲਾ ਟਿਕਾਉ ਹੈ। ਇਹ ਟਿਕਾਉ ਟਿਕਦਾ ਟਿਕਦਾ 'ਕੇਂਦ੍ਰ ਦੇ ਕੇਂਦ੍ਰ' ਦਾ ਟਿਕਾਉ ਹੋ ਜਾਂਦਾ ਹੈ।

ਪਦਮਾ—ਸਮਝੀ, ਪਰ ਬੁਝਾਰਤ ਬਣੀ ਰਹੀ, ਵਾਪਰੇ ਤਾਂ ਖੁੱਲ੍ਹੇ।

ਸੁਰਤ—ਵਿਦਜਾ 'ਸਮਝ' ਦਿੰਦੀ ਹੈ, ਪ੍ਰਾਪਤੀ 'ਕੀਤਿਆਂ' ਹੁੰਦੀ ਹੈ।

ਪਦਮਾ—ਫੇਰ ਕਿਸੇ ਰਸਤੇ ਪਾਓ ?

ਸੁਰਤ-ਸਮਰੱਥ ਸਿਰ ਹੱਥ ਧਰੇਗਾ ਤਾਂ ਰਾਹੇ ਪਾਵੇਗਾ।

ਸਨਿੱਕੋ-ਧੰਨਦਾਤਾ,ਧੰਨਦਾਤਾ,ਚਲੋ ਬੀਬੀ ਜੀ!

ਪਦਮਾ (ਤ੍ਰਬੁਕ ਕੇ)—ਦਿਨ ਚੜ੍ਹ ਗਿਆ ਹੈ ?

ਸਨਿੱਕੋ-ਨਹੀਂ, ਆਪ ਦਾ ਕਾਰਜ ਰਾਸ ਹੋ ਗਿਆ ਹੈ।

ਪਦਮਾ—ਠਹਿਰ ਜਾਓ, ਸੁਆਦ ਆ ਰਿਹਾ ਹੈ, ਕੁਛ ਲੈ ਲੈਣ ਦਿਓ।

ਸਨਿੱਕੋ—ਮਿਲ ਗਿਆ ਹੈ, ਹੁਣ ਚੱਲੋ।

ਪਦਮਾ—ਮੈਨੂੰ ਨਹੀਂ ਪਤਾ ਲੱਗਾ।

ਸਨਿੱਕੋ-ਬੱਸ, ਇਸ ਤੋਂ ਵੱਧ ਹੁਣ ਹੋਰ ਨਹੀਂ, ਵੇਲਾ ਹੋ ਗਿਆ ਹੈ ਤੇ ਬਹੁੰ ਠੀਕ ਹੋਗਿਆ ਹੈ,ਚੱਲੋ।

ਪਦਮਾ ਦੀ ਸਮਝ ਵਿਚ ਨਹੀਂ ਆਉਂਦੀ ਸਨਿੱਕੋ ਦੀ ਗੱਲ। ਰਸ ਆਇਆ ਅਧਵਾਟੇ ਟੁੱਟਾ ਹੈ, ਮਨ ਲਪਟਦਾ ਹੈ ਹੋਰ ਨੂੰ, ਪਰ ਸਨਿੱਕੋ ਬਾਂਹ ਫੜਕੇ ਆਖਦੀ ਹੈ:—

"ਚਲੋ ਜੀਉ ਜੀ" !

ਪਦਮਾ-ਚੰਗਾ! ਸ਼ੁਭ ਸਾਥਣੇ!

ਨਮਸਕਾਰ ਕਰਕੇ ਸਖੀ ਦੇ ਮਗਰ ਹੋ ਟੁਰੀ।

## ੪.

ਦੁਇ ਜਣੀਆਂ ਉਥੋਂ ਨਿਕਲਕੇ ਘਰ ਪਹੁੰਚੀਆਂ, ਰਸਤੇ ਵਿਚ ਗੱਲਾਂ ਬਾਤਾਂ ਹੁੰਦੀਆਂ ਗਈਆਂ। ਸਨਿੱਕੋ ਨੇ ਰਾਜਕੁਮਾਰੀ ਨੂੰ ਉਸ ਦੀ ਨਾ ਸਮਝੀ ਗਲ ਸਮਝਾਈ। ਰਾਜ ਦੁਲਾਰੀ ਸੋਚਦੀ ਹੈ ਕਿ ਪੱਕੀ ਪਕਾਈ ਤਾਂ ਮਿਲੀ ਨਹੀਂ,ਪਰ ਸੁਆਦ ਆ ਗਿਆ ਹੈ, ਉਹ ਸੁਆਦ ਜੋ ਹੋਰ ਕਿਸੇ ਤਰ੍ਹਾਂ ਅੱਜ ਤਕ ਨਹੀਂਸੀ ਆਇਆ। ਭੁਲਮ ਤੇ ਪੱਕਾ ਭਰਮ ਪੈਂਦਾ ਹੈ ਕਿ ਨਿਰੀ 'ਵਾਕ੍ਯ-ਰਚਨਾ' ਨਹੀਂ, ਪਿੱਛੇ ਪਿਛੇ ਕੁਛ ਹੈ ਅਰ ਇਹ ਸਾਡੀ 'ਮਨ-ਤ੍ਰੰਗ' ਦੀ ਤ੍ਰੰਗਣੀ ਖੇਡ ਓਸਦੀ ਪ੍ਰਤੀਤੀ ਨਹੀਂ ਹੋਣ ਦੇਂਦੀ।

ਭਾਵੇਂ ਹੁਣ ਮਨਤ੍ਰੰਗ ਟਿਕਦਾ ਨਹੀਂ ਸੀ,ਨਾ ਪ੍ਰਤੀਤੀ ਸੁਆਦ ਦੀ ਪ੍ਰਤੀਗੀ ਦੇਂਦੀ ਸੀ, ਹਾਂ, ਉਥੇ ਆਏ ਸੁਆਦ ਦੀ ਯਾਦ ਆਪਣੇ ਵਿਚ ਬੰਨ੍ਹ ਧੰਨ੍ਹ ਲੈਂਦੀ ਹੈ। ਸਨਿੱਕੋ ਨਾਲ ਕਦੀ ਫੇਰ ਗੱਲਾਂ ਹੁੰਦੀਆਂ ਹਨ ਤਾਂ ਬੀ ਸੁਆਦ ਆ ਹੀ ਜਾਂਦਾ ਹੈ। ਚਾਹੇ ਸਨਿੱਕੋ ਪੜ੍ਹੀ ਨਹੀਂ, ਪਰ ਹੈ ਕਿਸੇ ਸੁਖ ਵਿਚ ਤੇ ਦਿਲ ਖੁਸ਼ ਦਾ ਮਾਨੋਂ ਧਨ ਸ਼ਕਤੀ (ਲਾਹੇ ਵਾਲੇ ਰੁਖ਼) ਵਿਚ ਵੱਸਦਾ ਹੈ।

ਦਿਨ ਬੀਤਦੇ ਗਏ, ਛੇਕੜ ਰਵਾਲਸਰ ਜਾਣ ਦਾ ਦਿਨ ਆ ਗਿਆ। ਰਾਜਾ, ਰਾਣੀ,ਰਾਜ ਦੁਲਾਰੀ, ਸਨਿੱਕੋ ਤੇ ਹੋਰ ਚਤੁਰੀ ਅਹਿਲਕਾਰ ਸਭ ਘੋੜੇ ਪੀਨਸਾਂ ਤੇ ਟੁਰ ਪਏ ਤੇ ਓਥੇ ਪਹੁੰਚ ਗਏ। ਹੋਰ ਰਾਜੇ ਅੱਗੇ ਪਹੁੰਚੇ ਹੋਏ ਸਨ। ਸਤਿਗੁਰਾਂ ਦੇ ਡੇਰੇ ਬੀ ਲਗੇ ਹੋਏ ਸਨ। ਰਾਜੇ ਇਕ ਵਾਰ ਸਤਿਗੁਰੂ ਜੀ ਦੀ ਯਾਤ੍ਰਾ ਕਰ ਵੀ ਆਏ ਸਨ। ਸਾਰੀਆਂ ਰਾਣੀਆਂ ਬੀ ਮੱਥੇ ਟੇਕ ਆਈਆਂ ਸਨ। ਚੰਬਿਆਲੀਏ ਪਛੜੇ ਪੁਜੇ; ਇਸ ਕਰਕੇ ਪਹਿਲੀ ਮੁਲਾਕਾਤ ਵਿਚ ਸ਼ਾਮਲ ਨਹੀਂ ਹੋ ਸਕੇ। ਪਦਮਾ ਦੀ ਵਿਦ੍ਯਾ ਤੇ ਗੁਣਾਂ ਦੀ ਸਭ ਪਹਾੜੀ ਰਾਣੀਆਂਵਿਚਧਾਕ ਸੀ, ਸਭੇ ਇਸ ਉਡੀਕ ਵਿਚਸਨ ਕਿ ਕਦੋਂ ਆਉਂਦੀ ਹੈ। ਹੁਣ ਜਦ ਸੁਣਿਆਂਕਿ ਪਦਮਾਆਈ ਹੈ, ਤਾਂ ਸਭੇ ਇਸਨੂੰ ਮਿਲਣ ਵਾਸਤੇ ਆਈਆਂ। ਇਨ੍ਹਨੇ ਆਦਰ ਦੇਕੇ ਬਹਾਲਿਆ ਤੇ ਗੱਲਾਂ ਬਾਤਾਂ ਹੁੰਦਿਆਂ ਇਉਂ ਵਾਰਤਾਲਾਪਛਿੜੀ—

ਪਦਮਾ—ਨਮਸ਼ਕਾਰ! ਬਾਈ ਧਾਰ ਦੇ ਸ਼ੱਤ੍ਰੂ ਨਾਲ ਸੁਲਹ ਸਫਾਈ ਹੋ ਗਈ ?

ਰਾਣੀ ਗੁਲੇਰਨ—ਇਉਂ ਨਾ ਕਹੋ ਦੁਲਾਰੀ ਜੀ! ਉਹ ਤਾਂ ਪਿਆਰ ਦਾ ਅਵਤਾਰ ਹਨ, ਡਿੱਠੇ ਸੁਣੇ ਦਾ ਫਰਕ ਹੈ।

ਰਾਣੀ ਡਢਵਾਲਨ-ਸਾਰੇ ਰਾਜਿਆਂ ਦੀ ਮੱਤ ਮਾਰੀ ਹੋਈ ਸੀ, ਜੁ ਇਸ ਮੋਹਣੀ ਮੂਰਤ ਨਾਲ, ਜਿਸ ਦੇਚਰਨ ਚੁੰਮਣੇ ਚਾਹੀਦੇ ਸਨ,ਮੱਥੇਲਾਈ ਰਖੇਨੇ।

ਰਾਣੀ ਸ੍ਰੀ ਨਗਰਨ-ਸੰਭਲਕੇ ਬੋਲ, ਘਰ ਵਾਲੇ ਦੇ ਘਰ ਨਹੀਓਂ ਵਸਣਾ, ਜੇ ਕਿਤੇ ਪਤਾ ਲੱਗ ਗਿਆ ਤਾਂ ਧੱਕਾ ਨਾ ਮਿਲ ਜਾਈ!

ਰਾਣੀ ਡਢਵਾਲਨ-ਕਿਸੇ ਦੀ ਮਜਾਲ ਹੈ! ਖਸਮ ਨੂੰ ਨੱਕ ਨਾਲ ਬੰਨ੍ਹ ਕੇ ਰੱਖੀਦਾ ਹੈ।

ਰਾਣੀ ਕਿਓਂਥਲਨੀ—ਰਾਮ ਰਾਮ! ਪਤੀਬ੍ਰਤਾ ਧਰਮ ਤੇਰਾ ਏਹੀ ਹੈ ?

ਰਾਣੀ ਡਢਵਾਲਨ—ਡਿੱਠਾ ਨੀ ਤੁਹਾਡਾ ਪਤੀ-ਬ੍ਰਤਾ ਧਰਮ, ਸੌ ਜਾਦੂ ਤੇ ਲੱਖ ਟੂਣਾ। ਖਸਮ ਮੁੰਜ ਬਣਾ ਕੇ ਵੱਸ ਕਰਨ ਦੇ ਕਾਮਣ ਦਿਨ ਰਾਤ ਢੂੰਡਣੇ! ਇਹੋ ਪਤੀਬ੍ਰਤ ਧਰਮ ਹੈ? ਨਾਲੇ ਨਿਖਸਮੇ ਖਸਮ ਇਸਤ੍ਰੀ ਬ੍ਰਤ ਧਰਮ ਲਈ ਬੈਠੇ ਹਨ।

ਰਾਣੀ ਨੂਰਪੁਰਨ--ਸੱਚ ਕਿਹਾ ਈ, ਬਥਰੀ ਸੇਵਾ ਕੀਤੀ, ਆਪਾ ਮਾਰਕੇ ਸਦਕੇ ਹੋਈ, ਦਿਨ ਰਾਤ ਇਕ ਕੀਤੇ, ਛੇਕੜ ਖਸਮਾਂ ਖਾਣਾ ਚੰਬੇ ਦੀ ਇਕ ਭਿੱਟਣ ਤੇ ਰੀਝ ਪਿਆ। ਲੈ ਹੁਣ ਉਹ ਰਾਣੀ ਤੇ ਮੈਂ ਗੋਲੀ। ਤਾਪ ਸੜੀ ਘਰ ਰਹਿ ਗਈ, ਨਹੀਂ ਤਾਂ ਮੈਨੂੰ ਕਿਨ੍ਹੇ ਇੱਥੇ ਲਿਆਉਣਾ ਸੀ। ਇਨ੍ਹਾਂ

ਮਰਦਾਂ ਦਾ ਕੋਈ ਵਿਸਾਹ ਏ ?

ਰਾਣੀ ਜੁੱਬਲ—ਹੈ ਤਾਂ ਸੱਚ, ਪਰ ਸਾਨੂੰ ਕੀਹ ? ਕਰੇਗਾ ਸੋ ਭਰੇਗਾ, ਅਸੀਂ ਆਪਣੀ ਨਿਬਾਹੀਏ। ਸਾਡਾ ਪਤੀਬ੍ਰਤ ਧਰਮ ਸੀਤਾ ਵਰਗਾ ਨਿਭੇਗਾ। ਰਾਮ ਦੀ ਰਾਮ ਜਾਣੇ ਅੱਗ ਵਿਚ ਪਾਏ ਕੀ ਬਨ ਨੂੰ ਤੋਰੇ।

ਪਦਮਾ (ਮੁਸਕ੍ਰਾ ਕੇ ਆਪਣੇ ਆਪ ਵਿਚ)–ਪੜ੍ਹ ਹੋਏ ਓ ਚੰਗੇ।

ਰਾਣੀ ਨਾਹਨ—ਭੈਣੇ ! ਜੇਹੀ ਬਣੀ ਤੇਹੀ ਸਾਰ ਲਈ। ਸਦਾ ਪਰਛਾਵੇਂ ਟਿਕੇ ਹਨ ਕਿ ਕਦੇ ਸੂਰਜ ਦੀ ਟਿੱਕੀ ਸਦਾ ਸ਼ਿਖਰੇ ਥਿਰ ਰਹੀ ਹੈ ? ਸਭ ਕੁਝ ਢਲਣਹਾਰ ਹੈ। ਰੋਸ ਕਿਉਂ ਤੇ ਦੋਸ਼ ਕਾਸ ਨੂੰ। ਆਪਣੀ ਨਿਬਾਹੀ।

ਰਾਣੀ ਡਢਵਾਲਣ—ਸਾਰੇ ਤੁਹਾਡੇ ਗਿਆਨ ਮੈਂ ਜਾਣਦੀ ਹਾਂ। ਉੱਤੋਂ ਮੂੰਹ ਚੋਪੜੀਆਂ ਤੇ ਵਿਚੋਂ ਮੂੰਹ ਮੀਟੀਆਂ ਪਰਾਕੜੀਆਂ। ਜਿਨ੍ਹਾਂ ਤੇ ਪੈ ਗਈਆਂ ਸੌਂਕਣਾਂ ਤੇ ਸੌਂਕਣਾਂ ਦੀਆਂ ਚੜ੍ਹ ਪਈਆਂ ਗੁੱਡੀਆਂ ਓਹ ਤਾਂ ਸਭ ਬ੍ਰਹਮ ਗਿਆਨਣਾਂ ਹੋ ਗਈਆਂ, ਤੇ ਜਿਨ੍ਹਾਂ ਦੀ ਚੜ੍ਹ ਰਹੀ ਹੈ ਆਪਣੀ ਗੁੱਡੀ, ਉਹ ਬਣ ਬੈਠੀਆਂ ਪਤੀਬ੍ਰਤਾ। ਇਹੋ ਕੁਛ ਹੈ ਕਿ ਹੋਰ ? (ਸਾਰੀਆਂ ਹੱਸ ਪਈਆਂ)।

ਰਾਣੀ ਕਹਿਲੂਰਨ – ਖਰੀਆਂ ਪਈ ਕਹਿਨੀ ਏਂ, ਡਰਨੀਏ ਨਹੀਂ। ਜੇ ਰਾਜੇ ਕੰਨੀ ਪਹੁੰਚ ਗਈਆਂ ਤਾਂ ਤੇਰੀ ਚੜ੍ਹੀ ਗੁੱਡੀ ਨਾ ਕੱਟੀ ਜਾਏ ?

ਰਾਣੀ ਡਢਵਾਲਣ – ਕੱਟੀ ਜਾਏ ਤਾਂ ਜਾਏ ਕੱਟੀ ਮਾਰੀ ਜੁੱਤੀ ਤੋਂ। ਖਾਣਾ ਹੈ ਖੱਟਿਆ ਕਰਮ ਦਾ। ਜਦ ਤੋੜੀ ਹੈ ਯਾਵਰੀ ਕ਼ਰਮ ਵਿਚ, ਲਿਖਾਂਗੀ ਨੋਕ ਤੇ ਖਸਮ ਕਿ ਰਾਜਾ। ਜਦੋਂ ਦਿਤੀ ਹਾਰ ਕਰਮ ਨੇ, ਬਾਹੁੜੀ ਕਰਨੀ ਨਾ ਰੂਪ ਨੇ, ਨਾ ਅਕਲ ਨੇ, ਨਾ ਮਿਣਮਿਣ ਨੇ ਤੇ ਨਾ ਇਨ੍ਹਾਂ ਗਿਆਨਾਂ ਧਿਆਨਾਂ ਨੇ।

ਰਾਣੀ ਸੁਕੇਤਣ—ਭੈਣੇ ! ਡਰੀਏ ਕਰਮ ਦੀਗਤੀ ਦਾ ਕੀ ਪਤਾ ? ਸੀਤਾ ਨਾ ਬਚੀ, ਰਾਧਾਂ ਐਡੇ ਕਰਮਾਂ ਵਾਲੀ ਸੁਕਦੀ ਸੁੱਕ ਗਈ,ਹੋਰ ਕਿਸੇਦੀ ਕੀਗੱਲ ਹੈ?

ਰਾਣੀ ਡਢਵਾਲਨ - ਫੇਰ ਤੇਰੀ ਕੀ ਮਰਜ਼ੀ ਹੈ, ਅੱਗੋਂ ਹੀ ਪਏ ਡਰ ਡਰ ਮਰੀਏ ? ਜਦੋਂ ਕਰਮ ਦੀ ਗੁੱਡੀ ਚੜ੍ਹੀ ਹੋਵੇ ਓਦੋਂ ਭੈ ਨਾਲ ਮਰੀਏ, ਜਦੋਂ ਕਟੀ ਜਾਵੇ ਓਦੋਂ ਦੁੱਖਾਂ ਵਿਚ ਸੜੀਏ,ਕੋਈ ਘੜੀ ਉਤਲੇ ਸਾਹ ਦੀ ਨਾ ਆਵੇ ?

ਰਾਣੀ ਸੁਕੇਤਣ—ਨਹੀਂ, ਮੈਂ ਇਹ ਤਾਂ ਨਹੀਂ ਕਹਿੰਦੀ। ਮੈਂ ਤਾਂ ਕਿਹਾ ਹੈ ਕਰਮ ਦਾ ਬੀ ਕਾਹਦਾ ਮਾਣਾ ? ਕਰਮ ਕੋਈ ਪੱਕਾ ਬੇੜਾ ਹੈ ?

ਰਾਣੀ ਡਢਵਾਲਨ–ਜਦ ਤਕ ਸਹੀ, ਤਦ ਤਕ ਸਹੀ। ਚੁਫੇਰੇ ਦੁਖ ਦਿੱਸਦਾ ਹੈ। ਸ਼ਾਸਤ੍ਰ ਪੜ੍ਹਿਆਂ ਨੂੰ ਪੁਛੋ ਤਾਂ ਜਗਤ ਨੂੰ ਸਾਰੇ ਦੁਖ ਰੂਪ ਦੱਸਦੇ ਹਨ, ਸੋ ਇਸ ਸਰਬਥਾ ਦੁਖ ਰੂਪ ਵਿਚ ਜੋ ਘੜੀ ਸੁਖ ਦੀ ਮਿਲ ਗਈ ਸੋਈਸਹੀ,ਉਸਨੂੰ ਕਿਉਂ ਖਰਾਬ ਕਰੀਏ?

ਰਾਣੀ ਕਹਿਲੂਰਨ–ਗਲ ਕਰਦਿਆਂ ਕੰਧ ਤੋਂ ਡਰੀਏ ਮਤਾਂ ਕੋਈ ਕੰਧ ਓਹਲੇ ਹੋ ਨਾ ਸੁਣਦਾ ਹੋਵੇ ਤੇ ਤੂੰ ਜੀਉਂਦੇ ਕੰਨਾਂ ਤੋਂ ਨਹੀਂ ਡਰਨੀਏਂ, ਕਿੰਨੇ ਪਏ ਸੁਣਦੇ ਹਨ।ਜੇਕੰਨੀਂ ਜਾ ਚੜ੍ਹੀਆਂ ਤਾਂ ਰਵਾਲ-ਸਰ ਵਿਚ ਹੀ ਡੇਰਾ ਨਾ ਲੱਗ ਜਾਏ ?

ਰਾਣੀ ਡਢਵਾਲਣ–ਮੇਰਾ ਕਿ ਖਸਮ ਦਾ ?

ਸਾਰੀਆਂ–ਰਾਮ ! ਰਾਮ !

ਰਾਣੀ ਸ੍ਰੀ ਨਗਰਨ–ਤੇਰੀ ਕੈਂਚੀ ਜੀਭ ਸੜੇ, ਘਰ ਵਾਲੇ ਨੂੰ ?

ਰਾਣੀ ਡਢਵਾਲਣ–ਡਿੱਠਾ ਨੀ ਘਰ ਵਾਲਾ, ਐਡਾ, ਡੋਬਣ ਵਾਲਾ। ਚਾਰ ਹੇਠ ਤੇ ਪੰਜ ਉੱਤੇ ਧਰਕੇ ਰਖੀਆਂ, ਨੱਕ ਵਿਚ ਪਾਈ ਨਕੇਲ ਤੇ ਕਿਹਾ: ਨੱਚੋ ਜੀ ਮਹਾਰਾਜ। (ਚੁਫੇਰ ਤੱਕ ਕੇ) ਨੱਕ ਭਰ-ਵੱਟੇ ਨਾ ਵੱਟੋ ਅੜੀਓ ! ਤੇ ਨਾ ਟੁਕੋ ਬੁੱਲ੍ਹ,ਖਰੀਆਂ ਖਰੀਆਂ ਲਓ ਸੁਣ, ਅੰਦਰੋਂ ਸਾਰੀਆਂ ਮੈਥੋਂ ਵੱਧ ਹੋ,, ਉੱਤੋਂ ਪਈਆਂ ਮੇਮਣੀਆਂ ਬਣੋਂ। ਮੈਂ ਕਹਿੰਦੀ ਹਾਂ ਖਰੀ ਗੱਲ ਤੇ ਕਹਾਂਗੀ ਖਸਮ ਦੇ ਮੂੰਹ ਤੇ। ਮੈਨੂੰ ਤਾਂ ਜਦੋਂ ਕਹਿੰਦਾ ਹੈ ਨਾ ਕਿ ਮੇਰਾ ਉਹ ਪਿਆਰ ਹੈ ਜੋ ਰਾਮ ਜੀ ਦਾ ਸੀਤਾ ਨਾਲ ਸੀ, ਤਾਂ ਮੈਂ ਸ਼ੱਬਾ ਨਹੀਂ ਰਖਦੀ, ਮੂੰਹ ਤੇ ਮਾਰਨੀ ਹਾਂ ਸੱਚੀ: ਡਿੱਠਾ ਜੀ ਤੁਹਾਡਾ ਪਿਆਰ, ਮੈਥੋਂ ਪਹਿਲਾਂ ਚਾਰ ਵਿਆਹ ਕਰ ਚੁਕੇ ਹੋ ਚਾਰੇ ਰਾਜਿਆਂ ਦੀਆਂ ਧੀਆਂ, ਇਕ ਤੋਂ ਇਕ ਚੜ੍ਹਦੀਆਂ, ਗੁਣਾਂ ਵਾਲੀਆਂ, ਮੈਂ ਤਾਂ ਕਿਸੇ ਦੇ ਪੈਰਾਂ ਦੀ ਤਲੀ ਜਿਹੀ ਬੀ ਨਹੀਂ।ਉਹ ਤੁਸਾਂ ਤ੍ਰਾਹ ਸੁੱਟੀਆਂ ਤੇ ਮੇਰੇ ਨਾਲ ਕਦ ਨਿਭਣ ਲੱਗੇ ਹੋ। ਤੁਸਾਨੂੰ ਮਰਦਾਂ ਨੂੰ ਕਿਸੇ ਨਾਲ ਪਿਆਰ ਨਹੀਂ, ਨਵੇਂ-ਪਨ ਨਾਲ ਮੋਹ ਹੈ। ਜਿਸ ਤਰ੍ਹਾਂ ਬਾਲ ਉਸ ਤਰ੍ਹਾਂ ਮਰਦ। ਨਿੱਤ ਨਵੇਂ ਖਡੋਣੇ ਨਾਲ ਪਿਆਰ। ਪੁਰਾਣੇ ਭੰਨੇ, ਨਵੇਂ ਹੋਰ।

ਰਾਣੀ ਸ੍ਰੀ ਨਗਰਨ—ਫੇਰ ਗੁਸੇ ਨਹੀਂ ਹੋ ਜਾਂਦੇ ?

ਰਾਣੀ ਡਦਵਾਲਣ—ਹੋ ਪੈਣ ਤਾਂ ਹੋ ਪੈਣ, ਮੈਂ ਤਾਂ ਸਿਰ ਤਲੀ ਤੇ ਧਰੀ ਬੈਠੀ ਹਾਂ। ਚਾਰ ਚਿਖਾਂ ਜੋ ਸਾਮ੍ਹਣੇ ਬਲਦੀਆਂ ਵੇਖਦੀ ਹਾਂ, ਪੰਜਵੀਂ ਆਪਣੀ ਸਮਝਦੀ ਹਾਂ ਬੀੜੀ ਜਾ ਰਹੀ ਹੈ, ਪਰ ਜਦੋਂ ਪਊ ਓਦੋਂ ਸੜੂੰ। ਮੈਂ ਕਹਿੰਦੀ ਹਾਂ: ਅਗੋਂ ਹੀ ਕਿਉਂ ਚੁੜ ਚੁੜ ਮਰਾਂ? ਜਦ ਤਕ ਸੁਖ ਹੈ ਤਦ ਤਕ ਸਹੀ। ਏਹੋ ਮੈਂ ਖਸਮ ਦੇ ਮੂੰਹ ਤੇ ਮਾਰਨੀ ਹਾਂ, ਸਾਫ ਆਖਦੀ ਹਾਂ 'ਕਰਮਾਂ ਦੀ ਯਾਵਰੀ ਹੈ, ਤੁਹਾਡੀ ਮੁਹੱਬਤ ਪਰਛਾਵਾਂ ਹੈ।'

ਰਾਣੀ ਸੁਕੇਤਣ—ਧੰਨ ਤੂੰ ਹੈਂ, ਸਾਡੀ ਤਾਂ ਜਹਿਮਾਂ ਨਾਲ ਜਾਨ ਸੁਕੀ ਰਹਿੰਦੀ ਹੈ।

ਰਾਣੀ ਮੰਡੀਣੀ-ਵੇਖਣਾਂ ਕਿਤੇ ਏਸ ਦੀ ਰੀਸ ਨਾ ਕਰ ਬਹਿਣੀ। ਕੁੱਬੇ ਨੂੰ ਲੱਤ ਕਾਰ ਆ ਗਈ ਹੋਵੇ ਤਾਂ ਨਾਜ਼ਕ ਲੱਕ ਵਾਲੇ ਨੂੰ ਪੁੱਠੀ ਪਵੇਗੀ। ਭੈਣੋਂ! ਆਪੋ ਆਪਣੇ ਥਾਂ ਸਮਝਕੇ ਵਰਤਣਾ. ਇਸ ਮੂੰਹ-ਪਾਟੀ ਦੀ ਕਦੇ ਰੀਸ ਨਾ ਕਰਨੀ।

ਰਾਣੀ ਡਦਵਾਲਣ—ਸੁਣ ਲਓ ਕਥਾ ਪੰਡਤਾਣੀ ਦੀ। ਖੂਬ ਡਰਿਆ ਕਰੋ, ਸੜਿਆ ਕਰੋ, ਕੁੜ੍ਹਿਆ ਕਰੋ, ਮਿਣਮਿਣ ਕਰਿਆ ਕਰੋ ਇਹ ਜੇ ਸਤ ਧਰਮ, ਇਹੋ ਜੇ ਪਤੀਬਰਤ ਧਰਮ, ਉਤੋਂ ਠੰਢੇ ਅੰਦਰੋਂ ਆਵੇ ਦੀ ਅੱਗ ਵਾਂਙੂ, ਠੀਕ ਹੈ ਨਾਂ?

ਰਾਣੀ ਕੁੱਲੂ ਵਾਲੀ—ਡਦਵਾਲਣੇ! ਮੈਂ ਆਖਾਂ ਸੱਚੀ, ਮੇਰੇ ਗਲ ਨਾ ਅੜੀਏ ਪੈ ਜਾਈਂ, ਕਹਿੰਦੀ ਤਾਂ ਤੂੰ ਖਰੀਆਂ ਹੈਂ, ਪਰ ਯੋਗ ਨਹੀਂਓ ਕਹਿਣੀਆਂ। ਅਸਲ ਗੱਲ ਇਹ ਹੈ ਕਿ ਜਿਥੇ ਸਾਉਕਾ ਹੋਊ ਉਥੇ ਯਾ ਸਾੜਾ ਯਾ ਤੇਰੇ ਵਾਂਙੂ ਜਿੰਦ ਤਲੀ ਉਤੇ ਤੇ ਜੀਭ ਮੱਥੇ ਉਤੇ, ਦੁਖ ਜੁ ਹੈ ਤਾਂ ਸਾਉਕੇ ਦਾ। ਇਹਨਾਂ ਬਾਹਮਣਾਂ ਨੂੰ ਕੁਛ ਦੇਈਏ ਦਿਵਾਈਏ ਜੋ ਇਹ ਵੇਦ ਵਾਕ ਪਾ ਦੇਣ ਕਿ ਦੂਜਾ ਵਿਵਾਹ ਪਾਪ ਹੈ; ਫਿਰ ਭਾਵੇਂ ਪਤੀ ਬੀ ਨਿਭ ਜਾਣ ਤੇ ਸਾਡੇ ਅੰਦਰੀਂ ਬੀ ਸਾੜੇ ਜਾਂ ਬੇਅਦਬੀ ਦੇ ਭਾਵ ਨਾ ਆਉਣ।

ਰਾਣੀ ਡਦਵਾਲਣ-ਆਖੀ ਤਾਂ ਸੱਚੀ ਹੈ, ਤੇਰੇ ਕਹੇ ਨੂੰ ਸਿਰ ਮੱਥੇ ਤੇ ਰਖਨੀ ਹਾਂ, ਪਰ ਕਰ ਵੇਖ ਜੇ ਪੇਸ਼ ਚਲਦੀ ਊ ਤਾਂ। ਭੈਣੋਂ! ਸਾਥੋਂ ਗ਼ਰੀਬ ਚੰਗੇ। ਚਾਰ ਆਨੇ ਲਿਆ ਕੇ ਰਾਤ ਨੂੰ ਵਹੁਟੀ ਗੱਭਰੂ ਪਿਆਰ ਨਾਲ ਤਾਂ ਵੰਡ ਖਾਂਦੇ ਹਨ ਨਾ! ਨਾ ਸਹੀ ਸੰਸਾਰ ਦੇ ਸੁਖ; ਆਪੋ ਵਿਚ ਮੋਹ ਤੇ ਇਤਬਾਰ ਦਾ ਸੁਖ ਸਿਰ ਸੁਖਾਂ ਦੇ ਸੁਖ ਹੈ। ਮੈਂ ਖਸਮ ਨੂੰ ਹੁਕਮ ਵਿਚ ਟੋਰਦੀ ਹਾਂ, ਸੁਖੀ ਹਾਂ, ਮੈਂ ਡਰਦੀ ਨਹੀਂ, ਮੂੰਹ ਤੇ ਸੁਣਾਉਂਦੀ ਹਾਂ, ਜੋ ਮੈਂ ਤੁਹਾਡੇ ਸਾਹਮਣੇ ਕਹੀਆਂ, ਓਹੋ ਉਹਦੇ ਮੂੰਹ ਤੇ ਆਖਦੀ ਹਾਂ, ਪਰ ਫੇਰ ਮੈਂ ਦੁਹਾਈ ਦੇ ਕੇ ਆਖਦੀ ਹਾਂ ਕਿ ਜੇ ਮੈਂ ਮਜ਼ੂਰ ਦੀ ਵਹੁਟੀ ਹੁੰਦੀ, ਇਕ ਡੰਗ ਲੱਭਦਾ, ਇਕ ਨਾ ਲੱਭਦਾ, ਆਪ ਭਰਦੀ, ਆਪ ਪੀਂਹਦੀ, ਆਪ ਪਕਾਉਂਦੀ, ਥੱਕੇ ਪਤੀ ਦੇ ਅਗੇ ਧਰਦੀ, ਉਹ ਖਾਂਦਾ ਤੇ ਸਜਰੇ ਪਾਣੀ ਦਾ ਘੁੱਟ ਪੀ ਕੇ ਮੇਰੇ ਵਲ ਪਿਆਰ ਨਾਲ ਤਕਦਾ, ਤਾਂ ਮੈਂ ਜੀਉ ਜੀਉ ਪੈਂਦੀ। ਉਹ ਸੱਚੇ ਪਿਆਰ ਦੀ ਚਿਤਵਨ, ਉਹ ਅੰਦਰਲੇ ਨੇਹੁੰ ਦੀ ਦ੍ਰਿਸ਼ਟਿ ਜਗ਼ਤ ਉਸ ਤੋਂ ਵਾਰ ਸੁੱਟਾਂ, ਓਸ ਇਕ ਨਜ਼ਰ ਉਤੋਂ ਸਾਰੀ ਸਦਕੇ ਹੋ ਜਾਵਾਂ, ਮੇਰਾ ਦਿਲ, ਮੇਰੇ ਸੁਆਮੀ ਦਾ ਦਿਲ, ਇਕ ਝਰਨਾਟ ਵਿਚ ਝਰਨਦੇ, ਫੇਰ ਦੁੱਖ ਕੀਹ ਤੇ ਭੁੱਖ ਕੀਹ? ਗ਼ਰੀਬੀ ਕੀ ਤੇ ਬਿਦੇਸ਼ ਕੀ? ਅਸਲ ਗੱਲ ਇਹ ਹੈ ਕਿ ਅਮੀਰੀ ਮਨ ਦੇ ਸੁਖ ਦੀ ਵੈਰਨ ਹੈ। ਬਹੁਤੇ ਵਿਆਹ ਅਮੀਰੀ ਕਰਾਉਂਦੀ ਹੈ ਤੇ ਬਹੁਤੇ ਵਿਆਹ 'ਪਿਆਰ' ਵਿਚ ਵਿਨਾਹ ਹੁੰਦੇ ਹਨ।

ਪਦਮਾ—ਮੇਰੀਓ ਵੱਡੀਓ ਤੇ ਸਤਿਕਾਰ ਯੋਗ ਵੱਡੀਓ! ਤੁਸੀ ਲੱਗ ਪਈਆਂ ਜੇ ਅਪਣੀ ਗੱਲੀਂ ਤੇ ਮੈਂ ਕਰਨੀਆਂ ਸਨ ਹੋਰ ਗੱਲਾਂ, ਆਖੋ ਤਾਂ ਛੇੜਾਂ?

ਰਾਣੀ ਡਦਵਾਲਣ--ਆਹੋ ਨੀ ਆਹੋ ਭੜਾਕੂਏ! ਕਰਨੀਆਂ ਸੁ ਗੱਲਾਂ। ਤੇਰੀ ਗੱਲ੍ਹੀਂ ਚੌਲ ਜੁ ਹੋਏ, ਨਾ ਸਹੇੜੇ ਨਾ ਹੱਡ ਪਏ। ਸੁਖੀ ਵੱਸਨੀ ਏਂ, ਛੜੀ ਛਾਂਟ। ਨਾ ਲਾਲਚ ਕੀਤਾ ਤੇ ਨਾ ਪਏ ਮਾਮਲੇ। ਤੈਨੂੰ ਤਾਂ ਹੋਰ ਗੱਲਾਂ ਭਾਉਣੀਆਂ ਹੋਈਆਂ ਨਾ।

ਪਦਮਾ ਦੀ ਮਾਂ--ਡਦਵਾਲਣੇ! ਧੀਆਂ ਨਾਲ ਬੀ ਮਖ਼ੌਲ, ਆਪੋ ਵਿਚ ਤਾਂ ਭਲਾ ਹੋਇਆ ਨਾ।

ਰਾਣੀ ਡਦਵਾਲਣ--ਉਹ ਹੋ, ਚੰਬਿਆਲਣੇ! ਮੈਨੂੰ ਚੇਤਾ ਹੀ ਭੁੱਲ ਗਿਆ ਜੋ ਪਦਮਾ ਧੀ ਹੈ। ਮਾਫ ਕਰਨਾ, ਗੁੱਸੇ ਨਹੀਂ ਹੋਣਾ, ਪਰ ਮੈਨੂੰ ਤਾਂ ਏਸ ਧੀ ਨਾਲ ਬੀ ਸਾੜਾ ਹੈ ਜਿਨ ਪੋਥੀਆਂ ਨਾਲ ਵਿਆਹ ਕੀਤਾ ਹੈ, ਤੇ ਸੁਖ ਦੀ ਨੀਂਦਰੇ ਸੌਂਦੀ ਹੈ, ਤੇਰੇ ਵਰਗੀ ਮਿਲੀ ਹੈ ਮਾਂ ਤੇ ਬਹਾਰਾਂ ਕਰਦੀ ਹੈ, ਤੇਰੇ ਸਿਰ ਤੈ। ਖਿਮਾਂ ਕਰਨੀ ਮੈਂ ਮੂੰਹ ਪਾਟਾ ਢੋਲ ਜੁ ਹੋਈ।

ਪਦਮਾ—ਤੁਸੀਂ ਸਾਰੀਆਂ ਵੱਡੀਆਂ ਮੇਰੀਆਂ ਮਾਵਾਂ ਹੋ । ਮੈਨੂੰ ਏਹ ਦੱਸੋ ਗੁਰੂ ਕਿਹੋ ਜਿਹਾ ਡਿਠਾ ਨੇ ?

ਰਾਣੀ ਡਫਵਾਲਣ—ਸਭ ਤੋਂ ਪਹਿਲਾਂ ਮੈਂ ਦੱਸਾਂਗੀ, ਲੈ ਸੁਣ:-

ਮੋਹਿਨੀ ਮੂਰਤ,ਸੋਹਣੀ ਸੂਰਤ,ਸਾਖਸ਼ਾਤ ਆਪ, ਅਰਸ਼ਾਂ ਤੇ ਕੋਈ ਨਾ, ਕੁਰਸ਼ਾਂ ਤੇ ਕੋਈ ਨਾ, ਬ੍ਰਹਮ ਲੋਕ ਸ਼ਿਵ ਲੋਕ ਸੁੰਞੇ ਤੇ ਸੁਰਗ ਲੋਕ ਸੱਖਣੇ, ਜੋ ਹੈ ਸੋ ਇਹ ਹੈ । ਜੋ ਉੱਥੇ ਬੈਕੁੰਠਾਂ ਵਿਚ ਕੋਈ ਸੀ ਭੀ ਹੇਠਾਂ ਉੱਤਰ ਆਇਆ ਜੇ ਤੇ ਓਹ ਘਰ ਹੁਣ ਖਾਲੀ ਪਏ ਜੇ, ਬੱਸ ਇਹ ਤਾਂ ਹਈ ਸੱਚ ਤੇ ਬਾਕੀ ਮਿਣ ਮਿਣ ਤੇ ਗਿਣ ਗਿਣ ਕੁੜੀਏ ! ਸੁਣ ਲੈ ਇਨ੍ਹਾਂ ਸਾਰੀਆਂ ਪਤੀਵਰਤਾਂ ਕੋਲੋਂ !

ਰਾਣੀ ਚੰਬਜਾਲਨ—ਡਫਵਾਲਣੇ ! ਮੈਂ ਜੁ ਕਿਹਾ ਸੀ ਧੀਆਂ ਨਾਲ ਮਖ਼ੌਲ ਨਹੀਂ ਫਬਦੇ !

ਰਾਣੀ ਡਫਵਾਲਣ (ਚੁਟਕੀ ਮਾਰਕੇ)—ਜੁਲਾਹੇ ਦੀ ਮਸ਼ਕਰੀ ਮਾਂ ਭੈਣ ਨਾਲ ?

ਪਦਮਾ ਮੈਂ ਤੁਸਾਡੀ ਬੱਚੀ ਹਾਂ, ਤੁਸੀਂ ਪਿਆਰ ਕਰਦੇ ਹੋ ! ਹਾਂ ਜੀ, ਗੁਰੂ ਜੀ ਕੇਹੋ ਜੇਹੇ ਦੇਖੇ ?

ਰਾਣੀ ਡਫਵਾਲਣ ਦੱਸੋ ਨੀ ਮੂੰਹ ਮੀਟੀਓ, ਪਰ ਸਚ ਸੱਚ ਦੱਸਣਾ ।

ਰਾਣੀ ਸ੍ਰੀ ਨਗਰਨ—ਮੇਰੀ ਜਾਚ ਵਿਚ ਤਾਂ ਇਹ ਆਇਆ ਹੈ ਕਿ ਹਰ ਜੁਗ ਦਾ ਅਵਤਾਰ ਹੈ ਆਪੋ ਆਪਣਾ, ਸਾਡੇ ਜੁਗ ਵਿਚ ਅਵਤਾਰ ਏਹ ਹਨ ।

ਰਾਣੀ ਨਾਹਨ—ਮੇਰਾ ਖਿਆਲ ਬੀ ਇਹੋ ਹੈ ਕਿ ਵਿਸ਼ਨੂੰ ਜੀ ਦਾ ਸੋਲਾਂ ਕਲਾਂ ਅਵਤਾਰ ਹਨ ।

ਰਾਣੀ ਮੰਡੀਨੀ—ਮੇਰੀਆਂ ਅੱਖਾਂ ਵਿਚ ਤੇ ਮੇਰੇ ਪਤੀ ਦੀਆਂ ਅੱਖਾਂ ਵਿਚ ਤਾਂ ਧਿਆਨ ਵੱਸ ਗਿਆ ਹੈ । ਇਥੋਂ ਹੋਕੇ ਅਸਾਂ ਆਪਣੇ ਨਗਰ ਲੈ ਜਾਣਾ ਹੈ ਤੇ ਦਾਸ ਹੋ ਕੇ ਸੇਵ ਕਮਾਉਣੀ ਹੈ । ਬੱਸ ਮੈਥੋਂ ਹੋਰ ਕੀ ਪੁੱਛਦੇ ਹੋ ? ਮੇਰੇ ਤਾਂ ਸੁਰਤ-ਆਧਾਰ ਹੋ ਗਏ । ਦੱਸਾਂ ਕੀ ? (ਇਹ ਕਹਿਕੇ ਨੈਣ ਭਰ ਗਏ) ।

ਰਾਣੀ ਡਫਵਾਲਣ—ਵਾਹ ਵਾਹ ! ਵਾਹ ਵਾਹ !

ਰਾਣੀ ਸੁਕੇਤਣ—ਮੈਂ ਤਾਂ ਘਰੋਂ ਇਹ ਧਾਰ ਕੈ ਗਈ ਸਾਂ ਕਿ ਜੇ ਅਵਤਾਰ ਹਨ ਤਾਂ ਮੈਨੂੰ ਰਾਮ ਰੂਪ ਦਿੱਸਣ । ਸੋ ਜਦ ਮੈਂ ਗਈ ਮੈਨੂੰ ਸਾਂਵਲੀ ਸੂਰਤ, ਮੋਹਿਨੀ ਮੂਰਤ, ਧਨੁਖਧਾਰੀ ਮ੍ਰਿਗ ਨੂੰ ਤੀਰ ਮਾਰ ਰਹੇ ਦਿੱਸੇ । ਮੈਂ ਰਾਮ ਰੂਪ ਸਮਝਦੀ ਹਾਂ ।

ਰਾਣੀ ਨੂਰਪੁਰਨ—ਮੇਰੇ ਨਗਰ ਦੀਆਂ ਹੋਣ ਠੰਢੀਆਂ ਛਾਵਾਂ, ਬਰੋਟਿਆਂ ਦੇ ਹੇਠ ਡਾਹਵਾਂ ਪਲੰਘ, ਸਤਿਗੁਰ ਦੇ ਅੱਗੇ ਲਿਆ ਕੇ ਧਰਾਂ ਚਿਟੜੇ ਚਾਵਲ ਤੇ ਦੁੱਧ ਮਾਝਾ, ਤੇ ਇਹਨਾਂ ਪਹਾੜੀ ਰਾਜਿਆਂ ਨੂੰ ਕਿ ਸਿੱਖਾਂ ਨੂੰ ਲੂੰ ਨਾ ਪੱਟ ਕੇ ਵਿਖਾਵਾਂ ਸੁਹਣੇ ਸਤਿਗੁਰ ਦਾ । ਹਾਏ ਕਟਕ ਪਵੇ, ਇਕ ਏਸ ਇਲਾਹੀ ਜੋਤ ਨਾਲ ਮੱਥੇ ਲਾਉਂਦੇ ਲੜਦੇ ਤੇ ਦੂਇਆਂ ਨੂੰ ਲੜਾਉਂਦੇ ਹਨ । ਬੱਚੀਏ ! ਮੇਰੀਆਂ ਅੱਖਾਂ ਵਿਚ ਤਾਂ ਹਸ਼ ਅਵਤਾਰ ਦਿੱਸਦੇ ਹਨ ।

ਰਾਣੀ ਡਫਵਾਲਣ—ਪਿਆਰੇ ਕਿੰਨੇ ਲਗੇ ਨੀ ?

ਰਾਣੀ ਨੂਰਪੁਰਨ—ਜਿਵੇਂ ਸੁਦਾਮਾਂ ਜੀ ਨੂੰ ਕ੍ਰਿਸ਼ਨ, ਭਬੀਖਣ ਜੀ ਨੂੰ ਰਾਮ, ਧ੍ਰੂ ਜੀ ਨੂੰ ਵਿਸ਼ਨੂੰ ।

ਰਾਣੀ ਡਫਵਾਲਣ—ਫੇਰ ਮਰ ਜਾਓ ! ਤੁਹਾਨੂੰ ਕਟਕ ਪਵੇ ! ਖਸਮਾਂ ਨੂੰ ਦੋ ਦੋ ਲਾ ਕੇ ਸ਼ਰਨ ਕਿਉਂ ਨਹੀਂ ਜੇ ਪਟਕਦੀਆਂ ਤੇ ਪਾਹੁਲ ਲੈ ਕੇ ਗ਼ਰਕ ਕਿਉਂ ਨਹੀਂ ਹੁੰਦੀਆਂ ਚਰਨੀਂ ਕਮਲੀਂ !

ਰਾਣੀ ਨੂਰਪੁਰਨ—ਤੇਰੇ ਵਰਗੀਆਂ ਭੋਜ ਸਪਤਤਨੀਆਂ ਅਸੀਂ ਨਹੀਂ ।

ਪਦਮਾ—ਹਾਂ ਭੁੱਟਨਾ ਜੀਓ !

ਰਾਣੀ ਭੁੱਟਨਾ—ਮੈਂ ਤਾਂ ਜੰਗਲੀ ਤ੍ਰੀਮਤ ਹਾਂ, ਮੈਨੂੰ ਕੀ ਸਾਰ ਹੈ? ਇੰਨਾਂ ਪਤਾ ਹੈ ਕਿ ਜਦ ਦਰਸ਼ਨ ਕੀਤਾ ਮੇਰੇ ਲੂੰ ਜੀਭ ਵਾਂਙੂ ਹੋ ਗਏ ਤੇ ਐਉਂ ਸੁਣੀਵੇਂ ਕਿ 'ਵਾਹਿਗੁਰੂ' 'ਵਾਹਿਗੁਰੂ' ਕਰਦੇ ਹਨ । ਫੇਰ ਮੈਂ ਤਾਂ ਇਸ ਵਿਚ ਰਹਿ ਗਈ, ਹੋਰ ਮੈਨੂੰ ਕੁਛ ਨਹੀਂ ਜੇ ਆਉਂਦਾ ।

ਰਾਣੀ ਕਿਓਂਥਲਨੀ—ਵਿਸ਼ਨੂੰ ਰੂਪ, ਸੰਖ, ਚਕ੍ਰ ਗਦਾ, ਪਦਮ ।

ਰਾਣੀ ਡਫਵਾਲਣ—ਵਿਸ਼ਨੂੰ ਦੇ ਦਸ ਅਵਤਾਰ । ਤੈਨੂੰ ਕੇਹੜੇ ਦਿੱਸੇ, ਕ੍ਰਿਸ਼ਨ ਰੂਪ ?

ਰਾਣੀ ਕਿਓਂਥਲਨੀ—ਸਾਖਸ਼ਾਤ ਚਤੁਰਭੁਜ ਰੂਪ, ਅਵਤਾਰੀ ਮਨੁੱਖ ਰੂਪ ਨਹੀਂ ।

ਰਾਣੀ ਹੰਡੂਰਨ—ਮੈਨੂੰ ਤਾਂ ਉਸ ਵੇਲੇ ਇਹ ਦਿੱਸਿਆ ਕਿ ਹੁਣੇ ਕਾਲੀ ਨੱਥ ਕੇ ਆਏ ਆਪਣੇ ਤੇਜ ਪ੍ਰਤਾਪ ਵਿਚ ਦਰਬਾਰ ਲਾ ਬੈਠੇ ਹਨ ਤੇ ਸਭ ਰਾਜੇ ਸ਼ਰਨ ਆ ਗਏ ਹਨ ।

ਰਾਣੀ ਗੁਲੇਰਨ—ਦਰਸ਼ਨ ਕਰਕੇ ਚਿੱਤ ਕੀਤਾ ਹਾਰ ਸ਼ਿੰਗਾਰ ਲਾਹਵਾਂ, ਕਪੜੇ ਫੂਕਾਂ ਤੇ ਅੰਗ ਭਭੂਤ

ਰਮਾਵਾਂ ਭਗਵੇ ਪਹਿਨਾ, ਲਿਟਾਂ ਛੋੜ ਦਿਆਂ, ਕਿੰਗ ਲੈ ਲਵਾਂ ਤੇ ਦਰ ਦਰ ਫਿਰਾਂ ਤੇ ਕੂਕਾਂ--

"ਆਪ ਆਏ ਜਗ ਤਾਰਨ ਕਾਰਨ
ਕਿਉਂ ਸੁਤੈਂ ਸੰਸਾਰ । ਨੈਣਾਂ ਦੇ ਦਰ
ਸੂਰ ਖੜੋਤਾ ਮਿਲ ਵੇ ਨੈਣ ਉਘਾੜ ।"

ਰਾਣੀ ਡਢਵਾਲਣ--ਫੇਰ ਭੇੜੀਏ ! ਉਡੀਕਦੀ ਕੀ ਏਂ ? ਮਾਰ ਛਾਲ, ਅਸੀਂ ਬੀ ਤੇਰੀ ਚਰਨ ਧੂੜ ਮੱਥੇ ਲਾ ਕੇ ਟੁਰੀਏ। ਪੀਪੇ ਦੀ ਸੌ ਰਾਣੀਆਂ ਵਿਚੋਂ ਸੀਤਾ ਤਰੀ, ਸਾਡੇ ਬਾਈ ਧਾਰੀਂ ਵਿਚੋਂ ਗੁਲੇਰਨ ਤਰੀ। ਨਿੱਤਰ ਭੇੜੀਏ ! ਸ਼ੁਭ ਵਾਸ਼ਨਾਂ ਵਿਚ 'ਨਹਿ ਬਿਲੰਬ ਧਰਮੰ' ਚਾਹੀਏ।

ਰਾਣੀ ਗੁਲੇਰਨ (ਠੰਢਾ ਸਾਹ ਭਰਕੇ)--ਪਤੀ ਆਗ੍ਯਾ ?

ਰਾਣੀ ਡਢਵਾਲਣ--ਖਾਂਦਾ ਏ ਖਸਮਾਂ ਨੂੰ।

ਰਾਣੀ ਚੰਬਿਆਲਨ--ਤੇਰੀ ਜੀਭ ਕੁਛ ਭੇਡ ਦੀ ਵਧ ਗਈ ਉੱਨ ਵਾਂਙੂ ਕਤਰਨੀ ਦਾ ਮੁਥਾਜ ਹੈ। ਮਨ ਵਧਿਆ ਚੰਗਾ ਨਹੀਂ, ਜੀਭ ਵਗ ਟੁਰੀ ਚੰਗੀ ਨਹੀਂ। ਉਹ ਕਥਾ ਨਹੀਓਂ ਸੁਣੀ ?

ਰਾਣੀ ਸ੍ਰੀ ਨਗਰਨ--ਹਾਰ ਵਾਲੀ ?

ਰਾਣੀ ਡਢਵਾਲਣ--ਸੁਣਾ ਦੇਹ ਜੋ ਮੇਰੇ ਮਨ ਚੰਦ੍ਰੇ ਨੂੰ ਬੀ ਕੋਈ ਲੱਗੇ। ਇਹ ਤਾਂ ਆਖਦਾ ਹੈ ਜਦ ਤਕ ਗੁਡੀ ਚੜ੍ਹੀ ਹੈ, ਦੇਹ ਡੋਰ,ਉੱਡ ਖੁਤਲੇ ਘਰੀਂ। ਸੁਣਾ ਨਾ ਫੇਰ ਕਥਾ !

ਰਾਣੀ ਚੰਬਿਆਲਨ--ਇਕ ਰਾਜੇ ਨੇ ਆਪਣੀ ਪਰਮੇਸ਼ੁਰ ਭਗਤ ਤ੍ਰੀਮਤ ਉੱਤੇ ਇਕ ਹੋਰ ਵਿਆਹ ਕਰ ਲਿਆ ਤੇ ਨਵੀਂ ਵਹੁਟੀ ਦੇ ਘਰ ਡੇਰਾ ਪਾ ਲਿਆ। ੧੨ ਵਰ੍ਹੇ ਪਹਿਲੀ ਦੇ ਮਹਿਲ ਹੀ ਨਾ ਗਿਆ। ਇਕ ਦਿਨ ਇਸ ਨਵੀਂ ਨੇ ਕਿਹਾ, ਮਹਾਰਾਜ ! ਤੁਸੀਂ ਇਕ ਰਾਤ ਮੇਰੀ ਸੌਂਕਣ ਦੇ ਘਰ ਹੋ ਆਓ, ੧੨ ਵਰ੍ਹੇ ਉਸ ਨੂੰ ਨਹੀਂ ਮਿਲੇ ਹੋ ਅੰਤ ਉਸ ਦਾ ਦਿਲ ਮੇਰੇ ਹੀ ਵਰਗਾ ਹੈ ਨਾ। ਰਾਜਾ ਮੰਨੀ-ਨਾ, ਪਰ ਉਸ ਦੇ ਬਹੁਤ ਜ਼ੋਰ ਦੇਣ ਤੇ ਮੰਨ ਕੇ ਚਲਾ ਗਿਆ। ਜਦ ਰੋਟੀ ਖਾ ਕੇ ਰਾਤ ਪੁਰਾਣੀ ਰਾਣੀ ਦੇ- ਜੋ ਪਰਮੇਸ਼ੁਰ ਦੀ ਭਗਤ ਸੀ--ਪਾਸ ਬੈਠਾ ਤਦ ਉਹ ਪੱਖਾ ਕਰਨ ਲੱਗੀ, ਤਾਂ ਆਪ ਨੇ ਪੁਛਿਆ ਕਿ ਕਿਉਂ ਤੇਰੀ ਸੌਂਕਣ ਨੇ ਅੱਜ ਮੈਨੂੰ ਤੇਰੇ ਪਾਸ ਘੱਲਿਆ ਹੈ ?

ਰਾਣੀ ਬੋਲੀ--ਤੁਸਾਂ ਦੀ ਕ੍ਰਿਪਾ ਹੈ।

ਰਾਜ਼ਾ ਨੇ ਕਿਹਾ--ਤੂੰ ਬਾਰਾਂ ਵਰ੍ਹੇ ਕਿਸ ਤਰ੍ਹਾਂ ਬਿਤਾਏ ?

ਰਾਣੀ ਉੱਤਰ ਦਿੱਤਾ-ਪਰਮੇਸ਼ੁਰ ਦੇ ਸਿਮਰਨ ਵਿਚ।

ਰਾਜਾ--ਤੇ ਮੈਨੂੰ ਯਾਦ ਕਦੇ ਨਹੀਂ ਕੀਤਾ, ਕਦੇ ਕਿਸੇ ਸੇਵਾ ਦਾ ਖਿਆਲ ਨਾ ਆਇਆ ?

ਰਾਣੀ--ਮਹਾਰਾਜ ! ਆਪ ਦੀ ਯਾਦ ਕੀ ਆਖਾਂ (ਨੈਣ ਭਰ ਆਏ)।

ਰਾਜਾ--ਮੇਰੀ ਸੇਵਾ।

ਰਾਣੀ--ਜੀ ਹੋਰ ਤਾਂ ਕੁਛ ਸਰਿਆ ਨਹੀਂ, ਪਰ ਦੋ ਵੇਲੇ ਸੌਂਕਣ ਦੇ ਘਰ ਗੋਲੀਆਂ ਦਾ ਭੇਖ ਕਰਕੇ ਜਾਂਦੀ ਹੁੰਦੀ ਸਾਂ ਤੇ ਨੌਕਰਾਂ ਨੂੰ ਇਨਾਮ ਦੇਕੇ ਖੁਸ਼ ਕਰਕੇ ਇਹ ਕਰਦੀ ਸਾਂ ਕਿ ਓਹ ਆਪ ਦਾ ਜੂਠਾ ਥਾਲ ਲਿਆ ਦਿੰਦੇ ਸਨ ਤੇ ਮੈਂ ਪ੍ਰੀਤ ਨਾਲ ਮਾਂਜ ਆਉਂਦੀ ਸਾਂ। ਇਸ ਤੋਂ ਵਧੀਕ ਕੋਈ ਸੇਵਾ ਕਿਸ ਤਰ੍ਹਾਂ ਕਰਦੀ ? ਇਹ ਸੁਣਕੇ ਰਾਜੇ ਦਾ ਦਿਲ ਭਰ ਆਇਆ ਤੇ ਉਸ ਦੇ ਸ਼ੁਭ ਗੁਣਾਂ ਦਾ ਜਾਣੂੰ ਹੋ ਕੇ ਕਹਿਣ ਲੱਗਾ: "ਤੂੰ ਸੌਂਕਣ ਨੂੰ ਬੀ ਮਿਲੀ ?"

ਰਾਣੀ--ਜੀ ਕਈ ਵੇਰ ਮਿਲੀ ਤੇ ਇਹ ਬੇਨਤੀ ਕੀਤੀ ਕਿ ਇਕ ਵਾਰ ਰਾਜਾ ਮੈਨੂੰ ਮੇਲ।

ਰਾਜਾ--ਕਿਉਂ ?

ਰਾਣੀ--ਮੈਂ ਆਪ ਤੋਂ ਖਿਮਾਂ ਲੈਣੀ ਸੀ। ਇਹ ਕਹਿਣਾ ਸੀ ਕਿ: 'ਪਾਤਸ਼ਾਹ ! ਆਪ ਨੇ ਜੋ ਹੋਰ ਵਿਆਹ ਕੀਤਾ, ਮੇਰੇ ਵਿਚ ਕੋਈ ਔਗੁਣ ਸੀ, ਪਰ ਮੈਨੂੰ ਉਸ ਔਗੁਣ ਦੀ ਸਾਰ ਨਹੀਂ, ਇਸ ਕਰਕੇ ਮੇਰਾ ਉਹ ਔਗੁਣ ਮਾਫ ਕਰ ਦਿਓ ਜੋ ਮੈਂ ਹਲਕੇ ਚਿਤ ਸੰਸਾਰ ਤੋਂ ਮਰਾਂ, ਬੱਸ ਇਸ ਖਿਮਾਂ ਲਈ ਤਰਲੇ ਲੈਂਦੀ ਰਹੀ।

ਰਾਜਾ (ਹੋਰ ਨਰਮ ਹੋਕੇ ਪੁੱਛਣ ਲੱਗਾ) -ਕੀ ਸੌਂਕਣ ਨੇ ਮਿਹਰ ਕਰਕੇ ਮੈਨੂੰ ਤੇਰੇ ਘਰ ਘੱਲਿਆ ਹੈ ?

ਰਾਣੀ -ਜੀ ਹਾਂ।

ਰਾਜਾ--ਤੈਥੋਂ ਕੋਈ ਸੇਵਾ ਨਹੀਂ ਲਈ ? ਕੋਈ ਵੱਢੀ ਨਹੀਂ ਮੰਗੀ ?

ਰਾਣੀ--ਸੇਵਾ ? ਮੈਂ ਨਿਕਾਰੀ ਤੋਂ ਉਸ ਨੇ ਕੀਹ ਸੇਵਾ ਲੈਣੀ ਸੀ ?

ਰਾਜਾ--ਤੂੰ ਅੱਜ ਤਕ ਉਸ ਨੂੰ ਕੋਈ ਥਾਂ, ਮਕਾਨ ਮਾਲ, ਪਦਾਰਥ ਨਹੀਂ ਦਿੱਤਾ ?

ਰਾਣੀ—ਇਨ੍ਹਾਂ ਨਿਕਾਰੀਆਂ ਗਲਾ ਦਾ ਕੀ ਖਿਆਲ ਹੋਇਆ। ਮੈਂ ਗਰੀਬ ਦੀ ਕੀ ਪਾਇਆਂ ?

ਰਾਜਾ—ਨਹੀਂ, ਮੈਨੂੰ ਠੀਕ ਠੀਕ ਦੱਸ ਦਿਓ ?

ਰਾਣੀ—ਜੇ ਕੋਈ ਅਜੇਹੀ ਵਡੀ ਗੱਲ ਹੋਵੇ ਤਾਂ ਦੱਸਾਂ, ਤੁੱਛ ਗੱਲ ਦਾ ਕੀ ਦੱਸਾਂ ?

ਰਾਜਾ—ਤੁੱਛ ਬੀ ਦੱਸ ਦੇਹ, ਮੇਰੀ ਖੁਸ਼ੀ ਤੇ ਹੁਕਮ ਏਹੋ ਹੈ।

ਰਾਣੀ—ਉਹ ਜੋ ਨੌਲੱਖਾ ਹਾਰ ਨਿਕਾਰਾ ਪੇਕਿਓਂ ਦਾਜ ਵਿਚ ਪਿਆ ਸੀ, ਉਹ ਸੌਂਕਣ ਨੇ ਮੰਗਿਆ ਸੀ ਕਿ ਜੇ ਇਹ ਦੇ ਦੇਵੇਂ ਤਾਂ ਇਕ ਰਾਤ ਰਾਜਾ ਜੀ ਨੂੰ ਤੇਰੇ ਘਰ ਘੱਲ ਦਿਆਂਗੀ, ਸੋ ਮਹਾਰਾਜ! ਉਸ ਨੇ ਮਿਹਰ ਕਰ ਦਿੱਤੀ ਹੈ। ਹੁਣ ਆਪ ਮੇਰਾ ਅਵਗੁਣ ਦੱਸ ਦਿਓ ਤੇ ਬਖਸ਼ ਦਿਓ ?

ਰਾਜਾ ਹੁਣ ਲਾਲੋ ਲਾਲ ਹੋ ਗਿਆ ਤੇ ਕਹਿਣ ਲੱਗਾ: "ਅੱਛਾ ਉਸ ਨੇ ਹਮਾਰੀ ਕੀਮਤ ਨੌਂ ਲਾਖ ਡਾਲੀ ਹੈ? ਨੌਂ ਲੱਖ? ਹਮ ਸੁਸਰ ਸਿਰਫ ਨੌਂ ਲਾਖ ਕੇ ਹੈਂ ?" ਬੱਸ, ਇਸੇ ਗੁੱਸੇ ਵਿਚ ਕਿ ਮੈਂ ਉਸ ਤੋਂ ਆਪਾ ਤੇ ਰਾਜ ਭਾਗ ਵਾਰਿਆ ਉਸ ਨੇ ਮੇਰਾ ਮੁੱਲ ਨੌਂ ਲੱਖ ਹੀ ਪਾਇਆ ਹੈ, ਉਸ ਤੋਂ ਉਪ੍ਰਾਮ ਹੋ ਗਿਆ ਤੇ ਉਹ 'ਵਧੇ ਮਨ ਵਾਲੀ' ਰਾਣੀ ਸਦਾ ਲਈ ਛੁੱਟੜ ਹੋ ਗਈ। ਹੁਣ ਉਹ ਛੁੱਟੜਰਾਣੀ ਨੌਲੱਖ ਹਾਰ ਨੂੰ ਕਿੱਲੀ ਤੇ ਲਟਕਦਾ ਦੇਖ ਕੇ ਸਾਰੀ ਉਮਰ ਹਾਵੇ ਭਰਦੀ ਰਹੀ*।

ਸੋ ਡਦਵਾਲਣੇ! ਮਨ ਵਧੇ ਤੋਂ ਡਰਿਆ ਕਰ। ਫਕੀਰ ਰੱਬੀ ਖੁਸ਼ੀ ਵੇਲੇ ਮਨ ਨੂੰ ਵਧਣੋਂ ਰੋਕਦੇ ਹਨ, ਦੁਨੀਆਂਦਾਰ ਜਗਤ ਖੁਸ਼ੀ ਵੇਲੇ ਖੁਸ਼ੀ ਨੂੰ ਜਰਦੇ ਹਨ, ਤੂੰ ਬੋਕਦੀ ਹੈਂ, ਵੇਖੀਂ ਕਿਤੇ ਕੁਪਾਹ ਹਾਸਾ ਨਾ ਹੱਸੀਂ ਜੋ ਪਈ ਝੰਬੀਵੇਂ ਤੇ ਛਟਵੇਂ ?

ਰਾਣੀ ਡਦਵਾਲਣ—ਵਾਹ ਪੰਡਿਤਾ ਜੀ ਦੀ ਮਾਤਾ! ਆਖੀ ਤਾਂ ਕਲੇਜਾ ਸਹਿਮ ਨਾਲ ਠੰਢਾ ਯਖ਼ ਕਰ ਦੇਣ ਵਾਲੀ ਹਈ, ਪਰ ਜ੍ਵਾਲਾ ਮੁਖੀ ਦੀਆਂ ਲਾਟਾਂ ਨੂੰ ਕੌਣ ਬੁਝਾਵੇ। ਇਹ ਤਾਂ ਖਬਰੇ ਜੇ ਖਸਮ ਨੇ ਤ੍ਰਾਹ ਵੀ ਦਿੱਤਾ ਤੇ ਦੁੱਖਾਂ ਦੀਆਂ ਬਰਫਾਂ ਲਹਿ ਵੀ ਪਈਆਂ ਤਾਂ ਬੀ ਲਟ ਲਟ ਕਰਦੀਆਂ ਹੀ ਰਹਿਣਗੀਆਂ। ਭਗਵਾਨ ਮੇਰੇ ਉਚੇ ਬੋਲਾਂ ਨੂੰ ਨੀਵਾਂ ਨਾ ਕਰੇ ਆਪ ਜੁ ਉੱਚਾ ਹੈ, ਉੱਚਾ ਰੱਖਣਾ ਉਸ ਦਾ ਬਿਰਦ ਹੈ। ਹੈ ਨਾਂ?(ਤਾੜੀ ਮਾਰਕੇ ਹੱਸ ਪਈ);ਪਰ ਹੁਣ ਦੀ ਘੜੀ ਕੌਣ ਦਿਲਗੀਰੀ ਕਰੇ ?

ਸਨਿੱਕੋ (ਹੌਲੇ ਜਿਹੇ)—ਕਾਸ਼! 'ਹੁਣ' ਸੰਭਾਲਣ ਦੀ ਜਾਚ ਅੰਤਰ-ਮੁਖ-ਸੁਖ ਦੀ ਆ ਜਾਵੇ, ਤਾਂ ਤੇਰਾ ਪਾਰ ਉਤਾਰਾ ਹੋ ਜਾਵੇ।

ਰਾਣੀ ਡਦਵਾਲਣ (ਸੁਣ ਕੇ)—ਇਹ ਪਾਰ ਉਤਾਰਨ ਵਾਲੀ ਕੌਣ ਕੁਸਕੀ ਹੈ ? (ਤੱਕਕੇ)ਅੱਛਾ! ਇਹੋ ਭਾਵੇਂ ਪੰਡਤਾਣੀ ਦੀ ਸਖੀ ਤੇ ਅੰਤ੍ਰਿਗ ਸਹੇਲੀ ਹੈ। ਕਿਉਂ ਨਾ ਹੋਵੇ, ਕੀ ਆਖਿਆ ਈ ਅੰਤਰ ਮੁਖ ਹੋ ਕੇ 'ਹੁਣ ਵਿੱਚ' ਸੁਖੀ ਜੀਵਾਂ ? ਓ ਭੋਲੀਏ! ਅੰਤਰ ਮੁਖ ਅਗਲੇ ਜਨਮ, ਇਹ ਜਨਮ ਸਫਲ ਹੋ ਗਿਆ ਈ। 'ਦਰਸ਼ਨ ਹੋ ਗਏ' ਬੱਸ ਇਹ ਨਸ਼ਾ ਇਸ ਜਨਮ ਲਈ ਬਤੇਰਾ ਹੈ। ਸੇਵਾ, ਭਗਤੀ, ਪਿਆਰ, ਕਲਗੀਆਂ ਵਾਲੇ ਦਾ ਅਗਲੇ ਜਨਮ ਕਮਾਵਾਂਗੇ। ਇਸ ਜਨਮ ਤਾਂ ਇਹ ਨਸ਼ਾ ਹੀ ਨਹੀਂ ਉਤਰਨਾ ਕਿ ਮੇਰੇ ਜੇਹਾ ਕੌਣ ਹੈ ਜਿਸ ਨੂੰ ਸਾਖਯਾਤ ਬ੍ਰਹਮ ਦੇ ਦਰਸ਼ਨ ਹੋ ਗਏ? ਜਿਸ ਲਈ ਜੋਗੀ ਧਿਆਨ ਧਰਦੇ ਤੇ ਤਪੀ ਤਪ ਸਾਧਦੇ ਹਨ, ਉਹ ਨੈਣੀਂ ਵੇਖ ਲਿਆ, ਕਿਸ ਨੇ ? ਮੇਰੇ ਵਰਗੀ ਬੜ-ਬੋਲਣ, ਬੇਅਕਲ, ਗੁਸਤਾਖ਼ ਨੇ, ਪਤੀ ਅਵੱਗਯਾ ਕਰਨ ਵਾਲੀ ਨੇ, ਹਾਂ ਦਰਸ਼ਨ ਪਾ ਲਿਆ।ਪਾਪੀਆਂ ਨੂੰ ਵੀ ਦਰਸ਼ਨ ਦੇਂਦਾ ਹੈ। ਮੇਰੇ ਵਰਗੀ ਨੂੰ ਭੀ ਦਿੱਸ ਪਿਆ ਏ। ਏਹ ਨਸ਼ਾ ਕਲ ਦਾ ਚੜ੍ਹਿਆ 'ਕਿ ਮੈਂ ਦਰਸ਼ਨ ਪਾਇਆ ਹੈ' ਇਸ ਜਨਮ ਨਹੀਂ ਲਹਿਣ ਲੱਗਾ ਸਨਿੱਕੋ ? ਅਗਲੇ ਜਨਮ, ਹਾਂ, ਅਗਲੇ ਜਨਮ ਤਪ ਕਰਾਂਗੇ, ਘਾਲਾਂ ਘਾਲਾਂਗੇ। ਏਸ ਜਨਮ ਖੁਸ਼ੀਆਂ; ਰੱਬ ਨੇ ਧਨ ਦਿੱਤਾ, ਧਾਮ ਦਿੱਤਾ, ਪਤੀ ਦਿੱਤਾ ਤੇ ਪਤੀ ਮੇਰੇ ਵੱਸ ਪਤੀ ਦਿੱਤਾ, ਫੇਰ ਗੁਮਾਨ ਭਰੀ, ਅਭਿਮਾਨ ਭਰੀ, ਮਾਨਮਤੀ ਦੀ ਗਿੱਚੀ ਦੇ ਮਣਕੇ (ਤਾਲੀ ਮਾਰਕੇ ਹੱਸ ਪਈ) ਨਹੀਂ ਤੋੜੇ ਸੂ। ਆਪਣਾ ਦਰਸ਼ਨ ਦਿਤਾ ਸੂ, ਮੈਨੂੰ ਬਰੀਕ ਪੀਹਕੇ ਆਪਣੀ ਬਰੀਕੀ ਨਹੀਂ ਸੂ ਦਿਖਾਈ, ਮੇਰੇ ਮੋਟੇ ਹਰਨਾਂ ਵਰਗੇ ਤੇ ਕੰਵਲਾਂ ਵਰਗੇ ਨੈਣ-ਕਟੋਰਿਆਂ

*ਬਹੁਤ ਸਮੇਂ ਦੇ ਮਗਰੋਂ ਚੂਹੜ ਨਾਮੇ ਫਕੀਰ ਨੇ ਇਹ ਕਥਾ ਸੁਣਕ ੧੮੫ ੭੮ ਰਚਿਆ:—

ਸਾਲਾ ਹਾਰ ਟੁੱਟੇ ਅਧ ਵਿਚੋਂ ਤੇਰੇ ਬੀਵਣ ਲਾਲ ਅਜਾਈਂ।
ਜੇ ਜਾਣਾ ਹਾਰੀ ਨੂੰ ਹਾਰ ਹਰੇਂਦਾ ਤਾ ਹਾਰੇ ਹਥ ਨ ਲਾਈਂ।
ਇਕ ਕੁਹਾਰਿਆਂ ਸਭ ਦੀ ਸ਼ੁਹਰਤ ਮੈਂ ਕਿਸਥੇ ਆਖ ਸੁਣਾਈਂ ?
ਚੂਹੜ ਮਨ ਵਧੇ ਦੀਆਂ ਮਾਰਾਂ, ਮੈਂ ਮੁੱਠੀਆ ਬੇ ਪਰਵਾਹੀਂ।

ਨੂੰ ਦਰਸ਼ਨ—ਹਾਂ ਦਿੱਸਦੇ ਚਮਕਦੇਸੂਰਜ ਦਰਸ਼ਨਾਂ, ਜ਼ਾਹਰ ਪਰਤੱਖ ਦਰਸ਼ਨਾਂ—ਦੀ ਦਾਤ ਨਾਲ ਭਰ ਦਿਤਾ ਸੂ। ਕਿਉਂ ਸਨਿੱਕੋ ! ਏਸ ਮਿਹਰ ਦਾ ਸ਼ੁਕਰ ਇਕ ਜਨਮ ਵਿਚ ਪੂਰਾ ਹੋ ਸਕਦਾ ਹੈ ? ਦੱਸਅੰਤਰ ਮੁਖੇ ! ਅੱਖਾਂ ਕਿਉਂ ਨੂਟ ਬੈਠੀ ਏਂ ? ਮੀਟੇ ਛੱਪਰਾਂ ਵਿਚੋਂ ਮੋਤੀ ਨਾ ਕੇਰ, ਮੈਂ ਜੌਹਰੀ ਨਹੀਂ, ਮੈਨੂੰ ਮੇਰੇ ਕੰਨਾਂ ਦੇ ਸੁਣਨ ਗੋਚਰੇ ਅੱਖਰਾਂ ਵਿਚ ਕਹੁ ਖਾਂ, ਕੀ ਇਕ ਜਨਮ ਵਿਚ ਏਸ ਮਿਹਰ ਦਾ ਸ਼ੁਕਰ, ਇਕ ਪਾਪੀ, ਜਿਸ ਦੇ ਲੂੰ ਭੀ ਜੀਭਾਂ ਹੋ ਜਾਣ ਤੇ ਕਰਦਾ ਬੀ ਸ਼ੁਕਰ ਦਿਨੇ ਰਾਤ ਰਹੇ, ਕਦੇ ਸ਼ੁਕਰ ਪੂਰਾ ਕਰ ਸਕਦਾ ਹੈ ? ਹੋਵੇ ਆਪ ਪਵਿੱਤ੍ਰਤਾ ਦਾ ਬਲਦਾ ਭਾਂਬੜ ਤੇ ਦਰਸ਼ਨ ਦੇਵੇ ਮੇਰੇ ਵਰਗੇ ਅਭਿਮਾਨੀਆਂ ਨੂੰ। ਸਨਿੱਕੋ ! ਇਸ ਮਿਹਰ ਦਾ ਸ਼ੁਕਰ,ਇਸ ਮਿਹਰ ਦਾ ਨਸ਼ਾ ਨੀ ਆਹੋ ਨੀ ਗਿਆਨਣੇ ! ਇਸ ਮਿਹਰ ਦਾ ਅਘੁਮਾਨ ਨੀ, ਅਘੁਮਾਨ, ਨਾ ਨੀ ਮੈਂ ਭੁੱਲੀ, ਅਭਮਾਨ ਨੀ ਅਭਮਾਨ, ਕਾਫੀ ਹੈ, ਬੱਸ ਹੈ। ਅਗਲੇ ਜਨਮ ਤੇਰੀਆਂ ਮੇਰੀਆਂ ਗੱਲਾਂ, ਫੇਰ ਕਰਾਂਗੇ ਤੇਰੇ ਨਾਲ ਰਲਕੇ, 'ਅੰਤਰ ਮੁਖ ਧਿਆਨ' ਤੇ 'ਹੁਣ' ਨੂੰ ਸੰਭਾਲਾਂਗੇ ਕਿਸੇ ਹੋਰ ਸੁਖ ਵਿਚ, ਜਿਸ ਵਿਚ ਮੈਂ ਮਹੀਨ ਹੋ ਗਈ ਹੋਵਾਂਗੀ, ਹਾਲੇ ਤਾਂ ਮੈਂ ਮੋਗਲ ਹਾਂ, ਮੋਟੀ ਮੋਟੀ, ਫੁੱਲੀ ਫੁੱਲੀ, ਠੁਲੀ ਠੁਲੀ। ਮੇਰੇ ਲਈ ਸ਼ੁਕਰ ਸ਼ੁਕਰ ਬਸ ਹੈ ਕਿ ਮੈਨੂੰ ਦਿਤੇ ਸੂ ਆਪਣੇ ਦਰਸ਼ਨ।

ਪਦਮਾ (ਗਲ ਟੁੱਕਕੇ)—ਖਿਮਾਂ ਕਰਨੀ, ਤੁਹਾਡੇ ਕਟਾਖਯ ਗੁਹਯ ਹਨ।

ਰਾਣੀ ਡਢਵਾਲਣ—ਮੂੰਹ ਫੱਟੇ ਅਭਿਮਾਨੀ ਹਾਂ ਤੇ ਜਾਣਦੇ ਹਾਂ ਕਿ ਜਗਤ ਮਰਿਯਾਦਾ ਇਹ ਨਹੀਂ, ਪਰ ਪੇਸ਼ ਨਹੀਂ ਜਾਂਦੀ ਆਪਣੇ ਇਸ ਅਭਿਮਾਨ ਨਾਲ, ਉਤੋਂ ਅੱਜ ਹੋਰ ਨਸ਼ਾ ਚੜ੍ਹ ਗਿਆ ਹੈ। ਇਕ ਸੀ ਕਮਲੀ ਉਤੋਂ ਪੀ ਲਈ ਭੰਗ।

ਰਾਣੀ ਸ੍ਰੀ ਨਗਰਨ—ਮੇਰੀ ਵੀ ਸੁਣੋਂ ! ਮੇਰਾ ਜੀ ਇਹ ਕੀਤਾ ਹੈ ਤੇ ਮੈ ਰਾਜੇ ਨੂੰ ਕਿਹਾ ਹੈ ਕਿ ਦੇਸ਼ ਭਾਰ ਹੇਠ ਹੈ, ਰਾਜ ਉਪੱਦ੍ਰਵ ਹੋ ਰਿਹਾ ਹੈ, ਇਹ 'ਧਰਾ-ਭਾਰ ਹਰਨ ਆਏ' ਪ੍ਰਤੱਖ ਦਿੱਸਦੇ ਹਨ। ਤੁਸੀਂ ਹੁਣ ਸੁਲ੍ਹਾ ਕਰਨ ਆਏ ਹੋ, ਸੁਲ੍ਹਾ ਹੀ ਨਾ ਕਰੋ ਸ਼ਰਨ ਲੈਕੇ ਇਕ ਭਾਰੀ ਦਲ ਸਿੱਖਾਂ ਤੇ ਰਾਜਪੂਤਾਂ ਦਾ ਕੱਠਾ ਕਰਕੇ ਭਾਰਤ ਦਾ ਭਾਰ ਹਰ ਦਿਓ। ਸੋ ਭੈਣੋ ! ਮੈਨੂੰ ਤਾਂ 'ਧਰਾ-ਭਾਰ-ਹਰਨ' ਦਿੱਸਦੇਹਨ।

ਰਾਣੀ ਬਿਲਾਸਣ—ਮੈਨੂੰ ਕੁਛ ਨਹੀਂ ਦਿੱਸਿਆ ਇਕ ਚਾਨਣਾ ਸੀ ਤੇ ਚਾਨਣੇ ਵਿਚ ਹੋਰ ਚਾਨਣਾ ਸੀ ਤੇ ਚਾਨਣ ਦੇ ਫੁੱਲ ਚਾਨਣੇ ਅਕਾਸ਼ ਤੋਂ ਵਹਿ ਰਹੇ ਸਨ ਤੇ ਕੋਈ ਕਹਿ ਰਿਹਾ ਸੀ, ਖਾਕੀ ਜਾਮੇ ਤੇ ਨਹੀਂ ਭੁੱਲਣਾ। ਮੇਰੇ ਖਿਆਲ ਵਿਚ ਸਾਖਯਾਤ ਗੁਰੂ ਹਨ ਤੇ ਗੁਰੂਆਂ ਦੇ ਗੁਰੂ ਹਨ, ਸ਼ਬਦ ਦੇ ਦਾਤੇ ਹਨ। ਮੈਂ ਅੱਗੇ ਮੰਤ੍ਰ ਲੀਤਾ ਹੋਇਆ ਹੈ: 'ਅਹੋ ਆਤਮਾ ਬ੍ਰਹਮ' ਤੇ ਨਿੱਤ ਜਪਦੀ ਹਾਂ, ਪਰ ਹਜ਼ੂਰ ਵਿਚ ਜਾ ਕੇ ਇਹ ਭੁੱਲ ਗਿਆ ਤੇ ਜੀਭ ਤੇ ਚੜ੍ਹ ਗਿਆ 'ਵਾਹਿਗੁਰੂ'। ਇਸ ਤੋਂ ਮੈਂ ਜਾਤਾ ਕਿ ਜੁਗ ਜੁਗ ਦਾ ਗੁਰੂ, ਗੁਰੂਆਂ ਦਾ ਗੁਰੂ ਇਹੋ ਹੈ।

ਰਾਣੀ ਡਢਵਾਲਣ—ਸਭੇ ਝਿਲ ਮਿਲ ਝਿਲ ਮਿਲ, ਜੋ ਸਾਡੀ ਰਾਇ ਸੋ ਠੀਕ।

ਪਦਮਾ—ਮੇਰੀ ਮਾਵਾਂ ਤੋਂ ਵੱਡੀਆਂ ਅਗੇ ਇਕ ਬੇਨਤੀ ਹੈ, ਉਹ ਇਹ ਹੈ ਕਿ ਕੀ ਤੁਸਾਂ ਕੋਈ ਪ੍ਰੀਖਿਆ ਭੀ ਕੀਤੀ ਹੈ ?

ਸਾਰੀਆਂ—ਨਹੀਂ ਜੀ !

ਰਾਣੀ ਡਢਵਾਲਣ--ਸੁਣ ਨੀ ਪੜ੍ਹੀਏ ਗੁੜ੍ਹੀਏ ! ਟਕੇ ਸੇਰੀ ਗੱਲ। ਦੋ ਤਰ੍ਹਾਂ ਦੇ ਹੁੰਦੇ ਨੀ ਪਰਵਾਨੇ, ਪਰਵਾਨੇ ਜਾਣਨੀਂ ਹੈਂ ਨਾ ? ਭੰਬਟ ! ਇਕ ਤਾਂ ਲਾਟ ਵੇਖਦਿਆਂ ਲਾਟ ਨੂੰ ਜੱਫੀ ਪਾਕੇ ਲਾਟ ਵਿਚ ਸਮਾ ਜਾਂਦੇ ਹਨ, ਦੂਜੇ ਨੇੜੇ ਹੋ ਹੋ ਪਰਖਦੇ ਹਨ ਕਿ ਉਹੋ ਹੈ ਕਿ ਕੋਈ ਹੋਰ। ਉਹ ਪਰਖਦੇ ਪਰਖਦੇ ਖੰਭ ਸੜਵਾ ਡਿਗ ਪੈਂਦੇ ਹਨ, ਫੇਰ ਕੋਲ ਪੁਜਣ ਜੋਗੇ ਨਹੀਂ ਰਹਿੰਦੇ, ਤੇ ਪ੍ਰੀਖਿਆ ਹੋ ਗਈ ਕਰਕੇ ਸਿੱਕ ਵਧ ਜਾਂਦੀ ਹੈ, ਸੋ ਵਧਦੀ ਸਿੱਕ ਵਿਚ ਕਿ ਕਿਵੇਂ ਮਿਲੀਏ, ਤੜਫਦੇ ਹਨ। ਕਦੇ ਡਿੱਠੇ ਨੀ ਕਿ ਨਹੀਂ ਦੀਵੇ ਦੇ ਹੇਠਾਂ ਡਿਗੇ ਹੋਏ ਖੰਭ ਸੜੇ ਭੰਬਟ, ਤੜਫਦੇ ਤੇ ਸਹਿਕਦੇ ਤੇ ਲਾਟ ਤੋਂ ਦੂਰ ਹੀ ਦੂਰ ਸਿੱਕਦੇ ਤੇ ਸਿਸਕਦੇ।

ਪਦਮਾ—ਜੋ ਕੋਈ ਐਸੇ ਨਹੀਂ ਹੁੰਦੇ ਜੋ ਪਰਖਦੇ ਹਨ ਤੇ ਪਰਖਕੇ ਪਰਖਦੇ ਸਾਰ ਲਾਟ ਵਿਚ ਪਰਵੇਸ਼ ਕਰ ਜਾਂਦੇ ਹਨ ?

ਰਾਣੀ ਡਢਵਾਲਣ—ਹਾਂ ਨੀ ਕੁੜੀਏ ਆਹ ਨੀ, ਬੱਚੀਂ ਨੀ, ਐਹੋ ਜਿਹੇ ਬੀ ਹੁੰਦੇ ਨੀ ਨੀ ਤੂੰ ਤਾਂ ਕੁਛ ਸ਼ਿਆਣੀ ਹੈਂ ਨੀ ਧੀਏ ! ਲੈ ਹੁਣ ਪਰਖ, ਪਰ ਫੇਰ

ਕੁਛ ਸਾਨੂੰ ਬੀ ਦੱਸੇਂਗੀ ਕਿ ਉਥੇ ਹੀ ਰਹਿ ਜਾਏਂਗੀ। ਪਰ ਅਸਾਂ ਪਰਤਾਵੇ ਦੀ ਸੁਣਕੇ ਕੀਹ ਲੈਣਾ ਹੈ? ਸਾਨੂੰ ਤਾ ਚੜ੍ਹ ਗਿਆ ਹੈ ਨਸ਼ਾ। 'ਖੁਸ਼ੀਆਂ ਨਿੱਤ ਨਵੀਆਂ ਮੇਰੇ ਸਤਿਗੁਰ ਦੇ ਦਰਬਾਰ' ਸਿਖ ਗਾਉਂਦੇ ਸੁਣੀਂਦੇ ਸਨ, ਸੋ ਲੈ ਲਈਆਂ ਖੁਸ਼ੀਆਂ। ਸਾਖਯਾਤ ਹੈ ਸਾਖਯਾਤ।

ਪਦਮਾ—ਮੇਰੀ ਬੇਨਤੀ ਇਹ ਹੈ ਕਿ ਜੇ ਮੇਰੀ ਪਰਖ ਵੀ ਤੁਸਾਡੇ ਖਿਆਲਾਂ ਨਾਲ ਮਿਲ ਜਾਵੇ ਤਾਂ ਮੈਂ ਪਿਤਾ ਜੀ ਨੂੰ ਬਿਨੈ ਕਰਾਂਗੀ ਤੇ ਤੁਸੀ ਬੀ ਆਪਣੇ ਆਪਣੇ ਸਿਰਤਾਜਾਂ ਤੇ ਜ਼ੋਰ ਪਾਓ ਕਿ ਇਹ ਜੰਗ ਬੰਦ ਹੋਣ ਤੇ ਇਕ ਭਾਰੀ ਤਾਕਤ ਤੁਰਕ ਰਾਜ ਦੇ ਵਿਰੁੱਧ ਬਣ ਜਾਵੇ।

ਰਾਣੀ ਡਢਵਾਲਣ- ਆਖਣਾ ਕੀ ਏ? ਏਹ ਪਹਾੜੀਏ ਸਾਹਨੂੰ ਖਿਨ ਤੋਲਾ ਖਿਨ ਮਾਸਾ, ਤਵੇ ਦੀ ਛਿੱਟ, ਪਲ ਭਰ ਸੂੰ-ਸੂੰ, ਫੇਰ ਤੱਤੇ ਦਾ ਤੱਤਾ। ਕੱਲ੍ਹ ਦੇ ਸਾਰੇ ਲੱਟੂ ਹੋ ਗਏ ਹਨ, ਮੇਰਾ ਮੁਣਸ ਤਾ ਅੰਮ੍ਰਿਤ ਛਕਕੇ ਤਿਆਰ ਬਰਤਿਆਰ ਹੋਣ ਨੂੰ ਤਿਆਰ ਹੈ, ਪਰ ਕੱਲ ਕੀ ਵਰਤੂ? ਕੌਣ ਜਾਣੇ। ਗੱਲ ਤਾ ਕਾਕੀ! ਤੇਰੀ ਠੀਕ ਹੈ ਤੇ ਹੋ ਬੀ ਜਾਊ, ਪਰ ਜਦੋਂ ਤੁਰਕਾ ਮਾਰੀ ਭਬਕੀ, ਆਇਆ ਅੰਦਰਖਾਨੇ ਇਸ਼ਾਰਾ ਦਿੱਲੀਓਂ, ਤਦ ਸਭ ਨੇ ਡੱਡੂਆਂ ਦੀ ਪਸੇਰੀ ਬਣ ਜਾਣਾ ਹੈ। ਫਸਾਦ ਤਾਂ ਸਾਰੇ ਨੁਰੰਗੇ ਦੇ ਇਸ਼ਾਰਿਆਂ ਦੇ ਹਨ ਜੋ ਆਪੇ ਵਿਚ ਲੜਾ ਮਰਾ ਰਿਹਾ ਹੈ, ਉਂਜ ਕਰੋ ਜਤਨ।

ਪਦਮਾ—ਫੇਰ ਜੋ ਅਗੋਂ ਭਗਵਾਨ ਕਰੇ ਪਰ ਇਕ ਵੇਰੀ ਸ਼ੁਭ ਜਤਨ ਹੋ ਜਾਏ।

ਡਢਵਾਲਨ—ਪ੍ਰੀਖਿਆ ਸੰਭਾਲਕੇ ਕਰੀਂ, ਜੋ ਪਰਖ ਵਿਚ ਪੂਰਾ ਉਤਰੇ ਉਸ ਅਗੇ ਕੁਛ ਅਰਪਣਾ ਪੈਂਦਾ ਹੈ ਜੋ 'ਆਪਿਓਂ' ਘੱਟ ਨਹੀਂ ਹੁੰਦਾ। ਸੁਣਿਆ ਈ ਬੱਚੀਏ। ਪ੍ਰੀਖਿਆ ਕਰਨੀ ਆਪਾ ਹੋਮ ਕਰਨਾ ਹੁੰਦਾ ਹੈ।

ਸਾਰੀਆਂ—ਜ਼ਰੂਰ ਹੋ ਜਾਏ।

ਬਹੁਤ ਸਾਰੀਆਂ ਗਲਾਂ ਬਾਤਾਂ ਕਰਕੇ ਰਾਣੀਆਂ ਵਿਦਾ ਹੋ ਆਪੋ ਆਪਣੇ ਡੇਰੇ ਚਲੀਆਂ ਗਈਆਂ।

ਪ.

ਪਦਮਾ ਆਪਣੇ ਤੰਬੂ ਵਿਚ ਬੈਠੀ ਹੈ ਕਿ ਰਾਜਾ ਜੀ ਆ ਗਏ।

ਪਦਮਾ— ਪਿਤਾ ਜੀਉ! ਅੱਜ ਅਸਾਂ ਸਭ ਰਾਣੀਆਂ ਤੋਂ ਗੁਰੂ ਜੀ ਦੇ ਦਰਸ਼ਨਾਂ ਦੇ ਹਾਲ ਸੁਣੇ ਹਨ, ਸਭ ਉਨ੍ਹਾਂ ਨੂੰ ਅਵਤਾਰ ਮੰਨਦੀਆਂ ਹਨ।

ਰਾਜਾ—ਕੱਲ ਦੀ ਰਾਜਿਆਂ ਦੀ ਮੁਲਾਕਾਤ ਦਾ ਬੀ ਇਹੋ ਅਸਰ ਹੈ। ਸਾਰੇ ਉਥੇ ਗਏ ਸਨ, ਸਾਰੇ ਅਫਸੋਸ ਕਰਦੇ ਹਨ ਕਿ ਇਨ੍ਹਾਂ ਨਾਲ ਲੜੇ ਕਿਉਂ, ਇਹ ਤਾਂ ਨਿਰਚਾਹ ਪੂਰਨ ਤਿਆਗ ਵਿਚ ਖਿਰਤੀ ਰਖਦੇ ਹਨ ਤੇ ਕੇਵਲ ਸ੍ਰਿਸ਼ਟੀ ਦਾ ਭਾਰ ਹਰਨਾ ਲੋਚਦੇ ਹਨ। ਭੋਂ ਕਿ ਮਾਲ ਕਿਸ ਦੇ ਭੁੱਖੇ ਨਹੀਂ ਹਨ।

ਪਦਮਾ—ਫੇਰ ਪਿਤਾ ਜੀ! ਐਸੇ ਬੀਤ-ਰਾਗ ਮਹਾਂ ਪੁਰਸ਼ਾਂ ਨਾਲ ਜੰਗ ਬੰਦ ਹੋ ਜਾਏ।

ਰਾਜਾ—ਇਸ ਵੇਲੇ ਤਾਂ ਬੰਦ ਹੋਣ ਦੀ ਥਾਂ ਸਿੱਖ ਹੋਣ ਨੂੰ ਬੀ ਕਈ ਤਿਆਰ ਹਨ। ਐਸਾ ਸਤਿਗੁਰ ਦੇ ਦਰਸ਼ਨ ਤੇ ਵਾਕਾਂ ਨੇ ਮੋਹਿਆ ਹੈ।

ਪਦਮਾ—ਫੇਰ ਕੀ ਕਸਰ ਹੈ?

ਰਾਜਾ—ਪਰਮਾਂ ਕੁਛ ਨਹੀਂ ਕਰਨ ਦਿੰਦਾ, ਉਹ ਚਾਹੁੰਦਾ ਹੈ ਕਿ ਓਪਰੀ ਓਪਰੀ ਸੁਲ੍ਹਾ ਹੋ ਜਾਵੇ, ਮੈਂ ਵਿਚ ਚੌਧਰੀ ਬਣਿਆ ਰਹਾਂ। ਇਨਾਂ ਮੇਲ ਰਾਜਿਆਂ ਦਾ ਨਾਂ ਹੋਵੇ ਕਿ ਮੇਰੀ ਲੋੜ ਉੱਠ ਜਾਵੇ।

ਪਦਮਾ—ਫੇਰ ਰਾਜੇ ਆਪ ਸਮਝ ਲੈਣ, ਇਕ ਨੌਕਰ ਦੇ ਵੱਸ ਨਾ ਪੈਣ।

ਰਾਜਾ—ਉਹ ਬੜਾ ਨਟਖਟ ਹੈ, ਸੱਪ ਹੈ ਲਿਫਣਾ ਝਿਲਕਣਾ ਤੇ ਗੁੱਝੇ ਡੰਗ ਮਾਰਨਾ।

ਪਦਮਾ—ਪਰ ਜਦ ਮਾਲਕ ਸੁਚੇਤ ਰਹੇ ਤਾਂ ਫੇਰ?

ਰਾਜਾ—ਠੀਕ ਹੈ ਬੇਟਾ! ਹੁਣ ਆਸ ਤਾਂ ਹੈ ਕਿ ਸ਼ਾਂਤੀ ਰਹੇਗੀ, ਪਰ......।

ਪਦਮਾ—'ਪਰ' ਕਹਿ ਕੇ ਚੁੱਪ ਹੋ ਗਏ ਹੋ ਪਿਤਾ ਪਿਆਰੇ ਜੀਉ ਜੀ?

ਰਾਜਾ—ਕੋਈ ਸੁਣਦਾ ਨਾ ਹੋਵੇ!

ਪਦਮਾ (ਉੱਠ ਕੇ ਤੰਬੂ ਦੇ ਬਾਹਰ ਗਈ, ਕੋਈ ਨੇੜੇ ਨਹੀਂ ਸੀ, ਸਨਿੱਕੋ ਸੀ, ਸੋ ਦੂਰ ਖੜੀ ਸੀ ਤੇ ਹੋਰ ਗੋਲੀਆਂ ਉਸ ਤੋਂ ਬੀ ਪਰੇ ਸਨ, ਸੋ ਮੁੜ ਆਈ)—ਪਿਤਾ ਜੀਉ! ਲਾਗੇ ਨੇੜੇ ਕੋਈ ਨਹੀਂ।

ਰਾਜਾ (ਹੌਲੇ ਜਿਹੇ)—ਅਸੀਂ ਰਾਜੇ ਤਾਂ ਸ਼ਤਰੰਜ ਦੇ ਮੋਹਰੇ ਹਾਂ। ਜਿਸ ਵੇਲੇ ਉਤੋਂ ਕੰਨ-ਮਰੋੜੀ ਹੋ ਗਈ, ਅਸਾਂ ਇਸ਼ਾਰੇ ਦੀ ਚਾਲ ਟੁਰ ਪੈਣਾ। ਕੌਣ ਰਾਜ ਭਾਗ ਗੁਆਏ ਤੇ ਘਾਣ ਬੱਚਾ ਪਿੜਵਾਏ? ਇਸੇ ਕਰਕੇ ਮੈਂ ਸੋਚ ਵਿਚ ਹਾਂ ਕਿ ਅੰਮ੍ਰਿਤ ਰਾਜੇ ਨਾ ਛਕਣ, ਸਿੱਖ ਨਾ ਬਣਨ, ਕਿਉਂਕਿ ਸਿੱਖ ਬਣਕੇ ਜਦੋਂ ਦਿੱਲੀ ਦਾ ਇਸ਼ਾਰਾ ਆਇਆ ਤਾਂ ਅਸੀਂ ਜੇ ਨਾ ਮੰਨਿਆ ਤਾਂ ਰਾਜ ਗਏ ਤੇ ਜੇ ਮੰਨਿਆ ਤਾਂ ਭਾਗ ਗਿਆ, ਗੁਰੂ ਤੋਂ ਬੇਮੁਖ ਹੋਏ ਨੂੰ ਨਰਕੀਂ ਠੌਰ ਨਹੀਂ ਹੈ।

ਕਾਕੀ ! ਮੈਂ ਵਿਨ੍ਹਾਂ ਸੋਚਾਂ ਵਿਚ ਪੈ ਰਿਹਾ ਹਾਂ। ਹੋਰ ਗੁਰੂ ਜੀ ਸੱਚ ਮੁੱਚ ਮਹਾਂ ਪੁਰਖ ਹਨ, ਰਾਜਿਆਂ ਤੇ ਰਾਣੀਆਂ ਸਭ ਪਰ ਉਨ੍ਹਾਂ ਦਾ ਅਸਰ ਪਿਆ ਹੈ।ਇਕ ਪਰਮਾ ਅਜਮੇਰ ਚੰਦ ਨੂੰ ਅਜੇ ਬੀ ਭੁਤਲਾ ਰਿਹਾ ਹੈ।

ਪਦਮਾ—ਪਿਤਾ ਜੀ ! ਆਪ ਦੀ ਸੋਚ ਠੀਕ ਹੈ,ਜੇ ਕਦੇ ਉਹ ਈਸ਼੍ਵਰ ਵਲੋਂ ਹਨ, ਜੈਸੇ ਲੋਕ ਕਹਿੰਦੇ ਹਨ ਯਾ ਬੀਤ-ਰਾਗ ਪਰ-ਸੁਆਰਥੀ ਹਨ, ਜੈਸੇ ਆਪ ਕਹਿੰਦੇ ਹੋ,ਤਾਂ ਕੀ ਉਨ੍ਹਾਂ ਨਾਲ ਲੱਗਕੇ ਸ਼ਹੀਦ ਹੋ ਜਾਣਾ ਬੀਰਤਾ ਨਹੀਂ ?

ਰਾਜਾ—ਹੈਤਾਂ ਸਹੀ,ਦਿਲਸਦੀਆਂ ਤੋਂਧੌਣਾਂਭਨਾ ਭਨਾ ਕੇ ਹਾਰ ਗਏ ਹਨ, ਹੀਆ ਨਹੀਂ ਪੈਂਦਾ,ਅਤੇ ਸਾਡੀ ਨਾਕਾਮਯਾਬੀ ਦਿੱਸਦੀ ਹੈ ਇਸ ਕਰਕੇ ਸੋਚ ਹੈ।

ਪਦਮਾ—ਤੁਸੀਂ ਗੁਰੂ ਜੀ ਨੂੰ ਮਿਲ ਆਏ ਹੋ ?

ਰਾਜਾ—ਹਾਂ, ਬੜੇ ਹੀ ਅੱਛੇ ਹਨ।

ਪਦਮਾ—ਮੈਂ ਜਾਵਾਂ ਤੇ ਦੇਖਾਂ। ਜੇ ਕਰਾਮਾਤੀ ਹੋਣ, ਜੇ ਕਰਾਮਾਤ ਕੋਈ ਸ਼ੈ ਹੈ ਤਾਂ, ਸ਼ਾਇਦ ਉਨ੍ਹਾਂ ਦੀ ਕਰਾਮਾਤ ਰੱਖਿਆ ਕਰੇ ਤੇ ਕਾਮਯਾਬੀ ਹੋ ਜਾਵੇ।

ਰਾਜਾ—ਤੁਸੀਂ ਬੇਟਾ ! ਜਾਓ ਮਿਲੋ, ਤੁਹਾਡਾ ਮਿਲਨਾ ਸਤਿਸੰਗ ਹੈ, ਰਾਜਸੀ ਮਾਮਲੇ ਹੋਰ ਹਨ।

ਪਦਮਾ—ਮੈਂ ਪਹਿਲੇ ਪੱਤ੍ਰ ਭੇਜਣਾ ਚਾਹੁੰਦੀ ਹਾਂ।

ਰਾਜਾ—ਹਰਜ ਨਹੀਂ, ਭੇਜੋ।

ਇਹ ਕਹਿਕੇ ਰਾਜਾ ਜੀ ਆਪਣੇ ਤੰਬੂ ਨੂੰ ਚਲੇ ਗਏ ਤੇ ਸਨਿੱਕੋ ਆ ਗਈ।

ਪਦਮਾਂ—ਸਨਿੱਕੋਜੀ!ਮੈਂ ਆਗਜਾ ਲੈ ਲਈ ਹੈ।

ਸਨਿੱਕੋ—ਹੁਣ ਮੈਨੂੰ ਸਨਿੱਕੋ ਨਾ ਸੱਦਿਆਕਰੋ.

ਪਦਮਾ—ਜੋ ਕਹੋ ਸੋ ਸੱਦਾਂ, ਪਰ ਕਿਉਂ ?

ਸਨਿੱਕੋ-ਮੈਂ ਅੰਮ੍ਰਿਤ ਛਕ ਕੇ ਮਾਨ ਕੌਰ ਬਣ ਗਈ ਹਾਂ।

ਪਦਮਾ—ਭੇੜੀਏ ! ਕੱਲੀ ਕੱਲੀ !

ਸਨਿੱਕੋ—ਤੁਸੀਂ ਹੋ ਪੜ੍ਹੇ ਤੇ ਅਜੇ ਤੁਸਾਂ ਲੋਗਚ ਤੇ ਸੋ ਤਰਾਜ਼ੂ ਲਾਉਣੇ ਹਨ ਤੇ ਮੈਂ ਹਾਂ ਸਿੱਧੀ, ਮੈਨੂੰ ਸੱਚ ਜਚ ਗਿਆ। ਚੰਬੇ ਹੀ ਮੈਂ ਤਾਂ ਭਾਈ ਸ਼ਾਮ ਸਿੰਘ ਜੀ*, ਉਸ ਸਦਾ ਖਿੜੇ, ਸਦਾ ਅਨੰਦ ਦਾਤਾ ਜੀ, ਦੀ ਸੰਗਤ ਤੋਂ ਹੀ ਪਤੀਜ ਗਈ ਸਾਂ।

ਪਦਮਾ—ਉਹ ਭਲੇ ਪੁਰਖ ਜਿਨ੍ਹਾਂ ਦੇ ਮੈਨੂੰ ਅੰਮ੍ਰਿਤ ਵੇਲੇ ਦਰਸ਼ਨ ਕਰਾਏ ਸਾਨੀ ?

*'ਪ੍ਰੀਤਮ ਜੀ' ਵਿਚ ਜੋ'ਰਾਜਾ ਜੀ ਦੇ ਸਿਪਾਹੀ'ਕਰਕੇ ਆਏ ਹਨ।

ਸਨਿੱਕੋ—ਹਾਂ, ਉਹੋ ਦਾਤਾ ਲੋਕ।

ਪਦਮਾ-ਉਨ੍ਹਾਂਦੇ ਵਾਕਾਂ ਦਾ ਅਸਰ ਤੇ ਉਸ ਵੇਲੇ ਦੇ ਸ਼ਾਂਤਿ ਰਸ ਦਾ ਪਰਭਾਉ ਮੈਨੂੰ ਭੁੱਲਦਾ ਨਹੀਂ।

ਸਨਿੱਕੋ—ਤੇ ਮੈਨੂੰ ਭਰੋਸਾ ਹੈ ਕਿ ਤੁਸਾਂ ਜ਼ਰੂਰ ਤਰਨਾ ਹੈ, ਕਿਉਂਕਿ—

'ਪ੍ਰਭ ਜੀ ਬਸਹਿ ਸਾਧ ਕੀ ਰਸਨਾ'। (ਸੁਖਮਨੀ) ਹੁਕਮ ਹੈ, ਤੇ ਸਾਧੂ ਜੀਭ ਨੇ ਉਸ ਵੇਲੇ ਕਿਹਾ ਸੀ 'ਸਮਰੱਥ ਸਿਰ ਹੱਥ ਧਰੇਗਾ।' ਇਹ ਵਾਕ ਪੂਰਾ ਹੋਵੇਗਾ। ਜੀਓ ਜੀ ! ਓਹ ਬੜੇ ਉੱਚੇ ਗੁਰੂ ਕੇ ਲਾਡਲੇ ਬੱਚੇ ਹਨ।

ਪਦਮਾ (ਮੁਸਕ੍ਰਾਕੇ)-ਹੱਛਾ ਸਨਿੱਕੋ !

ਮਾਨ ਕੌਰ—ਫਿਰ ਸਨਿੱਕੋ ? ਮੈਨੂੰ ਇਹ ਨਾਮ ਬਖਸ਼ ਦਿਓ ?

ਪਦਮਾ—ਭੁੱਲ ਗਈ ਮਾਨ ਕੌਰ ਜੀ ! ਦੱਸੋ ਹੁਣ ਦਰਸ਼ਨ ਸ੍ਰੀ ਗੁਰੂ ਜੀ ਦੇ ਨੂੰ ਕਦੋਂ ਚੱਲੀਏ ?

ਮਾਨ ਕੌਰ—ਜਦੋਂ ਆਖੋ; ਹੁਣੇ ਚੱਲੋ।

ਪਦਮਾ—ਮੇਰਾ ਚਿੱਤ ਪਹਿਲੇ ਚਿੱਠੀ ਭੇਜਣ ਤੇ ਹੈ।

ਮਾਨ ਕੌਰ—ਆਗਜਾ ਮੰਗਣੀ ਹੈ ਕਿ ਸਮਾਂ ਵਿਹਲ ਦਾ ਪੁੱਛਣਾ ਹੈ ?

ਪਦਮਾ—ਨਹੀਂ (ਝਿਜਕ ਕੇ) ਕੁਛ ਪਰਤਾ···ਵਾ ਕਰਨਾ ਹੈ।

ਮਾਨ ਕੌਰ—ਡਰ ਪਿਆਰੀਏ ! ਪਰਤਾਵੇ ਲੈਣਕਿ ਉਹ ਦੇਣ ? ਤਦੇ ਮੈਂ ਕਿਹਾ ਸੀ ਕਿ ਤੇਰੇ ਪੜ੍ਹੇ ਤੇ ਡਿੰਗੇ ਮਗਜ਼ ਨੇ ਅਜੇ ਕਈ ਵਲ ਫੇਰ ਖਾਣੇ ਹਨ। ਚੰਗਾ, ਉਥੇ ਕਿਹੜੀ ਕਸਰ ਹੈ।

ਪਦਮਾ—ਇਹ ਲੈ ਚਿੱਠੀ,ਇਸਦਾ ਲਿਆਜਵਾਬ।

ਮਾਨ—ਮੈਂ ਪੜ੍ਹ ਸਕਦੀ ਹਾਂ ?

ਪਦਮਾ—ਪੜ੍ਹ ਲੈ।

ਮਾਨ—ਉੱਚੀ ਵਾਰ ਕੇ—

ਸਾਰਾ ? ਪੌਣਾ ? ਦੂਜਾ ਗਉਣਾ ?<br>
ਨਰ ਨਾਰੀ ਬੇ ਦੋਨੋਂ ਭਉਣਾ ?<br>
ਕੁਛ ਖਾਧਾ ਕੁਛ ਲੈਕੇ ਸਉਣਾ ?<br>
ਉੱਤਰ ਦਿਓ ਗੁਰੂ ਜੀ ਕਉਣਾ ?

ਖੂਬ ਪ੍ਰਸ਼ਨ ਕੀਤੇ ਜੇ।

ਇਹ ਕਹਿਕੇ ਖਤ ਅਤਲਸੀ (ਖਰੀਤੇ) ਲਫ਼ਾਫੇ ਵਿਚ ਪਾਕੇ ਨੌਕਰਾਣੀ ਦੇ ਹੱਥਦਿੱਤਾ ਕਿ ਜਾਓਗੁਰੂਜੀਤੋਂ ਜਵਾਬ ਲੈਕੇਆਓ। ਨੌਕਰਾਣੀ'ਸੱਤਬਚਨ'ਕਹਿਕੇ ਚਲੀ ਗਈ ਤੇ ਕੁਛ ਚਿਰਬਾਦ ਜਵਾਬ ਲੈਕੇ ਆ ਗਈ। ਜੋ ਮਾਨਕੌਰ ਨੇ ਖੋਹਲਿਆ ਤੇ ਪੜ੍ਹ

ਸੁਣਾਇਆ:-

"ਚਾਣੋਂ ਸਾਰਾ ਦੇਵ ਦੇਹ, ਪੌਣਾ ਮਾਨਸ ਦੇਹ।
ਦੁਬਿਧਾ ਦੂਜੀ ਗਵਨ ਕਰ, ਨਰ ਨਾਰੀ ਹੁਏ ਖੇਹ।
ਉਭੈਲੋਕ ਭਉਂਦਾ ਫਿਰੇ, ਕੁਛ ਖਾਧਾ ਖਰਚ ਜਿ ਮਾਲ,
ਪ੍ਰਲੈ ਭਈ ਸਉਣਾ ਹੂਆ, ਉੱਤਰ ਤੁਮਰਾ ਬਾਲ।"

ਸਮਝੇ? ਪਦਮਾ—ਹਾਂ।

ਮਾਨ—ਮੈਨੂੰ ਬੀ ਸਮਝਾਓ।

ਪਦਮਾ—ਮੈਂ ਪੁਛਿਆ ਸੀ ਸਾਰਾ ਕੌਣ ਹੈ ਤੇ ਪਉਣਾ ਕੌਣ ਹੈ, ਤੇ ਦੂਜਾ ਤੇ ਗਉਣ (ਟੁਰ ਪੈਣਾ) ਕੀ ਹੈ? ਦੋ ਭੌਣ (ਘਰ) ਨਰ ਨਾਰ ਦੇ ਕਿਹੜੇ ਹਨ? ਕੁਛ ਖਾਕੇ ਕੁਛ ਨਾਲ ਲੈਕੇ ਉਹ ਸੌਂ ਗਏ, ਦੱਸੋ ਇਹ ਕੀ ਹੈ? ਉੱਤਰ ਦੇਂਦੇ ਹਨ ਕਿ 'ਦੇਵ ਤਨ' ਤਾਂ ਸਾਰਾ ਹੈ, ਤੇ 'ਮਨੁੱਖ ਤਨ' ਪੌਣਾ ਹੈ। ਹੁਣ ਵਿਚਾਰ ਇਹ ਹੈ ਕਿ ਸਾਰਾ ਭਟਕਦਾ ਨਹੀਂ ਤੇ ਪਉਣਾ ਭਟਕਦਾ ਹੈ, ਇਸ ਕਰਕੇ ਕਿ ਪਉਣਾ ਦੁਬਿਧਾ ਵਿਚ ਚਲਾ ਜਾਂਦਾ ਹੈ ਸੋ ਦੂਜਾ ਕੌਣ ਹੋਇਆ? ਦੂਜਾ ਦੁਬਿਧਾ ਹੈ, ਜਿਸ ਵਿਚ ਗਮਨ ਕਰਕੇ ਨਰ ਤੇ ਨਾਰੀ ਖੇਹ ਹੋ ਜਾਂਦੇ ਹਨ। ਇਸ ਲੋਕ ਵਿਚ ਕੁਝ ਮਾਲ ਖਾ ਖਰਚਕੇ (ਦੁਬਿਧਾ ਕਾਰਨ) ਸਭ ਕੋਈ ਦੋਹਾਂ ਜਹਾਨਾਂ ਵਿਚ ਭਟਕਦਾ ਫਿਰਦਾ ਹੈ। ਇਨ੍ਹਾਂ ਦਾ ਸਉਣਾ ਪ੍ਰਲੈ ਵਿਚ ਹੋ ਸਕਦਾ ਹੈ, ਨਹੀਂ ਤਾਂ ਭਟਕ ਹੀ ਭਟਕ ਹੈ।

ਮਾਨ—ਕੋਈ ਹੋਰ ਡੂੰਘੀ ਵਿਚਾਰ?

ਪਦਮਾ (ਡੂੰਘੀ ਸੋਚ ਵਿਚ ਲਹਿ ਗਈ ਤੇ ਕੁਝ ਚਿਰ ਪਿਛੋਂ ਹੁੰਗਾਰਾ ਭਰ ਕੇ)—ਹਾਂ, ਇਕ ਹੋਰ ਖਿਆਲ ਬੀ ਫੁਰਦਾ ਹੈ ਤੇ ਗੁਰੂ ਜੀ ਦੇ ਉੱਤਰ ਦਾ ਇਹ ਭਾਵ ਬੀ ਜਾਪਦਾ ਹੈ:—

"ਦੇਹੀ ਵਿਚ ਜੋ 'ਦੇਵ' ਰੂਪ ਹੈ ਉਹ ਸਾਰਾ (ਮੁਕੰਮਲ) ਹੈ (ਅਤੇ) ਦੇਹ ਵਿਚ ਜੋ 'ਮਨਸ' (ਮਨ ਯਾ ਲਿੰਗ ਸ਼ਰੀਰ) ਹੈ ਸੋ ਪਉਣਾ ਹੈ (ਕਿਉਂਕਿ ਦੇਵਦੀ ਸੱਤਾ ਦਾ ਮੁਥਾਜ ਹੈ) ਦੂਜਾ (ਅਰਥਾਤ ਪਉਣਾ ਜੋ ਹੈ ਸੋ) ਦੁਬਿਧਾ ਵਿਚ ਪੈਕੇ ਨਰ ਨਾਰੀ (ਰੂਪ ਧਾਰਦਾ ਹੈ), ਇਹ ਦੋਇ ਰੂਪ (ਨਰ ਤੇ ਨਾਰੀ ਅੰਤ) ਖੇਹ ਹੋ ਜਾਂਦੇ ਹਨ (ਅਰ ਜੋ ਮਾਨਸ ਹੈ ਉਹ) ਦੋਹਾਂ ਲੋਕਾਂ ਵਿਚ ਭਉਂਦਾ ਫਿਰਦਾ ਜਮਾਂ ਮਾਲ ਨੂੰ ਅਰਥਾਤ ਕੀਤੇ ਕਰਮਾਂ ਦੇ ਫਲ ਨੂੰ ਖਾਂਦਾ ਖਰਚਦਾ (ਭਟਕਦਾ ਹੀ ਰਹਿੰਦਾ ਹੈ; ਜਦੋਂ) ਪ੍ਰਲੈ ਹੋਈ ਤਦੋਂ ਸੰਚਿਤ ਕਰਮਾਂ ਨੂੰ ਲੈਕੇ ਸੌਂ ਜਾਂਦਾ ਹੈ।"

ਮਾਨ—ਹੋਈ ਤਸੱਲੀ?

ਪਦਮਾ—ਉੱਤਰ ਤਾਂ ਠੀਕ ਹੈ, ਪਰ ਵਿਚ ਜੋ ਮੁਇਮਾ* ਸੀ, ਮੈਂ ਜਾਤਾ ਆਪੇ ਦੱਸ ਦੇਣਗੇ। ਉਹਨਾਂ ਮੇਰੀ ਪੁੱਛ ਦਾ ਡੂੰਘਾ ਉੱਤਰ ਦਿੱਤਾ ਹੈ।

ਮਾਨ—ਫੇਰ?

ਪਦਮਾ—ਇਕ ਖਤ ਹਰ ਘੱਲਸਾਂ।

ਮਾਨ—ਘੱਲੋ।

ਕਲਮ ਦਵਾਤ ਲੈਕੇ ਲਿਖ ਦਿਤਾ

ਨਕਸ਼ੇ ਖਿੱਚਣਹਾਰਿਆ ਕਿਹਾ ਨਕਸ਼ਾ ਵਾਹਿਆ ਈ? ਪੁੱਠੀਆਂ ਸਿੱਧੀਆਂ ਮਾਰਕੇ ਰੰਗ ਡੋਲ੍ਹ ਵਿਖਾਇਆ ਈ, ਭਰ ਕਾਗਤ ਚੀਚ ਗਲੋਲਿਆਂ ਬਹੁ ਕਿਤੇ ਨ ਲਾਇਆ ਈ, ਇਸ ਵਿੰਗ ਤੜਿੰਗੇ ਨਕਸ਼ ਵਿਚ ਕਿਉਂ ਸਾਨੂੰ ਪਾਇਆ ਈ?

ਗੋਲੀ ਲੈਕੇ ਚਲੀ ਗਈ ਤੇ ਜਵਾਬ ਲੈਕੇ ਆਈ ਜੋ ਪਦਮਾ ਨੇ ਉੱਚੀ ਪੜ੍ਹਿਆ-

ਨਕਸ਼ੇ ਖਿੱਚਣਹਾਰ ਨੇ ਕਿਹਾ ਨਕਸ਼ਾ ਵਾਹਿਆ ਹੈ, ਹਰ ਬਿੰਦੀ ਘੁੰਡੀ ਲੀਕ ਵਿਚ ਰੰਗ ਅਪਣਾ ਲਾਇਆ ਹੈ; ਇਕ ਚੀਚ ਗਲੋਲਾ ਪ੍ਰੇਮ ਦਾ ਇਸ ਨਕਸ਼ੇ ਵਾਹਿਆ ਹੈ, ਰਖ ਕੁੰਜੀ ਉਹਲੇ ਏਸ ਦੇ ਵਿਚ ਹੈਰਤ* ਪਾਇਆ ਹੈ।

ਮਾਨ ਕੌਰ—ਹੁਣ ਦੱਸੋ?

ਪਦਮਾ—ਉੱਤਰ ਪੂਰਾ ਹੈ।

ਮਾਨ—ਹੁਣ ਸਲਾਹ ਕੀ ਹੈ?

ਪਦਮਾ—ਦਿਲ ਮੇਰੇ ਕੁਛ ਹੁੰਦਾ ਸਖੀਏ! ਕਲਵਲ ਕਲਵਲ ਉੱਠਣ, ਗਗਨ ਦਮਾਮੇ ਅੰਦਰ ਵਾਲੇ ਲਹਿਰ ਉਠੀ ਕੁਨ ਸੁੱਟਣ, ਕੀਹ ਆਖਾਂ ਕੀ ਕਰਾਂ ਕਿ ਨਾਹੀਂ ਧੁਨ ਵਾਂਙੂ ਮੈਂ ਕੰਬਾਂ, ਕਿਤਨਾ ਵਾਂਙ ਲਹਿਰ ਹਾਂ ਹੋਈ ਬਿਨ ਅੱਗੋਂ ਪਈ ਲੁੱਠਣ।

ਮਾਨ—ਫੇਰ?

ਪਦਮਾ—ਫੇਰ ਓਹੋ ਅਕਲ ਤੇ ਵਿਦਜ। ਇਕ ਵੇਰ ਪਹਿਲਾਂ ਦੂਰੋਂ ਦਿਖਾ ਦੇਹ, ਜੇ ਨੈਣ ਬੀ ਸੇਂਤੋਖੇ ਤਾਂ ਸਾਮਰਤੱਖ ਜਾਵਾਂਗੀ।

ਮਾਨ—ਚੰਗੀ ਗੱਲ। ਕੱਲ ਉਸ ਨੂਰ ਦੇ ਬੁੱਕੇ ਨੇ ਮਾਲਵੀਹ ਪਹਾੜ ਤੇ ਸ਼ਿਕਾਰ ਜਾਣਾ ਹੈ, ਪਿਤਾ ਜੀ ਤੋਂ ਪੁੱਛ ਲਓ, ਆਗਜਾ ਮਿਲੇ ਤਾਂ ਉਥੇ ਰੁੱਖਾਂ ਦੀ ਆੜੇ ਚੱਲ ਬਹਾਂਗੇ ਤੇ ਤੈਨੂੰ ਦਿਖਾ ਦਿਆਂਗੇ। ਮੈਨੂੰ ਇਕ ਸੁਹਣੇ ਰੁੱਖਾਂ ਦੇ ਝੁੰਡ ਦਾ ਪਤਾ ਹੈ, ਜਿੱਥੋਂ ਅਸੀਂ ਦੇਖਾਂਗੇ, ਪਰ ਸਾਨੂੰ ਕੋਈ ਨਾ ਦੇਖੇਗਾ।

ਪਦਮਾ—ਜੀਉਂਦੀ ਰਹੁ ਸਹੀਏ।

*ਉਹ ਗਲ ਜੋ ਸਪਸ਼ਟ ਨਾ ਹੋਵੇ, ਗੁੰਝਲਦਾਰ ਹੋਵੇ ਤੇ ਖਹ ਲਣੀ ਪਵੇ।

*ਅਸਚਰਜਤਾ

## ੬.

ਅਗਲੇ ਦਿਨ ਗੁਰੂ ਜੀ ਸ਼ਿਕਾਰ ਚੜ੍ਹੇ ਤੇ ਉਸ ਪਰਬਤ ਪਰ ਗਏ, ਪਰ ਅੱਜ ਆਦਮੀਆਂ ਦਾ ਸ਼ਿਕਾਰ ਸ਼ੁਰੂ ਹੋਇਆ। ਆਪ ਇਕ ਸੁਹਣੇ ਬ੍ਰਿਛਾਂ ਦੀ ਝੁੰਗੀ ਲਾਗੇ ਪਹੁੰਚ, ਜਿੱਥੇ ਬੜਾ ਅਜੀਬ ਨਜ਼ਾਰਾ ਸੀ ਤੇ ਬੈਠਣ ਨੂੰ ਸੁਹਣਾ ਥਾਂ ਸੀ। ਇੱਥੇ ਖੜੇ ਤੇ ਉਸ ਨਜ਼ਾਰੇ ਨੂੰ ਤਾੜਨ ਲਗੇ ਜੋ ਦੇਖਣ ਵਾਲੇ ਨੈਣਾਂ ਤੋਂ ਸਦਕੇ ਹੋਣ ਦੀ ਸਦੀਆਂ ਤੋਂ ਉਡੀਕ ਵਿਚ ਸੀ। ਠੀਕ ਇਸ ਜਗ੍ਹਾ ਦੇ ਲਾਗੇ ਜੋ ਝੁੰਡ ਸੀ, ਉਸ ਵਿਚ ਮਾਨ ਕੌਰ ਤੇ ਪਦਮਾ ਛਿਪ ਰਹੀਆਂ ਸਨ।

ਮਾਨ—ਦੇਖ ਲਿਆ ਜੇ ?

ਪਦਮਾ (ਅੱਖਾਂ ਅਹਿੱਲ ਗਡੀਆਂ ਹਨ) ਹੂੰ।

ਮਾਨ—ਕਿਉਂ ?

ਪਦਮਾ—(ਨੈਣ ਨਹੀਂ ਹਿਲਦੇ ਤੇ ਚੁੱਪ)।

ਮਾਨ—ਬੋਲੋ ਤਾਂ ਸਹੀ ?

ਪਦਮਾ-(ਚੁੱਪ)। ਮਾਨ-ਕਿਉਂ ?

ਪਦਮਾ—(ਚੁੱਪ)।

ਮਾਨ—(ਝੰਜੋੜ ਕੇ) ਬੋਲੋ ਨਾ ?

ਪਦਮਾ—ਜੀਭ ਮੇਰੇ ਨਾਲ ਨਹੀਂ ਆਈ, ਘਰੇ ਰਹਿ ਪਈ ਸੀ।......

ਮਾਨ—ਤੇ ਬੋਲੇ ਕੀਕੂੰ ਹੋ ?

ਪਦਮਾ—ਹੁਣੇ ਆਈ ਸੀ ਮੁੜ ਚੱਲੀ ਏ।

ਮਾਨ (ਠਹਿਰ ਕੇ)—ਹੁਣ ਤਾਂ ਦੱਸੋ ?

ਪਦਮਾ—ਨੈਣਾਂ ਨੂੰ ਜੀਭ ਨਹੀਂ ਜੀਭ ਨੂੰ ਨੈਣ ਨਹੀਂ।

ਮਾਨ—ਮੰਨਿਆਂ ?

ਪਦਮਾ-ਉਈ, ਡਰ ਲਗਦਾ ਹੈ। (ਮਾਨ ਦੀ ਬਾਂਹ ਘੁਟਕੇ)।

ਮਾਨ-ਕਿਉਂ ? ਪਦਮਾ-ਪਤਾ ਨਹੀਂ।

ਮਾਨ—ਮੈਂ ਕੁਛ ਨਾ ਬੋਲਾਂ ? (ਬਹੁਤ ਚਿਰ ਚੁੱਪ ਰਹਿਕੇ) ਡਿੱਠਾ ਜੇ ਔਹ ਕੌਣ ਆ ਰਿਹਾ ਹੈ ?

ਪਦਮਾ-ਕੋਈ ਗਧੀਲਾ ਜੇਹਾ ਹੈ।

ਮਾਨ—ਅਸੀਂ ਰਤਾ ਅਗੇ ਹੋ ਜਾਈਏ ਤੇ ਸੁਣੀਏ। ਨੈਣਾਂ ਸ਼ਰਬਤ ਪੀ ਲਿਆ ਹੈ, ਪਰ ਕੰਨ ਤਿਹਾਏ ਹਨ।

ਦੋਵੇਂ ਮਲਕੜੇ ਅਗੇ ਹੋ ਗਈਆਂ ਤੇ ਕੰਨ ਲਾ ਦਿਤੇ।

ਗਧੀਲਾ (ਚਰਨੀਂ ਢਹਿਕੇ)—ਹੇ ਤ੍ਰਾਣ ਕਰਤਾ ! ਤਾਰ ਲੈ।

ਸਤਿਗੁਰ ਜੀ—ਤੂੰ ਕੌਣ ਹੈਂ ?

ਗਧੀਲਾ—ਮੈ ਰੇਵਾ ਕਾ ਨੰਦਨ ਪਜਾਰੋ। ਜਗ 'ਰੇਵਾਲ' ਨਾਮ ਮੁਝ ਡਾਰੋ।

ਸਤਿਗੁਰ ਜੀ-ਆਪਣੀ ਵਿਥਿਆ ਸੁਣਾਓ।

ਰੇਵਾਲ-ਮੇਰੀ ਮਾਤਾ ਨੇ ਮੈਨੂੰ ਤਪ ਕਰਨ ਨੂੰ ਕਿਹਾ। ਤਪ ਮੈਂ ਰਾਜ ਵਾਸ਼ਨਾ ਧਾਰਕੇ ਕੀਤਾ, ਸੋ ਮੈਂ ਰਾਜਾ ਹੋਇਆ, ਇਥੇ ਮੈਂ ਰਾਜ ਕੀਤਾ। ਮੰਡੀ ਨਗਰ ਵਸਾਇਆ, ਪਰ ਫੇਰ ਜੱਖ ਨਾਮ ਇਕ ਕੌਮ ਨੇ ਮੈਨੂੰ ਜੰਗ ਕਰਕੇ ਹਰਾ ਦਿਤਾ ਤੇ ਰਾਜ ਭਾਗ ਖੋਹ ਲਿਆ। ਮੈਂ ਫੇਰ ਇਸ ਟਿਕਾਣੇ ਤਪ ਤਪਿਆ। ਇਹ ਤੀਰਥ ਰਵਾਲਸਰ ਇਵੇਂ ਬਣਿਆਂ, ਜਲ ਵਿਚ ਪੱਥਰ ਤਰ ਰਹੇ ਹਨ, ਪਰ ਮੈਂ ਭਵ-ਸਾਗਰ ਨਾ ਤਰਿਆ।

ਸਤਿਗੁਰ ਜੀ-ਪਹਿਲਾ ਤਪ ਤੂੰ ਮਨ ਦੇ ਸੁਖ ਵਾਸਤੇ ਨਾ ਕੀਤਾ, ਰਾਜ ਪਾਇਆ ਜੋ ਸਮੇਂ ਸਿਰ ਖੁੱਸ ਗਿਆ। ਦੂਜਾ ਤਪ ਕੀਤਾ, ਮਨ ਦੇ ਸੁਖ ਵਾਸਤੇ ਨਾ ਕੀਤਾ, ਮਨ ਵਿਚ ਸ਼ੱਤ੍ਰੂਆਂ ਨਾਲ ਵੈਰ ਰਿਹਾ ਤੇ ਰਿੱਧੀਆਂ ਸਿੱਧੀਆਂ ਵਿਚ ਧਿਆਨ ਰਿਹਾ, ਉਮਰ ਵਧਾਉਣ ਤੇ ਪ੍ਰਾਣਾਯਾਮ ਕਰ ਕਰ ਨਾਟਕਾਂ ਚੇਟਕਾਂ ਤੇ ਹੋਰ ਹੋਰ ਕੰਮਾਂ ਵਿਚ ਲੱਗਾ ਰਿਹਾ। ਤ੍ਰਾਣ ਕਿਸ ਤਰ੍ਹਾਂ ਹੋਵੇ? ਹਿਰਦੇ ਵਿਚ ਆਪੇ ਦੇ ਸੁਖ ਦੀ ਲਾਲਸਾ ਫੁਰਦੀ, ਅੰਤਰ-ਆਤਮੇ ਪਰਮੇਸ਼ੁਰ ਜੀ ਨਾਲ ਉਤਾਹਾਂ ਦੇ ਮਿਲਾਪ ਦੇ ਸੁਖ ਦੀ ਲਗਨ ਲੱਗਦੀ, ਤਦ ਕਲਿਆਨ ਹੁੰਦੀ, ਪਰਮਪਦ--ਅਭੈ-ਪਦ- ਮਿਲਦਾ। ਹੁਣ ਉਮਰ ਵਧਾ ਲਈ ਤਾਂ ਕੀ, ਕਾਲਜੇ ਰੜਕਦੀ ਹੈ ਕਸਕ ਦੁਖਾਂ ਨਾਲ ਵੈਰ ਦੀ ਤੇ ਪ੍ਰਾਪਤੀ ਹੋਈ ਹੈ ਨਾਟਕ ਚੇਟਕ ਦੀ।

ਰੇਵਾਲ-ਸੱਤ, ਆਪ ਨੇ ਸੱਤ ਆਖਿਆ ਹੈ। ਮੇਰੇ ਅੰਦਰ ਇਹ ਮੈਲ ਹੈ, ਪਰ ਮੈਂ ਇਹ ਕੱਢ ਨਹੀਂ ਸਕਿਆ। ਆਪ ਦਾ ਜਸ ਸੁਣਦਾ ਤੇ ਅਰਾਧਨਾ ਕਰਦਾ ਰਿਹਾ ਹਾਂ, ਮੈਨੂੰ ਤਾਰ ਲਓ।

ਇਸ ਵੇਲੇ ਇਕਾਂਤ ਸੀ, ਛਾਦੀ ਉਜਾੜ ਸੀ ਤੇ ਟਿਕਾਉ ਸੀ, ਸੁਹਣੇ ਸਤਿਗੁਰ ਜੀ ਦੇ ਇਲਾਹੀ ਗਲੇ ਤੋਂ ਉਠਿਆ ਨਾਦ, ਧੁਨਿ ਲੈ ਲਈ ਇਸ ਨੇ ਮਾਰੂ ਦੀ। ਇਕ ਅਚਰਜ ਵੈਰਾਗ ਦਾ ਸਮਾਂ ਛਾ ਗਿਆ ਤੇ ਇਹ ਸ਼ਬਦ ਹੋਇਆ:-

ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥ ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥੧॥ ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ ॥ ਬਹੁ ਬਿਧਿ ਬੇਦ ਪਾਠ ਸਭਿ ਸੋਧਾ ॥ ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ ॥ ੨ ॥ ਜਾਗਤ ਸੂਤਾ ਭਰਮਿ ਵਿਗੂਤਾ ॥ ਬਿਨੁ ਗੁਰ ਮੁਕਤਿ ਨ ਹੋਈਐ ਮੀਤਾ ॥ ਸਾਧਸੰਗਿ ਤੁਟਹਿ ਹਉ ਬੰਧਨ ਏਕੋ ਏਕੁ ਨਿਹਾਲੀਐ ॥ ੩ ॥ ਕਰਮ ਕਰੈ ਤ ਬੰਧਾ ਨਹ ਕਰੈ ਤ ਨਿੰਦਾ ॥ ਮੋਹ ਮਗਨ ਮਨੁ ਵਿਆਪਿਆ ਚਿੰਦਾ ॥ ਗੁਰਪ੍ਰਸਾਦਿ ਸੁਖੁ ਦੁਖੁ ਸਮ ਜਾਣੈ ਘਟਿ ਘਟਿ ਰਾਮੁ ਹਿਆਲੀਐ ॥ ੪ ॥ ਸੰਸਾਰੈ ਮਹਿ ਸਹਸਾ ਬਿਆਪੈ ॥ ਅਕਥ ਕਥਾ ਅਗੋਚਰ ਨਹੀਂ ਜਾਪੈ ॥ ਜਿਸਹਿ ਬੁਝਾਏ ਸੋਈ ਬੂਝੈ ਓਹੁ ਬਾਲਕ ਵਾਗੀ ਪਾਲੀਐ ॥ ੫ ॥ ਛੋਡਿ ਬਹੈ ਤਉ ਛੂਟੈ ਨਾਹੀ ॥ ਜਉ ਸੰਚੈ ਤਉ ਭਉ ਮਨ ਮਾਹੀ ॥ ਇਸ ਹੀ

ਮਹਿ ਜਿਸਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ॥੬॥ ਜੋ ਸੂਰਾ ਤਿਸ ਹੀ ਹੋਇ ਮਰਣਾ ॥ ਜੋ ਭਾਗੈ ਤਿਸੁ ਜੋਨੀ ਫਿਰਣਾ ॥ ਜੋ ਵਰਤਾਏ ਸੋਈ ਭਲ ਮਾਨੈ ਬੁਝਿ ਹੁਕਮੈ ਦੁਰਮਤਿ ਜਾਲੀਐ॥ ੭ ॥ ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ ॥ ਕਰਿ ਕਰਿ ਵੇਖੈ ਅਪਣੇ ਜਚਨਾ॥ ਨਾਨਕ ਕੇ ਪੂਰਨ ਸੁਖਦਾਤੇ ਤੂ ਦੇਹਿ ਤ ਨਾਮ ਸਮਾਲੀਐ ॥ ੮ ॥ [ਮਾਰੂ ਮਹਲਾ ੫ ਅੰਜੁਲੀਆ

ਇਸ ਸ਼ਬਦ ਤੋਂ ਸੰਸਾਰ ਦੀਆਂ ਗ੍ਰਿਹਸਤ ਸੰਨਿਆਸ, ਉਦਾਸ, ਘਰ, ਕਰਮ, ਅਧਰਮ, ਦੋਵੇਂ ਹਦਾਂ ਦੇ ਨਕਸ਼ੇ ਮਿਟਕੇ ਇਕ ਰਜ਼ਾ ਪਰ ਅਡੋਲ ਟਿਕਣ ਦਾ ਸਮਾਂ ਬੱਝ ਗਿਆ।

ਸਤਿਗੁਰ—ਰੇਵਾਲ! ਰਾਜ ਵਿਚ ਆਫਰ ਜਾਈਦਾ ਹੈ, ਘਰਾਂ ਵਿਚ ਗ੍ਰਿਹਸਤ ਦੇ ਹੰਕਾਰ ਵਿਚ ਨਰਕ ਤਿਆਰ ਕਰ ਲਈਦਾ ਹੈ। ਉਦਾਸੀ ਹੋਕੇ ਤੋਂ ਵਾਂਗ ਕ੍ਰੋਧ ਵਧ ਜਾਂਦਾ ਹੈ। ਜੋ ਸਾਧ ਸੰਗਤ ਕਰਦਾ ਗੁਰਮੁਖ ਹੁੰਦਾ, ਨਾਮ ਜਪਦਾ ਹੈ ਤੇ ਰਜ਼ਾ ਪਰ ਦ੍ਰਿੜ ਹੁੰਦਾ ਹੈ, ਜੋ ਮਿਹਰ ਤਕਾਉਂਦਾ ਤੇ ਸ਼ਰਨ ਸਮ੍ਹਾਲਦਾ ਹੈ, (ਜੋ ਕੁਛ ਕਰੈ ਸਈ ਸੁਖ ਮਾਨੁ) ਉਸਦੀ ਦੁਰਮਤਿ ਸੜਦੀ ਹੈ, ਉਹ ਬਾਲਕ ਵਾਂਙੂ ਪਾਲਿਆ ਜਾਂਦਾ ਹੈ, ਉਸ ਦਾ ਰਾਖਾ ਕੋਈ ਹੋਰ ਹੋ ਜਾਂਦਾ ਹੈ ਤੇ ਉਹ ਕਲਿਆਨ ਪ੍ਰਾਪਤ ਕਰਦਾ ਹੈ।

ਇਸ ਵੇਲੇ ਰੇਵਾਲ ਮਗਨ ਹੋ ਰਿਹਾ ਸੀ, ਅਚਾਨਕ ਸਤਿਗੁਰ ਦੇ ਚਰਨੀਂ ਢੱਠਾ। ਆਪਨੇ ਪਿਠ ਤੇ ਥਾਪੜਾ ਦੇਕੇ ਕਿਹਾ: "ਨਿਹਾਲ! ਸਿਧ ਜੀ! ਨਿਹਾਲ"। ਇਹ ਕਹਿੰਦਿਆਂ ਉਸਦੀ ਸੁਰਤ ਮੋਹ, ਮਾਇਆ ਕ੍ਰੋਧ ਉਦਾਸੀ ਤੋਂ ਨਿਕਲੀ, ਸਾਧ ਮੰਡਲੀਂ ਚੜ੍ਹ ਗਈ। ਆਪਾ ਅਰੋਗ ਹੋ ਦਿੱਸਿਆ, ਠੰਢ ਵਰਤ ਗਈ ਤੇ ਬੋਲਿਆ:—

"ਧੰਨ ਤੂੰ! ਧੰਨ ਤੂੰ! ਹੇ ਦਾਤੇ ਧੰਨ! ਆਹ ਅੱਜ ਇਕ ਨਵੀਂ ਠੱਲ ਅੰਦਰ ਆ ਪ੍ਰਤੀਤ ਹੋਈ ਹੈ, ਇਹ ਠੰਢ ਜੇਹੀ ਕੀ ਹੈ? ਇਹ ਠੰਢ ਜਨਮਾਂ ਦੇ ਤਪਾਂ ਵਿਚ ਨਹੀਂ ਦੇਖੀ ਸੀ। ਉਮਰ ਲੰਮੀ ਕਰ ਲਈ, ਪਰ ਇਹ ਠੰਢ ਜੇਹੀ ਨਹੀਂ ਸੀ ਮਾਣੀ, ਸਿੱਧੀਆਂ ਪਾਈਆਂ ਪਰ ਇਹ ਠੰਢ ਜੇਹੀ ਨਹੀਂ ਸੀ ਪਾਈ।

ਤੂੰ ਧੰਨ! ਤੂੰ ਧੰਨ!"

ਸਤਿਗੁਰ—ਉਦੇ ਸਿੰਘ, ਦਇਆ, ਸਿੰਘ, ਆਲਮ ਸਿੰਘ, ਮੁਹਕਮ ਸਿੰਘ, ਸਾਹਿਬ ਸਿੰਘ ਪੰਜੇ ਹੋ ਕੋਈ ਹੋਰ ਭੀ ਹੈ?

ਉਦੇ ਸਿੰਘ—ਪੰਜੇ ਮਹਾਰਾਜ!

ਸਤਿਗੁਰ—ਕਿਸੇ ਹੋਰ ਦਾ ਭੁਲੇਵਾਂ ਪੈਂਦਾ ਹੈ, ਸ਼ਿਖਰ ਆਉਣ ਵੇਲੇ ਅਸਾਂ ਵਰਜਿਆ ਸੀ ਕਿ ਹੋਰ ਕੋਈ ਨਾਲ ਨਾ ਆਵੇ। ਕੋਈ ਆਇਆ ਤਾਂ ਨਹੀਂ।

ਉਦੇ ਸਿੰਘ—ਸੱਚੇ ਪਾਤਸ਼ਾਹ! ਸਾਰੇ ਹੇਠੋਂ ਹੀ ਮੋੜ ਦਿਤੇ ਸਨ, ਘੋੜੇ ਭੀ ਘੱਲ ਦਿਤੇ ਸਨ, ਆਪ ਦੇ ਨਾਲ ਪੈਦਲ ਅਸੀਂ ਹੀ ਆਏ ਸਾਂ, ਆਗਿਆ ਹੋਵੇ ਤਾਂ ਵੇਖੀਏ, ਕੋਈ ਮਤਾਂ ਲੁਕ ਕੇ ਆਇਆ ਹੋਵੇ, ਕਿਸੇ ਰਾਜਾ ਦਾ ਕੋਈ ਧ੍ਰੋਹ ਨਾਂ ਹੋਵੇ।

ਸਤਿਗੁਰ ਜੀ—ਨਹੀਂ ਖੁਸ਼ਬੋ ਮਿੱਤ੍ਰਦੀ ਹੈ, ਦਇਆ ਸਿੰਘ ਜੀ ਆਨੰਦ ਸਾਹਿਬ ਜੀ ਦਾ ਪਾਠ ਕਰੋ।

ਦਇਆ ਸਿੰਘ ਜੀ ਨੇ ਮਧੁਰ ਧੁਨੀ ਨਾਲ ਪਾਠ ਕੀਤਾ।

ਪਦਮਾ (ਹੌਲੇ ਜਿਹੇ)—ਮਾਨ ਜੀ! ਸਤਿਗੁਰੂ ਸਚੇ ਪਾਤਸ਼ਾਹ ਹਨ, ਸ਼ੱਕ ਨਹੀਂ, ਸਾਰੇ ਰਾਜੇ ਅੱਗੇ ਪਿਛੇ ਭੰਨੇ ਪਏ ਫਿਰਦੇ ਹਨ ਤੇ ਲੋਹਾ ਮੰਨਦੇ ਹਨ। ਸਤਿਗੁਰ ਵਿਦਵਾਨ ਹਨ, ਮੇਰੇ ਪੱਤਰ ਦੇ ਜੁਵਾਬ ਸਾਬਤ ਕਰਦੇ ਹਨ, ਸਤਿਗੁਰ ਵਿਚ ਈਸ਼੍ਵਰੀ ਤੇਜ ਹੈ, ਜਿਸ ਨੂੰ ਫਾਰਸੀ ਵਿਚ ਇਲਾਹੀ ਜਲਵਾ ਆਖਦੇ ਹਨ। ਸਾਰੇ ਦਰਸ਼ਨ ਕਰਨਹਾਰੇ ਮੇਰੇ ਪਿਤਾ ਸਮੇਤ ਮੰਨਦੇ ਹਨ, ਮੁਕਤੀ ਦਾਤਾ ਹਨ, ਇਹ ਰਵਾਲ ਸਿਧ ਦੀ ਕਲਜਾਣ ਹੁੰਦੀ ਅੱਖੀਂ ਡਿੱਠੀ ਹੈ। ਆਪ ਅੰਤ੍ਰਯਾਮਤਾ ਰਖਦੇ ਹਨ, ਦੇਖੋ ਸਾਡੇ ਹੋਣ ਨੂੰ, ਚਾਹੋ ਅਸੀਂ ਕਿੰਨੇ ਛਿਪੇ ਹਾਂ; ਲਖ ਗਏ ਹਨ ਅਰ ਇਹ ਭੀ ਪਛਾਣ ਗਏ ਹਨ ਕਿ ਮਿੱਤਰ ਹਾਂ।

ਮਾਨ—ਅਜੇ ਭੀ ਤਸੱਲੀ ਦੀ ਲੋੜ ਹੈ?

ਪਦਮਾ—ਲੋੜ ਤਾਂ ਹੋਰ ਨਹੀਂ। ਇਹ ਕਾਂਬਾ ਜੇਹਾ ਕੇਹਾ ਹੈ। ਪਰ (ਬੁੱਲ੍ਹ ਟੁੱਕਕੇ) ਪਰ ਹਾਂ... ਕਲ ਚਰਨ ਪਰਸਾਂਗੇ।

ਮਾਨ—ਸੱਤ ਬਚਨ, ਕਿਹੜੀ ਕਾਹਲ ਹੈ। ਜਦ ਤਕ ਮਨ ਨਾ ਮੰਨੇ ਤਦ ਤਕ ਅਮੰਨਾਂ ਆਇਆ ਬੀ ਈਮਾਨ ਵਿਚ ਸ਼ੁਮਾਰ ਨਹੀਂ। ਅਸੀਂ ਫਿਰ ਚੱਲੀਏ?

ਪਦਮਾ—ਨਹੀਂ, ਰਤਾ ਕੁ ਹੋਰ, ਹਾਂ...... ਪਹਿਲਾ 'ਅਕਹਿ' ਜੀ ਮਹਾਰਾਜ ਜਾ ਲੈਣ।

ਉਧਰ ਸਤਿਗੁਰ ਜੀ ਟੁਰ ਪਏ ਇਧਰੋਂ ਮਗਰੋਂ ਇਹ ਮਲਕੜੇ ਟੁਰ ਪਈਆਂ ਤੇ ਆਪਣੇ ਡੇਰੇ ਜਾ ਪੁੱਜੀਆਂ।

## ੭.

ਪਦਮਾ ਆਪਣੇ ਤੰਬੂ ਵਿਚ ਪਿਆ ਹੈ, ਨੌਕਰ ਚਾਕਰ ਕੰਮੀਂ ਲਗੇ ਹਨ। ਤੇ ਇਹਨਾਂ ਦਾ ਮਨੋਰਾਜ ਆਪਣੇ ਆਪ ਨਾਲ ਟੁਰ ਰਿਹਾ ਹੈ। ਜਿਸ ਐਸ਼ਵਰਜ ਤੇ ਅੱਪੜਨ ਦੇ ਫ਼ਿਕਰ ਵਿਚ ਸਨ ਉਹ ਨੇੜੇ ਨੇੜੇ ਹੈ ਤੇ ਇਹ ਖੁਸ਼ੀ ਨਾਲ ਆਪਣੇ ਆਪ ਨੂੰ ਕਹਿ ਰਹੇ ਹਨ:—

ਓਇ ਮਾਂ ਦਿਆ ਪਰਮਿਆ! ਤੇ ਲੋਕਾਂ ਦਿਆ ਪਰਮਾਨੰਦਾ! ਹੁਣ ਤਾਂ ਸ਼ਿਖਰੇ ਆ ਗਿਆ। ਬਾਈ-ਧਾਰ ਰਾਜੇ ਸਮਝਦੇ ਹਨ ਕਿ ਤੂੰ ਅਕਲ ਦਾ ਕੋਟ ਤੇ ਭਾਰੀ ਨੀਤੱਗਜ ਹੈਂ। ਸੁਲ੍ਹਾ ਕਰਾ ਦਿਤੀ, ਸ਼ਾਂਤੀ ਹੋ ਗਈ, ਫੇਰ ਕਿਸੇ ਰਾਜੇ ਨੂੰ ਟੁਰਕੇ ਅਨੰਦਪੁਰ ਨਹੀਂ

ਜਾਣਾ ਪਿਆ। ਇਹ ਸਾਡੀਆਂ ਅਕਲਾਂ। ਗੁਰੂ ਘਰ ਵਿਚ ਓਹ ਕਮਾਲ ਹੈ ਕਿ ਜੋ ਚਾਹਾਂ ਸੋ ਹੋਵੇ। ਲੜਨ ਸਿਖ, ਮਰਨ ਸਿਖ,ਸੇਵਾ ਕਰਨ ਸਿਖ, ਖਜ਼ਾਨੇ ਭਰਨ ਸਿਖ ਤੇ ਤੋਰਾ ਤੁਰੇ ਸਾਡਾ, ਜੋ ਕਹੀਏ ਸੋ ਗੁਰੂ ਕਰੇ, ਜਿਸ ਰਾਹੇ ਟੋਰੀਏ ਟੁਰੇ ਉਸੇ ਰਾਹੇ ਗੁਰੂ! ਇਨ੍ਹਾਂ ਵਡਿਆਂ ਲੋਕਾਂ ਦਾ ਕੀ ਹੈ?ਰੁਤ! ਮਹਿਮਾ ਕਰ ਛੱਡੀ, ਜਿਸ ਰੁਖ ਦੇ ਹੋਏ ਉਸ ਰੁੱਖ ਵਿਚ ਹਾਂ ਕਰ ਦਿੱਤੀ, ਜਿਸ ਗੱਲ ਦੇ ਸ਼ੌਕੀ ਹੋਏ ਉਸ ਵਿਚ ਕੋਈ ਮਦਦ ਕਰ ਛੱਡੀ. ਫੇਰ ਪਏ ਕੰਮ ਲਓ।ਸਿਖਾਂ ਵਿਚ ਸ਼ਰਧਾ, ਸੇਵਾ ਤੇ ਪਿਆਰ, ਸਾਡੇ ਵਿਚ ਚਤੁਰਾਈ, ਸਭ ਤੋਂ ਅਗੇ ਮੋਹਰੀ, ਪਰ ਮਨਾ! ਹੋਸ਼ ਕਰ, ਖੁਸ਼ ਨਾ ਹੋ। ਅਕਲ ਦੇ ਸਾਜੇ ਕੋਟ ਸਦਾ ਅਕਲ ਤੇ ਨੀਤੀ ਦੀਆਂ ਨੀਹਾਂ ਤੇ ਟਿਕਦੇ ਹਨ। ਸਾਵਧਾਨਤਾ, ਚੌਕਸਤਾਈ। ਹਾਂ, ਖ਼ਬਰਦਾਰ ਗ਼ਾਫ਼ਲੀ ਨਹੀਂ। ਪਰਮਿਆਂ ਇਸ ਵੇਲੇ ਗੁਰੂ ਘਰ ਵਿਚ ਤੂੰ ਚੋਧਰੀ,ਰਾਜ ਘਰਾਂ ਵਿਚਤੂੰ ਚੌਧਰੀ ਪਰ ਜੇ ਕਿਤੇ ਰਾਜਿਆਂ ਤੇ ਗੁਰੂ ਦੀ ਸੁਲ੍ਹਾ ਅੰਦਦਲੇ ਭਾਵ ਨਾਲ ਹੋ ਗਈ ਫੇਰ ਤੈਨੂੰਕਿਨ੍ਹੇਪੁੱਛਣਾ ਨਹੀਂ। 'ਕੁੜਮ ਕੁੜਮ ਰਲੇ ਤੇ ਵਿਚੋਲੇ ਰਹੇ ਖਲੇ ਵਾਲੀ ਗੱਲ ਹੋ ਜਾਏਗੀ।ਸੁਲ੍ਹਾ ਤਾਂ ਹੋ ਗਈ ਐਨੀਕਿ ਕਈ ਰਾਜੇ ਸ਼ਰਧਾ ਭਰਪੂਰ ਹੋ ਗਏ, ਕਈ ਰਾਣੀਆਂ ਸ਼ਰਧਾ ਭਰਪੂਰ ਹੋਗਈਆਂ ਇਹ ਨਹੀਂ ਉ ਚੰਗਾ।ਹੁਣ ਸੰਭਾਲਾ ਕਰ ਲੈ। ਪਿਛੋਂ ਪੇਸ਼ ਨਹੀਂ ਜਾਣੀ।

ਪਰ ਹਾਂ, ਪਹਾੜੀਆਂ ਨੂੰ ਭੁਤਲਾਂਦਿਆਂ ਕਿਹੜਾ ਚਿਰ ਲਗਦਾ ਹੈ। ਇਨ੍ਹਾਂ ਨੂੰ ਅੱਜ ਚਾਹਾਂ ਤਾਂ ਅੱਜ ਇਥੇ ਹੀ ਲੜਾ ਦਿਆਂ, ਪਰ ਜੇ ਲੜਾ ਦਿਆਂ ਤਾਂ ਗੁਰੂ ਅਵਾਣਾ ਨਹੀਂ, ਆਇਆ ਮੇਲੇ ਤੇ ਹੈ ਤੇ ਨਾਲ ਸਾਰੇ ਜੋਧੇ ਆਏ ਹਨ। ਪਤਾ ਕਿਸੇ ਨੂੰ ਨਹੀਂ ਲਗਾ, ਪਰ ਗੋਲੀ ਬਰੂਦ ਬੀ ਨਾਲ ਚੋਖਾ ਆਇਆਹੈ। ਛਿੜ ਪਈ ਤਾਂ ਗੁਰੂ ਉਤੋਂ ਦੀ ਗੋਤ ਮਾਰੇਗਾ, ਸੱਟ ਨਹੀਂ ਖਾਵੇਗਾ। ਹੱਲਾ ਤਾਂ ਚੰਗਾ ਸੀ, ਕਿ ਇਥੇ ਹੀ ਕੰਮ ਪਾਰ ਕਰਦੇ। ਪਰ ਹੈਂ! ਸੋਚ ਲੈ, ਇਕ ਤਾਂ ਗੁਰੂ ਤਿਆਰ ਬਰਤਿਆਰ ਹੈ, ਦੂਜੇ ਜੇ ਗੁਰੂ ਨਾ ਰਹੇ ਤਾਂ ਤੇਰੀ ਚੋਧਰ ਕਿਵੇਂ ਰਹੇ? ਗੁਰੂ ਰਹੇ ਤਾਂ ਰਾਜੇ ਤੇਨੂੰ ਵਿਚ ਪਾਉਂਦੇ ਰਹਿਣ,ਸੋ ਜੀਉਣ ਦੇਵੇਂ ਪਰ ਰਹਿਣ ਵਿੱਥ ਤੇ, ਰਹਿਣ ਉਪਰੋਂ ਮਿਲ ਅੰਦਰੋਂ ਵੱਖ। ਬਸ ਹੁਣ ਇਹ ਗੱਲ ਖ਼ਿਆਲ ਕਰ ਕਿ ਜੋ ਸੁਲ੍ਹਾ ਦੀ ਗੰਢ ਤੂੰ ਪਾਈ ਹੈ, ਪੋਲੀ ਪੋਲੀ ਰਹੇ, ਪੀਡੀ ਨਾ ਹੋ ਜਾਏ, ਮਤਾਂ ਲੋੜ ਵੇਲੇ ਤੂੰਹੋਂ ਨਾ ਖੋਲ੍ਹ ਸਕੇਂ।

ਹਾਂ, ਪਰਮਾ ਨੰਦਾ! ਹਾਂ ਸੱਚੀਂ, ਐਸ਼ੂਰਜ ਸ਼ਿਖਰੇ ਹੈ, ਤੇਰਾ ਐਸ ਵੇਲੇ। ਬਿਰਥਾ ਸੁਪਨੇ। ਪਦਮਾ ਆਈ ਹੋਈ ਹੈ ਏਥੇ। ਪੰਡਿਤਾ ਹੈ...... ਖਟ ਖਟ ਖਟ ਖਟ। (ਕੰਨ ਲਾਕੇ, ਮਨ ਵਿਚ) ਇਹ ਕੀ ਹੈ? (ਉੱਚੀ) ਕੌਣ ਹੈ?......

ਜੀਤੂ—ਹਉਂ ਹਾਂ ਜੀਤੂ, ਜੀ! ਘਰੇ ਤੇ ਆਯਾ ਹਾਂ।

ਪਰਮਾ–ਕਿਉਂ ਸੁਖ ਹੈ?

ਜੀਤੂ—ਪੱਤ੍ਰਕਾ ਲਿਆਯਾ ਹਾਂ, ਐਹ ਲਓ।

ਪਰਮੇ ਨੇ ਪੱਤਰ ਲਿਆ ਤੇ ਪੜ੍ਹਿਆ। ਇਕ ਰਗ ਸਾਵਾ ਤੇ ਇਕ ਪੀਲਾ,ਫਿਰ ਚਿੱਟਾ ਬੱਗਾ ਚਿਹਰੇ ਦਾ ਹੋਗਿਆ। ਕੀ ਹੋਇਆ ਹੈ? ਸ੍ਰੀ ਪਰਮਾਨੰਦ ਜੀ ਮਹਾਰਾਜ ਨੂੰ ਕੀ ਹੋਇਆ ਹੈ? ਅੱਖਾਂ ਭਰ ਆਈਆਂ। ਹਬਕੋਰੇ ਆਉਣ ਲੱਗ ਪਏ। ਓ ਜਗਤ ਦੇ ਜੁਗਤੀਆ ਤੇ ਜੋੜ ਤੋੜੀਆ! ਕੀ ਵਰਤ ਗਿਆ? ਆਹ! ਇਨਸਾਨ ਦਾ ਦਿਲ ਜਿਥੇ ਅਕਲ ਨੇ ਚੂਹੇ ਦੀਆਂ ਖੁੱਡਾਂ ਵਰਗੇ ਵਲ ਦਾਰ ਪੋਲ ਭਰਦਿਤੇ ਹਨ ਉਥੇ ਬੀ ਸੱਟਵਜਦੀ ਹੈ.ਪਰਮੇ ਜੀਦਾ ਇੱਕੋ ਇਕਪੁਤ ਸਖਤ ਬੀਮਾਰ ਪਿਆ ਹੈ ਬਿਲਾਸਪੁਰ ਵਿਚ, ਦਾਰੂ ਹੋ ਰਿਹਾ ਹੈ, ਪਰ ਆਸ ਨਹੀਂ ਕਿ ਬਚੇ। ਹਾਇ! ਅੱਖਾਂ ਦਾ ਤਾਰਾ, ਸਿੱਕ ਦੀ ਉਲਾਦ, ਇਕੋ ਇਕਲੌਤਾ!ਪਰਮੇ ਲਈ ਜ਼ਿਮੀ ਅਸਮਾਨ ਕਾਲੇ ਹੋ ਗਏ, ਜਗਤ ਸੁੰਨ ਹੋ ਗਿਆ। ਚਕਰ ਤੇ ਚਕਰ ਆ ਰਹੇ ਹਨ, ਨਿਰਾਸਤਾ ਕਲੇਜਾ ਤੋੜ ਰਹੀ ਹੈ, ਸਰੀਰ ਵਿਚ ਬਲ ਨਹੀਂ ਰਿਹਾ, ਅੱਖਾਂ ਵਿਚ ਚਾਨਣ ਨਹੀਂ ਰਿਹਾ। ਕਿੰਨਾ ਚਿਰ ਇਸ ਤਰ੍ਹਾਂ ਰਹਿਕੇ ਫੇਰ ਪਰਮੇ ਹੁਰੀਂ ਹੋਸ਼ ਵਿਚ ਆਏ ਤੇ ਬੋਲੇ:-

ਪਰਮਾ– ਓਇ ਜੀਤੂ ਕਾਕੇ ਦਾ ਕੀ ਹਾਲ ਹੈ?

ਜੀਤੂ-ਮਹਾਰਾਜ! ਕੀ ਗਲਾਨੇ ਓ, ਗੁਜ਼ਰ ਗਿਆ ਹੋਗੁ! ਬੜਾ ਲਾਚਾਰ ਸੋ।

ਪਰਮਾ (ਤਕੜਾ ਹੋਕੇ)–ਦਾਰੂ?

ਜੀਤੂ – ਹੇ ਮਹਾਰਾਜ! ਦਾਰੂ ਦੀ ਕੇ ਰਹੀ ਪ੍ਰਵਾਹ ਤੇਰੇ ਘਰ ਦੇ ਸੈ ਵੈਦ, ਹਜ਼ਾਰ ਹਕੀਮ।

ਪਰਮਾ–ਜ਼ਾਓ। (ਆਪਣੇ ਆਪ ਨਾਲ) ਹੇ ਮਨ ਹੁਣ ਕੀ ਆਸ ਹੈ? ਇਕ ਭਗਵੰਤ ਦੀ। ਭਗਵੰਤ ਨੇ ਬੀਮਾਰ ਕੀਤਾ ਉਸ ਵਲੋਂ ਆਸ ਤਾਂ ਦਿੱਸਦੀ ਪਈ ਹੈ। ਕੀ ਕੋਈ ਪੇਸ਼ ਭਗਵੰਤ ਨਾਲ? ਕੋਈ ਪੂਜਾ, ਜਪ, ਉਜਾਪਣ, ਹਵਨ, ਮਿੰਨਤ, ਤਰਲਾ? ਮੈਂ ਮਿੰਨਤ ਕਰਾਂ? ਹਾਇ, ਕਿਸ ਨੱਕ ਨਾਲ? ਸੁਣੇਂਗਾ? ਨਹੀਂ ਭਗਵੰਤ ਕਹੇਗਾ ਹੁਣ ਆਪਣੀ ਲੋੜ ਨੂੰ ਆਇਆ ਹੈਂ.ਮਤਲਬੀ? ਪ੍ਰਾਰਥਨਾ ਕਰਾਂ? ਕਿਵ? ਕੀ ਮੂੰਹ ਲੈਕੇ? ਪਾਪ ਤੇ ਪਾਪਾਂ ਦੀ ਪਾਈ ਸੰਗ। ਆਪਣੇ ਪਾਪ ਸ਼ਰਮਿੰਦਿਆਂ ਕਰਦੇ ਹਨ।

ਲੋਕੀਂ ਆਖਦੇ ਹਨ ਗੁਰ ਕਰਾਮਾਤੀ ਹੈ। ਕਈ

ਗੱਲਾਂ ਡਿੱਠੀਆਂ ਬੀ ਹਨ। ਚੱਲੋ ਗੁਰੂ ਨੂ ਕਹੀਏ, ਕੋਈ ਰੇਖ ਵਿਚ ਮੇਖ ਮਾਰੇਗਾ। ਪਰ ਗੁਰੂ ਆਦਮੀ ਹੈ, ਕਰਾਮਾਤ ਅਸੰਭਵ ਹੈ।ਮੂਰਖਾਂ ਦਾ ਪਰਚਾਵਾ ਹੈ। (ਸੋਚਕੇ) ਨਹੀਂ ਉਇ ਜੋਗ ਦਰਸ਼ਨ ਵਿਭੂਤੀ ਪਾਦ ਵਿਚ ਤਾਂ ਅਕਲ ਗੋਚਰਾ ਕਰ ਦੱਸਿਆ ਹੈ ਕਿਜਿਥੇ ਇਕਾਗਰ ਚਿਤ ਆਪਣਾ ਧਿਆਨ ਜੋੜੇ ਉਥੇ ਹੀ ਸਿਧੀਹੈ। ਗੁਰੂ ਯੋਗੀ ਤਾਂ ਹੈ, ਤ੍ਰਿਪਹਿਰੇ ਉਠਕੇ ਬਹਿ ਜਾਂਦਾ ਹੈ,ਅਰ ਰਹਿੰਦਾ ਅਲੇਪ੍ਹੀ|ਹੈ,ਯੋਗੀ ਹੈ?···ਹੈ ਤਾਂ ਯੋਗੀ।ਚੱਲੋ ਕਰੋ ਅਰਜ਼।ਤੇਰੇ ਨਾਲ ਪਿਆਰ ਬੀ ਹੈ। ਪਰ ਕੀ ਤੇਰੇ ਖੋਟਾਂ ਨੂੰ ਨਹੀਂ ਜਾਣਦਾ? ਨਹੀਂ, ਜਾਣਦਾ ਤਾਂ ਮਾਰ ਪਛਾੜਦਾ, ਨਹੀਂ ਜਾਣਦਾ ਹੋਊ। ਨੀਤੱਗ ਪੁਰਖ ਜਾਣਕੇ ਬੀ ਫੇਰ ਨਹੀਂ ਜਤਾਇਆ ਕਰਦੇ ਤੇ ਏਹ ਸਿਖ ਫਕੀਰ ਤਾਂ ਦੇਖਕੇ ਅਣਡਿੱਠ ਕਰਦੇ ਹਨ, ਠਗੀਂਦੇ ਹਨ, ਪਰ ਜਤਾਉਂਦੇ ਨਹੀਂ। ਓਹ ਹੋ! ਨਿਰਾਸ਼ਾ! ਕੋਈ ਹਾਲਤ ਹੋਵੇ, ਤੇਰੇ ਪਾਸ ਕੋਈ ਹੀਲਾ ਤੇ ਦਾਰੂ ਪੁਤ ਬਚਾਉਣ ਦਾ ਨਹੀਂ, ਡੁਬਦੇ ਨੂੰ ਤੀਲੇ ਦਾ ਸਹਾਰਾ। ਇਹੋ ਇਕੋ ਆਸ ਹੈ। ਸੋ ਚਲ ਦੇਖ ਜੇ ਤੀਰ ਤੁਕਾ ਕੋਈ ਲਗ ਜਾਏ।

ਐਸੀ ਜਿਹੀਆਂ ਸੋਚਦਾ ਵਿੰਗੇ ਤੁਰਦੇ ਮਨ ਨੂੰ ਕੂਲ ਤੇ ਲਿਆਉਂਦਾ ਗੁਰੂ ਜੀ ਦੇ ਹਜ਼ੂਰ ਪ੍ਰਸਾਦ ਲੈਕੇ ਪਹੁੰਚਾ।ਅਗੇ ਰਾਗੀ ਸਿੰਘ ਇਹ ਸ਼ਬਦ ਗਾਉਂਦੇ ਪਏ ਸਨ:

ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥ਸੁਤ ਦਾਰਾ ਪਹਿ ਆਨਿ ਲੁਟਾਵੈ ॥੧॥ ਮਨ ਮੇਰੇ ਭੂਲੇ ਕਪਟੁ ਨ ਕੀਜੈ ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ।੧॥ ਰਹਾਉ ॥ ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ ॥ ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ ॥ ੨॥ ਕਹਤੁ ਕਬੀਰੁ ਕੋਈ ਨਹੀ ਤੇਰਾ ॥ ਹਿਰਦੈ ਰਾਮੁ ਕੀ ਨ ਜਪਹਿ ਸਵੇਰਾ ॥ ੩ ॥ ੯ ॥ [ਸਿ: ਕਬੀਰ

ਭੋਗ ਪਏ ਤੇ ਸਤਿਗੁਰ ਨੇ ਆਦਰ ਨਾਲ ਕਿਹਾ ਆਓ ਪਰਮਾਨੰਦ ਜੀ! ਅੱਜ ਪੀਲੇ ਭੂਕ ਹੋ ਰਹੇ ਹੋ? ਜਗਤ ਸਥਿਰ ਜਾਣਕੇ ਜੋ ਕੋਟ ਉਸਾਰਦੇ ਸੀ ਕੋਈ ਇੱਟ ਖਿਸਕ ਗਈ?

ਪਰਮਾ–ਜੀ ਖਿਸਕਣ ਲੱਗੀ ਹੈ, ਕੋਈ ਮਿਹਰ ਕਰੋ, ਨਾ ਖਿਸਕੇ।

ਗੁਰੂ ਜੀ—ਕਰਮ ਗਤ ਟਾਰੀ ਕਿਉਂ ਟਰੇ? (ਮੁਸਕ੍ਰਾ ਪਏ)।

ਪਰਮਾ—ਆਪ ਹੀ ਕਰਮਗਤੀ ਦੇ ਫਲ ਪ੍ਰਦਾਤਾ ਅਸਮਾਨਾਂ ਤੇ ਹੋ; ਆਪ ਹੀ ਇਥੇ ਹੋ?

(ਸਤਿਗੁਰ ਨੈਣ ਮੀਟ ਗਏ)।

ਉਧਰ ਸੰਗਤ ਵਿਚ ਹੌਲੇ ਹੌਲੇ ਗੱਲਾਂ ਕਿਸ ਪਈਆਂ:

ਉਦੇ ਸਿੰਘ—ਅੱਜ ਇਹ ਬਿੱਲੀ ਬਣੀ ਛਹਿਕੇ ਨਿਮਾਜ਼ਾਂ ਪੜ੍ਹਦੀ ਆਈ ਹੈ!

ਧਿਆਨ ਸਿੰਘ–ਕੋਈ ਸੱਟ ਪਈ ਸੂ। ਪੁੜੀ ਸੂ ਕਲੇਜੇ। ਐਵੇਂ ਕਦੋਂ ਪਸੀਜਦੇ ਹਨ ਪੁਰਾਣੇ ਪਾਪੀ।

ਦਇਆ ਸਿੰਘ–ਲੱਗਾ ਸੂ ਕੋਈ ਬਾਣ, ਵੇਖੋ ਨਾ ਅਥਰੂ ਰੁਕਦੇ ਨਹੀਂ ਸੂ, ਬੁਲ੍ਹ ਥਿੜਕਦੇ ਸੂ।

ਦੌਲਤ ਸਿੰਘ—ਪੀਰਾਂ ਨਾਲ ਪੰਜ ਕਰਦਾ ਸੀ, ਅੰਤਰਯਾਮੀ ਨੂੰ ਟਪਲੇ ਲਾਉਂਦਾ ਸੀ; ਪੈ ਗਈ ਨਾ?

ਮਹਿਤਾਬ ਸਿੰਘ–ਮਨ ਮੇਰੇ ਭੂਲੇ ਕਪਟੁ ਨ ਕੀਜੈ ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥

ਸਤਿਗੁਰ ਜੀ ਨੈਣ ਖੁਹਲ ਕੇ ਤੇ ਪਰਮੇ ਵੱਲ ਤੱਕਕੇ) ਪਰਮਾ ਨੰਦਾ!

"ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥"

ਪਰਮਾ–ਸੱਚ ਹੈ, ਪਾਤਸ਼ਾਹ! ਪਰ ਕਰ ਨਾ ਪੁਠੀਆਂ ਸਿੱਧੀਆਂ, ਖੈਰ ਪਾ ਘਰ ਦੇ ਕੁੱਤੇ ਨੂੰ।

ਸਤਿਗੁਰ–ਪਰਮਿਆਂ, ਕੀ ਮੰਗਦਾ ਹੈਂ,ਨਾਸ਼ਵੰਤ ਚੀਜ਼ਾਂ, ਮੰਗ ਪਰਮੇਸ਼ੁਰ ਦਾ ਨਾਮ ਜੋ ਜੀਵੇਂ?

ਪਰਮਾ–ਪਾਤਸ਼ਾਹ! ਓਹ ਭੀ ਦੇਹ ਜੋ ਤੈਨੂੰ ਭਾਵੇ, ਤੇ ਉਹ ਭੀ ਦੇਹ ਜੋ ਮੈਂ ਮੂਰਖ ਮੰਗਾਂ!(ਸੰਗਤ ਵਿਚੋਂ ਕਿਸੇ ਨੇ ਹੌਲੇ ਜਿਹੇ ਕਿਹਾ) ਨਾਲੇ ਦੋ ਦੋ ਨਾਲੇ ਚੋਪੜੀਆਂ, ਕਪਟੀ!

ਗੁਰੂ ਜੀ—ਤੇਰੇ ਧਰਮ ਵਿਚ ਹਿਸਾਬ ਹੈ,ਸੋ ਜਿੰਦ ਦੇ ਬਦਲੇ ਜਿੰਦ।

ਪਰਮਾ—ਪਰ ਤੇਰੇ ਘਰ ਮਿਹਰ ਹੈ, ਬਖਸ਼ਿਸ਼ ਹੈ; ਕਰ ਛੋਟ, ਸਦਕੇ ਅਜੀਤ ਸਿੰਘ ਦੇ, ਖੈਰ ਪਾ ਮੰਗਤੇ ਨੂੰ ਸਿਰ ਸਦਕੇ ਜੁਝਾਰ ਸਿੰਘ ਦੇ।

ਇਕ ਸਿਖ(ਉੱਠਕੇ)–ਹੇਪਾਤਸ਼ਾਹ!ਜੇਗੁਰੂਕਿਆਂ ਨੂੰ ਕਿਸੇ ਸਿਰ ਦੀ ਲੋੜ ਹੈ ਤਾਂ ਦਾਸ ਹਾਜ਼ਰ ਹੈ।

ਗੁਰੂ ਜੀ (ਉਠਕੇ ਤੇ ਗਲ ਲਾਕੇ)—ਪਿਆਰਿਆ! ਧੰਨ ਸਿੱਖੀ! ਨਿਹਾਲ! ਖਾਲਸਾ ਜੀ! ਪਰਮੇ ਦਾ ਪੁੱਤ ਘੜੀਆ ਸਾਸਾਂ ਤੇ ਹੈ; ਇਹ ਮੰਗਦਾ ਹੈ ਜਿੰਦ ਤੇ ਜਿੰਦ ਦੇ ਬਦਲੇ ਜਿੰਦ ਹੁੰਦੀ ਹੈ।

ਸਿਖ–ਫਿਰ ਜੇ ਆਪ ਦੀ ਖੁਸ਼ੀ ਹੈ ਤਾਂ ਜਿੰਦ ਹਾਜ਼ਰ ਹੈ, ਚਾਹੇ ਕਿਸੇ ਬਦਲੇ ਲਾ ਲਓ।

ਗੁਰੂ ਜੀ–ਤੁਹਾਨੂੰ ਪਰਮਾਨੰਦ ਦਾ ਪਤਾ ਹੈ?

ਸਿਖ–ਸਭ ਪਤਾ ਹੈ ਪਾਤਸ਼ਾਹ! ਪਰ ਅਸੀਂ ਤਾਂ ਤੇਰੇ ਹੁਕਮ ਦੇ ਸਦਕੇ ਹਾਂ। ਸਾਨੂੰ ਤੇਰੇ ਚੋਜਾਂ ਨਾਲ

ਕੀਹ ਤੇ ਕਿਸੇ ਕਕਦੇ ਕਰਮਾਂ ਨਾਲ ਕੀਹ

ਇਹ ਹਾਲ ਦੇਖਕੇ ਪਰਮੇ ਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ, ਕਿ ਹੈਂ। ਮੈਨੂੰ ਸਿਖ ਸਭ ਸਮਝਦੇ ਹਨ, ਫੇਰ ਮੇਰੇ ਲਈ ਜਾਨ ਦੇਣ ਲਈ ਤਿਆਰ ਹਨ, (ਹੁਣ ਸ਼ਰਮ ਨਾਲ ਮੁੜ੍ਹਕਾ ਆ ਗਿਆ)ਹਾਇ ਮੇਰੇ ਤੇ! (ਗੁਰੂ ਜੀ ਵੱਲ ਹੱਥ ਜੋੜਕੇ) ਪਾਤਸ਼ਾਹ ਕਰ ਮਿਹਰ।

ਇਕ ਸਿਖ—ਅੰਦਰੋਂ ਕੱਢ ਪਾਪ ਪਰਮਿਆਂ!ਗੁਰੂ ਨਾਨਕ ਦਾ ਦਰ ਬਖਸ਼ਿਸ਼ ਦਾ ਦਰ ਹੈ, ਪਰ ਸਰਲਾਂ ਵਾਸਤੇ।ਸਰਲ ਹੋ ਜਾਹ, ਭੋਲਿਆ!ਖੁੱਡਵਿਚਤਾਂਸਿੱਧਾ ਹੋਏ ਬਿਨਾਂ ਸੱਪ ਵੀ ਨਹੀਂ ਵੜ ਸਕਦਾ, ਜੋ ਉੱਚ ਵਲ ਬਿਨਾਂ ਇਕ ਕਦਮ ਨਹੀਂ ਰਿੜ੍ਹ ਜਾਣਦਾ।

ਪਰਮਾ (ਪਰਮੇ ਦੇ ਦਿਲ ਲੱਗੀ ਕਿ ਮੇਰੇ ਅੰਦਰ ਕਪਟ ਹਨ, ਮੈਂ ਕੀਤੇ ਹਨ, ਫੇਰ ਮਿਹਰ ਮੰਗਦਾ ਹਾਂ, ਮਿਹਰ ਤਾਂ ਸ਼ਰਨਾਗਤ ਮੰਗ ਸਕਦਾ ਹੈ। ਹਾਇ ਮਮਤਾ! ਜਿਸ ਨੇ ਮੈਂ ਸ਼ਤਰੰਜੀਏ ਦੇ ਵਲ ਭੰਨ ਦਿਤੇ,ਬਿਹਬਲ ਹੋਕੇ ਚਰਨ ਫੜ ਲਏ)—ਹੇ ਪਾਤ-ਸ਼ਾਹ! ਸੱਚੇ ਪਾਤਸ਼ਾਹ! ਬੱਚੇ ਦੀ ਜਿੰਦ ਬਖਸ਼ ਦੇਹ।

ਸਤਿਗੁਰ—ਤੇਰੇ ਘਰ ਜੀਉ ਕੇ ਪੁੱਤ ਤੇਰੀ ਮੱਤ ਤੇ ਤੇਰੀ ਵਿਦਯਾ ਪਾਏਗਾ। ਜਾਣ ਦੇਹ ਸੂ ਬੇਦਾਗ।

ਪਰਮਾ—ਪਾਤਸ਼ਾਹ! ਮੈਂ ਛੱਡਿਆ ਤੇ ਸਭ ਕੁਛ ਛਡਿਆ। ਜੀਵਾਂਗਾ, ਮਾਲਾ ਫੇਰਾਂਗਾ, ਬੱਸ ਮਣਕੇ ਦੇ ਫੇਰ ਬਿਨਾਂ ਮੈਂ ਸਭ ਫੇਰ ਛਡੇ।ਮੇਰੇ ਕੀਤੇ ਬਖਸ਼, ਤੂੰ ਅੰਤਰਜਾਮੀ ਹੈਂ, ਤੂੰ ਪੁੱਤ ਦੀ ਜਾਨ ਬਖਸ਼।

ਸਤਿਗੁਰ—ਲੋੜ ਵੇਲੇ ਸੁਰਤਿ ਇੱਛਾ ਦੀ ਤੀਬ-ਰਤਾ ਦੀ ਗਰਮੀ ਪਾਕੇ ਸਿੱਧੀ ਹੁੰਦੀ ਹੈ, ਸੱਚ ਨੂੰ ਵੇਖਦੀ ਹੈ, ਭਗਤੀ ਕਰਦੀ ਹੈ ਤਾਂ ਪੁੱਜਕੇ, ਮਗਰੋਂ ਫੇਰ ਵਿੰਗੀ ਕਰੜੀ ਹੋ ਜਾਂਦੀ ਹੈ।

ਪਰਮਾ—ਸੱਚ ਹੈ ਬਖਸ਼ਿੰਦ ਜੀ! ਪਰ ਕਰ ਬਾਹੁੜੀ, ਮੈਂ ਵਟੀਜ ਗਿਆ ਹਾਂ।

ਸਤਿਗੁਰ—ਜੀਵੇਗਾ, ਪਰ ਸਾਧ ਸੰਗਤ ਦੀ ਭਾਗੀਂ, ਜਦੋਂ ਸਾਧ ਸੰਗਤ ਦੀ ਸੇਵਾ ਤੋਂ ਬੇਮੁਖ ਹੋਵੇਗਾ, ਟੁਰ ਜਾਵੇਗਾ।

ਪਰਮਾ—ਸੱਤ ਬਚਨ, ਪਾਤਸ਼ਾਹ! ਤੇਰੇ ਘਰ ਦਾ ਗੋੱਲਾ ਹੋਵੇਗਾ।

ਸਤਿਗੁਰ—ਤੂ ਸਰਲ ਜੀਵਨ ਬਸਰ ਕਰੇਂਗਾ?

ਪਰਮਾ—ਪਾਤਸ਼ਾਹ! ਡਾਢਾ ਸੂਤ। ਅੱਜ ਮੇਰੀਆ ਅੱਖਾਂ ਤੋਂ ਜਗਤ ਪਿਆਰ ਦੇ ਛੌੜ ਢਹਿ ਪਏ ਹਨ। ਵੈਰਾਗ ਹੈ ਅਰ ਅਸਾਰਤਾ ਦਿੱਸ ਰਹੀ ਹੈ। ਹੁਣ ਜੀਵਾਂਗਾ ਤਾਂ ਆਪ ਨੂੰ ਅੰਦਰ ਵਸਾਵਾਂਗਾ ਤੇ ਸਿਮ-ਰਨ ਕਰਾਂਗਾ, ਮੇਰੇ ਔਗੁਣ ਕੀਤੇ ਹੋਏ ਬਖਸ਼!

ਸਤਿਗੁਰ—ਜਾਹ ਪਰਮਿਆਂ, ਘਰ ਆਦਮੀ ਭੇਜ ਜੋ ਗੁਰ ਨਾਨਕ ਦੇ ਦਰ ਪ੍ਰਸ਼ਾਦਿ ਕਰਕੇ ਅਰਦਾਸਾ ਕਰਨ ਤੇ 'ਧੰਨ ਗੁਰ ਨਾਨਕ' ਦੀ ਧੁਨਿ ਬੱਚੇ ਦੀ ਕਨੀਂ ਪਾਉਣ, ਜਾਹੁ।

ਪਰਮਾ ਮੱਥਾ ਟੇਕਕੇ ਉਠ ਗਿਆ।

ਜਮਨਾ ਸਿੰਘ (ਸਤਿਗੁਰ ਜੀ ਵੱਲ)—ਪਾਤਸ਼ਾਹ! ਇਹ ਕਰੂੰਡੀਆ ਹੈ।

ਸਤਿਗੁਰ—ਨਾਰਾਇਣ ਦੇਤ ਭਾਨੇ ਡਾਇਣ।

ਜਮਨਾ ਸਿੰਘ—ਇਹ ਸਿੱਧਾ ਰਹੇਗਾ ਜੀਉ! ਗੁਰ ਘਰ ਨਾਲ ਬੜੇ ਦ੍ਰੋਹ ਕਰਦਾ ਹੈ?

ਸਤਿਗੁਰ—ਜੋ ਜਿਸ ਦਾ ਜੀ ਚਾਹੇ ਕਰੇ, ਗੁਰ ਨਾਨਕ ਦੇ ਦਰਬਖਸ਼ਿਸ਼ ਹੈ,ਜੋ ਕਰੇਗਾ ਭਰੇਗਾ,ਇਸ ਵੇਲੇ ਸਾਫ ਹੈ। ਸੰਸਾਰੀਆਂ ਨੂੰ ਭੈ ਸਿੱਧਾ ਕਰਦਾ ਹੈ, ਸੋ ਜੋ ਭੈ ਹੇਠਾਂ ਸਦਾ ਲਈ ਸਿੱਧਾ ਹੋ ਗਿਆ ਤਰ ਗਿਆ ਨਹੀਂ ਤਾਂ ਵਿੰਗੇ ਨੇ ਭਾਰ ਪਏ ਤੇ ਟੁੱਟਣਾ ਹੀ ਟੁੱਟਣਾ ਹੈ ਨਾ।

ਇਸ ਵੇਲੇ ਸੰਗਤ ਨੇ ਬੜੇ ਪ੍ਰੇਮ ਨਾਲ ਗਾਵਿਆ:—

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥ [ਬਿਹਾ: ਮ: ੫

## ੮.

ਅੱਜ ਪਦਮਾ ਨੂੰ ਮਾਲਵੀਹ ਪਰਬਤਪੁਰਦਰਸ਼ ਨੌਕਰਆਈ ਨੂੰ ਦੂਸਰੀ ਰਾਤ ਹੈ।ਉਹ ਜੋ ਕੁਛ ਦੇਖ ਤੇ ਸੁਣ ਆਈ ਸੀ, ਅੰਦਰ ਤਰਗਿਆ ਹੈ।ਨਿਰੀ ਅਕਲ ਦੇ ਗੋਰਖਧੰਦੇ ਤੇ ਵਲ ਇਕ ਇਕ ਕਰਕੇਖੁੱਲ੍ਹਦੇ ਤੇ ਵਿਲੇ ਹੁੰਦੇ ਗਏਹਨ, ਸਫਲਤਾਤੇ ਸੱਚ ਸਮਾਉਂਦੇ ਗਏ ਹਨ। ਇਕ ਸਮਝੋਂ ਵੱਖਰੀ ਗੱਲ ਧਾਉਂਦੀ ਗਈ ਹੈ। ਕੋਈ ਬੇਚੈਨੀ ਤੇ ਧੂਰ ਜਿਹੀਵੱਜਦੀਹੈ ਜੋਕਮਲਿਆਂ ਕਰ ਕਰ ਸੱਟਦੀਹੈ। ਪੜ੍ਹੇ ਸ਼ਾਸ਼ਤ੍ਰ ਤੇ ਫਿਲਸਫੇ ਜੋ ਧੁੰਧ ਮਚਾਈ ਬੈਠੇ ਸਨ,ਹੁਣ ਨੀਵੇਂ ਹੋਰਹੇ ਹਨ।ਸੋਚਾਂ ਉਠਦੀਆਂਹਨ,ਪਰਕੋਈ ਐਸਾ ਤਣੁੱਕਾ ਵੱਜਦਾ ਹੈ ਕਿ ਸਭ ਸੋਚਾਂ ਰੁੜ੍ਹਜਾਂਦੀਆਂ ਹਨ।ਪਹਿਲੀ ਰਾਤਤਾਂ ਕੁਛ ਸੋਚਾਂ ਵਿਚ,ਕੁਛ ਤਣੁੱਕਿਆਂ ਵਿਚ ਕੁਛ ਨੀਂਦਰਵਿਚ ਲੰਘ ਗਈ ਸੀ, ਪਰ ਕੁਛ ਅਕਹਿ ਗੱਲ ਅੰਦਰ ਰਚਦੀਡੂੰਘੀ ਲਹਿੰਦੀ ਗਈ, ਅੱਜ ਸੌਣ ਹੀ ਨਹੀਂ ਦਿੰਦੀ ਤੇ ਮਨ ਨਾਲ ਮਨ ਗੱਲਾਂ ਕਰਰਿਹਾ ਹੈ।

ਪਦਮਾ (ਅਪਣੇ ਆਪ ਨਾਲ)—ਪਿਆਰੀ! ਤੇਰੇ ਨਾਲ ਕੀ ਵਰਤੀ? ਸਉਂ,ਹੁਣ ਤਾਂ ਰਾਤ ਲੰਘ ਗਈ। ਤੇਰੇ ਭਾਣੇ ਸਭ 'ਵਾਕ-ਰਚਨਾਂ', ਸੀ,ਧਰਮ ਫਿਲਸਫ਼ਾ ਕਾਵ੍ਯ, ਵਿਦ੍ਯਾ, ਵਿਗ੍ਯਾਨ, ਨੀਤੀ, [illegible]

ਮੁਹੱਬਤ ਮਭ ਕੇਵਲ ਵਾਕ-ਰਚਨਾ' ਸੀ। ਛਿੱਲੜ ਹੀ ਛਿੱਲੜ। ਪਿਆਜ਼ ਹੀ ਪਿਆਜ਼। ਤਨੂੰ ਕੀਹ ਵਗ ਗਈਆਂ? ਹਾਇ ਮਨਾਂ! ਪ੍ਰੇਮ ਦਾ ਚੀਚ ਗਲੱਲਾ ਕਈ ਸ਼ੈ ਜ਼ਰੂਰ ਹੈ। ਇਹ ਜ਼ਰੂਰ 'ਵਾਕ-ਰਚਨਾਂ' ਨਹੀਂ, ਨਾ ਹੀ ਨਿਰਾ ਇਹ ਸ਼ਰੀਰ ਮਾਤ ਹੈ। ਇਹ ਸ਼ਰੀਰ ਵਾਲੇ ਪਦਾਰਥਾਂ ਦੀ ਸ਼ੈ ਨਹੀਂ, ਇਹ ਕੋਈ ਅਗੰਮੀ ਖੇਡ ਹੈ। ਇਹ ਅੰਦਰ ਨਹੀਂ ਸੀ ਤਾਂ 'ਵਾਕ-ਰਚਨਾ' ਹੀ 'ਵਾਕ-ਰਚਨਾ' ਸੀ, ਪਰ ਹੈਂ ਕੀ ਇਹ ਉਹੋ ਕੇਂਦ੍ਰ ਹੈ, ਇਹੋ 'ਹੈ' ਹੈ, ਜੋ ਚੰਬੇ ਉਸ ਖਿੜੇ ਚਮਨਾਂ ਦੇ ਦਾਤਾ ਲੋਕ ਨੇ ਕਹੀ ਸੀ? ਇਹੋ 'ਹੈ' ਕੇਂਦਰ ਉਦਾਲੇ ਭੌਣ ਦਾ ਗ੍ਰਹਪਥ* ਹੈ ਜੋ ਮੇਥੋਂ ਘੁੱਸ ਗਿਆ ਸੀ? ਪਰ ਹਾਇ ਇਹ ਝੋਬ ਕੇਹਾ ਪੈਂਦਾ ਹੈ। ਸਿਰ ਨੂੰ ਕੁਛ ਹੁੰਦਾ ਹੈ, ਮੈਂ ਗਈ ਵੇ ਸਾਂਈਆਂ। (ਫੇਰ ਬੇਸੁਧੀ ਜੇਹੀ ਤੋਂ ਉੱਠਕੇ) ਵਾਹ ਵਾਹ! ਇਹ ਤਾਂ ਕੋਈ ਪੀੜ ਹੈ। ਕਲੇਜੇ ਵਿਚ ਕੋਈ ਨਸ਼ਤਰ-ਖੋਭ ਹੈ, ਚੀਸ ਪੈਂਦੀ, ਕਸਕ ਵੱਜਦੀ ਹੈ, ਪਰ ਹੈ ਮਿੱਠੀ ਪੀੜ ਤੇ ਫੇਰ ਮਿੱਠੀ; ਹਾਇ! ਮੈਨੂੰ ਸਮਝ ਨਹੀਂ ਪੈਂਦੀ ਕਿ ਕੀ ਹੈ? ਮੈਂ ਸਾਵਧਾਨ ਰਹਿ ਕੇ ਦਰਸ਼ਨ ਕੀਤੇ, ਸਾਵਧਾਨ ਰਹਿਕੇ ਵਾਕ ਸੁਣੇ, ਪਰ ਰੇਵਾਲ ਜੀ ਦਾ ਸੁਧਾਰ ਕਿਹਾ ਕੁ ਨਜ਼ਾਰਾ ਸੀ, ਕਿਹਾ ਕੁ ਅਚਰਜ ਕੌਤਕ ਸੀ। ਹੈਂ! ਮੇਰੀ ਕੰਨੀਂ ਸ਼ਬਦ ਹੋ ਰਿਹਾ ਹੈ 'ਛੋਡਿ ਬਹੈ ਤਉ ਛੂਟੈ ਨਾਹੀ' ਕਿਕੂੰ ਦੀ ਗੂੰਜ ਹੈ! ਵਾਹਵਾ! ਸਵਾਦ ਆ ਗਿਆ, ਰਾਣੀਆਂ ਦੇ ਦਰਸ਼ਨਾਂ ਦਾ ਤਜਰਬਾ ਮੈਂ ਸਾਵਧਾਨ ਹੋਕੇ ਸੁਣਿਆਂ, ਸਮਝਿਆ ਤੇ ਸਮਝਕੇ ਸੁਣਿਆਂ। ਗੁਸਤਾਖ਼ ਤੇ ਸ਼ੋਖ ਪਰ ਖਰੀਆਂਖਰੀਆਂ ਅਖਣ ਵਾਲੀ ਡਵਵਾਲਣਦੀ ਚੰਚਲ ਪਰ ਸਿਦਕ ਭਰੀ ਗਲ ਬਾਤ ਜੋਖ ਜੋਖ ਕੇ ਸੁਣੀ, ਗੁਲੇਰਨ ਦੇ ਵਾਕ ਤੋਲੇ, ਪਰ ਫੇਰ ਮੈਨੂੰ ਕੀ ਹੋ ਗਿਆ। ਮੈਂ ਪਰਤਾਵੇ ਕਰਨੇ ਸਨ, ਹੁਣ ਕੌਣ ਕੁਛ ਕਰੇਗਾ। ਮੈਂ ਸਮਝਦੀ ਸਾਂ ਕਿ ਚਤੁਰ ਪੁਰਖ ਕਾਮਯਾਬ ਹਨ ਕਿ ਉਹ ਸੁੰਦਰ 'ਵਾਕ-ਰਚਨਾਂ' ਕਰ ਸਕਦੇ ਹਨ। ਕਵੀ ਕਾਮਯਾਬ ਹਨ ਕਿ ਓਹ ਸੁਦਰ 'ਵਾਕ ਰਚਨਾਂ' ਗੁੰਦ ਸਕਦੇ ਹਨ। ਸੰਗੀਤਕ ਕਾਮਯਾਬ ਹਨ ਕਿ ਓਹ 'ਵਾਕ-ਰਚਨਾਂ' ਸੁੰਦਰਤਾ ਨਾਲ ਗਾਉਂ ਸਕਦੇ ਹਨ। ਚਿਤਕਾਰ ਕਾਮਯਾਬ ਹਨ ਕਿ 'ਵਾਕ-ਰਚਨਾ' ਦੀ-ਖਤ ਖਾਲ ਨਕਸ਼ ਵਿਚ ਰਗਾ ਤੇ ਸ਼ਾਹੀ ਨਾਲ ਕਿ ਨਿਰੇ ਉਭਾਰ ਸਭਾਰ ਦੇਕੇ ਟੀਕਾ ਕਰ ਸਕਦੇ ਹਨ। ਸੰਗ-ਤਰਾਸ਼ (ਬੁੱਤ ਸਾਜ਼) ਕਾਮਯਾਬ ਹੈ ਕਿ ਓਹ ਸੱਥਰੀ ਹਥੌੜੀ ਨਾਲ 'ਵਾਕ-ਰਚਨਾ' ਦੀ ਸ਼ਰਾ ਪੱਥਰ ਪਰ ਖੋਲ੍ਹ ਸਕਦਾ ਹੈ, ਪਰ ਮੈਨੂੰ ਪਤਾ ਨਹੀਂ ਸੀ ਕਿ ਸਰੀਰ ਦੇ ਅੰਦਰ ਮੇਰੇ ਅੰਦਰਲੇ ਵਿਚ ਇਸ ਤੋਂ ਵੱਖਰਾ ਕੋਈ ਨੁਕਤਾ ਹੈ ਜੋ ਅਸਲ ਹੈ, ਵਾਕ ਰਚਨਾਂ ਤੋਂ ਉੱਚਾ ਹੈ, ਹਾਂ, ਕੋਈ ਟਿਕਾਣਾ ਹੈ ਜੋ ਅਜੇ ਕਿਸੇ ਦੀ ਨਜ਼ਰ ਨਹੀਂ ਸੀ ਚੜ੍ਹਿਆ, ਤੇ ਜੋ ਮੈਨੂੰ ਵੀ ਪਕੜਾਈ ਨਹੀਂ ਸੀ ਦੇਂਦਾ, ਉਹਲੇ ਉਹਲੇ ਅਛੇੜ ਪਿਆ ਸੀ। ਹਾਇ! ਇਹ ਕੋਈ ਉੱਚੀ ਗੱਲ ਹੈ, ਇਹ ਕੋਈ ਅਸੂਲ ਦਾ ਨੁਕਤਾ ਹੈ। ਇਹ ਸਰੀਰ ਵਰਗੇ ਪਦਾਰਥ ਤੋਂ ਨਹੀਂ ਬਣਿਆਂ, ਇਹ ਉਸ ਮਾਦੇ ਤੋਂ ਬੀ ਬਣਿਆਂ ਨਹੀਂ ਜਾਪਦਾ ਜਿਸ ਤੋਂ ਸਾਡੇ ਖਿਆਲ ਤੇ ਸੁਪਨ-ਦਰਸ਼ਨ ਬਣਦੇ ਹਨ, ਇਹ ਕੋਈ ਹੋਰ ਚਾਨਣ ਦੀ ਰੇਖਾ ਹੈ ਜੋ ਸਰੀਰ ਦੀ ਹਮ-ਵਤਨੀ ਨਹੀਂ, ਇਹ ਕੋਈ ਉਡਣ-ਪੰਖੇਰੂ, ਕੋਈ ਪ੍ਰਦੇਸੀ ਢੋਲਾ ਹੈ, ਜੋ ਇੱਥੇ ਰੈਣ ਬਸੇਰਾ ਕਰਦਾ ਹੈ। ਹਾਏ! ਇਹ ਕੀ ਹੈ! ਊਈ! ਕਸਕ ਪਈ, ਮੈਂ ਗਈ ਵੇ ਲੋਕੋ! (ਬੇਸੁਧ ਜੇਹੀ ਹੋ ਗਈ) (ਫਿਰ ਹੋਸ਼ਕਰਕੇ) ਠੰਢ ਪੈ ਗਈ, ਪਰ ਬਲ ਕਿੱਧਰ ਗਿਆ! ਕੇਹੀ ਮਿੱਠੀ ਕਮਜ਼ੋਰੀ ਹੈ, ਸੜ ਜਾਏ ਬਲ ਜੋ ਇਸ ਪੀੜ ਦਾ ਪਰਦਾ ਹੈ, ਸੜ ਜਾਏ ਅਕਲ ਜੋ ਇਸ ਮਰਮੀ ਦਾ ਚੁੰਧਜਾਉ ਚਾਨਣਾ ਹੈ। ···ਆਹਾ! ਵਾਹ ਵਾ! ਰੱਬਾ ਹੇ ਰੱਬਾ! ਅੱਜ 'ਰੱਬਾ' ਕੇਹੀ 'ਵਾਕ-ਰਚਨਾਂ' ਦੀ ਕੁੱਠੀਏ! ਹੁਣ ਬਿਨਾਂ ਤੇਰੇ ਆਪਣੇ ਖਿਆਲਾਂ ਦੀਆਂ ਜੋੜਾਂ ਤੋੜਾਂ ਦੇ ਆਪੇ ਚਸ਼ਮੇ ਵਾਂਙੂ ਅਗੰਮੀਂ ਵਾਕ ਪਏ ਅੰਦਰੋਂ ਫੁੱਟਦੇ ਹਨ। ਹੈਂ! ਊਈ ਰੱਬਾ! ਦੱਸ ਮੈਨੂੰ ਤੇ ਰੱਖ ਮੈਨੂੰ। (ਉੱਠ ਕੇ ਟੁਰ ਪਈ, ਤੇ ਫੇਰ ਹਨੇਰੇ ਵਿਚ ਘੁੰਮ ਕੇ ਆ ਗਈ) ਭੱਠ ਰਾਜ ਤੇ ਅਮੀਰੀਆਂ, ਪੈਰ ਟੁਰਨਾਂ ਨਹੀਂ ਜਾਣਦੇ, ਦਿਲ ਹੀਆ ਨਹੀਂ ਜਾਣਦਾ, ਨੈਣ ਰਾਹਾਂ ਦੇ ਜਾਣੂੰ ਨਹੀਂ ਰਹੇ। ਚੰਗਾ (ਮੁੱਠ ਕਾਲਜੇ ਦੀ ਭਰਕੇ) ਇਹ ਕੀ ਹੁੰਦਾ ਹੈ। ਕੌਣ ਸਿਰ ਹਿਲਾਉਂਦਾ ਹੈ! ਆਹ! ਠੰਢ ਪ ਗਈ, ਸੁਆਦ ਆ ਗਿਆ। (ਸਿਥਲ ਹੋਕੇ ਲੇਟ ਗਈ) ਵਾਹ ਵਾਹ ਜੀਉ! (ਸਿਰ ਫੇਰਕੇ) ਹਾਇ!

(ਇੰਨੇ ਨੂੰ ਮਾਨਕੌਰ ਆ ਗਈ)

*ਉਹ ਅਕਾਸ਼ੀ ਰਸਤਾ ਜਿਸ ਉਤੇ ਗ੍ਰੈਹ ਆਪਣ ਕੇਂਦਰਾਂ ਦੇ ਉਦਾਲੇ ਘੁੰਮਦੇ ਹਨ, ਭਾਵ—ਆਪਣੇ ਨੁਕਤੇ ਦੀ ਖਿੱਚ ਦੇ ਮੰਡਲ ਤੋਂ ਹੈ।

ਮਾਨ (ਪੜ੍ਹਦੀ ਆਉਂਦੀ ਹੈ)—ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥ ਪ੍ਰਭ (ਅਖੂ ਹੂੰ), ਕੈ ਸਿਮਰਨਿ ਦੂਖੁ ਜਮੁ ਨਸੈ ॥''ਰਾਜ ਦੁਲਾਰੀ ਜੀਓ! ਜਾਗਦੇ ਹੋ!

ਪਦਮਾ–ਮਾਨ ਜੀ! ਜਾਗਦੀ ਹਾਂ।

ਮਾਨ –ਮੈਂ ਲੰਘ ਆਵਾਂ?

ਪਦਮਾ–ਬਿਨਾਂ ਪੁੱਛੇ।

ਮਾਨ (ਅੰਦਰ ਆਕੇ)–ਅਜੇ ਚਾਰ ਵਜੇ ਹਨ, ਤੁਸੀਂ ਜਾਗ ਪਏ ਹੋ।

ਪਦਮਾ—ਤੇ ਸੁੱਤਾ ਕੌਣ ਹੈ?

ਮਾਨ–ਸਾਰੀ ਰਾਤ?

ਪਦਮਾ–ਇਕ ਪਲ ਨਾ।

ਮਾਨ—(ਸੁੱਖ ਹੈ? ਪਿੰਡਾ ਵੇਖਕੇ) ਪਿੰਡਾ ਤਾਂ ਚੰਗਾ ਹੈ।

ਪਦਮਾ–ਜ਼ਰਾ ਚਮੜੀ ਦੇ ਅੰਦਰ ਹੱਥ ਪਾਕੇ ਵੇਖਨਾ।

ਮਾਨ (ਹੱਸ ਕੇ)—ਹੱਛਾ! ਉੱਥੇ ਤਾਂ ਬਾਬਾ ਤੂੰ ਪਹੁੰਚੇਂ ਜਾਂ ਤੇਰਾ ਨੱਕਾਸ਼।

ਪਦਮਾ—ਮੈਨੂੰ ਸ਼ਰਮ ਆਉਂਦੀ ਹੈ ਕਿ ਆਪਣੇ ਨਿਤਾਣਪੁਣੇ ਦਾ ਇਕਰਾਰ ਕਰਾਂ, ਪਰ ਤੂੰ ਦੱਸ ਮੈਨੂੰ ਕੀਹ ਹੋ ਗਿਆ ਹੈ?

ਮਾਨ—ਤੇਰੀ ਮੂਰਛਾ ਖੁੱਲ੍ਹੀ ਹੈ, ਜਾਗ ਆਈ ਹੈ, ਆਪਾ ਮਹਿਕਦਾ ਹੈ।

ਪਦਮਾ –ਦਰਦ ਹੁੰਦੀ ਹੈ।

ਮਾਨ—ਟੁਟੀ ਹੱਡੀ ਜੁੜਨ ਵੇਲੇ ਦਰਦ ਕਰਦੀ ਹੈ। ਕਲੀ ਖੁਲ੍ਹਣ ਵੇਲੇ ਚਟਕ ਕਰਦੀ ਹੈ। ਚੇਤਨ ਜੜ੍ਹ ਤੋਂ ਦਰਦ ਨਾਲ ਹੀ ਨਿਵਰਦਾ ਹੈ।

ਪਦਮਾ–ਹਾਇ ਮੈਂ ਕੀ ਕਰਾਂ?

ਮਾਨ—ਉੱਠ ਨਾ, ਮੇਰੇ ਨਾਲ ਚੱਲ ਦੀਵਾਨ ਦੇ ਦਰਸ਼ਨ ਕਰ।

ਪਦਮਾ—ਡਰ ਲਗਦਾ ਹੈ।

ਮਾਨ–ਫੇਰ ਨਾ ਚੱਲ, ਸਵੇਰੇ ਚੱਲ ਘਰਾਂ ਨੂੰ ਚਲੀਏ।

ਪਦਮਾ–ਮੈਂ ਕਿਹਾ ਮਾਲ ਵੀਹ ਪਰਬਤ ਤੇ ਲੈ ਚਲ੍ਹਦੀ ਏਂ?

ਮਾਨ–ਪਰਬਤਾਂ ਵਾਲਾ ਦਸਾਂ ਕਦਮਾਂ ਤੇ ਹੈ, ਬੁਣ ਚੜ੍ਹਾਈ ਉਤਰਾਈ ਦੀ ਕੀ ਲੋੜ ਹੈ।

ਪਦਮਾ-ਭੈ ਲੱਗਦਾ ਹੈ।

ਮਾਨ—ਫੇਰ ਛੱਡ ਖਹਿੜਾ।

ਪਦਮਾ—ਛੱਡਣ ਲਈ ਰਾਤ ਬੀਤੀ, ਛੁਟਦਾ ਨਹੀਂ, ਜਿਉਂ ਜਿਉਂ ਛੱਡੋ ਫੜੀਂਦਾ ਹੈ। ਨਾ ਛੱਡ ਹੁੰਦਾ ਹੈ, ਨਾ ਰੱਖ ਹੁੰਦਾ ਹੈ। ···ਦਰਦ ਹੈ।

ਮਾਨ –ਫਿਰ ਚਲੋ ਵੈਦ ਦੇ, ਦਰਦ ਦੀ ਦਵਾ ਲਈਏ।

ਪਦਮਾ–ਇਸ ਘੜੀ ਜਾਣਾ ਪਿਤਾ ਜੀ ਪਤਾ ਨਹੀਂ ਕੀ ਸਮਝਣਗੇ।

ਮਾਨ–ਉਹ ਆਪ ਇਸ਼ਨਾਨ ਕਰ ਚੁਕੇ ਹਨ ਤੇ ਚੱਲੇ ਹਨ।

ਪਦਮਾ–ਮਾਤਾ ਜੀ ਬੀ?

ਮਾਨ–ਨਹੀਂ, ਉਹ ਸਿਰ ਪੀੜ ਨਾਲ ਪਏ ਹਨ। ਡਢਵਾਲਣ ਦੀਆਂ ਬਿਅਦਬੀਆਂ ਸੁਣ ਸੁਣਕੇ ਉਹ ਪਰਸੋਂ ਦੇ ਹੀ ਸਿਰ ਪੀੜ ਲੈ ਬੈਠੇ ਹਨ, ਪਰ ਰਾਤ ਬਹੁਤ ਤੰਗ ਰਹੇ ਹਨ।

ਪਦਮਾ–ਫੇਰ ਆਗਜ਼ਾ ਲੈ ਆਓ?

ਮਾਨ—ਆਗਜ਼ਾ ਤਾਂ ਮਿਲ···ਮਿਲ ਚੁਕੀ ਹੈ ਪਰ ਫੇਰ ਭੀ ਡਰ ਹੈ?

ਇਹ ਕਹਿਕੇ ਮਾਨ ਜੀ 'ਪ੍ਰਭ ਕੈ ਸਿਮਰਨਿ ਕਾਲੁ ਪਰਹਰੈ' ਪੜ੍ਹਦੀ ਚਲੀ ਗਈ ਤੇ ਰਾਜਾ ਜੀ ਤੋਂ ਜਾ ਆਗਜ਼ਾ ਮੰਗੀ ਆਪ ਅੱਗੋਂ ਦੀਵਾਨ ਨੂੰ ਜਾ ਰਹੇ ਸਨ, ਬੋਲੇ: –

ਮਾਨ ਜੀ! ਕਾਕੀ ਜਾਵੇ ਸਤਿਸੰਗ ਵਿਚ ਖੁੱਲ੍ਹੇ ਦਰਵਾਜ਼ੀਂ, ਪਰ ਬੱਚੀ! ਤੂੰ ਨਾਲ ਜਾਵੀਂ, ਉਹ ਅਨਜਾਣੂ ਹੈ। ਦੋ ਗੋਲੀਆਂ ਨਾਲ ਲੈ ਜਾਵੀਂ। ਪਿਆਦੇ ਬੀ ਸ਼ਾਮਿਆਨੇ ਤੱਕ ਨਾਲ ਜਾਣ ਜੋ ਬਾਹਰ ਠਹਿਰਨ, ਜਦੋਂ ਮੁੜੋ ਨਾਲ ਆਉਣ, ਮੇਲੇ ਦਾ ਕੰਮ ਹੈ ਤੇ ਭੀੜ ਹੈ।

ਮਾਨ ਕੌਰ--ਸੱਤ ਬਚਨ ਜੀਉ ਜੀ!

## ੯.

ਇਕ ਭਾਰੀ ਸ਼ਾਮਿਆਨਾ ਹੈ, ਜਿਸ ਦੇ ਹੇਠ ਇਕ ਸਿੰਘਾਸਨ ਵਿਛਿਆ ਹੈ, ਇਸ ਪਰ ਸ੍ਰੀ ਕਲਗੀਧਰ ਜੀ ਬਿਰਾਜਮਾਨ ਹਨ। ਸੱਜੇ ਪਾਸੇ ਇਕ ਹੋਰ ਤਖਤਪੋਸ਼ ਹੈ, ਜਿਸ ਪਰ ਰਾਗੀ ਸਿੰਘ ਕੀਰਤਨ ਕਰ ਰਹੇ ਹਨ। ਗਿਰਦ ਚਬੂਤਰਾ ਹੈ ਜਿਸ ਪਰ ਸੰਗਤ ਜੁੜ ਰਹੀ ਹੈ। ਰਾਗੀਆਂ ਦੇ ਸਾਹਮਣੇ ਪਾਸੇ ਬਾਈ ਧਾਰਾਂ ਦੇ ਰਾਜੇ ਬੈਠੇ ਹਨ। ਕਲਗੀਧਰ ਜੀ ਦੇ ਪਿਛਵਾੜੇ ਜਾਨ ਨਿਛਾਵਰ ਬਹਾਦਰ ਸਜ ਰਹੇ ਹਨ ਇਨ੍ਹਾਂ ਤੇ ਰਾਗੀਆਂ ਦੇ ਵਿਚਕਾਰ ਮਾਈਆਂ ਸਜ ਰਹੀਆਂ ਹਨ। ਹਾਂ; ਸਦੀਆਂ ਦੀਆਂ ਦਾਸੀਆਂ ਸਤਿਗੁਰ ਦੇ ਦਰਬਾਰ ਇਲਾਹੀ ਮਿਹਰ ਦੀਆਂ ਹਿੱਸੇਦਾਰ ਹੋ ਰਹੀਆਂ ਹਨ। ਕੀਰਤਨ ਦਾ ਰੰਗ ਐਸਾ ਹੈ ਕਿ ਸਭ ਮਾਨੋਂ ਬੁਤ ਹੋਕੇ ਸੁਣ ਰਹੇ ਹਨ। ਕੋਈ ਸ਼ੋਰ ਨਹੀਂ, ਆਵਾਜ਼ ਨਹੀਂ, ਰਾਗ ਦੀ ਰੱਬੀ ਸਦ ਸਮੇਂ ਨੂੰ ਸ਼ਾਂਤ ਕਰ ਰਹੀ ਹੈ। ਇਸ ਰੰਗ ਵਿਚ ਦਿਨ ਹੋ ਆਇਆ; ਸੂਰਜ ਨੇ ਲਾਸ ਛੱਡੀ; ਆਸਾ ਦੀ ਵਾਰ ਦਾ ਰਾਗੀਆਂ ਭੋਗ ਪਾਇਆ; ਕੜਾਹ ਪ੍ਰਸ਼ਾਦ ਵਰਤਿਆ। ਇਕ ਸਿੰਘ ਦੂਜਾ ਸਿੱਖ ਫਰੁਖਾਬਾਦ ਦਾ ਲੁਹਾਰ ਆਇਆ; ਤਿੰਨ ਸੌ ਕਾਨੀ ਤੀਰ; ਦੋ ਕਮਾਨ; ਦੋ ਬਾਘ ਬਚੇ; ਦੋ ਤਮੰਚੇ ਤੇ ਦੋ ਦੁਨਾਲੀ ਬੰਦੂਕਾਂ ਪੇਸ਼ ਕੀਤੀਆਂ, ਜੋ ਉਸ ਨੇ ਆਪ ਬਣਾਈਆਂ ਸਨ। ਸਤਿਗੁਰ ਵੇਖਕੇ ਖੁਸ਼ ਹੋਏ, ਆਪ ਨੇ ਇਕ ਬੰਦੂਕ ਚਾਈ ਤੇ ਉਥੇ ਹੀ ਭਰੀ,

ਰਾਜੇ ਅਚਰਜ ਹੋ ਰਹੇ ਸਨ ਕਿ ਇੱਥੇ ਬੰਦੂਕ ਕਿਉਂ ਭਰੀ ਹੈ, ਕਿ ਆਪ ਬੋਲੇ:—

"ਨਿਸ਼ਾਨਾ ਫੁੰਡਣਾ ਹੈ, ਖਾਲਸਾ ਜੀ! ਕੁਛ ਸਰੀਰ ਅੱਗੜ ਪਿੱਛੜ ਖੜੇ ਹੋ ਜਾਓ। ਵੇਖੀਏ ਕਿ ਦੋਵੇਂ ਗੋਲੀਆਂ ਕਿੰਨੇ ਸਰੀਰਾਂ ਵਿਚੋਂ ਨਿਕਲ ਜਾਂਦੀਆਂ ਹਨ"।

ਇਸ ਵੇਲੇ ਖੁਸ਼ੀ ਤੇ ਚਾ ਦੀ ਹੱਦ ਨਾ ਰਹੀ, ਚਾਲੀ ਪੰਜਾਹ ਸਿੱਖ ਇਕ ਦੂਜੇ ਦੇ ਅੱਗੇ ਪਿੱਛੇ ਕਤਾਰ ਬੰਨ੍ਹ ਕੇ ਖੜੋ ਗਏ।

ਸਤਿਗੁਰੂ ਜੀ—ਜ਼ਰਾ ਜ਼ਰਾ ਵਿੱਥ ਤੇ ਹੋ ਜਾਓ।

ਸਾਰੇ ਵਿੱਥ ਤੇ ਹੋ ਗਏ ਤਾਂ ਠਾਹ ਕਰਕੇ ਬੰਦੂਕ ਚੱਲੀ, ਪਰ ਅਸਮਾਨ ਨੂੰ ਗਈ, ਕਿਸੇ ਨੂੰ ਨਹੀਂ ਵੱਜੀ, ਰਾਜੇ ਹੈਰਾਨ ਸਨ ਕਿ ਗੁਰੂ ਜੀ ਕੀਹ ਕਰ ਦੇਹਨ ਅਰ ਹੈਰਾਨ ਸਨ ਕਿ ਸਿਖ ਕਿਸ ਪਿਆਰ ਦੇ ਪੁਤਲੇ ਹਨ ਕਿਸ ਚਰਾਗ਼ ਦੇ ਪਰਵਾਨੇ ਹਨ ਕਿ ਮੌਤ ਦਾ ਸ਼ਰਬਤ ਹੱਸ ਹੱਸ ਕੇ ਪੀਂਦੇ ਹਨ, ਪਰ ਹੁਣ ਹੋਰ ਅਸਚਰਜ ਹੋਏ ਕਿ ਸਤਿਗੁਰ ਕੇਵਲ ਪਿਆਰ ਦੇ ਪਰਤਾਵਨਹਾਰ ਸਨ ਅਕਾਰਨ ਜਾਨ ਨਹੀਂ ਸਨ ਲੈਂਦੇ।

ਹੁਣ ਸਾਰੇ ਰਾਜੇ ਇਕ ਇਕ ਕਰਕੇ ਆਏ, ਭੇਟਾ ਅੱਗੇ ਰੱਖ ਮੱਥਾ ਟੇਕਿਆ ਤੇ ਵਿਦਾ ਹੋਏ। ਮੰਡੀ ਵਾਲੇ ਰਾਜੇ ਨੇ ਬਿਨੇ ਕੀਤੀ ਕਿ ਪਰਤਦੇ ਹੋਏ ਮਹਿਲੀਂ ਜ਼ਰੂਰ ਚਰਨ ਪਾਓ। ਸਤਿਗੁਰੂ ਜੀ ਨੇ ਪ੍ਰਵਾਨ ਕੀਤਾ। ਇਸ ਤੋਂ ਮਗਰੋਂ ਹੋਰ ਕਈ ਸੱਜਣ ਆਏ ਤੇ ਵਿਦਾ ਹੋਏ। ਜਾਂ ਸਤਿਗੁਰ ਜੀ ਵਿਹਲੇ ਹੋਏ, ਤਾਂ ਮਾਨ ਕੌਰ ਜੀ ਆਏ, ਬੋਲੇ:—

ਪਾਤਸ਼ਾਹ! ਜਨਮ ਜਨਮ ਦੇ ਵਿਛੁੜੇ ਦਰ ਆਏ ਹਨ।

ਇਹ ਕਹਿਕੇ ਪਦਮਾ ਨੂੰ, ਜਿਸ ਦੇ ਨੈਣਾਂ ਦੀ ਕਾਲੋਂ ਉਤਾਹਾਂ ਚੜ੍ਹ ਚੜ੍ਹ ਗੁੰਮ ਹੋ ਰਹੀ ਸੀ, ਚਰਨੀ ਪਾ ਦਿਤਾ, ਜਿਵੇਂ ਕੋਈ ਬਾਲ ਨੂੰ ਮਾਂ ਮੱਥਾ ਟਿਕਾਉਂਦੀ ਹੈ।

ਪਾਤਸ਼ਾਹ! ਇਹ ਹੈ ਇਕ ਮੁਗਧ, ਵਿਦਵਾਨ ਮੁਗਧ; ਸੰਸਾਰ ਤੋਂ ਅਨਜਾਣ ਹੈ; ਜਾਂ ਵਿੱਦਯਾ ਦੀ ਜਾਣੂ ਹੈ, ਪਰ ਅੱਜ ਇਨ੍ਹਾਂ ਚਰਨਾਂ ਦੀ ਸਿਆਣੂ ਆ ਹੋਈ ਹੈ।

ਸਤਿਗੁਰ—ਵਾਕਫ਼ ਹਾਂ, ਜਾਣੂ ਹਾਂ, ਓਪਰੀ ਨਹੀਂ ਆਪਣੀ ਹੈ। (ਨਵੀਂ ਆਈ ਕਮਾਨ ਚਾ ਕੇ ਤੇ ਮੋਢੇ ਤੇ ਰਤਾ ਕੁ ਠਕੋਰਵੀ ਮਾਰਕੇ) ਉੱਠ ਬੇਟਾ ਜੀਉ!

ਪਰ ਪਦਮਾ ਪਈ ਹੈ ਮਾਨੋਂ ਚਰਨੀਂ ਪਈ ਸ਼ਰਨ ਸਮਾ ਗਈ ਹੈ ਤੇ ਹੁਣ ਨਹੀਂ ਵਿਛੁੜੇਗੀ।

ਤੇ ਫੇਰ ਸਤਿਗੁਰ ਨੇ ਠਕੋਰ ਦਿਤੀ, ਪਰ ਪਦਮਾ ਪਈ ਹੈ।

ਸਤਿਗੁਰ—ਨਿਹਾਲ ਕਾਕੀ! ਉੱਠ ਤੇਰੀ ਕਲਿਆਨ। ਉੱਠ ਟਿਕ ਬੇਟਾ!

ਪਰ ਉਥੇ ਮਾਨੋਂ ਸੁੱਧ ਕੋਈ ਨਹੀਂ।

ਮਾਨਕੌਰ ਨੇ ਉਠਾ ਕੇ ਬੜੇ ਪਿਆਰ ਨਾਲ ਗੋਦੀ ਲੀਤਾ, ਪਿਆਰ ਕੀਤਾ ਤੇ ਕਿਹਾ: ਪਦਮਾ ਪਿਆਰੀ! ਦਰਸ਼ਨ ਕਰ। (ਨੈਣ ਖੁੱਲ੍ਹੇ, ਪਦਮਾ ਨੇ ਸੂਰਜ ਤੱਕਿਆ, ਤੱਕਦਿਆਂ ਸਾਰ ਨੈਣ ਬੰਦ ਹੋ ਗਏ ਤੇ ਫੇਰ ਚਰਨੀ ਢਹਿ ਪਈ) ਪਦਮਾ ਪਿਆਰੀ! ਉੱਠ ਅਰ ਆਪਾ ਦੇਕੇ ਆਪਾ ਲੈ। ਪਿਆਰੀ ਉੱਠ! (ਫੇਰ ਪਦਮਾ ਉੱਠੀ, ਦਰਸ਼ਨ ਕੀਤੇ ਪਰ ਕੀਤੇ ਨਹੀਂ ਜਾਂਦੇ)।

ਹੁਣ ਸਤਿਗੁਰ ਜੀ ਨੇ ਇਕ ਮਿਹਰ ਨਾਲ ਤਕਿਆ ਤੇ ਬੀਹਦੀ ਨੋਕ ਉਸ ਦੇ ਸੀਸ ਤੇ ਰੱਖੀ। ਪਦਮਾ ਸੌਂ ਗਈ। ਅੱਧੀ ਘੜੀ ਬਾਦ ਸੁਰਤ ਪਰਤੀ। ਠੰਢ ਵਰਤ ਗਈ। ਹਉਲੀ ਹੋ ਗਈ, ਜਾਣੋਂ ਸਰੀਰ ਰਿਹਾ ਈ ਨਹੀਂ, ਜੇ ਹੈ ਤਾਂ ਸਰੀਰ ਦਾ ਤੋਲ ਨਹੀਂ ਰਿਹਾ। ਅੰਦਰ ਇਕ ਸੁੰਦਰਤਾ ਦਾ ਮੀਂਹ ਵਸ ਰਿਹਾ ਹੈ, ਲੂੰ ਲੂੰ ਵਿਚ ਫੁਹਾਰੇ ਛੁਟ ਰਹੇ ਹਨ। ਰਸ ਭਰਪੂਰ ਹੈ। ਪਰ ਠੰਢਾ ਹੈ, ਸ਼ਾਂਤ ਹੈ ਆਲੇ ਦੁਆਲੇ ਸਾਹਮਣੇ ਸਰਦ ਚਾਂਦਨੀ ਵਾਂਙੂ ਠੰਢਾ ਠਾਰ ਸੁਹਾਉ ਪਸਰ ਰਿਹਾ ਹੈ। ਪਦਮਾ ਹੁਣ ਰਸ ਆਪ ਹੈ; ਹੇਠਾਂ ਉਪਰ ਚੌਫੇਰ ਅੰਦਰ ਬਾਹਰ ਸ਼ਾਂਤੀ ਵਾਲਾ ਤੇ ਠੰਢਾ ਰਸ ਹੈ, ਸੁਹਸੁਹਾਉ ਹੈ, ਮਿੱਠਾ, ਭੋਲਭਿੰਨਾ ਸੁਹਾਉ ਹੈ। ਕਲਗੀਧਰ ਨਿਮਗਨ ਨੈਣ ਬੰਦ ਅਡੋਲ ਬਿਰਾਜ ਰਹੇ ਹਨ, ਪਤਾ ਨਹੀਂ ਆਪ ਕਿਸ ਦੇਸ਼ ਹਨ ਕਿ ਜਿਸ ਦੇਸ਼ ਹਨ ਉਥੋਂ ਦਾ ਜਲ ਪੌਣ ਇਥੇ ਆ ਵਸਿਆ ਹੈ। ਕਿੰਨਾ ਚਿਰ ਇਸ ਰੰਗ ਰਹਿਕੇ ਆਪ ਦੇ ਨੈਣ ਕਟੋਰੇ ਖੁੱਲ੍ਹੇ, ਖੁਲ੍ਹਦਿਆਂ ਵਿਚੋਂ ਅਗੰਮੀ ਸ਼ਰਬਤ ਦੀ ਮੋਹਲੇ ਧਾਰ ਵਰਖਾ ਹੋਈ, ਦੇਖਿ ਜੀਵ ਸਰਸ਼ਾਰ ਹੋਏ।

ਆਪ ਬੋਲੇ—ਪਦਮਾ! ਸਭ 'ਵਾਕ-ਰਚਨਾ' ਹੈ ਕਿ ਕੋਈ ਚੰਦ ਹੈ ਤੇ ਵਾਕ ਰਚਨਾ ਉਸ ਦੀ ਚਾਂਦਨੀ ਹੈ?

ਪਦਮਾ (ਹਉਲੇ ਜਿਹੇ)—ਸਭ ਤੂੰ ਹੈਂ।

ਫੇਰ ਆਪ ਬੋਲੇ—ਤੂੰ ਆਪਣੀ ਸਾਰੀ ਪਦਮਾ ਦਾ ਕੇਂਦ੍ਰ ਹੈਂ, ਪਸਾਰਾ ਸਾਰਾ ਇਸ ਦਾ ਹੈ, ਕੇਂਦ੍ਰ ਤੋਂ ਨਹੀਂ ਹਿਲਣਾ।

ਪਦਮਾ—ਸਭ ਤੂੰਈਂ! ਤੂੰਈਂ! (ਕਹਿੰਦੀ ਕਹਿੰਦੀ ਦੇ ਨੈਣ ਮੁੰਦ ਗਏ, ਦੋ ਮੋਤੀ ਕਿਰੇ ਤੇ ਫੇਰ ਡੁਬ-ਡੁਬਾਏ, ਖੁਲ੍ਹੇ ਤੇ ਕਹਿ ਰਹੀ ਸੀ)।

ਤੂੰਈਂ! ਤੂੰਈਂ! ਤੂੰਈਂ!

(ਤੇ ਉਸ ਦੇ ਲੂੰ ਕਹਿ ਰਹੇ ਸਨ:—)

ਤੂੰਈਂ! ਤੂੰਈਂ! ਤੂੰਈਂ!

(ਤੇ ਉਸ ਦੇ ਕੰਨ ਸੁਣ ਰਹੇ ਸਨ ਕਿ ਵਣ ਤ੍ਰਿਣ ਤੋਂ, ਆਵਾਜ਼ ਆ ਰਹੀ ਸੀ—)

ਤੂੰਈਂ! ਤੂੰਈਂ! ਤੂੰਈਂ!

(ਤੇ ਇਸ ਧੁਨਿ ਵਿਚ ਸਤਿਗੁਰ ਨੈਣ ਮੁੰਦ ਗਏ ਤੇ ਮਿੱਠੀ ਗੁੰਜਾਰ ਹੋ ਰਹੀ ਸੀ—)

ਤੂੰਈਂ! ਤੂੰਈਂ! ਤੂੰਈਂ!

ਮਾਨ ਗੁੰਮ ਹੋ ਗਈ ਤੇ ਦੇਖ ਸੁਣ ਰਹੀ ਸ

ਗੁੰਜਾਰ ਹੈ ਸਾਰੇ ਅੰਦਰ ਬਾਹਰ:–)

ਤੂੰਹੀਂ ! ਤੂੰਹੀਂ ! ਤੂੰਹੀਂ !

(ਜੀਭ ਲੱਗ ਗਈ ਹੈ ਬ੍ਰਹਮੰਡ ਨੂੰ ਗੁੰਜਾਰ ਪੈ ਰਹੀਹੈ:)

ਤੂੰਹੀਂ ! ਤੂੰਹੀਂ ! ਤੂੰਹੀਂ !

(ਅਵਾਜ਼ ਅਗੰਮ ਦੀ ਹੋ ਰਹੀ ਹੈ:– )

ਅਸਤਿ ਏਕ ਦਿਗਰਿ ਕੁਈ॥ਏਕ ਤੁਈ ਏਕ ਤੁਈ॥

(ਨਾਦ ਹੋ ਰਿਹਾ ਹੈ, ਧੁਨਿ ਉੱਠ ਰਹੀ ਹੈ, ਹਾਂ ਧੁਨਿ ਨਾਦ-ਗੁਨ ਅਨੰਦ ਬੇਦ ਉੱਠ ਰਹੀ ਹੈ:–)

ਤੂੰਹੀਂ ! ਤੂੰਹੀਂ ! ਤੂੰਹੀਂ !

(ਸੂਰਜ ਮਸਤ ਹੋ ਗਿਆ ਸੁਣਕੇ:–)

ਤੂੰਹੀਂ ! ਤੂੰਹੀਂ ! ਤੂੰਹੀਂ !

(ਜਦ 'ਤੂੰਹੀਂ ਤੂੰਹੀਂ' ਦੀ ਗੁੰਜਾਰ ਤੋਂ ਨੈਣ ਖੁੱਲ੍ਹੇ ਤਾਂ ਦੁਪਹਿਰ ਹੋ ਚੁਕੀ ਸੀ, ਅਜੇ ਭੀ ਪ੍ਰਤੀਤ ਦੇਂਦਾ ਹੈ ਕਿ ਫੁਹਾਰ ਪੈ ਰਹੀ ਹੈ:– )

ਤੂੰਹੀਂ ! ਤੂੰਹੀਂ ! ਤੂੰਹੀਂ !

ਸਤਿਗੁਰ–ਪਦਮਾ ! ਪਦਮਾ ਵਿਚ ਪਦਮਾ ਬੋਲੇ 'ਮੈਂ', ਮੈਂ ਨੂੰ ਖੰਭ ਲਗ ਗਏ ਵਾਸ਼ਨਾ ਦੇ, ਪਦਮਾ ਉਡੀ ਤੇ ਗਈ ਗੁਆਚ ਮੈਂ ਮੈਂ ਕਰਦੀ ਪਰ ਆਪਣੀ 'ਮੈਂ' ਸਿਆਣਨ ਦੀ ਭੁੱਲ ਗਈ ਜਾਚ।

ਵੱਜੇ ਆਨ ਕ੍ਰਿਸ਼ਮਾ ਕੋਈ, ਤ੍ਰਿਸ਼ਨਾ ਦੇ ਟੁੱਟ ਜਾਣ ਪੰਖ, ਫੇਰ ਮੈਂ ਟਿਕੇ 'ਮੈਂ' ਵਿਚ,ਮੈਂ ਰਚੇ 'ਮੈਂ' ਵਿਚ, ਫੇਰ ਲਿਵ ਦੀ ਬੱਝੇ ਤਾਰ, ਜੱਫਾ ਪਵੇ 'ਮੈਂ' ਨੂੰ, ਮੈਂ ਨੂੰ ਬੰਨ੍ਹ ਲੈ ਜਾਏ ਧੁਰ ਅੰਦਰ। ਮੈਂ ਨੂੰ 'ਮੈਂ' ਦੇ ਕੇਂਦਰ ਦੇਵੇ ਲਾ, ਫੇਰ ਗੁਟਕੇ 'ਮੈਂ' ਤੇ ਆਖੇ:– ਤੂੰਹੀਂ!ਤੂੰਹੀਂ! ਤੂੰਹੀਂ! ਤੇ ਦੇਖੇ ਤੂੰਹੀਂ! ਤੂੰਹੀਂ! ਤੂੰਹੀਂ! ਤੇ ਸੁਣੇ ਤੂੰਹੀਂ ! ਤੂੰਹੀਂ ! ਤੂੰਹੀਂ !

ਤੇ ਸੰਗੀਤ–ਥਾਟ-ਨਾਦ ਧੁਨ ਕੰਨ ਪਵੇ:–

ਅਸਤਿ ਏਕ ਦਿਗਰਿ ਕੁਈ॥ ਏਕ ਤੁਈ ਏਕ ਤੁਈ॥

ਚੁੱਪ

ਪਦਮਾ (ਤ੍ਰਭ੍ਰਕ ਕੇ —ਹੇ ਅਕਹਿ ਮਹਾਰਾਜ ! ਬਖਸ਼ੀਓ। ਬਖਸ਼ੀਓ ਕ੍ਰਿਪਾਲ ਲਾਲ। ਬਖਸ਼ੀਓ ਦਿਆਲ ਲਾਲ। ਮਾਨ ! ਮੈਂ ਗਈ !

ਸਤਿਗੁਰ–ਬੇਟਾ ਜੀਓ, ਕੀ ਹੈ ?

ਪਦਮਾ–ਮੇਰਾ ਚੰਦਰਾ ਤੌਖਲੇ ਦਾ ਸੁਭਾਵ।

ਹੇ ਦਾਤਾ ! ਰਾਜਿਆਂ ਦਾ ਫੇਰ ਜੁੱਧ ਆਪ ਨਾਲ ਨਾ ਹੋਵੇ, ਮੈਨੂੰ ਕੋਈ ਏਸ 'ਤੂੰਹੀਂ'ਤੋਂ ਨਾ ਹੋੜੇ। ਕਰ ਦੇਹ ਮਿਹਰ ? (ਰੋ ਪਈ)।

ਸਤਿਗੁਰ–ਦੁਲਾਰੀ ਜੀਓ ! ਤੇਰੇ ਨੈਣ ਉਹ ਦਿਨ ਨਹੀਂ ਦੇਖਣਗੇ।

ਪਦਮਾ–ਸ਼ੁਕਰ ! ਸ਼ੁਕਰ ! ਸ਼ੁਕਰ ! 'ਤੂੰਹੀਂ' ਏਹ ਲਗੀ ਰਹੇ, ਮੈਂ ਸਮਾਈ ਰਹਾਂ ਏਸ ਵਿਚ।

ਮਾਨਕੌਰ (ਹੌਲੇ ਜਿਹੇ)–ਬਖਸ਼ਿੰਦ ਜੀਉ। ਮੇਰੀ ਪਦਮਾ ਦੇ ਦਿਨ ਥੋੜੇ ਹਨ, ਕਿ ਰਾਜ ਦ੍ਰੋਹ ਦੂਰ ਯਾ ਸਮਾਪਤ ਹੈ ?

ਸਤਿਗੁਰ (ਮੁਸਕ੍ਰਾ ਕੇ ਕੰਨ੍ਹ ਵਿਚ)–ਮਾਨ ਕੌਰ ਬੇਟਾ ! ਪਦਮਾ ਦੇ ਤਿਲ ਥੋੜੇ ਹਨ।

ਮਾਨ ਕੌਰ–ਮੇਰੀ ਪਦਮਾ ! ਵਹਿ ਰਹੀ ਹੈ ਨਿਰਮਲ ਗੰਗਾ। ਭਰ ਲੈ ਰੱਜ ਰੱਜ ਕੇ ਬੁੱਕ। (ਹੁਣ ਬੇਵੱਸ ਚਰਨਾਂ ਨੂੰ ਲਿਪਟ ਗਈ, ਲੂੰ ਲੂੰ ਵਿਚ ਤੂੰਹੀਂ ! ਤੂੰਹੀਂ ! ਤੂੰਹੀਂ ! ਗੂੰਜ ਰਿਹਾ ਸੀ, ਸਤਿ-ਗੁਰ ਨੇ ਆਪਣੇ ਪਾਵਨ ਕਰ ਕਮਲਾਂ ਨਾਲ ਥਾਪੀ ਦਿੱਤੀ)।

ਸਤਿਗੁਰ–ਨਿਹਾਲ ਪੁੱਤ੍ਰੀ ! ਨਾਮ ਨਿਵਾਸ ਪੁੱਤ੍ਰੀ ! ਕਲਿਆਨ ਪੁੱਤ੍ਰੀ !

ਮਾਨ ਕੌਰ–ਪਾਤਸ਼ਾਹ !

ਪ੍ਰਭ ਜਨਮ ਮਰਨ ਨਿਵਾਰਿ॥

ਹਾਰਿ ਪਰਿਓ ਦੁਆਰਿ॥

ਸਤਿਗੁਰ–ਗੁਰਮੁਖਿ ਆਵੈ ਜਾਇ ਨਿਸੰਗੁ॥

ਮਾਨ ਕੌਰ–ਪਾਤਸ਼ਾਹ ! ਇਹ ਬੇਟੀ ਸੰਸਾਰ ਦੇ ਦੁਖ ਦੇਖਣ ਜੋਗੀ ਨਹੀਂ।

ਸਤਿਗੁਰ–ਹੁਣ ਕੋਈ ਨਾ ਦੇਖੇਗੀ।ਫੇਰ ਆਵੇਗੀ ਤਾਂ ਨਾਮ ਪ੍ਰੀਤੀ ਆਵੇਗੀ, ਨਾਮ ਵਾਲੇ ਨੂੰ ਦੂਰੀ ਕੋਈ ਨਹੀਂ, ਹੋਵੇ ਤਾਂ ਦਾਰੂ ਹੈ। ਮਾਨ ਕੌਰ ! ਸ਼ੇਰ ਹੋ 'ਗੁਰਮੁਖਿ ਆਵੈ ਜਾਇ ਨਿਸੰਗੁ', ਗੁਰਮੁਖਿ ਹੋਈਏ, ਗੁਰਮੁਖਿ ਰਹੀਏ, ਗੁਰਮੁਖਿ ਆਈਏ, ਗੁਰਮੁਖ ਜਾਈਏ !

ਮਾਨ ਕੌਰ–ਧੰਨ ਦਾਤਾ।

ਪਦਮਾ–ਤੂੰਹੀਂ ! ਤੂੰਹੀਂ ! ਤੂੰਹੀਂ !

ਤੂੰਹੀਂ, ਤੂੰਹੀਂ, ਤੂੰਹੀਂ !

—o—

# ੫੮. ਹਰਿ ਗੁਪਾਲ-ਬਿਸ਼ੰਭਰ ਦਾਸ*

੧.

ਸਾਢੇ ਬਾਈ ਸੌ ਸਾਲ ਤੋਂ ਵਧੀਕ ਸਮਾਂ ਬੀਤਿਆ ਹੈ ਕਿ ਸਿਕੰਦਰ ਯੂਨਾਨੀ ਨੇ ਹਿੰਦ ਤੇ ਹਮਲਾ ਕੀਤਾ। ਇਸ ਪੰਜ ਪਾਣੀਆਂ ਦੀ ਧਰਤੀ ਦੇ ਬਹਾਦਰ ਰਾਜਾ ਪੁਰੂਰਵਸ ਨੇ ਉਹ ਮੁਕਾਬਲਾ ਕੀਤਾ ਤੇ ਬਹਾਦਰੀ ਦਿਖਾਈ ਕਿ ਸਿਕੰਦਰ ਅਸ਼ ਅਸ਼ ਕਰ ਉਠਿਆ। ਜਦ ਰਾਜਾ ਮੈਦਾਨ ਜੰਗ ਵਿਚ ਇਕੱਲ ਰਹਿ ਗਿਆ,ਪੁਤ੍ਰਾਂ ਸਮੇਤ ਸਭਸੈਨਾਤਹਿਤੇਗ਼ ਹੋ ਗਈ ਤਾਂ ਉਹ ਹਾਥੀ ਤੋਂ ਉਤਰ ਘੋੜੇ ਤੇ ਚੜ੍ਹਨ ਲੱਗਾ ਸੀ ਕਿ ਸਿਕੰਦਰ ਆਪ ਆ ਪੁੱਜਾ ਤੇ ਕਹਿਣ ਲਗਾ—'ਪੋਰਸ! ਦੱਸ ਸਿਕੰਦਰ ਤੇਰੇ ਨਾਲ ਕੀਹ ਸਲੂਕ ਕਰੇ?' ਤਾਂ ਉਸ ਅਭੈ ਸੂਰਮੇ ਨੇ ਪੂਰੇ ਹੌਂਸਲੇ ਵਿਚ ਕਿਹਾ 'ਉਹ ਜੋ ਇਕ ਪਾਤਸ਼ਾਹ ਦਾ ਦੂਸਰੇ ਪਾਤਸ਼ਾਹ ਤੋਂ ਹੱਕ ਹੈ'। ਸਿਕੰਦਰ ਨੇ ਖੁਸ਼ ਹੋਕੇ ਉਸ ਨੂੰ ਜੱਫੀ ਪਾ ਲਈ ਤੇ ਉਸ ਦਾ ਮਿੱਤ੍ਰ ਬਣ ਗਿਆ। ਉਸ ਦਾ ਰਾਜ ਭਾਗ ਮੋੜ ਦਿੱਤੋਸੁ ਸਗੋਂ ਹੋਰ ਇਲਾਕਾ ਨਾਲ ਦੇ ਦਿੱਤੋਸੁ। ਫੇਰ ਸਿਕੰਦਰ ਸਤਲੁਜ ਦੇ ਕਿਨਾਰੇ ਤਕ ਵਧਿਆ, ਪਰ ਉਸ ਦੀਆਂ ਫੌਜਾਂ ਪੰਜਾਬੀਆਂ ਦੀ ਬਹਾਦਰੀ ਤੋਂ ਮੂੰਹ ਮੋੜ ਗਈਆਂ ਤੇ ਅਗੇ ਵਧਣੋਂ ਨਾਂਹ ਕੀਤੀਓ ਨੇ। ਸਿਕੰਦਰ ਤਦ ਪਿਛੇ ਮੁੜਿਆ ਤੇ ਕੁਛ ਚਿਰ ਬਾਦ ਦਰਯਾ ਦੇ ਰਸਤੇ ਦੱਖਣ ਰੁਖ ਸਮੁੰਦਰ ਵਲ ਨੂੰ ਟੁਰ ਪਿਆ। ਜਦੋਂ ਮੁਲਤਾਨ ਪੁੱਜਾ ਤਾਂ ਏਥੇ ਬੜੀ ਸਖਤ ਲੜਾਈ ਫੇਰ ਹੋਈ। ਇਹ ਰਾਜਧਾਨੀ ਸੀ ਇਕ ਪੰਜਾਬੀ ਬੀਰ ਕੌਮ ਦੀ, ਜਿਸ ਨੂੰ 'ਮਲੋਈ' ਆਖਦੇ ਸਨ। ਜਾਪਦਾ ਹੈ ਕਿ ਇਨ੍ਹਾਂ ਦੇ ਨਾਂ ਤੋਂ ਹੀ ਰਾਜਧਾਨੀ ਦਾ ਨਾਉਂ ਮੁਲਤਾਨ ਪਿਆ ਸੀ। ਇਹ ਲੋਕ 'ਰਾਜਾ' ਨਹੀਂ ਸਨ ਰੱਖਦੇ; ਪੰਚੈਤੀ ਰਾਜ ਕਰਦੇ ਸਨ। ਸਿਕੰਦਰ ਨਾਲ ਇਹ ਲੋਕ ਐਸੇ ਲੜੇ ਕਿ ਉਸ ਨੂੰ ਬੀ ਇਨ੍ਹਾਂ ਦੀ ਬਹਾਦਰੀ ਦਾ ਲੋਹਾ ਮੰਨਣਾ ਪਿਆ। ਇਸ ਜੁੱਧ ਵਿਚ ਸਿਕੰਦਰ ਆਪ ਜ਼ਖਮੀ ਹੋ ਗਿਆ ਸੀ, ਪਰ ਉਹ ਥੋੜੇ, ਇਹ ਬਹੁਤੇ,ਅੰਤ ਵਿਚਾਰੇ ਹਾਰ ਨੂੰ ਸਿਰ ਤੇ ਪੁੱਜੀ ਦੇਖਣ ਲਗ ਪਏ। ਤਦ ਮਲੋਈਆਂ ਦੇ ਇਕ ਹਿੱਸੇ ਨੇ ਸੁਲਹ ਕਰ ਲੈਣੀ ਮੰਨ ਲਈ, ਪਰ ਜੋ ਬਹੁਤ ਬੀਰ ਤੇ ਰਾਠ ਸਨ ਓਹ ਰਾਜਧਾਨੀ ਛੱਡ ਕੇ ਦੱਖਣ ਰੁਖ਼ ਨਿਕਲ ਗਏ ਤੇ ਮੱਧ ਹਿੰਦ ਵਿਚ ਜਾ ਵੱਸੇ। ਉਸ ਇਲਾਕੇ ਦਾ ਨਾਉਂ, ਖਿਆਲ ਕੀਤਾ ਜਾਂਦਾ ਹੈ ਕਿ, ਇਨ੍ਹਾਂ ਦੇ ਨਾਮ ਤੋਂ ਮਾਲਵਾ ਪਿਆ। ਇਸ ਦੀ ਰਾਜਧਾਨੀ ਉਜੈਨ ਇਕ ਪ੍ਰਸਿੱਧ ਨਗਰ ਬਣਿਆ। ਇਹ ਸ਼ਹਿਰ ਹਿੰਦ ਦੀ ਮਾਨੋਂ ਰਾਜਧਾਨੀ ਹੋ ਗਿਆ ਸੀ ਜਦੋਂ ਕਿ ਰਾਜਾ ਬਿਕ੍ਰਮਾਦਿੱਤ† ਰਾਜ ਕਰਦਾ ਤੇ ਹਿੰਦ ਦੇ ਵੈਰੀ 'ਸ਼ਾਕਾ' ਲੋਕਾਂ ਨੂੰ ਪ੍ਰਾਜੇ ਕਰਦਾ ਸੀ। ਸਮੇਂ ਬੀਤ ਗਏ, ਹਿੰਦ ਦੀ ਸੁਤੰਤ੍ਰਤਾ ਤੇ ਐਸ਼੍ਵਰਜ ਦਾ ਸੂਰਜ ਅਸਤ ਹੋ ਗਿਆ, ਪਰ ਬਿਕ੍ਰਮਾਦਿੱਤ ਦੀ ਉਹ ਨਗਰੀ 'ਉਜੈਨ' ਵਸਦੀ ਰਹੀ ਤੇ ਹੁਣ ਤੱਕ ਵਸਦੀ ਹੈ‡।

ਇਸ ਨਗਰ ਵਿਚ ਅੱਜ ਅਸੀਂ ਇਕ ਪਿਤਾ ਨੂੰ ਵੇਖ ਰਹੇ ਹਾਂ। ਪਿਤਾ ਇਕ ਤਖਤ ਪੋਸ਼ ਉਤੇ ਘਰ ਦੇ ਵਿਹੜੇ ਵਿਚ ਬੈਠਾ ਹੈ। ਪੁਤ੍ਰ ਬਾਹਰੋਂ ਆਇਆ ਹੈ। ਪੁੱਤ੍ਰ ਨੇ ਆਕੇ ਨਮਸਕਾਰ ਕੀਤੀ, ਪਰ ਪਿਤਾ ਨੇ ਉੱਤਰ ਨਹੀਂ ਦਿੱਤਾ, ਉਹ ਰਹਿਰਾਸ ਦਾ ਪਾਠ ਕਰ ਰਿਹਾ ਸੀ, ਪੁੱਤ੍ਰ ਪਟੜੀ ਲੈਕੇ ਬੈਠ ਗਿਆ ਤੇ ਪਾਠ ਸੁਣਦਾ ਰਿਹਾ। ਭੋਗ ਪਏ ਤੇ ਪਿਤਾ ਨੇ ਅਰਦਾਸ ਕੀਤੀ, ਪੁੱਤ੍ਰ ਨੇ ਸੁਣੀ, ਮੱਥਾ ਟੇਕਿਆ ਫੇਰ ਬੈਠ ਗਏ ਤੇ ਵਾਰਤਾਲਾਪ ਛਿੜ ਪਈ।

ਪਿਤਾ (ਬਿਸ਼ੰਭਰ ਦਾਸ)—ਬੇਟਾ! ਹੁਣ ਬੀ ਕਿਸੇ ਸਾਧੂ ਨੂੰ ਮਿਲਕੇ ਆਏ ਹੋ?

ਪੁੱਤ੍ਰ (ਹਰਗੋਪਾਲ)—ਹਾਂ ਪਿਤਾ ਜੀ! ਪਰ ਪੱਲੇ ਕੁਛ ਨਹੀਂ ਬੱਝਦਾ। ਛੇਕੜ ਉਸ ਵੈਸ਼ਨਵ ਦੀ ਕ੍ਰਿਯਾ ਕੁਛ ਦਿਲ ਨੂੰ ਭਾਉਂਦੀ ਹੈ।

ਪਿਤਾ—ਕਾਨੇ ਹਾਂ ਕਾਨੇ,ਗੰਨੇ ਦੁਰਲਭ, ਮਿਠਾਸ ਨਹੀਂ, ਰਸ ਨਹੀਂ। ਵੈਸ਼ਨਵ ਦੀ ਬੀ ਕ੍ਰਿਆ ਮਾਤ੍ਰ ਹੈ, ਜੀਵਨ ਕਣੀ ਨਹੀਂ। ਜੀਵਨ ਕਣੀ ਵਾਲਾ

---

*ਇਹ ਪ੍ਰਸੰਗ ਪੋਹ ਸੁਦੀ ਸ[illegible] ਮੀ ਸੰ: ਗੁ[illegible] ਨਾ: ਸਾ: ੪੬੭, [illegible] ਦੀ ੧੮ ਸੰ: ੧੯੯੧ ਬਿ: ੨ ਜਨਵਰੀ ੧੯੩੬ ਈ: ਬੁਧਵਾਰ ਨੂੰ ਟ੍ਰੈਕਟ ਦੀ ਸੂਰਤ ਵਿਚ ਪ੍ਰਕਾਸ਼ਿਆ ਸੀ। [illegible] [illegible]ਦਗਾਰ ਵਿਚ ਬਿਕ੍ਰਮੀ ਸੰਮਤ ਚਲਦਾ ਹੈ।

‡ਇਹ ਨਗਰ ਅਜੇ ਬੀ ਰੌਣਕਦਾਰ ਹੈ। ਸਿਪਰਾ ਨਦੀ ਦੇ ਕਿਨਾਰੇ ਵਸਦਾ ਹੈ ਤੇ ਹੁਣ ਗਵਾਲੀਅਰ ਦੀ ਰਿਆਸਤ ਵਿਚ ਹੈ।

ਇਹੋ ਆਪਣਾ ਗੁਰੂ ਘਰ ਹੈ, ਸ੍ਰੀ ਗੁਰੂ ਨਾਨਕ ਦੇਵ ਦਾ ਘਰ, ਜਿਸ ਦੀ ਗੱਦੀ ਤੇ ਇਸ ਵੇਲੇ ਗੋਬਿੰਦ ਰੂਪ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਿਰਾਜ ਰਹੇ ਹਨ। ਓਹ ਹਨ ਜੀਉਂਦੇ ਜਾਗਦੇ, ਜੀਵਨਾਂ ਦੇ ਮਾਲਕ ਤੇ ਜੀਵਨਾਂ ਦੇ ਦਾਤੇ। ਜਿਨ੍ਹਾਂ ਪਾਸ ਇਸ ਦਾਤ ਦੇ ਭੰਡਾਰ ਭਰੇ ਪਏ ਹਨ ਉਹਨਾਂ ਦੀ ਸ਼ਰਨ ਵਿਚ 'ਪਦਾਰਥ' ਲੱਭਦਾ ਹੈ। ਹੋਰਥੋਂ ਤਾਂ 'ਪਦ' ਪੱਲੇ ਪੈਂਦਾ ਹੈ ਪਰ ਜਿਸਨੂੰ ਪਦ ਜਣਾਉਂਦਾ ਹੈ ਉਹ ਸ਼ੈ ਸੱਚਮੁਚ ਹੈ, ਅਣਹੋਂਦ ਨਹੀਂ, ਵਜੂਦ ਰੱਖਦੀ ਹੈ। 'ਉਹ ਹੈ'–ਸਤਜ ਹੈ, ਉਸਨੂੰ ਮੈਂ ਕਹਿੰਦਾ ਹਾਂ–ਪਦਾਰਥ। ਪਦ ਯਾ ਉਸ ਦਾ ਅਰਥ ਮਾਤ੍ਰ (ਮਾਇਨੇ ਮਾਤ੍ਰ) ਨਾ, ਪਰ ਜਿਸ ਨੂੰ ਉਹ ਪਦ ਜਣਾਵੇ ਉਹ ਸਤ ਵਸਤੂ ਆਪ। 'ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ'। ਸੱਚਾ ਗੁਰੂ ਮੇਰਾ ਗੁਰੂ ਹੈ, ਜਿਸ ਪਾਸ ਪਦ ਹੈ, ਅਰਥ ਹੈ ਤੇ ਜਿਸ ਨੂੰ ਪਦ ਤੇ ਅਰਥ ਜਣਾਉਂਦੇ ਹਨ ਉਹ ਸਤਿ ਵਸਤੂ ਨੂੰ ਉਹ ਜਾਣਦਾ ਹੈ, ਉਹ ਸਤਿ ਵਸਤੂ ਨੂੰ ਉਹ ਪ੍ਰਾਪਤ ਹੈ, ਯਾ ਇਉਂ ਕਹੋ ਕਿ ਉਸ ਨੂੰ ਉਹ ਸੱਤਿ ਵਸਤੂ ਪ੍ਰਾਪਤ ਹੈ। ਫਿਰ ਉਸ ਤਕ ਉਹ ਅਪੜਾ ਸਕਦਾ ਹੈ ਤੇ ਉਸਦਾ ਗਜਾਨ ਦੇ ਸਕਦਾ ਹੈ।

ਪੁੱਤ੍ਰ ! ਮੇਰੀ ਗਲ ਸੁਣਕੇ ਘਾਬਰੀਂ ਨਾ, ਮੈਂ ਕੋਈ ਪੰਡਿਤ ਨਹੀਂ। ਤੂੰ ਪੜ੍ਹਿਆਂ ਦੀ ਸੰਗਤ ਕਰਦਾ ਹੈਂ, ਖਟ ਸ਼ਾਸਤ੍ਰ ਦੇ ਪਦ ਪਦਾਰਥਾਂ ਨੂੰ ਸੁਣਦਾ ਹੈਂ, ਤੂੰ ਕਹੇਂਗਾ ਨਜਾਯਕਾਂ ਦੇ ਪਦਾਰਥ ਤਾਂ ੧੬ ਹਨ, ਵੈਸ਼ੇਸ਼ਿਕਾਂ ਦੇ ੭ ਹਨ, ਸਾਂਖਜ ਦੀ ਇਸ ਤਰ੍ਹਾਂ ਦੀ ਗੇਣਤੀ ੨੫ ਹੈ, ਪਤੰਜਲੀ ਦੀ ੨੬, ਵੇਦਾਂਤ ਦੀ ਦੋ। ਤੂੰ ਕਹੇਂਗਾ ਕਿ ਇਹ ਮੇਰਾ ਬਾਪੂ ਨਵੀਂ ਗਲ ਕੀਹ ਕਹਿ ਰਿਹਾ ਹੈ! ਨਾ ਸੁਣੀ ਨਾ ਪੜ੍ਹੀ। ਪਰ ਪੁੱਤ੍ਰ! ਮੇਰਾ ਭਾਵ ਹੋਰ ਹੈ। ਮੈਨੂੰ ਪਤਾ ਨਹੀਂ ਗੁਰੂ ਘਰ ਵਿਚ ਕਿੰਨੇ ਪਦਾਰਥ ਹੈਨ, ਪਰ ਮੇਰੀ ਨਜ਼ਰ ਵਿਚ ਨਾਮ ਪਦਾਰਥ ਹੈ। ਮੇਰੇ ਗੁਰੂ ਦੀ ਬਾਣੀ ਨਾਮ ਨੂੰ ਪਦਾਰਥ ਦੱਸਦੀ ਹੈ*। ਇਹ ਇਕ ਪਦ ਹੈ†, ਇਸ ਪਦ ਵਿਚ ਅਰਥ ਹੈ

*ਨਾਮੁ ਚਿਤਵੈ ਨਾਮੋ ਪੜੈ ਨਾਮਿ ਰਹੈ ਲਿਵਲਾਇ ॥ ਨਾਮੁ ਪਦਾਰਥੁ ਪਾਈਐ ਚਿੰਤਾ ਗਈ ਬਿਲਾਇ ॥

†ਪਦਾਰਥ=ਪਦ+ਅਰਥ। ਪਦ=ਸ਼ਬਦ ਲਫ਼ਜ਼। ਦਰਜਾ, ਪਦਵੀ। ਅਰਥ=ਮਾਇਨੇ, ਮੁਰਾਦ, ਇੱਛੀਆ, ਕਾਰਣ, ਲਾਭ, ਵਸਤੂ, ਇੰਦ੍ਰੇ ਗਜਾਨ ਨਾਲ ਜਾਣੀਆਂ ਜਾਣ [illegible]

ਤੇ ਇਸ ਵਿਚ ਉਹ ਹੈ ਕਿ ਜਿਸ ਨੂੰ ਇਹ ਜਣਾਉਂਦਾ ਹੈ, ਤੇ ਉਹ ਸਾਡੇ ਜਾਣਨ ਯੋਗ ਤੇ ਪ੍ਰਾਪਤ ਕਰਨੇ ਯੋਗ ਹੈ। ਕਿਵੇਂ ਆਖਾਂ? ਇਹ ਨਿਰੇ ਪੜ੍ਹਨ ਪੜ੍ਹਾਨ ਦੀ ਗਲ ਨਹੀਂ, ਇਹ ਤਾਂ ਕਮਾਈ ਹੈ, ਘਾਲ ਹੈ, ਜੀਵਨ ਹੈ, ਮਿਹਰ ਹੈ, ਜੀਅਦਾਨ ਹੈ, ਇਹ ਗਜਾਨ ਹੈ, ਪ੍ਰਾਪਤੀ ਹੈ, ਸਹਿਜ ਹੈ*। ਜਾਹ ਆਨੰਦਪੁਰ ਸਿਦਕ ਦੇ ਬੜੇ ਪਾਰ। ਜਾਹ ਉਹ ਪਦ ਬੀ ਦੇਣਗੇ, ਅਰਥ ਬੀ ਦੱਸਣਗੇ, ਤੇ ਜੋ ਪਦ ਤੇ ਅਰਥ ਦਾ ਲੱਖਜ ਹੈ ਉਹ ਬੀ ਦੇਣਗੇ ਤੇ ਤੂੰ ਪਦਾਰਥ ਵਾਲਾ ਬੀ ਹੋ ਜਾਵੇਂਗਾ†।

ਹਰਿ ਗੁਪਾਲ–ਪਿਤਾ ਜੀ! ਦੂਰ ਦੀ ਪੰਧ ਹੈ। ਬੜੀ ਹੀ ਦੂਰ ਹੈ। ਸੁਭਾਉ ਸੁਖ ਰਹਿਣਾ ਹੈ। ਹਾਲੇ ਵੈਸ਼ਨਵ ਨਾਲ ਦਿਲ ਪਰਚਿਆ ਹੋਇਆ ਹੈ।

ਪਿਤਾ (ਬਿਸ਼ੰਭਰ ਦਾਸ)—ਬੇਟਾ, ਗੱਲਾਂ ਬਾਤਾਂ ਹਾਸ ਬਿਲਾਸ, ਕੰਨ ਰਸ, ਮਨ ਰਸ, ਘੜੀ ਦੇ ਪਰਚਾਵੇ, ਕੁਛ ਕੁਛ ਦਇਆ, ਸਰੀਰ ਦੀ ਸਫਾਈ ਮਾਤ੍ਰ ਹੈਨ। ਜੀਵਨ ਨਾ ਉਸ ਪਾਸ ਹੈ ਨਾ ਦੇ ਸਕਦਾ

ਵਾਲੀਆਂ ਵਸਤਾਂ, ਧਨ, ਦੌਲਤ।

ਬਿਸ਼ੰਭਰ 'ਪਦਾਰਥ' ਤੋਂ ਮੁਰਾਦ ਲੈ ਰਿਹਾ ਹੈ, 'ਪਦ' 'ਉਸ ਦੇ ਮਾਇਨੇ' ਉਸ ਦੀ ਵਿਚਾਰ ਦਾ 'ਵਿਖਯ' ਜਿਸ ਨੂੰ ਇਹ ਜਣਾਉਣ ਉਹ ਵਸਤੂ ਆਪ ਬੀ। ਉਸ ਵਸਤੂ ਨੂੰ ਉਹ ਸਤਿ ਵਸਤੂ ਬੀ ਕਹਿ ਰਿਹਾ ਹੈ। ਮੁਰਾਦ ਹੈ 'ਨਾਮ', ਉਸਦਾ ਅਰਥ, ਅਰਥ ਵਿਚ ਭਾਵਨਾ, ਉਸ ਦੀ ਪ੍ਰਾਪਤੀ ਦਾ ਜਤਨ (ਅਰਥਾਤ ਜਪ, ਸਿਮਰਨ, ਲਿਵ) ਅਤੇ ਉਹ ਆਪ ਜਿਸ ਦੀ ਪ੍ਰਾਪਤੀ ਕਰਨੀ ਹੈ ਅਰਥਾਤ ਨਾਮੀ। 'ਨਾਮੀ ਦਾ ਗਜਾਨ' ਪ੍ਰਾਪਤੀ ਦੇ ਅੰਤਰ ਭੂਤ ਹੈ।

ਪਦਾਰਥ ਦਾ ਅਰਥ ਕੀਮਤ ਕੂਤ ਵਾਲੀ ਵਸਤੂ (ਧਨ ਦੌਲਤ) ਭੀ ਹੈ ਤੇ ਪਦਾਰਥ ਦਾ ਭਾਵ ਵਜੂਦ ਭੀ ਹੈ। ਬਿਸ਼ੰਭਰ ਜਦ ਨਾਮ ਨੂੰ ਪਦਾਰਥ ਕਹਿ ਰਿਹਾ ਹੈ ਤਾਂ ਸਾਰੇ ਭਾਵਾਂ ਨੂੰ ਇਕ ਥਾਂ ਲਿਆ ਰਿਹਾ ਹੈ ਤੇ ਉਸ ਦਾ ਮਤਲਬ ਹੈ ਕਿ ਨਾਮ ਨੂੰ ਨਿਰਾ ਲਫਜ਼ ਮਾਤ੍ਰ ਨਾ ਸਮਝ ਲਿਆ ਜਾਵੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾਮ ਵਿਚ ਕਈ ਵੇਰ ਚਾਰ ਪਦਾਰਥਾਂ ਦੀ ਪ੍ਰਾਪਤੀ ਦਸੀ ਹੈ। ਓਹ ਧਰਮ, ਅਰਥ, ਕਾਮ, ਮੋਖ ਦੱਸੇ ਹਨ ਯਥਾ:–ਧਰਮ ਅਰਥ ਅਰੁ ਕਾਮ ਮੋਖ ਮੁਕਤਿ ਪਦਾਰਥ ਨਾਥ ॥ ਸਗਲ ਮਨੋਰਥ ਪੂਰਿਆ ਨਾਨਕ ਲਿਖਿਆ ਮਾਥ ॥ [ਰਾਮਕਲੀ ਮ: ੫

†ਸ਼ਾਸਤ੍ਰਾਂ ਵਿਚ ਪਦਾਰਥ ਦਾ ਇਹ ਅਰਥ ਹੈ: ਵੀਚਾਰ ਦਾ ਵਿਖਯ, ਜਿਸ ਦਾ ਕਿਸੇ ਦਰਸ਼ਨ (ਫਿਲਾਸਫੀ) ਵਿਚ ਪ੍ਰਤਿਪਾਦਨ ਹੋਵੇ ਤੇ ਇਹ ਮੰਨਿਆ ਜਾਂਦਾ ਹੋਵੇ ਕਿ ਇਨ੍ਹਾਂ ਦੇ ਜਾਣਨ ਤੋਂ ਮੁਕਤੀ ਪ੍ਰਾਪਤ ਹੁੰਦੀ ਹੈ।

*ਨਾਮੁ ਪਦਾਰਥੁ ਮਨਿ ਵਸਿਆ ਨਾਨਕ ਸਹਜਿ ਸਮਾਇ ॥ [ਸਿਰੀ ਰਾ: ਮ: ੩-੪ ੧੯-੫੨

ਨਾਮੁ ਪਦਾਰਥੁ ਨਉ ਨਿਧਿ ਸਿਧਿ ॥ [ਆਸਾ ਮ:੫ ੪-੧੪-੬੫

ਹੈ। ਤੂੰ ਸੁਣਦਾ ਹੈਂ ਸ਼ਾਸਤ੍ਰ ਉਕਤੀਆਂ ਜੋ ਸੰਸੇ ਨੂੰ ਪਾਲ ਰਹੀਆਂ ਹਨ। ਖੇਲਾਂ, ਪਰਚਾਵੇ, ਵਿੱਦਵਤਾ ਦੀ ਘੱਟਾ ਘਾਟੀ ਤਾਂ ਹਰ ਥਾਂ ਮਿਲ ਜਾਂਦੀ ਹੈ ਪਰ ਜੀਵਨ? ਇਹ ਦੁਰਲੱਭ ਹੈ।ਮੈਂ ਵਿਦਯਾ ਤੇ ਸਫਾਈ ਦਾ ਵਿਰੋਧੀ ਨਹੀਂ। ਪਰ ਬੇਟਾ! ਵਿਦਯਾ ਬੀ ਜੀਅਦਾਨ ਪ੍ਰਾਪਤਾ ਨੂੰ ਰੰਸਦਾਇਕ ਹੈ ਤੇ ਅਪ੍ਰਾਪਤਾਂ ਨੂੰ 'ਤੀਖਣ ਬੁੱਧੀ' ਤੇ 'ਦਿਮਾਗ਼ੀ ਵਾਕਬੀ' ਮਾਤ੍ਰ ਦੀ ਦਾਤ੍ਰੀ ਹੈ, ਅਕਸਰ ਤਾਂ ਇਹ ਜੈਸਾ ਸੁਭਾਵ ਹੋਵੇਉਸੇ ਨੂੰ ਹੀ ਤਿੱਖਾ ਕਰ ਦੇਂਦੀ ਹੈ।

ਪੁੱਤਰ—ਮੇਰੇ ਦਿਲ ਵਿਚ ਕੋਈ ਅਤ੍ਰਿਪਤੀ ਹੈ, ਜੋ ਤ੍ਰਿਪਤਦੀ ਨਹੀਂ। ਇਸ ਕਰਕੇ ਹਰ ਨਵੇਂ ਆਏ ਸਾਧੂ ਦੇ ਮਗਰ ਉੱਠ ਭੱਜਦਾ ਹਾਂ; ਹਾਂ ਇੱਨਾਂ ਹੋ ਗਿਆ ਹੈ ਕਿ ਸਾਧੂਆਂ ਦੇ ਉਚਾਰੇ ਸ਼ਾਸਤ੍ਰਾਂ ਦੇ ਪਦ ਪਦਾਰਥ ਸਮਝ ਲੈਂਦਾ ਹਾਂ ਤੇ ਦਿਮਾਗ਼ੀ ਸੁਆਦ ਕਈ ਵੇਰ ਆ ਜਾਂਦਾ ਹੈ।

ਪਿਤਾ—ਬੇਟਾ! ਕੋਈ ਸੁਆਦ ਸ਼ਰੀਰ ਦੇ, ਕੋਈ ਮਨ ਦੇ, ਕੋਈ ਬੁੱਧੀ ਦੇ। ਆਪੇ ਦਾ ਰਸ ਤੇ ਰਾਮ ਰਸ ਵੱਖਰੇ ਰਸ ਹਨ*।......(ਹਾਹੁਕਾ ਲੈਕੇ) ਦੂਰ ਕਾਹਦੀ, ਬੇਟਾ ਦੁਨੀਆਂ ਦੇ 'ਧਨ ਪਦਾਰਥ'ਨੇ ਕਿਸੇ ਛਿਨ ਜਾਣਾ ਤੇ ਕਿਸੇ ਛਿਨ ਟੁਰ ਜਾਣਾ ਹੈ†। ਫਿਰ ਜੀਵਨ ਨਿੱਤ ਨਹੀਂ ਛਿਨ ਛਿਨ ਕਰਕੇ ਕਾਲ ਜਾ ਰਿਹਾ ਹੈ‡, ਜੀਵ ਛਿਨ ਛਿਨ ਭੁੱਲ ਵਿਚ ਹੈ§। ਛਿਨ ਛਿਨ ਕਰਕੇ ਉਮਰ ਵਿਹਾ ਰਹੀ ਹੈ**। ਮੌਤ ਦੀ ਛਿਨ ਨੇ ਇਨ੍ਹਾਂ ਜੀਵਨ ਲੜੀ ਦੀਆਂ ਛਿਨਾਂ ਦੇ ਵਿਚ ਅਨਜਾਣੇ ਆ ਜਾਣਾ ਹੈ ਤੇ ਜੀਵ ਨੂੰ ਭਾਗਹੀਨ ਲੈ ਟੁਰਨਾ ਹੈ()। ਤਾਂ ਤੇ ਕੋਈ ਉਪਰਾਲਾ ਲੱਭ ਕਿ ਕਿਵੇਂ ਹਰ ਛਿਨ ਸੰਭਾਲੀ ਜਾਵੇ[]। ਜੇ ਹਰ ਛਿਨ ਸੰਭਲ ਕੇ ਲੰਘਣ ਲਗ ਜਾਵੇ ਤਾਂ ਇਨ੍ਹਾਂ ਸੰਭਲੀਆਂ ਛਿਨਾਂ ਦੇ ਵਿਚ ਹੀ ਕਿਸੇ ਵੇਲੇ ਓਸ ਛਿਨ ਨੇ ਆ ਜਾਣਾ ਹੈ ਕਿ ਜਿਸ ਨੇ ਕਾਲ ਫਾਸ

*ਰਾਮ ਰਸੁ ਪੀਆਰੇ ॥ਜਿਹ ਰਸ ਬਿਸਰਿ ਗਏ ਰਸ ਅਉਰ ॥ [ਗਉੜੀ ਕਬੀਰ ਜੀ]। †ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥ [ਬਿਹਾ: ਮ: ੯]। ‡ਛਿਨੁ ਛਿਨੁ ਕਰਿ ਗਇਓ ਕਾਲੁ ॥ [ਜੈਜਾ: ਮ: ੯। §ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ॥ [ਗਉੜੀ ਬਾ: ਅ: ਮ: ੫]

**ਛਿਨੁ ਛਿਨੁ ਅਉਧ ਬਿਹਾਤ ਹੈ ॥ [ਤਿਲੰ: ਮ: ੯

()ਨਾਮੁ ਪਦਾਰਥ ਜਿਨ ਨਰ ਨਹੀਂ ਪਾਇਆ ਸੋ ਭਾਗ ਹੀਣ ਮੁਏ ਮਰਿ ਜਾਵੇ ॥ [ਗੂ: ਮ: ੪-੪-੬

[]ਖਿਨ ਖਿਨ ਨਾਮ ਸਮਾਲੀਐ॥ [ਸਿਰੀ ਰਾ: ਮ: ੩

ਕੱਟ ਦੇਣੀ ਹੈ*। ਛਿਨ ਕਾਲ ਦਾ ਨਿੱਕਾ ਜਿਹਾ ਹਿੱਸਾ ਹੈ ਪਰ ਛਿਨ ਛਿਨ ਸੰਭਾਲਿਆਂ ਤ੍ਰੈ ਕਾਲ ਸੰਭਾਲੇ ਜਾਂਦੇ ਹਨ। ਹਰ ਛਿਨ ਜਦ 'ਨਾਮ' ਨਾਲ ਪ੍ਰੋਤੇ ਜਾਂਦੀ ਹੈ, ਤਾ ਲਗਾਤਾਰ ਹੋ ਜਾਂਦੀ ਹੈ, ਰਸ ਪੈ ਜਾਂਦਾ ਹੈ, ਹਾਂ ਤਦ ਨਾਮ ਬਣ ਜਾਂਦਾ ਹੈ 'ਨਾਮ ਪਦਾਰਥ'।

ਪੁੱਤ—ਕਿਵੇਂ ਸਮਝਾਂ, ਕਿਵੇਂ ਕਰਾਂ? ਕਿਸੇ ਤ੍ਰੀਕੇ ਪਾਓ ਮੇਰੇ ਅੰਦਰ।

ਪਿਤਾ—ਬੇਟਾ, ਕਿਨਾ ਸਮਝੋ, ਤਲਵਰੀਆ ਤਾਂ ਪਿੜ ਵਿਚ ਉਤਰੇ ਤੇ ਗੱਤਕੇ ਫੜੇ ਬਿਨਾਂ ਨਹੀਂ ਬਣ ਸਕੀਦਾ! ਕਰਨੀ ਦੇ ਮੈਦਾਨ ਵਿਚ ਉਤਰ, ਜਾਹ ਅਨੰਦ ਪੁਰ,ਸਿੱਖ ਜਾਚ।

ਪੁੱਤ੍ਰ—ਹੱਛਾ ਪਿਤਾ ਜੀ, ਤੁਹਾਡਾ ਹੁਕਮ ਤੇ ਅੰਦਰ ਭੁੱਖ, ਕਰ ਦਿਓ ਤਯ਼ਾਰੀ ਮੇਰੇ ਟੁਰਨ ਦੀ।

ਪਿਤਾ—ਬੇਟਾ ਧਰਮਸਾਲੇ ਸਾਧੂ ਤੇ ਕੁਛ ਗ੍ਰਿਹਸਤੀ ਕੱਠੇ ਹੋ ਰਹੇ ਹਨ। ਦੱਖਣ ਵੱਲੋਂ ਬੀ ਕਈ ਆਏ ਹਨ। ਸੁਹਣਾ ਸੰਗ ਹੈ, ਸਭਨਾਂ ਨੇ ਗੁਰੂ ਕੇ ਦੁਆਰੇ ਜਾਣਾ ਹੈ। ਸੰਗ ਦੇ ਨਾਲ ਤੂੰ ਬੀ [illegible] ਜਾਹ, ਸੰਗ ਵਿਚ ਸਫਰ ਦਾ ਖ਼ਤਰਾ ਘਟ ਜਾਂਦਾ ਹੈ।

ਐਉਂ ਗੱਲਾਂ ਬਾਤਾਂ ਕਈ ਵਾਰ ਹੋਕੇ ਹਰਗੋਪਾਲ ਅਨੰਦ ਪੁਰ 'ਸਾਹਿਬਾਂ' ਦੇ ਦਰਸ਼ਨਾਂ ਲਈ ਤਿਆਰ ਹੋ ਗਿਆ ਤੇ ਇਕ ਦਿਨ ਟੁਰ ਹੀ ਪਿਆ। ਸੌ ਰੁਪੱਯਾ ਪਿਤਾ ਨੇ ਮੱਥਾ ਟੇਕਣ ਲਈ ਆਪਣੀ ਵੱਲੋਂ ਦਿੱਤਾ ਤੇ ਉਸ ਬੀ ਚੋਖੀ ਮਾਇਆ ਭੇਟ ਕਰਨ ਲਈ ਨਾਲ ਲੈ ਲਈ।

## ੨.

ਆ ਰਹੇ ਹਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਘੋੜੇ ਤੇ ਚੜ੍ਹੇ ਬਨਾਂ ਤੋਂ ਸ਼ਿਕਾਰ ਖੇਲਕੇ। ਅਨੰਦ ਪੁਰ ਵਿਚ ਆਏ, ਆਪਣੇ ਦਰਬਾਰ ਦੇ ਬਾਹਰ ਘੋੜੇ ਤੋਂ ਉਤਰੇ। ਸੰਗਤ ਖੜੀ ਹੈ ਦਰਸ਼ਨ ਨੂੰ। ਕਿਤਨੇ ਬਨ ਦੇ ਜੰਤੂ ਤੇ ਪੰਛੀ ਸ਼ਿਕਾਰ ਹੋਏ ਨਾਲ ਆਏ ਹਨ। ਸਰੀਰ ਜਥੇ ਤੇ ਤੇਜ ਵਾਲਾ ਹੈ, ਨੈਣਾਂ ਤੋਂ ਪਰਤਾਪ ਬਰਸਦਾ ਹੈ। ਦਰਸ਼ਨ ਕਰਨ ਵਾਲਿਆਂ ਵਿਚ ਦੱਖਣ ਵੱਲੋਂ ਆਈ ਸੰਗਤ ਗ੍ਰਿਹਸਤੀ ਤੇ ਸਾਧੂ ਬੀ ਸਾਰੇ ਖੜੇ ਹਨ। ਹਰਿ ਗੋਪਾਲ ਬੀ ਖੜਾ

*ਏਕ ਚਿਤ ਜਿਹ ਇਕ ਛਿਨ ਧਿਆਇਓ ॥ ਕਾਲ ਫਾਸ ਕੇ ਬੀਚ ਨ ਆਇਓ ॥ [ਦਸਮ ਗੁਰੂ ਜੀ

ਹ ਮਨ ਵਿਚ ਧਿਆਨ ਬੰਨਦਾ ਆਇਆ ਗੁਰੂ ਉਸ ਨੂੰ ਕੋਈ ਕੰਦਰਾਂ ਵਿਚ ਬੈਠੀ ਤਪਾਂ ਨਾਲ ਸੁੱਕਕੇ ਪਿੰਜਰ ਸਮਾਨ ਹੋ ਗਈ ਤਪੋ ਮੂਰਤੀ ਦਿੱਸੇਗੀ,ਸ਼ਾਂਤੀ ਤੇ ਚੁੱਪ ਤੇ ਅਛੋੜ ਹਾਲਤ ਹੋਵੇਗੀ, ਨੈਣ ਬੰਦ ਹੋਣਗੇ ਤੇ ਪਾਸ ਬੈਠਿਆਂ ਲੰਮਾ ਸਮਾਂ ਹੋ ਲਿਆਂ ਬੀ ਉਸ ਦੀ ਸਮਾਧੀ ਨਹੀਂ ਖੁਲ੍ਹੇਗੀ, ਪਰ ਏਥੇ ਉਸ ਡਿੱਠਾ ਹੁਲਾਰਾ, ਤੇਜ ਤੇ ਜਲਾਲ ਵਾਲਾ, ਪਰ ਇਸ ਨੂੰ ਕੌਣ ਸਮਝ ਸਕੇ। ਹਰਿਗੋਪਾਲ ਡੋਲ ਗਿਆ।

ਜਾਤ ਬਾਣੀਆਂ ਗੁਰ ਜਬ ਦੇਖੇ।
ਕਲਪਜੋ ਰਿਦੇ ਕ੍ਰਿਯਾ ਅਵਰੇਖੇ।
ਇਹ ਕੈਸੋ ਗੁਰ ? ਜਿਨ ਹਿਤ ਆਏ।
ਕੋਸ ਹਜ਼ਾਰਹੰ ਮਗ ਉਲੰਘਾਏ।
ਕ੍ਰਿਆ ਜਿਨਹੁੰ ਕੀ ਮਹਾਂ ਕੁਢਾਲੀ।
ਹਿੰਸਾ ਕਰਤ ਦਇਆ ਉਰ ਖਾਲੀ*।

[ਸੂ: ਪ੍ਰ:

ਉਧਰ ਸਤਿਗੁਰਾਂ ਦੀ ਸਾਰੀ ਸੰਗਤ ਤੇ ਕ੍ਰਿਪਾ ਦੀ ਨਜ਼ਰ ਫਿਰਦੀ ਹਰ ਗੋਪਾਲ ਤੇ ਆ ਟਿਕੀ। ਅੰਦਰਲੀਆਂ ਸੰਸੇ ਦੀਆਂ ਲਹਿਰਾਂ ਦੇ ਨਿਸ਼ਾਨ ਚਿਹਰੇ ਤੇ ਫਿਰ ਰਹੇ ਸਨ, ਗੁਰੂ ਜੀ ਦੇਖਕੇ ਮੁਸਕ੍ਰਾਏ ਤੇ ਬੋਲੇ:—ਸਹੁੰ ਨਾ ਖਾਇਆ ਕਰੋ, ਨਾ ਸੱਚ ਦੀ ਨਾ ਕੂੜ ਦੀ, ਗੁਰੂ ਜਾਮਨ ਦੇ ਕੇ ਬੀ ਸਹੁੰ ਨਾ ਖਾਓ†। ਪਾਪੀ ਚੋਰ ਇਕ ਪਾਪ ਕਮਾਂਵਦਾ ਪਰ-ਦਰਬ ਹਿਰਦਾ ਬੇ ਰਹਿਮੀ ਨਾਲ ਲੋਕਾਂ ਨੂੰ ਕੁੱਟਦਾ ਝੂਠੀ ਗੁਰੂ ਦੀ ਸਹੁੰ ਖਾ ਕੇ ਜੋ ਆਪਣੇ ਪਾਪ ਸੁਭਾਵ ਕਰ ਕੇ ਪੰਛੀ ਬਣ ਗਿਆ ਤੇ ਰਾਜਾ ਜਿਸ ਪਾਸ ਸਹੁੰ ਖਾਧੀ ਸੀ ਅਪਣੇ ਕਰਮਾਂ ਕਰਕੇ ਬਾਜ ਬਣ ਗਿਆ ਤੇ ਉਸ ਪੰਛੀ ਨੂੰ ਮਾਰ ਲਿਆ ਤਾਂ ਕਰਮਗਤਿ ਭੁਗਤੀ, ਗੁਰੂ ਦਾ ਵਿਚ ਕੀਹ। ਕਰਮਾਂ ਦੇ ਗੇੜ ਮਾਰਦੇ ਤੇ ਤਸੀਹੇ ਦੇਂਦੇ ਹਨ। ਨਾ ਪਾਪ ਕਰੋ, ਨਾ ਝੂਠੀਆਂ ਸੁਗੰਦਾਂ ਖਾਓ, ਤਾਂ ਫਲ ਭੋਗਣੋਂ ਬੀ ਬਚੋਗੇ। ਇਹ ਕਹਿਕੇ ਗੁਰੂ ਜੀ ਅੰਦਰ ਲੰਘੇ ਤੇ ਇਕ ਸੁਹਣੇ ਥਾਂ ਜਾ ਬੈਠੇ। ਸੰਗਤ ਬੀ ਜੁੜ ਬੈਠੀ। ਅਜ ਸ਼ਿਕਾਰ ਵਿਚ ਆਪ ਨੂੰ ਬਹੁਤ ਜਫਰ ਪਿਆ ਸੀ, ਪ੍ਰਸ਼ਾਦਿ ਦਾ ਵੇਲਾ ਬੀ ਨੇੜੇ ਸੀ ਸੋ ਓਥੇ ਹੀ ਪ੍ਰਸ਼ਾਦਿ ਮੰਗਵਾ ਲਿਆ। ਜਦ ਥਾਲ ਅੱਗੇ ਧਰਿਆ ਗਿਆ ਤਾਂ ਹਰ ਗੋਪਾਲ ਫੇਰ ਘਬਰਾਇਆ ਕਿ ਕਿਤੇ ਇਸ ਥਾਲ ਵਿਚੋਂ ਪ੍ਰਸ਼ਾਦਿ ਕਰਕੇ ਕੁਛ ਮੈਨੂੰ ਨਾ ਦੇ ਦੇਣ। ਹੋਵੇ ਨਾ ਤਾਂ ਮੈਨੂੰ ਪ੍ਰਸ਼ਾਦਿ ਨਾ ਮਿਲੇ। ਗੁਰੂ ਜੀ ਰਸੋਈਏ ਵਲ ਤੱਕ ਕੇ ਬੋਲੇ: ਭਾਈ! ਅਹੁ ਜੋ ਉਜੈਨੀ ਸਿੱਖ ਹੈ, ਇਸ ਨੂੰ ਪ੍ਰਸ਼ਾਦਿ ਲੰਗਰ ਵਿਚ ਮਿਲੇ, ਜਿਧਰ ਵੱਡਾ ਲੰਗਰ ਹੈ ਤੇ ਮਹਾਂ ਪ੍ਰਸ਼ਾਦਿ ਨਹੀਂ ਬਣਦਾ।ਇਹ ਦਿਲ ਦੀ ਬੁੱਝੀ ਜਾਣ ਦੀ ਗਲ ਵੇਖ ਕੇ ਹਰ ਗੋਪਾਲ ਦੀ ਅੰਦਰਲੀ ਲਹਿਰ-ਗਤੀ ਕੁਛ ਖੜੋ ਗਈ, ਵਿਚਾਰਨ ਲੱਗਾ ਕਿ ਚਾਹੇ ਕ੍ਰਿਯਾ ਗੁਰੂ ਦੀ ਵੈਸ਼ਨਵੀ ਨਹੀਂ ਪਰ ਅੰਤਰਯਾਮੀ ਹਨ। ਹੈਂ.....,ਮਹਾਂ ਪੁਰਖ ਤਾਂ ਹਨ, ਮੇਰੀ ਸਮਝ ਇਨ੍ਹਾਂ ਨੂੰ ਸਮਝ ਤੇ ਪਰਖ ਨਹੀਂ ਸਕੀ। ਗਲ ਕੀਹ, ਸੰਗਤ ਸਾਰੀ ਪ੍ਰਸ਼ਾਦ ਲਈ ਉੱਠੀ; ਇਹ ਬੀ ਗਿਆ ਤੇ ਪ੍ਰਸ਼ਾਦਿ ਛਕਿਓ ਸੁ। ਰਾਤ ਪਈ ਹੋਰ ਤਾਂ ਸਾਰੇ ਸੌਂ ਗਏ, ਪਰ ਹਰ ਗੋਪਾਲ ਫਿਰ ਸੰਸੇ ਦੀ ਨੈਂ ਰੁੜ੍ਹ ਰਿਹਾ ਹੈ। ਕਦੇ ਤਾਂ ਇਸ ਦਾ ਗੁਰੂ ਦੀ ਅੰਤਰਯਾਮਤਾ ਪਰ ਸਿਦਕ ਬਝਦਾ ਹੈ, ਕਦੇ ਤਰਕ ਫੁਰਦੀ ਹੈ ਕਿ ਮੇਰੇ ਪਿਤਾ ਨੇ ਇਸ ਗੁਰੂ ਵਿਚ ਕੀਹ ਡਿੱਠਾ ਸੀ, ਕਿਸ ਤਰ੍ਹਾਂ ਦਾ ਗੁਰੂ ਉਸ ਨੇ ਲੱਭਾ, ਆਖਦਾ ਸੀ, 'ਜੀਅਦਾਨ ਦੇ ਦਾਤੇ ਹਨ', ਏਹ ਜੀਵਨ ਦੇਂਦੇ ਹਨ ਕਿ ਜੀਆਂ ਦਾ ਜੀਵਨ ਲੈਂਦੇ ਹਨ! ਸਾਧੂ ਚਾਹੀਏ ਜੀਵ ਮਾਤ ਨੂੰ ਨਾ ਦੁਖਾਵੇ, ਦਇਆ ਵਿਚ ਵਿਚਰੇ, ਜੈਸੇ ਜੈਨੀ ਵਿਚਰਦੇ ਹਨ, ਕੀੜਿਆਂ ਤੱਕ ਨੂੰ ਭੀ ਪਾਲਦੇ ਹਨ। ਸਾਧੂ ਚਾਹੀਏ ਉਦਾਸ ਤੇ ਵੈਰਾਗ ਦੀ ਮੂਰਤ।ਮਨਾਂ ਮੁੜ ਕੱਲ ਘਰਾਂ ਨੂੰ।ਰੁਪਏ ਚੜ੍ਹਾਵਾਂ ਕਿ ਨਾਂ? ਪੰਜ ਸੌ ਆਪਣੀ ਵਲੋਂ ਦੇਣ ਦਾ ਸੰਕਲਪ ਸੀ, ਦਿਆਂ ਕਿ ਨਾਂ? ਹਾਂ, ਮੈਂ ਦੇਂਦਾ, ਗੁਰੂ ਬਣਾਉਂਦਾ, ਪਰ ਕ੍ਰਿਯਾ ਪਸੰਦ ਨਹੀਂ ਆਈ। ਐਸ ਤਰ੍ਹਾਂ ਦੀ ਦੁਚਿਤਾਈਵਿਚ ਰਾਤ ਬੀਤ ਗਈ। ਤੜਕੇ ਹਰਿ ਗੋਪਾਲ ਉੱਠਿਆ, ਨ੍ਹਾਤਾ, ਤੁਰਨ ਦੀ ਸੋਚੀ।ਮਨ ਫੇਰ ਫਿਰ ਪਿਆ।ਮਨ ਮਨ ਨੂੰ ਆਖਦਾ ਹੈ, ਕੱਲ ਤੂੰ ਅੰਤਰਯਾਮਤਾ ਬੀ ਦੇਖੀ ਸੀ ਖਬਰੇ ਕੁਛ ਹੋਵੇ ਹੀ। ਚੱਲ ਕੁਛ ਦਿਨ ਰਹੁ,ਦਰਸ਼ਨ ਕਰ, ਬਚਨ ਸੁਣ, ਕਾਹਲੀ ਕਰਕੇ ਮੁੜ ਗਿਓਂ ਤਾਂ ਪਿਤਾ ਭਨਿਆਂ ਕਰੇਗਾ।

---

*ਦੇਖਕੇ ਕ੍ਰਿਯਾ ਕਲਪਿਆ, ਭਾਵਨਾ ਫਿਰ ਗਈ ਕੈਸੇ ਗੁਰੂ ਹੈਨ? ਦਇਆ ਕਿਉਂ ਤਿਆਗੀ। [ਸੌ ਸਾਖੀ

†ਸਿਪਥ ਨਾ ਕਰ ਗੁਰ ... ਚ ਪਰ ਝੂਠਾ ਟਿਕੇ ਨ ਪਾਇ॥ ਸਾਚੇ ਜੋਨੀ ਪਰਭੁਗੇ ਕੂਰੇ ਕੈਸਾ ਬਾਇ॥ [ਸੌ ਸਾਖੀ

੩.

ਸਾਰੇ ਵੇਲੇ ਵੇਲੇ ਹੀ ਹਨ, ਕਾਲ ਦੀ ਗਤੀ ਹੈ, ਜੋ ਚੱਲ ਰਿਹਾ ਹੈ ਤੇ ਚਲਦਾ ਸਹੀ ਨਹੀਂ ਹੁੰਦਾ ਤੇ ਜਿਸ ਦੀ ਚਾਲ ਵਿਚ ਹੀ ਸੰਸਾਰ ਚਲ ਰਿਹਾ ਹੈ। ਪਰ ਵੇਲਿਆਂ ਵਿਚ ਫਰਕ ਬੀ ਹੈ। ਸੂਰਜ ਚੜ੍ਹੇ ਬ੍ਰਿਤੀ ਖਿੰਡਦੀ ਹੈ, ਦੁਪਹਿਰਾਂ ਗਰਮ ਹਨ, ਸੰਧ੍ਯਾ ਵੇਲੇ ਮਨ ਮੁੜਦਾ ਹੈ, ਰਾਤ ਨੂੰ ਠੰਢ ਉਤਰਦੀ ਹੈ। ਤਿਵੇਂ ਪਿਛਲੀ ਰਾਤ ਸੀਤਲ ਹੈ ਮਾਨੋਂ ਭਿੰਮ ਭਿੰਮ ਅੰਮ੍ਰਿਤ ਵਰਸਦਾ ਹੈ, ਮਨੁੱਖ ਸੁੱਤੇ ਪਏ ਹਨ, ਪੰਛੀ ਆਰਾਮ ਵਿਚ ਹਨ, ਕੁਦਰਤ ਟਿਕੀ ਹੋਈ ਭਾਸਦੀ ਹੈ, ਗਰਮੀ ਦੀ ਥਾਂ ਸੀਤਲਤਾਈ ਲੈਂਦੀ ਹੈ। ਇਸ ਵੇਲੇ ਜੇ ਕੋਈ ਮਨ ਨੂੰ ਮਨ ਵਿਚ ਜੋੜੇ ਤਾਂ ਵੇਲਾ ਅੰਮ੍ਰਿਤ ਹੋ ਲਗਦਾ ਹੈ। ਮਨੁੱਖ ਰੋਟੀ ਖਾ ਕੇ ਰਾਤ ਨੂੰ ਸੌਂ ਜਾਂਦਾ ਹੈ। ਖਾਧਾ ਹਜ਼ਮ ਹੋਕੇ ਉਸ ਦੇ ਸੂਖਮ ਰਸ ਬਣਕੇ ਪਿਛਲੀ ਰਾਤ ਤਕ ਸਾਰੇ ਸਰੀਰ ਵਿਚ ਫਿਰ ਜਾਂਦੇ ਹਨ, ਉਸ ਵੇਲੇ ਸ਼ਰੀਰ ਆਪਣੇ ਸੁਤੇ ਹੀ ਪੂਰੇ ਬਲ ਵਿਚ ਹੁੰਦਾ ਹੈ। ਰਾਤ ਸੌਂ ਲੈਣ ਕਰਕੇ ਸਰੀਰ ਦਾ ਥਕਾਨ ਦੂਰ ਹੋ ਗਿਆ ਹੁੰਦਾ ਹੈ। ਮਨ ਜੋ ਦਿਨੇ ਲੋੜਾਂ ਆਸਾ ਤ੍ਰਿਸ਼ਨਾ ਤੇ ਰਸਾਂ ਕਸਾਂ ਦੀ ਖਾਤਰ ਸੋਚਾਂ ਸੋਚਦਾ ਤੇ ਸਰੀਰ ਨੂੰ ਮਿਹਨਤ ਵਿਚ ਲਾਈ ਰਖਦਾ ਹੈ, ਰਾਤ ਨੂੰ ਨੀਂਦ ਦੀ ਗੋਦੀ ਸੌਂ ਕੇ ਕੁਛ ਟਿਕਾਉ ਵਲ ਰੁਖ ਕਰ ਜਾਂਦਾ ਹੈ। ਚਾਹੋ ਸੁੱਤਾ ਬੀ ਸੁਪਨੇ ਦੇਖਦਾ ਹੈ ਤੇ ਚਾਹੋ ਨੀਂਦਰ ਤਮੋ ਗੁਣੀ ਸ਼ੈ ਮੰਨੀ ਹੈ, ਪਰ ਤਦ ਬੀ ਪੂਰੀ ਨੀਂਦਰ ਵਿਚ ਮਗਰੋਂ ਮਨ ਦਾ ਕੋਈ ਝੁਕਾਉ ਅੰਦਰ ਵਲ ਨੂੰ ਹੁੰਦਾ ਹੈ। ਏਹ ਤ੍ਰੈਏ ਸਾਮਾਨ ਕੁਦਰਤੀ ਸਹਾਯਕ ਹੁੰਦੇ ਹਨ ਅਭ੍ਯਾਸ ਦੇ। ਜੇ ਕੋਈ ਇਸ ਵੇਲੇ ਜਾਗੇ ਤੇ ਅੰਦਰਲੇ ਨੂੰ ਨਾਮ ਵਿਚ ਲਾਵੇ ਤਾਂ ਮਨ ਨਾਮ ਸਿਮਰਨ ਵਿਚ ਟੁਰ ਪੈਂਦਾ ਹੈ। ਇਸੇ ਕਰਕੇ ਇਹ ਵੇਲਾ ਅੰਮ੍ਰਿਤ ਦੇ ਪੀਣ ਦਾ ਹੈ। ਹਾਂ, ਜੇ ਇਸ ਵੇਲੇ ਕੀਰਤਨ ਦੀ ਮਧੁਰ ਧੁਨਿ ਕੰਨੀਂ ਪਵੇ ਤਾਂ ਚਿਤ ਹੋਰ ਸੁਖੀ ਹੁੰਦਾ ਹੈ ਤੇ ਨਾਮ ਵਿਚ ਲਗਨ ਹੋਰ ਖੁੱਭਵੀਂ ਲਗਦੀ ਹੈ। ਤਦੇ ਗੁਰੂ ਬਾਬੇ ਨੇ ਆਸਾ ਦੀ ਵਾਰ ਅੰਮ੍ਰਿਤ ਵੇਲੇ ਕੀਰਤਨ ਵਿਚ ਗਾਂਵੀਂ ਜਾਣ ਦੀ ਰੌ ਟੋਰੀ। ਤਾਂ ਹੀ ਫੁਰਮਾਇਆ ਸਾਨੇ "ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ।"

ਅੰਮ੍ਰਿਤ ਵੇਲਾ ਹੈ। ਚੁਪਚਾਨ ਹੈ, ਟਿਕਾਉ ਹੈ, ਸੁਹਾਉ ਹੈ, ਸਾਹਿਬਾਂ ਦੇ ਦਰਬਾਰ ਆਸਾ ਦੀ ਵਾਰ ਲਗ ਰਹੀ ਹੈ, ਆ ਗਏ ਸਾਹਿਬ ਜੀ, ਬਿਰਾਜ ਗਏ ਆਪਣੇ ਤਖਤ ਉਤੇ। ਕੀਰਤਨ ਹੋ ਰਿਹਾ ਹੈ, ਮਾਨੋ ਰਸ ਰੰਗ ਭਰੀਆਂ ਸੁਰਾਂ ਦੇ ਮੇਲ ਤੋਂ ਬਣੀ ਇਕ ਸੁਰਤਾ ਦੀ ਬਰਫ ਦੇ ਰੂੰ-ਗੁਹੜੇ ਮਲਕੜੇ ਮਲਕੜੇ ਪੈ ਰਹੇ ਹਨ। ਟਿਕ ਰਿਹਾ ਹੈ ਸਾਰਾ ਦੀਵਾਨ ਰਸ ਵਿਚ! ਰਾਗੀ ਸਿੰਘ ਵਾਰ ਤੇ ਛੱਕੇ ਗਾਉਂਦੇ ਹੁਣ ਇਕ ਸ਼ਬਦ ਦੀ ਰੰਗਤ ਵਿਚ ਆਏ। ਉਸ ਨੂੰ ਕੀਰਤਨ ਵਿਚ ਪ੍ਰਕਾਸ਼ ਦੇਣ ਲਈ ਝੁਕ ਪਏ ਅਲਾਪ ਵਲ; ਛੇੜ ਦਿੱਤੋ ਨੇ ਮਿੱਠਾ ਮਿੱਠਾ ਅਲਾਪ ਭੈਰਵੀ ਦਾ,—ਏਕਾਗਰਤਾ ਦਾ ਰਸ ਬੰਨ੍ਹਣ ਵਿਚ ਅਲਾਪ ਦੀ ਤਾਸੀਰ ਸੁਹਣੀ ਪੈਂਦੀ ਹੈ। ਕੁਛ ਚਿਰ ਅਲਾਪ ਦਾ ਰੰਗ ਬੰਨ੍ਹਕੇ ਹੁਣ ਰਾਗੀ ਸਿੰਘ ਤਾਰ ਵਿਚ ਆ ਗਏ, ਲਗੇ ਭੈਰਵੀ ਨੂੰ ਤਾਰ ਵਿਚ ਵਜਾਉਣ, ਬੈਠਵੀਂ ਲੈ ਵਿਚ ਝੂੰਮਾਂ ਪੈਦਾ ਹੋ ਗਈਆਂ। ਕੁਛ ਚਿਰ ਮਗਰੋਂ ਖੁੱਲ੍ਹ ਪਏ ਗਲੇ, ਗੁਰਬਾਣੀ ਆਈ ਰਾਗ ਵਿਚ, ਕੀਰਤਨ ਹੋ ਗਿਆ ਇਕ ਗੁਰੂ ਉਚਾਰੇ ਸ਼ਬਦ ਦਾ, ਜਿਸ ਸ਼ਬਦ ਦਾ ਭਾਵ ਕਿ ਨਾਮ ਤਾਸੀਰ ਨੂੰ ਵਰਣਨ ਕਰਦਾ ਨਾਮ ਵਿਚ ਪ੍ਰੋ ਲੈਂਦਾ ਹੈ ਰਸੀਏ ਦੇ ਮਨ ਨੂੰ, ਤੇ ਨਾਮ ਨੂੰ ਮੂਰਤੀਮਾਨ ਕਰ ਦਿੰਦਾ ਹੈ ਦਿਲ ਨੈਣਾਂ ਦੇ ਅੱਗੇ। ਰਾਗੀ ਸਿੰਘਾਂ ਨੇ ਰਹਾਉ ਦੀ ਤੁਕ ਪਹਿਲੋਂ ਛੇੜੀ।

'ਜਪਿ ਮਨਿ ਸਤਿਨਾਮੁ ਸਦਾ ਸਤਿਨਾਮੁ ॥'

ਇਹ ਪਹਿਲੀ ਤੁਕ ਪੜ੍ਹੀਓ ਨੇ ਬੈਠਵੀਂ ਲਯ ਤੇ ਠਹਿਰਾਉ ਵਾਲੇ ਉਚਾਰ ਨਾਲ ਕਿ ਸਤਿਨਾਮ ਇਕ ਰਸਮਯ ਰੰਗ ਬਣਕੇ ਥਰਕਦਾ ਖਿੱਚਾਂ ਪਾਉਂਦਾ ਮਾਨੋਂ ਦਿੱਸਣ ਲੱਗ ਪਿਆ। ਹਾਂ, ਸ਼ਬਦ ਦਾ ਰਾਗ ਸੀ ਤਾਂ ਧਨਾਸਰੀ, ਪਰ ਵੇਲਾ ਸਵੇਰਾਂ ਦਾ ਹੋਣ ਕਰਕੇ ਰਾਗੀ ਸਿੰਘਾਂ ਨੇ ਭੈਰਵੀ ਦੀ ਈਸ਼੍ਵਰ ਵਲ ਰਾਗ ਤੇ ਜਗਤ ਤੋਂ ਵੈਰਾਗ ਵਾਲੀ ਬੂੱਟ ਨਾਲ ਭਰੀ ਮੋਤੀਆਂ ਝਾਲ ਵਾਲੀ ਭੈਰਵੀ ਵਿਚ ਇਸ ਨੂੰ ਗਾਂਵਿਆਂ।

ਫੇਰ ਗਾਵੇਂ—'ਹਲਤਿ ਪਲਤਿ ਮੁਖ ਊਜਲ ਹੋਈਹੈ ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ' ॥ ਇਸ ਤੁਕ ਨਾਲ ਰਸ ਬੰਨ੍ਹਕੇ ਰਾਗੀ ਸਿੰਘ ਫੇਰ ਸਾਜ਼ਾਂ ਦੇ ਅਲਾਪ ਵਿਚ ਮਗਨ ਹੋ ਗਏ, ਸੰਗਤ ਬੀ

ਮਗਰ ਸੁਰਤ ਨੂੰ ਮਗਨ ਕਰ ਬੈਠਾ ਨਾਮ ਵਿਚ। ਹੁਣ ਫਿਰ ਕੋਇਲ ਕੂ ਉਠੀ, "ਇਛਾ ਪੂਰਕੁ ਸਰਬ ਸੁਖ ਦਾਤਾ ਹਰਿ ਜਾਕੈ ਵਸਿ ਹੈ ਕਾਮਧੇਨਾ ॥ ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥' ਫੇਰ ਰਹਾਉ ਦੀ ਤੁਕ।

ਇਨ੍ਹਾਂ ਤੁਕਾਂ ਦੇ ਉੱਚਾਰ ਨਾਲ ਵਾਹਿਗੁਰੂ ਦਾ ਵਜੂਦ ਸਾਮਰਤਖ ਮਾਨੋਂ ਦਿਖਾ ਕੇ ਫੇਰ ਆਏ'ਜਪਿ ਮਨ ਸਤਿਨਾਮ ਸਦਾ ਸਤਿਨਾਮ', ਰਹਾਉ ਵਾਲੀ ਤੁਕ ਦੇ ਗਾਇਨ ਤੇ। ਫਿਰ ਹੁਣ ਅਲਾਪ ਵਿਚ ਟੁੱਬੀ ਲਾਕੇ ਰਾਗੀ ਸਿੰਘ ਨਵੀਂ ਤੁਕ ਸ਼ਬਦ ਦੀ ਲੈਕੇ ਆਏ ਹਨ:—

'ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ ਵਡਭਾਗੀ ਹਰਿ ਜਪਨਾ ॥ਫਿਰ ਗਾਵੇਂ:- 'ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ ਜਪਿ ਹਰਿ ਭਵਜਲੁ ਤਰਨਾ ॥੩॥੬॥੧੨॥'

ਇਸ ਸ਼ਬਦ ਦੇ ਕੀਰਤਨ ਨੇ ਉਹ ਰਸ ਰੰਗ ਬੱਧਾ ਕਿ ਹਰਿਗੋਪਾਲ ਇਕ ਵੇਰ ਤਾਂ ਝੂਮ ਉਠਿਆ, ਉਸਨੂੰ ਪਤਾ ਨਾ ਰਿਹਾ ਕਿ ਮੈਂ ਕਿੱਥੇ ਹਾਂ। ਸਾਰੇ ਸਰੀਰ ਵਿਚੋਂ ਠੰਢ ਠੰਢ ਲੰਘ ਗਈ ਤੇ ਸੁਆਦ ਸੁਆਦ ਆ ਗਿਆ। ਝੂੰਮ ਤਾਂ ਕੀਰਤਨ ਮਗਰੋਂ ਘਟ ਗਈ ਪਰ ਕੁਛ ਹਲਕਾ ਪਨ ਤੇ ਸੁਆਦ ਜਾਰੀ ਰਿਹਾ। ਆਸਾ ਦੀ ਵਾਰ ਦਾ ਭੋਗ ਪੈ ਗਿਆ, ਸੰਗਤਾਂ ਪੇਸ਼ ਹੋਈਆਂ, ਆਪੋ ਆਪਣੇ ਮਨੋਰਥ ਦੱਸ ਕੇ ਤੇ ਅਸੀਸਾਂ ਮਿਹਰਾਂ ਲੈਕੇ ਸੁਖੀ ਹੋਈਆਂ। ਹਰਿਗੋਪਾਲ ਦੀ ਅਰਜ਼ ਕਰਨ ਦੀ ਵਾਰੀ ਆਈ ਸੀ ਕਿ ਸਤਿਗੁਰ ਬੋਲੇ 'ਸਿਖੋ ਸੁਆਦ ਸਾਰੇ ਮਨ ਦੇ ਕਿ ਹੋਰ ਦੇ ?' ਤਾਂ ਇਕ ਸਿਖ ਬੋਲਿਆ 'ਸੁਆਦ, ਪਾਤਸ਼ਾਹ! ਜੀਭ ਦੇ'! ਦੂਸਰੇ ਨੇ ਕਿਹਾ'ਸੁਆਦ ਕਰਮ ਦੇ,' ਕਿਸੇ ਨੇ ਕਿਹਾ 'ਸੁਆਦ ਜੀਵ ਦੇ', ਕਿਸੇ ਨੇ ਕਿਹਾ 'ਸੁਆਦ ਸੁਭਾਵ ਅਨੁਸਾਰ'। ਕਿਸੇ ਕਿਹਾ'ਸੁਆਦ ਦੇਹੀ ਦਾ ਧਰਮ ਹੈ'। ਤਦ ਸਤਿਗੁਰਾਂ ਹਰਗੋਪਾਲ ਵੱਲ ਤੱਕਿਆ। ਹੁਣ ਹਰਿਗੋਪਾਲ ਸੁਆਦ ਵਿਚ ਸੀ, ਉਹ ਸਮਝ ਚੁਕਾ ਸੀ ਕਿ ਮੈਂ ਸੁਆਦ ਵਿਚ ਹਾਂ, ਪਰ ਇਹ ਸੁਆਦ ਜੀਭ ਦਾ ਨਹੀਂ, ਕਿਉਂਕਿ ਮੈਂ ਕੁਛ ਖਾਧਾ ਨਹੀਂ। ਇਹ ਕਰਮ ਦਾ ਬੀ ਨਹੀਂ ਕਿਉਂਕਿ ਮੈਂ ਤਾਂ ਚੁੱਪ ਅਹਿੱਲ ਅਕ੍ਰੈ ਹੋਇਆ ਬੈਠਾ ਹਾਂ। ਇਹ ਸੁਆਦ ਸੁਭਾਵ ਦਾ ਭੀ ਨਹੀਂ ਕਿਉਂਕਿ ਜੋ ਕੁਝ ਇਥੇ ਹੁਣ ਵਰਤਿਆ ਹੈ ਮੈਂ ਉਸ ਦਾ ਮੈਨੂੰ ਸੁਭਾਵ ਨਹੀਂ। ਮੇਰੀ ਦੇਹੀ ਦੇ ਪੰਜ ਇੰਦ੍ਰੇ ਹਨ, ਪੰਜਾਂ ਦੁਆਰਾ ਮਨ ਰਸ ਲੈਂਦਾ ਹੈ ਪਰ ਮੇਰੇ ਸਾਰੇ ਇੰਦ੍ਰੇ ਅਚੇਤ ਜਿਹੇ ਰਹੇ ਹਨ ਤੇ ਮਨ ਉਨ੍ਹਾਂ ਨੂੰ ਬਾਹਰ ਵਿਸ਼ਿਆਂ ਵਲ ਨਹੀਂ ਟੋਰਦਾ ਰਿਹਾ, ਸਗੋਂ ਕੰਨ ਇੰਦ੍ਰੇ ਦੁਆਰਾ ਆਏ ਅਸਰ ਨੂੰ ਲੈਕੇ ਮਨ ਆਪੇ ਅੰਦਰ ਜੁੜਦਾ ਰਿਹਾ ਹੈ, ਤਾਂ ਤੇ ਇਹ ਦੇਹੀ ਦਾ ਰਸ ਨਹੀਂ। ਜੇਕਰ ਕੰਨਾਂ ਦਾ ਰਸ ਕਿਹਾ ਜਾਏ ਤੇ ਇਉਂ ਦੇਹੀ ਦਾ ਮੰਨ ਲਿਆ ਜਾਏ, ਪਰ ਮੈਂ ਅੱਗੇ ਰਾਗ ਕਈ ਵੇਰ ਸੁਣਿਆਂ ਹੈ, ਨਾਚ ਡਿੱਠਾ ਹੈ, ਉਹ ਤਾਂ ਬਾਹਰ ਦੇ ਰਸਾਂ ਵਲ ਲੈ ਜਾਂਦਾ ਹੈ ਤੇ ਹੋਰ ਤਰ੍ਹਾਂ ਦੇ ਰਸ ਪੈਦਾ ਕਰਦਾ ਹੈ। ਇਹ ਕੀਰਤਨ ਆਇਆ ਤਾਂ ਕੰਨ ਇੰਦ੍ਰੇ ਦੇ ਰਸਤੇ ਹੈ ਪਰ ਅਸਰ ਹੋਇਆ ਹੈ ਅੰਤਰ ਮੁਖ ਹੋਣ ਦਾ, ਅੰਤਰ ਮੁਖ ਹੋਣ ਦੇ ਅਰਥ ਹਨ,—ਬਾਹਰ ਦੇ ਜਗਤ ਵਲੋਂ ਮਨ ਦਾ ਰੁਖ ਪਲਟਣਾ ਤੇ ਅੰਦਰ ਵਲ ਹੋਕੇ ਭੋਗ ਰਸ ਤੋਂ ਪਰੇ ਹੋਣਾ, ਸੋ ਇਹ ਮਨ ਦਾ ਰਸ ਨਾ ਹੋਇਆ, ਇਹ ਤਾਂ ਮਨ ਨੂੰ ਮਨ ਵਿਚ ਡੋਬਣ ਦਾ ਰਸ ਹੈ। ਜੇ ਕਹਾਂ ਕਿ ਜੀਵ ਰਸ ਹੈ ਤਾਂ ਜੀਵ ਦੀ ਸ਼ੁੱਧ ਅਵਸਥਾ ਦਾ ਮੈਂ ਅਜੇ ਜਾਣੂ ਹੀ ਨਹੀਂ ਹਾਂ, ਚਾਹੇ ਰੁਖ ਇਸ ਸੁਆਦ ਦਾ ਉਸ ਪਾਸੇ ਹੈ। ਪਰ ਮੈਨੂੰ ਸੁਆਦ ਤਾਂ ਆਇਆ ਹੈ ਕਿ ਮੇਰੇ ਮਨ ਨੇ ਡੋਲਣੀ ਬੇੜੀ ਛਡੀ ਤੇ ਮੇਰੇ ਅਜਾਣੇ ਸਿਦਕ ਦੇ ਘਰ ਚਲਾ ਗਿਆ, ਤਦੋਂ ਕੀਰਤਨ ਨੇ ਮੇਰੇ ਅੰਦਰ ਸੁਆਦ ਬੰਨ੍ਹ ਦਿੱਤਾ, ਜਿਸ ਦਾ ਕਾਰਨ ਸਰੀਰਕ ਨਹੀਂ, ਇਹ ਰਸ ਕੋਈ ਹੋਰ ਸ਼ੈ ਤੇ ਕਾਰਨ ਸਿਦਕ ਹੈ। ਇਸ ਪ੍ਰਕਾਰ ਦੇ ਵੀਚਾਰ ਕਰ ਕਰਕੇ ਉਹ ਬੋਲਿਆ,'ਸਤਿਗੁਰ ਜੀਉ! ਇਹ ਰਸ ਸਿਦਕ ਦਾ ਹੈ'।

ਤਿਸ ਤੇ ਗੁਰ ਸੁਨਿ, ਕਹਿਂ ਤਿਸ ਬੇਰਾ। 'ਪਿਤਾ ਬਿਸ਼ੰਭਰ ਦਾਸ ਜੁ ਤੇਰਾ। ਸੁਨ ਸਿੱਖਾ! ਸਿਖ ਸਿਦਕੀ ਸੋਇ। ਕਹੁ ਤਿਸ ਸੰਗ ਮਿਲਨਿ ਜਬਿ ਹੋਇ। ਦੋਹਰਾ—ਸ੍ਰੀ ਗੁਰ ਹੁਕਮ ਜੁ ਭਾਵ ਕਾ ਦਯੋ ਸੁ ਤੇਰੇ ਪਾਸ। ਤਿਸ ਕੋ ਲੀਨੋ ਹਮ ਅਬੈ ਕਰਹੁ ਨ ਕੈਸੇ ਆਸ॥੨੭॥' [ਸੂ: ਪ੍ਰ:

ਤਦ ਹਰਿ ਗੋਪਾਲ ਨੇ ਕਿਹਾ:ਪਾਤਸ਼ਾਹ! ਇਸਦਾ ਅਰਥ ਮੈਂ ਨਹੀਂ ਸਮਝਿਆ। ਮੈਂ ਬੀ ਆਪ ਦਾ

ਸਿੱਖ ਹਾਂ, ਕ੍ਰਿਪਾ ਕਰਕੇ ਮੈਨੂੰ ਬੀ ਸਮਝਾ ਦਿਓ, ਤਾਂ ਆਪ ਮੁਸਕ੍ਰਾਏ ਤੇ ਬੋਲੇ:-ਭਾਈ ਤੂੰ ਤਾਂ ਵੈਸ਼ਨੋ ਦਾ ਸੇਵਕ ਹੈਂ, ਸਾਡੀ ਸਿੱਖੀ ਤੂੰ ਕਦੋਂ ਪ੍ਰਾਪਤ ਕੀਤੀ ਸੀ? ਤੈਨੂੰ ਤਾਂ ਕ੍ਰਿਆਵਾਨ* ਦੀ ਲੋੜ ਹੈ ਉਸ ਦਾ ਉਪਦੇਸ਼ ਧਾਰਨ ਕਰ! ਸਾਡੇ ਘਰ ਤਾਂ ਜੀਵਨ ਦੀ ਖੇਡ ਹੈ, ਅਸੀਂ ਤਾਂ ਜੀਵਾਲਦੇ ਹਾਂ, ਅਜਿੰਦ ਖੇਡਾਂ ਸਾਡੇ ਪਸਿੰਦ ਨਹੀਂ। ਅਸਾਂ ਜੋ ਤੈਨੂੰ ਸੁਨੇਹਾ ਦਿਤਾ ਹੈ, ਉਹ ਪਿਤਾ ਨੂੰ ਪਹੁੰਚਾ ਦੇਈਂ ਉਹ ਆਪੇ ਅਰਥ ਸਮਝ ਲਏਗਾ। ਹਰਿਗੋਪਾਲ ਦੇ ਮਨ ਤੋਂ ਅਜ ਸਵੇਰ ਦੇ ਸਤਿਸੰਗ ਸਰੋਵਰ ਦੇ ਇਸ਼ਨਾਨ ਨੇ ਮੈਲ ਲਾਹੀ ਸੀ, ਸ਼ਬਦ ਦਾ ਅਸਰ ਹੋਇਆ ਸੀ, ਮਨ ਸੁਆਦ ਤੇ ਸਿਦਕ ਵਿਚ ਸੀ।

ਹੁਣ ਸਤਿਗੁਰ ਦੇ ਵਾਕਾਂ ਨੇ ਚੋਭ ਦਿਤੀ ਚੰਗੇ ਭਾਵ ਵਾਲੀ; ਚਰਨਾਂ ਤੇ ਢਹਿ ਪਿਆ ਤੇ ਵਿਲਪਦੀ ਸੁਰ ਵਿਚ ਬੋਲਿਆ, ਪਾਤਸ਼ਾਹ! ਰੱਖ ਲਓ, ਰੱਖ ਲਓ, ਮੂਰਖ ਨੂੰ ਚਰਨਾਂ ਵਿਚ ਰੱਖ ਲਓ, ਮੈਂ ਕੱਲ ਮਹਿਮਾ ਲਖ ਨਹੀਂ ਸਕਿਆ, ਹੁਣ ਮੈਂ ਦਾਸ ਹਾਂ, ਰੱਖ ਲਓ ਭੁੱਲੇ ਨੂੰ। ਹੁਣ ਸਤਿਗੁਰ ਨੇ ਪਿੱਠ ਤੇ ਥਾਪੜਾ ਦਿਤਾ ਤੇ ਵਾਕ ਉਚਰਿਆ:-

ਉੱਠ, ਭਾਈ! ਬਖਸ਼ਿਆ।

੪.

ਸਤਿਗੁਰ ਦੇ ਦਰ ਕਈ ਪ੍ਰਕਾਰ ਦੇ ਜਗਜਾਸੂ ਆਇਆ ਕਰਦੇ ਸਨ। ਇਕ ਤਾਂ ਉਹ ਹੁੰਦੇ ਸਨ ਜੋ ਦਰਸ਼ਨ ਮਾਤ੍ਰ ਨਾਲ ਨਿਹਾਲ ਹੋ ਕੇ ਨਾਮ ਰੰਗ ਵਿਚ ਰੰਗੇ ਜਾਂਦੇ ਸਨ। ਦੂਸਰੇ ਓਹ ਜੋ ਬਚਨ ਬਿਲਾਸ ਉਪਦੇਸ਼ ਸੁਣਕੇ ਪਤੀਜ ਜਾਂਦੇ ਤੇ ਨਾਮ ਵਿਚ ਲਗ ਜਾਂਦੇ ਸਨ। ਤੀਜੇ ਓਹ ਸਨ ਜੋ ਉਤ੍ਰ ਪ੍ਰਸ਼ਨ ਕਰਕੇ, ਨਿਸ਼ਾ ਖ਼ਾਤਰ ਹੋਕੇ ਸਿਦਕ ਦੇ ਘਰ ਆਉਂਦੇ ਤੇ ਨਾਮ ਵਿਚ ਰੱਤੇ ਜਾਂਦੇ ਸਨ। ਚੌਥੇ ਓਹ ਸਨ ਜੋ ਕਈ ਵੇਰ ਸੰਸੇ ਵਿਚ ਘੁੰਮ ਘੁੰਮ ਕੇ ਫੇਰ ਤਜਰਬੇ ਵਿਚ ਕੋਈ ਠੂਹਕਰ ਖਾਕੇ ਮਾਇਆ ਦੀ ਸੂਖਮ ਨਿੰਦ੍ਰਾ ਤੋਂ ਜਾਗਕੇ ਅੰਤਰ ਮੁਖ ਹਸ ਵਿਚ ਪ੍ਰਵਿਰਤ ਹੁੰਦੇ ਸਨ। ਅਕਸਰ ਏਹ ਉੱਪਰ ਕਹੇ ਫਰਕ ਅੰਦਰਲੀ ਮਨ ਤੇ ਬੁੱਧੀ ਦੀਆਂ ਹਾਲਤਾਂ ਵਿਚ ਫਰਕ ਹੋਣ ਤੋਂ ਹੁੰਦੇ ਹਨ। ਨਾਲੇ ਪ੍ਰਾਪਤ ਕੀਤੀ ਵਿਦਜਾ ਤੇ ਸੰਗਤ ਬੀ ਮਨ ਵਿਚ ਆਪਣੇ ਅਸਰ ਪਾਉਂਦੀ ਹੈ ਤੇ ਇਸ ਤਰ੍ਹਾਂ ਬੀ ਫਰਕ ਪੈਦਾ ਹੁੰਦੇ ਹਨ। ਹਾਂ, ਕੁਛ ਏਥੋਂ ਦੇ ਤੇ ਕੁਛ ਪੂਰਬਲੇ ਸੰਸਕਾਰਾਂ ਦੀ ਖੇਡ ਬੀ ਹੈ। ਵਿਦਜਾ, ਸੰਗਤ, ਕਰਨੀ ਤੇ ਕਥਨੀ ਤੋਂ ਨਵੇਂ ਸੰਸਕਾਰ ਪੈਦਾ ਹੁੰਦੇ ਹਨ। ਜਾਪਦਾ ਹੈ ਕਿ ਹਰਿ ਗੋਪਾਲ ਕੁਛ ਇਸ ਤਰ੍ਹਾਂ ਦੇ ਮਨ ਵਾਲਾ ਸੀ ਜੋ ਸੰਸੇ ਕਰਕੇ ਬਹੁਤ ਮਲੀਨ ਸੀ, ਠੂਹਕਰ ਖਾਕੇ ਟਿਕਾਣੇ ਆਉਣ ਵਾਲੀ ਬੁੱਧੀ ਰਖਦਾ ਸੀ।

ਗੁਰੂ ਜੀ ਤੋਂ 'ਬਖਸ਼ੇ' ਦਾ ਵਾਕ ਪਾਕੇ ਹਰਿ ਗੋਪਾਲ ਮਹੀਨਾ ਕੁ ਹੋਰ ਅਨੰਦ ਪੁਰ ਰਿਹਾ। ਕੀਰਤਨ ਸੁਣਦਾ, ਗੁਰ ਸਿਖਾਂ ਨੂੰ ਮਿਲਦਾ, ਉੱਤਰ ਪ੍ਰਸ਼ਨ ਕਰਦਾ ਤੇ ਨਿਰਸੰਸੇ ਹੁੰਦਾ ਰਿਹਾ। ਪਰੰਤੂ ਉਸ ਦੇ ਅੰਦਰ ਦੀ ਮਾਯਾ ਦੀ ਪ੍ਰੀਤ ਤੇ ਵੈਸ਼ਨਵ ਦੇ ਸੰਗ ਦਾ ਅਸਰ ਅਰ ਆਪਣੀ ਮਤਿ ਦਾ ਬਾਹਰ ਮੁਖੀ ਵੇਗ ਮੁੜ ਮੁੜਕੇ ਉਸ ਨੂੰ ਉਸੇ ਘੁੰਮਣ ਘੇਰੀ ਵਿਚ ਪਾ ਦੇਂਦੇ ਸੀ ਕਿ ਜਿਸ ਵਿਚੋਂ ਉਹ ਮਸਾਂ ਮਸਾਂ ਨਿਕਲਦਾ ਸੀ। ਅਖੀਰ ਉਸ ਨੂੰ ਘਰ ਜਾਣ ਦਾ ਉੱਦਮ ਆਇਆ ਤੇ ਕਿਸੇ ਸੁਹਣੀ ਛਿਨ ਸਤਿਗੁਰ ਤੋਂ ਚੰਗੇ ਭਾਵ ਵਿਚ ਵਿਦਾ ਹੋਇਆ। ਵਿਦਾ ਹੋਣ ਤੋਂ ਪਹਿਲਾਂ ਜੋ ਮਾਯਾ ਪੰਜ ਸੌ ਦੀ ਆਪਣੀ ਵਲੋਂ ਲਿਆਇਆ ਸੀ ਤੇ ਪਿਤਾਵਾਲੀ ਮਾਯਾ ਗੁਰੂ ਅਰਪਨ ਕਰ ਦਿੱਤੀ। ਗੁਰੂ ਜੀ ਨੇ ਪ੍ਰਸੰਨ ਹੋਕੇ ਪ੍ਰਸ਼ਾਦਿ ਦਿਤਾ ਤੇ ਇਕ ਕੜਾ ਦਿਤਾ ਕਿ ਇਹ ਸਾਡੀਨਿਸ਼ਾਨੀ ਹੈ, ਅਦਬ ਰੱਖਣਾ ਤੇ ਜੋ ਤੁਸੀਂ ਕਾਮਨਾ ਕਰੋਗੇ ਇਸ ਅਦਬ ਤੋਂ ਪੂਰਨ ਹੋਵੇਗੀ। ਭਾਵ ਦਾ ਬਚਨ ਜੋ ਤੁਸਾਂ ਨੂੰ ਦਿੱਤਾ, ਪਿਤਾ ਨੂੰ ਦੇ ਦੇਣਾ। ਇਸ ਛਿਨ ਸਿੱਖੀ ਭਾਵਨਾ ਵਿਚ ਮੱਥਾ ਟੇਕ ਕੇ ਹਰਿਗੋਪਾਲ ਵਿਦਾ ਹੋਇਆ।

੫.

ਜਦੋਂ ਹੀ ਕਿ ਹਰਿਗੁਪਾਲ ਅਨੰਦ ਪੁਰ ਤੋਂ ਵਿਦਾ ਹੋ ਗਿਆ ਤਾਂ ਮਨ ਵਿਚ ਸਤਿਸੰਗਦੇ ਪ੍ਰਭਾਵ ਵਿਚ ਰੰਗੀ ਹੋਈ ਹਉਮੈਂ ਨੇ ਸਿਰ ਫੜ ਕਾਇਆ। ਸੰਸੇ ਦੀ ਸੋਟੀ ਲੈਕੇ ਇਸ ਹਉਂ ਨੇ ਮਨ ਨੂੰ ਤਾੜਨਾ ਅਰੰਭਿਆ ਤੇ ਮਨੋਵਾਦ ਟੁਰ ਪਿਆ:-ਹੈਂ! ਮੈਂ ਕੀਹ ਕੀਤਾ? ਇਤਨੀ ਭਾਰੀ ਰਕਮ ਭੇਟਾ ਕੀਤੀ ਤੇ ਲੀਤਾ ਕੀਹ, ਐਹ ਲੋਹੇ ਦਾ ਕੜਾ? ਇਹ ਕੜਾਕੀਹ

*ਕਰਮ ਕਾਂਡੀ।

ਸਾਰੇਗਾ?ਇਹ ਕੀਕੂੰ ਮਨੋਂ ਕਾਮਨਾ ਪੂਰਨ ਕਰੇਗਾ ? ਫੇਰ ਕੀਹ ਪ੍ਰਸ਼ਾਦਿ ! ਇਹ ਕੀਹ ਹੋਇਆ; ਸਾਡੇ ਘਰ ਕੜਾਹ ਬਾਪੂ ਬਨਵਾਇਆ ਹੀ ਕਰਦਾ ਹੈ। ਤੀਜੀ ਗਲ ਕੀਹ ਲਈ ? ਬਚਨ ਸਿਦਕ ਦਾ*। ਕੱਚਾ ਸੌਦਾ ਕੀਤਾ ਸ਼ਿਕਾਰ ਖੇਡਣ ਵਾਲੇ ਗੁਰੂ ਨਾਲ, ਰਾਜਸੀ ਠਾਠ ਹੈ ਜਿਸ ਦਾ। ਗੁਰੂ ਚਾਹੀਏ ਸੀ ਚੁਪ ਚਾਪ, ਸੁੰਨ ਮੰਡਲ ਵਿਚ ਸੁਨ ਮਸੁੰਨ। ਹੈਂ !···ਹੈਂ ! ਮੈਂ ਕੀਹ ਪਿਆ ਸਚਦਾ ਹਾਂ ? ਗੁਰੂ ਪਿਤਾ ਦਾ ਗੁਰੂ ਹੈ, ਗੁਰੂ ਅੰਤਰਜਾਮੀ ਹੈ, ਮੈਂ ਆਪ ਪਰਤਾਇਆ ਹੈ,ਗੁਰੂ ਵਿਚ ਤੇਜ ਹੈ,ਸਤੋਗੁਣੀ ਪ੍ਰਭਾਵ ਬੀ ਹੈ,ਮੈਂ ਡਿੱਠਾ ਹੈ, ਸਤਿਸੰਗ ਹੈ। ਕੀਰਤਨ ਹੈ ਗੁਰੂ ਕੇ ਦੁਆਰੇ। ਕੀਰਤਨ ਵਿਚ ਸੁਆਦ ਹੈ, ਜੋਗੀ ਜਤੀ ਤਪੀ ਆਕੇ ਇਸ ਗੁਰੂ ਅਗੇ ਝੁਕਦੇ ਹਨ, ਫਕੀਰ ਤੇ ਪੀਰ ਸਿਜਦੇ ਕਰਦੇ ਹਨ ਮੈਂ ਠੀਕ ਗੁਰੂ ਲੱਧਾ ਹੈ। ਠੀਕ ਹੈ।ਹੈਂ···ਪਰ ਦੇਖੋ ਜੀ ਕੜਾ ਕੀ ਹੋਇਆ?ਭਾਉ ਦਾ ਬਚਨ ਕੀ ਹੋਇਆ! ਮੈ ਤਾਂ ਹੜ੍ਹ ਰਿਹਾ ਹਾਂ ਸੰਸੇ ਤੋਂ ਪਾਰ ਨਹੀਂ ਪਿਆ। ਦਰਸ਼ਨ ਨਹੀਂ ਕਈ ਹੋਏ, ਜੋਤਾਂ ਨਹੀਂ ਡਿਠੀਆਂ, ਕੌਤਕ ਨਹੀਂ ਤੱਕੇ, ਸੁੰਨ ਨਹੀਂ ਕੋਈ ਵਾਪਰੀ, ਐਵੇਂ ਧਨ ਗੁਆ ਆਇਆ। ਵਾਹ ਵਾਹ ਮਨ ਦੀਆਂ ਮੂਰਖਤਾਈਆਂ, ਵੈਸ਼ਨਵ ਉਜੈਨ ਦਾ ਚੰਗਾ ਸੀ, ਗਿਆਂ ਖਾਤਰ ਕਰੰਦਾ ਸੀ। ਸਾਗ ਪਤ੍ਰ ਦਾ ਅਹਾਰੀ ਸੀ, ਖਰਚ ਕੁਛ ਨਹੀਂ ਸੀ ਰਾਸਾਂ ਲੀਲਾਂ, ਨਾਚ ਰੰਗ ਤੱਕੀਦੇ ਸਨ। ਪਰ ਮੈਂ ਪਤੀਜਿਆ ਓਥੇ ਬੀ ਨਹੀਂ ਸੀ।ਸੋ ਕੀਹਹੋਇਆ,ਮੈਂ! ···ਹਾਇ ਪੰਜ ਸੌ ਨਾ ਮੱਥਾ ਟੇਕਦਾ,ਧਨ ਤਾਂ ਨਿੱਗਰ ਚੀਜ਼ ਸੀ, ਵਪਾਰ ਨਾਲ ਵਧਦਾ ਸੀ, ਭਾਇ ਦੇ ਬਚਨ ਨੂੰ ਕਿਥੇ ਰਖਾਂਗਾ ? ਇਸ ਤੋਂ ਕੀਹ ਵਾਧਾ ਪਵੇਗਾ ? ਇਸ ਤਰ੍ਹਾਂ ਦੀ ਮਨੋਕਾਮਨਾ ਵਿਚ ਹਰਿ ਗੋਪਾਲ ਚਮਕੌਰ ਪਹੁੰਚਾ। ਏਥੇ ਇਕ ਸਿਦਕੀ ਸਿਖ ਰਹਿੰਦਾ ਸੀ ਧਜਾਨ ਸਿੰਘ ਮਾਜਰੀਆ। ਉਹ ਇਸ ਨੂੰ ਮਿਲ ਪਿਆ। ਗੁਰੂ ਕਾ ਸਿਖ ਜਾਣਕੇ ਉਹ ਹਰਿਗੁਪਾਲ ਨੂੰ ਘਰ ਲੈ ਗਿਆ, ਸੇਵਾ ਕੀਤੀ ਤੇ ਪ੍ਰਸ਼ਾਦ ਛਕਾਇਆ। ਜਾਂ ਦੁਇ ਸਤਿਸੰਗ ਦੀ ਵਾਰਤਾਲਾਪ ਕਰਨ ਲਗੇ ਤਾਂ ਗੱਲੋ ਗੱਲ ਹਰਿ-ਗੋਪਾਲ ਨੇ ਆਪਣੇ ਮਨ ਨੂੰ ਨੰਗਾ ਕਰ ਦਿਤਾ। ਉਸ ਦੀ ਬੇਸਿਦਕੀ ਵਾਲੀ ਗੱਲ ਬਾਤ ਸੁਣਕੇ ਧਜਾਨ ਸਿੰਘ ਨੇ ਸਮਝਾਇਆ ਕਿ ਭਾਈ ਤੂੰ ਪੂਰੇ ਗੁਰੂ ਨੂੰ ਮਿਲਿਆ ਹੈਂ, ਉਹ ਗੁਰੂ, 'ਗੁਰੂ ਜਜੋਤਿ' ਆਪ ਹੈ। ਜੋ ਬਚਨ ਹੋਇਆ ਹੈ ਸੋ ਅਮੋਲਕ ਦਾਤ ਹੈ, ਇਸ ਨਾਲ ਤੁਸਾਂ ਜੀ ਦਾ ਪ੍ਰੇਮ ਵਧੇਗਾ ਤੇ ਸਾਈਂ ਤਕ ਅੱਪੜੋਗੇ। ਕੜਾ ਸਤਿਗੁਰ ਦੀ ਦਾਤ ਹੈ, ਤੇ ਬਚਨ ਹੋਣ ਕਰਕੇ ਸਤਜਾ ਭਰਪੂਰ ਹੈ, ਸਿਦਕ ਦੇ ਘਰ ਰਹੇ। ਪਰ ਬਣੀਏ ਦੇ ਦਿਲ ਵਿਚ ਧਨ-ਪ੍ਰੀਤੀ ਉਮਗ ਰਹੀ ਸੀ ਤੇ ਧਨ ਦਾ ਵਿਛੋੜਾ ਕਸਕਾਂ ਮਾਰ ਰਿਹਾ ਸੀ, ਉਸ ਤੇ ਕੋਈ ਅਸਰ ਨਾ ਹੋਇਆ। ਤਦ ਧਜਾਨ ਸਿੰਘ ਨੇ ਵਹੁਟੀ ਨਾਲ ਜਾਕੇ ਸਲਾਹ ਕੀਤੀ ਕਿ ਅਰਸ਼ਾਂ ਕੁਰਸ਼ਾਂ ਦੇ ਸੁਾਮੀ ਦਾ ਬਚਨ ਇਸ ਮੂਰਖ ਨੂੰ ਪੰਜ ਸੌ ਤੋਂ ਮਹਿੰਗਾ ਜਾਪ ਰਿਹਾ ਹੈ। ਬਚਨ ਦੀ ਕੀਮਤ ਤਾਂ ਅਮੁੱਲ ਸੀ। ਇਹ ਬਣਿਕ ਬ੍ਰਿਤੀ ਦਾ ਆਦਮੀ ਅਮੋਲਕ ਦਾਤ ਨੂੰ ਰੁਪੱਯਾਂ ਨਾਲ ਹਾੜ ਰਿਹਾ ਹੈ। ਅਮੁਲਜ ਦਾ ਮੁੱਲ ਕੀਹ ? ਗੁਰੂ ਬਾਬੇ ਦਾ ਫੁਰਮਾਣ ਹੈ:—'ਅਮੁਲੁ ਕਰਮੁ ਅਮੁਲੁ ਫੁਰਮਾਣੁ' ਇਹ ਮੂਰਖ 'ਅਮੁਲ ਫੁਰਮਾਣੁ' ਦਾ ਮੁੱਲ ਪੰਜ ਛੇ ਸੌ ਬੀ ਨਹੀਂ ਪਾ ਰਿਹਾ,ਜੇ ਤੂੰ ਕੁਛ ਮਦਦ ਕਰੇਂ ਤਾਂ ਇਹ ਗੁਰੂ ਦਾ 'ਅਮੁਲੁ ਫੁਰਮਾਣ' —ਜਿਸਨੂੰ ਰਾਜਿਆਂ ਦੇ ਧਨ ਬੀ ਨਹੀਂ ਖ਼ਰੀਦ ਸਕਦੇ, ਜੋ ਜਿੰਦ ਜਾਨ ਦੇਕੇ ਬੀ ਫਿਰ ਮਿਹਰ ਨਾਲ ਹੀ ਮਿਲੇ ਤਾਂ ਮਿਲੇ—ਇਸ ਦੇ ਆਪਣੇ ਪਾਏ ਮੁੱਲ ਤੋਂ ਅੱਜ ਖ਼ਰੀਦ ਲਈਏ। ਇਸ ਸਿਦਕੋਂ ਹਿੱਲੇ ਦੀ ਠੌਰ ਕੋਈ ਨਹੀਂ, ਪਰ ਅਸੀਂ ਇਸ ਦੀ ਧਨ ਨੁਕਸਾਨ ਕਰ ਬੈਠਣ ਦੀ ਦਿਲਗੀਰੀ ਦੂਰ ਕਰ ਦੇਈਏ। ਫਿਰ ਸਤਿਗੁਰ ਸ਼ਾਹਨ ਸ਼ਾਹ ਹੈ, ਉਸ ਦਰ ਦੌਲਤ ਕੀ ਸ਼ੈ ਹੈ ਤੇ ਪੰਜ ਸੌ ਕੀਹ ਹੈ। ਉਹ ਤਾਂ ਮਾਇਆ ਦਾ ਆਪ ਸੁਆਮੀ ਹੈ, ਇਹ ਮੂਰਖ ਉਸ ਨੂੰ ਪੰਜ ਸੌ ਦਾ ਲੈਣਹਾਰ ਸਮਝਦਾ ਹੈ। ਅਸੀਂ ਕਿਉਂ ਇਹ ਗਲ ਬੀ ਸਹਾਰੀਏ ਕਿ ਸਾਡੇ ਸਤਿਗੁਰ ਨੂੰ ਕੋਈ ਕਹੇ ਕਿ ਮੈਂ ਪੰਜ ਸੌ ਦੇ ਆਇਆ ਹਾਂ ਤੇ ਗੁਆ ਆਇਆ ਹਾਂ। ਉਹ ਗੁਰੂ ਦਾਤਾ ਹੈ, ਇਹ ਬਣੀਆਂ ਕੌਣ ਹੈ ਦੇਣਹਾਰ ?

ਬਾਣੀ ਦੀ ਪ੍ਰੇਮਣ ਤੇ ਨਾਮ ਦੀ ਰਸੀਆ ਤੇ ਗੁਰੂ ਚਰਨਾਂ ਤੋਂ ਬਲਿਹਾਰ ਸ਼ਿਦਕ ਵਾਲੀ ਬੀਬੀ ਦੇ

*ਗੁਰੂ ਜੀ ਬਖਸ਼ਸ਼ ਦੀਆ ਕੜਾ ਅਤੇ ਬਚਨ ਭਾਇ ਦਾ'। [ਸੌ ਸਾਖੀ]। ਪੁਨਾ:-ਹੋਰ ਤਾਂ ਗੁਰੂ ਕੇ ਕੁਛ ਨਹੀਂ ਦਿਤਾ, ਇਕ ਸਿਖੀ ਧਰਮ ਨਿਭਣੇ ਦਾ ਬਚਨ ਦਿਤਾ ਹੈ' [ਤਵਾ: ਖਾ:

ਨੈਣ ਭਰ ਆਏ, ਆਖਣ ਲਗੀ, ਮਾਲਕ ਜੀਓ, ਜੋ ਮਰਤੇਸ ਮੰਗੇ ਤਾਂ ਦੇ ਦਿਓ, ਪਰ ਗੁਰੂ ਕਾ ਬਚਨ, ਸੱਚੇ ਪਾਤਸ਼ਾਹ ਦਾ 'ਅਮੁਲੁ ਫੁਰਮਾਣੁ' ਇਸ ਪਾਸ ਨਾ ਰਹਿਣ ਦਿਓ; ਇਸ ਬਣਿਕ ਬ੍ਰਿਤੀ ਵਾਲੇ ਦਾ 'ਪਦਾਰਥ-ਵਿਛੋੜਾ' ਦੂਰ ਕਰ ਦਿਓ। ਆਹ ਲਓ ਮੇਰੇ ਗਹਿਣੇ, ਗਹਿਣੇ ਪਾ ਦਿਓ ਤੇ ਪੰਜ ਛ ਸੌ ਜੋ ਮੰਗੇ ਦੇ ਦਿਓ। ਪਤੀ ਜੀਓ! ਕਣਕ ਰੁਪੈ ਦੀ ਮਣ ਹੈ, ਇਹ ਹੈ ਇਸ ਦਾ ਸਾਧਾਰਣ ਮੁੱਲ। ਭਲਾ ਜੇ ਹੁਣ ਕਿਸੇ ਪ੍ਰੇਮੀ ਨੇ ਮਣ ਕਣਕ ਦੇ ਦਾਣੇ ਸਾਫ ਕਰਨ ਲਈ ਚੁਣ ਤੇ ਹਰ ਦਾਣੇ ਤੇ ਆਖਿਆ 'ਧੰਨ ਗੁਰ ਨਾਨਕ' ਤਾਂ ਬਣੀਏ ਨੇ ਤਾਂ ਇਸ ਮਣ ਕਣਕ ਦਾ ਮੁੱਲ ਬੀ ਇੱਕੋ ਰੁਪੱਯਾ ਹੀ ਪਾਉਣਾ ਹੈ। ਪਰ ਗੁਰੂ ਅੰਗਦ ਸਾਹਿਬ ਇਸ ਮਣ ਕਣਕ ਨੂੰ ੧) ਦੇ ਬਦਲੇ ਕਦੇ ਨਹੀਂ ਖ੍ਰੀਦਣਗੇ ਓਹ ਇਸ ਦਾ ਮੁੱਲ ਪਾਉਣਗੇ ਆਪਣੀ ਮਿਹਰ, ਜੋ ਹੈ ਹੀਰੇ ਜਵਾਹਰਾਤ ਤੋਂ ਮਹਿੰਗੀ ਤੇ ਅਮੋਲਕ। ਹਾਂ, ਪਤੀ ਜੀਓ! ਰਾਜੇ ਦੇ ਘਰ ਸੇਵਾ ਦਾ ਮੁੱਲ ਹੈ ਤਨਖਾਹ, ਇਨਾਮ, ਜਗੀਰ। ਇਹ ਤ੍ਰੈਏ ਮੁੱਲ ਹੈਨ ਪਦਾਰਥਿਕ, ਪਰ ਗੁਰੂ ਨਾਨਕ ਦੇ ਦਰ ਗੁਰੂ ਅੰਗਦ ਦੇਵ ਜੀ ਦੀ ਸੇਵਾ ਦਾ ਮੁੱਲ ਹੈ ਗੁਰੂ ਅੰਗਦ ਜੀ ਦਾ ਗੁਰੂ ਨਾਨਕ ਹੋ ਜਾਣਾ। ਪਾਰਸ ਦੀ ਸੇਵਾ ਨਾਲ ਪਾਰਸ ਹੋ ਜਾਣਾ, ਇਹ ਹੈ ਨਦਰਾਂ ਵਾਲਿਆਂ ਦਾ ਮੁੱਲ। ਇਹ ਬਣੀਆ ਕੀਹ ਜਾਣੇ 'ਅਮੁਲੁ ਫੁਰਮਾਣੁ' ਦੇ ਅਰਥ। ਇਸ ਨੂੰ ਰੁਪੱਯੇ ਝੋਲੀ ਪਾਓ ਤੇ 'ਰਤਨ' ਲੈ ਲਓ। ਮੂਰਖ ਪਾਸ ਕਿ ਬਾਲਕ ਪਾਸ ਰਤਨ ਹੋਵੇ ਤਾਂ ਵੱਟਾ ਦੇਵੇਗਾ।

ਇਸ ਤਰ੍ਹਾਂ ਦੀ ਗੱਲ ਬਾਤ ਮਗਰੋਂ ਧਜਾਨ ਸਿੰਘ ਨੇ ਅਗਲੇ ਦਿਨ ਗਹਿਣੇ ਗਹਿਣੇ ਪਾਕੇ ਤੇ ਹੋਰ ਜ਼ੋਰ ਲਾਕੇ ਛੇ ਸੌ ਰੁਪੱਯਾ ਕੱਠਾ ਕਰ ਲਿਆ ਤੇ ਹਰਿ ਗੁਪਾਲ ਨੂੰ ਕਿਹਾ:—

ਸਿੱਖ ਸਿੱਖ ਕਾ ਸਤ ਵਣਜ ਸਿੱਖ ਸਿੱਖ ਕਾ ਭਾਉ।
ਦਗਾ ਸਿੱਖ ਮਮ ਨਾ ਕਰੇ ਪਾਨੀ ਅੰਨ ਭੁਗਾਉ।
ਜੋ ਪ੍ਰਤੀਤ ਗੁਰ ਵਾਕ ਪਰ ਤਾਂ ਤੂੰ ਲੇ ਘਰ ਜਾਇ।
ਜੋ ਭੁੱਖਾ ਤੂੰ ਦਾਮ ਕਾ ਤਾਂ ਲੇ ਘਰ ਅਪਨੇ ਪਾਇ*।

ਅਰਥਾਤ—ਜੇ ਤੈਨੂੰ ਸਿਦਕ ਹੈ ਗੁਰੂ ਵਾਕ ਪਰ ਤਾਂ ਇਹ ਅਮੋਲਕ ਵਸਤੂ ਹੈ ਇਹ ਸੰਭਾਲਕੇ ਲੈ ਜਾਹ। ਇਹ ਕਹਿਣ ਵਿਚ ਧਜਾਨਸਿੰਘ ਉਸਤੋਂ ਧੋਖੇ ਨਾਲ ਵਸਤੂ ਨਹੀਂ ਲੈਣਾ ਚਾਹੁੰਦਾ। ਪਰ ਜੇ ਪ੍ਰਤੀਤ ਨਹੀਂ ਤੇ ਧਨ ਪਿਆਰਾ ਹੈ ਤਾਂ ਧਨ ਲੈ ਜਾਹ। ਇਹ ਸੁਣਕੇ ਹਰਿਗੋਪਾਲ ਬੋਲਿਆ:—

ਹਮ ਪ੍ਰਤੀਤ ਹੈ ਦਾਮ ਕੀ ਜੋ ਹਮ ਕੋ ਦੇ ਦੇਹਿ।
'ਵਚਨ' ਦੀਆ, ਤੂੰ ਦਾਮ ਦੇਇ, ਸਾਢੇ ਪੰਜ ਦਿਵੇਇ*।

ਤਾਂ ਧਜਾਨ ਸਿੰਘ ਉਠ ਗਿਆ ਛੇ ਸੌ ਰੁਪੱਯਾ ਓਸ ਦੇ ਅਗੇ ਲਿਆ ਧਰਿਆ। ਪੰਜ ਰੁਪੱਯੇ ਉਪਰ ਹੋਰ ਧਰੇ† ਕਿ ਤੂੰ ਬਾਣੀਆਂ ਹੈਂ, ਵਜਾਜ ਸੁਧੀ ਤਗ ਰਕਮ ਤੈਨੂੰ ਪੁੱਜ ਗਈ। ਤੂੰ ਪੰਜਾਹ ਘੱਟ ਕਿਉਂ ਲਵੇਂ।

ਬਾਣੀਆਂ ਧਨ ਲੈਕੇ ਖਿੜ ਗਿਆ। ਉਸ ਜਾਤਾ ਧਿਆਨ ਸਿੰਘ ਮੂਰਖ ਹੈ, ਜੋ ਸ਼ੈ ਮੇਰੇ ਲਈ ਕਿਸੇ ਬੀ ਮੁੱਲ ਦੀ ਨਹੀਂ ਸੀ ਇਸ ਨੇ ਇਤਨਾ ਧਨ ਦੇਕੇ ਲੈ ਲਈ ਹੈ। ਪਰ ਅਪਣੀ ਬਣਿਕ ਬ੍ਰਿਤੀ ਨੂੰ ਨਹੀਂ ਸਮਝਦਾ ਕਿ ਜੋ ਹਰ ਸ਼ੈ ਦਾ ਮੁੱਲ ਰੁਪੱਯੇ ਵਿਚ ਗਿਣਦੀ ਹੈ, ਸੱਚੀ ਕੀਮਤ ਕੂਤ ਨੂੰ ਨਹੀਂ ਜਾਣਦੀ ਤੇ ਅਮੋਲਕ ਤੇ ਨਿਰਮੋਲਕ ਨੂੰ ਨਹੀਂ ਸਮਝਦੀ। ਕਿਥੇ ਹੋਵੇ ਸਾਲਸਰਾਇ ਕਿ ਜਿਸ ਨੇ ਗੁਰੂ ਨਾਨਕ ਦੇਵ ਜੀ ਦੇ ਲਾਲ ਨੂੰ ਤੱਕਕੇ ਮੁੱਲ ਨਾ ਪਾਇਆ ਪਰ ਸੌ ਰੁਪੱਯਾ ਮੱਥਾ ਟੇਕਿਆ ਤੇ ਮਰਦਾਨੇ ਨੂੰ ਕਿਹਾ, ਇਸ ਦੀ ਦਰਸ਼ਨ ਭੇਟਾ ਇਹ ਹੈ, ਮੁੱਲ ਇਸ ਦਾ ਅਸੀਂ ਨਹੀਂ ਪਾ ਸਕਦੇ। ਹਾਂ, ਅੱਜ ਦੂਸਰਾ ਜੌਹਰੀ ਆਇਆ ਹੈ—ਧਿਆਨ ਸਿੰਘ। ਗੁਰੂ ਨਾਨਕ ਦੇ ਰਤਨ ਦਾ ਮੁੱਲ ਪੌਂਦਾ ਵੇਖਕੇ ਜਿਸ ਨੂੰ ਪ੍ਰੀਤ ਹੋਈ ਹੈ ਤੇ ਜਿਸ ਨੇ ਮੁੱਲ ਪਾਉਣ ਵਾਲੇ ਤੋਂ ਉਸਦਾ ਪਾਯਾ ਮੁੱਲ ਦੇਕੇ ਲਾਲ ਲੈ ਲਿਆ ਹੈ। ਹਾਂ, ਦੇਖੋ ਅਮੁੱਲ ਅੱਜ ਮੁੱਲ ਤੋਂ ਵਿਕ ਗਿਆ ਜੇ, ਪਰ ਵੇਚਣ ਵਾਲੇ ਨੇ ਆਪਣੇ ਭਾਣੇ ਵੇਚਿਆ ਹੈ, ਖ੍ਰੀਦਣ ਵਾਲੇ ਨੇ ਰਤਨ ਨਹੀਂ ਖ੍ਰੀਦਿਆ। ਉਸ ਦੀ ਕੀਹ ਪਾਇਆਂ ਹੈ ਸੀ ਕਿ ਰਤਨ ਨੂੰ ਖ੍ਰੀਦੇ, ਉਸ ਨੇ ਤਾਂ ਰਤਨ ਦੀ ਪ੍ਰਾਪਤੀ ਦੀ ਦਰਸ਼ਨ ਭੇਟਾ ਵਜੋਂ ਮੁੱਲ ਦਿਤਾ ਹੈ। ਉਹ ਸਤਿਗੁਰ ਦੇ 'ਅਮੁੱਲ ਫੁਰਮਾਣੁ' ਨੂੰ ਪਾਕੇ ਜੋ ਅਮੁੱਲ ਕਰਮ (ਮੇਹਰ) ਨਾਲ ਮਿਲਦਾ ਹੈ ਆਪ ਰਤਨ ਜਵਾਹਰ ਹੋ ਗਿਆ ਹੈ। ਹਾਂ, ਇਸ ਨੂੰ ਸੋਝੀ ਸੀ 'ਮਤਿ ਵਿਚਿ ਰਤਨ ਜਵਾਹਰ ਮਾਣਿਕ' ਦੀ।

ਇਉਂ ਬਣਿਕ ਬ੍ਰਿਤੀ ਵਾਲਾ ਹਰਿਗੁਪਾਲ ਬੇ

---

*ਸੌ ਸਾਖੀ।

*ਸੌ ਸਾਖੀ। †ਸੂ: ਪ੍ਰ:।

ਸਿਦਕੀ ਦੇ ਹੱਥ ਵਿਕ ਗਿਆ, ਪਰ ਆਪਣੇ ਜਾਣੇ ਖੁਸ਼ੀ ਹੋ ਹੋ ਕੇ ਟੁਰ ਪਿਆ ਦੇਸ਼ ਨੂੰ। ਰਸਤੇ ਵਿਚ ਇਕ ਵੱਡਾ ਨਗਰ ਆਯਾ, ਜਾਪਦਾ ਹੈ ਕਿ ਇਹ ਨਗਰ ਦਿੱਲੀ ਸੀ, ਜਿਥੇ ਸੋਨੇ ਤੇ ਜ੍ਵਾਹਰਾਤਾਂ ਦਾ ਵਪਾਰ ਉਸ ਸਮੇਂ ਬਹੁਤ ਸੀ। ਇਥੇ ਕੁਛ ਦਿਨ ਹਰਿਗੋਪਾਲ ਰਿਹਾ। ਉਹ ਛੇ ਸੌ ਤੇ ਹੋਰ ਧਨ ਜੋ ਪਾਸ ਸੀ ਉਸ ਦੇ ਉਸ ਨੇ ਉਥੋਂ ਰਤਨ ਖ੍ਰੀਦ ਕਰ ਲਏ ਤੇ ਫੇਰ ਅੱਗੇ ਨੂੰ ਟੁਰ ਪਿਆ। ਉੱਜੈਨਲਗ ਪਗ ਦਿੱਲੀ ਤੋਂ ਚਾਰ ਸੌ ਮੀਲ ਹੈ,ਸੋ ਉਸਨੂੰ ਕਈ ਦਿਨ ਸਫਰ ਵਿਚ ਲਗੇ। ਜਦੋਂ ਉੱਜੈਨ ਦੋ ਢਾਈ ਸੌ ਮੀਲ ਰਹਿ ਗਿਆ ਤਾਂ ਇਕ ਨਗਰ ਆਇਆ ਉਸ ਦਾ ਨਾਮ ਸੀ ਪਾਲੀ*, ਇਥੇ ਇਸ ਨੇ ਖ੍ਰੀਦੇ ਹੋਏ ਰਤਨ ਵੇਚ ਦਿੱਤੇ, ਤਿੰਨ ਹਜ਼ਾਰ ਨਫਾ ਲੀਤਾ ਯਾ ਵੱਟਕ ਹੋਈ। ਹੁਣ ਅਪਣੇ ਜਾਣੇ ਬਹੁਤ ਨਫੇਵੰਦਾ ਕੰਮ ਕਰਕੇ ਬਣੀਆਂ ਘਰਾਂ ਨੂੰ ਟੁਰ ਪਿਆ।ਲਿਖਿਆ ਹੈ ਕਿ ਜੋ ਪ੍ਰਸ਼ਾਦਿ ਗੁਰੂ ਕਾ ਇਹ ਲੈ ਟੁਰਿਆ ਸੀ, ਰਸਤੇ ਵਿਚ ਇਕ ਦਿਨ ਖੋਹਲਕੇ ਡਿੱਠੋਸੁ ਤਾਂ ਇਸਨੂੰ ਉਹ ਮਾਸ ਹੋ ਭਾਸਿਆ ਸੀ, ਜਿਸ ਤੋਂ ਗੁਰਾਂ ਵਲੋਂ ਹੋਰ ਉਦਾਸੀ ਵਧ ਗਈ ਸੀ। ਸਨੇ ਸਨੇ ਇਹ ਘਰ ਪੁੱਜ ਗਿਆ,ਪਰਵਾਰ ਨੂੰ ਮਿਲਿਆ। ਸਭ ਦੇ ਮਨ ਖੁਸ਼ੀ ਸੀ ਕਿ ਸਤਿਗੁਰਾਂ ਦੇ ਦਰਸ਼ਨ ਕਰਕੇ ਤੇ ਦੀਖਯਤ ਹੋਕੇ ਸਪੁੱਤ੍ਰ ਆ ਰਿਹਾ ਹੈ, ਸਤਿਸੰਗ ਦਾ ਸੁਆਦ ਘਰ ਵਿਚ ਵਧੇਗਾ। ਹਰਿਗੋਪਾਲ ਬੀ ਬੜੇ ਚਾਉ ਵਿਚ ਸੀ, ਪਰ ਉਸ ਨੂੰ ਚਾਉ ਸੀ ਧਨ ਦੇ ਨਫੇ ਦਾ ਤੇ ਪਰਿਵਾਰ ਨੇ ਜਾਤਾ ਇਸ ਨੂੰ ਚਾਉ ਹੈ ਸੱਚੇ ਧਨ ਦੀ ਪ੍ਰਾਪਤੀ ਦਾ।

ਬਿਸ਼ੰਭਰ ਦਾਸ ਸਿਦਕੀ ਸਿੱਖ ਸੀ। ਇਹ ਨਾਮ ਵਿਚ ਲੱਗਾ ਹੋਇਆ ਆਤਮ ਸੁਖ ਦਾ ਜਾਣੂ ਸੀ। ਇਹਦਾ ਹੱਥ ਦਾਨ ਵੱਲਸੁਤੇ ਹੀ ਪੈਂਦਾ ਸੀ।ਇਸਦੇ ਹਥੋਂ ਸਹਿਜ ਸੁਭਾਵ ਪੀੜਾ ਦੂਰ ਹੁੰਦੀਆਂ ਸਨ। ਇਸ ਨੂੰ ਨਾਮ ਦੇ ਸੁਖ ਦਾ ਪਤਾ ਸੀ, ਇਸੇ ਕਰਕੇ ਪੁਤ੍ਰ ਦੀ ਖੁਸ਼ੀ ਨੂੰ ਦੇਖ ਦੇਖਕੇ ਇਹ ਖੁਸ਼ ਹੁੰਦਾ ਸੀ ਪਰ ਨਾਲ ਹੀ ਪੁੱਤ੍ਰ ਦਾ ਪ੍ਰਭਾਵ ਸਫਾ ਨਾ ਤੱਕਕੇ ਕੁਛ ਸੋਚੀਂ ਪੈ ਜਾਂਦਾ ਸੀ। ਪੁੱਤ੍ਰ ਉਤਾਵਲਾ ਸੀ ਕਿ ਪਿਤਾ ਮੇਰੀ ਕਮਾਈ ਦੀ ਗੱਲ ਪੁੱਛੇ ਤੇ ਸੁਣੇ, ਪਿਤਾ ਉਤਾਵਲਾ ਸੀ ਸਤਿਗੁਰ ਦੇ ਸੁਨੇਹੇ ਤੇ ਹਾਲ ਸੁਣਨ ਤੇ ਦਾਤਾਂ ਲੈਣ ਨੂੰ। ਪਿਤਾ ਨੇ ਸਤਿਗੁਰਾਂ ਦੀ ਸੁਖ ਸਾਂਦ ਪੁੱਛੀ।ਪੁੱਤ੍ਰ ਨੇ ਦੱਸੀ,ਪਰ ਸੁਰ ਕੁਛ ਨੀਵੀਂ ਜੇਹੀ ਸੀ। ਫਿਰ ਪਿਤਾ ਨੇ ਪ੍ਰਸ਼ਾਦ ਪੁੱਛਿਆ ਤਾਂ ਜ਼ਰਾ ਕੁ ਨੱਕ ਸੰਗੋੜਦਿਆਂ ਪੁਤ ਨੇ ਪ੍ਰਸ਼ਾਦਿ ਲਿਆ ਦਿਤਾ ਜਾਂ ਖੁਹਲਿਆ ਤਾਂ ਉਹ ਸੁੱਛ ਕੜਾਹ ਪ੍ਰਸ਼ਾਦਿ ਸੀ ਜੋ ਮੁਸ਼ਕਿਆ ਉੱਲਿਆ ਨਹੀਂ ਸੀ। ਪਿਤਾ ਨੇ ਪ੍ਰਸ਼ਾਦ ਵਰਤਾਇਆ ਤਾਂ ਜਿਉਂ ਕਾ ਤਿਉਂ ਅਨ-ਵਿਗੜਿਆ ਪ੍ਰਸ਼ਾਦਿ ਸਹੀ ਹੋਇਆ। ਹੁਣ ਪਹਿਲੀ ਚੋਭ ਪਈ ਮੁੜਕੇ ਮਨ ਦੇ ਸਿਦਕ ਵਾਲੇ ਪਾਸੇ ਠੱਸਾ ਖਾਣ ਦੀ। 'ਹੈਂ, ਇਹ ਤਾਂ ਮੈਂ ਮਾਸ ਡਿੱਠਾ ਸੀ, ਭਲਾ ਉਹ ਮੇਰੇ ਮਨ ਦਾ ਭੁਲੇਵਾ ਹੀ ਸਹੀ, ਇਹ ਐੱਨਾ ਚਿਰ ਕੀਕੂੰ ਨਾ ਵਿਗੜਿਆ? ਕਰਾਮਾਤ, ਹਾਂ ਕਰਾਮਾਤ ਹੈ ਕੁਛ ਉਸ ਗੁਰੂ ਵਿਚ'। ਫੇਰ ਬਿਰਤੀ ਸ਼ੰਸੇ ਵਲ ਗਈ, 'ਪਰ ਚਲੋ ਅਸਾਂ ਕੀਹ ਲੈਣਾ ਹੈ, ਧਨ ਮੋੜ ਲਿਆ, ਵਧਾ ਲਿਆ, ਸਫਰ ਕੀਤਾ ਸਕਾਰਥ ਹੋਇਆ, ਬਣੀਆਂ ਪੁੱਤ੍ਰ ਹਾਂ ਡਿੱਗ ਪਿਆ ਤਾਂ ਬੀ ਕੁਛ ਵੇਖਕੇ ਜੋ ਡਿੱਗਾ ਜਾਣੋਂ।' ਇਸ ਤਰ੍ਹਾਂ ਦੇ ਮਨੋਵਾਦ ਵਿਚ ਸੀ ਕਿ ਪਿਤਾ ਨੇ ਹੋਰ ਹਾਲ ਪੁੱਛੇ, 'ਉਸ ਤੇ ਮਿਹਰ ਹੋਈ ਕਿ ਨਾਂ' ਇਹ ਗੱਲ ਪੁੱਛੀ ਤਾਂ ਹਰਿਗੋਪਾਲ ਨੂੰ ਸਾਰੇ ਹਾਲ ਦੱਸਣੇ ਪਏ। ਹੌਲੀ ਹੌਲੀ ਸਿਦਕ ਬੇ-ਸਿਦਕੀ, ਡੋਲਨ ਟਿਕਣ ਡੋਲਣ ਦੇ ਸਾਰੇ ਹਾਲ ਪਿਤਾ ਨੇ ਸੁਣੇ। ਤੁਰਨ ਵੇਲੇ ਪੁੱਤ੍ਰ ਦਾ ਸਿਦਕ ਵਿਚ ਟੁਰਨਾ ਸੁਣਕੇ ਖੁਸ਼ ਹੋਇਆ, ਪਰ ਜਦ ਉਸ ਨੇ ਆਪਣੀ ਅਕਲਵੰਦੀ ਸੁਣਾਈ ਕਿ ਮੈਂ ਚਮਕੌਰ ਅੱਪੜ ਕੇ ਆਪਣੀ ਕੀਤੀ ਮੂਰਖਤਾ ਦੀ ਸੋਝੀ ਪਾ ਲਈ ਤਾਂ ਮੈਂ ਗੁਰੂ ਕਾ 'ਬਚਨ',ਜਿਸ ਦਾ ਨਾ ਰੂਪ ਨਾਂ ਰੰਗ ਨਾਂ ਕੀਮਤ ਨਾਂ ਕੂਤ ਕੁਛ ਸੀ, ਇਕ ਮੂਰਖ ਪਾਸ ਵੇਚ ਦਿਤਾ ਤੇ ਆਪਣਾ ਪੰਜ ਸੌ ਤੇ ਆਪ ਦਾ ਸੌ ਬੀ ਮੋੜ ਲਿਆ ਤੇ ਪੰਜ ਰੁਪੈ ਵਿਆਜ ਦੇ ਭੀ ਲੈ ਲਏ ਤਾਂ ਬਿਸ਼ੰਭਰ ਨੇ ਠੰਢਾ ਸਾਹ ਲਿਆ ਤੇ ਹਾਹੁਕਾ ਭਰਕੇ ਬੋਲਿਆ: ਪੁੱਤ੍ਰ! ਤੈਨੂੰ ਸੱਚ ਵਿਹਾਜਣ ਟੋਰਿਆ ਸੀ ਤੂੰ ਕੱਚ ਖਰੀਦ ਕਰ ਲਿਆਇਓਂ, ਅੱਖੀਂ ਤੂੰ ਪਰਚਾ ਬੀ ਡਿੱਠਾ ਫਿਰ ਬੀ ਤੇਰਾ ਹਿਰਦਾ ਡੋਲ ਗਿਆ। ਹਾਇ···ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥ ਫਿਰ ਮਾਂ ਨੇ ਦੁਖ

*ਗੁਰ ਪ੍ਰਤਾਪ ਸੂਰਜ।

ਦਾ ਹਾਵਾ ਭਰਿਆ।

ਸੁਨਿ ਕੁਕਰਮ ਤਿਹ ਮਾਤ ਦੁਖਾਰੀ। 'ਸੁਤ ਕਜੋਂ ਤਾ ਗੁਰ ਬਚ ਬਿਵਹਾਰੀ। ਕਜੋਂ ਨ ਪ੍ਰਤੀਤ ਭਈ ਉਰ ਤੇਰੇ। ਪੂਰਨ ਪੁਰਖ ਪਿਤਾ ਤੁਵ ਹੇਰੇ।'

ਮਾਤਾ ਪਿਤਾ ਦੀ ਝਿੜਕ ਸੁਣਕੇ ਹਰਿਗੁਪਾਲ ਨੂੰ ਕੁਛ ਰਿਸ ਹੋ ਆਈ, ਆਖਣ ਲੱਗਾ: 'ਮੈਂ ਕੀ ਕਰਾਂ ਮੈਨੂੰ ਬਾਹਰਲੀ ਕ੍ਰਿਯਾ ਪਸੰਦ ਨਾ ਆਈ। ਮੇਰਾ ਸਿਦਕ ਡੋਲ ਗਿਆ, ਗੁਰੂ ਕੀਹ ਤੇ ਮਹਾਂ ਪ੍ਰਸ਼ਾਦਿ ਕੀ? ਜੇ ਮੈਂ ਅਕਲ ਕੀਤੀ। ਦਿਤਾ ਧਨ ਮੋੜ ਲਿਆ ਤੇ ਤੁਸੀਂ ਖੁਸ਼ ਹੋਸੋ ਸੁਣਕੇ ਕਿ ਮੈਂ ਉਸੇ ਧਨ ਨਾਲ ਰਤਨਾਂ ਦਾ ਵਪਾਰ ਕੀਤਾ ਤੇ ਤਿੰਨ ਹਜ਼ਾਰ ਖਟ ਲਿਆਇਆ ਹਾਂ। ਆਹ ਲਓ ਥੈਲੀਆਂ, ਇਨ੍ਹਾਂ ਨਾਲ ਤਾਂ ਹਜ਼ਾਰ ਕੰਮ ਸਰੇਗਾ, ਬਚਨ ਨਾਲ ਕੀਹ ਸਰਨਾ ਸੀ? ਇਹ ਸੁਣਕੇ ਪਿਤਾ ਨੇ ਕਿਹਾ:—

'ਹੇ ਸੁਤ ਕੂਰੋ ਧਨ ਹੈ ਨਾਸ਼। ਕਹਾਂ ਦਰਬ ਕੋ ਉਰ ਹੰਕਾਰ। ਜਿਸਕੋ ਬਿਨਸਤਿ ਲਗੇ ਨ ਬਾਰ। ਸਾਚਾ ਸਤਿਗੁਰ ਪੂਰਨ ਮੇਰਾ। ਤੈਂ ਦੁਰਾਸ ਧਰਿ ਉਰ ਮਹਿ ਹੇਰਾ। ਬੁਧਿ ਉਤਾਵਲੀ ਹੈ ਬਹੁ ਤੇਰੀ। ਮਤ ਨਿੰਦਾ ਕਰ ਸ੍ਰੀ ਪ੍ਰਭੁ ਕੇਰੀ।' (ਸ੍ਰ: ਪ੍ਰ:

ਇਸ ਤਰ੍ਹਾਂ ਦੇ ਬਚਨ ਕਹਿਕੇ ਬਹੁਤ ਸਮਝਾਇਆ ਪਰ ਮਾਇਆ ਪ੍ਰਾਪਤੀ ਤੇ ਅਕਲ ਦੀ ਹੈਂਕੜ ਨੇ ਉਸ ਨੂੰ ਕੁਛ ਨਾ ਮੰਨਣ ਦਿਤਾ, ਸਗੋਂ ਨੇਤ ਐਸੀ ਹੋਈ ਕਿ ਜਿਉਂ ਜਿਉਂ ਉਹ ਵਿਹਾਰ ਕਰੇ ਧਨ ਵਧੇ। ਥੋੜੇ ਚਿਰ ਵਿਚ ਉਹ ਤ੍ਰੈ ਹਜ਼ਾਰ ਦਸ ਹਜ਼ਾਰ ਬਣ ਗਿਆ। ਹੁਣ ਇਹ ਕਾਮਯਾਬ ਉਸ ਨੂੰ ਹੋਰ ਹੈਂਕੜ ਵਿਚ ਪਾ ਗਈ। ਪਰੰਤੂ ਕੁਛ ਸਮਾਂ ਕਾਮਯਾਬੀ ਦਾ ਲੰਘਕੇ ਫੇਰ ਘਾਟੇ ਦੀ ਵਾਰੀ ਆ ਗਈ। ਹੌਲੇ ਹੌਲੇ ਪੈਰ ਪਿੱਛੇ ਪੈਣ ਲੱਗਾ, ਐਤਨਾ ਕਿ ਸਭ ਕੁਝ ਘਾਟਿਆਂ ਵਿਚ ਰੁੜ੍ਹ ਗਿਆ। ਉਹੋ ਅਕਲ ਜੋ ਖੱਟਦੀ ਸੀ ਤੇ ਸੋਚਦੀ ਸੀ ਕਿ ਸਭ ਮੇਰਾ ਪ੍ਰਤਾਪ ਹੈ, ਹੁਣ ਦੇਖਦੀ ਹੈ ਕਿ ਉਹੋ ਅਕਲ ਹੈ, ਉਹੋ ਮੈਂ ਹਾਂ, ਪਰ ਮੇਰੀ ਹਰ ਸੋਚ ਹਰ ਗਿਣਤੀ ਉਲਟੀ ਪੈਂਦੀ ਹੈ ਤੇ ਘਾਟੇ ਤੇ ਘਾਟੇ ਆ ਰਹੇ ਹਨ। ਜਦ ਦਰਿੱਦ੍ਰ ਨੇ ਮੂਲੋਂ ਹੀ ਆਣ ਨੱਪਿਆ ਤਾਂ ਇਕ ਦਿਨ ਹਰਿਗੋਪਾਲ ਪਿਤਾ ਨੂੰ ਕਹਿਣ ਲੱਗਾ: ਪਿਤਾ ਜੀ, ਹੁਣ ਤੁਸੀਂ ਕੋਈ ਬਾਹੁੜੀ ਕਰੋ, ਮੇਰੀ ਤਾਂ ਮੱਤ ਮਾਰੀ ਗਈ ਹੈ, ਜੋ ਵਾਧੇ ਨੂੰ ਕਰਦਾ ਹਾਂ ਓਹ ਘਾਟੇ ਦਾ ਹੋ ਢੁਕਦਾ ਹੈ। ਪੈਰ ਹਰ ਦਿਨ ਪਿੱਛੇ ਪੈ ਪੈਕੇ ਹੁਣ ਤਾਂ ਖੱਡ ਵਿਚ ਹੀ ਜਾ ਪਿਆ ਹਾਂ। ਕੋਈ ਰਸਤਾ ਦੱਸੋ ਜੋ ਟੁੱਕ ਜੋਗਾ ਹੋ ਜਾਵਾਂ! ਇਸਤ੍ਰੀ ਹੈ, ਬੱਚੇ ਹਨ, ਕੀਕੂੰ ਪਾਲਾਂ?

ਪਿਤਾ—ਪੁੱਤ੍ਰ ਤੂੰ ਕਿਉਂ ਸਤਿਗੁਰ ਨਾਲ ਉਦਾਸੀ ਧਾਰੀ ਹੈ? ਜੇ ਬੱਚਾ! ਆਪਣੀ ਮਤ ਜੀਵ ਦੀ ਸੰਪੂਰਨ ਹੁੰਦੀ, ਆਰ ਪਾਰ ਦੇਖ ਸਕਦੀ, ਸਾਰਾ ਕੁਛ ਪੇਹਨ ਇਸ ਰਚਨਾਂ ਦਾ ਅਤੇ ਕੁਦਰਤ ਦੇ ਪਿਛਵਾਰ ਦਾ ਇਸ ਦੇ ਗਿਆਨ ਵਿਚ ਆ ਸਕਦਾ ਹੁੰਦਾ ਤਾਂ ਸਾਰੇ ਬੁੱਧੀਮਾਨ ਕਾਮਯਾਬ ਹੁੰਦੇ। ਜੀਵ ਦੀ ਐਕਲ ਹੈ, ਵੀਚਾਰ ਹੈ, ਹਿੰਮਤ ਹੈ, ਮਿਹਨਤ ਹੈ, ਸਭ ਕੁਛ ਹੈ, ਪਰ ਕੋਈ ਸ਼ੈ ਈਸ਼੍ਵਰ ਦੀ ਬੀ ਵਿਚ ਹੈ। ਉਹ ਈਸ਼੍ਵਰੀ ਅੰਸ਼ ਇਨਸਾਨ ਦੀ ਹਿੰਮਤ ਅਕਲ ਵਿਚ ਆਕੇ ਰਲਦੀ ਹੈ ਤਾਂ ਕਾਮਯਾਬੀ ਹੁੰਦੀ ਹੈ, ਉਹ ਨਾ ਆਵੇ ਤਾਂ ਕਾਮਯਾਬੀ ਨਹੀਂ ਹੁੰਦੀ, ਯਾ ਕਾਮਯਾਬੀਆਂ ਆ ਆ ਕੇ ਅੰਤ ਨਾਕਾਮਯਾਬੀਆਂ ਹੋ ਜਾਂਦੀਆਂ ਹਨ। ਮਨਮਤਿ ਦਾ ਤਿਆਗ ਕਰ, ਗੁਰਮਤਿ ਨੂੰ ਧਾਰਨ ਕਰ। ਗੁਰੂ ਹੈ ਪੂਰਾ ਸੂਰਾ, ਉਸ ਤੋਂ ਮਿਲੀ 'ਗੁਰੂ ਮਤਿ' ਚਾਨਣਾ ਹੈ, ਉਸ ਚਾਨਣ ਵਿਚ ਜੀਵ ਦੀ ਮਤ ਬੀ ਉੱਜਲ ਹੋ ਜਾਂਦੀ ਹੈ।

ਪੁੱਤ੍ਰ—ਮੈਂ ਕੀਹ ਕਰਾਂ, ਚੰਗਾ ਭਲਾ ਸਿਦਕ ਵਿਚ ਚਲਾ ਗਿਆ ਸੀ, ਮੈਨੂੰ ਉਹੋ ਰਾਜਸੀ ਠਾਠ ਬਾਠ ਵੇਖਕੇ, ਸ਼ਿਕਾਰ ਤੇ ਫੌਜਾਂ ਤੇ ਜੰਗ ਵੇਖ ਵੇਖਕੇ ਪ੍ਰਤੀਤ ਟੁੱਟਦੀ ਸੀ। ਮੈਂ ਕਿਵੇਂ ਕਰਾਂ?

ਪਿਤਾ—ਪੁਤ੍ਰ! ਤੈਨੂੰ ਕਰਨੀ ਰਹਿਤ ਸਾਧਾਂ ਤੇ ਵੈਸ਼ਨਵ ਸੰਤ ਦੀ ਸੁਹਬਤ ਨੇ ਬੀ ਕੋਈ ਠੌਰ ਨਾ ਦਿਤੀ, ਸਗੋਂ ਤੇਰੀ ਬੁੱਧੀ ਵਿਚ ਕੁਮਤੀ ਪੈ ਗਈ ਸੰਸਿਆਂ ਤੇ ਕੁਤਰਕਾਂ ਕਰਣ ਦੀ। ਜੇ ਤੂੰ ਪੁੱਤ੍ਰ ਵੈਸ਼ਨਵ ਕ੍ਰਿਆ ਨੂੰ ਹੀ ਨੀਕ ਸਮਝੇਂ ਤਾਂ ਸੋਚ, ਵਿਸ਼ਨੂੰ ਜੀ ਦੇ ਉਪਾਸ਼ਕ ਹੀ ਕਹਿਣੇ ਚਾਹੀਏ, ਵੈਸ਼ਨਵ। ਵਿਸ਼ਨੂੰ ਜੀ ਨੂੰ ਸੰਖ, ਚਕ੍ਰ, ਗਦਾ ਪਦਮ ਦੇ ਧਾਰਨ ਵਾਲੇ ਦੱਸਦੇ ਹਨ; ਚਕ੍ਰ ਤੇ ਗਦਾ ਦੋਵੇਂ ਮਾਰਨ ਦੇ ਸ਼ਸਤ੍ਰ ਨਹੀਂ ਤਾਂ ਕੀਹ ਹਨ? ਜੇ ਉਹ ਮਾਰਦੇ ਨਹੀਂ ਤਾਂ ਧਾਰਦੇ ਕਿਉਂ ਹਨ। ਰਾਖਸ਼ਾਂ ਨਾਲ ਅਨੇਕਾਂ ਜੁੱਧ ਵਿਸ਼ਨੂੰ ਜੀ ਦੇ ਦੱਸੀਦੇ ਹਨ। ਉਸ ਸਾਧ ਨੇ ਤੈਨੂੰ ਜੋ ਅਹਿੰਸਾ ਦੱਸੀ ਸੀ, ਤਾਂ ਵਿਸ਼ਨੂੰ ਜੀ ਦੀ ਰਾਜਸੀ ਗੱਦੀ, ਐਸ਼੍ਵਰਜ, ਭਾਗਵਾਨਤਾ, ਸ਼ੱਤਰੂਆਂ

ਦੀ ਵਿਨਾਸ਼ ਸ਼ਕਤੀ, ਰਾਖਸ਼ਾਂ ਦੈਂਤਾਂ ਦਾ ਪ੍ਰਹਾਰ ਇਹ ਹਾਲ ਕਿਉਂ ਨਾ ਦੱਸੇ। ਗਜ ਦੀ ਰਖਜਾ ਲਈ ਜਦ 'ਗ੍ਰਾਹ' ਨੂੰ ਵਿਸ਼ਨੂੰ ਜੀ ਨੇ ਸੁਦਰਸ਼ਨ ਚੱਕ੍ਰ ਨਾਲ ਮਾਰਿਆ ਤਾਂ ਤੈਨੂੰ ਉਹ ਹਿੰਸਾ ਕਿਉਂ ਨਹੀਂ ਭਾਸੀ ? ਜੇ ਤੂੰ ਗੁਰੂ ਜੀ ਨੂੰ ਡਿੱਠਾ ਹੈ ਕਿ ਉਹ ਜਰਵਾਣਿਆਂ ਦੇ ਹੱਥੋਂ ਸਾਧੂ, ਸੰਤ, ਪਰਜਾ, ਦੀਨਾਂ ਦੀ ਰਖਜਾ ਕਰ ਰਹੇ ਹਨ ਤੇ ਦੋਸ਼ੀਆਂ ਨੂੰ ਦੰਡ ਦੇ ਰਹੇ ਹਨ ਤਦ ਇਹ ਸੰਤ ਤੇ ਪ੍ਰਜਾ ਦੀ ਰਖਜਾ ਦੇ ਜਤਨ ਤੈਨੂੰ ਰਾਜ ਤੇ ਹਿੰਸਾ ਕਿਉਂ ਹੋ ਭਾਸੇ ਹਨ ? ਫੇਰ ਵੇਖ ਵਿਸ਼ਨੂੰ ਦਾ ਅਵਤਾਰ ਮੰਨੇ ਜਾਂਦੇ ਹਨ ਰਾਮਚੰਦਰ ਜੀ, ਉਹਨਾਂ ਦੇ ਸ਼ਿਕਾਰ ਖੇਲਨੇ, ਰਾਖਸ਼ ਮਾਰਨੇ, ਜੁੱਧ ਰਚਣੇ, ਰਾਵਣ ਬੱਧ ਤੇ ਹੋਰ ਰਾਜਸੀ ਕੰਮ ਕਿਉਂ ਨਹੀਂ ਤੈਨੂੰ ਦਿੱਸੇ ਹਿੰਸਾ ਕਰਮ ਹੋਕੇ। ਸ੍ਰੀ ਰਾਮਚੰਦਰ ਜੀ ਦਾ ਜੋ ਵੈਸ਼ਨਵਾਂ ਦੇ ਪੂਜਯ ਹਨ ਸ਼ਿਕਾਰ ਕਰਨਾ ਤੈਨੂੰ ਹਿੰਸਾ ਕਿਉਂ ਨਾ ਦਿੱਸਿਆ? ਜੇ ਕਰ ਵੈਸ਼ਨਵ ਸਾਧੂ ਸਿਖਾਲਦਾ ਹੈ ਕਿ ਫਲ ਫੁਲ ਕੰਦ ਮੂਲ ਦਾਲ ਰੋਟੀ ਖਾਵੇ ਤਾਂ ਹੀ ਅਵਤਾਰ ਮੰਨੋ, ਤਦ ਦਸ ਕਿ ਹਰਨ ਮਾਰਕੇ ਮਾਸ ਖਾ ਲੈਣ ਵਾਲੇ ਸ੍ਰੀ ਰਾਮਚੰਦਰ ਜੀ ਨੂੰ ਤੂੰ ਅਵਤਾਰ ਕੀਕੂੰ ਮੰਨੇਗਾ ਤੇ ਕੀਕੂੰ ਪੂਜੇਂਗਾ*। ਫੇਰ ਸ੍ਰੀ ਕ੍ਰਿਸ਼ਨ ਜੀ ਬੀ ਵਿਸ਼ਨੂੰ ਦਾ ਅਵਤਾਰ ਮੰਨੇ ਜਾਂਦੇ ਹਨ। ਜੇਕਰ ਆਪ ਅਰਜਨ ਨੂੰ ਗੀਤਾ ਦਾ ਉਪਦੇਸ਼ ਨਾ ਦੇਂਦੇ ਤਾਂ ਮਹਾਂ ਭਾਰਤ ਦਾ ਭਯਾਨਕ ਜੁੱਧ ਨਾ ਮਚਦਾ। ਜੇ ਆਪ ਉਸ ਜੁੱਧ ਵਿਚ ਅਰਜਨ ਦੇ ਰਥਵਾਹੀ ਹੋਕੇ ਜੁੱਧ ਵਿਦਯਾ ਦੀ ਪ੍ਰਬੀਨਤਾ ਨਾ ਵਰਤਦੇ ਤਾਂ ਪਾਂਡਵ ਨਾ ਜਿੱਤਦੇ। ਫਿਰ ਆਪ ਦੇਖ ਲੈ ਕਿ ਦੁਆਰਕਾ ਜਾਕੇ ਆਪਨੇ ਆਪਣਾ ਰਾਜ ਬੱਧਾ। ਦੱਸ, ਰਾਜ, ਜੰਗ ਅਖਾੜੇ ਰਚੇ ਬਿਨਾਂ ਤੇ ਮਾਰੇ ਮਰੇ ਬਿਨਾਂ ਬੱਝ ਤੇ ਕਾਯਮ ਰਹਿ ਸਕਦਾ ਹੈ ? ਕੀਹ ਸ੍ਰੀ ਕ੍ਰਿਸ਼ਨ ਜੀ ਦਾ ਕਾਲੀ ਨੂੰ ਮਾਰਨਾ ਹਿੰਸਾ ਨਹੀਂ ਤੇ ਕਾਰਕ ਸਤਿਗੁਰੂ ਜੀ ਦਾ ਜਰਵਾਣਿਆਂ ਨੂੰ ਮਾਰਨਾ ਹਿੰਸਾ ਹੈ ? ਕੰਸ ਦਾ ਬੱਧ ਅਹਿੰਸਾ ਹੈ ਤੇ ਤੁਰਕ ਜ਼ਾਲਮਾਂ ਤੋਂ ਪਰਜਾ ਦੀ ਰਖਜਾ ਅਹਿੰਸਾ ਨਹੀਂ ? ਆਪਣੇ ਵੈਸ਼ਨਵ ਸੰਤ ਨੂੰ ਪੁੱਛ ਜਾਕੇ ਸ਼ਿਸ਼ਪਾਲ ਵਾਲੀ ਗਲ ਨੂੰ ਕੀਕੂੰ ਅਹਿੰਸਾ ਸਿੱਧ ਕਰਦਾ ਹੈ। ਵੈਸ਼ਨਵ ਨੇ ਤੇਰੇ ਕੰਨਾਂ ਵਿਚ ਅਹਿੰਸਾ ਤਾਂ ਫੂਕੀ ਪਰ ਅਹਿੰਸਾ ਦਾ ਲੰਮਾ ਚੁੜਾ ਡੂੰਘਾ ਬੀ ਦੱਸਿਆ ? ਮਾਸ ਖਾਓ ਤੇ ਨਾ ਖਾਓ ਦੇ ਝਗੜੇ ਖੜੇ ਕਰਕੇ ਪਰਮਾਰਥ ਤੋਂ ਉਰੇ ਹੀ ਬਹਿਸ ਤੇ ਵਾਦ ਵਿਚ ਪਾ ਦਿਤਾ। ਤੂੰ ਦੱਸ ਮੈਨੂੰ ਕਿ ਵੈਸ਼ਨਵਾਂ ਦੇ ਪੂਜਯ ਅਵਤਾਰ ਰਜੋ ਗੁਣੀ, ਜੰਗ ਰਚਣ ਵਾਲੇ ਹੈਨ ਕਿ ਨਹੀਂ ? ਜੋ ਹੁਣ ਸੂਰੇ ਤੇ ਪੂਰੇ ਅਵਤਾਰ ਗੁਰੂ ਨੇ, ਜੋ ਗੁਰੂ ਜਗੋਤੀ ਆਪ ਅਵਤਾਰ ਹਨ, ਕਾਰਕ ਹਨ, ਗੁਰ ਅਵਤਾਰ ਹੋਣ ਕਰਕੇ ਅਵਤਾਰ ਸ਼ਿਰੋਮਣ ਹਨ, ਜਗਤ ਨੂੰ ਓਪਰੇ ਤੇ ਨਿਰਦਈਆਂ ਦੇ ਰਾਜ ਵਿਚ ਪੀੜਤ ਵੇਖਕੇ ਸੂਰਬੀਰਤਾ ਆਂਦੀ ਹੈ ਤੇ ਦਬੇਲ ਪ੍ਰਜਾ ਨੂੰ ਉਚਿਆਂ ਕਰ ਰਹੇ ਹਨ ਤੇ ਪਾਪ ਰਾਜ ਨੂੰ ਨਾਸ਼ ਕਰਨਾ ਸਿਖਾਲਿਆ ਹੈਨੇ ਤਾਂ ਉਪਕਾਰ ਕੀਤਾ ਹੈ ਨੇ ਕਿ ਅਪਕਾਰ?

---

*ਪ੍ਰਮਾਣ ਸ੍ਰੀ ਰਾਮਚੰਦ੍ਰ ਜੀ ਦੇ ਸ਼ਿਕਾਰ ਕਰਨ ਦੇ:—

शुद्ध बाणहतांश्चात्र मेध्यान कृष्ण मृगान दश ।
राशीकृतान् शुष्यमाणान्स्थानकांश्चनकांश्चन ।।२४।

ਉਸ ਸਮੇਂ ਬਾਣ ਨਾਲ ਮਾਰੇ ਹੋਏ ਦਸ ਪਵਿਤ੍ਰ ਕਾਲੇ ਮ੍ਰਿਗ ਚੰਗੀ ਤਰ੍ਹਾਂ ਸੁਕਾਏ ਹੋਏ, ਅਗਨੀ ਵਿਚ ਪਕਾਏ ਹੋਏ ਲਛਮਣ ਜੀ ਨੇ ਤਿਆਰ ਕਰ ਰਖੇ ਸਨ, ਅਤੇ ਹੋਰ ਅ... ਵਸਤਾਂ ਤਿਆਰ ਕਰ ਲਈਆਂ ਸਨ।

अथ [illegible]य मुनेभ्यः सीताथ वरवर्णिनी ।
तयो[illegible]र्भ्रात्रोर्मधुमांसं च तद्भृशम् ।।३६।।

[illegible]ਰ ਮਹਾਂਰਾਣੀ ਜਾਨਕੀ ਜੀ ਪਹਿਲਾਂ ਪਿੱਤਰਾਂ ਨਮਿੱਤ [illegible] ਫਿਰ ਦੋਨਾਂ ਭਰਾਵਾਂ (ਸ੍ਰੀ ਰਾਮਚੰਦਰ ਤੇ ਲਛਮਣ ਜੀ) [illegible] ਉਹ ਸਹਿਤ ਤੇ ਮਾਸ ਦਿਤਾ।

तयोस्तुष्टि समुत्पाद्य वीरयोः कृतशौचयोः ।
विधिवज्जानकी पश्चात्चक्रे साप्राणधारणम् ।।३७।।

ਜਦ ਉਹ ਦੋਨੋਂ ਭਰਾ 'ਮਹਾਂਬੀਰ ਭੋਜਨ' ਕਰਕੇ ਕੁਲੀ ਆਦਿਕ ਕਰਕੇ ਪਵਿੱਤਰ ਹੋਏ; ਪਿੱਛੋਂ ਜਾਨਕੀ ਜੀ ਨੇ ਆਪ ਵੀ ਕੁਛ ਥੋੜਾ ਜਿਹਾ ਭੋਜਨ ਕੀਤਾ ॥ ੩੭॥

शिष्टं मांसं निकृष्टं यत्संशोषणायावकल्पितम्
तद्रामवचनात्सीता काकेभ्यः पर्यरक्षत ।।३८।।

ਬਾਕੀ ਜਿਹੜਾ ਨਿਕ੍ਰਿਸ਼ਟ ਮਾਸ ਬਚ ਰਿਹਾ ਉਹ ਸੁਕਾਉਣ ਵਾਸਤੇ ਰੱਖ ਦਿਤਾ ਅਤੇ ਰਾਮ ਦੇ ਕਹਿਣ ਤੇ ਜਾਨਕੀ ਜੀ ਕਾਵਾਂ ਤੋਂ ਉਹਦੀ ਰੱਖਯਾ ਕਰਨ ਲਗੇ।

ऐणेयं मांसमाहृत्य शालां यक्ष्यामहे वयम ।
कर्तव्यं वास्तुशमनं सौमित्रे चिरजीविभिः ।।२२।।

ਰਾਮਚੰਦਰ ਜੀ ਇਕ ਚਿਤ ਹੋ ਸੇਵਾ ਕਰਨ ਵਿਚ ਦਿਲ ਲਾਕੇ ਲਛਮਣ ਜੀ ਪ੍ਰਤਿ ਬੋਲੇ, ਹੇ ਸੁਮਿਤ੍ਰੇ। ਅਸੀਂ ਹਰਨ ਦਾ ਮਾਸ ਲਿਆਕੇ ਪ੍ਰਣ ਸ਼ਾਲਾ ਧਿਸ਼ਠਾਤ੍ਰੀ ਦੇਵਤਾ ਦੀ ਪੂਜਾ ਕਰਾਂਗੇ॥੨੩॥

मृग हत्वानय क्षिप्रं लक्ष्मणेह शुभेक्षण ।
कर्तव्यः शास्त्र दृष्टोहि विधिर्धर्ममनुस्मर । २३।।

ਕਿਉਂਕਿ ਜਿਹੜੇ ਲੋਕ ਬਹੁਤ ਜੀਉਣਾ ਚਾਹੁੰਦੇ ਹਨ ਉਹਨਾਂ ਨੂੰ ਚਾਹੀਦਾ ਹੈ ਕਿ ਕਿਸੇ ਗ੍ਰੇਹ ਦੀ ਪੂਜਾ ਕੀਤੇ ਬਿਨਾਂ ਉਸ ਵਿਚ ਨਾ ਰਹਿਣਾ ਹੇ ਪ੍ਰਿਯਦਰਸ਼ਨ ! ਹੁਣ ਤੂ ਜਲਦੀ ਨਾਲ ਹਿਰਨ ਮਾਰਕੇ ਇਥੇ ਲਿਆ ॥੨੩॥ [ਬਾਲਮੀਕੀ ਰਾ: ਅਯ: ਕਾਂਡ: ਸ: ੫੬

ਕੀ ਤੂੰ ਯਾ ਤੇਰਾ ਮਿੱਤ੍ਰ ਯਾ ਤੁਸੀਂ ਦੋਵੇ ਔਰੰਗਜ਼ੇਬ ਦੇ ਵਰਤ ਰਹੇ ਜ਼ੁਲਮ ਨੂੰ ਦੂਰ ਕਰ ਸਕਦੇ ਹੋ? ਜਿਸ ਬ੍ਰਿਤੀ ਨੂੰ ਤੂੰ ਦੇਵ-ਬ੍ਰਿਤੀ ਸਮਝਦਾ ਹੈਂ ਉਹ ਕਾਇਰ ਬ੍ਰਿਤੀ ਹੈ । ਕਾਇਰ ਬ੍ਰਿਤੀ ਰੂਹ ਦੀ 'ਦੁਆਲੇ ਨਿਕਲੀ ਹੋਈ ਵਰਗੀ' ਹਾਲਤ ਹੈ। ਮਾਨੋ ਸਰੀਰਕ ਬਲ, ਮਾਨਸਿਕ ਬਲ ਜਦ ਹਾਰ ਜਾਣ ਤਾਂ ਸਿਆਣੇ ਲੋਕੀਂ ਕਮਜ਼ੋਰੀ ਛਿਪਾਉਣ ਲਈ ਉਸ ਨੂੰ ਦਇਆ, ਛਿਮਾਂ, ਦਰ ਗੁਜ਼ਰੀ, ਨਿੰਮ੍ਰਤਾ ਸਹਿਨਸ਼ੀਲਤਾ ਦੇ ਨਾਉਂ ਦੇ ਲੈਂਦੇ ਹਨ। ਤੂੰ ਉਥੇ ਚੰਗੀ ਤਰ੍ਹਾਂ ਤੱਕਣਾ ਸੀ ਕਿ ਕੀਹ ਗੁਰੂ ਜੀ ਨੂੰ ਰਾਜ ਦਾ ਲੋਭ ਹੈ ਆਪਣੇ ਲਈ? ਕੀਹ ਓਹ ਦੂਸਰੇ ਦਾ ਹੱਕ ਖੋਹ ਰਹੇ ਹਨ? ਓਹ ਤਾਂ ਧਰਮ ਜੁੱਧ ਰਚਾ ਰਹੇ ਹਨ ਕਿ ਗਊ, ਗ੍ਰੀਬ, ਬ੍ਰਾਹਮਣ, ਸਾਧੂ, ਸੰਤ, ਪ੍ਰਜਾ, ਸਭ ਪਰ ਅਤਯਾਚਾਰ ਹੋ ਰਿਹਾ ਹੈ, ਇਹ ਦੂਰ ਹੋਵੇ। ਪਹਿਲੇ ਸਤਿਗੁਰੂ ਜੀ ਪਿਆਰ ਨਾਲ, ਉਪਦੇਸ਼ ਨਾਲ, ਸ਼ਾਂਤੀ ਨਾਲ, ਜ਼ੁਲਮ ਸਹਾਰਕੇ, ਸੀਸ ਦੇ ਕੇ ਜ਼ਾਲਮ ਨੂੰ ਵਰਜ ਰਹੇ, ਪਰ ਨਾਂ ਉ ਰੁਕਿਆ ਤੇ ਨਾ ਪ੍ਰਜਾ ਵਿਚ ਸਾਹਸ ਆਇਆ ਹੈ। ਹੁਣ ਉਸੇ ਗੱਦੀ ਤੇ ਬਿਰਾਜੇ ਗੁਰੂ ਜੀ ਨੇ ਉਸੇ ਦਬੇਲ ਹੋਗਈ ਪਰਜਾ ਵਿਚ ਸ਼ਸਤ੍ਰ ਦਾ ਤਾਣ ਭਰ ਦਿੱਤਾ ਹੈ ਆਪਣੇ ਧਰਮ ਦੀ, ਆਪਣੀ ਸ਼ਰਮ ਦੀ, ਆਪਣੀ ਜਾਨ ਦੀ ਤੇ ਮਾਲ ਦੀ ਰੱਖਯਾ ਕਰਨ ਲਈ। ਨਾਲੇ ਓਹ ਗੁਰੂ ਗੁਰੂ ਹੈ, ਧਰਮ ਦਾ ਦਾਤਾ ਹੈ, ਜੋਤ ਨਿਰੰਜਨੀ ਹੈ, ਨਾਲੇ ਕਵੀ ਹੈ, ਨਾਲੇ ਜੋਧਾ ਹੈ। ਨਾਲੇ ਕੋਮਲ ਹੈ ਨਾਲੇ ਬਲਵਾਨ ਹੈ । ਉਸ ਦੀ ਕਰਨੀ ਤੇ ਕਿੰਤੂ ਕਿਉਂ ਉਪਜੇ ਤੈਨੂੰ ? ਗੁਰੂ ਕੀ ਬਾਣੀ ਪੜ੍ਹ, ਆਦਿ ਸਤਿਗੁਰੂ ਨੇ ਮਾਸ ਦੇ ਝਗੜੇ ਵਿਚ ਪੈਣ ਵਾਲੇ ਨੂੰ ਮੂਰਖ ਕਿਹਾ ਹੈ। ਤੂੰ ਕਿਉਂ ਮੂਰਖਤਾ ਵਿਚ ਗਿਆ? ਆਦਿ ਸਤਿਗੁਰਾਂ ਫੁਰਮਾਇਆ ਹੈ ਕਿ ਜਿਸ ਦੇ ਖਾਣ ਨਾਲ ਮਨ ਵਿਚ ਵਿਕਾਰ ਤੇ ਸਰੀਰ ਵਿਚ ਪੀੜਾ ਆਵੇ ਉਹ ਖਾਣਾ ਨਾ ਖਾਓ। ਸਮਰੱਥ ਗੁਰੂ ਦੀ ਸੁਰਤ ਜੋ ਕਦੇ ਝੰਵਦੀ ਨਹੀਂ, ਜੇ ਆਪਣੇ ਚੋਜ ਵਿਚ ਸ਼ਿਕਾਰ ਖੇਲ ਰਹੀ ਹੈ ਤਾਂ ਖੇਲੇ। ਤੂੰ ਜੇ ਮੱਛਰ ਮਰੇ ਤੇ ਔਖਾ ਹੁੰਦਾ ਹੈਂ ਤਾਂ ਨਾ ਮਾਰ। ਜੇ ਅੱਧਾ ਪਿੰਡ ਖਾ ਚੁਕੇ ਆਦਮ ਖੋਰ ਸ਼ੇਰ ਦਾ ਸ਼ਿਕਾਰ ਹੋਇਆ ਵੇਖਕੇ ਤੈਨੂੰ ਹਿੰਸਾ ਫੁਰਦੀ ਹੈ ਤਾਂ ਤੂੰ ਸ਼ੇਰ ਦਾ ਸ਼ਿਕਾਰ ਨਾ ਕਰ, ਤੇ ਅੱਧੇ ਪਿੰਡ ਦੇ ਯਤੀਮਾਂ ਤੇ ਵਿਧਵਾਂ ਦੇ ਵਿਰਲਾਪ ਤੈਨੂੰ ਸੁਹਾਵਣੇ ਲਗਦੇ ਹਨ ਤਾਂ ਸੁਣ, ਪਰ ਜਲਾਲ ਵਾਲੀ ਸੁੰਦਰਤਾ ਨੂੰ ਤਰਕਾਂ ਕਰਨ ਵਾਲਾ ਤੂੰ ਕੌਣ ਹੈਂ, ਜੋ ਉਸ ਹਿੰਸਕ ਸ਼ੇਰ ਨੂੰ ਮਾਰਕੇ ਅੱਧਾ ਪਿੰਡ ਬਚਾ ਲੈਂਦੀ ਹੈ। ਫੇਰ ਜਿਨ੍ਹਾਂ ਦੇ ਹੱਥੋਂ ਮਰਿਆਂ ਦੀ ਸਦਗਤੀ ਹੋਣੀ ਹੈ, ਉਨ੍ਹਾਂ ਦੇ ਹੱਥਾਂ ਦੀ ਬਰਕਤ ਨੂੰ ਤੂੰ ਨਿਤਾਣੇ ਹੱਥਾਂ ਵਰਗੀ ਕਿਉਂ ਵੇਖਣੇ ਚਾਹੁੰਦਾ ਹੈਂ ਤੂੰ ਗੁਰਬਾਣੀ ਪੜ੍ਹ, ਵੇਖ ਤੀਸਰੇ ਪਾਤਸ਼ਾਹ ਫੁਰਮਾਉਂਦੇ ਹਨ:—

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥ [ਰਾਮ: ਮ: ੩-ਅਨੰਦ

ਇਹ ਲੇਖੇ ਪੱਤੇ ਸ਼ਾਸਤ੍ਰਾਂ ਦੇ ਜੋ ਬਿਨਾ ਪੂਰਬ ਅਪਰ ਮੇਲੇ ਦੇ ਕੱਚੇ ਗੁਰੂ ਸਿਖਾਲਦੇ ਹਨ, ਏਹ ਪੁੰਨ ਪਾਪ ਦੀ ਵੀਚਾਰ ਤੇ ਭਰਮ ਵਿਚ ਪਾ ਦੇਂਦੇ ਹਨ, ਪਰ ਤੱਤ ਦੀ ਸਾਰ ਨਹੀਂ ਦੱਸਦੇ। ਤੂੰ ਬੀ ਝਗੜੇ ਵਿਚ ਪੈਕੇ ਤੱਤ ਤੋਂ ਵਾਂਜਿਆ ਗਿਆ। 'ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥ ਸਾਂਕਲ ਜੇਵਰੀ ਲੈ ਹੈ ਆਈ' ॥ ਇਹ ਵੀਚਾਰਾਂ [illegible]ਆਂ ਤੇ ਸੰਗਲ ਹੋ ਢੁਕਦੀਆਂ ਹਨ, ਜਿਨ੍ਹਾਂ ਨਾਲ ਬੁੱਧੀ ਬੱਝਕੇ ਮਧਰੀ, ਨਿਤਾਣੀ ਤੇ ਗਮਰੁੱਠ ਜਿਹੀ ਹੋ ਜਾਂਦੀ ਹੈ। ਗੁਰਮਤਿ ਵਿਚ ਆ ਤੇ 'ਖੇੜੇ ਵਿਕਾਸ਼' ਦਾ ਮਾਰਗ ਬੀ ਸਮਝ। ਪਾਪ ਪੁੰਨ ਦੀ ਵਿਚਾਰ ਇਸ ਰਸਤੇ ਬੀ ਹੁੰਦੀ ਹੈ ਪਰ ਉਹ ਆਤਮ ਉੱਨਤੀ ਦੀ ਸਹਾਯਕ ਬਣਦੀ ਹੈ, ਉਹ ਜੇਉੜੀ ਬਣਕੇ ਬੰਨ੍ਹ ਨਹੀਂ ਬਹਾਲਦੀ। ਰੂਹ ਦਾ ਹੁਲਾਰਾ, ਅੰਦਰ ਦਾ ਵਿਗਾਸ, ਸਾਈਂ ਦੇ ਪਿਆਰ ਦਾ ਉਤਸ਼ਾਹ ਅੰਦਰ ਬਾਹਰ ਦੀ ਨਿਰਮਲਤਾ, ਇਸ ਮਾਰਗ ਦੇ ਬਿਹੰਗਮ ਉਡਾਰੇ ਹਨ।

ਤੂੰ ਆਤਮ ਦੁਨੀਆਂ ਦੇ ਸ਼ਹਿਨਸ਼ਾਹ ਨੂੰ ਮਿਲਕੇ ਕਿਉਂ ਸੱਖਣਾ ਆਇਆ? ਇਸ ਲਈ ਕਿ ਤੇਰੀ ਬੁੱਧੀ ਬਣਿਕ ਬ੍ਰਿਤੀ ਵਿਚ ਬੱਝ ਰਹੀ ਸੀ। ਇਕ ਵਿਹਾਰਾਂ ਦੀ ਬਣਿਕ ਬ੍ਰਿਤੀ ਹੈ, ਦੂਜੀ ਹੈ ਪਾਪ ਪੁੰਨ ਅਹਿੰਸਾ ਹਿੰਸਾ ਵਰਗੀਆਂ ਗਲਾਂ ਦੀ ਵਾਲ ਦੀ ਖਾਲ ਖਿੱਚਣ ਵਾਲੀ ਬਣਿਕ ਬ੍ਰਿਤੀ, ਜਿਸ ਨੇ ਰਿੜ੍ਹਨਾ ਤਾਂ ਵੇਖਿਆ ਹੈ ਪਰ ਟੁਰਨਾ ਨਹੀਂ ਵੇਖਿਆ। ਟੁਰਨਾ ਬੀ ਭਲਾ ਕਦੇ ਵੇਖਿਆ ਪਰ ਉੱਡਣਾ ਨਾ ਵੇਖਿਆ। ਸੁੰਡੀ ਕੀਹ ਜਾਣ ਸਕਦੀ

ਹੈ ਉਸ ਖੁੱਲ੍ਹ ਨੂੰ ਜੋ ਗਗਨਾਂ ਵਿਚ ਉਡਾਰੀਆਂ ਤੇ ਤਾਰੀਆਂ ਲੈਣ ਵਾਲੇ ਪੰਛੀ ਜਾਣਦੇ ਹਨ। ਸੁੰਡੀ ਧਰਤੀ ਦੇ ਨਾਲ ਨਾਲ ਗਰਦ ਗੁਬਾਰ ਦੀ ਜਾਣੂ ਹੈ, ਪੰਛੀ ਨੀਲੇ ਆਕਾਸ਼ਾਂ ਦੀ ਨਿਰਮਲਤਾਈ ਵਿਚ ਗੰਮਤਾਂ ਰਖਦੇ ਹਨ।ਜੇ ਪਾਠ ਕਰੇਂ ਆਦਿ ਗੁਰਬਾਣੀ ਦਾ, ਬਾਣੀ ਨੂੰ ਵੀਚਾਰੇਂ ਤੇ ਨਾਲ ਵੀਚਾਰੇਂ ਦਸਮੇਂ ਪਾਤਸ਼ਾਹ ਦੀ ਅਕਾਲੀ ਬਾਣੀ ਨੂੰ ਤਾਂ ਤੈਨੂੰ ਸੋਝੀ ਪਵੇ ਨਿਰਬਲ ਨੀਲੇ ਅੰਬਰਾਂ ਵਿਚ ਉਡ ਰਹੇ ਨੀਲਕੰਠ* ਦੀ।

ਪੁੱਤਰ—ਕੁਛ ਇਹੋ ਜਿਹੀਆਂ ਗਲਾਂ ਅਨੰਦ ਪੁਰ ਹੁੰਦੀਆਂ ਤਾਂ ਸਨ, ਪਰ ਮੈਂ ਗਉਲੀਆਂ ਨਹੀਂ। ਤੁਹਾਡੇ ਅੱਜ ਦੇ ਬਚਨ ਤਾਂ ਸੁੱਤੇ ਪਿਆਂ ਦੀ ਜਾਗ ਖੁਲ੍ਹਾਉਂਦੇ ਹਨ, ਪਰ ਪਿਤਾ ਜੀ! ਫੇਰ ਜਰਵਾਣੇ ਲੋਕਾਂ ਦੀ ਕਰਨੀ ਕਿਉਂ ਮਾੜੀ ਹੋਈ, ਉਹ ਬੀ ਇਹੋ ਉੱਚੀ ਗਤੀ ਨਹੀਂ?

ਪਿਤਾ—ਜਰਵਾਣੇ ਅੰਧਕਾਰ ਵਿਚ ਹਨ, ਓਹ ਤ੍ਰਿਸ਼ਨਾ ਵਿਚ ਹਨ. ਓਹ ਆਪਣੇ ਸੁਖ ਲਈ ਦੂਸਰੇ ਦਾ ਬੁਰਾ ਕਰਦੇ ਹਨ। ਬੇਟਾ! ਉਹ ਹੰਕਾਰ ਵਿਚ ਹਨ ਤੇ ਉਨ੍ਹਾਂ ਦੇ ਕਰਮ ਕਰਤੱਬ ਸਭ ਹੰਕਾਰ ਵਿਚ ਹੁੰਦੇ ਹਨ। ਦੇਖ, ਔਰੰਗਜ਼ੇਬ ਨੈ ਪਿਤਾ ਕੈਦ ਕਰਕੇ ਭਰਾ ਨੂੰ ਧੋਖਾ ਦੇਕੇ ਮਦਦਗਾਰ ਬਣਾਕੇ ਮਾਰਿਆ। ਦੂਸਰੇ ਭਰਾਵਾਂ ਨੂੰ ਕਤਲ ਕੀਤਾ। ਕਈ ਦਗ਼ੇ ਕਮਾਏ ਤੇ ਕਈ ਫਕੀਰ ਸੰਤ ਮਾਰੇ। ਪਰਜਾ ਦੁਖੀ ਹੈ, ਸੰਤ ਦੁਖੀ ਹਨ, ਧਰਮ ਵਿਚ ਧੱਕਾ ਹੈ। ਇਸ ਤਰ੍ਹਾਂ ਦੀ ਬ੍ਰਿਤੀ ਨੂੰ ਤੂੰ ਰਲਾਉਂਦਾ ਹੈਂ ਨਿਸ਼ਕਾਮ, ਨਿਰਵੈਰ, ਸੁਛ ਦਿਲ ਵਾਲੀ ਬਿਰਤੀ ਨਾਲ, ਜੋ ਆਪਣੇ ਆਤਮ ਸੁਖਾਂ ਵਿਚੋਂ ਉੱਠ ਕੇ ਦੀਨਾਂ ਦੀ ਰਖਜਾ ਵਾਸਤੇ ਦੁਖਾਂ ਦੀ ਨੋਂ ਵਿਚ ਆ ਖੜੋਂਦੀ ਹੈ। ਜਿਸ ਬ੍ਰਿਤੀ ਵਿਚ ਗੁਰੂ ਜੀ ਕੰਮ ਕਰ ਰਹੇ ਹਨ ਉਹ ਹੈ ਤਜਾਗ ਦੀ ਨੀਂਹ ਤੇ ਉੱਸਰੀ ਉਤਸ਼ਾਹ ਬ੍ਰਿਤੀ, ਜਿਸ ਦਾ ਨਾਮ ਉਹਨਾਂ ਨੇ 'ਚੜ੍ਹਦੀਆਂ ਕਲਾਂ' ਧਰਿਆ ਹੈ। ਮਤ ਬੇਟਾ! ਸਮਝੀਂ ਕਿ ਹੰਕਾਰੀਆਂ ਤੇ ਪਾਪ ਦੇ ਪਿਆਰਿਆਂ ਦੇ ਹੰਕਾਰ ਦਾ ਨਾਮ ਚੜ੍ਹਦੀਆਂ ਕਲਾਂ ਹੈ। ਤ੍ਰਿਸ਼ਨਾ ਰਹਿਤ ਪੁਰਖਾਂ ਦਾ ਕਵਲ ਨੇਕੀ ਲਈ ਜੋ ਕੰਮ ਕਰਨਾ ਹੈ, ਉਹ ਜਿਸ ਉਮਾਹ ਵਾਲੀ ਬ੍ਰਿਤੀ ਵਿਚ ਕਰਨਾ ਹੈ ਉਸ ਦਾ ਨਾਮ ਹੈ ਚੜ੍ਹਦੀਆਂ ਕਲਾਂ। ਅੰਮ੍ਰਿਤ ਵੇਲੇ ਨਾ ਜਾਗਣ ਵਾਲੇ, ਬਾਣੀ ਨਾ ਪੜ੍ਹਨ ਨਾ ਵੀਚਾਰਨ ਵਾਲੇ,ਪੰਜਾਂ ਵਿਚ ਖੁੱਲ੍ਹੇ ਵਿਚਰਨ ਵਾਲੇ,ਅੰਦਰਰਾਗ ਦ੍ਵੇਖ ਈਰਖਾ ਰੱਖਣ ਵਾਲੇ, ਨਾਮ ਦਾਨ ਇਸ਼ਨਾਨ ਵਿਚ ਢਿੱਲੇ ਤੇ ਹੰਕਾਰ ਕੂੱਠੇ ਲੋਕੀਂ ਆਪਣੇ ਬਫਾਉਣ ਦਾ ਨਾਮ ਜੇ ਚੜ੍ਹਦੀਆਂ ਕਲਾਂ ਰੱਖ ਲੈਣ ਤਾਂ ਇਹ ਉਹੋ ਜਿਹੀ ਭੁੱਲ ਹੈ ਜਿਹੋ ਜਿਹੀ ਕਿ ਢਠੀਆਂ ਸੁਰਤਾਂ ਵਾਲੇ ਆਪਣੇ ਨਿਤਾਣਪੁਣੇ ਨੂੰ ਸਹਿਣ ਸ਼ੀਲਤਾ ਕਹਿਣ ਵਿਚ ਕਰਦੇ ਹਨ।

ਪੁੱਤਰ—ਪਿਤਾ ਜੀ! ਹੁਣ ਸਤਿਗੁਰੂ ਤੋਂ ਬਖਸ਼ਾ ਦਿਓ। ਹੁਣ ਸਮਝ ਪੈ ਰਹੀ ਹੈ ਤੇ ਮਨ ਆਪਣੀ ਭੁੱਲ ਵੇਖ ਰਿਹਾ ਹੈ।

ਪਿਤਾ—ਸ਼ੁਕਰ ਹੈ! ਤੇਰੇ ਵਰਗੇ ਅੱਲੜ੍ਹਾਂ ਨੂੰ ਦੁੱਖ ਹੀ ਦਾਰੂ ਹੋ ਢੁੱਕਦਾ ਹੈ।......ਇਹ ਬੀ ਦਾਤੇ ਦੀ ਮਿਹਰ ਹੈ। ਜਿਨ੍ਹਾਂ ਨੂੰ ਪਿਆਰ ਨਾਲ, ਉਪਦੇਸ਼ ਨਾਲ, ਪਰਚੇ ਨਾਲ ਸਮਝ ਨਾਂ ਪਵੇ ਉਹਨਾਂ ਦੀ ਮਾਯਾ ਨਿੰਦ੍ਰਾ ਖੋਲ੍ਹਣ ਵਾਸਤੇ ਵਾਹਿਗੁਰੂ ਉਨ੍ਹਾਂ ਨੂੰ ਦੁੱਖ ਦਾ ਝੁਣਝੁਣਾ ਦੇ ਦਿੰਦਾ ਹੈ।ਸ਼ੁਕਰ ਹੈ ਕਿ ਤੈਨੂੰ ਦਾਤੇ ਨੇ ਸੰਮ੍ਹਾਲਿਆ ਹੈ। ਸਮਝ ਕਿ ਇਹ ਮਿਹਰ ਹੋਈ ਹੈ, ਨਾ ਸਮਝ ਕਿ ਗੁਰੂ ਗੁੱਸੇ ਹੋ ਗਿਆ ਹੈ ਤੇ ਦੰਡ ਦੇ ਰਿਹਾ ਹੈ। ਨਹੀਂ, ਜੀਕੂੰ ਡੰਗਰ ਨੂੰ ਖੁੜੱਲ ਵਿਚ ਡਿਗਪੈਣ ਤੋਂ ਰੋਕਣ ਲਈ ਉਸ ਦਾ ਵਾਗੀ ਉਸ ਦੇ ਬੁਥਾੜ ਤੇ ਸੋਟਾ ਉਲਾਰਦਾ ਹੈ, ਜੋ ਉਸ ਦੇ ਭਲੇ ਲਈ ਹੈ; ਤਿਵੇਂ ਆਪਣਿਆਂ ਨੂੰ ਦਾਤਾ ਬੀ ਦੁੱਖ ਦਾ ਡੰਡਾ ਦਿਖਾ ਕੇ ਖੁੜੱਲਾਂ ਵਿਚ ਡਿੱਗਕੇ ਮਰ ਜਾਣੋਂ ਬਚਾ ਲੈਂਦਾ ਹੈ। ਤੇਰਾ ਦੁੱਖ ਦੇਖਕੇ ਮੈਂ ਦੁਖੀ ਨਹੀਂ, ਮੈਂ ਇਸ ਨੂੰ ਸਤਿਗੁਰ ਦਾ ਪਿਆਰ ਸਮਝਕੇ ਭੇ ਭਰੇ ਸ਼ੁਕਰ ਵਿਚ ਹਾਂ।

ਪੁੱਤ—ਫਿਰ ਬਖਸ਼ੋ ਤੇ ਬਖਸ਼ਵਾਓ, ਮੇਰੀ ਨੀਂਦਰ ਹੁਣ ਖੁੱਲ੍ਹ ਪਈ ਹੈ।

ਸਭਿ ਕੁਟੰਬ ਇਕਠੋ ਹੁਇ ਗਯੋ।
ਗੁਰ ਦਰਸ਼ਨ ਹਿਤ ਚਲਿਬੋ ਕਿਯੋ।
ਕ੍ਰਮ ਕ੍ਰਮ ਪੰਥ ਉਲੰਘਨਿ ਕੋ ਕਰਿ।
ਆਏ ਧਜਾਨ ਸਿੰਘ ਮਾਜਰੀਏ ਘਰ। [ਸੂ: ਪ੍ਰ:

ਬਿਸ਼ੰਭਰ ਦਾਸ ਸਾਰੇ ਪਰਿਵਾਰ ਨੂੰ ਨਾਲ ਲੈਕੇ ਚਮਕੌਰ ਪਹੁੰਚ ਪਿਆ ਤੇ ਧਜਾਨ ਸਿੰਘ ਦੇ ਘਰ

*ਆਮ ਲੋਕ ਨੀਲਕੰਠ ਨੂੰ ਹੀ ਗਰੁੜ ਕਹਿੰਦੇ ਹਨ, ਤਾਂਤੇ ਗਰੁੜ।

ਪਹੁੰਚ ਕੇ ਦੁਖ ਰੋਣੀ ਰੋਇਆ ਕਿ ਮੇਰਾ ਪੁੱਤਰ ਭੁੱਲ ਕਰ ਗਿਆ ਹੈ,ਤੂੰ ਮੇਰਾ ਗੁਰ ਭਾਈ ਹੈਂ, ਹੁਣ ਤੂੰ ਦੱਸ ਕਿ ਮੈਂ ਕਿਵੇਂ ਕਰਾਂ ? ਪੁੱਤਰ ਨੂੰ ਸਮਝਾਇਆ ਹੈ, ਹੁਣ ਇਸਦੀ ਮਤ ਉੱਜਲ ਹੋ ਆਈ ਹੈ, ਇਸਨੂੰ ਨਾਲ ਲੇਕੇ ਆਇਆ ਹਾਂ ਤੇ ਤੇਰੀ ਸ਼ਰਨ ਹਾਂ,ਸਾਡਾ ਨਿਸਤਾਰਾ ਹੁਣ ਤੇਰੇ ਹੱਥ ਹੈ। ਮੇਰੇ ਤੇ ਉਪਕਾਰ ਕਰ, ਜੀਕੂੰ ਗੁਰੂ ਸਿਖ ਸਦਾ ਕਰਦੇ ਰਹੇ ਹਨ। ਉਹ ਬਿਧਿ ਕਰ ਕਿ ਜੀਕੂੰ ਸਤਿਗੁਰ ਪ੍ਰਸੰਨ ਹੋ ਜਾਣ ਤੇ ਇਸ ਪੁਤ੍ਰ ਨੂੰ ਨਾਮ ਰੰਗਣ ਚੜ੍ਹ ਜਾਵੇ।

ਧਯਾਨ ਸਿੰਘ ਨੇ ਕਿਹਾ:—ਭ੍ਰਾਤਾ ਜੀਓ ! ਮੈਂ ਹਰ ਤਰ੍ਹਾਂ ਹਾਜ਼ਰ ਹਾਂ। ਸਤਿਗੁਰੂ ਦੇ ਦੁਆਰੇ ਚੱਲੋ ਤੇ ਮੈਂ ਬੀ ਚਲਦਾ ਹਾਂ। ਉਨ੍ਹਾਂ ਦਾ ਬਿਰਦ ਬਖਸ਼ਿੰਦ ਹੈ, ਉਹ ਤਾਂ ਪਿਤਾ ਹਨ, ਮਾਤਾ ਹਨ, ਸਨੇਹ ਰੂਪ ਹਨ, ਬਖਸ਼ ਦੇਣਗੇ ਤੇ ਨਾਮ ਦਾ ਰੰਗ ਲਾ ਦੇਣਗੇ।

ਗੱਲ ਕੀ ਸਾਰੇ ਆਨੰਦਪੁਰ ਆ ਪਹੁੰਚੇ। ਪਹਿਲਾਂ ਡੇਰਾ ਕੀਤਾ ਤੇ ਫੇਰ ਗੁਰ ਚਰਨਾਂ ਵਿਚ ਜਾ ਮੱਥਾ ਟੇਕਿਆ। ਸਤਿਗੁਰ ਦੇਖ ਕੇ ਮੁਸਕ੍ਰਾਏ ਤੇ ਕ੍ਰਿਪਾ ਭਰੇ ਨੈਣਾਂ ਨਾਲ ਤੱਕੇ। ਸੁੱਖ ਸਾਂਦ ਪੁੱਛੀ ਦੱਸੀ। ਇਸ ਤਰ੍ਹਾਂ ਤ੍ਰੈ ਦਿਨ ਬਿਨਾਂ ਕੋਈ ਗਲ ਛੇੜੇ ਦੇ ਸਾਰੇ ਦਰਸ਼ਨ ਮੇਲੇ ਕਰਦੇ ਰਹੇ ਅਤੇ ਪ੍ਰਸ਼ਾਦ ਦੇਗ ਤੋਂ ਛਕਦੇ ਰਹੇ। ਹਰਿਗੁਪਾਲ ਦੀ ਹੁਣ ਮਤਿ ਹੋਰ ਉੱਜਲ ਹੋ ਆਈ।

ਇਕ ਦਿਨ ਸਤਿਗੁਰ ਨੂੰ ਜ਼ਰਾ ਵਿਹਲ ਵਿਚ ਵੇਖਕੇ ਖਿਸ਼ੰਭਰ ਦਾਸ ਪੁੱਤਰ ਸਮੇਤ ਸਾਹਿਬਾਂ ਦੇ ਹਜ਼ੂਰ ਹੱਥ ਜੋੜਕੇ ਖਲੋ ਗਿਆ ਤੇ ਅਰਦਾਸ ਕੀਤੀ

ਹਮ ਮੂਰਖ ਖੋਟੇ ਮਨ ਕਾਮੀ। ਕ੍ਰਿਤਘਣ ਕਿਰ-
ਪਣ ਲੂਣ ਹਰਾਮੀ। ਨਾਮ ਗੁਲਾਮ ਨ ਕਰਹਿ
ਗ਼ੁਲਾਮੀ। ਤਊ ਕ੍ਰਿਪਾਲ ਆਪ ਹਹੁ ਸੁਾਮੀ।
ਬਿਰਦ ਗ਼ਰੀਬ ਨਿਵਾਜ ਤੁਮਾਰਾ। ਨਾਮ ਪਤਿਤ
ਪਾਵਨ ਸੁਖਸਾਰਾ। ਅਧਮ ਉਧਾਰਨਿ ਸਦਾ
ਸੁਭਾਊ। ਪਿਖਉ ਦਾਸ ਕੋ ਦੋਸ਼ ਨ ਕਾਊ। ਬ੍ਰਿਛ
ਡਾਲ ਸੂਧਾ ਅਬਿ ਕਰੀਅਹਿ। ਮੋ ਪਰ ਕਰੁਨਾ
ਦ੍ਰਿਸ਼ਟਿ ਨਿਹਰੀਅਹਿ।

ਸਤਿਗੁਰ ਸੁਣਕੇ ਹੱਸੇ ਤੇ ਕਹਿਣ ਲਗੇ:—ਬਿਸ਼ੰ-ਭਰ ਦਾਸ ! ਤੇਰਾ ਸਾਡਾ ਪੁਰਾਤਨ ਨੇਹੁੰ ਹੈ ਉਦਾਸ ਨਾ ਹੋ, ਤੇਰੇ ਪਿਤਾਮਾ ਦਾ ਨਾਮ ਨਾਨੂ ਸੀ, ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿੱਖ ਸੀ। ਜਦੋਂ ਸਤਿਗੁਰ ਉਸ ਦੇ ਘਰ ਠਹਿਰੇ ਸਨ ਤਦੋਂ ਸਤਿਗੁਰ ਜੀ ਨੇ ਵਰ ਦਿਤਾ ਸੀ ਕਿ ਦਸਮੇ ਜਾਮੇ ਫੇਰ ਮੇਲਾ ਹੋਸੀ, ਸੋ ਤੇਰਾ ਮੇਲ ਤਦ ਤੋਂ ਬਣਿਆ ਸੀ। ਜੋ ਚਾਹੋ ਸੋ ਪੁੱਛੋ।

ਬਿਸ਼ੰਭਰ ਇਹ ਵਾਕ ਸੁਣ ਕੇ ਚਰਨਾਂ ਤੇ ਢਹਿ ਪਿਆ ਤੇ ਬੋਲਿਆ 'ਹੇ ਗ਼ਰੀਬ ਨਿਵਾਜ਼! ਮੇਰੇ ਤੇ ਜੋ ਕ੍ਰਿਪਾ ਹੋਈ ਹੈ ਕਹਿ ਨਹੀਂ ਸਕਦਾ, ਬਾਣੀ ਦਾ ਦਾਨ ਨਾਮ ਦਾ ਦਾਨ ਐਸੇ ਦਾਨ ਹਨ ਕਿ ਕੀਹ ਕਹਾਂ,ਕੀਹ ਤੁੱਲਤਾ ਦੇਵਾਂ। ਪੁਤ੍ਰ ਹੋਰ ਸੰਗਤ ਵਿਚ ਬੈਠਣ ਲਗ ਪਿਆ ਸੀ ਤਾਂ ਮੈਂ ਇਸ ਨੂੰ ਆਪ ਦੀ ਸ਼ਰਣ ਵਿਚ ਘੱਲਿਆ ਸੀ। ਇਹ ਸ਼ਾਖਾ ਹੈ ਤਾਂ ਮੈਂ ਬ੍ਰਿਛ ਦੀ ਹੀ, ਪਰ ਸ਼ਾਖ ਵਿੰਗੇ ਪਾਸੇ ਨਿਕਲ ਗਈ ਹੈ, ਸਿੱਧੀ ਕਰ ਲਓ। ਅਸੀਂ ਕਲਿਜਗ ਦੇ ਜੀਵ ਭੁੱਲਣਹਾਰ ਹਾਂ। ਇਹ ਡੋਲਦਾ ਸੰਭਲਦਾ, ਡੋਲਦਾ ਸੰਭਲਦਾ ਆਪ ਜੀ ਦੀ ਖੁਸ਼ੀ ਲੈਕੇ ਏਥੋਂ ਟੁਰਿਆ ਸੀ। ਰਾਹ ਵਿਚ ਫਿਰ ਡੋਲ ਗਿਆ ਧਿਆਨ ਸਿੰਘ ਜੀ, ਜੋ ਮੇਰੇ ਉਪਕਾਰੀ ਹੈਨ, ਇਨ੍ਹਾਂ ਦੇ ਘਰ ਰਾਤ ਰਿਹਾ; ਇਨ੍ਹਾਂ ਨੇ ਫੇਰ ਯਤਨ ਕੀਤਾ ਕਿ ਕਿਵੇਂ ਇਸ ਦਾ ਸਿਦਕ ਖੜੇ ਜਾਵੇ, ਪਰ ਤਿਲ-ਕਣ ਬਾਜ਼ੀ ਹੈ, ਇਹ ਨਾ ਸੰਭਲਿਆ। ਫੇਰ ਉਸ ਗੁਰੂ ਕੇ ਪਿਆਰੇ ਨੇ ਗੁਰੂ ਕੇ ਬਚਨ ਦਾ ਅਪਮਾਨ ਨਾ ਸਹਾਰ ਕੇ ਲੋਭੀ ਪੁੱਤ੍ਰ ਨੂੰ ਧਨ ਦੇਕੇ ਆਪ ਦਾ ਬਚਨ ਲੈ ਲਿਆ। ਆਪ ਦੇ ਬਚਨ ਅਮੋਘ ਬਾਣ ਹਨ। ਪੁਤ੍ਰ ਨੇ ਸਮਝਿਆ ਸੀ ਬਚਨ ਕੇਵਲ ਹਵਾ ਦੇ ਅਫੇਵਾਂ ਦਾ ਜੋ ਤ੍ਰਤੋੜ ਹੈ,ਪਰ ਧਿਆਨ ਸਿੰਘ ਜਾਣਦਾ ਸੀ ਕਿ ਇਹ ਜੀਵਤ ਸ਼ਕਤੀ ਹੈ ਇਹ 'ਅਮੁਲ ਫੁਰਮਾਣੁ' ਹੈ। ਇਸ ਨੂੰ ਆਪ ਦੇ ਉਸ ਅਮੁਲ ਵਾਕ ਦੀ ਕਦਰ ਪਾਉਣ ਨੇ ਧਨ ਧਾਮ ਤੇ ਧਰਮ ਤ੍ਰੈਹਾਂ ਵਿਚ ਪਰਮ ਸੁਖੀ ਕਰ ਦਿਤਾ ਹੈ ਜਿਸ ਦੀ ਮੈਨੂੰ ਖੁਸ਼ੀ ਹੈ। ਮੈਂ ਹੁਣ ਇਸ ਦੇ ਪਾਸ ਗਿਆ ਸੀ ਕਿ ਪੁੱਤ੍ਰ ਤੋਂ ਭੁੱਲ ਹੋਈ ਹੈ, ਹੁਣ ਭੁੱਲ ਮੰਨਦਾ ਹੈ, ਸਤਿਗੁਰ ਤੋਂ ਬਖਸ਼ਵਾ ਦੇਹ। ਏਹ ਪਿਆਰਾ ਮੇਰੇ ਨਾਲ ਆਇਆ ਹੈ ਕਿ ਹਜ਼ੂਰ ਜੀ ਦੀ ਸੇਵਾ ਵਿਚ ਮੇਰੀ ਸਿਫਾਰਸ਼ ਕਰੇ। ਪੁੱਤ੍ਰ ਮੇਰੇ ਨੇ ਪਹਿਲੇ ਮਾਇਆ ਦੇ ਉਛਾਲ ਵਿਚ ਵਣਜ ਕੀਤੇ, ਧਨ ਵਧਿਆ, ਪਰ ਫੇਰ ਉਹੋ ਧਨ ਸ੍ਰਾਪ ਦੇ ਗਿਆ। ਹੁਣ ਇਹ ਕੰਗਾਲ ਹੈ,-ਮਾਯਾ ਵਲੋਂ, ਕੰਗਾਲ ਹੈ ਧਰਮ ਵਲੋਂ ਤੇ ਕੰਗਾਲ ਹੈ

ਸਿਦਕ ਵਲੋਂ ਮਿਹਰ ਹੋ ਜਾਏ, ਬਖਸ਼ਿਆ ਜਾਏ; ਇਹ ਆਪਣੀ ਭੁੱਲ ਮੰਨਦਾ ਹੈ, ਦੁਖ ਨੇ ਇਸ ਦਾ ਅੰਦਰ ਧੋ ਦਿਤਾ ਹੈ, ਸ਼ਰਧਾ ਬੀ ਹੋ ਆਈ ਹੈ; ਆਪ ਮਿਹਰ ਕਰੋ ਜੋ ਨਾਮ ਦੀ ਬੂਟਾ ਇਸ ਦੇ ਅੰਦਰ ਜੜ੍ਹ ਫੜ ਜਾਵੇ ਤੇ ਵਧ ਖਲੋਵੇ।

ਧਿਆਨ ਸਿੰਘ ਨੇ ਬੀ ਸਿਪਾਰਸ਼ ਕੀਤੀ।

ਸਤਿਗੁਰ ਨੇ ਫੁਰਮਾਇਆ—ਬਿਸ਼ੰਭਰ ! ਤੂੰ ਸ਼ਰਧਾਲੂ ਸਿਖ ਹੈਂ, ਤੇਰਾ ਪੁੱਤ੍ਰ ਸਿਦਕ ਹੀਨਤਾ ਵਿਚ ਰਿਹਾ ਹੈ, ਚੰਗਾ, ਪਰ ਜਿਵੇਂ ਤੂੰ ਕਿਹਾ ਹੈ ਕਰ ਦਿਆਂਗੇ। ਕਲ ਨੂੰ ਆਓ। ਅਗਲੇ ਦਿਨ ਬਿਸ਼ੰਭਰ ਜੀ ਪਰਿਵਾਰ ਸਮੇਤ ਤੇ ਉਪਕਾਰੀ ਧਿਆਨ ਸਿੰਘ ਜੀ ਸਭ ਹਜ਼ੂਰੀ ਵਿਚ ਹਾਜ਼ਰ ਹੋਏ, ਤਾਂ ਸਤਿਗੁਰਾਂ ਨੇ ਕਿਹਾ:—ਹੇ ਬਿਸ਼ੰਭਰ ! ਕੀ ਇੱਛਾ ਹੈ ?

ਬਿਸ਼ੰਭਰ—ਪ੍ਰਭੂ ਜੀ ਪਹਿਲੀ ਬਿਨੈ ਇਹ ਹੈ ਕਿ ਪੁੱਤ੍ਰ ਦੀ ਭੁੱਲ ਕਰਕੇ ਸੰਪਦਾ ਨਾਸ਼ ਹੋਈ ਹੈ, ਘਰ ਵਿਚ ਗ਼ਰੀਬੀ ਆ ਗਈ ਹੈ, ਗੁਜ਼ਰਾਨ ਔਖੀ ਹੋ ਰਹੀ ਹੈ, ਮਿਹਰ ਕਰੋ ਜੋ ਹੱਥ ਖੁੱਲ੍ਹੇ।

ਸਤਿਗੁਰੂ ਜੀ—ਸੰਪਦਾ ਵਧੇਗੀ। ਜਦੋਂ ਹੁਣ ਦਰਸ਼ਨ ਕਰਕੇ ਘਰ ਜਾਓਗੇ ਤਾਂ ਕੜਾਹ ਪ੍ਰਸ਼ਾਦਿ ਕਰਨਾ ਬਸਤ੍ਰ ਛਾਣਿਕੇ; ਆਨੰਦ ਜੀ ਦਾ ਪਾਠ ਕਰਨਾ, ਤ੍ਰੈ ਲਿਖ। ਫਿਰ ਜਪੁ ਸਾਹਿਬ ਪੜ੍ਹਨਾ। ਪੰਜਾਂ ਸਿਖਾਂ ਨੂੰ ਪ੍ਰਸ਼ਾਦ ਵਰਤਾਵਣਾ, ਇਸ ਸਮੇਂ ਜੋ ਅਰਦਾਸ ਕਰੋ ਸੰਪੂਰਨ ਹੋਏਗੀ।

ਆਖਦੇ ਹਨ ਕਿ ਇਸ ਸਮੇਂ ਗੁਰੂ ਜੀ ਨੇ ਸੌ ਅਰਦਾਸ ਕਰਨ ਦੀ ਜਾਚ ਇਸ ਸਿਦਕੀ ਸਿਖ ਨੂੰ ਦੱਸੀ*। ਨਾ ਕੇਵਲ ਗੁਰੂ ਜੀ ਨੇ ਆਪਣੇ ਪਿਆਰੇ ਸਿੱਖ ਬਿਸ਼ੰਭਰ ਨੂੰ ਧਨ ਸੰਪਦਾ ਬਖਸ਼ੀ, ਸਗੋਂ ਜਗਤ ਬਿਵਹਾਰਾਂ ਵਿਚ ਸਦਾ ਈਸ਼੍ਵਰੀਯ ਸਹਾਯਤਾ ਲਈ ਰਾਹ ਦੱਸਿਆ। ਐਉਂ ਹਰ ਸਮੇਂ ਅਰਦਾਸ ਕਰੀਦੀ ਹੈ ਤਾਂ ਵਾਹਿਗੁਰੂ ਸੁਣਦਾ ਹੈ ਤੇ ਮਿਹਰ ਬੀ ਹੋ ਜਾਂਦੀ ਹੈ। ਪਰ ਸਿਦਕ ਦੇ ਬੇੜੇ ਪਾਰ ਹਨ। ਹਰਿਗੁਪਾਲ ਬੀ ਬਖਸ਼ਿਆ ਗਿਆ ਤੇ ਹਰਿਗੁਪਾਲ ਦੇ ਸਾਰੇ ਪਰਿਵਾਰ ਤੇ ਖੁਸ਼ੀ ਹੋਈ ਨਾਮ ਪ੍ਰਾਪਤ ਹੋ ਗਿਆ*।

ਭਾਈ ਧਿਆਨ ਸਿੰਘ ਨੇ ਬਿਸ਼ੰਭਰ ਦੀ ਸਹਾਇਤਾ ਕਰਦਿਆਂ ਆਪਣਾ ਹਾਲ ਦੱਸਿਆ ਕਿ ਬਚਨ ਲੈਣ ਦੇ ਬਾਦ ਮੇਰੇ ਤੇ ਮੇਰੀ ਇਸਤ੍ਰੀ ਦੇ ਦਿਲ ਨੈਣ ਆਪ ਦੇ ਪ੍ਰੇਮ ਨਾਲ ਰਸਮਈ ਹੋ ਗਏ। ਨਾਲ ਮੇਰੇ ਘਰ ਧਨ ਦਾ ਵਾਧਾ ਹੋਇਆ ਹੈ। ਹਲ ਵਾਹੁੰਦਿਆਂ ਕੁਝ ਦੱਬਿਆ ਧਨ ਪ੍ਰਾਪਤ ਹੋ ਗਿਆ, ਜਿਸ ਨਾਲ ਮੈਂ ਜੋ ਕੁਛ ਗਹਿਣੇ ਧਰਿਆ ਸੀ ਛੁਡਾ ਲਿਆ ਤੇ ਹੋਰ ਗੁਜ਼ਰਾਨ ਸੌਖੀ ਹੋ ਗਈ। ਹੁਣ ਮੇਰੇ ਨਾਮ ਵਿਚ ਰਸ ਪੈ ਗਿਆ ਹੈ ਤੇ ਹਰ ਤਰ੍ਹਾਂ ਸੁਖੀ ਹੋ ਗਿਆ ਹਾਂ। ਸਤਿਗੁਰੂ ਜੀ ਦੀ ਖੁਸ਼ੀ ਹੁਣ ਧਿਆਨ ਸਿੰਘ ਪਰ ਹੋਰ ਬਹੁਤ ਹੋਈ ਕਿ ਜਿਸ ਨੂੰ ਗੁਰੂ ਕੇ ਵਾਕ ਨੂੰ 'ਅਮੂਲ ਫੁਰਮਾਨ' ਸਮਝਕੇ ਇਕ ਸਿਦਕਹੀਨ ਪਾਸ ਰਹਿਣ ਦੇਣਾ ਬੇਅਦਬੀ ਸਮਝੀ ਤੇ ਐਤਨੀ ਕੁਰਬਾਨੀ ਕੀਤੀ ਕਿ ਇਸਤ੍ਰੀ ਦਾ ਗਹਿਣਾ ਤੇ ਘਰ ਕੋਠਾ ਗਹਿਣੇ ਪਾਕੇ ਬੀ ਵਾਕ ਨੂੰ ਪ੍ਰਾਪਤ ਕਰ ਲਿਆ ਤੇ ਸਿਦਕੋਂ ਗਿਰੇ ਦੀ ਬਣਿਕ ਬ੍ਰਿਤੀ ਸਿਦ੍ਰਿਸ਼ਟ ਕਰ ਦਿਤੀ। ਇਹ ਸਿਦਕ, ਇਹ ਕੁਰਬਾਨੀ ਤੇ ਇਹ ਪ੍ਰੇਮ ਦੇਖਕੇ ਗੁਰੂ ਜੀ ਉਸ ਪਰ ਬਹੁਤ ਤ੍ਰੁੱਠੇ।

ਹਰਿਗੁਪਾਲ ਤੇ ਬੀ ਨਾਮ ਦੀ ਮਿਹਰਾਮਤਿ ਹੋ ਗਈ ਸੀ, ਉਸ ਦਾ ਸਿਦਕ ਖੜੋ ਗਿਆ ਸੀ, ਸੋ ਸਾਰਾ ਪਰਿਵਾਰ ਵਰ ਪ੍ਰਾਪਤ ਹੋਕੇ ਘਰਾਂ ਨੂੰ ਗਏ।

—o—

ਕਲਗੀਆਂ ਵਾਲੇ ਦੇ ਰਾਹਾਂ ਤੇ

**ਨਰਗਸ ਨੇ ਨੈਣ ਵਿਛਾਏ।**

ਸਰਦੀ ਦੇ ਹੱਥੋਂ ਜਦ ਛਹਿ ਛਹਿ ਫੁੱਲਾਂ ਮੂੰਹ ਲੁਕਾਏ,
ਧੁੰਮ ਪਈ 'ਗੁਰ ਕਲਗੀਆਂ ਵਾਲੇ ਅਜ ਆਏ, ਕੱਲ ਆਏ'
ਤਦ ਨਰਗਸ ਨੇ ਨੈਣ ਰਸੀਲੇ ਹਿਤ ਅਲਸਾਏ ਖੁਹਲੇ,
ਚਿਰੀ ਵਿਛੁੰਨੇ, ਗੰਧ ਸੁਗੰਧੇ ਸਤਿਗੁਰ ਰਾਹ ਤੇ ਲਾਏ।

---

*ਸੌ ਸਾਖੀ ਵਿਚ ਤੇ ਗੁ: ਪ੍ਰ: ਸੂ: ਵਿਚ ਸੌ ਕੁ ਅਰਦਾਸਾਂ ਹਨ। ਅਰਦਾਸਾਂ ਸੌ ਨਹੀਂ ਦਿਤੀਆਂ ਨਾ ਕੋਈ ਸੌ ਅਰਦਾਸ ਦੀ ਇਬਾਰਤ ਹੈ। ਸੌ ਦੀ ਗਿਣਤੀ ਹੈ, ਸੌ ਮੌਕੇ ਦੱਸੇ ਹਨ ਤੇ ਵਿਚ ਵਿਚ ਕਿਤੇ ਕਿਤੇ ਕੋਈ ਸਤਰ ਐਸੀ ਬੀ ਆ ਜਾਂਦੀ ਹੈ ਜਿਸ ਵਿਚ ਅਰਦਾਸ ਦਾ ਮੁਖਤਸਰ ਜਿਹਾ ਮਜ਼ਮੂਨ ਹੁੰਦਾ ਹੈ।

*ਜੋ ਕੁਛ ਅਰਦਾਸਾਂ ਤੇ ਰਹਿਤ ਦੀ ਸ਼ਕਲ ਵਿਚ ਹੋਰ ਵਾਕ ਇਸ ਵੇਲੇ ਖੰਡੇ ਦੀ ਪਾਹੁਲ ਵਾਲਿਆਂ ਲਈ ਤੇ ਸਹਿਜਧਾਰੀਆਂ ਲਈ ਹੋਏ, ਸੌ ਸਾਖੀ ਦੇ ਆਖੇਪਕਾਰਾਂ ਨੇ ਏਥੇ ਕੁਛ ਪਿੱਛੋਂ ਭਵਿੱਖਤ ਵਾਕ ਪਾਕੇ ਯਾ ਅਗਲੇ ਵਿਗਾੜਕੇ, ਐਸੇ ਕਰ ਦਿਤੇ ਹਨ ਕਿ ਸਮਝ ਲਈ ਕਠਨਤਾ ਹੁੰਦੀ ਹੈ; ਇੰਨੀ ਗਲ ਸਹੀ ਹੁੰਦੀ ਹੈ ਕਿ ਇਸ ਵੇਲੇ ਸਤਿਗੁਰਾਂ ਦੀ ਮਿਹਰ ਹੋਈ ਹੈ, ਸਿਖਜਾਂ ਦੇ ਸ਼ੁਭ ਵਾਕ ਹੋਏ ਹਨ, ਅਰਦਾਸਾਂ ਦੀ ਜਾਚ ਦੱਸੀ ਗਈ ਹੈ, ਸਿਦਕ ਦਾ ਉਪਦੇਸ਼ ਹੋਇਆ ਹੈ ਤੇ ਰਹਿਤ ਦੱਸੀ ਗਈ ਹੈ।

# ੫੯. ਭਾਈ ਭੂਪ ਸਿੰਘ

ਭਾਈ ਪਿਆਰੂ ਨਾਮ ਦੇ ਇਕ ਗੁਰ ਦਰਨਾਂ ਦੇ ਪ੍ਰੇਮੀ ਆਪਣਾ ਘਰ ਬਾਰ ਛੱਡ ਕੇ ਸ੍ਰੀ ਅਨੰਦ ਪੁਰ ਸਾਹਿਬ ਜੀ ਜਾ ਰਹੇ। ਇਕ ਆਪ ਸੇ, ਇਕ ਸੁਪ-ਤਨੀ ਤੇ ਇਕ ਲੜਕੀ ਅੱਠ ਦਸ ਬਰਸ ਦੀ ਉਮਰ ਦੀ, ਸੇਵਾ ਵਿਚ ਰਹਿ ਕੇ ਜੀਵਨ ਸਫਲ ਕਰਨੇ ਦਾ ਚਾਉ ਸੀ। ਜੋ ਹੁਕਮ ਹੁੰਦਾ ਸੇਵਾ ਕਰਦੇ, ਆਪੂੰ ਕਦੇ ਕੋਈ ਬੇਨਤੀ ਨਾ ਕਰਦੇ। ਭਾਈ ਪਿਆਰੂ ਦੀ ਸੋਚ ਇਹ ਸੀ ਕਿ ਮਹਾਰਾਜ ਬੜੇ ਰੁੱਝੇ ਰਹਿੰਦੇ ਹਨ ਅਸੀਂ ਸੇਵਾ ਕਰੀਏ ਪਰ ਕਦੇ ਕੋਈ ਬੇਨਤੀ ਕਰਕੇ ਆਪਣੇ ਲਈ ਆਪ ਜੀ ਦਾ ਸਮਾਂ ਨਾ ਖਰਚ ਕਰ-ਵਾਈਏ। ਜਿਤਨਾ ਸਮਾਂ ਅਸੀਂ ਕਿਸੇ ਅਰਜ਼ੋਈ ਵਾਸਤੇ ਲਵਾਂਗੇ ਓਨੇ ਵਿਚ ਸਾਹਿਬ ਕਿਸੇ ਹੋਰ ਦਾ ਭਲਾ ਕਰਨਗੇ। ਐਥੋਂ ਤਾਈਂ ਇਹ ਖਿਆਲ ਰਿਹਾ ਕਿ ਅੰਮ੍ਰਿਤ ਜਾਰੀ ਹੋ ਗਿਆ ਪਰ ਪਿਆਰੂ ਜੀ ਨੇ ਪਿਆਰੇ ਨੂੰ ਨਾ ਬਿਨੇ ਕੀਤੀ ਕਿ ਮੈਨੂੰ ਬੀ ਦਾਤ ਮਿਲੇ।

ਭਾਈ ਪਿਆਰੂ ਦੀ ਸਪੁੱਤ੍ਰੀ ਮਾਤਾ ਪਿਤਾ ਨਾਲ ਸੇਵਾ ਵਿਚ ਹਿੱਸਾ ਲੇਂਦੀ ਹੁੰਦੀ ਸੀ। ਸੰਗਤਾਂ ਨੂੰ ਅੰਮ੍ਰਿਤ ਛਕਦੇ ਦੇਖਕੇ ਇਸ ਨੂੰ ਬੜਾ ਚਾਉ ਲਗਾ ਕਿ ਮੈਂ ਬੀ ਕਿਵੇਂ ਅੰਮ੍ਰਿਤ ਛਕਾਂ ਤੇ ਗੁਰੂ ਜੀ ਦੀ ਪੁੱਤ੍ਰੀ ਬਣਾਂ। ਕਈ ਵੇਰੀ ਮਾਪਿਆਂ ਨੂੰ ਕਿਹਾ ਪਰ ਓਹ ਇਹੋ ਸਿਖਯਾ ਦੇਣ ਕਿ ਬੱਚੜੀ! ਗੁਰੂ ਆਗਯਾ ਨੂੰ ਉਡੀਕ, ਸੇਵਕ ਆਪੂੰ ਨਹੀਂ ਕੁਛ ਮੰਗਿਆ ਕਰਦੇ। ਕਾਕੀ ਇਹ ਗਲ ਮੰਨਦੀ, ਪਰ ਅੰਦਰ ਨੱਪੀ ਸਿੱਕ ਦਿਨੋਂ ਦਿਨ ਵਧਦੀ ਰਹੀ। ਜਦੋਂ ਸੰਗਤਾਂ ਅੰਮ੍ਰਿਤ ਛਕਦੀਆਂ ਤਾਂ ਇਹ ਕਿੰਨਾ ਕਿੰਨਾ ਚਿਰ ਪਾਸ ਖੜੀ ਪਯਾਰ ਤੇ ਸੱਧਰ ਨਾਲ ਵੇਖਦੀ ਰਹਿੰਦੀ। ਜਦ ਸਿੰਘ ਗੁਰੂ ਜੀ ਨੂੰ 'ਪਿਤਾ ਗੁਰੂ ਜੀ' ਕਹਿੰਦੇ ਤਦ ਇਸ ਦੇ ਕਲੇਜਿਉਂ ਜੋਸ਼ ਉਠਦਾ ਕਿ ਮੈਂ ਭੀ ਗੁਰੂ ਜੀ ਨੂੰ 'ਪਿਤਾ ਗੁਰੂ ਜੀ' ਕਦੇ ਕਹਾਂ।

ਇਕ ਦਿਨ ਸੱਚੇ ਪਾਤਸ਼ਾਹ ਸੰਝ ਵੇਲੇ ਸਤਲੁਜ ਦੇ ਕਿਨਾਰੇ ਬਿਰਾਜਮਾਨ ਸੇ। ਰਹਿਰਾਸ ਦੇ ਪਾਠ ਦਾ ਭੋਗ ਪੈ ਚੁਕਾ ਤਾਂ ਸਤਿਗੁਰ ਜੀ ਪਿਛੇ ਮੁੜੇ, ਮਿੱਠੀ ਠੰਢੀ ਪੌਣ ਵਗ ਰਹੀ ਸੀ, ਨਿਕੇ ਨਿਕੇ ਬਦਲਾਂ ਦੇ ਵਿਚ ਵਿਚ ਤਾਰੇ ਨਿਕਲ ਰਹੇ ਸੇ। ਇਕ ਵਡੇ ਸਾਰੇ ਬ੍ਰਿਛ ਦੇ ਉਹਲਿਓਂ ਮਿੱਠੀ ਮਿੱਠੀ ਆਵਾਜ਼ ਇਕ ਅਰਦਾਸ ਦੀ ਆ ਰਹੀ ਸੀ। ਸਾਹਿਬਾਂ ਨੇ ਖੜੋ ਕੇ ਉਹ ਅਰਜ਼ੋਈ ਸੁਣੀ; ਉਹ ਸਿੱਕ ਭਰੀ ਅਰਦਾਸ ਹੇਠ ਲਿਖੇ ਗੀਤ† ਵਿਚ ਅੰਕਿਤ ਕੀਤੀ ਗਈ ਹੈ:—

ਮੈਂ ਬੇਟੀ

ਕਲਗੀਆਂ ਵਾਲੇ ਗੁਰੂ ਦੀ ਕਿਵੇਂ ਬਣਾਂ?
ਹੋਈ ਹਾਂ ਰੋ ਰੋਕੇ ਬੇਹਾਲ, ਅੰਮਾਂ ਨੂੰ ਕਹਿ ਹਾਰੀਆਂ—
ਨੀ ਅੰਮਾਂ!
'ਘੋਲੀ ਤੈਥੋਂ ਸਦ ਵਾਰੀਆਂ'।

ਵੇ ਬਾਬਲ!

ਬਿਨਤਾ ਕਰਾਂ ਹੱਥ ਜੋੜ,
ਆਖਾ ਵੇ ਨਾ ਮੋੜ; ਤੈਥੋਂ ਬਲਿਹਾਰੀਆਂ ॥ ੧ ॥
ਜੀ ਦੇਖੋ
ਅੰਮ੍ਰਿਤ ਨੇ 'ਦਾਸਾਂ' ਤੋਂ 'ਪੁੱਤ' ਬਨਾ ਲਏ;

---

*ਇਹ ਪ੍ਰਸੰਗ ਅਪ੍ਰੈਲ ੧੯੮੩ ਤੋਂ ਪਹਿਲਾਂ ਪਹਿਲੀ ਵਾਰ ਛਪਿਆ ਸੀ, ਗ਼ਾਲਬਨ ਉਸ ਸਾਲ ਦੇ ਗੁਰਪੁਰਬ ਸਪਤਮੀ ਤੇ ਪ੍ਰਕਾਸ਼ਤ ਹੋਇਆ ਸੀ, ਤੇ ਦੂਜੀ ਵੇਰ ਅਕਤੂਬਰ ੧੯੦੩ ਵਿਚ ਪ੍ਰਕਾਸ਼ਤ ਹੋਇਆ।

†ਰਾਗ ਭੂਪਾਲੀ ਕਲਿਆਨ, ਤਾਰ ੨। ਧਾਰਨਾ—ਚੰਦਨ ਦੇ ਉਹਲੇ .ਖਉਂ ਖੜੀ।

ਸਾਰ ਵਿਚੋਂ ਆਪ ਕੱਢਣੇ ਲਈ ਚਿੱਤ੍ਰ—

| ਧਾ | ਸਾ | ਰੇ | ਗਾ | ਰੇ | ਸਾ | ਰੇ | ਸਾ | ਸਾ | ਰੇ | ਗਾ | ਰੇ | ਸਾ | ਰੇ | ਗਾ | ਰੇ | ਸਾ |
|---|---|---|---|---|---|---|---|---|---|---|---|---|---|---|---|---|
| ਮੈਂ | ਬੇਟੀ | ਕਲਗੀ | ਆਂਵਾਲੇ | ਗੁਰ | ਦੀ | ਕਿਵੇਂ ਬ | ਣਾ | ਮੈਂ ਤਾਂ | ਹੋਈ | ਹਾਂ ਰੋਰੋ | ਕੇ | ਬੇ | ਹਾਲ | ਅੰਮਾਂ | ਨੂੰ | ਕਹਿ |

| | ਰੇ | ਸਾ | ਸਾ | ਧਾ | ਰੇ | ਗਾ | ਰੇ | ਸਾ | ਰੇ | ਗਾ | ਰੇ | ਸਾ | ਰੇ | ਗਾ | ਰੇ | ਸਾ | ਰੇ | ਸਾ |
|---|---|---|---|---|---|---|---|---|---|---|---|---|---|---|---|---|---|---|
| | ਹਾ | ਰੀਆਂ | ਵੇ | ਬਾਬਲ | ਬਿਨਤੀ | ਕਰਾਂ | ਹੱ | ਥ | ਜੋੜ | ਆਖਾ | ਵੇ | ਨਾ | ਮੋੜ | ਤੈਥੋਂ | ਬ | ਲਿ | ਹਾ | ਰੀਆਂ |

ਮੈਂ ਬੀ
ਲੋਚਾਂ ਭਾਈਆਂ ਭੈਣਾਂ ਵਾਂਙ, ਅੰਮ੍ਰਿਤ ਛਕ ਜੀਵੀਏ,
ਤੇ ਬੇਟੇ
ਗੁਰੂ ਜੀ ਦੇ ਵਿਰ ਥੀਵੀਏ,
ਤੈ ਮੈਨੂੰ
ਚਿੰਤਾ ਲਿਆ ਹੁਣ ਘੇਰ; ਹੁੰਦੀ ਜਾਂਦੀ ਡੇਰ
ਅੰਮ੍ਰਿਤ ਕਿਕੂੰ ਪੀਵੀਏ ? ॥ ੨ ॥
ਦਾਤਾ ਹੈ
ਕਲਗੀਆਂ ਵਾਲਾ ਗੁਰੂ ਬੜਿਓਂ ਬੜਾ ।
ਜੇੜ੍ਹਾ
ਮੰਗੇ ਮੂੰਹੋਂ ਸੋ ਪਾਵੇ ਹੈ ਮੁਰਾਦ,
ਗੁਰੂ ਤ੍ਰੁੱਠ ਦੇਂਵਦਾ, ਨਾ ਖਾਲੀ ਜਾਏ ਦਰ ਸੇਂਵਦਾ।
ਮੈਂ ਬਾਬਲ
ਭਾਣੇ ਵਿਖੇ ਸਾਵਧਾਨ,
ਮੰਨਦਾ ਏ ਫੁਰਮਾਨ ਆਪੇ ਨ ਕਰੇਂਵਦਾ ॥ ੩ ॥
ਹੇ ਸਾਂਈਆਂ !
ਕੇਹੀ ਔਕੜ ਅਚਰਜ ਹੁਣ ਆਇ ਬਣੀ ?
ਆਪੇ
ਤਾਂ ਸਕੀਏ ਨਾ ਅਰਜ਼ ਗੁਜ਼ਾਰ,ਸੇਵਕ ਨਹਿੰ ਬੋਲਦਾ।
ਸੇਵਕ ਸਾਂਈਂ ਰਜ਼ਾ ਨੂੰ ਹੈ ਟੋਲਦਾ ।
ਸੋ ਲੀਤੀ
ਸਾਂਈਂ ਸਾਡੇ ਧਾਰ ਮੌਨ, ਕਾਰੀ ਕਰੇ ਗੁ ਕੌਨ ?
ਕੋਹੜਾ ਦੁਖ ਫੋਲਦਾ ? ॥ ੪ ॥
ਹਾਏ ਮੈਂ !
ਭੋਲੀ ਤੇ ਨਜਾਣੀ ਬਾਲ ਨਿਮਾਨੜੀ,
ਨਾ ਮੈਂ
ਪੜ੍ਹੀ ਨ ਸਿੱਖੀ ਕੋਈ ਹੈ ਜਾਚ,ਨਾਹੀਂ ਗੁਣ ਜਾਣਦੀ।
ਮੈਂ ਇਕੋ
ਜਾਚ ਜਾਣਾਂ ਪੀਣ ਖਾਣ ਦੀ ।
ਸੋ ਮੈਂ ਤੇ
ਹੋਵੇ ਗੁਰੂ ਕਿਉਂ ਦਿਆਲ ?
ਘਾਲੀ ਨਾ ਕੋ ਘਾਲ ਸੇਵਾ ਨਾ ਸਿਆਣਦੀ ॥ ੫ ॥
ਜਾਣਾਂ ਨਾ
ਸੰਗਤ ਤੇ ਸਤਿਗੁਰ ਨੂੰ ਰੀਝਾਵਣਾ,
ਸਿੱਖੀ
ਚੋੜਿਆਂ ਝਾੜਨ ਦੀ ਨਾ ਜਾਚ,ਐਸੀ ਮੈਂ ਨਿਕਾਰੀਆਂ
ਲੋਚਾਂ
ਪੁੱਤ੍ਰ ਬਣਾਂ ਗੁਰ ਪਿਆਰੀ ਆਂ ।
ਮੈਂ ਤਾਂ
ਖੰਭਾਂ ਪਰਾਂ ਤੋਂ ਬੀ ਹੀਨ
ਚਾਹਾਂ ਹੋ ਸ੍ਵੈਧੀਨ* ਲਾਵਾਂ ਮੈਂ ਉਡਾਰੀਆਂ ॥ ੬ ॥
ਹੇ ਸਾਂਈਂ !
ਕੋਈ ਭਾਗਾਂ ਵਾਲਾ ਵੇ ਦੇਹੁ ਆਵਸੀ,
ਸਕਾਂ ਮੈਂ ਸਤਿਗੁਰ ਨੂੰ 'ਪਿਤਾ ਗੁਰ ਜੀ' ਆਖ
ਆਖਾਂ 'ਬਾਪੂ ਮੇਰਿਆ' !
ਤੇ ਅੱਗੋਂ
ਪਿਤਾ ਕਹੇ 'ਪੁਤ ਮੇਰਿਆ' !
ਹੇ ਸਤਿਗੁਰ !
ਕਿਰਪਾ ਕਰੀਂ ਤੂੰ ਆਪ
ਨ ਤੱਕੀਂ ਸਾਡੇ ਪਾਪ ਅਸੀਂ ਤੇਰੇ ਤੇਰਿਆਂ ॥ ੭ ॥
ਤੇਰੇ ਹਾਂ
ਪਜਾਰੇ ਗੁਰ ਜੀ ਤੇਰੇ ਤੇਰੇ ਤੇਰਿਆਂ
ਤੂੰ ਤਾਂ
ਅੰਤ੍ਰਯਾਮੀ ਹੈਂ,ਗੁਰ ਜੀ ਆਪ ਦਿਲ ਦੀ ਸਭ ਜਾਣਦਾ
ਤੇ ਮੈਂ
ਖਾਲੀ ਨੂੰ ਬੀ ਹੈਂ ਪਛਾਣਦਾ ।
ਹੁਣ ਤਾਂ
ਬਹੁੜੋ ਗੁਰੂ ਜੀ ਆਪ
ਠਾਰੋ ਮੇਰਾ ਤਾਪ ਨਿਮਾਣੇ ਤੂੰ ਮਾਣਦਾ ॥ ੮ ॥

ਇਹੋ ਜਿਹੀ ਬਾਲਕ ਸੱਧਰ ਦੀ ਅਰਜ਼ੋਈ ਸੁਣਕੇ ਅਗੇ ਵਧੇ ਬਾਲਾਂ ਨੂੰ ਪਿਆਰਨ ਵਾਲੇ ਤੇ ਬੋਲੇ:– 'ਹੇ ਬੇਟੀ ਛਕ ਅੰਮ੍ਰਿਤ' ਕੁਲ ਤਾਰਕ ਪੁਤ੍ਰੀ ਕੱਲ ਸਵੇਰੇ ਅੰਮ੍ਰਿਤ ਦੀ ਦਾਤ ਮਿਲਸੀ'। ਕਾਕੀ ਉਠਕੇ ਚਰਨਾਂ ਨੂੰ ਲਿਪਟ ਗਈ। ਅਗਲੇ ਦਿਨ ਪਰਿਵਾਰ ਨੂੰ ਅੰਮ੍ਰਿਤ ਦੀ ਦਾਤ ਮਿਲੀ।

ਪਿਤਾ ਦਾ ਨਾਮ ਭੂਪ ਸਿੰਘ, ਸਿੰਘਣੀ ਦਾ ਨਾਮ ਰੂਪ ਕੌਰ ਤੇ ਪੁੱਤ੍ਰੀ ਦਾ ਨਾਮ ਤਾਰਨ ਕੌਰ ਰਖਿਆ ਗਿਆ। ਤਿੰਨਾਂ ਦਾ ਸਿੱਖੀ ਸਿਦਕ ਅੰਤ ਤੱਕ ਨਿਭਿਆ ਅਰ ਤਿੰਨੇ ਸਰੀਰ ਅਨੰਦਪੁਰੋਂ ਨਿਕਲਣ ਵਾਲੀ ਰਾਤ ਗੁਰੂ ਜੀ ਦੇ ਬਚਾਉ ਦੇ ਯਤਨਾਂ ਵਿਚ ਸ਼ਹੀਦ ਹੋ ਗਏ !

---

*ਸੁਤੰਤਰ; ਆਪਣੇ ਆਪ।

ਸੂਚਨਾ ਇਕ ਵਿਛੁੜੇ ਸਿਖ ਦੀ ਦਿਲੀ ਤਸਵੀਰ ਅੱਗੇ ਹੈ:—

# ੬੦. ਵਿਯੋਗ ਭਾਈ ਪ੍ਰੀਤਮ ਸਿੰਘ ਜੀ

ਗੁਰੂ ਕਲਗੀਧਰ ਦਸਮੇਂ ਪਾਤਸ਼ਾਹ ਜੀ ਦੇ ਅੰਗ ਸੰਗ ਰਹਿਣੇ ਵਾਲੇ ਸਿਦਕ ਤੇ ਪ੍ਰੇਮ ਦੇ ਪੁਤਲੇ ਭਾਈ (ਖੰਡੇ ਦੇ ਅੰਮ੍ਰਿਤ ਤੋਂ ਮਗਰੋਂ) ਪ੍ਰੀਤਮ ਸਿੰਘ ਜੀ ਸਤਿਗੁਰਾਂ ਦੀ ਆਗਜਾ ਪਾਕੇ ਘੋੜੇ ਲੈਣ ਵਾਸਤੇ ਭਾਈ ਮੁਹੇਲ ਸਿੰਘ ਜੀ ਪਾਸ ਸੁਲਤਾਨ ਵਿੰਡ ਗਏ ਸੇ। ਘੋੜੇ ਤਾਂ ਆਪ ਨੇ ਭੇਜ ਦਿੱਤੇ ਤੇ ਸਤਿਗੁਰਾਂ ਦਾ ਹੁਕਮ ਹੋਇਆ ਕਿ ਜਦ ਤੱਕ ਸੱਦੀਏ ਨਾ ਉਥੇ ਹੀ ਠਹਿਰਨਾ। ਇੰਞੁਰ ਫੇਰ ਚਿਰ ਬੀਤ ਗਿਆ, ਦਰਸ਼ਨ ਨੂੰ ਸ੍ਵਾਂਤੀ ਬੂੰਦ ਵਾਂਙੂ ਤੜਫਦੇ, ਸੱਚ ਮੁੱਚ ਦੇ ਪ੍ਰੀਤਮ ਸਿੰਘ ਜੀ ਵਿਆਕੁਲ ਹੋ ਗਏ। ਉਹਨਾਂ ਦੀ ਪ੍ਰੇਮ ਦੇ ਹਾਵਿਆਂ ਵਿਚ ਇਕ ਰਾਤ ਵੈਰਾਗ ਵਿਚ ਅੱਖ ਲੱਗ ਗਈ, ਤਦ ਸਾਹਿਬਾਂ ਦਾ ਦਰਸ਼ਨ ਹੋ ਗਿਆ, ਪਰ ਪਲਕ ਮਗਰੋਂ ਕਣੀਆਂ ਪੈਣ ਲੱਗੀਆਂ, ਤਦ ਜਾਗ ਖੁੱਲ੍ਹ ਗਈ, ਫੇਰ ਹੋਰ ਪ੍ਰੇਮ, ਨਿੰਮ੍ਰਤਾ ਤੇ ਵੈਰਾਗ ਨੇ ਖਿੱਚ ਕੇ ਆਤੁਰ ਕੀਤਾ। ਦੂਏ ਦਿਨ ਮਹਾਰਾਜ ਜੀ ਦਾ ਸੱਦਾ ਆ ਗਿਆ। ਹੇਠਲਾ ਗੀਤ ਉਨ੍ਹਾਂ ਦੇ ਦਿਲ ਦੀ ਉਸ ਰਾਤ ਦੀ ਪ੍ਰੇਮ ਦੀ ਮੂਰਤੀ ਖਿੱਚਣ ਦਾ ਨਿੱਕਾ ਜਿਹਾ ਯਤਨ ਹੈ:—

ਆਵੀਂ ਕਲਗੀ ਵਾਲਿਆ!
ਮੈਂ ਨਿਮਾਣੀ ਦੀ ਸਾਰ ਲਈਂ†,
ਵੇ ਸਾਈਆਂ!
ਮੈਂ ਨਿਮਾਣੀ ਦੀ ਸਾਰ ਲਈਂ।
ਆਵੀਂ ਫੌਜਾਂ ਵਾਲਿਆ!
ਮੈਂ ਨਿਮਾਣੀ ਦੀ ਸਾਰ ਲਈਂ।
ਤੜਫਾਂ ਮੱਛੀ ਵਾਂਗ ਮੈਂ
ਮੇਰੀ ਰੋਂਦੀ ਦੀ ਰੈਣ ਗਈ।
ਪੱਲੂ ਭਿੱਜੇ ਰੋਂਦਿਆਂ
ਮੇਰੇ ਨੈਣਾਂ ਨੂੰ ਨੀਂਦ ਨਹੀਂ।
ਤੱਕੇ ਵਿਚ ਅਸਮਾਨ ਦੇ
ਮੇਰੀ ਸਿਕਦੀ ਦੇ ਨਜ਼ਰ ਰਹੀ।
ਨਦਰੀਂ ਨਾ ਦਿੱਸ ਆਇਓਂ
ਏ ਤਕ ਤਕ ਥੱਕ ਗਈ।
ਅੱਖੀਂ ਮਿਟੀਆਂ ਪਜਾਰਿਆ!
ਵਿਚ ਅੱਖੀਆਂ ਦੇ ਨੀਂਦ ਪਈ।
ਨੀਂਦ ਪਈ ਸਿਕ ਨਾ ਮਿਟੀ
ਤੇਰੀ ਸੂਰਤ ਨਜ਼ਰ ਪਈ।
ਬਾਂਕੀ ਸੂਰਤ ਮੋਹਣੀ
ਸਿਰ ਕਲਗ਼ੀ ਹੈ ਖੂਬ ਛਈ।
ਲਹਿਰੇ ਲੱਕ ਤਲਵਾਰ ਹੈ
ਜਿਉਂ ਬਿਜਲੀ ਹੈ ਲਿਸ਼ਕ ਪਈ।
ਧਨੁਖ ਵਿਰਾਜੇ ਕਰ ਵਿਖੇ
ਨਾਲ ਜਪਨੀ ਵੀ ਦਮਕ ਰਹੀ।
ਸ਼ੋਭਾ ਤੇਰੀ ਵੇਖ ਕੇ
ਸਭ ਸ਼ੋਭਾ ਨੇ ਸ਼ੋਭ ਲਈ
ਦਰਸ਼ਨ ਐਸਾ ਦੇਖਕੇ
ਮੈਂ ਨਿਮਾਣੀ ਦੀ ਤਾਬ ਗਈ।
ਦਰਸ਼ਨ ਰਹਿਆ ਤੂੰ ਰਹਿਓਂ
ਤੇਰੇ ਦਰਸ ਦੀ ਮੌਜ ਰਹੀ!
'ਮੈਂ' ਨ ਰਹੀ 'ਮੇਰਾ' ਨਾ ਰਿਹਾ
ਮੇਰੀ ਹਉਮੈਂ ਦੀ ਫਉਜ ਗਈ।
ਬੱਦਲ ਆਏ ਪਲ ਵਿਖੇ
ਅਸਮਾਨੋਂ ਤਾਂ ਬੂੰਦ ਪਈ।
ਬੂੰਦ ਪਈ ਮੇਰੇ ਨੈਣ ਤੇ
ਮੇਰੀ ਉੱਘੜ ਨੀਂਦ ਗਈ।
ਅਚਰਜ ਖੇਲ ਰਚਾਇਆ
ਅੱਖ ਖੁੱਲ੍ਹੀ ਤਾਂ ਦਰਸ ਨਹੀਂ।
ਦਰਸ਼ਨ ਉਹਲੇ ਹੋ ਗਿਆ
ਮੇਰੀ ਮੂਲੋਂ ਨ ਪੇਸ਼ ਗਈ।
ਦੋਸ਼ ਨ ਤੈਨੂੰ ਸਤਿਗੁਰਾ!
ਮੈਂ ਹੀ ਦੋਸ਼ਣ ਹਾਂ ਹੋਇ ਰਹੀ।
ਕਿਰਪਾ ਕਰ ਤੂੰ ਬਖਸ਼ਿਆ
ਮੈਂ ਨਿਕਾਰੀ ਦੀ ਬਾਂਹਿ ਗਹੀ।

---

*ਇਹ ਪ੍ਰਸੰਗ ਅਪਰੈਲ ੧੯੦੩ ਤੋਂ ਪਹਿਲਾਂ ਪਹਿਲੀ ਵੇਰ ਛਪਿਆ ਸੀ, ਗ਼ਾਲਬਨ ਓਸ ਸਾਲ ਦੇ ਗੁਰਪੁਰਬ ਸਪਤਮੀ ਤੇ ਪ੍ਰਕਾਸ਼ਤ ਹੋਇਆ ਤੇ ਦੂਜੀ ਵੇਰ ਅਕਤੂਬਰ ੧੯੦੩ ਵਿਚ ਪ੍ਰਕਾਸ਼ਤ ਹੋਇਆ।

†ਹਰ ਤੁਕ ਦੇ ਬਾਦ ਛੇਕੜ ਦੇ ਪਾਸ ਅਤ 'ਵੇ ਸਾਂਈਆਂ' ਤੁਕਥ ਪਿਛਲੀ ਅੱਧੀ ਤੁਕ ਹੋਰ ਆਂਵੀਂਦੀ ਹੈ।

ਤੋਲ ਤੁਲਾਇਆ ਮੇਰੜਾ
ਮੈਂ ਤਾਂ ਕੱਸੀ ਨਿਕਲ ਪਈ।
ਕੱਸੀ ਨਿਕਲੀ ਤੋਲਿਆਂ
ਇਹ ਤਾਹੀਓਂ ਹੀ ਕਸਰ ਪਈ।
ਕਸਰਾਂ ਵਾਲੀ ਮੈਂ ਬੁਰੀ
ਮੈਨੂੰ ਫੇਰ ਵੀ ਬਖਸ਼ ਲਈਂ।
ਬਖਸ਼ੀਂ ਬਖਸ਼ੀਂ ਸਾਂਈਆਂ!
ਤੇਰੇ ਦੁਆਰੇ ਤੇ ਆਣ ਪਈ।
ਬਿਰਦ ਸੰਮ੍ਹਾਲੀਂ ਆਪਣਾ
ਮੈਨੂੰ ਆਪੇ ਹੀ ਬਖਸ਼ ਲਈਂ।

—o—

ਸੂਚਨਾ—ਗੁਰੂ ਜੀ ਦੇ ਇਲਾਹੀ ਦਰਸ਼ਨ ਅਗਲੀ ਕਵਿਤਾ ਵਿਚ ਹਨ—

## ੬੧. ਦਸਮ ਗੁਰੂ ਦਰਸ਼ਨ

ਇਕ ਦਿਨ ਗੁਰੂ ਗੋਬਿੰਦ ਸਿੰਘ ਸਾਹਿਬ
ਕਲਗੀਆਂ ਵਾਲੇ ਸ੍ਵਾਮੀ,
ਦਾਸਾਂ ਦੇ ਰਖਯਕ, ਸਿਖ ਪਾਲਕ
ਪਯਾਰਿਆਂ ਅੰਤਰ ਜਾਮੀ,
ਸਤਲੁਜ ਨਦੀ ਕਿਨਾਰੇ ਬੈਠੇ,
ਸੰਗਤ ਜੁੜੀ ਚੁਫੇਰੇ,
ਜਿਉਂ ਪੁੰਨਿਆਂ ਦਾ ਚੰਦ ਪ੍ਰਕਾਸ਼ੇ
ਵਿੱਚ ਤਾਰਿਆਂ ਘੇਰੇ।
ਕਲਗੀ ਜਿਗ੍ਹਾ ਬਿਰਾਜੇ ਮੱਥੇ,
ਲਕ ਤਲਵਾਰ ਸੁਹਾਵੇ,
ਭੱਥਾ ਤੂਣ ਤੀਰ ਦਾ ਭਰਿਆ,
ਧਨੁਖ ਲਹਿਰ ਦਿਖਲਾਵੇ।
ਮਸਤਕ ਚਮਕ ਅਨੋਖੀ ਦੇਵੇ,
ਦੁਹਰੀ ਝਲਕ ਪ੍ਰਕਾਸ਼ੇ,
ਨਾਲੇ ਚਮਕ ਬੀਰ ਰਸ ਦੇਂਦਾ,
ਰਸ ਸ਼ਾਂਤੀ† ਬੀ ਲਾਸੇ।
ਦੋਵੇਂ ਇਕ ਥਾਂ ਕੱਠੇ ਹੋਏ,
ਪਾਵਸ‡ ਮਾਨੋਂ ਆਈ।
ਸੂਰਜ ਤੇਜ ਦਿਪੇ ਹੈ, ਨਾਲੇ
ਬਰਖਾ ਛਹਿਬਰ ਲਾਈ।
ਨੇਤਰ ਦੋਵੇਂ ਭਰੇ ਖਲੋਤੇ
ਦੁਹਾਂ ਰਸਾਂ ਵਿਚ ਐਸੇ:
ਗਰਮੀ ਚਾਨਣ ਦੁਇ ਮਿਲ ਰਹਿੰਦੇ
ਇਕ ਸੂਰਜ ਵਿਚ ਜੈਸੇ।
ਕਵਲਾਂ ਵਰਗਾ ਸੁੰਦਰ ਮੁਖੜਾ
ਮੁਸਕਰਾਇ ਮਨ ਮੋਹੇ,
ਹੁਕਮ ਕਰੇ ਤੇ ਸ਼ਾਂਤੀ ਦੇਵੇ,
ਅਚਰਜ ਕਰ ਕਰ ਸੋਹੇ।
ਬੀਰ ਸ਼ਾਂਤ ਤੇ ਅਦਭੁਤ** ਤਿੰਨੇ
ਇੱਥੇ ਰਲੇ ਪ੍ਰਕਾਸ਼ਣ,
ਮਾਨੋਂ ਬਰਖਾ ਧੁੱਪ ਚਮਕਦੀ,
ਧਨੁਖ ਅਕਾਸ਼ੀ†† ਲਾਸਣ।
ਫਿਰ ਮੂੰਹੋਂ ਇਉਂ ਵਾਕ ਉਚਾਰਨ
ਮਿੱਠੇ ਪਯਾਰੇ ਸੁਹਣੇ
ਮਾਤ ਪਿਤਾ ਮਮਤਾ ਦੇ ਜਿੱਕੁਰ
ਪੁਤ ਨੂੰ ਕਹਿ ਮਨ ਮੋਹਣੇ
ਵਾਤਸੱਲ‡‡ ਇਹ ਚੌਥਾ ਰਸ ਬੀ,
ਨਾਲੇ ਆਕੇ ਰਲਿਆ।
ਰਸ ਸੰਗਾਮ|| ਗੁਰ ਮੁਖੜਾ ਬਣਿਆ,
ਕਵਲ ਦੁਪਹਿਰੀ ਖਿਲਿਆ।
ਧੁਪ, ਵਰਖਾ ਤੇ ਪੀਂਘ ਅਕਾਸ਼ੀ,
ਪੌਣ ਜੱਫੀਆਂ ਪਾਂਦੀ।
ਚਾਰੋਂ ਮਾਨੋਂ ਕੱਠੇ ਹੋਏ,
ਉਪਮਾਂ ਕਹੀ ਨ ਜਾਂਦੀ।

---

*ਇਹ ਪ੍ਰਸੰਗ ਅਪਰੈਲ ੧੯੦੩ ਤੋਂ ਪਹਿਲਾਂ ਪਹਿਲੀ ਵੇਰ ਛਪਿਆ ਸੀ, ਗ਼ਾਲਬਨ ਓਸ ਸਾਲ ਦੇ ਗੁਰਪੁਰਬ ਸਪਤਮੀ ਤੇ ਪ੍ਰਕਾਸ਼ਤ ਹੋਇਆ ਸੀ ਤੇ ਦੂਜੀ ਵੇਰ ਅਕਤੂਬਰ ੧੯੦੩ ਵਿਚ ਪ੍ਰਕਾਸ਼ਤ ਹੋਇਆ।

†ਭਗਤ ਜਿਸ ਆਤਮ ਰਸ ਨੂੰ ਮਾਣਦੇ ਹਨ ਉਹ ਸ਼ਾਂਤਿ ਰਸ ਹੈ। ‡ਬਰਸਾਤ।

**ਅਨੋਖੀ ਅਰ ਸੁੰਦਰ ਵਸਤੂ ਤੋਂ ਜੋ ਵਿਸਮਯ ਦਾ ਭਾਵ ਪੈਦਾ ਹੋਕੇ ਰਸਰੂਪ ਹੋ ਜਾਵੇ ਉਹ ਅਦਭੁਤ ਰਸ ਕਹੀਦਾ ਹੈ।

††ਬਰਖਾ=ਸ਼ਾਂਤ। ਧੁੱਪ=ਬੀਰ। ਧਨੁਖ ਅਕਾਸ਼ੀ=ਅਦਭੁਤ। ਪੌਣ=ਵਾਤਸਲ।

‡‡ਮਾਤ ਪਿਤਾ ਤੇ ਉਲਾਦ ਦਾ ਪਰਸਪਰ ਪ੍ਰੇਮ। ||ਰਸਾਂ ਦਾ ਇਕ ਥਾਂ ਇਕੱਠ।

ਬਾਕੀ ਦੇਹ ਲੰਮੇਰੀ ਢੀਲੋਂ
ਆਸਨ ਚੁਸਤ ਜਮਾਏ,
ਇਕ ਹਥ ਸਿਮਰਨਿ*, ਦੂਜੇ ਅਸਿ† ਲੈ,
ਸਤਿਗੁਰ ਬੈਸ ਸੁਹਾਏ ।

ਐਸੇ ਤੇਜਵਾਨ ਗੁਰ ਸੁੰਦਰ
ਕਲਗੀਆਂ ਵਾਲੇ ਪਜਾਰੇ,
ਨਿੱਤ ਬਿਰਾਜਣ ਮਨ ਸਾਡੇ ਵਿਚ
ਸਿੱਖ ਜਾਣ ਬਲਿਹਾਰੇ ।

## ੬੨. ਪ੍ਰਸੰਗ ਭਾਈ ਜਜੋਤੀ ਸਿੰਘ ਜੀ‡

ਬ੍ਰਹਮ-ਪੁੱਤਾ ਨਦੀ ਦੇ ਕਿਨਾਰੇ, ਢਾਕੇ ਸ਼ਹਿਰ ਤੋਂ ਕੁਝ ਦੂਰ, ਅੱਜ ਤੋਂ ਕੋਈ ਦੋ ਕੁ ਸੌ ਵਰ੍ਹਾ ਪਿੱਛੇ ਇਕ ਅਚਰਜ ਤਮਾਸ਼ਾ ਹੋ ਰਿਹਾ ਹੈ। ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਕਮਲਾਂ ਦਾ ਭੌਰਾ ਭਾਈ ਜਜੋਤੀ ਸਿੰਘ ਚੌਕੜੀ ਮਾਰੇ ਬੈਠਾ ਆਪਣੇ ਅਨੰਦ ਵਿਚ ਮਗਨ ਸਾਯੰਕਲ ਦੇ ਸਮੇਂ ਪ੍ਰੇਮ ਦੇ ਸ਼ਬਦ ਗਾਉਂ ਰਿਹਾ ਹੈ। ਦਿਲ ਪ੍ਰੇਮ ਵਿਚ ਮਗਨ ਹੈ, ਸੁਰਤਿ ਪੂਰਨ ਏਕਾਗ੍ਰਤਾ ਵਿਚ ਪਚਿਤ ਹੈ, ਜ਼ੁਬਾਨ ਪ੍ਰੇਮ ਰਸ ਦੀ ਰੱਤੀ ਐਸੇ ਦਿਲ ਖਿੱਚਵੇਂ ਸ਼ਬਦ ਗਾ ਰਹੀ ਹੈ ਕਿ ਚਲਦੇ ਜਲ ਨੂੰ ਮਾਨੋਂ ਬੰਨ੍ਹਣ ਵਾਲੀ ਗਲ ਹੋ ਰਹੀ ਹੈ।ਅੱਖਾਂ ਤੋਂ ਕਿਸੇ ਕਿਸੇ ਵੇਲੇ ਜਲ ਦੇ ਟੇਪੇ ਕਿਰਦੇ ਹਨ, ਸਰੀਰ ਸਾਰੇ ਦੇ ਲੂੰ ਕੰਡੇ ਹੋ ਹੋ ਜਾਂਦੇ ਹਨ। ਤੇ ਜਲ ਦੇ ਤਰੰਗ ਮਨ ਦੇ ਪ੍ਰੇਮ ਦੀਆਂ ਲਹਿਰਾਂ ਨਾਲ ਇਕ ਸੁਰ ਹੋ ਰਹੇ ਹਨ।ਇਨ੍ਹਾਂ ਦੀ ਮਧੁਰ ਧੁਨਿ ਦਾ ਉਹ ਦਿਲ ਖਿੱਚਵਾਂ ਅਸਰ ਪੈ ਰਿਹਾ ਹੈ ਕਿ ਇਕ ਨਵਾਬ ਸਾਹਿਬ ਥੋੜੀ ਵਿੱਥ ਉੱਤੋਂ ਆਪਣੇ ਜਸ਼ਨ ਵਿਚ ਰੱਤੇ ਹੋਏ ਤ੍ਰਬ੍ਹਕ ਉਠੇ, ਸ਼ਰਾਬ ਦਾ ਪਿਆਲਾ ਹਥੋਂ ਰਹਿ ਗਿਆ, ਨਚਦੀ ਵੇਸ਼ਵਾ ਨੂੰ ਨੱਚਣ ਦਾ ਹੁਕਮ ਬੰਦ ਹੋ ਗਿਆ, ਹਾ ਹਾ ਹੀਹੀ ਦੀ ਥਾਂ ਚੁਪ ਵਰਤ ਗਈ, ਸੰਧਿਆ ਦੇ ਮੱਧਮ ਆ ਰਹੇ ਹਨੇਰੇ ਵਿਚ ਪਿਆਰੀ ਰੁਮਕਦੀ ਪੌਣ ਨੇ ਸ਼ਾਂਤੀ ਨਾਲ ਵਗਦੀ ਸੀਤਲ ਤੇ ਸੁਹਾਉਣੀ ਨਦੀ ਨੇ ਅਤੇ ਮਿੱਠੀ ਮਿੱਠੀ ਪਸਰਦੀ ਠੰਢਕ ਨੇ ਇਸ ਸ਼ਾਂਤ ਮਈ ਸੰਗੀਤ ਨਾਲ ਮਿਲਕੇ ਐਸਾ ਅਸਚਰਜ ਅਸਰ ਕੀਤਾ ਕਿ ਸਾਰਾ ਜਲਸਾ ਘੰਡਾ ਹੇੜੇ ਦੇ ਮਿਰਗ ਵਾਂਙੂ ਸੁਣਦਾ ਸੁਣਦਾ ਸਰੂਰ ਵਿਚ ਆ ਗਿਆ, ਜਿਸ ਵੇਲੇ ਸਿੰਘ ਹੁਰਾਂ ਚੁੱਪ ਕੀਤੀ, ਨਵਾਬ ਸਾਹਿਬ ਦੇ ਮੂੰਹੋਂ 'ਵਾਹ ਵਾਹ' ਨਿਕਲੀ, ਚਾਰ ਚੁਫੇਰੇ ਤੱਕੇ, ਫੇਰ ਹੁਕਮ ਦਿੱਤਾ ਕਿ ਜਾਓ ਦੇਖੋ ਕੌਣ ਹੈ ? ਹੁਕਮ ਪਾਕੇ ਪਿਆਦੇ ਗਏ ਅਰ ਆਕੇ ਖਬਰ ਦਿੱਤੀ ਕਿ ਕੋਈ ਕਾਫਰ ਮਲੂਮ ਹੁੰਦਾ ਹੈ ਜੋ ਗਾ ਰਿਹਾ ਸੀ। ਹੁਕਮ ਹੋਇਆ ਹਾਜ਼ਰ ਕਰੋ। ਉਸ ਵੇਲੇ ਪਿਆਦਿਆਂ ਜਾ ਲਲਕਾਰਿਆ। ਸਤੋ-ਗੁਣੀ ਸਮੁੰਦਰ ਵਿਚ ਗ਼ਰਕ ਹੋਏ ਹੋਏ ਸਿੰਘ ਜੀ ਸ਼ਾਂਤੀ ਨਾਲ ਤੱਕ ਕੇ ਸਹਿਜ ਨਾਲ ਬੋਲੇ, 'ਕੀ ਆਗਜਾ ਹੈ ?' ਸਿਪਾਹੀਆਂ ਨੇ ਕਿਹਾ, 'ਨਵਾਬ ਸਾਹਿਬ ਯਾਦ ਕਰਦੇ ਹਨ'। ਆਪ ਨੇ ਕਿਹਾ, 'ਸਾਡੇ ਗ਼੍ਰੀਬਾਂ ਨਾਲ ਉਨ੍ਹਾਂ ਦਾ ਕੀ ਪ੍ਰਯੋਜਨ ਹੋ ਸਕਦਾ ਹੈ?' ਪਰ ਉਨ੍ਹਾਂ ਦੀ ਬਹੁਤ ਖਿੱਚ ਕਰਨੇ ਪਰ ਉੱਠਣਾ ਪਿਆ। ਜਾਂ ਉਥੇ ਜਾਕੇ ਪਹੁੰਚੇ ਤਦ ਸ਼ਰਾਬ ਦਾ ਸਾਮਾਨ ਦੇਖਕੇ ਸਿੰਘ ਜੀ ਨੇ ਅਕਾਲ ਪੁਰਖ ਦੇ ਚਰਨਾਂ ਵਿਚ ਇਕ ਨਿੱਕੀ ਜਿਹੀ ਬੇਨਤੀ ਕੀਤੀ ਕਿ 'ਦੀਨਾਂ ਬੰਧੂ ਵਾਹਰੂ ਹੋਵੋ, ਕੱਜਲ ਦੀ ਕੋਠੜੀ ਵਿਚੋਂ ਨਿਰੰਜਨ ਲੈ ਚਲੀਓ'। ਨਵਾਬ ਸਾਹਿਬ ਨੇ ਨੇੜੇ ਸੱਦ ਕੇ ਕਿਹਾ, 'ਵਾਹ ਖੂਬ। ਸਾਨੂੰ ਬੜਾ ਅਨੰਦ ਦਿੱਤਾ ਜੇ ਆਪ ! ਬਹੁਤ ਖੁਸ਼ ਕੀਤਾ ਹੈ ! ਕੁਛ ਹੋਰ ਸੁਨਾਓ। ਪਰ ਓਹ ਸਾਡੀ ਸਮਝ ਵਿਚ ਨਹੀਂ ਆਇਆ, ਕੁਝ ਫਾਰਸੀ ਬੋਲੀ ਵਿਚ ਸੁਣਾਓ'। ਸਿੰਘ ਹੁਰਾਂ ਨੇ ਬੜੇ ਅਦਬ ਨਾਲ ਉੱਤਰ ਦਿੱਤਾ ਕਿ 'ਮੈਂ ਪਰਮੇਸ਼ੁਰ ਦੇ ਸ਼ੁਕਰ ਦੇ ਗੀਤ ਗਾਉਂਦਾ ਹਾਂ, ਜੋ ਮੇਰੀ ਬੋਲੀ ਵਿਚ ਹਨ, ਫਾਰਸੀ ਬੋਲੀ ਮੈਂ ਜਾਣਦਾ ਨਹੀਂ, ਇਸ ਕਰਕੇ ਗਾਉਣੋਂ ਅਸਮਰਥ

---

*ਸਿਮਰਨੀ, ਮਾਲਾ। †ਤਲਵਾਰ। ‡ਇਹ ਪ੍ਰਸੰਗ ਖਾ: ਸ: ਵਿਖੇ ੯ ਪੋਹ ਸੰ: ਗੁ: ਨਾ: ੪੩੫ (੨੨ ਦਸੰਬਰ ੧੯੦੩ ਈ:) ਦੇ ਗੁਰਪੁਰਬ ਸਪਤਮੀ ਪਰ ਪ੍ਰਕਾਸ਼ਤ ਹੋਇਆ ਸੀ।

ਹਾਂ ?' ਨਵਾਬ ਨੇ ਕਿਹਾ 'ਅੱਛਾ ਸੁਣਾਓ ਸਾਨੂੰ ਤਾਂ ਅਵਾਜ਼ ਹੀ ਮਹਵ ਕਰ ਰਹੀ ਹੈ।' ਸਿੰਘ ਹੁਰਾਂ ਨੇ ਕਿਹਾ 'ਪਰਮੇਸ਼ੁਰ ਦੇ ਭਜਨ ਸੁਣਨ ਵਾਸਤੇ ਆਪਣੇ ਆਪ ਨੂੰ ਤਿਆਰ ਕਰੋ, ਇਹ ਮਾੜਾ ਸਾਮਾਨ ਦੂਰ ਕਰੋ, ਅਦਬ ਵਿਚ ਆਓ'। ਇਹ ਸੁਣਕੇ ਨਵਾਬ ਨੂੰ ਗੁੱਸਾ ਆ ਗਿਆ, ਹੁਕਮ ਦਿਤਾ, 'ਡੇਰੇ ਲੈ ਚਲੋ, ਮੁਸਲਮਾਨ ਬਣਾਓ, ਫਾਰਸੀ ਪੜ੍ਹਾਓ ਫਿਰ ਗ਼ਜ਼ਲਾਂ ਸੁਣਾਏਗਾ'। ਹੁਕਮ ਹੁੰਦੇ ਹੀ ਸਿੰਘ ਜੀ ਬਦੋ ਬਦੀ ਡੇਰੇ ਪਹੁੰਚਾਏ ਗਏ।

ਇਸੇ ਸ਼ਹਿਰ ਵਿਚ ਇਕ ਮਾਈ ਕ੍ਰਿਸ਼ਨ ਕੌਰ ਨਾਮੇ ਰਹਿੰਦੀ ਸੀ, ਪਤੀ ਇਸ ਦਾ ਪਹਿਲਾਂ ਫੌਜ ਵਿਚ ਨੌਕਰ ਹੁੰਦਾ ਸੀ, ਜੋ ਕੁਛ ਬਰਸ ਹੋਏ ਤਦ ਚੜ੍ਹ ਗਿਆ ਸੀ, ਇਸ ਨੇ ਉਥੇ ਹੀ ਵਸੇਬਾ ਕਰ ਲਿਆ ਸੀ। ਨਿਰਬਾਹ ਜੋਗਾ ਪਦਾਰਥ ਹੈਗਾ ਸੀ, ਸੋ ਇਸ ਨੇ ਜੋ ਪਹਿਲਾਂ ਸਿਖ ਨਹੀਂ ਸੀ, ਹੁਣ ਸਿੰਘ ਧਰਮ ਧਾਰਨ ਕਰਕੇ ਉਸਦੇ ਪ੍ਰਚਾਰ ਕਰਨ ਦਾ ਉਪਕਾਰ ਸਿਰ ਚੱਕ ਕੇ ਦੇਹ ਦੀ ਸਫਲਤਾ ਨੂੰ ਮੁਹਰੇ ਧਰ ਲਿਆਂਸੀ। ਇਹ ਬੀਬੀ ਪਿਛੋਂ ਸਰਹੱਦ ਦੇ ਪਾਸੇ ਦੀ ਸੀ ਤੇ ਫਾਰਸੀ ਬੋਲੀ ਪੜ੍ਹੀ ਹੋਈ ਸੀ। ਇਸ ਨੇ ਭਾਈ ਜਜੋਤੀ ਸਿੰਘ ਦੇ ਫੜੇ ਜਾਣ ਦੀ ਸਾਰੀ ਵਿਥਯਾ ਸੁਣ ਲਈ ਸੀ। ਭਲਾ ਐਸੇ ਧਰਮਾਤਮਾਂ ਸਿੰਘ ਦੀ ਮੁਸੀਬਤ ਸੁਣਕੇ ਕਿੱਥੋਂ ਰਿਹਾ ਜਾਵੇ ? ਪਿਛਲੀ ਰਾਤ ਹੀ ਭੇਸ ਵਟਾ ਕੇ ਮਰਦਾਵਾਂ ਤੇ ਮੁਸਲੱਕਾ ਦਰਵੇਸ਼ਾਂ ਵਾਲਾ ਵੇਸ ਕਰਕੇ ਨਵਾਬ ਦੇ ਮਹਿਲਾਂ ਦੇ ਪਿਛਵਾੜੇ ਚਲੀ ਗਈ ਅਰ ਫਾਰਸੀ ਬੋਲੀ ਵਿਚ ਮਾਰਫਤ ਦੀਆਂ ਗ਼ਜ਼ਲਾਂ ਬੜੀ ਮਨੋਹਰ ਧੁਨੀ ਵਿਚ ਗਾਉਣ ਲਗ ਪਈ। ਤੜਕ ਸਾਰ ਇਸ ਦੀ ਕੋਇਲ ਵਰਗੀ ਆਵਾਜ਼ ਕੰਨੀ ਜੁ ਪਈ ਤਦ ਰਾਗ ਦੇ ਪਿਆਰੇ ਨਵਾਬ ਨੇ ਸੱਦ ਭੇਜਿਆ। ਸਾਈਂ ਲੋਕ ਨੇ ਬੜੇ ਪ੍ਰੇਮ ਨਾਲ ਮਨਮੰਨੇ ਫਾਰਸੀ ਗੌਣ ਸੁਣਾਏ। ਖੁਸ਼ ਹੋ ਕੇ ਨਵਾਬ ਸਾਹਿਬ ਨੇ ਕੁਛ ਪਦਾਰਥ ਇਨਾਮ ਦਿਤਾ, ਜੋ ਫਕੀਰ ਨੇ ਲਿਆ ਨਾ, ਕਿ ਰੱਬ ਦੇ ਆਸ਼ਕਾਂ ਨੂੰ ਧਨ ਦੀ ਕੋਈ ਲੋੜ ਨਹੀਂ ਹੁੰਦੀ। ਨਵਾਬ ਦੇ ਫਿਰ ਕਹਿਣ ਤੇ ਕਿ ਕੁਛ ਤਾਂ ਕਬੂਲਕਰੋ, ਸਾਂਈਂ ਲੋਕਾਂ ਨੇ ਕਿਹਾ ਕਿ ਜੇ ਰੀਝੇ ਹੋ ਤਾਂ ਰੁਪੱਯਾਂ ਦੀ ਥਾਂ ਸਾਨੂੰ ਉਹ ਆਦਮੀ ਇਨਾਮ ਦੇ ਦਿਓ ਜੋ ਤੁਸਾਂ ਰਾਤੀਂ ਰਾਗ ਗਾਉਂਦਾ ਬੰਨ੍ਹ ਆਂਦਾ ਹੈ। ਨਵਾਬ ਮੁਸਲਮਾਨ ਫਕੀਰ ਦੀ ਫਰਮਾਇਸ਼ ਮੋੜ ਨਾ ਸਕਿਆ, ਜਜੋਤੀ ਸਿੰਘ ਨੂੰ ਉਸ ਦੇ ਹਵਾਲੇ ਕਰ ਦਿੱਤਾ, ਪਰ ਨਾਲ ਸਿਫਾਰਸ਼ ਕੀਤੀ ਕਿ ਤੁਸੀਂ ਕਦੀ ਕਦੀ ਆਕੇ ਗ਼ਜ਼ਲਾਂ ਸੁਣਾ ਜਾਇਆ ਕਰੋ। ਸਾਂਈਂ ਲੋਕਾਂ ਨੇ ਕਿਹਾ ਕਿ ਅੱਲਾ ਵਾਲੇ ਮੌਜ ਤ੍ਰੰਗੀ ਹੁੰਦੇ ਹਨ, ਜਿਵੇਂ ਮੌਲਾ ਦਾ ਹੁਕਮ ਹੋਸੀ। ਖੁਸ਼ ਰਹੋ। ਰਾਤ ਤ੍ਰਿਪਹਿਰੇ ਤੋਂ ਪਹਿਲਾਂ ਦੀ ਲੱਗੀ ਕ੍ਰਿਸ਼ਨ ਕੌਰਾਂ ਦਿਨ ਦੀ ਦੁਪਹਿਰ ਵੇਲੇ ਤੋਂ ਅੱਗੇ ਆਪ੍ਰਣੇ ਇਕ ਗੁਰਮੁਖ ਵੀਰ ਨੂੰ ਕੈਦੋਂ ਛੁਡਾ ਕੇ ਡੇਰੇ ਲੈ ਆਈ।

ਸਿੰਘ ਜੀ ਫਾਕੇ ਗੁਰਦੁਆਰੇ ਆਂਦੇ ਗਏ। ਦੀਵਾਨ ਵਿਚ ਹਾਜ਼ਰ ਹੋਏ ਤੇ ਇਥੋਂ ਵਟਾਵੇਂ ਭੇਸ ਵਿਚ ਅਨੰਦਪੁਰ ਟੋਰੇ ਗਏ। ਮਾਈ ਤਾਂ ਉਸੇ ਸ਼ਹਿਰ ਪੰਥ ਦੀ ਸੇਵਾ ਕਰਦੀ ਰਹੀ ਤੇ ਸਿੰਘ ਜੀ ਸਨੇ ਸਨੇ ਅਨੰਦਪੁਰ ਅੱਪੜੇ। ਸਤਿਗੁਰਾਂ ਨੂੰ ਵਿਥਿਆ ਸੁਣਾਈ। ਪ੍ਰਸੰਨ ਹੋ ਕੇ ਮਹਾਰਾਜ ਜੀ ਨੇ ਕਿਹਾ, 'ਜਿਸ ਬੀਬੀ ਨੇ ਮੇਰੇ ਸਿਖ ਦੀ ਬ਼ੰਦ ਖਲਾਸ ਕਰਾਈ ਹੈ, ਉਸ ਦੀ ਲੋਕ ਪ੍ਰਲੋਕ ਵਿਚ ਬੰਦ ਖਲਾਸ ਹੋਈ।

—o—

## ੬੩. ਕੁਰਛੇਤ੍ਰ ਫੇਰੀ

੧.

ਧੰਨ ਸ੍ਰੀ ਗੁਰੂ ਨਾਨਕ ਦੇਵ !

ਜੀਓ ਜੀ ! ਸਦਕੇ ਇਸ ਨਾਮ ਦੇ, ਆਖੋ ਨਾ ਨੈਣ ਮੁੰਦਕੇ, ਮਨ-ਜੋੜਕੇ, ਪਿਆਰ ਵਿਚ ਭਰਕੇ, ਹਾਂ ਡਾਢੇ ਪਿਆਰ ਵਿਚ ਭਰਕੇ ਆਖੋ:—

ਧੰਨ ਸ੍ਰੀ ਗੁਰੂ ਨਾਨਕ ਦੇਵ !

'ਧੰਨ ਸ੍ਰੀ ਗੁਰੂ ਨਾਨਕ ਦੇਵ ਜੀ' ਗਏ ਸਨ ਕੁਰਛੇਤ੍ਰ ਸੂਰਜ ਗ੍ਰਹਿਣ ਪਰ, ਅਜ ਉਹੀ ਚੋਜੀ ਸਤਿਗੁਰੂ

*ਇਹ ਪ੍ਰਸੰਗ ਪੋਹ ਸੁਦੀ ਸਪਤਮੀ ਪਰ ਜੋ ੨੦ ਪੋਹ ਸੰਮਤ ਗੁ: ਨਾ: ੪੬੪ ਤੇ ੧੯੮੯ ਬਿ:, ੩ ਜਨਵਰੀ ੧੯੩੩ ਈ ਮੰਗਲਵਾਰ ਨੂੰ ਹੈਸੀ, ਖਾਲਸਾ ਸਮਾਚਾਰ ਦਾ ਸਿਰਲੇਖ ਹੋਕੇ ਛਾਪਿਆ ਤੇ ਓਥੋਂ ਬੀ ਛਪਕੇ ਕਈ ਹਜ਼ਾਰ ਵੰਡਿਆ ਗਿਆ ਸੀ।

ਆਪਣੇ ਦਸਮੇ ਜਾਮੇ ਫੇਰ ਗਏ ਜੇ ਕੁਰਛੇਤਰ, ਜਦੋਂ ਓਥੇ ਗ੍ਰਹਿਣ ਲਗੇ ਵਿਚ ਕਿਸੇ ਦਾ ਆਂਦਾ ਸ਼ਿਕਾਰ—ਹਿਰਣ ਦਾ ਮਹਾਂ ਪ੍ਰਸ਼ਾਦਿ–ਚੁੱਲੇ ਚੜ੍ਹਾਕੇ, ਅਲੋਕਾਰ ਦੀ ਗੱਲ ਕਰਕੇ, ਜਗਤ ਖਿੱਚ ਲਿਆ ਸੀ ਆਪਣੀ ਵੱਲ ਤੇ ਫੇਰ ਇਲਾਹੀ ਨਾਦ ਦੀ ਸਿੰਙੀ ਵਜਾਕੇ ਹਜ਼ਾਰਾਂ ਨੂੰ ਮੌਤ ਮੰਡਲ ਵਿਚੋਂ ਕਢ ਲੈ ਆਂਦਾ ਸੀ ਜੀਵਨ ਦੇ ਦੇਸ਼। ਅੱਜ ਫੇਰ ਗ੍ਰਹਿਣ ਦੇ ਹੀ ਮੌਕੇ ਤੇ ਜਾ ਬੈਠਾ ਜੇ ਉਹੋ ਨੂਰ ਦਾ ਬੁੱਕਾ, ਉਹੋ ਜੋਤਿ ਨਿਰੰਜਨੀ ਆਪਣੇ ਦਸਮੇਂ ਰੂਪ ਵਿਚ ਉਸੇ ਕੁਰੁਛੇਤ੍ਰ। ਵਰਤਾਉਣਾ ਹੈ ਹੁਣ ਬੀ ਕੋਈ ਕੌਤਕ ਜਗਤ ਨਿਸਤਾਰਣ ਦਾ, ਹਾਂ ਜੀ, ਜਗਤ ਜਲੰਦੇ ਨੂੰ ਰੱਖ ਲੈਣ ਦਾ ਉਪਰਾਲਾ ਕਰਨਾ ਹੈ।

ਨੈਣ ਮੁੰਦ ਲਓ, ਦਿਲ ਜੋੜ ਲਓ, ਸੰਕਲਪਾਂ ਵਿਕਲਪਾਂ ਦੀ ਨੈਂ ਨੂੰ ਰਤਾ ਕੂ ਠੱਲ੍ਹ ਲਓ, ਪਿਆਰ ਦੀ ਕਲਾ ਮਰੋੜ ਲਓ–ਹਾਂ, ਉਹ ਜੋ ਹਰ ਕਿਸੇ ਦੇ ਅੰਦਰ ਧੀ, ਪੁਤ੍ਰ, ਇਸਤ੍ਰੀ, ਪਦਾਰਥ ਇੱਜ਼ਤ ਅਬਰੋ ਵਲ ਪਿਆਰ ਦੀ ਕਲਾ ਚਲ ਰਹੀ ਹੈ–ਜ਼ਰਾ ਮੋੜ ਲਓ ਤੇ ਉਸ ਦਾ ਰੁਖ਼ ਅੰਤਰ ਮੁਖ ਕਰ ਲਓ। ਆਪੇ ਵਿਚ ਖੜਾ ਕਰ ਲਓ ਅੰਦਰਲਾ ਸਾਰਾ ਪਿਆਰ ਦਾ ਰਉਂ, ਉਹ ਬਣ ਜਾਏਗਾ ਪ੍ਰੇਮ ਦਾ ਭਾਵ ਹੁਣ ਆਖੋ:

ਧੰਨ ਸ੍ਰੀ ਗੁਰੂ ਗੋਬਿੰਦ ਸਿੰਘ
ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਧੰਨ।

ਸਰੀਰਕ ਜਾਮੇਂ ਵਿਚ ਬੀ ਪ੍ਰੇਮੀਆਂ ਦੇ ਅੰਗ ਸੰਗ, ਚੋਲਾ ਛੋੜਕੇ ਬੀ ਪ੍ਰੇਮੀਆਂ ਦੇ ਅੰਗ ਸੰਗ ਸਦਾ ਮੁਕਤ,ਸਦਾ ਜੀਵੇ, ਸਭ ਥਾਂਈਂ ਹੋਹਿੰ ਸਹਾਇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ!

ਅਪਣੇ ਦਸਮੇਂ ਜਾਮੇ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਹੋਕੇ ਅਨੰਦ ਪੁਰੋਂ ਟੁਰੇ ਸਨ ਕੁਛ ਸੈਨਾ ਨਾਲ ਲੈਕੇ। ਪਰਿਵਾਰ ਨਾਲ ਨਹੀਂ ਸੀ ਆਇਆ*।

ਹਾਂ ਜੀ, ਆਪ ਪਹੁੰਚ ਗਏ ਹਨ ਕੁਰਛੇਤ੍ਰ, ਕੁਛ ਸਿੰਘ ਨਾਲ ਆ ਸਨ, ਕੁਛ ਰਸਤੇ ਮਿਲੇ ਸਨ, ਕੁਛ ਏਥੇ ਆਏ ਹੋਏ ਮਿਲ ਰਹੇ ਹਨ। ਸ਼ਹਿਰੋਂ ਦੱਖਣੀ ਦਿਸ਼ਾ ਵਲ ਡੇਰਾ ਲਗ ਗਿਆ*। ਲਗੋਂ ਚਲ ਪਿਆ। ਲਗੀਆਂ ਸੰਗਤਾਂ ਆਉਣ ਤੇ ਪ੍ਰਸ਼ਾਦ ਛਕਣ ਤੇ ਫੇਰ ਦਰਸ਼ਨ ਕਰਨ, ਕੀਰਤਨ ਸੁਣਨ, ਸਤਿਗੁਰ ਦੀਆਂ ਮਿਹਰਾਂ ਨਾਲ ਕ੍ਰਿਤਾਰਥ ਹੋਣ ਤੇ ਜੀਅ ਦਾਨ ਲੈਣ। ਸੰਗਤਾਂ ਦਾ ਝੁਕਾਉ ਇੰਨਾਂ ਉਲਟਿਆ ਕਿ ਲੰਗਰ ਦਿਨ ਰਾਤ ਟੁਰਦਾ ਰਹੇ। ਗੁਰੂ ਜੀ ਦੇ ਸੁੰਦਰ ਦਿਦਾਰੇ ਦੀ, ਮਹਾਨ ਉੱਤਮ ਉਪਦੇਸ਼ਾਂ ਦੀ, ਜੀਅ ਦਾਨ ਦੇਣ ਦੀ, ਦਿਆਲੂ ਕ੍ਰਿਪਾਲੂ ਹੋਣ ਦੀ ਲੰਗਰ ਅਟੁੱਟ ਦੀ ਕੀਰਤੀ ਟੁਰ ਪਈ। ਮੇਲੇ ਤੇ ਆਏ ਸਨ ਜੋਗੀ ਕਨ-ਪਾਟੇ। ਜੋਗੀਆਂ ਦਾ ਇਕ ਵਡਾ ਸਿਰਕਰਦਾ ਚੰਦਨ ਨਾਥ ਸੀ ਜੋ ਤੀਰੰਦਾਜ਼ੀ ਵਿਚ ਮੰਨਿਆਂ ਪ੍ਰਮੰਨਿਆਂ ਉਸ-ਤਾਦ ਸੀ ਤੇ ਨਾਲੇ ਆਇਆ ਹੋਇਆ ਸੀ ਜੋਗੀ ਮਦਨ ਨਾਥ। ਇਹ ਸੀ ਬਾਲਗੁੰਦਾਈ ਦੀ ਗੱਦੀ ਦਾ ਮਾਲਕ, ਪ੍ਰਸਿੱਧ ਜੋਗੀਆਂ ਦਾ ਵਡਕਾ। ਜਾਪਦਾ ਹੈ ਕਿ ਲੰਗਰ ਦੀ ਕੀਰਤੀ ਤੇ ਸੰਗਤਾਂ ਦਾ ਅਮਿੱਤ ਝੁਕਾਉ ਤੱਕਕੇ ਚੰਦਨ ਨਾਥ ਨੂੰ ਕੁਛ ਈਰਖਾ ਫੁਰ ਆਈ ਤੇ ਮਨ ਵਿਚ ਵਿਚਾਰਿਆ ਕਿ ਚੱਲੋ ਅਪਣੀ ਸਿੱਧੀ ਦੀ ਸ਼ਕਤੀ ਨਾਲ ਲੰਗਰ ਤੇ ਅਟੁੱਟ ਹੋਣ ਦੀ ਕੀਰਤੀ ਵਿਚ ਭੰਗ ਪਾਈਏ। ਇਹ ਗਲ ਉਸ ਨੇ ਮਦਨ ਨਾਥ ਨਾਲ ਕੀਤੀ। ਮਦਨ ਨਾਥ ਗੁਰੂ ਘਰ ਦਾ ਜਾਣੂ ਸੀ, ਗੁਰੂ ਨਾਨਕ ਉਪਦੇਸ਼, ਜੋ ਬਾਲ-ਗੁੰਦਾਈ ਨੂੰ ਮਿਲਿਆ ਸੀ, ਉਸ ਨੂੰ ਪਤਾ ਸੀ ਅਰ ਤਦੋਂ ਦਾ ਇਹ ਅਸੂਲ ਉਹਨਾਂ ਵਿਚ ਘਰ ਕਰ ਗਿਆ ਹੋਇਆ ਸੀ ਕਿ ਸਭ ਕਰਮ ਧਰਮ, ਸਭ ਜਪ ਤਪ, ਹਠ, ਨਿਗ੍ਰਹੁ, ਪ੍ਰਾਣਾਯਾਮ, ਧਯਾਨ ਆਦਿ ਸਾਧਨ 'ਨਾਮ' ਬਿਨਾਂ ਸਫਲ ਨਹੀਂ ਹਨ। ਨਾਮ ਦੀ ਕੀਮਤ 'ਏਕਾ' ਹੈ ਤੇ ਹੋਰ ਸਭ ਨੇਕੀਆਂ, ਸਭ ਧਰਮ, ਸਭ ਕਰਮ, ਸਭ ਸਾਧਨ 'ਬਿੰਦੀਆਂ' ਹਨ, ਏਕੇ ਦੇ ਨਾਲ ਬਿੰਦੀਆਂ ਸਫਲ ਹਨ, ਕੀਮਤ ਵਾਲੀਆਂ ਹਨ, ਬਿੰਦੀਆਂ ਏਕੇ ਬਿਨਾਂ ਨਿਸ਼ਫਲ ਹਨ।

---

*'ਸ੍ਰੀ ਗੁਜਰੀ ਮਾਤਾ ਜੀ ਆਦਿ ਰੂਖ ਗੁਰ ਕੋ ਲਖਿ ਸਦਨ ਅਬਾਦ'। ਅਰਥਾਤ ਵਡੇ ਮਾਤਾ ਜੀ ਤੇ ਪਰਿਵਾਰ ਸਦਨ ਅਬਾਦ ਰਹੇ, ਭਾਵ ਘਰ ਰਹੇ, ਫੇਰ ਲਿਖਿਆ ਹੈ–'ਗਮਨੇ ਪ੍ਰਭੂ ਅਸਵਾਰੀ ਚੜੀ। [ਗੁ: ਪ੍ਰ: ਸੂ: ਰੁਤ ੫ ਅਸੂ ੩੦।

*ਗੁ: ਪ੍ਰ: ਸੂ: ਵਿਚ ਕੁਰਛੇਤ੍ਰ ਦੇ ਉਤਾਰੇ ਬਾਬਤ ਇਉਂ ਲਿਖਿਆ ਹੈ:–'ਦੱਖਣ ਦਿਸ਼ ਤੀਰਥ ਕੀ ਆਏ'। ਪੁਨਾ: 'ਇਕ ਅਟਾਰੀ ਅੱਟਣਸ਼ਾਹੂ। ਉਤਰੇ ਪ੍ਰਭੂ ਜਾਇ ਤਿਸ ਪਾਹੂ। ਪਸ਼ਚਮ ਦਿਸ਼ ਤੀਰਥ ਕੀ ਬਾਹੀ। ਨਿਸ ਮਹਿ ਬਾਸ ਕਰਤ ਭੇ ਤਾਂਹੀ॥ ਗੁਰਦਵਾਰਾ ਦਸਮੇਸ਼ ਜੀ ਦਾ ਸ਼ਹਿਰੋਂ ਦੱਖਣ ਪੱਛਮ ਨੂੰ ਹੈ, ਤੇ ਤਾਲ ਤੋਂ ਪਛਮੋਤ੍ਰ ਨੂੰ ਹੈ। ਸ਼ਹਿਰ ਦੇ ਅੰਦਰ ਬੀ ਦਸਮੇਸ਼ ਜੀ ਦਾ ਇਕ ਗੁਰਦਵਾਰਾ ਹੈ। [ਤਵਾ: ਖਾ: ੮

ਰਮ ਫੋਕਟ ਜਾਨ ॥ ਸਭ ਧਰਮ ਨਿਹਫਲ ॥ ਬਿਨ ਏਕ ਨਾਮ ਅਧਾਰ ॥ ਸਭ ਕਰਮ ਭਰਮ ਬਿਚਾਰ ॥੫੦॥ [ਅਕਾਲ ਉਸਤਤਿ

ਸੋ ਮਦਨ ਨਾਥ ਨੇ ਵਿਚਾਰ ਕੇ ਕਿਹਾ:-ਮੈਂ ਤਾਂ ਉਨ੍ਹਾਂ ਦੇ ਸੰਗ ਨੂੰ ਦੂਰੋਂ ਹੀ ਆਪਣੇ ਡੇਰੇ ਅਗੋਂ ਲੰਘਦਿਆਂ ਵੇਲੇ ਸੀਸ ਨਿਵਾ ਲਿਆ ਸੀ। ਸਾਡੇ ਵੱਡੇ ਨੇ ਉਨ੍ਹਾਂ ਦੇ ਆਦਿ ਕਰਤਾ ਅਗੇ ਸਿਰ ਝੁਕਾ-ਇਆ ਸੀ, ਮੈਂ ਪ੍ਰੀਖਯਾ ਹਿਤ ਨਹੀਂ ਦਰਸ਼ਨ ਮੇਲ ਲਈ ਜਾਵਾਂਗਾ। ਉਹ ਜਨਮ ਤੋਂ ਬੜੇ ਸਿੱਧ ਹਨ, ਅਵਤਾਰ ਹਨ, ਸੂਰਮੇ ਹਨ ਤੇ ਪ੍ਰਜਾ ਦੀ ਰੱਖਿਆ ਲਈ ਤਨ ਮਨ ਧਨ ਵਾਰ ਰਹੇ ਹਨ।

ਪਰ ਫੇਰ ਬੀ ਚੰਦਨ ਨਾਥ ਦੀ ਪ੍ਰੇਰਨਾਂ ਤੇ ਹਠ ਕਰਕੇ ਮਦਨ ਨਾਥ ਤੁਰ ਪਿਆ। ਸਾਰੇ ਜੋਗੀ ਕਨਪਾਟਿਆਂ ਦੀ ਜਮਾਤ, ਜੋ ਗੁਹਿਣ ਪਰ ਹਾਜ਼ਰ ਸੀ ਤੇ ਉਨ੍ਹਾਂ ਦੇ ਮੇਲੀ ਗੇਲੀ ਚੇਲੇ ਸੇਵਕ ਜੋ ਇਸ ਸਮੇਂ ਆਏ ਹੋਏ ਸਨ, ਨਾਲ ਟੁਰ ਪਏ,ਅਤੇ ਗੁਰੂ ਕੇ ਦੁਆਰੇ ਸਿੱਧੇ ਲੰਗਰ ਵਿਚ ਗਏ ਤੇ ਪੰਗਤਾਂ ਬੰਨ੍ਹ ਕੇ ਬੈਠ ਗਏ।ਗੁਰੂ ਘਰ ਦਾ ਆਦਿ ਪਾਤਸ਼ਾਹੀ ਤੋਂ ਇਹੋ ਦਸਤੂਰ ਚਲਾ ਆ ਰਿਹਾ ਹੈ ਕਿ ਲੰਗਰ ਵਿਚ ਕਿਸੇ ਮਤ ਭੇਖ ਦਾ ਆ ਬੈਠੇ ਸਭ ਨੂੰ ਖਿੜੇਮੱਥੇ ਅੰਨ ਦਿੱਤਾ ਜਾਵੇ ਤੇ ਮਤ ਭੇਦ ਦਾ ਵਿਤਕਰਾ ਨਾ ਕੀਤਾ ਜਾਵੇ। ਗੁਰੂ ਕੇ ਸੇਵਕਾਂ ਨੇ ਜੀ ਆਇਆਂ ਨੂੰ ਕੀਤਾ, ਆਦਰ ਦਿੱਤਾ ਤੇ ਹੱਥ ਧੁਆਕੇ ਪ੍ਰਸ਼ਾਦਿ ਪ੍ਰੋਸਿਆ ਤੇ ਜੋਗੀ ਲਗੇ ਖਾਣ। ਜੋਗੀਆਂ ਨੇ ਆਪਣੀ ਜੋਗ ਕਲਾ ਨਾਲ, ਆਖਦੇ ਹਨ ਕਿ, ਅੰਨ ਮੁਕਾਉਣਾ ਸ਼ੁਰੂ ਕਰ ਦਿੱਤਾ। ਦੋਹਾਂ ਵਡੇ ਨਾਥਾਂ ਦੇ ਬਰਤਨਾਂ ਵਿਚ ਜੋ ਕੁਛ ਪਏ ਪਈ ਜਾਏ ਤੇ ਓਹ ਭਰਨ ਨਾ*। ਸੋ ਲੰਗਰ ਵਰਤੀਂਦਾ ਰਿਹਾ ਤੇ ਜੋਗੀ ਚਾਹੇ ਔਖਧੀਆਂ ਦੇ ਬਲ ਨਾਲ ਚਾਹੇ ਸਿੱਧੀ ਨਾਲ ਅੰਨ ਮੁਕਾਉਂਦੇ ਚਲੇ ਗਏ†। ਜਦੋਂ ਲਾਂਗਰੀਆਂ ਨੇ ਡਿੱਠਾ ਕਿ ਏਹ ਲੋਕ ਜੋ ਹੁਣ ਆ ਕੇ ਬੈਠੇ ਹਨ, ਕਾਂ ਭੁੱਖ ਵਲੋਂ ਤੇ ਕੀਹ ਗੇਣਤੀ ਵਲੋਂ ਇਸ ਤਰ੍ਹਾਂ ਦੇ ਤਕੜੇ ਹਨ ਕਿ ਲੰਗਰ ਮੁੱਕ ਜਾਏਗਾ, ਤਾਂ ਸੋਚੀਂ ਪਏ ਕਿ ਗੁਰੂ ਕਾ ਲੰਗਰ ਅਟੁੱਟ ਚਲਾ ਆਯਾ ਹੈ ਦਸਾਂ ਪੀਹੜੀਆਂ ਤੋਂ ਤੇ ਇਹ ਅੱਜ ਕੀਹ ਭਾਣ ਵਰਤਣ ਲੱਗਾਹੈ!ਇਉਂ ਸੋਚਕੇ ਓਹ ਘਬਰਾਏ। ਦੋ ਚਾਰ ਸਿੰਘ ਮਸ਼ਵਰਾ ਕਰਕੇ ਸਾਹਿਬਾਂ ਪਾਸ ਪੁੱਜੇ ਤੇ ਸਾਰੀ ਵਾਰਤਾ ਸੁਣਾਈ। ਸਾਹਿਬ ਜੀ ਸੁਣਕੇ ਹੱਸੇ ਤੇ ਆਖਣ ਲੱਗੇ—"ਭਾਈ ਖਾਲਸਾ ਜੀ! ਓਦਰੋ ਨਹੀਂ, ਗੁਰੂ ਨਾਨਕ ਦਾ ਲੰਗਰ ਅਟੁੱਟ ਹੈ। ਜੋਗ ਅੱਭਯਾਸ ਕਰਨ ਦਾ ਵੱਡਾ ਅਵਗਣ ਇਹੀ ਹੈ ਕਿ ਕੁਛ ਏਕਾਗ੍ਰਤਾ ਕਰਨ ਨਾਲ ਸਿੱਧੀ ਫੁਰ ਆਂਵਦੀ ਹੈ। ਅੱਭਯਾਸੀ ਫਿਰ ਉਸ ਸਿੱਧੀ ਦਾ ਖਹਿੜਾ ਛੱਡਕੇ ਮੁਕਤੀ ਦੀ ਸੜਕ ਪਰ ਨਹੀਂ ਟੁਰੀ ਜਾਂਦਾ, ਉਹ ਇਨ੍ਹਾਂ ਸਿੱਧੀਆਂ ਵਿਚ ਫਸ ਖੜੋਂਦਾ ਹੈ। ਪਰ ਸਿਧੀ ਨਾਲ ਲੋਕਾਂ ਵਿਚ ਮਾਨ ਹੋਣ ਲਗ ਪੈਂਦਾ ਹੈ। ਜਿਉਂ ਜਿਉਂ ਲੋਕ ਮਾਨ ਕਰਦੇ ਹਨ ਤਿਉਂ ਤਿਉਂ ਜੋਗੀਦਾ ਅਭਿਮਾਨ ਵਧਦਾ ਹੈ।ਮਾਨ ਤਾਂ ਲੋਕਾਂ ਵਲੋਂ ਬਾਹਰੋਂ ਆਉਂਦਾ ਹੈ ਪਰ ਮਾਨ ਪ੍ਰਾਪਤੀ ਨਾਲ ਅਭਿਮਾਨ ਅੰਦਰੋਂ ਮੌਲਦਾ ਹੈ। ਅਭਿਮਾਨ ਹੈ ਅਹੰਕਾਰ ਦਾ ਜੇਠਾ ਪੁੱਤ੍ਰ। ਅਹੰਕਾਰ ਹੈ ਹਉਂ ਦਾ ਪ੍ਰਗਟ ਸਰੂਪ। ਹਉਂ ਨੇ ਸਾਨੂੰ ਕਰਤਾਰ ਤੋਂ ਵਿਛੋੜਿਆ ਹੈ ਤੇ ਮਾਯਾ ਮੋਹ ਵਿਚ ਪਾਇਆ ਹੈ। ਹਉਂ ਜਦ ਬਾਹਰ ਮੁਖ ਪ੍ਰਕਾਸ਼ਦੀ ਹੈ ਤਾਂ 'ਮੈਂ' ਤੇ 'ਮੇਰੀ' ਦੇ ਰੂਪ ਧਾਰਨ ਕਰਦੀ ਹੈ. 'ਮੈਂ' ਤਾਂ ਅਹੰਕਾਰ ਬਣਕੇ ਅੰਦਰ ਖੜੋ ਜਾਂਦੀ ਹੈ ਤੇ ਸਾਈਂ ਜੀ ਨਾਲ ਵਿੱਥ ਵਧਾ ਲੈਂਦੀ ਹੈ ਤੇ ਦੂਜੇ ਪਾਸੇ 'ਮੇਰੀ' ਨੂੰ ਬਾਹਰ ਵਲ ਸੱਤਯਾ ਦੇਕੇ ਟੋਰਦੀ ਹੈ, 'ਮੇਰੀ' ਬਾਹਰ ਦੇ ਸੰਸਾਰ ਨਾਲ ਪਕੜਾਂ ਪਾਉਂਦੀ ਕਬਜ਼ੇ ਜਮਾਉਂਦੀ ਹੈ। ਫਿਰ ਇਹ ਵਾਂਛਤ ਵਸਤੂ ਨਾਲ ਮੋਹ ਤੇ ਅਵਾਂਛਤ ਵਸਤੂ ਨਾਲ ਦ੍ਵੇਖ ਵਧਾਉਂਦੀ ਹੈ। ਵਾਂਛਤ ਜੇ ਪ੍ਰਾਪਤ ਹੁੰਦੀ ਜਾਏ ਤਾਂ ਇਹ ਲੋਭ; 'ਲਓ ਲਈ ਅਤ੍ਰਿਪਤ ਮਾਇਆ।' ਨਾ ਮਿਲੇ ਤਾਂ ਕ੍ਰੋਧ। ਅਵਾਂਛਤ ਵਸਤੂ ਮਿਲੇ ਤਾਂ ਛਿਥਿਹਾਨ, ਜੇ ਹੋਰਨਾਂ ਨੂੰ ਵਾਂਛਤ ਵਸਤੂ ਮਿਲੇ ਤਾਂ ਈਰਖਾ। ਇਉਂ ਕਰਮ ਜਾਲ ਤਣੀਦਾ ਹੈ। ਇਸ ਕਰਮ ਜਾਲ ਵਿਚ ਫਸਿਆ ਜੀਵ ਫਿਰ ਮੁਕਤੀ ਦੇ ਰਸਤੇ ਪੁਰ ਟੁਰ ਨਹੀਂ ਸਕਦਾ। ਜਿਵੇਂ ਕਹਿੰਦੇ ਹਨ ਕਿ ਜਲ ਵਿਚ ਜੋ ਤਾਰੂ ਸ਼ਹੁ ਦਰਯਾ ਤਰ ਕੇ ਪਾਰ ਜਾ ਰਿਹਾ ਹੋਵੇ ਜੇ ਉਸ ਨੂੰ ਤੇਂਦੂਆ ਗ੍ਰਸ ਲਵੇ ਤਾਂ ਉਹ ਫੇਰ ਅਪਣੇ ਰਾਹੇ ਤੁਰ ਕੇ ਪਾਰ ਨਹੀਂ ਜਾ ਸਕਦਾ।ਸੋ ਇਕ ਤਾਂ ਹਉਂ ਵਿਛੋੜਨਵਾਲੀ ਉਤੋਂ ਸਿਧੀਆਂ ਨਾਲ ਮਿਲ ਪਿਆ ਮਾਨ। ਦੁਹਾਂ ਤੋਂ ਰੱਖਣ ਲਈ ਸਾਹਿਬ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ

---

*ਤਵਾ: ਖਾ:।

†ਜੋਗ ਸ਼ਾਸਤ੍ਰ ਵਿਚ ਸਿੱਧੀ ਔਖਧੀਆਂ ਨਾਲ ਵੀ ਮੰਨੀ ਹੈ।

ਆਪਣੇ ਸਿਖਾਂ ਨੂੰ ਸਿਖਾਇਆ ਕਿ ਸੱਤਿਨਾਮ ਦੇ ਸਿਮਰਨ ਵਿਚ ਸੁਰਤ ਦਾ ਸਦਾ ਲੱਗੇ ਰਹਿਣਾ ਸਭ ਤੋਂ ਵਡੀ ਸਿੱਧੀ ਤੇ ਕਰਾਮਾਤ ਹੈ। ਇਹ ਸਤਿਨਾਮ ਦੀ ਕਰਾਮਾਤ ਕਰਮ ਜਾਲ ਤੋਂ ਛੁਡਾਉਂਦੀ ਹੈ। ਹੋਰ ਕਰਾਮਾਤਾਂ ਨੂੰ ਚੰਗਾ ਨਾ ਜਾਣੋਂ ਜੋ ਮੁਕਤ ਮਾਰਗ 'ਨਾਮ' ਤੋਂ ਰੋਕ ਲੈਂਦੀਆਂ ਹਨ। ਤੀਜੇ ਜਾਮੇ ਫੁਰਮਾਯਾ—

ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥ [ਵਾ: ਵਡ: ਮ: ੩

ਤੇ ਫੇਰ ਫੁਰਮਾਯਾ—ਸਾ ਸਿਧਿ ਸਾ ਕਰਾਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ ॥ [ਵਾ: ਸੰ: ਮ: ੩

ਫਿਰ ਖਾਲਸਾ ਜੀ, ਤੱਕੋ! ਇਨ੍ਹਾਂ ਸਿੱਧੀਆਂ ਕਰਾਮਾਤਾਂ ਨੇ, ਜੋ ਜੋਗੀ ਪ੍ਰਾਪਤ ਕਰਕੇ ਫਸ ਜਾਂਦੇ ਹਨ, ਕਦੇ ਜ਼ਾਲਮ ਨਹੀਂ ਠਾਕੇ। ਕਿਸੇ ਸਿੱਧੀ ਨੇ ਮਹਿਮੂਦ ਦੇ ਹੱਲੇ ਨਾਂ ਰੋਕੇ, ਕਿਸੇ ਔਰੰਗਜ਼ੇਬ ਨੂੰ ਸਿੱਧਿਆਂ ਨਾ ਕੀਤਾ। ਕਰਾਮਾਤਾਂ ਦੇ ਚਟਕੀ ਸੈਦਪੁਰ ਸੰਡਜਾਲੀ ਵਿਚ ਹਾਕਮ ਨੂੰ ਤਸੱਲੀ ਦਿਵਾਉਂਦੇ ਰਹੇ ਕਿ ਸਾਡੀ ਸਿਧੀ ਬਾਬਰ ਦੀਆਂ ਤੋਪਾਂ ਦੇ ਮੂੰਹ ਮੁੰਦ ਦੇਵੇਗੀ, ਮੁਗਲ ਅੰਨ੍ਹੇ ਹੋ ਜਾਣਗੇ, ਪਰ ਕਿਸੇ ਦੀ ਸਿਧੀ, ਕਿਸੇ ਦੀ ਕਰਾਮਾਤ ਨੇ ਉਸ ਵੇਲੇ ਕੋਈ ਸਹਾਇਤਾ ਨਾ ਕੀਤੀ*। ਬਾਬਰ ਨੇ ਸੈਦਪੁਰ ਸੰਡਜਾਲੀ ਦੀ ਕਤਲਾਮ ਕੀਤੀ। ਜੇ ਸੈਦਪੁਰ ਵਾਲੇ ਬਲੀ ਹੁੰਦੇ ਤਾਂ ਬਲ ਦੀ ਕਰਾਮਾਤ ਬਾਬਰ ਦਾ ਬੁਥਾੜ ਭੰਨ ਦੇਂਦੀ। ਇਸ ਲਈ ਜ਼ਾਲਮਾਂ ਨੂੰ ਸਿੱਧਾ ਕਰਨ ਲਈ ਕਰਾਮਾਤ ਤਲਵਾਰ ਹੈ, ਸ਼ਸਤ੍ਰ ਹੈ। ਸ਼ਸਤ੍ਰ ਸਿਖਾਂ ਦੇ ਹੱਥ ਜ਼ੁਲਮ ਦੇ ਦੂਰ ਕਰਨ ਲਈ ਤਾਂਹੀਓਂ ਦਿਤਾ ਗਿਆ ਹੈ। ਅੰਦਰ ਕਰਾਮਾਤ ਦਿਨ ਰਾਤ ਟੁਰੀ ਰਹੇ ਸੱਚੇ ਨਾਮ ਦੀ, ਬਾਹਰ ਕਰਾਮਾਤ ਟੁਰੇ ਪ੍ਰੇਮ ਦੀ। ਤੇ ਪ੍ਰੇਮ ਦੇ ਘਾਤਕਾਂ ਤੇ ਪ੍ਰਜਾ ਦੇ ਵੈਰੀਆਂ ਨਾਲ ਕਰਾਮਾਤ ਟੁਰੇ ਬਾਹੂਬਲ ਦੀ, ਜੋ ਬਾਹੂਬਲ ਕਿ ਟੁਰੇ ਸ਼ੁਭ ਆਚਰਨ ਤੇ ਬੁੱਧੀਮਤਾ ਦੇ ਮੋਢਿਆਂ ਪਰ ਅਤੇ ਵਰਤੀਵੇ ਭਲੇ ਅਰਥ ਲਈ ਕੇਵਲ।

ਇੰਨੇ ਨੂੰ ਲੰਗਰ ਵਿਚੋਂ ਹੋਰ ਖਬਰ ਆਈ ਕਿ "ਪਾਤਸ਼ਾਹ! ਰਿੱਧਾ ਪੱਕਾ ਤਾਂ ਹੁਣ ਫਤੇ ਗਜਾਉਣ ਲਗਾ ਹੈ ਤੇ ਫੇਰ ਦਾਲਾਂ ਦੇ ਦੇਗੇ ਤੇ ਭਾਜੇ ਛੈਣਾ ਹੰਦੀਆ ਐਡੀ ਛੇਤੀ ਤਿਆਰ ਨਹੀਂ ਹੋ ਸਕਦੇ ਕਿ ਨਗਾਲ ਨਾ ਟੁੱਟੇ, ਭਾਵੇਂ ਦੇਗ ਬੁੜਕ ਰਹੇ ਹਨ, ਆਟੇ ਗੁੰਧੇ ਜਾ ਰਹੇ ਹਨ, ਪਰ ਵਿਚਕਾਰ ਵਿੱਥ ਪੈ ਜਾਏਗੀ।" ਸਤਿਗੁਰਾਂ ਨੇ ਸੁਣਕੇ ਭਾਈ ਦਇਆ ਸਿੰਘ ਜੀ ਪਿਆਰੇ ਨੂੰ ਆਵਾਜ਼ ਦਿਤੀ ਤੇ ਆਖਿਆ: "ਸਿੰਘ ਜੀ ਲੰਗਰ ਵਿਚ ਜਾਓ ਤੇ ਵਰਤਾਵੇ ਦਾ ਕੰਮ ਕਰੋ। ਜੋਗੀਆਂ ਦੀ ਜਮਾਤ ਬੈਠੀ ਹੈ, ਸਭ ਦੇ ਅੱਗੇ ਇਕ ਇਕ ਪ੍ਰਸ਼ਾਦਾ ਆਪਣੇ ਹੱਥੀਂ ਰਖੋ। ਆਖੋ 'ਧੰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਵਿਸ਼੍ਵ ਨੂੰ ਭਰਨਵਾਲੇ। ਰੁੱਖਾ ਤੋਂ ਰੋਜ਼ੀ ਸੱਟਣੇ ਵਾਲੇ ਧੰਨ ਸਾਹਿਬ ਸ੍ਰੀ ਗੁਰੂ ਅੰਗਦ ਦੇਵ।' ਜਾਓ, ਇਹ ਕਹਿਕੇ ਅਤ੍ਰਿਪਤ ਜੋਗੀਆਂ ਨੂੰ ਤ੍ਰਿਪਤ ਕਰੋ, ਜਿਨ੍ਹਾਂ ਨੂੰ ਸਰੀਰ ਦੇ ਅੰਗਾਂ ਦੀਆਂ ਹਰਕਤਾਂ ਪਰ ਕਾਬੂ ਹੈ, ਜਿਨ੍ਹਾਂ ਨੂੰ ਸੰਸਾਰ ਦੀਆਂ ਦਿੱਸਦੀਆਂ ਚੀਜ਼ਾਂ ਪਰ ਵਸੀਕਾਰ ਦਾ ਮਾਣ ਹੈ, ਜਿਨ੍ਹਾਂ ਨੂੰ ਮਾਨਸਿਕ ਤਾਕਤਾਂ ਪਰ ਤਾਣ ਹੈ, ਪਰ ਜਿਨ੍ਹਾਂ ਨੂੰ ਮਨ ਦੀਆਂ ਵਾਗਾਂ ਪਰ—ਵਾਸ਼ਨਾਂ ਪਰ—ਵਸੀਕਾਰ ਘੱਟ ਹੈ, ਜਿਨ੍ਹਾਂ ਵਿਚ ਤ੍ਰਿਸ਼ਨਾਂ ਦੀ ਅਤ੍ਰਿਪਤੀ ਹੈ, ਜਾਓ ਗੁਰੂ ਨਾਨਕ ਦਾਤ ਨਾਲ ਤ੍ਰਿਪਤ ਕਰੋ ਉਹਨਾਂ ਨੂੰ।"

ਸਾਹਿਬਾਂ ਦਾ ਹੁਕਮ ਪਾਕੇ ਭਾਈ ਦਇਆ ਸਿੰਘ ਜੀ, ਜੋ ਹਠ ਜੋਗ, ਰਾਜ ਜੋਗ ਤੇ ਵੇਦਾਂਤ ਦੇ ਚੰਗੇ ਜਾਣੂ ਸੇ ਤੇ ਨਾਮ ਦੀ ਵਿਦਯਾ ਦੇ ਪੂਰੇ ਉਸਤਾਦ ਸੇ, ਸਿਰ ਨਿਹੁੜਾਕੇ ਸਾਹਿਬਾਂ ਦੇ ਚਰਨਾਂ ਨਾਲ ਮੱਥਾ ਛੁਹਾ ਕੇ, ਥਾਪੜਾ ਲੈਕੇ ਟੁਰ ਪਏ। ਲੰਗਰ ਵਿਚ ਜਾਕੇ ਪ੍ਰਸ਼ਾਦੇ ਚੁਕਵਾਏ ਤੇ ਆਪ ਵਰਤਾਉਣ ਟੁਰ ਪਏ। ਲਾਂਗਰੀ ਦੇਖ ਰਹੇ ਸੇ ਕਿ ਹੁਣ ਟੋਟਾ ਆਇਆ ਕਿ ਆਇਆ, ਪਰ ਸ੍ਰੀ ਦਇਆ ਸਿੰਘ ਜੀ ਨੇ ਕੀਹ ਡਿੱਠਾ ਕਿ ਸਾਂਈਂ ਵਿਸ਼ੰਭਰ ਹੈ, ਰਿਜ਼ਕ ਦਾ ਦਾਤਾ ਹੈ।

ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥ ਸਭ ਘਟ ਭੀਤਰਿ ਹਾਟੁ ਚਲਾਵੈ ॥ [ਸੂ: ਬ: ਗਵਿ: ਜੀਉ

ਆਪ ਧੰਨ ਸ੍ਰੀ ਗੁਰੂ ਨਾਨਕ ਦੇਵ, ਧੰਨ ਸ੍ਰੀ ਗੁਰੂ ਅੰਗਦਦੇਵ ਉਚਾਰਦੇ ਪ੍ਰਸ਼ਾਦੇ ਵਰਤਾਉਣ ਲਗਪਏ। ਜਿਸ ਦੇ ਅੱਗੇ ਆਪ ਇਕ ਪ੍ਰਸ਼ਾਦਾ ਸੱਟ ਗਏ, ਉਸ ਨੇ ਫੇਰ ਹੋਰ ਨਹੀਂ ਮੰਗਿਆ। ਉਹ ਅਸ਼ਾਂਤੀ ਜੋ ਸਿੱਧੀਆਂ ਨਾਲ ਖਾਣ ਵਾਲੇ ਦਿਖਾ ਰਹੇ ਸੇ ਦੂਰ ਹੋ ਗਈ। ਇਥੋਂ ਤਾਈਂ ਕਿ ਚੰਦਨ ਨਾਥ ਦੀ ਆਪਾ ਬੀ ਦੂਰ ਹੋ ਗਈ। ਜਿਵੇਂ ਗੁਰੂ ਬਾਬੇ ਨੇ ਨਾਮ ਦੀ ਕਲਾ ਦਾਨ ਕਰਕੇ 'ਸ਼ਬਦ ਸ਼ਾਂਤਿ ਸਿੱਧਾਂ ਵਿਚ' ਵਰਤਾਈ ਸੀ ਤਿਵੇਂ ਭਾਈ ਦਇਆ ਸਿੰਘ ਨੇ ਸਰੀਰਕ ਭੁੱਖ ਦੀ ਤ੍ਰਿਪਤੀ ਸਾਰੀ ਜਮਾਤ ਨੂੰ ਵਰਤਾ

*ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥

ਦਿਤੀ। ਇਕ ਇਕ ਪ੍ਰਸ਼ਾਦਾ ਇਸ ਕਰਨੀ ਵਾਲੇ ਗੁਰਮੁਖ ਦੇ ਹੱਥੋਂ ਕੀਹ ਵਰਤਿਆ, ਭੁਖਿਆਂ ਦੀ ਭੁੱਖ ਉਤਾਰਨ ਵਾਲਾ ਰੱਜ ਵਰਤ ਗਿਆ।

ਇਹ ਕਲਾ ਵੇਖਕੇ ਚੰਦਨ ਨਾਥ ਨੇ ਵਿਚਾਰਿਆ ਕਿ ਜਿਸ ਗੁਰੂ ਦੇ ਇਕ ਸਿਖ ਵਿਚ ਇਤਨੀ ਸੱਤਜਾ ਹੈ* ਉਹ ਆਪ ਪਤਾ ਨਹੀਂ ਕਿਨ੍ਹਾਂ ਰਿੱਧੀਆਂ ਸਿੱਧੀਆਂ ਦਾ ਮਾਲਕ ਹੋਵੇਗਾ। ਮੈਨੂੰ ਪਹਿਲੋਂ ਹੀ ਮਦਨ ਨਾਥ ਕਹਿੰਦਾ ਸੀ ਕਿ ਇਨ੍ਹਾਂ ਨਾਲ ਅੜਨਾ ਚੰਗਾ ਨਹੀਂ ਹੈ, ਸੋ ਹੁਣ ਜ਼ਿਦ ਛਡਕੇ ਉਠੀਏ ਤੇ ਦਰਸ਼ਨ ਮੇਲਿਆਂ ਦਾ ਲਾਹਾ ਲਵੀਏ। ਇਹ ਵਿਚਾਰ ਕੇ ਮਦਨ ਨਾਥ ਨੂੰ ਕਹਿਣ ਲੱਗਾ: 'ਸੁਣਾਓ ਨਾਥ ਜੀ! ਹੁਣ ਕੀਹ ਮਰਜ਼ੀ ਹੈ?'

ਮਦਨ ਨਾਥ—ਨਾਥ ਜੀ! ਪੁੱਗਣੀ ਨਹੀਂ। ਸਾਡੀਆਂ ਤਾਕਤਾਂ ਸਰੋਵਰਾਂ ਦੀ ਨਿਆਈਂ ਹਨ ਤੇ ਉਹ ਹੈ ਧੁਰੋਂ ਕਾਰਕ, ਅਵਤਾਰ, ਉਹ ਸਮੁੰਦਰ ਮੁੱਠ ਵਿਚ ਲਈ ਬੈਠਾ ਹੈ। ਆਖਰ ਨਾਥ ਜੀ! ਸਾਧਨ ਕਰਕੇ ਸਿੱਧ ਹੋਏ ਵਿਚ ਤੇ ਧੁਰੋਂ ਸਰੂਪ ਵਿਚੋਂ ਅਵ-ਤਰੇ ਵਿਚ ਫਰਕ ਹੋਣਾ ਹੋਇਆ। ਸਾਡੇ ਵਡੇ ਸ੍ਰੀ ਬਾਲ ਗੁੰਦਾਈ ਜੀ ਕੈਸੇ ਪੂਰਨ ਹੋਏ ਹਨ। ਪਾਰਬਤੀ ਨੇ ਜਿਨ੍ਹਾਂ ਨੂੰ ਸ਼ਿਵਾਂ ਨਾਲ ਸ਼ਰਤ ਬੰਨ੍ਹਕੇ ਡੁਲਾਉਣਾ ਚਾਹਿਆ ਤਾਂ ਉਹ ਨਾ ਡੋਲੇ, ਤਦ ਉਹਨਾਂ ਨੂੰ ਮਾਈ ਨੇ ਅਸੀਸ ਦਿਤੀ। ਐਸਾ ਤਕੜਾ ਸੀ ਬਾਲ ਗੁੰਦਾਈ। ਅਸਾਂ ਵਡਿਆਂ ਤੋਂ ਸੁਣਿਆਂ ਹੈ ਕਿ ਬਾਲ ਗੁੰਦਾਈ ਭੱਖੜਾ ਤੇ ਸਾਗ ਖਾਕੇ ਗੁਜ਼ਾਰਾ ਕਰਦਾ ਸੀ ਤੇ ਸਾਰਾ ਆਇਆ, ਪਦਾਰਥ ਵੰਡ ਦੇਂਦਾ ਸੀ। ਉਸ ਸਾਡੇ ਵੱਡੇ ਦੀ ਸੂਖਮ ਹਉਂ ਦਾ ਪਤਾ ਗੁਰ ਨਾਨਕ ਦੇਵ ਨੇ ਉਸ ਨੂੰ ਦਿਤਾ ਸੀ* ਤੇ ਮੈਂ ਕਿਸੇ ਉਦਾਸੀ ਨਾਲ ਨਹੀਂ ਸਗੋਂ ਫਖਰ ਨਾਲ ਦੱਸਦਾ ਹਾਂ ਕਿ ਸਾਡੇ ਵਡੇ ਨੇ ਗੁਰ ਨਾਨਕਦੇਵ ਜੀ ਦੇ ਚਰਨ ਚੁੰਮੇ ਤੇ ਅਗੋਂ ਨੂੰ ਆਪਣੀ ਪੱਧਤ ਵਿਚ ਹੁਕਮ ਦਿਤਾ ਕਿ ਆਪਣੇ ਸਾਧਨ ਤੇ ਕਰਮ ਕਰਦਿਆਂ ਟੇਕ ਨਾਮ ਤੇ ਰੱਖਣੀ ਹੈ। ਸਾਧਨ ਸਰੀਰ ਨੂੰ ਸਾਧਣ ਲਈ ਕਰਨੇ ਹਨ, ਸਿੱਧੀਆਂ ਲਈ ਨਹੀਂ ਤੇ ਨਾਮ ਸਿਮ-ਰਨ ਕਲਿਆਨ ਲਈ ਹੈ। ਜੋ ਮੇਰੀ ਗੱਦੀ ਤੇ ਹੋਵੇ ਐਹਾ ਕਰੇ। ਜਦੋਂ ਐਸਾ ਕਰਨੋਂ ਆਲਸ ਆਊ ਤਦੋਂ ਮਾਇਆ ਛਲ ਖੇਡੇਗੀ। ਸੋ ਅਸੀਂ ਤਾਂ ਇਸ ਘਰ ਦੇ ਸ਼ਰਧਾਲੂ ਹਾਂ, ਤੁਸਾਂ ਨੂੰ ਪਰਤਾਵੇ ਦਾ ਸ਼ੌਕ ਸੀ ਸੋ ਕਰਕੇ ਵੇਖ ਲਿਆ ਨੇ। ਇਹ ਜੋ ਮਗਰੋਂ ਅੰਨ ਵਰਤਾਉਣ ਆਇਆ ਸੀ ਸਮਝ ਵਲੋਂ ਗਜਾਤਗੇਯ ਹੈ ਤੇ ਕਰਨੀ ਵਲੋਂ ਪੂਰਾ ਹੈ, ਪਰ ਗੁਰੂ ਦੇ ਅੱਗੇ ਦਾਸਾਂ ਵਾਂਙੂ ਵਰਤਦਾ ਹੈ। ਐਸੇ ਐਸੇ ਮਹਾਨ ਪੁਰਖ ਸਤਿ-ਗੁਰੂ ਦੇ ਨਾਲ ਜੋਧੇ ਤੇ ਸੇਵਕ ਹਨ ਤਦੇ ਹੀ ਤਾਂ ਪਾਤਸ਼ਾਹੀ ਨਾਲ ਟਾਕਰੇ ਜੋੜਕੇ ਨਿਰਭੈ ਵਰਤ ਰਿਹਾ ਹੈ। ਉਸ ਅਵਤਾਰ ਗੁਰੂ ਦੀ ਤਾਕਤ ਅਤੇ ਇਨ੍ਹਾਂ ਕਰਨੀ ਦੇ ਸੂਰੇ ਸਿਖਾਂ ਦੀ ਤਾਕਤ ਸਾਰੀ ਲਗ ਰਹੀ ਹੈ ਜ਼ੁਲਮ ਰਾਜ ਦੇ ਦੂਰ ਕਰਨ ਵਿਚ। ਆਓ, ਹੁਣ ਸੱਜਨਤਾ ਦੇ ਭਾਵ ਨਾਲ ਚੱਲੀਏ ਤੇ ਦਰਸ਼ਨ ਕਰੀਏ। ਤੁਸੀਂ ਮਿਲਕੇ ਸੰਤੁਸ਼ਟ ਹੋ ਜਾਸੋ ਕਿ ਜੋ ਕੁਛ ਸ੍ਰੀ ਬਾਲ ਗੁੰਦਾਈ ਜੀ ਨੇ ਡਿੱਠਾ ਸੀ ਸੋ ਕੁਛ ਸੱਚ ਹੋਸੀ।

ਇਉਂ ਵਾਰਤਾਲਾਪ ਕਰਦੇ ਨਾਥ ਨੇ 'ਅਲੱ' ਆਖੀ ਤੇ ਸਾਰੀ ਜਮਾਤ ਨੇ ਭੋਜਨ ਤੋਂ ਹੱਥ ਚਾ ਲਏ ਤੇ ਫੇਰ ਹੱਥ ਧੋਕੇ ਉੱਠ ਖਲੀ ਹੋਈ।

## ੨.

ਗ੍ਰਹਿਣ ਲੱਗੇ ਤੇ ਲੋਕੀ ਦਾਨ ਕਰਦੇ ਹਨ। ਇਸ ਦਾਨ ਦਾ ਮਤਲਬ ਇਹ ਹੁੰਦਾ ਹੈ ਕਿ ਦਾਨ ਦੇ ਬਲ ਨਾਲ ਸੂਰਜ ਯਾ ਚੰਦ, ਜਿਸ ਨੂੰ ਗ੍ਰਹਿਣ ਲਗਾ ਹੈ, ਉਸ ਦੀ ਕਲਿਆਣ ਹੋਵੇ। ਖਿਆਲ ਕਰਦੇ ਆਏ ਹਨ ਪੌਰਾਣਕ ਲੋਕ ਕਿ ਚੰਦ ਸੂਰ ਨੂੰ ਰਾਹੂ ਤੇ ਕੇਤੂ ਨਾਮ ਰਾਖਸ਼ ਫੜ ਲੈਂਦੇ ਹਨ ਤੇ ਗ੍ਰਹਿਣ ਵੇਲੇ ਸ੍ਰਿਸ਼ਟੀ

*ਗੁਰਬਾਣੀ ਵਿਚ ਰਿੱਧੀ ਸਿੱਧੀ ਨੂੰ ਤੁੱਛ ਪੜ੍ਹਕੇ ਕਈ ਲੋਕ ਜੋ ਕਰਨੀ ਦੇ ਰਾਤੇ ਨਹੀਂ ਏਹ ਖਯਾਲ ਕਰਦੇ ਹਨ ਕਿ ਨਾਮ ਅਭ੍ਯਾਸ ਵਿਚ ਕੋਈ ਸ਼ਕਤੀ ਨਹੀਂ ਹੁੰਦੀ। ਨਾਮ ਜਦ ਪੁੱਗਦਾ ਹੈ ਤਾਂ ਸਤਿਗੁਰ ਨੇ ਲਿਖਿਆ ਹੈ:-'ਰਿਧ ਸਿਧ ਨਾਵੈ ਕੀ ਦਾਸੀ'॥ ਪੁਨਾ-'ਅਠਾਰਹ ਸਿਧੀ ਪਿਛੈ ਲਗੀਆ ਫਿਰਨਿ ਨਿਜ ਘਰਿ ਵਸੈ ਨਿਜ ਥਾਇ॥' [ਸਿਰੀ ਵਾ: ਮ: ੩

ਮਤਲਬ ਹੈ ਕਿ ਨਾਮ ਸਿ[illegible] ਪੁਰਖ ਵਿਚ [illegible] ਸੱਤਜਾ ਉਪਜਦੀ ਹੈ, ਪਰ ਉਹ ਮੁਕਤ ਮਾਰਗ ਦਾ ਤੁਰਨ ਵਾਲਾ ਇਨ੍ਹਾਂ ਤਾਕਤਾਂ ਵਲ ਗਹ ਨਹੀਂ ਕਰਦਾ, ਕਿਉਂਕਿ ਉਹ ਜਾਣਦਾ ਹੈ ਕਿ ਇਹ ਵਾਹਿਗੁਰੂ ਜੀ ਦੇ ਮਿਲਾਪ ਦੇ ਮਾਰਗ ਵਿਚ ਰੋਕਾਂ ਹਨ। ਨਾਮ ਪ੍ਰੇਮੀ ਨੂੰ ਸਿੱਧੀ ਢੁਕੇ ਤਾਂ ਇਸਨੂੰ ਪਰੇ ਕਰਦਾ ਹੈ ਤੇ ਇਕੋ ਵਾਹਿਗੁਰੂ ਪ੍ਰੇਮ ਵਿਚ ਵਸਦਾ ਹੈ, ਤੇ [illegible] ਹੁਕਮ ਵਿਚ ਹੈ।

*ਬਾਲ ਗੁੰਦਾਈ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਭੇਟਾ ਦਾ ਹਾਲ ਪੜ੍ਹਨ ਲਈ ਦੇਖੋ ਸ੍ਰੀ ਗੁਰੂ ਨਾਨਕ ਚਮਤਕਾਰ ਉੱਤਰਾਰਧ ਪ੍ਰਸੰਗ ੮੪।

ਵਲੋਂ ਦਾਨ ਆਦਿ ਕਰਮਾਂ ਨਾਲ ਉਹ ਨਿਰਬਲ ਹੋਕੇ ਉਨ੍ਹਾਂ ਨੂੰ ਛੱਡ ਦੇਂਦੇ ਹਨ। ਇਸ ਵਹਿਮ ਤੋਂ ਛੁਡਾਉਣ ਲਈ ਕੌਤਕੀ ਸਤਿਗੁਰੂ ਜੀ ਨੇ ਇਕ ਕੌਤਕ ਰਚਿਆ ਜਿਵੇਂ ਕਿਸੇ ਐਸੇ ਸਮੇਂ ਕੁਰੁਛੇਤਰ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੌਤਕ ਰਚਕੇ ਜੀਵ ਉਧਾਰੇ ਸਨ । ਅੱਜ ਆਪ ਨੇ ਬੀ ਇਕ ਖੇਲ ਰਚਾਇਆ । ਇਕ ਖੋਤਾ ਮੰਗਾਕੇ ਉਸ ਨੂੰ ਨਵਾਂ ਸਾਜ਼ ਪਾਕੇ ਸ਼ਿੰਗਾਰਿਆ ਤੇ ਕੁਛ ਚਾਂਦੀ ਸੋਨੇ ਦਾ ਗਹਿਣਾ ਬੀ ਲਟਕਾ ਦਿੱਤਾ ਤੇ ਆਗਯਾ ਕੀਤੀ ਕਿ ਇਸ ਦਾ ਦਾਨ ਦੇਣਾ ਹੈ ਗ੍ਰਹਿਣ ਵਿਚ, ਕੋਈ ਬ੍ਰਾਹਮਣ ਇਹ ਦਾਨ ਆਕੇ ਲਵੇ। ਇਹ ਇਕ ਅਨੋਖੀ ਤੇ ਪ੍ਰਚਲਤ ਨਿਸ਼ਚਿਆਂ ਦੇ ਵਿਰੁੱਧ ਗਲ ਤੇ ਨਾਲ ਹੀ ਹਾਸੇ ਭਰੀ ਗਲ ਸਾਰੇ ਮੇਲੇ ਦੇ ਲੋਕਾਂ ਵਿਚ ਫੈਲ ਗਈ। ਅਨੇਕਾਂ ਬ੍ਰਾਹਮਣਾਂ ਦਾ ਦਿਲ ਖੋਤੇ ਦੇ ਗਲ ਗਹਿਣਾ ਸੁਣਕੇ ਲੈਣ ਨੂੰ ਲਲਚੇ ਪਰ ਫੇਰ ਇਕ ਗ੍ਰਹਿਣ ਦਾ ਦਾਨ ਤੇ ਇਕ ਗਧਾ, ਸੋਚ ਸੋਚ ਤੇ ਚਾਹ ਚਾਹ ਕੇ ਰਹਿ ਰਹਿ ਜਾਣ। ਓਧਰ ਹਜ਼ਾਰਾਂ ਲੋਕੀਂ ਇਹ ਦੇਖਣ ਲਈ ਕਿ ਖੋਤਾ ਕੈਸਾ ਸ਼ਿੰਗਾਰਿਆ ਹੈ ਤੇ ਵੇਖੀਏ ਕੌਣ ਲੈਂਦਾ ਹੈ, ਝੁਰਮਟਾਂ ਪਾ ਪਾਕੇ ਆ ਜੁੜੇ। ਇਹ ਵੇਲਾ ਆਇਆ ਜਗਤ ਉਧਾਰਕ ਲਈ ਇਕੱਠੇ ਹੋਇਆਂ ਨੂੰ ਸਤਿਨਾਮ ਦਾ ਉਪਦੇਸ਼ ਦੇਣ ਦਾ ਤੇ ਭਰਮਾਂ ਵਿਚ ਫਾਥਿਆਂ ਨੂੰ ਵਾਹਿਗੁਰੂ ਦੇ ਰਸਤੇ ਲਾਉਣ ਦਾ। ਗੁਰੂ ਜੀ ਨੇ ਹੁਣ ਸ੍ਰਿਸ਼ਟ ਨੂੰ, ਜੋ ਵਹਿਮਾਂ ਵਿਚ ਫਸਕੇ ਰੁਲ ਰਹੀ ਸੀ, ਇਕ ਅਕਾਲਪੁਰਖ ਦਾ ਗਿਆਨ ਪ੍ਰਤਿਪਾਦਨ ਕੀਤਾ। ਉਸ ਦੀ ਪ੍ਰਾਪਤੀ ਨੂੰ ਮਨੁੱਖਾ ਜਨਮ ਦਾ ਪ੍ਰਯੋਜਨ ਦੱਸਿਆ। ਉਸ ਦੀ ਪ੍ਰਾਪਤੀ ਦਾ ਸਾਧਨ ਉਸ ਦੀ ਪ੍ਰੇਮਾ ਭਗਤੀ ਦੱਸੀ। ਪ੍ਰੇਮਾ ਭਗਤੀ ਦੀ ਪ੍ਰਾਪਤੀ ਉਸ ਦੇ ਨਾਮ ਸਿਮਰਨ ਤੋਂ ਸਿਖਾਈ। ਨਾਮ ਸਿਮਰਨ ਵਿਚ ਸ਼ਰਧਾ ਤੇ ਚਾਉ ਉਪਜਣ ਦਾ ਵਸੀਲਾ ਗੁਰੂ ਕੀ ਬਾਣੀ ਦਾ ਪਾਠ ਵੀਚਾਰ ਤੇ ਕੀਰਤਨ ਦੱਸਿਆ ਗੁਰਬਾਣੀ ਦੇ ਦੱਸੇ ਹੁਕਮ ਤੇ ਟੁਰਨ ਵਿਚ ਤੇ ਗੁਰਬਾਣੀ ਦੀ ਪ੍ਰਤਿਪਾਦਨ ਕੀਤੀ ਰਹੁਰੀਤਿ ਧਾਰਨ ਕਰਨ ਵਿਚ ਮਨ ਦੀ ਮੈਲ ਅਟਕਾਰਾ ਦੱਸੀ ਤੇ ਇਸ ਦੇ ਦੂਰ ਕਰਨ ਦਾ ਪਹਿਲਾ ਉਪਾਉ ਸੇਵਾ ਦੱਸਿਆ। ਨਾਲ ਫਿਰ ਇਹ ਸਿਖਲਾਇਆ ਕਿ ਪਰਮੇਸ਼ੁਰ ਦੀ ਬੰਦਗੀ ਵਿਚ ਲਗ ਕੇ ਸੰਸਾਰ ਤੋਂ ਤ੍ਰੁੱਟ ਜਾਣਾ ਜ਼ਰੂਰੀ ਨਹੀਂ। ਐਸਾ ਕਰਨੇ ਨਾਲ ਸੁਰਤ ਨੂੰ ਪਰਤਾਵਿਆਂ ਦੇ ਸਾਹਮਣੇ ਫਤੇ ਹਾਸਲ ਕਰਨ ਦਾ ਮੌਕਾ ਨਹੀਂ ਮਿਲਦਾ। ਬਿਨਾ ਮੁਕਾਬਲਾ ਕੀਤੇ ਤਾਕਤ ਨਹੀਂ ਭਰਦੀ! ਬਿਨਾ ਤਾਕਤ ਭਰੇ ਦੇ ਸੁਰਤ ਪੰਜ ਮਹਾਂ ਬਲੀਆਂ ਤੇ ਹਾਵੀ ਨਹੀਂ ਪੈ ਸਕਦੀ, ਇਸ ਲਈ 'ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ' ਦੇ ਮਾਰਗ ਪਰ ਟੁਰੋ। ਦੂਸਰਾ ਨੁਕਸ ਬਨਾਂ ਨੂੰ ਭੱਜ ਜਾਣ ਦਾ ਇਹ ਦੱਸਿਆ ਕਿ ਜਦ ਚੰਗੇ ਲੋਕ ਅਤੀਤ ਹੋ ਜਾਂਦੇ ਹਨ ਤੇ ਬਨੀਂ ਜਾ ਬੈਠਦੇ ਹਨ ਤਾਂ ਪਿੱਛੇ ਭਾਈਚਾਰਾ ਨਿਕੰਮੇ ਆਦਮੀਆਂ ਦਾ ਰਹਿ ਜਾਂਦਾ ਹੈ, ਇਨ੍ਹਾਂ ਨੂੰ ਵੀ ਤਯਾਗ ਚੰਗਾ ਲਗਦਾ ਹੈ, ਤਯਾਗ ਕਰ ਤਾਂ ਸਕਦੇ ਨਹੀਂ ਪਰ ਤਯਾਗ ਸੋਚਦੇ ਸੋਚਦੇ ਢਿੱਲੇ ਤੇ ਨਿਤਾਣੇ ਹੋ ਜਾਂਦੇ ਹਨ। ਫਿਰ ਦੇਸ਼ ਵਿਚ ਅਗਯਾਨ ਛਾ ਜਾਂਦਾ ਹੈ, ਆਪੋ ਵਿਚ ਮੇਲ ਨਹੀਂ ਰਹਿੰਦਾ, ਦੂਜੇ ਦੇਸ਼ਾਂ ਦੇ ਜ਼ਾਲਮ ਆਕੇ ਰਾਜ ਭਾਗ ਖੋਹਕੇ ਪਰਜਾ ਨੂੰ ਦੁੱਖ ਦੇਂਦੇ ਹਨ, ਜੈਸੇ ਕਿ ਅਰਬੀਆਂ ਦੇ ਹਮਲੇ ਵੇਲੇ ਸਿੰਧ ਦੇ ਕਿਸੇ ਰਾਜੇ ਦੀ ਵਾਰਤਾ ਕਰਦੇ ਹਨ ਕਿ ਕਿਲ੍ਹੇ ਦੀਆਂ ਕੁੰਜੀਆਂ ਬਿਨਾ ਲੜੇ ਦੇ ਯਵਨੀ ਹੱਲਾ ਕਰਨ ਵਾਲੇ ਨੂੰ ਦੇ ਦਿੱਤੀਆਂ ਕਿ ਮੇਰਾ ਧਰਮ ਜੁੱਧ ਨਹੀਂ ਸਿਖਾਲਦਾ। ਇਸ ਤਰ੍ਹਾਂ ਦੇਸ਼ ਦੀ ਦੁਰਗਤੀ ਇਸ ਹਾਲ ਨੂੰ ਪੁੱਜ ਗਈ ਹੈ ਕਿ ਜਿਸ ਤੋਂ ਘਰ ਘਰ ਰੋਲਾ ਹੈ। ਸੋ ਮੁਕਤ ਮਾਰਗ ਤੇ ਸ਼੍ਰੇਯ ਮਾਰਗ ਇਹ ਹੈ ਕਿ ਅਨੇਕਾਂ ਦੇਵਾਂ ਨੂੰ ਛੋੜ ਕੇ ਇਕ ਅਕਾਲ ਪੁਰਖ ਦੀ ਪੂਜਾ ਕਰੋ, ਪ੍ਰੇਮ ਤੇ ਕੇਵਲ ਪ੍ਰੇਮ ਉਸ ਦੇ ਮਿਲਨ ਦਾ ਵਸੀਲਾ ਬਣਾਓ ਤੇ ਪ੍ਰੇਮ ਪ੍ਰਾਪਤੀ ਲਈ ਨਾਮ ਸਿਮਰੋ। ਜੀਵਨ ਪਵਿਤ੍ਰ ਕਰੋ, ਆਚਰਨ ਉੱਚਾ ਰਖੋ, ਵਿਦਯਾ ਪਾਓ ਤੇ ਭਾਈਚਾਰੇ ਵਿਚ ਸਾਧੂ ਜੀਵਨ ਵਾਲੇ ਹੋਕੇ ਵੱਸੋ ਤੇ ਭਰਾਵਾਂ ਨੂੰ ਸੰਵਾਰੋ। ਜੀਵਨ ਕੁਰਬਾਨੀ ਵਾਲਾ ਬਣਾਓ, ਇਹ ਸੇਵਾ ਹੈ, ਸੇਵਾ ਹੀ। ਹਉਂ ਨੂੰ ਕੱਟਦੀ ਹੈ। ਕੁਰਬਾਨੀ ਇਹ ਨਾ ਕਰੋ ਕਿ ਤਨ ਹੇਮੰਚਲ ਜਾਕੇ ਗਾਲੋ ਤੇ ਪਦਾਰਥ ਸੁੱਟਦਿਓ। ਤਨ ਦੇ ਤਯਾਗ ਨੂੰ ਸੇਵਾ ਵਿਚ ਸਫਲਾਓ। ਇਸ ਵੇਲੇ ਸ਼ਸਤ੍ਰ ਵਿਦਯਾ ਸਿੱਖ ਕੇ ਦੇਸ਼ ਦੇ ਵੈਰੀਆਂ ਦੇ ਬਲ ਤੋੜੋ ਤੇ ਇਸ ਜਤਨ ਵਿਚ ਸਰੀਰ ਵਾਰਨਾ ਪਵੇ ਤਾਂ ਵਾਰ ਦਿਓ। ਪਦਾਰਥ ਬੀ ਇਸੇ ਕੰਮ ਤੇ ਲਾਓ। ਇਹ

ਆਪਣੇ ਲਾਲਚ ਲਈ ਨਾ ਕਰੋ, ਪਰ ਕੇਵਲ ਜ਼ੁਲਮ ਤੋਂ ਪਰਜਾ ਦੀ ਰਖਿਆ ਲਈ ਕਰੋ।

ਇਸ ਪ੍ਰਕਾਰ ਦੇ ਉੱਚੇ ਉਪਦੇਸ਼ ਨਾਲ, ਜਿਸ ਨੂੰ ਵਰਣਨ ਕਰ ਸਕਣਾ ਕਠਨ ਹੈ ਉਸ ਰੱਬੀ ਗਲੇਨੇ, ਉਸ ਸਾਂਈਂ ਵਾਲੇ ਦਿਮਾਗ਼ ਨੇ ਹਜ਼ਾਰਾਂ ਜੀਵਾਂ ਦਾ ਕਲਿਆਨ ਕੀਤਾ, ਪਰ ਉਹ ਜੋ ਕੌਤਕ ਰਚਿਆ ਸੀ ਉਹ ਅਜੇ ਖੜਾ ਸੀ। ਕਿਸੇ ਨੇ ਆਕੇ ਹੀਆ ਕਰਕੇ ਦਾਨ ਨਾ ਮੰਗਿਆ। ਇਕ ਮਨੀ ਰਾਮ ਨਾਮੇ ਬ੍ਰਾਹ-ਮਣ ਨੇ ਇਹ ਵਿਚਾਰਿਆ ਕਿ ਗਾਂ ਕੀਹ ਤੇ ਖੋਤਾ ਕੀਹ, ਧਨ ਕੀਹ ਤੇ ਨਾ ਕੀਹ, ਗ੍ਰਹਿਣ ਕੀਹ ਤੇ ਪੁਤ੍ਰੇਸ਼ਟੀ ਯੱਗ ਕੀਹ, ਜਿਸ ਸਮੇਂ ਤੇ ਜਦੋਂ ਜਗਤ ਰੱਖਯਕ ਅਵਤਾਰ ਦੇ ਹੱਥੋਂ ਜੋ ਕੁਝ ਮਿਲੇ ਉਸ ਵਿਚ ਕਲਿਆਨ ਹੈ। ਦਾਨ ਭਾਰਾ ਹੈ ਕਿ ਹੌਲਕਾ ਹੈ, ਦਾਨ ਕਿਸ ਸ਼ੈ ਦਾ ਹੈ ਕਿਸ ਦਾ ਨਹੀਂ, ਉਹ ਸ਼ਾਸਤ੍ਰ ਵਿਹਤ ਹੈ ਕਿ ਨਹੀਂ, ਉਸ ਵੇਲੇ ਸੋਚੀਦਾ ਹੈ ਕਿ ਜਿਸ ਵੇਲੇ ਦਾਨ ਕਰਨ ਵਾਲਾ ਰਾਜਾ ਹੋਵੇ ਕਿ ਸਾਧਾਰਣ ਗ੍ਰਿਹਸਤੀ ਹੋਵੇ ਜਿਸਨੇ ਦਾਨ ਦੇਕੇ ਅਪਣੇ ਗ੍ਰਹਿ ਟਾਲਣੇ ਹਨ ਤੇ ਆਪਣੇ ਕਰਮਾਂ ਦੇ ਭਾਰ ਬ੍ਰਾਹਮਣ ਨੂੰ ਦੇਣੇ ਹਨ। ਜਦੋਂ ਦਾਤਾ ਆਪ ਹੋਵੇ ਸਾਂਈਂ ਤੇ ਸਾਂਈਂ ਰੰਗ-ਰਤੜਾ ਭਗਤੀ ਦਾ ਅਵ-ਤਾਰ, ਤਦੋਂ ਦਾਨ ਵਿਚ ਉਸ ਦੀ ਖੁਸ਼ੀ,ਉਸਦੇ ਚੋਜ ਵਿਚ ਉਸਦਾ ਚਾਉ ਮਿਲਦਾ ਹੈ। ਉਸ ਦੀ ਖੁਸ਼ੀ ਤੇ ਚਾਉ ਵਿਚ ਜੀਵ ਦੀ ਕਲਿਆਣ ਹੈ। ਇਸ ਵਾਸਤੇ ਜੇ ਮੈਂ ਦਾਨ ਲੈ ਲਵਾਂ ਤਾਂ ਮੇਰਾ ਭਲਾ ਹੋਵੇਗਾ। ਮੇਰੇ ਅੰਦਰ ਖੋਤੇ ਦੇ ਗਲ ਪਏ ਗਹਿਣੇ ਦਾ ਲੋਭ ਨਹੀਂ, ਮੇਰੇ ਅੰਦਰ ਦੇਣਹਾਰ ਦਾਤੇ ਦਾ ਪ੍ਰੇਮ ਹੈ। ਜੇ ਦਾਨ ਉਹ ਚੋਜ ਵਿਚ ਦੇਂਦਾ ਹੈ ਉਸ ਵਿੱਚ ਆਪਣਾ ਚਾਉ ਦੇਵੇਗਾ ਤੇ ਮੈਂ ਤਰ ਜਾਵਾਂਗਾ। ਦੂਜੇ ਪਾਸੇ ਸੋਚ ਫੁਰੀ ਕਿ ਮੈਨੂੰ ਬ੍ਰਾਹਮਣ ਤ੍ਰਿਸਕਾਰ ਕਰਨਗੇ, ਹੋ ਸਕਦਾ ਹੈ ਕਿ ਭਾਈਚਾਰੇ ਵਿਚੋਂ ਛੇਕ ਦੇਣ, ਪਰ ਹੋਵੇ ਜੋ ਕੁਝ ਹੋਣਾ ਹੈ, ਇੰਨੀ ਖੇਚਲ ਸਹਿਣੀ ਹੀ ਚਾਹੀਏ। ਉਂਞ ਮੁਕਤੀ ਵਾਸਤੇ ਜਪ ਤਪ ਹਠ ਸੰਜਮ ਸਾਧਨ ਕਰੀਦੇ ਹੀ ਹਨ, ਦੁਖ ਕਸ਼ਟ ਝੱਲੀਦੇ ਹੀ ਹਨ। ਜੇ ਮੈਨੂੰ ਸ੍ਰੇਯ ਲੈਣ ਵਾਸਤੇ ਲੋਕ ਲਾਜ ਤੋੜਨ ਦੇ ਕਾਰਨ ਦੁਖ ਝੱਲਣਾ ਪਿਆ ਤਾਂ ਪਵੇ, ਇਹ ਬੀ ਇਕ ਤਪ ਦੇ ਤੁੱਲ ਬਾਤ ਹੋਊ। ਹੋਵੇ ਨਾ ਤਾਂ ਇਸ ਵੇਲੇ ਇਹ ਅਵਸਰ ਹੱਥੋਂ ਨਾ ਗਵਾਵਾਂ। ਸਾਰੀਆਂ ਐਸੀਆਂ ਸੋਚਾਂ ਬ੍ਰਾਹਮਣ ਦਿਮਾਗ਼ ਨੇ ਵਿਚਾਰੀਆਂ ਤੇ ਫੇਰ ਹੱਥ ਜੋੜ ਕੇ ਗੁਰੂ ਜੀ ਅੱਗੇ ਆ ਖੜੋਤਾ:— ਪਾਤਸ਼ਾਹ! ਮੈਂ ਹਾਂ ਗਧੇ ਦੇ ਦਾਨ ਦਾ ਅਧਿਕਾਰੀ, ਇਸ ਦਾ ਸੰਕਲਪ ਮੈਨੂੰ ਪਾਓ। ਗੁਰੂ ਜੀ ਜਾਣਦੇ ਸਨ ਕਿ ਦਾਨ ਲੈਣ ਵਿਚ ਇਸਨੂੰ ਭਾਈਚਾਰੇ ਵੱਲੋਂ ਖੇਚਲ ਹੋਵੇਗੀ, ਆਪ ਨੇ ਕੁਛ ਸਮਝਾਇਆ, ਪਰ ਮਨੀ ਰਾਮ ਨੇ ਹਠ ਕੀਤਾ ਤੇ ਉਹ ਦਾਨ ਲੈ ਹੀ ਲਿਆ। ਦਾਤਾ ਜੀ ਨੇ ਉਹ ਦੇਕੇ ਨਾਲ ਖੁਸ਼ੀ ਦਾਨ ਦਿਤਾ ਨਾਮ ਦਾਨ ਬਖਸ਼ਿਆ, ਜੋ ਉਸ ਦੀ ਕਲਿ-ਆਨ ਹੋਵੇ, ਨਾਲ ਇਕ ਕਟਾਰ ਆਪਣੀ ਯਾਦਗਾਰ ਬਖਸ਼ੀ*।

ਞ

ਇਕ ਵੇਰ ਅੱਖਾਂ ਮੀਟ ਲਓ,ਦਿਲਦੇ ਬੂਹੇ ਮਾਰ ਦਿਓ ਯਾਦ ਦਾ ਨੂਰ ਅੰਦਰ ਰੌਸ਼ਨ ਕਰ ਲਓ, ਪਿਆਰ ਦਾ ਸੰਗੀਤ ਛੇੜਦਿਓ ਇਸ ਭਗਤੀ ਭਾਵ ਨਾਲਭਰੀ ਮਨ ਦੀ ਉਨਮਨੀ ਜੇਹੀ ਦਸ਼ਾ ਵਿਚ ਆਖੋ:—ਧੰਨ ਗੁਰੂ ਗੋਬਿੰਦ ਸਿੰਘ ਜੀ, ਸਾਹਿਬ ਦੋ ਜਹਾਨ, ਵਾਲੀ ਲੋਕ ਪ੍ਰਲੋਕ। ਹਾਂ, ਇਸ ਭਾਵ ਦੇ ਦਿਲ ਵਿਚ ਭਰੇ ਹੋਏ ਵਲਵਲੇ ਨਾਲ ਨੈਣ ਖੋਹਲ ਦਿਓ ਤਾਂ ਨੈਣਾਂ ਵਿਚ ਰਸ ਰੰਗ ਦੀ ਛਹਿਬਰ ਹੋਵੇਗੀ। ਹੁਣ ਤੱਕੋ ਦਿਸਦੇ ਵਸਦੇ ਵਿਚ ਖਿੜ ਰਹੀ ਕੁਦਰਤ ਨੂੰ ਤੇਲਖੋ ਉਹੋ ਪ੍ਰਭਾਵ ਕਲਗੀਆਂ ਵਾਲੇ ਪਾਤਸ਼ਾਹ ਦਾ ਛਾ ਰਿਹਾ ਚਾਰ ਚੁਫੇਰ ਤੇ ਫੇਰ ਆਖੋ ਸਾਹਿਬ ਗੁਰੂ ਗੋਬਿੰਦ ਸਿੰਘ ਧੰਨ ਤੂੰ ਧੰਨ! ਹਾਂ ਜੀ—

> ਸੋ ਅੰਤਰਿ ਸੋ ਬਾਹਰਿ ਅਨੰਤ ॥ ਘਟਿ ਘਟਿ
> ਬਿਆਪਿ ਰਹਿਆ ਭਗਵੰਤ ॥

ਉਸ ਭਗਵੰਤ ਦੇ ਭਗਵੰਤ ਰੂਪ† ਗੋਬਿੰਦ ਰੂਪ‡ ਗੁਰੂ ਗੋਬਿੰਦ ਸਿੰਘ ਦੇ ਪ੍ਰੇਮ ਦਾ ਪ੍ਰਭਾਵ ਛਾ ਰਿਹਾ ਹੈ ਅੰਦਰ ਬਾਹਰ, ਹਾਂ ਜੀ, ਆਖੋ ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ।

ਸਜ ਰਿਹਾ ਹੈ ਦੀਵਾਨ ਕੁਰਛੇਤਰ ਵਿਚ ਸਾਹਿਬ ਜੀ ਦਾ ਤੇ ਸਜ ਰਿਹਾ ਹੈ ਨਾਲ ਖਾਲਸਾ, ਸੰਗਤਾਂ ਦਾ ਠੱਟ ਬੱਝ ਰਿਹਾ ਹੈ। ਆ ਗਈ ਜਮਾਤ ਜੋਗੀਆਂ ਦੀ, ਚੰਦਨ ਨਾਥ ਮਦਨ ਨਾਥ ਸਿਰਕਰਦਿਆਂ ਸਣੇ,

---

*ਤਵਾਰੀਖ ਖਾਲਸਾ ਵਿਚ ਇਕ ਹੁਕਮਨਾਮਾ ਤੇ ਕਟਾਰ ਬਖਸ਼ਣੀ ਲਿਖੀ ਹੈ। †ਵਹਿ ਪ੍ਰਗਟਿਓ ਪੁਰਖ ਭਗਵੰਤ ਰੂਪ ਵਰਿਯਾਮ ਇਕੇਲਾ। ‡ਗੁਰ ਨਾਨਕ ਦੇਵ ਗੋਵਿੰਦ ਰੂਪ।

ਜੀਕੂੰ ਆਉਂਦੇ ਰਹੇ ਜੋਗੀ ਹਰ ਜਾਮੇ ਸਤਿਗੁਰਾਂ ਨੂੰ ਮਿਲਨ, ਆਕੇ ਆਦੇਸ਼ ਕਰਕੇ ਬੈਠ ਗਏ। ਚੰਦਨ ਨਾਥ ਕਲਾ ਦੇਖ ਚੁਕਾ ਸੀ, ਉਹ ਕਲਾ ਜੋ ਜੋਗੀ ਮੰਨਦੇ ਸਨ ਕਿ ਹੋਵੇ ਤਾਂ ਸਤਿ ਪੁਰਖਮੰਨਾਂਗੇ ਤੇ ਉਹ ਕਲਾ ਜੋ ਮੁਸਲਮਾਨ ਤੇ ਈਸਾਈ ਕਹਿੰਦੇ ਹਨ ਕਿ ਹੋਵੇ ਤਾਂਪਿਕੰਬਰਮੰਨੀਦਾ ਹੈ। ਪਰ ਏਥੇ ਸਤਿਗੁਰ ਦੇ ਦਰਬਾਰ ਇਕ ਹੋਰ ਕਲਾ ਹੈ ਜਿਸ ਨੂੰ 'ਸਤਿਨਾਮ' ਕਹਿਕੇ ਪੁਕਾਰਦੇ ਹਨ, ਉਹ ਨਿਸ਼ਾਨੀ ਹੈ ਸਤਿਪੁਰਖ ਦੀ, ਜੋਗੀ ਦੀ, ਅਵਤਾਰ ਦੀ, ਜਿੰਨੀ ਵੱਧ ਓਨਾ ਵੱਡਾ। ਹਾਂ ਜੀ, ਅੰਤਰ ਆਤਮੇ ਨਿਰੰਤਰ ਲਿਵ, ਅਖੰਡਾਕਾਰ ਬ੍ਰਿਤੀ ਦਾ ਪ੍ਰਵਾਹ ਸਾਈਂ ਪ੍ਰੇਮ ਵਿਚ ਟੁਰਿਆਰਹੇ, ਜਿਸਨੂੰ ਕੋਈ ਵਿਖੇਪ ਤੋੜ ਨਾ ਸਕੇ ਜਿਸ ਨੂੰ ਕੋਈ ਮੈਲਮੈਲਿਆਂ ਨਾ ਕਰ ਸੱਕੇ।ਇਹ ਹੈ ਕਰਾ- ਮਾਤ, ਅਜ਼ਮਤ, ਸਿੱਧੀ, ਵਿਭੂਤੀ, ਮੁਕਤੀ, ਜੋਗ ਪ੍ਰਾਪਤੀ।ਇਸੇ ਨੂੰ 'ਨਾਮ' ਤੇ 'ਸਤਿਨਾਮ' ਤੇ 'ਲਿਵ' ਕਰਕੇ ਪੁਕਾਰਿਆ ਹੈ। ਲਿਵ ਹੈ ਆਤਮਾ ਦਾ ਪਰਮਾਤਮਾ ਨਾਲ ਮੇਲ ਹੋਕੇ ਬ੍ਰਿਤੀ ਵਿਚ ਉਸ ਮਿਲਾਪ ਦਾ ਨਿਰੰਤਰ ਲਗਾਉ। ਜੇ ਇਹ ਅੰਤਰ- ਆਤਮੇ ਨਾ ਹੋਵੇ ਤਾਂ ਕਾਹਦੀ ਸਿੱਧੀ ਤੇ ਕਾਹਦੀ ਕਰਾਮਾਤ, ਫੇਰ ਤਾਂ 'ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ।' ਇਸ—ਲਿਵ ਛੁਟਕੀ—ਹਾਲਤਵਿਚ ਜੋ ਕੁਝ ਕਰਨਾ ਹੈ ਸੋ ਤ੍ਰਿਸ਼ਨਾ ਦੀ ਹਾਲਤ ਵਿਚ ਕਰਨਾ ਹੈ ਤੇ ਮਾਇਆ ਦੇ ਹੁਕਮ ਹੇਠ ਕਰਨਾ ਹੈ, ਚਾਹੇ ਉਹ ਕਰਾਮਾਤ ਹੈ, ਸਿੱਧੀ ਹੈ, ਚਾਹੇ ਉਹ ਕੁਛ ਹੋਰ ਹੈ। ਹਾਂ ਜੀ, ਜੋਗੀ ਉਸ ਆਪਣੀ ਜਾਣੀ ਸਿਆਣੀ 'ਸਿੱਧੀ ਦੀ ਕਲਾ ਨੂੰ ਗੁਰੂ ਜੀ ਵਿਚ ਸਿਆਣਕੇ ਦੇਖਕੇ ਅਦਬ ਨਾਲ ਬੈਠ ਗਏ। ਪਰ ਮਾਨ ਬੜੀ ਦੂਰ ਤਕ ਨਾਲ ਰਹਿੰਦਾ ਹੈ। ਸੋ ਆਪਣੇ ਮਾਨ ਵਿਚ ਟਿਕਕੇ ਚੰਦਨਨਾਥ ਨੇ ਪ੍ਰਸ਼ਨ ਕੀਤੇ, ਪਹਿਲਾਂ ਬ੍ਰਹਮ ਵਿਦਯਾ ਦੇ। ਜਿਸ ਪਰ ਸਤਿਗੁਰੂ ਨੇ ਦਰਸਾਏ ਆਪਣੇ ਸਿੱਧਾਂਤ ਕਿ ਨਿਰਾ ਵਿਭੂਤੀ ਪ੍ਰਾਪਤ ਕਰਕੇ,ਯਾ ਰੂਹਾਨੀ ਤਾਕਤਾਂ ਜਗਾਕੇ —ਜੇ ਤ੍ਰਿਸ਼ਨਾ ਨਾ ਛੁੱਟੇ, ਲਿਵ ਨਾ ਲੱਗੇ ਤਾਂ—ਸਾਰਾ ਖੇਲ ਮਾਇਕ ਮੰਡਲ ਵਿਚ ਹੀ ਹੁੰਦਾ ਹੈ। ਜੇ ਕੋਈ ਇਸ ਤੋਂ ਉੱਚਾ ਉੱਠੇ, ਮੁਕਤ ਮਾਰਗ ਤੇ ਟੁਰ ਪਵੇ ਤੇ ਕੈਵਲ ਵਿਚ ਅੱਪੜੇ ਤੇ ਆਪਾ ਆਪੇ ਵਿਚ ਨਿਰੋਲ ਖੜੋ ਜਾਏ ਤਾਂ ਸਫਲਤਾ ਹੋਈ,ਪਰ ਨਾਲ ਲੋੜ ਰਹੀ ਕਿ ਇਹ ਆਪਾ ਪਰਮ ਆਪੇ* ਨੂੰ ਕਿਵੇਂ ਮਿਲੇ, ਕਿਉਂਕਿ 'ਪਰਮ ਆਪਾ' ਸਦਾ ਮੁਕਤ ਹੈ ਤੇ ਜੀਵ ਦਾ ਆਪਾ ਤਾਂ ਜੋਗ ਮਾਰਗ ਅਨੁਸਾਰ ਜਤਨ ਨਾਲ ਬਧ ਵਿਚੋਂ ਨਿਕਲਦਾ ਹੈ, ਸੋ ਪਤਾ ਲੱਗਾ ਕਿ ਇਹ ਸਦਾ ਮੁਕਤ ਨਹੀਂ, ਯਤਨਾਂ ਨਾਲ ਬੰਧ ਟੁਟਦੇ ਤੇ ਕੇਵਲ ਹੁੰਦਾ ਹੈ। ਤਾਂਤੇ ਇਸ ਦਾ ਸਦਾ ਮੁਕਤ ਹੋਣ ਲਈ ਇਸ ਦਾ 'ਪਰਮ ਆਪੇ' ਦੇ ਨਾਲ, ਜੋ ਸਦਾ ਮੁਕਤ ਹੈ, ਮਿਲ ਜਾਣਾ ਅਵੱਸ਼ਕ ਹੈ। ਸੋ ਗੁਰੂ ਬਾਬੇ ਨੇ ਫੁਰਮਾਇਆ ਹੈ ਜੋਗੀਆਂ ਨੂੰ ਕਿ ਇਸ ਜੀਵ ਤੱਤ ਨੂੰ ਪਰਮ ਤੱਤ ਨਾਲ ਮਿਲਾਓ ਤਾਂ ਪੂਰਨ ਮੁਕਤੀ ਹੈ। ਇਸ ਪ੍ਰਕਾਰ ਸੱਚੇ ਸ਼ਾਹ ਵਲੋਂ ਵਿਦਯਾ ਦੇ ਜਵਾਹਰਾਤ ਵਿਸਥਾਰ ਨਾਲ ਦਰਸਾਏ ਗਏ। ਫੇਰ ਸ਼ਸਤ੍ਰ ਵਿਦਯਾ ਤੇ ਵਿਚਾਰ ਚਲੇ। ਚੰਦਨ ਨਾਥ ਤੀਰੰਦਾਜ਼ ਸੀ, ਉਸ ਦੇ ਸ਼ਸਤ੍ਰ ਵਿਦਯਾ ਦੀ ਬੀ ਪ੍ਰੀਖਯਾ ਕਰਨੀ ਸੀ। ਜਦ ਇਸ ਵਿਸ਼ੇ ਤੇ ਬੀ ਵਿਚਾਰ ਹੋ ਚੁਕੀ, ਤਦ ਜੋਗੀ ਨੂੰ ਸ਼ਸਤ੍ਰ ਪ੍ਰੀਖਯਾ ਦੀ ਫੁਰੀ। ਗੁਰੂ ਜੀ ਦੇ ਪਾਸ ਬੜੇ ਕਰੜੇ ਧਨੁਖ ਪਏ ਸਨ, ਜਿਨ੍ਹਾਂ ਨੂੰ ਦੇਖਕੇ ਕੋਈ ਖਿਆਲ ਨਹੀਂ ਸੀ ਕਰ ਸਕਦਾ ਕਿ ਕਦੇ ਕੋਈ ਇਨਸਾਨ ਇਹਨਾਂ ਵਿਚੋਂ ਤੀਰ ਚਲਾ ਸਕੇ। ਇਹਨਾਂ ਧਨੁਖਾਂ ਨੇ ਜਦ ਜੋਗੀਆਂ ਦੀ ਨਜ਼ਰ ਖਿੱਚੀ ਤਾਂ ਸਾਹਿਬਾਂ ਤੇ ਪ੍ਰਸ਼ਨ ਹੋਇਆ ਕਿ 'ਏਹ ਧਨੁਖ ਆਰਾਇਸ਼ੀ ਹਨ ਕਿ ਚੱਲ ਬੀ ਸਕਦੇ ਹਨ?' ਸਾਹਿਬ ਮੁਸਕ੍ਰਾਏ ਤੇ ਕਹਿਣ ਲਗੇ 'ਆਰਾਇਸ਼ੀ ਨਹੀਂ', ਇਹ ਕੰਮ ਦੇ ਸ਼ਸਤ੍ਰ ਹਨ ਤੇ ਚਲਦੇ ਹਨ।' ਫਿਰ ਇੱਛਾ ਪ੍ਰਗਟ ਹੋਈਕਿਚਲਾਕੇ ਦਿਖਾਓਂਤਾਂ ਮੀਰੀਪੀਰੀ ਦੇ ਸਰਦਾਰ ਨੇ-ਧਨੁਖ ਚਾਇਆ ਤੇ ਚਿੱਲੇ ਵਿਚ ਤੀਰ ਜੋੜਿਆ ਤੇ ਤਾਣਕੇ ਛੱਡਿਆ। ਭੀਮ ਸ਼ਬਦ ਕਰਦਾ ਤੀਰ ਉਡ ਚਲਿਆ। ਕੋਸ ਭਰ ਇਕ ਗੜ੍ਹੀ ਕਿਸੇ ਤੁਰਕ ਦੀ ਸੀ, ਉਸਦੇ ਸ਼ਿਖਰੋਂ ਜਾ ਲੰਘਿਆ। ਜੋਗੀ ਦੇਖਕੇ ਅਚੰਭਾ ਹੋ ਗਏ। ਚੰਦਨ ਨਾਥ ਨੂੰ ਆਪਣੀ ਵਿਦਯਾ ਸੀਰੀ ਭੁੱਲ ਗਈ। ਲਿਖਿਆ ਹੈ ਕਿ ਇਸ ਵੇਲੇ ਹੋਰ ਕਈ ਰਾਣੇ ਰਾਜਪੂਤ ਬੀ ਬੈਠੇ ਸੇ। ਚੰਦਨ ਨਾਥ ਤੇ

*ਜੋਗੀ 'ਆਪੇ ਨੂੰ ਪੁਰਖ ਤੇ 'ਪਰਮ ਆਪੇ' ਨੂੰ ਪੁਰਖ ਵਿਸ਼ੇਸ਼ ਕਹਿੰਦੇ ਹਨ। ਤੇ ਜਦ ਪੁਰਖ ਵਿਸ਼ੇਸ਼ ਦੀ 'ਪ੍ਰਣੀਧਾਨ' (ਭਗਤੀ) ਦੱਸਦੇ ਹਨ ਤਾਂ ਫਲ ਆਪੇ ਦਾ ਕੇਵਲ ਹੋਣਾ ਹੀ ਦੱਸਦੇ ਹਨ। ਗੁਰੂਜੀ ਇਸਕਰਕੇ 'ਆਪਾ'ਤੇ'ਪਰਮਆਪਾ' (ਅਰਥਾਤ ਜੀਵਤੱਤ ਤੇ ਪਰਮ ਤਤ) ਪਦ ਵਰਤਕੇ ਆਪਣਾ ਸਿੱਧਾਂਤ ਦੱਸਦੇ ਹਨ।

ਰਾਜਿਆਂ ਨੇ ਜ਼ੋਰ ਲਾ ਲਾ ਕੇ ਸਰ ਸੇਧੇ ਪਰ ਜਿੰਨੀ ਦੂਰ ਸਤਿਗੁਰੂ ਜੀ ਦੇ ਤੀਰ ਅੱਪੜੇ ਸੇ ਕਿਸੇ ਹੋਰ ਦੇ ਨਾ ਅੱਪੜੇ। ਇਸ ਵੇਲੇ ਸਭ ਨੇ ਆਪ ਨੂੰ ਸਾਰੇ ਜੁਗਾਂ ਤੋਂ ਵਡਾ ਤੀਰੰਦਾਜ਼ ਮੰਨਿਆ ਤੇ ਲੋਕ ਵਿਦਜਾ ਦਾ ਇਹ ਕਮਾਲ ਸਿੱਖਣ ਲਈ ਗੁਰੂ ਜੀ ਅਗੇ ਪ੍ਰਸ਼ਾਦ ਧਰਕੇ ਉਨ੍ਹਾਂ ਦੇ ਨਾਲ ਅਨੰਦਪੁਰ ਨੂੰ ਟੁਰੇ*।

ਮਦਨ ਨਾਥ ਜੀ ਹਰ ਪਹਿਲੂ ਦੇ ਸਾਰੇ ਕਰਤਬ ਦੇਖ ਰਹੇ ਸਨ, ਓਹ ਸਤਿਗੁਰੂ ਵਿਚ ਐਤਨੇ ਕਮਾਲ ਦੇਖ ਦੇਖਕੇ ਹੈਰਾਨ ਹੋ ਰਹੇ ਸਨ।ਸੂਰਬੀਰਤਾ ਸੁਣਕੇ ਉਨ੍ਹਾਂ ਦਾ ਖਿਆਲ ਸੀ ਕਿ ਕਰਨੀ ਗੁਰੂ ਨਾਨਕ ਤੋਂ ਘੱਟ ਹੋਵੇਗੀ ਪਰ ਉਨ੍ਹਾਂ ਦੀ ਆਤਮ ਸੱਤਜਾ ਤੇ ਬੀਰ ਰਸ ਦੋਵੇਂ ਕਮਾਲ ਦੇ ਤੱਕ ਕੇ ਉਸ ਤੋਂ ਰਿਹਾ ਨ ਗਿਆ, ਸਾਰੀ ਭੇਖ ਦੀ ਲਾਜ ਛੱਡਕੇ ਅਗੇ ਵਧਿਆ ਤੇ ਸਾਹਿਬਾਂ ਦੇ ਚਰਨ ਫੜ ਲਏ। ਗੁਰੂ ਜੀ ਚੋਜ ਨਾਲ ਮੁਸਕ੍ਰਾਏ ਤੇ ਬੋਲੇ:—ਨਾਥ ਜੀ! ਤੁਸੀਂ ਅਤੀਤ ਹੋ, ਗ੍ਰਿਹਸਤੀਆਂ ਦੇ ਚਰਨ ਕਿਉਂ ਪਕੜੇ? ਮਦਨ ਨਾਥ ਨੇ ਆਪਣੇ ਬਜ਼ੁਰਗ ਬਾਲ ਗੁੰਦਾਈ ਵਾਂਗ ਹੀ ਨਿੰਮ੍ਰ ਹੋਕੇ ਕਿਹਾ: ਆਪ ਪੂਰਨ ਪੁਰਖ ਹੋ, ਗ੍ਰਿਹਸਥ ਅਰ ਸੰਨਜਾਸ ਤੋਂ ਉੱਚੇ ਹੋ, ਧੁਰੋਂ ਆਏ ਹੋ, ਸਾਰੇ ਧਰਮਾਂ ਦੀ ਰੱਖਜਾ ਕਰੋਗੇ, ਪ੍ਰਜਾ ਨੂੰ ਬਚਾਓਗੇ,ਆਪ ਦਾ ਪੰਥ ਸਾਰਿਆਂ ਦੀ ਪ੍ਰਤਿਪਾਲਾ ਕਰੇਗਾ।

ਗੁਰੂ ਜੀ—ਸਾਡਾ ਬਾਣਾ ਤਾਂ ਪ੍ਰਤੱਖ ਜੋਧਿਆਂ ਦਾ ਹੈ (ਕਹਿਕੇ ਮੁਸਕ੍ਰਾ ਪਏ)।

ਜੋਗੀ—ਸੱਤਿ ਹੈ। ਪਰ ਆਪ ਦਾ ਬੁਰਕਾ ਸ਼ੇਰ ਦਾ ਹੈ, ਕਰਨੀ ਆਪ ਦੀ ਸੰਤ ਕਰਨੀ ਹੈ, ਕੀਹ ਪਾਤਸ਼ਾਹ ਜੀਓ! ਮੈਂ ਠੀਕ ਹਾਂ †?

ਗੁਰੂ ਜੀ—ਨਾਥ ਜੀ!ਇਸ ਵੇਲੇ ਦੇਸ਼ ਵਿਚ ਤੁਰਕਾਂ ਦਾ ਬਹੁਤ ਜ਼ੋਰ ਹੈ ਤੇ ਉਹ ਜ਼ੁਲਮ ਕਰ ਰਹੇ ਹਨ। ਅੱਠ ਸਤਿਗੁਰਾਂ ਨੇ ਸਾਲਸੀ,ਪਜਾਰ ਤੇ ਕਸ਼ਟ ਸਹਿਕੇ ਸੁਲਹ ਸਿਖਾਈ। ਜ਼ਾਲਮ ਹੁਣ ਜ਼ੋਰਾਂ ਤੇ ਹੈ। ਇਸ ਕਰਕੇ ਹੁਣ ਦਿੱਸਦਾ ਹੈ ਕਿ ਜ਼ੁਲਮ ਜ਼ੋਰ ਬਿਨਾਂ ਨਹੀਂ ਤ੍ਰੁਟ ਸਕਦਾ। ਜ਼ੋਰ ਵਾਲੇ ਸਾਰੇ ਨਿਤਾਣੇ ਹੋਏ ਪਏ ਹਨ, ਇਸ ਵਾਸਤੇ ਜੇ ਸਿਧ ਪੁਰਖ ਸ਼ੇਰ ਦਾ ਜਾਮਾਂ ਪਹਿਨਣ ਤਾਂ ਹੀ ਜ਼ੁਲਮ ਨੂੰ ਆਪਣੇ ਬਾਹੂ ਬਲ ਨਾਲ ਤੋੜ ਸਕਦੇ ਹਨ*।

ਨਾਥ—ਆਪ ਨੇ ਸੱਚ ਫੁਰਮਾਇਆ ਹੈ। ਤੁਰਕ ਦੇ ਜ਼ੁਲਮ ਦੀ ਕਥਾ ਘਰ ਘਰ ਹੋ ਰਹੀ ਹੈ।ਆਪ ਦਾ ਮਨੋਰਥ ਸ਼ੁਭ ਹੈ।ਆਪ ਨੂੰ ਆਪ ਦੇ ਕਾਰਜ ਦੀ ਸਿੱਧੀ ਧੁਰੋਂ ਪ੍ਰਾਪਤ ਹੋਵ ਤੇ ਆਪਦੀ ਭਾਵਨਾ ਦਰਪਰਵਾਨ ਹੋਵੇ।ਹੇ ਗੁਰੂ ਨਾਨਕ ਦੇ ਘਰ ਦੇ ਫਕੀਰ! ਆਪ ਦੀ ਰਹਿਣੀ ਪੂਰਨ ਸਿੱਧ ਪੁਰਖ ਦੀ ਰਹਿਣੀ ਹੈ,ਤੇ ਠੀਕ ਆਪ ਦਾ ਬਾਹਰਲਾ ਭੇਖ ਜੋ ਹੈ ਸੋ ਸ਼ੇਰਾਂ ਵਾਲਾ ਇਸ ਕਰਕੇ ਹੈ ਕਿ ਆਪ ਨੇ ਮਜ਼ਲੂਮਾਂ ਦੀ ਦਸਤਗੀਰੀ ਦਾ ਕਾਰਜ ਕਰਨਾ ਹੈ,ਆਪ ਜ਼ਰੂਰ ਕਾਮਯਾਬ ਹੋਵੋਗੇ। ਜਿਸਦੇ ਦਿਲ ਵਿਚ ਨੇਕੀ ਹੈ ਉਸਦੇ ਚਿਹਰੇ ਤੇ ਜਮਾਲ (ਸੌਂਦਰਯ) ਹੁੰਦਾ ਹੈ,ਤਿਵੇਂ ਜਿਸ ਦੀ ਕਰਨੀ ਵਿਚ ਨੇਕੀ ਹੋਵੇ ਉਸ ਵਿਚ ਤਾਕਤ ਹੁੰਦੀ ਹੈ, ਉਸ ਦਾ ਖ਼ਜਾਲ ਕਮਾਲ ਤੇ ਅੱਪੜਦਾ ਹੈ‡।

ਇਸ ਪ੍ਰਕਾਰ ਦੇ ਬਚਨ ਬਿਲਾਸ ਨਾਲ ਜੋਗੀ ਬੀ ਪ੍ਰਸੰਨ ਹੋਇਆ ਤੇ ਗੁਰੂ ਜੀ ਭੀ ਉਸ ਪਰ ਰੀਝੇ। ਫਿਰ ਜੋਗੀ ਨੇ ਬਿਨੈ ਕੀਤੀ:—ਪਾਤਸ਼ਾਹ!ਕੁਛ ਜੋਗੀ ਦੀ ਹਿਮਾਯਤ ਦੀ ਲੋੜ ਹੈ। ਆਪ ਦਾ ਪੰਥ ਬਲੀ ਹੋਵੇਗਾ, ਜੋਗੀਆਂ ਦੀ ਬੀ ਰੱਖਿਆ ਕਰੇ, ਜੋ ਆਪ ਦੀ ਮੁਲਾਕਾਤ ਸਾਨੂੰ ਮਕਾਰਥੀ ਹੋਵੇ।ਭਾਵ ਇਹ ਸੀ ਕਿ ਖਾਲਸਾ ਬਲਵਾਨ ਹੋਕੇ ਸਾਡੀ ਹਿਮਾਇਤ ਜ਼ਰੂਰ ਕਰੇ।

ਸੁਣਕੇ ਸਤਿਗੁਰੂ ਜੀ ਬੋਲੇ:—ਨਾਥ ਜੀਓ! ਮੇਰਾ ਖਾਲਸਾ ਨਿਆਂ ਤੇ ਟੁਰੇਗਾ, ਸਾਧੂ ਸੰਤ ਭਲਿਆਂ ਦੀ ਰਖਜਾ ਕਰੇਗਾ, ਦੀਨਾਂ ਦਾ ਨਾਥ ਹੋਵੇਗਾ। ਆਪ

---

*ਰਵਾ: ਖਾ:।

†ਇਸ ਵੇਲੇ ਦੀ ਹੋਈ ਗੁਫਤਗੂ ਬੜੇ ਔਖੇ ਟੱਪਿਆਂ ਵਿਚ ਹੈ। ਸੁਖੈਨ ਲਈ ਅਸੀਂ ਮੂਲ ਵਿਚ ਸਪਸ਼ਟ ਭਾਵ ਦਿਆਂਗੇ ਤੇ ਉਹ ਵਾਕ ਇਥੇ ਦਿਆਂਗੇ। ਜਿਹਾ ਕੁ ਇਹ ਵਾਕ ਜੋਗੀ ਦਾ ਇਉਂ ਹੈ ਬੁਰਕਾ ਸ਼ੇਰ ਦਾ ਕਰਨੀ ਸਿੱਧ ਕੀ? [ਸੌ ਸਾਖੀ

*ਤੁਰਕ ਗੁਫਤਾਰ ਦੰਡ ਬਿਨਾਂ ਵੱਸ ਨਹੀਂ। [ਸੌ ਸਾ:
ਪੁਨਾ:-ਤੁਰਕ ਗੁਫਤਾਰ ਅਧਿਕ ਜਗ ਮਾਂਹੀ। ਦੰਡ ਬਿਨਾਂ ਬਸ ਹੋਇ ਸੁ ਨਾਹੀਂ। [ਸੂ: ਪ੍ਰ:

‡ਕਹਿ ਜੋਗੀ, 'ਚਰਚਾ ਸੁ ਚਵਾਇ। ਹੁਇ ਕਬੂਲ ਸਿੱਧੀ ਪਤਿਸ਼ਾਹਿ ॥ ੨੯॥ ਰਹਿਣੀ ਸਿੱਧ ਨਾਨਕ ਕੇ ਫਕੀਰ। ਖੇਰਜ ਭੇਖ ਕਾਜ ਦਸਤਗੀਰ। ਜਿਉਂ ਦਿਲ ਨੇਕੀ ਹੋਇ ਜਵਾਲ। ਕਰਣੀ ਕੁਦਰਤਿ ਕੇਰ ਖਿਆਲ ॥੩੦। [ਸੂ: ਪ੍ਰ:

ਅਖਰੀ ਅਰਥ:-ਖੇਰਜ ਭੇਖ=ਬਾਹਰਲਾ ਵੇਸ। ਕਾਜ ਦਸਤਗੀਰੀ=ਦਸਤਗੀਰੀ ਦੇ ਕੰਮ ਵਾਸਤੇ। ਜਵਾਲ=ਜਮਾਲ, ਖੂਬਸੂਰਤੀ।ਕੁਦਰਤ=ਤਾਕਤ। ਛੇਕੜਲੀਆਂ ਦੋ ਤੁਕਾਂ ਦਾ ਅਰਥ ਐਉਂ ਭੀ ਲਗਦਾ ਹੈ:-ਜਦ ਕਿ ਆਪਦੇ ਦਿਲ ਵਿਚ ਨੇਕੀ ਹੈ ਤਾਂ ਤੁਰਕਾਂ ਦਾ ਜਵਾਲ ਹੋਵੇਗਾ, ਕਿਉਂਕਿ ਤੁਹਾਡੀ ਜੋ ਕਰਨੀ ਹੈ ਸੋ ਕੁਦਰਤ ਦੇ ਖਿਆਲ ਦੇ ਅਨੁਕੂਲ ਹੈ, ਭਾਵ ਕੁਦਰਤ ਜ਼ੁਲਮ ਦਾ ਵਿਨਾਸ਼ ਕਰਦੀ ਹੈ।

ਫ਼ਿਕਰ ਨਾ ਕਰੋ, ਚਾਹੇ ਮੇਰੇ ਸਿੱਖ ਕੇਸਾਧਾਰੀ ਹਨ ਤੇ ਆਪ ਦੇ ਅਨੁਯਾਈ ਕੇਸ਼ ਰਹਿਤ ਹਨ, ਪਰ ਖਾਲਸਾ ਮੇਰਾ ਬਲੀ ਹੋਕੇ ਦੋਹਾਂ ਦੇ ਸਿਰ ਤੇ ਰਖਵਾਰਾ ਹੋਵੇਗਾ*।

ਜੋਗੀ–ਮਿਹਰ ਹੈ ਆਪ ਦੀ।

ਬਿੱਦਯਾ ਧਨੁ ਜਿਹ ਹੋਇ ਕਮਾਈ। ਕੋਇ ਨ ਕਰ ਸਕ ਹੈ ਸਮਤਾਈ ॥੩੫॥ ਤ੍ਰੇਤੇ ਮੈਂ ਰਘੁਬਰ ਕੀ ਸੁਨੀ। ਦੁਆਪਰ ਮਹਿੰ ਜਦੁਕੁਲ ਕੀ ਗੁਨੀ। ਮੋਹਿ ਭਇਓ ਅਬਿ ਦ੍ਰਿੜ੍ਹ ਨਿਸ਼ਚਾ ਸੁ। ਹੁਇ ਤੁਮ ਨਾਥ ਤੁਰਕ ਗਨ ਨਾਸ਼ ॥੩੬॥ [ਸੂ: ਪ੍ਰ:

ਗੁਰੂ ਜੀ–ਤੁਸਾਂ ਭਲੇ ਪੁਰਖਾਂ ਦੀ ਭਲੀ ਵਾਸ਼ਨਾ ਸਿਰੇ ਚੜ੍ਹੇ। ਜੋਗੀ ਜੀ! ਬਾਬੇ ਗੁਰੂ ਜੀ ਦੀ ਆਗਜਾ ਜੋ ਬਾਲ ਗੁੰਦਾਈ ਜੀ ਨੂੰ ਹੋਈ ਸੀ ਸੋ ਨਹੀਂ ਵਿਸਾਰਨੀ।

ਨਾਥ–ਸਤਿ, ਸਤਿ, ਸਤਿਬਚਨ ਜੀਓ। ਪਾਤਸ਼ਾਹ। ਕਦੇ ਪੰਜਾਬ ਆਓ ਤੇ ਬਾਲ ਗੁੰਦਾਈ ਦੇ ਆਸਣ ਤੇ ਦਰਸ਼ਨ ਦਿਓ; ਸ੍ਰੀ ਗੁਰੂ ਨਾਨਕ ਦੇਵ ਜੀ ਦੇ ਟਿਕਣ ਦਾ ਆਸਣ ਦੇਖੋ, ਸਾਨੂੰ ਕ੍ਰਿਤਾਰਥ ਕਰੋ, ਸਾਡੀ ਫ਼ਕੀਰੀ ਦੀ ਟੇਕ ਰੱਖੋ।

ਗੁਰੂ ਜੀ–ਵਾਹਿਗੁਰੂ ਸਰਬ ਸਮਰੱਥ ਦਾ ਹੁਕਮ ਕਿਸ ਪਾਸੇ ਜਾਣੇ ਦਾ ਸਾਨੂੰ ਨਹੀਂ ਹੈ। ਸਾਡਾ ਪੰਥ ਉਥੇ ਪਹੁੰਚੇਗਾ, ਤੇਰ੍ਹਵੀਂ ਸਦੀ ਤੁਰਕਾਂ ਦੇ ਜ਼ੁਲਮ ਦਾ ਨਾਸ਼ ਕਰੇਗਾ, ਤਦੋਂ ਖਾਲਸਾ ਸਭ ਦੀ ਰੱਖਿਆ ਕਰੇਗਾ, ਆਪ ਦੇ ਆਸਣ ਦੀ ਭੀ ਹਮਾਇਤ ਕਰੇਗਾ। ਅਸੀਂ ਏਥੋਂ ਗੋਦਾਵਰੀ ਦਾ ਖੇਲ ਰਚਾਵਾਂਗੇ।

ਇਉਂ ਦੀ ਵਾਰਤਾਲਾਪ ਹੋਕੇ ਮਦਨ ਨਾਥ ਨੇ ਅਪਣੀ ਕਲਿਆਨ ਤੇ ਅਪਣੀ ਸਹਾਇਤਾ ਦਾ ਵਰ ਲਿਆ, ਚੰਦਨ ਨਾਥ ਨੇ ਆਪਣੇ ਗਰਬ ਦਾ ਰੋਗ ਗਵਾਕੇ ਅਰੋਗਤਾ ਪਾਈ ਤੇ ਵਿਦੈਗੀ ਲੀਤੀ।

## ੪.

ਇਹ ਸਾਰੇ ਕੌਤਕ ਵਰਤਦੇ ਰਹੇ। ਮੰਗਤਾਂ ਗਦ ਗਦ ਹੁੰਦੀਆਂ ਰਹੀਆਂ। ਅਨੇਕਾਂ ਦੇ ਸੰਸੇ ਭਰਮ ਦੂਰ ਹੋਏ, ਅਨੇਕਾਂ ਦੇ ਉਰ ਸਿੱਖੀ ਭਾਵ ਜਾਗਿਆ! ਇਸ ਵੇਲੇ ਇਕ ਰਾਮਦੱਤ ਨਾਮੇ ਸੱਜਣ ਬੈਠਾ ਸਭ ਕੁਝ ਦੇਖਦਾ ਤੇ ਸੁਣਦਾ ਰਿਹਾ। ਇਸ ਦੇ ਨੈਣ ਕਟੋਰਿਆਂ ਨੇ ਇਲਾਹੀ ਜੋਤਿ ਦਾ ਸ਼ਰਬਤੇ-ਦੀਦਾਰ ਪੀਤਾ ਤੇ ਇਸ ਦੇ ਕੰਨ-ਕੌਲਾਂ ਨੇ ਇਲਾਹੀ ਨਾਮ ਦੇ ਅੰਮ੍ਰਿਤ ਵਾਕ ਭਰ ਭਰਕੇ ਛਕੇ। ਇਸ ਦਾ ਮਨ ਇਸ ਗਲ ਤੇ ਪੂਰਨ ਨਿਸ਼ਚੇ ਨਾਲ ਟਿਕ ਗਿਆ ਕਿ ਮੇਰੀ ਕਲਿਆਣ ਇਸ ਸਾਹਿਬ ਜੋਤੀ ਤੋਂ ਹੀ ਹੋ ਸਕਦੀ ਹੈ। ਸੋ ਇਸ ਨੇ ਨਾ ਕੋਈ ਪ੍ਰਸ਼ਨ ਕੀਤਾ ਤੇ ਨਾ ਕੁਛ ਪੁੱਛਿਆ, ਸੁਣਦਾ ਰਿਹਾ ਤੇ ਸਮਝਦਾ ਰਿਹਾ, ਅੰਦਰ ਆਪਣੇ ਝਾਤੀ ਮਾਰਦਾ ਰਿਹਾ ਤੇ ਖਿਆਲ ਕਰਦਾ ਰਿਹਾ ਕਿ ਬਿਨ ਯਾਚੇ ਮੇਰੀ ਕਲਿਆਨ ਕਰਨ।

ਇਸ ਰਾਮਦੱਤ ਨੂੰ ਕਿੰਗਰੀਆ ਰਾਮਦੱਤ ਕਿਹਾ ਕਰਦੇ ਸਨ, ਜਾਤ ਦਾ ਬ੍ਰਾਹਮਨ ਸੀ ਤੇ ਗੁਜ਼ਾਰਾ ਇਸ ਦਾ ਇਹੀ ਸੀ ਕਿ ਜੋ ਸੁਤੇ ਆ ਜਾਵੇ ਉਸ ਪੁਰ ਨਿਰਬਾਹ ਕਰ ਲੈਣਾ। ਇਸ ਵੇਲੇ ਉਹ ਪ੍ਰੇਮ ਭਰਿਆ ਅਰਦਾਸ ਰੂਪ ਹੋਇਆ ਬੈਠਾ ਸੀ। ਸਤਿਗੁਰ ਜੀ ਨੇ ਤੱਕਿਆ, ਸਮਝੇ ਤੇ ਹੱਸਕੇ ਬੋਲੇ:-'ਬ੍ਰਹਮਨ ਕੁਝ ਮੰਗ।'

ਰਾਮਦੱਤ—ਪਾਤਸ਼ਾਹ! ਇਸ ਵੇਲੇ ਮੰਗਤਾ ਬ੍ਰਾਹਮਣ, ਮਿਹਰ ਨਾਲ, ਅਮੰਗ ਹੋਇਆ ਬੈਠਾ ਹੈ। ਜੇ ਮੰਗਸਾਂ ਮੰਗਣਹਾਰ ਸਮੇਤ ਨਹੀਂ ਰਹਿਣਾ। ਮੇਹਰ ਕਰੋ ਉਹ ਕੁਛ ਦਿਓ ਜੁ ਮੂਲੋਂ ਅਮੰਗ ਹੋ ਜਾਵਾਂ।

ਗੁਰੂ ਜੀ–ਫਿਰ ਓਹੋ ਕੁਝ ਮੰਗ ਲੈ ਜੋ ਤੈਨੂੰ ਅਮੰਗ ਕਰ ਦੇਵੇ।

ਰਾਮਦੱਤ–ਪਾਤਸ਼ਾਹ! ਮੇਰੀ ਬਾਂਹ ਫੜ ਲਓ …ਇਸ ਕੀਰ ਬ੍ਰਾਹਮਣ ਦੀ, ਇਸ ਦਰ ਦੇ ਸਦਾ ਸਵਾਲੀ ਦੀ ਬਾਂਹ ਫੜ ਲਓ।

ਕਰ ਪਕਰੈ ਨਹੀਂ ਛੋਰਹੁ ਮੇਰਾ ॥ [ਸੂ: ਪ੍ਰ:

ਹਾਂ ਫੜੋ ਸਾਹਿਬ ਜੀ, ਮੈਂ ਭਾਰਾ ਹਾਂ, ਐਸਾ ਫੜੋ ਕਿ ਫਿਰ ਮੇਰਾ ਹੱਥ ਆਪ ਦੇ ਕਰ ਕਵਲਾਂ ਵਿਚੋਂ ਛੁੱਟ ਨਾ ਦੀਨਾ ਨਾਥ! ਮੇਰਾ ਵੇਗ ਹੇਠਾਂ ਨੂੰ ਹੈ, ਮੇਰਾ ਬੋਝ ਰਸਾਤਲ ਦੀ ਖੈਂਚ ਰਖਦਾ ਹੈ, ਮੈਨੂੰ ਫੜੋ ਤੇ ਮੈਨੂੰ ਮੇਰੇ ਆਪਣੇ [illegible] ਦੇ ਕਾਰਨ ਡਿਗਦੇ ਨੂੰ ਡਿੱਗਣ ਨਾ ਦਿਓ। ਮੇਰੀ ਬਾਂਹ ਫੜੋ ਤੇ ਲੈ ਚੱਲੋ ਉਪਰ ਨੂੰ, ਸਚੇ ਪਾਤਸ਼ਾਹ! 'ਕਰ ਪਕਰੋ, ਹਾਂ, ਮੇਰਾ ਕਰ ਪਕਰੋ'।

ਮੌਜ ਦੇ ਮਾਲਕ ਰੀਝੇ, ਬੋਲੇ–'ਹਾਂ ਰਾਮ ਦੱਤ!

*ਫਰਕਾ ਅਮੁੰਡ ਦੂ ਫਰਕਸ। ਖਾਲਸਾ ਬਲੀ ਸੁਕਸੋ ਤਟਕਸ। ਭਾਵ ਮੇਰਾ ਫਿਰਕਾ (ਅਮੁੰਡ=) ਕੇਸਾਧਾਰੀ ਹੈ। ਪਰ ਖਾਲਸਾ ਬਲੀ ਹੋ ਕੇ ਦੋਹਾਂ ਦੇ (ਫਰਕਸ=) ਸਿਰਾਂ ਪਰ ਰਖਵਾਲਾ ਹੋਣ ਲਈ ਤੀਰ ਫੜੇਗਾ। ਇਸ ਫਿਕਰੇ ਦੇ ਹੋਰ ਬੀ ਕਈ ਅਰਥ ਲਾਏ ਜਾ ਸਕਦੇ ਹਨ, ਪਰ ਭਾਵ ਇਹੋ ਹੀ ਸਹੀ ਜਾਪਦਾ ਹੈ।

ਪਰਵਾਰ ਸਮੇਤ ਤੇਰੀ ਬਾਂਹ ਫੜੀ। ਪਰਵਾਰ ਸਮੇਤ ਤੈਨੂੰ ਉਥੇ ਲੈ ਚੱਲਾਂਗੇ ਜਿਥੇ ਮਹਾਨ ਮਹਾਨ ਸੁਖ ਹੈ*'। ਇਹ ਕਹਿਕੇ ਬੋਲੇ 'ਰਾਮ ਦੱਤ! ਹੁਣ ਮੰਗਣਾ ਬੀ ਨਾ ਪਵੇਗਾ ਕਦੇ, ਇਹ ਲੈ ਕਟਾਰ ਸਾਡੀ ਨਿਸ਼ਾਨੀ, ਇਹ ਲੈ ਘੋੜਾ ਤੇ ਆਹ ਲੈ ਅਸ਼ਰਫੀਆਂ। ਤੇਰਾ ਸਦਨ ਭਰਪੂਰ, ਮੰਗਣ ਦੀ ਕਨੌਡ ਦੂਰ!'

ਇਹ ਕਹਿਕੇ ਉਨ੍ਹੇ ਤੇ ਰਾਮਦੱਤ ਦੀ ਬਾਂਹ ਫੜ ਲਈ, ਆਪਣੀ ਵੀਣੀ ਵਿਚ ਲੈ ਲਈ ਤੇ ਤਾਲ ਦੇ ਕਿਨਾਰੇ ਕਿਨਾਰੇ ਸਹਿਜੇ ਸਹਿਜੇ ਟਹਿਲਦੇ ਟੁਰ ਪਏ। ਹਾਂ, ਰਾਮਦੱਤ ਨਾਲ ਆਤਮ ਗੱਲਾਂ ਕਰਦੇ ਤੇ ਮਿਹਰਾਂ ਦਾ ਮੀਂਹ ਵਰਸਾਉਂਦੇ ਜਾ ਰਹੇ ਹਨ। ਰਾਮਦੱਤ ਕ੍ਰਿਤ ਕ੍ਰਿਤ ਹੋ ਰਿਹਾ ਹੈ, ਮਨ ਮੰਗਿਆ ਪਾਕੇ ਖੀਵਾ ਹੋ ਰਿਹਾ ਹੈ। ਜੀਓ! ਮਨ ਜੋੜੇ, ਨੈਣ ਜੋੜੇ, ਖਿਆਲ ਜੋੜੇ, ਦੇਖੋ ਇਹ ਮੂਰਤੀ ਤਾਲ ਦੇ ਕਿਨਾਰੇ ਕਿਨਾਰੇ ਸੂਰਜ ਦੀ ਉਦੇ-ਟਿੱਕੀ ਵਾਂਙੂ ਲੱਸ ਲੱਸ ਕਰਦੀ ਜਾ ਰਹੀ ਹੈ ਤੇ ਚੰਦ ਦੀ ਟਿੱਕੀ ਨੂੰ ਬਾਂਹ ਨਾਲ ਲਾਈ ਮਿਹਰਾਂ ਪਾਉਂਦੀ, ਨੂਰ ਲਾਉਂਦੀ, ਨੂਰੋ ਨੂਰ ਕਰਦੀ ਨਾਲ ਨਾਲ ਲਿਜਾ ਰਹੀ ਹੈ। ਦੇਖੋ ਤੇ ਆਖੋ–

ਤਾਰ ਕਲਗੀ ਵਾਲਿਆ ਸੰਸਾਰ ਤਾਈਂ ਤਾਰ ਲੈ
ਵਿਚ ਇਕ ਮੈਨੂੰ ਬੀ ਨਿਆਸਰੇ ਨੂੰ ਤਾਰ ਲੈ
ਪਾਰ ਕਲਗੀ ਵਾਲਿਆ ਤੂੰ ਮੈਨੂੰ ਕਰ ਪਾਰ ਲੈ
ਉਬਾਰ ਸੁਹਣੇ ਦਾਤਿਆ! ਇਸ ਕੀਰ ਨੂੰ ਉਬਾਰ ਲੈ

੫.

ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ
ਹਰਿ ਪ੍ਰਭੁ ਮੇਰਾ ਚੋਜੀ ਜੀਉ ॥

ਦਾਤਾ ਜੀ ਟਹਿਲ ਰਹੇ ਸਨ ਰਾਮਦੱਤ ਦੀ ਬਾਂਹ ਵਿਚ ਬਾਂਹ ਪਾਈ। ਇਕ ਪਾਸੇ ਆਪਣੇ ਵਾਹਿਗੁਰੂ ਦੇ ਨਿਰੰਤਰ ਮੇਲ ਵਿਚ ਰਸ ਮਗਨ, ਦੂਜੇ ਪਾਸੇ ਜਿਸ ਨੂੰ ਤਾਰਿਆ ਹੈ ਉਹਦੇ ਵਲੋਂ ਆ ਰਹੇ ਪ੍ਰੇਮ ਵਲਵਲਿਆਂ ਨਾਲ ਤਾਰਨਹਾਰ ਬਿਰਦ ਦੁਆਰਾ ਰਸ ਮਗਨ। ਚੰਦ ਸੂਰਜ ਦੇ ਚਾਨਣੇ ਨਾਲ ਚਮਕ ਰਿਹਾ ਹੈ ਪਰ ਏਥੇ ਸੂਰਜ ਚੰਦ ਤੋਂ ਉਲਟਕੇ ਆ ਰਹੇ ਚਾਨਣੇ ਦਾ ਰਸ ਵੀ ਮਾਣ ਰਿਹਾ ਹੈ। ਰਸ ਮਗਨ ਹੀ ਬੈਠ ਗਏ ਹਨ ਤੀਰਥ ਦੀ ਵਾਯਵੀ ਕੋਣ। ਦੇਖੋ ਕਿਥੇ ਇਹ ਰਸ ਮਗਨਤਾ ਦੇ ਆਤਮ ਰੰਗ ਲਗ ਰਹੇ ਤੇ ਕਿਥੇ ਇਕ ਘੋੜਿਆਂ ਦਾ ਸੁਦਾਗਰ ਆ ਗਿਆ ਤੇ ਉਸ ਨੇ ਅੱਗੇ ਵਧ ਕੇ ਕਿਹਾ:– ਹਜ਼ੂਰ ਜੀਓ ਦੀ ਖਿਦਮਤ ਵਿਚ ਦੁਆ ਸਲਾਮ। ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ। ਹੇ ਖੁਦਾਵੰਦ! ਮੈਂ ਕੁਛ ਘੋੜੇ ਲੈਕੇ ਆਇਆ ਹਾਂ, ਵਿਚ ਇਕ ਨਗ ਅਨੋਖਾ ਹੈ। ਖਿਆਲ ਸੀ ਕਿ ਤੀਰਥ ਤੇ ਆਏ ਰਾਜੇ ਰਾਣੇ ਖਰੀਦਣਗੇ, ਪਰ ਅਜੇ ਤਾਈਂ ਕਿਸੇ ਨੇ ਕੋਈ ਲਿਆ ਨਹੀਂ। ਮਿਹਰ ਹੋ ਜਾਏ, ਆਪ ਨਦਰ ਪਾਓ, ਜੇ ਜਚ ਜਾਏ ਤਾਂ ਮੇਰਾ ਆਰ ਬੁਖਾਰ ਭਰਿਆ ਜਾਵੇ, ਸੁਖੀ ਹੋ ਜਾਵਾਂ।

ਇਹ ਸੁਣਕੇ ਆਪ ਉਸ ਮਗਨ ਅਵਸਥਾ ਤੋਂ ਨੈਣ ਚਾਕੇ ਤੱਕੇ।ਅੰਦਰਲੀਆਂ ਸਰਬ ਸ਼ਕਤੀਆਂ ਉਤੇ ਹੁਕਮ ਰੱਖਣ ਵਾਲੇ, ਅੰਤਰ ਮੁਖ ਬਾਹਰ ਮੁਖ ਤੋਂ ਉਚੇ ਤੇ ਸਭ ਉਤੇ ਕਾਬੂ ਰਖਣ ਵਾਲੇ ਬੋਲੇ, 'ਜਾਓ ਲਿਆਓ।' ਹੁਕਮ ਪਾਕੇ ਸੁਦਾਗਰ ਗਿਆ। ਗੁਰੂ ਜੀ ਫਿਰ ਆਪਣੇ ਉਸੇ ਰਸ ਵਿਚ ਮਗਨ ਹੋ ਗਏ। ਘੋੜੇ ਆ ਗਏ ਤਾਂ ਆਪੇ ਤੇ ਕਾਦਰ ਗੁਰੂ ਜੀ ਉਠੇ, ਸ਼ਾਂਤ ਸਰੋਵਰ ਨੂੰ ਆਪਣੇ ਮਨ ਅੰਦਰ ਦੇ ਕਿਸ ਨੁਕਤੇ ਉਤੇ ਟਿਕਾਕੇ ਬੀਰ ਬਾਂਕੇ, ਸੂਰਮੇ ਉਠੇ, ਅਨੋਖੇ ਘੋੜੇ ਨੂੰ ਤੱਕਿਆ, ਥਾਪੀ ਦਿੱਤੀ,ਵਾਗ ਫੜੀ ਤੇ ਪਲਾਕੀ ਮਾਰਕੇ ਸਵਾਰ ਹੋ ਗਏ, ਅੱਡੀ ਲਾਈ ਤੇ ਦੇਖਦੇ ਦੇਖਦੇ ਹਵਾ ਹੋ ਗਏ, ਘੋੜੇ ਨੂੰ ਕਦਮ ਚਾਲ, ਦੁੜਕੀ, ਮੋਰ ਚਾਲ, ਪੋਈਏ ਪਾਕੇ ਦੇਖਿਆ, ਛਾਲਾਂ ਮਰਵਾਈਆਂ, ਡਰ ਵਾਲੀਆਂ ਚੀਜ਼ਾਂ ਪਾਸੋਂ ਲੰਘਾਇਆ, ਬੇ ਨੁਕਸ ਪਾਇਆ। ਫੇਰ ਟੋਰਕੇ ਵਾਪਸ ਆਏ। ਐਉਂ ਤ੍ਰੈ ਘੋੜੇ ਹੋਰ ਪਰਖੇ ਖ੍ਰੀਦੇ ਤੇ ਸੁਦਾਗਰ ਨੂੰ ਮਾਲਾਮਾਲ ਕਰ ਦਿੱਤਾ*।

ਉਧਰ ਸੁਦਾਗਰੀ ਘੋੜਿਆਂ ਦੀ ਹੁੰਦੀ ਰਹੀ ਇਧਰ ਉਸੇ ਟਿਕਾਣੇ, ਜਿਥੇ ਬੈਠੇ ਸਨ, ਦੀਵਾਨ ਸਜਿਆ ਰਿਹਾ, ਸੁਦਾਗਰੀ ਤੋਂ ਵਿਹਲੇ ਹੋਕੇ ਸੁਹਣੇ ਸੁਲਤਾਨ, ਫਕੀਰੀ ਪਾਤਸ਼ਾਹ ਤੇ ਸ਼ਾਂਤਿ ਰਸ ਦੇ ਦੇਵ ਦੀਵਾਨ ਵਿਚ ਆ ਬਿਰਾਜੇ, ਸਾਰਾ ਦਿਨ ਉਥੇ ਟਿਕੇ ਰਹੇ, ਸਾਰਾ ਦਿਨ ਸਾਂਈਂ ਦੀ ਸੁਦਾਗਰੀ

*ਸ੍ਰੀ ਗੁਰ ਕਹ੍ਯੋ 'ਸਹਿਤ ਪਰਵਾਰਾ ॥ ਤਹਾਂ ਬੁਲਾਈਐ ਜਹਿਂ ਸੁਖ ਭਾਰਾ ॥' [ਸੂ: ਪ੍ਰ:

*ਇਹ ਗਲ ਜਾਪਦੀ ਹੈ ਕਿ ਮੇਲੇ ਪਰ ਆਪਣੇ ਅਸਤਬਲ ਲਈ ਘੋੜੇ ਖਰੀਦਣ ਦਾ ਬੀ ਇਕ ਪ੍ਰਯੋਜਨ ਹੋਵੇ ਤਾਂ ਅਚਰਜ ਨਹੀਂ। ਤਵਾ: ਖਾ: ਨੇ ਲਿਖਿਆ ਹੈ ਕਿ ਇਸ ਸਮੇਂ ਕਈ ਘੋੜੇ ਖਰੀਦ ਕੀਤੇ।

ਹੁੰਦੀ ਰਹੀ ਅਤੇ ਸਾਰਾ ਦਿਨ ਪਰਮਾਰਥ ਦੇ ਜਗਯਾਸੂਆਂ ਨੂੰ ਤਾਰਦੇ ਰਹੇ।

ਵਾਹਵਾ, ਇਕ ਹੱਥ ਅਰਥ ਤੇ ਦੂਏ ਪਰਮਾਰਥ ਹੈ ਤੇ ਫੇਰ ਅਰਥ ਪਰਮਾਰਥ ਦੋਏ ਪਰਮਾਰਥ ਹੋਕੇ ਸਿਰੇ ਚੜ੍ਹ ਰਹੇ ਹਨ।

੬.

ਰਥ ਪਰਮਾਰਥ ਦੂਏ ਹੋ ਗਏ ਤਾਂ ਸਾਹਿਬ ਜੀ ਕੁਰਛੇਤ੍ਰ ਵਾਪਸ ਟੁਰ ਪਏ। ਪਹਿਲਾਂ ਕੁਰਛੇਤ੍ਰ ਆਏ ਤੇ ਟਿਕੇ ਉਸ ਟਿਕਾਣੇ ਜਿਸ ਨੂੰ ਕਹਿੰਦੇ ਹਨ ਜੋਤੀ ਸਰ। ਏਥੇ ਦੱਸਦੇ ਹਨ ਕਿ ਤੀਸਰੇ ਸਾਹਿਬ ਬੀ ਠਹਿਰੇ ਸਨ। ਸਭ ਤੋਂ ਪੁਰਾਣਾ ਸਿੱਖ ਅਸਥਾਨ ਥਾਨੇਸਰ ਵਿਚ ਸਿੱਧਵਟੀ ਹੈ ਜੋ ਦੱਖਣ ਰੁਖ਼ ਤਾਲ ਦੇ ਪਾਸ ਹੈ। ਏਸ ਥਾਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗ੍ਰਹਿਣ ਸਮੇਂ ਕੱਠੇ ਹੋਏ ਲੋਕਾਂ ਨੂੰ ਸੁਮੱਤਿ ਬਖਸ਼ੀ ਸੀ। 'ਮਾਸੁ ਮਾਸੁ ਕਰਿ ਮੂਰਖੁ ਝਗੜੇ' ਇਸੇ ਥਾਂ ਤੇ ਉਚਾਰਨ ਹੋਇਆ ਸੀ। ਇਸੇ ਤਰ੍ਹਾਂ ਤੀਸਰੀ ਪਾਤਸ਼ਾਹੀ ਛੇਵੀਂ ਤੇ ਨਾਵੀਂ ਪਾਤਸ਼ਾਹੀ ਦੇ ਗੁਰ-ਦੁਆਰੇ ਬੀ ਏਥੇ ਹਨ ਤੇ ਇਸ ਫੇਰੀ ਦੀ ਯਾਦ ਵਿਚ ਦਸਮੇਂ ਪਾਤਸ਼ਾਹ ਜੀ ਦੇ ਗੁਰਦੁਆਰੇ ਬੀ ਹਨ। ਸਭਨਾਂ ਥਾਵਾਂ ਦੀ ਯਾਤ੍ਰਾ ਕਰਕੇ ਸ੍ਰੀ ਗੁਰੂ ਜੀ ਚਾਰ ਪੰਜ ਕੋਹ ਉੱਤਰ ਪੱਛੋਂ ਨੂੰ ਜੋਤੀ ਸਰ ਜਾ ਠਹਿਰੇ, ਜਿਸ ਥਾਂ ਬਾਬਤ ਖਿਆਲ ਹੈ ਕਿ ਗੀਤਾ ਦਾ ਉਪਦੇਸ਼ ਅਰਜਨ ਪ੍ਰਤੀ ਏਥੇ ਹੋਇਆ ਸੀ। ਇਥੋਂ ਇਕ ਦਿਨ ਮੁਕਾਮ ਕਰਕੇ ਫੇਰ ਪਹੋਏ ਜਾ ਡੇਰਾ ਲਾਇਆ। ਸ੍ਰੀ ਗੁਰੂ ਜੀ ਦੇ ਇਥੇ ਠਹਿਰਨ ਦੇ ਨਿਸ਼ਾਨ ਬੀ ਹਨ। ਜਿਸ ਟਿਕਾਣੇ ਕਿ ਤ੍ਰੈ ਗੁਰੂ ਸਾਹਿਬ ਜੀ ਠਹਿਰੇ ਹਨ, ਸੱਤਵੇਂ ਤੇ ਨਾਵੇਂ ਤੇ ਦਸਮੇਂ ਸਤਿਗੁਰੂ ਜੀ। ਸ਼ੋਕ ਹੈ ਕਿ ਇਹ ਢਹਿ ਰਿਹਾ ਹੈ, ਪਰ ਬਾਵਲੀ ਆਦਿ ਤੇ ਹੋਰ ਖੋਲੇ ਹੋਏ ਨਿਸ਼ਾਨ ਅਜੇ ਮੌਜੂਦ ਹਨ। ਲੋੜ ਹੈ ਕਿ ਕੋਈ ਪ੍ਰੇਮੀ ਅਸਥਾਨ ਨੂੰ ਸੰਭਾਲੇ*। ਦੂਜਾ ਗੁਰਦੁਆਰਾ ਦਸਮੇਂ ਪਾਤਸ਼ਾਹ ਜੀ ਦਾ ਸਰਸ੍ਵਤੀ ਕਿਨਾਰੇ ਹੈ। ਇਥੇ ਪੰਡੇ ਦਰਸ਼ਨਾਂ ਨੂੰ ਆਏ। ਸਤਿਗੁਰ ਜੀ ਨੇ ਉਨ੍ਹਾਂ ਨੂੰ ਆਪਣੇ ਧਰਮ ਤੇ ਸੁਰਜੀਤ ਕੀਤਾ ਤੇ ਸਮਝਾਇਆ ਕਿ ਕੇਵਲ ਦਾਨ

*ਅਨੇਕਾਂ ਨਿਰਮਲੇ ਉਦਾਸੀ ਸੰਤ ਤੇ ਨਿਹੰਗ ਸਿੰਘ ਵਿਰਕਤ ਹਨ, ਕੋਈ ਏਥੇ ਡੇਰਾ ਲਾ ਲਵੇ ਤੇ ਗੁਰਅਸਥਾਨ ਆਬਾਦ ਕਰ ਲਵੇ ਤਾਂ ਜੀਵਨ ਸੁਫਲ ਹੋ ਜਾਏ। ਗੁਰਦੁਆਰਾ ਕਮੇਟੀ ਸੰਭਾਲ ਕਰੇ ਤਾਂ ਫਰਜ਼ ਸੰਭਾਲਣ ਦੀ ਸ਼ੋਭਾ ਲਵੇ।

ਲਈ ਆਪਣੇ ਆਪ ਨੂੰ ਮੰਗਤੇ ਦੀ ਪਦਵੀ ਤੇ ਲੈ ਜਾਣਾ ਬ੍ਰਾਹਮਣ ਨੂੰ ਨਹੀਂ ਸੋਭਦਾ। ਤੁਸੀਂ ਨਾਮ ਜਪੋ, ਦਾਨ ਲਓ ਨਿਰਬਾਹ ਮਾਤ੍ਰ, ਪਰ ਦਾਨ ਦਾ ਲੋਭ ਨਾ ਕਰੋ। ਉਸ ਵਿਚੋਂ ਬੀ ਦਸਵੰਧ ਦਿਓ। ਆਪ ਜਪੋ ਫੇਰ ਹੋਰਨਾਂ ਨੂੰ ਜਪਾਓ। ਇਹ ਧਰਮ ਦ੍ਰਿੜਾਕੇ ਸੱਚੇ ਪਾਤਸ਼ਾਹ ਉਥੋਂ ਵੀ ਟੁਰ ਪਏ। ਫੇਰ ਕਰੋਹ (ਕਰਾਹ) ਪਿੰਡ ਜਾ ਪਹੁੰਚੇ। ਏਥੇ ਸਤਿਨਾਮ ਦਾ ਉਪਦੇਸ਼ ਦ੍ਰਿੜਾਉਂਦੇ ਆਪ ਘੁੜਾਮ ਹੁੰਦੇ ਹੋਏ ਸਿਆਣੇ ਪਿੰਡ ਆ ਠਹਿਰੇ*। ਲਿਖਿਆ ਹੈ ਕਿ ਝੰਡੇ ਬਾਢੀ ਦੀ ਸੰਤਾਨ ਇਥੇ ਵੱਸਦੀ ਸੀ, ਉਨ੍ਹਾਂ ਨੇ ਸ੍ਰੀ ਗੁਰੂ ਜੀ ਦੀ ਬੜੀ ਆਗਤ ਭਾਗਤ ਕੀਤੀ। ਇਥੇ ਗੁਰੂ ਜੀ ਦੇ ਮੁਕਾਮ ਕਰਨ ਵਿਚ ਬਹੁਤ ਪ੍ਰਚਾਰ ਹੋਇਆ, ਬਹੁਤੇ ਸੱਜਣਾਂ ਨੇ ਅੰਮ੍ਰਿਤ ਛਕਿਆ ਤੇ ਤਿਆਰ ਬਰਤਿਆਰ ਸਿੰਘ ਸਜੇ।

੭

ਸਿਆਣੇ ਵਿੱਚ, ਜਿਥੇ ਕਿ ਬਹੁਤ ਪ੍ਰਚਾਰ ਹੋਇਆ, ਗੁਰੂ ਜੀ ਕੁਛ ਮੁਕਾਮ ਕਰਕੇ ਅੱਗੇ ਟੁਰੇ, ਜਿਸ ਤੋਂ ਅੱਗੇ ਇਕ ਗਿਰਾਉਂ ਆਇਆ ਜਿਸ ਦਾ ਨਾਉਂ ਸੀ ਆਵਲਖੇੜੀ। ਇਥੇ ਵਸਦੀ ਸੀ ਇਕ ਬ੍ਰਿਧ ਮਾਈ ਜੋ ਮੁੱਦਤਾਂ ਤੋਂ ਭਜਨ ਕਰਦੀ ਸੀ ਤੇ ਸਤਿਗੁਰੂ-ਦਰਸ਼ਨਾਂ ਨੂੰ ਸਿਕਦੀ ਸੀ। ਹਾਂ, ਮਾਈ ਨਿਤ ਅਰ-ਜ਼ੋਈਆਂ ਕਰਦੀ ਸੀ ਕਿ ਮੈਨੂੰ ਦਰਸ਼ਨ ਹੋਵੇ ਸੋਹਣੇ ਸੁਲਤਾਨ ਦਾ। ਅੱਜ ਅੰਦਰਲੀ ਖਿੱਚ ਮਾਈ ਨੂੰ ਧੂਹ ਲਿਆਈ ਘਰੋਂ, ਪ੍ਰੇਮ ਪ੍ਰਵੇਧੀ ਆਖੜੋਤੀ ਜੂਹ ਵਿਚ, ਸੜਕ ਦੇ ਕੰਢੇ। ਸਿਮਰ ਰਹੀ ਹੈ ਸਾਂਈਂ ਤੇ ਮਾਨੋ ਉਡੀਕ ਰਹੀ ਹੈ ਸਤਿਗੁਰੂ ਜੀ ਨੂੰ ਉਡੀਕ ਰੂਪ ਹੋਈ ਹੋਈ।

ਆਪ ਬੀ ਮੁੰਦ ਲਓ ਨੈਣ ਮਾਈ ਵਾਂਙੂ, ਰਸਨਾ ਤੇ ਲਿਆ ਲਓ ਵਾਹਿਗੁਰੂ ਨਾਮ, ਮਨ ਵਿਚੋਂ ਕੱਢ ਦਿਓ ਫੁਰਨੇ, ਬ੍ਰਿਤੀ ਦਾ ਪ੍ਰਵਾਹ ਇਕੱਠਾ ਕਰਕੇ ਪਾ ਦਿਓ ਪ੍ਰੇਮ ਦੀ ਧਾਰਾ ਵਿਚ, ਐਉਂ ਸੱਧਰਾਂ ਵਿਚ ਭਰਕੇ ਆਪਣੇ ਸਚੇਪਾਤਸ਼ਾਹ, ਆਪਣੇ ਤ੍ਰਾਣ ਕਰੰਤਾ ਦੀ ਉਡੀਕ ਵਿਚ ਪ੍ਰੇਮ ਪੂਰਤ ਹੋ ਜਾਓ ਤੇ ਆਖੋ:—

ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ।

ਮਾਈ ਖੜੀ ਹੈ ਪ੍ਰੇਮ ਪੁਤਲੀ, ਮਗਨ ਹੈ ਲਿਵ ਵਿਚ

*ਸਿਆਣੇ ਪਿੰਡ ਦੇ ਹਨ।

ਜੇ ਕੋਈ ਭੱਠ ਵਿਚ ਝੁਲਕੇ ਤੇ ਝੁਲਕਾ (ਬਾਲਨ ਦਾ) ਦੇਈ ਹੀ ਜਾਵੇ ਤਾਂ ਭੱਠਵਿਚਾਰਾ ਠੰਢਾ ਕੀਕੂੰ ਹੋਵੇ।ਸੋ ਸੁਣੋ ਹੇ ਸਿਖੋ ! ਧੰਦਿਆਂ ਵਿਚ ਖਚਤ ਹੋ ਰਹੇ ਹੋਣ ਸਿਖ ਪਰਵਾਰਾਂ ਸਮੇਤ ਤਾਂ ਗੁਰੂ ਕੀ ਕਰੇ?ਜੇ ਅਪਣੇ ਖੇਤ ਵਿਚ ਇਮਾਰਤੀ ਲਕੜੀ ਹੀ ਨਹੀਂ ਉੱਗੀ ਖੜੀ ਤਾਂ ਕਾਰੀਗਰ ਤ੍ਰਿਖਾਣ ਕੀ ਕਰੇਗਾ ? ਨਦੀ ਦਾ ਪਾਣੀ ਕਿਵੇਂ ਪੀਵੀਏ ਜੇ ਕੋਈ ਬੁੱਕ ਨਾ ਭਰ ਲਵੇ ਜਾਂ ਝੱਜਰ ਭਰ ਕੇ ਨਾ ਲੈ ਆਵੇ। ਭਲਾ ਸਿਖੋ ਜੇ ਘਰ ਅੱਗ ਨਾਂ ਹੋਵੇ ਤਾਂ ਰੋਟੀ ਕਿਵੇਂ ਪੱਕੇਗੀ। ਹਠ ਨਾਲ ਹਿਤ ਕੀਤਿਆਂ ਕੀਹ ਬਣੇਗਾ ਜੇ ਸਮੇਂ ਸਿਰ ਬੁੱਧੀ ਨਹੀਂ ਫੁਰਦੀ ਤਾਂ, ਬੁੱਧੀ ਬਿਨਾਂ ਨਿਰਾ ਹਠ ਕੀਹ ਸਾਰਦਾ ਹੈ ? ਜੇ ਮਨ ਹੀ ਘੁਮਾਰ ਦਾ ਚੱਕ੍ਰ ਬਣਿਆ ਰਹੇ ਤਾਂ ਕੀਹ ਭਾਂਡੇ ਘੜੇ ਜਾਣਗੇ ? ਮੂੰਹ ਦਾ ਆਖਣਾ ਤਾਂ ਰੀਸੋ ਰੀਸੀ ਬੀ ਹੋ ਸਕਦਾ ਹੈ, ਗੱਲ ਤਾਂ ਬਣਦੀ ਹੈ ਜੋ ਮਨ ਵਿਚ ਚਿੰਤਨ ਬੀ ਕਰੇ। ਨਿਰੀ ਰੀਸ ਕੀਹ ਸੁਆਰਦੀ ਹੈ ? ਸੋਚ ਲਓ, ਹੇ ਸੰਗਤ ! ਸੋਚ ਲਓ, ਪਹਿਲਾਂ ਤੁਸਾਂ ਮੰਗ ਮੰਗੀ, ਗੁਰੂ ਹਿਤ ਨਾਲ ਦੇਣ ਲਈ ਤਯਾਰ ਹੋਇਆ ਤੇ ਦੇਣ ਦਾ ਬਚਨ ਬੀ ਕਰ ਦਿੱਤਾ, ਪਰ ਮੰਗਣ ਵਾਲਿਆਂ ਦੇ ਕਰਮਾਂ ਨੇ ਆਪਣੇ ਮੂੰਹ ਤੇ ਚੁਪੇੜ ਮਾਰੀ ਤੇ ਮੂੰਹ ਝੱਗੇ ਹੋ ਗਏ। ਹਾਂ, ਮੈਂ ਉਸ ਸਿਖ ਤੋਂ ਵਾਰ ਵਾਰ ਬਲਿਹਾਰ ਹਾਂ ਜਿਸਨੂੰ ਮੌਤ ਯਾਦ ਰਹਿੰਦੀ ਹੈ*।

*ਇਹ ਬਾਤ ਚੀਤ ਸਤਿਗੁਰ ਜੀ ਨੇ ਕਿਨ੍ਹਾਂ ਵਾਕਾਂ ਵਿਚ ਕੀਤੀ ਸੀ ? ਪਰ ਸਾਖੀਆਂ ਲਿਖਣ ਵਾਲੇ ਸੂਰਜ ਪ੍ਰਕਾਸ਼ ਦੇ ਕਰਤਾ ਜੀ ਨੇ ਊਹ ਜਿਸ ਤਰ੍ਹਾਂ ਲਿਖੀ ਹੈ ਅੱਗੇ ਹੈ, ਉਪਰਲੀ ਗਲ ਬਾਤ ਇਸ ਦਾ ਖੁੱਲ੍ਹਾ ਅਨੁਵਾਦ ਹੈ:

ਬਰਸੇ ਬਾਦਲ ਖੁਸੀ ਕਰ ਜਲ ਲੇਇ ਨ ਖੇਤ।
ਚਾਤ੍ਰਿਕ ਚੁਪਕਾ ਹੋਇ ਰਹਯੋ ਕਯਾ ਬਾਦਲ ਹੇਤ।
ਚੰਦਨ ਪਰਉਪਕਾਰ ਹਿਤ ਬਨ ਰਹੇ ਸੁਚੇਤ।
ਗੰਗਾ ਪਾਪਾਂ ਦੂਰ ਹਿਤ ਕਯਾ ਨ੍ਹਾਇ ਅਚੇਤ।
ਗੁਰੂ ਬਿਚਾਰਾ ਕਯਾ ਕਰੇ ਸਿਖ ਫਸਿਆ ਏਤ।
ਮੀਠਾ ਦੇਵੇ ਬਾਲ ਨੂੰ ਉਹ ਮਾਂਗੇ ਰੇਤ।
ਘੜਾ ਲਜ ਹਥ ਖਸਮ ਦੇ ਕਯਾ ਕੂਪ ਨ ਦੇਤ।
ਖਾਪ ਮਾਟਿ ਹਿਤ ਕਯਾ ਕਰੇ ਸੁਤ ਚੇਤ ਨ ਭੇਤ।
ਲੀਪਨ ਹਾਰੇ ਦੋਸ਼ ਕਯਾ ਭੀਤ ਗਿਰਦੀ ਰੇਤ।
ਅਟਕਾ ਜਲ ਤਾਂ ਪੀਈਏ ਜਾਂ ਬੰਧ ਨਿਕੇਤ।
ਧਨ ਵਡਿਆਈ ਦੇਇ ਕਿਸ ਖੜ ਪੂੜੀ ਲੇਤ।
ਭਾੜ ਵਿਚਾਰਾ ਸੀਤ ਕਿਉਂ ਜਾਂ ਝੁਲਕਾ ਦੇਤ।
ਧੰਦੇ ਅਟਕੇ ਸਿਖ ਸਣ ਪਰਵਾਰ ਸਮੇਤ।
ਕਾਰੀਗਰ ਖਾਤੀ ਕਯਾ ਕਰੇ ਕਾਸ਼ਟ ਨਹੀਂ ਖੇਤ।
ਨਦੀ ਬੂਹ ਕਿਉਂ ਪੀਵੀਏ ਕੁਣੀਆਂ ਨਾ ਲੇਤ।

ਇਹ ਬਚਨ ਸੁਣਕੇ ਸਿੱਖ ਅਚਰਜ ਹੋਏ ਤੇ ਕੁਛ ਘਬਰਾਏ। ਵਿਚਾਰ ਰਹੇ ਸਨ ਕਿ ਕੀਹ ਵਾਕ ਹੁਣ ਮੂੰਹ ਥੀਂ ਆਖਣ ਕਿ ਸ੍ਰੀ ਗੁਰੂ ਜੀ ਆਪ ਫੇਰ ਬੋਲ ਪਏ ਤੇ ਕਹਿਣ ਲੱਗੇ:—'ਪਿਆਰਿਓ ! ਤੁਸਾਂ ਨੇ ਮੰਗ ਮੰਗੀ ਸੀ ਗੁਰੂ ਘਰ ਤੋਂ ਕੋਈ ਬਖਸ਼ਿਸ਼ ਮਿਲੇ, ਗੁਰੂ ਘਰ ਵਿਚ ਸਭ ਤੋਂ ਚੰਗੀ ਤੇ ਵੱਡੀ ਬਖਸ਼ਿਸ਼ ਹੈ ਮਨ ਦਾ ਟਿਕਾਉ, ਜਿਸ ਵਿਚ ਨਾਮ ਦਾ ਨਿਵਾਸ ਹੁੰਦਾ ਹੈ, ਜਿਸ ਦਾ ਫਲ ਮੁਕਤੀ ਰੂਪ ਧਨ ਹੁੰਦਾ ਹੈ ਤੇ ਜਿਸ ਮੁਕਤੀ ਦੇ ਆਇਆਂ ਜਨਮ ਮਰਨ ਮਿਟ ਜਾਂਦਾ ਹੈ, ਸੋ ਇਹੀ ਬਖਸ਼ਿਸ਼ ਅਸਾਂ ਕਹਿ ਦਿਤਾ ਸੀ ਕਿ ਦਿਤੀ। ਪਰ ਤੁਸਾਂ ਦੀ ਸਮਝੇ ਨਾ ਪਿਆ, ਕਿਉਂਕਿ ਮਨਾਂ ਦੇ ਰੁਖ ਅਜੇ ਸੰਸਾਰਾ-ਕਾਰ ਵਧੇਰੇ ਸਨ। ਅਸਾਂ ਕਿਹਾ ਸੀ 'ਠਹਿਰੋ' ਇਹ ਪਹਿਲੀ ਬਖਸ਼ਿਸ਼ ਸੀ, ਅਰਥ ਸੀ ਕਿ ਤੁਸੀਂ ਨਾਮ ਦੁਆਰਾ ਟਿਕ ਜਾਓ, ਮਨ ਤੁਸਾਂ ਦਾ ਟਿਕਾਉ ਪਕੜੇ, ਠਹਿਰੇ। ਦੂਸਰੀ ਬਖਸ਼ਿਸ਼ ਕੀਤੀ ਕਿ ਧਨ ਦੇਵਾਂਗੇ। ਸੋ ਅਸਾਂ ਧਨ ਦੇਣਾ ਸੀ, 'ਮੁਕਤ ਪਦਾਰਥ'। ਤੀਜੀ ਬਖਸ਼ਿਸ਼ ਕਹੀ ਸੀ 'ਮਰਵਾਵਾਂਗੇ'। ਭਾਵ ਇਹ ਸੀ ਕਿ ਹਉਂ ਵਲੋਂ ਮਾਰ ਕੇ ਜਨਮ ਮਰਨ ਮਿਟਾ ਦਿਆਂਗੇ, ਪਰ ਤੁਸਾਂ ਨੇ ਇਸ ਨੂੰ ਬਖਸ਼ਿਸ਼ ਨਾ ਸਮਝਿਆ, ਸਾਡਾ ਗੁੱਸਾ ਜਾਤਾ ! ਫੇਰ ਤੁਸਾਂ ਮੰਗ ਕੀਤੀ ਘਰਾਂ ਦੇ ਧੰਦਿਆਂ ਦੀ ਤੇ ਜੀਵਨ ਦੀ ਖੁਸ਼ੀ, ਸੋ ਤੁਸਾਂ ਦੇ ਸਾਧਨਾਂ ਵਿਚ ਕੁਛ ਹੋਰ ਘਾਲ ਦੀ ਲੋੜ ਹੈ, ਕਰਮ ਸਾਰੇ ਦਗਧ ਨਹੀਂ ਹੋਏ। ਲੱਗੇ ਰਹੋ ਨਾਮ ਵਿਚ। ਇਹ ਗੁਰ ਨਾਨਕ ਦਾ ਘਰ ਹੈ, ਇੱਥੇ ਸਦਾ ਬਖਸ਼ਿਸ਼ ਹੈ, ਜਗਤ ਪਦਾਰਥ ਗੁਰੂ ਨੇ ਬਖਸ਼ੇ ਹੋਏ ਹਨ, ਮੁਕਤ ਪਦਾਰਥ ਗੁਰੂ ਲਈ ਖੜਾ ਹੈ। ਨਾਮ ਨਾਲ ਲੱਗੇ ਰਹੋ* ਨਾਮ ਦਾ ਵਿਸਾਹ ਨਹੀਂ ਕਰਨਾ। ਦੂਸਰੇ ਸਤਿਗੁਰ ਨੇ ਤੁਸਾਂ ਨੂੰ ਹਰੀ ਕੀਰ-

*ਨਾਮੁ ਰਿਦੇ ਅੰਮ੍ਰਿਤੁ ਮੁਖਿ ਨਾਮੁ ॥ [ਗਉ: ਮ: ੧

ਖਾਣਾ ਕੀਕੂੰ ਪੱਕਣਾ ਜੇ ਅੱਗ ਨ ਨਿਕੇਤ।
ਬਿਨਾਂ ਸਮੇਂ ਤੇ ਬੁਧਿ ਨਹਿੰ ਕਿਆ ਹਠ ਕਾ ਹੇਤ।
ਮਨ ਹੀ ਚੱਕ ਘੁਮਾਰ ਕਾ ਘੜ ਭਾਂਡੇ ਦੇਤਿ।
ਮੂਹ ਕਾ ਆਖਣ ਰੀਸ ਹੈ ਫਿਰ ਮਨ ਹੀ ਚੇਤ।
ਪਹਿਲਾਂ ਮੰਗੀ ਸੰਗਤੀ ਗੁਰ ਦੇਣਮ ਰੇਤ।
ਕਰਮ ਚਪਾੜਾ ਨਾਲ ਕਾ ਮੂਹ ਮਾਰੇ ਹੇਤ।
ਹਉਂ ਵਾਰ ਵਾਰ ਬਲਿਹਾਰਨੇ ਜਿਹ ਮਰ ਮਨ ਨੇਤ।
[ਸ਼੍ਰੀ: ਪ੍ਰ: ਸੂਰਜ, ਰੁਤ ੫ ਅੰਸੂ ੩੦

ਅੰਮ੍ਰਿਤ ਵੇਲਾ ਹੋ ਗਿਆ, ਦੀਵਾਨ ਸਥਾਨ ਦੇ ਵੱਡੇ ਸ਼ਾਮਿਯਾਨੇ ਹੇਠਾਂ ਕੀਰਤਨ ਆਰੰਭ ਹੋ ਗਿਆ। ਨਾਲ ਦੇ ਸਿੰਘ ਜੋਧੇ ਤੇ ਵਹੀਰੀਏ ਦੀਵਾਨ ਵਿਚ ਆ ਜੁੜੇ, ਚਮਕੌਰ ਦੇ ਪ੍ਰੇਮੀ ਸਿੰਘ ਬੀ ਆ ਗਏ ਤੇ ਲਾਗ ਲਾਗ ਦੇ ਪਿੰਡਾਂ ਦੇ ਸਿੱਖ ਬੀ ਆ ਜੁੜੇ।ਦੀਵਾਨ ਭਰ ਗਿਆ ਤੇ ਰਸਮਯ ਕੀਰਤਨ ਦੀ ਝੜੀ ਲਗ ਪਈ। ਸਤਿਗੁਰੂ ਜੀ ਨੇ ਬੀ ਆ ਦਰਸ਼ਨ ਦਿਤੇ ਤੇ ਦਿਨ ਚੜ੍ਹੇ ਤਕ ਧਯਾਨ ਮਗਨ ਬੈਠੇ ਰਹੇ। ਭੋਗ ਪੈ ਗਿਆ, ਕੜਾਹ ਪ੍ਰਸ਼ਾਦ ਵਰਤ ਗਿਆ; ਸਿਖ ਸੰਗਤਾਂ ਦੇ ਅਰਦਾਸੇ ਦਰਸ਼ਨ ਮੇਲੇ ਹੋ ਗਏ। ਇਉਂ ਰੰਗ ਲੱਗ ਗਿਆ ਕਿ ਮਾਨੋਸਤਿਗੁਰੂ ਜੀ ਸਦਾ ਹੀ ਤੋਂ ਚਮਕੌਰ ਰਹਿੰਦੇ ਸਨ।ਦੂਰ ਦੂਰ ਦੀਆਂ ਸੰਗਤਾਂ ਜੋ ਆ ਰਹੀਆਂ ਸਨ ਸਤਿਗੁਰ ਦਾ ਚਮਕੌਰ ਟਿਕਾਣਾ ਸੁਣਕੇ ਇੱਥੇ ਹੀ ਆ ਮਿਲੀਆਂ। ਪੱਛਮ ਦੇ ਪਾਸੇ ਦੀਆਂ ਪਸ਼ੌਰ, ਜਲਾਲਾਬਾਦ, ਕਾਬਲ, ਕੰਧਾਰ ਗ਼ਜ਼ਨੀ ਦੀਆਂ— ਸੰਗਤਾਂ ਅਤੇ ਬਲਖ਼ਬੁਖਾਰੇ ਤੱਕ ਦੇ ਪ੍ਰੇਮੀ ਜੋਅਨੰਦ-ਪੁਰ ਜਾ ਰਹੇ ਸਨ ਇਥੇ ਹੀ ਮਿਲ ਪਏ। ਉਹਗਹਿਮਾ ਗਹਿਮ ਹੋਈ ਕਿ ਕੁਛ ਵਾਰਾਪਾਰ ਨਾ ਰਿਹਾ। ਸਤਿ-ਗੁਰ ਜੀ ਦੀਵਾਨ ਵਿਚ ਚੰਦ ਵਾਂਙੂ ਬੈਠੇ ਪ੍ਰਕਾਸ਼ ਦੇਣ, ਸੰਗਤਾਂ ਦੁਆਲੇ ਪਰਿਵਾਰ ਪਾ ਬੈਠੀਆਂ, ਬਚਨ ਬਿਲਾਸ, ਉੱਤਰ ਪ੍ਰਸ਼ਨ,ਉਪਦੇਸ਼, ਕੀਰਤਨ ਆਦਿ ਰੌਣਕਾਂ ਲਗ ਗਈਆਂ।

ਇਕ ਦਿਨ ਸਤਿਗੁਰੂ ਜੀ ਕਿਸੇ ਮੌਜ ਵਿਚ ਬੈਠੇ ਸੇ ਕਿ ਪੱਛਮੀ ਸੰਗਤ ਦੇ ਇਕ ਮੁਖੀਏ ਨੇ ਸੰਗਤਵਲੋਂ ਅਰਦਾਸ ਕੀਤੀ:—'ਦਾਤਾ ਗੁਰੂ ਜੀ! ਬੜੇ ਭਾਗਾਂ ਨਾਲ ਸ੍ਰੀ ਜੀ ਦੇ ਸੁਭਾਗ ਦਰਸ਼ਨ ਮਿਲੇ ਹਨ, ਸੰਗਤ ਦੀ ਅਰਚੋਈ ਹੈ ਕਿ ਕੁਛ ਦਾਨ ਮਿਲੇ' ਤਾਂ ਸਤਿਗੁਰ ਦਾਤੇ ਜੀ ਦਾ ਬਚਨ ਹੋਇਆ 'ਠਹਿਰੋ ਧਨ ਦੇਵਾਂਗੇ, ਮਰਵਾਵਾਂਗੇ*'। ਇਹ ਵਾਕ ਸੁਣਕੇ ਸਿਖ ਸਹਿਮ ਗਏ ਤੇ ਚੁੱਪ ਹੋਕੇ ਬਝੱਕ ਰਹਿ ਗਏ ਕਿ ਇਹ ਕੀਹ ਹੋਇਆ, ਮੰਗਿਆ ਸੀ ਵਰ ਤੇ ਮਿਲ ਗਿਆ ਹੈ ਸ੍ਰਾਪ। ਕੁਛ ਚਿਰ ਸਾਰੇ ਮੋਨ ਛਾਈ ਰਹੀ, ਦਾਤਾ ਜੀ ਬੀ ਚੁਪ ਬੈਠੇ ਰਹੇ। ਫਿਰ ਇਕ ਸਿਆਣੇ ਮੁਖੀ ਸਿਖ ਨੇ ਹੱਥ ਬੰਨ੍ਹਕੇ ਅਰਜ਼ ਕੀਤੀ—'ਪਾਤਸ਼ਾਹ! ਪ੍ਰੇਮ ਧਾਰਕੇ ਹਜ਼ੂਰ ਦੇ ਦਰਸ਼ਨਾਂਨੂੰ ਦੂਰ ਦੁਰ ਤੋਂ ਹਾਜ਼ਰ ਹੋਏ ਹਾਂ, ਮਿਹਰ ਹੋਈ ਕਿ ਆਪ ਜੀ ਦਾ ਸਫਲ ਦਰ-ਸ਼ਨ ਪ੍ਰਾਪਤ ਹੋਇਆ ਹੈ, ਅਰਦਾਸ ਹੈ ਕਿ ਸੰਗਤ ਪਰ ਖੁਸ਼ੀ ਬਖਸ਼ੋ, ਜੀਵਨ ਦੀ ਖੁਸ਼ੀ ਬਖਸ਼ੋ ਅਤੇ ਘਰ ਬਾਰ, ਧੰਦੇ, ਕੰਮ ਕਾਜ ਵਿਚ ਬਰਕਤਾਂ ਦੀ ਖੁਸ਼ੀ ਬਖਸ਼ੋ। ਇਹ ਸੁਣਕੇ ਆਪ ਮੁਸਕ੍ਰਾਏ ਤੇ ਬੋਲੇ:—

ਭਾਈ ਸਿਖੋ! ਵੀਚਾਰ ਕਰੋ, ਭਲਾ ਜੇ ਖੇਤ ਨੂੰ ਪ੍ਰਫੁੱਲਤ ਕਰਨੇ ਲਈ ਬੱਦਲ ਖੁਸ਼ੀ ਨਾਲ ਮੀਂਹ ਵਸਾਵੇ ਤੇ ਅਗੋਂ ਖੇਤ ਉਸ ਪਾਣੀ ਨੂੰ ਲਏ ਨਾ ਤਾਂ ਬੱਦਲ ਦਾ ਹਿਤ ਕੀਹ ਕਰੇ? ਜੇ ਮੇਘ ਸ੍ਵਾਂਤੀ ਬੂੰਦਾਂ ਸੱਟੇ ਤੇ ਅਗੋਂ ਚਾਤ੍ਰਿਕ ਮੂੰਹ ਮੀਟ ਲਵੇ ਤਾਂ ਮੇਘ ਦਾ ਹਿਤ ਕੀਹ ਕਰੇ?ਭਲਾ ਚੰਦਨ ਤਾਂ ਖ਼ੁਸ਼ਬੂ ਦੇ ਰਿਹਾ ਹੋਵੇ ਤੇ ਅਗੋਂ ਵਾਂਸ ਤਕੜਾ ਸਿਆਣਾ ਹੋਕੇ ਕਹੇ ਮੈਂ ਇਹ ਬੂਬਾਸ ਅਪਣੇ ਵਿਚ ਨਹੀਂ ਵੱਸਣ ਦੇਣੀ, ਤਾਂ ਸੋਚ ਲਓ ਕਿ ਚੰਦਨ ਵਲੋਂ ਮਿਹਰ ਕਿਵੇਂ ਨਾ ਹੋਈ। ਜੇ ਕੋਈ ਗੰਗਾ ਦੇ ਇਸ਼ਨਾਨ ਵਲੋਂ ਗ਼ਾਫਲੀ ਕਰੇ ਤਾਂ ਗੰਗਾ ਦੇ ਨਿਰਮਲ ਜਲ ਦਾ ਮੈਲ ਹਰਨ ਦਾ ਗੁਣ ਕੀ ਕਰੇ। ਇਸੇ ਤਰ੍ਹਾਂ ਗੁਰੂ ਕੀ ਕਰੇ ਜੇ ਸਿੱਖ ਇਸ ਸੰਸਾਰ ਦੇ ਧੰਧਾਲਾਂ ਵਿਚ ਫਸੇ ਰਹਿਣ। ਉਹ ਤਾਂ ਮੁਕਤ ਦਾਨ ਦੇਂਦਾ ਹੈ,ਸਭ ਤੋਂ ਉੱਚ ਬਖ-ਸ਼ਿਸ਼ ਕਰਦਾ ਹੈ, ਪਰ ਧੰਦੇ ਗ੍ਰਸੇ ਸਿਖ ਲੈਂਦੇ ਨਹੀਂ। ਸੋਚੋ, ਇਕ ਮਾਂ ਖੜੀ ਹੈ ਖੰਡ ਲੈਕੇ ਪੁੱਤ੍ਰ ਵਾਸਤੇ, ਅਗੋਂ ਪੁਤ੍ਰ ਕਹਿੰਦਾ ਹੈ: ਨਹੀਂ ਨੀ ਮਾਂ, ਮੈਂ ਰੇਤ ਲੈਣੀ ਹੈ। ਭਲਾ ਘੜਾ ਤੇ ਲੱਜ ਲੈਕੇ ਖੂਹ ਦੀ ਮਣ ਤੇ ਖੜਾ ਰਹੇ ਕੋਈ ਪਿਆਸਾ ਤਾਂ ਕੀਹ ਤੁਸੀਂ ਕਹੋਗੇ ਕਿ ਖੂਹ ਨਹੀਂ ਪਿਆ ਪਾਣੀ ਦੇਂਦਾ। ਭਲਾ ਹੋਰ ਵੀਚਾਰ ਕਰੋ, ਇਕ ਬੱਚੇ ਨੂੰ ਪੀੜਾ ਹੋ ਰਹੀ ਹੈ, ਮਾਂ ਪਿਉ ਪੁਛਦੇ ਸਨ ਦੱਸ ਬੱਚਾ ਤੈਨੂੰ ਕਿਥੇ ਪੀੜ ਹੈ, ਬਾਲ ਅਗੋਂ ਪਤਾ ਨਾ ਦੇਵੇ ਤਾਂ ਕੀਹ ਮਾਂ ਬਾਪ ਦਾ ਕਸੂਰ ਹੋਵੇਗਾ ਕਿ ਅਪਣੇ ਪੁਤ ਦੀ ਪੀੜਾ ਨਹੀਂ ਹਰ ਰਹੇ। ਇਕ ਹੋਰ ਤਰ੍ਹਾਂ ਸਮਝ ਕਰੋ: ਕੰਧ ਬਣਾਈ ਰੇਤ ਦੀ, ਪਰ ਉਹ ਕਿਰ ਕਿਰ ਜਾਂਦੀ ਹੈ ਹੁਣਕਿਆ ਉਸ ਦਾ ਕਿਰ ਕਿਰ ਪੈਣਾ ਕੰਧ ਲਿਪਣ ਵਾਲੇ ਦਾ ਦੋਸ਼ ਹੈ ਕਿ ਰੇਤ ਦਾ। ਜੇ ਘਰ ਵਿਚ ਪਾਣੀ ਸਾਂਭਕੇ ਰਖਣਾ ਹੋਵੇ ਤਾਂ ਘਰ ਵਿਚ ਘੜਾ ਲੋੜੀਏ,ਜੇ ਘੜਾ ਨ੍ਹਾ ਹੋਵੇ ਤਾਂ ਪਾਣੀ ਕਿਸ ਆਸਰੇ ਸਾਡੇ ਘਰ ਵਿਚ ਅਟਕ ਖਲੋਵੇ। ਧਨ ਤੋਂ ਵਡਿਆਈ ਤੇ ਸੁਖ ਮਿਲ ਸਕਦਾ ਹੈ, ਪਰ ਜੇ ਕੋਈ ਉਸ ਨੂੰ ਮਿੱਟੀ ਵਿਚ ਦੱਬ ਰਖੇ ਤਾਂ ਧਨ ਕੀਹ ਸੁਖ ਤੇ ਕੀ ਵਡਿਆਈ ਦੇਵੇ?

*ਮੌ ਸਾਖੀ।

ਦੁੱਧ ਪਿਲਾਉਣ ਦੀ ਲੋੜ ਹੈ ਜਿਸਦਾ ਆਦਰ ਕਰਨ ਵਾਸਤੇ ਦਾਤਾ ਦੁੱਧ ਉਡੀਕ ਰਿਹਾ ਹੈ। ਆ ਗਈਆਂ ਸੰਗਤਾਂ, ਆ ਗਏ ਦੁੱਧ ਦੇ ਮਟਕੇ, ਆ ਗਈਆਂ ਸ਼ੱਕਰਾਂ, ਖੰਡਾਂ ਤੇ ਬੂਰੇ, ਝੁੱਲ ਪਏ ਪੱਖੇ ਛਨਿਆਂ ਉੱਤੇ। ਦਾਤਾ ਜੀ ਨੇ ਡਿੱਠਾ, ਹੱਸੇ:—ਵਾਹ ਵਾਹ ਸਿੱਖੀ, ਧੰਨ ਸਿੱਖੀ! ਇਕ ਪ੍ਰੇਮੀ ਦੁੱਧ ਦਾ ਛੰਨਾ ਦੇਂਦਾ ਹੈ, ਮੇਰਾ ਸਾਰਾ ਖਾਲਸਾ ਦੁੱਧ ਦੀਆਂਨਦੀਆਂ ਵਹਾ ਦੇਂਦਾ ਹੈ। ਸਦਾ ਜੀਓ ਮੇਰੇ ਖਾਲਸਾ, ਸਦਾ ਦਾਨ ਵਿਚ ਜੀਓ, ਸਦਾ ਨਾਮ ਵਿਚ ਜੀਓ, ਇਸ਼-ਨਾਨ ਵਿਚ ਜੀਓ। ਹਾਂ ਜੀ ਫੇਰ ਹੋ ਗਿਆ ਇਸ਼ਾਰਾ ਪ੍ਰੇਮ ਨੂੰ ਆਦਰ ਦੇਣ ਦਾ, ਸਾਰੇ ਖਾਲਸੇ ਨੇ ਘੋੜਿਆਂ ਤੋਂ ਉਤਰ ਕੇ ਦੁੱਧ ਪੀਤੇ। ਪ੍ਰਸੰਨ ਹੋਏ। ਦਾਤੇ ਨੇ ਵਰ ਦਿਤਾ—ਪਿੰਡ ਦੁੱਧ ਘਿਉ ਭਾਉ ਭਗਤੀ ਨਾਲ ਭਰਿਆ ਰਹੇ*। ਮਾਈ ਤੇਰੀ ਕਲਯਾਨ†।

ਦਾਤਾ ਜੀ ਮਿਹਰਾਂ ਵਸਾਕੇ ਫੇਰ ਸਵਾਰ ਹੋਏ, ਨੀਲੇ ਨੂੰ ਅੱਡੀ ਲਾਈ ਤੇ ਅਗਲੇ ਕੌਤਕ ਵਰਤਾ-ਉਣ ਲਈ 'ਅਨੰਦਪੁਰ ਕਲੇੜ' ਹੁੰਦੇ ਹੋਏ ਚਮਕੌਰ ਵਲ ਨੂੰ ਵਾਗਾਂ ਮੋੜ ਗਏ।

ਮਾਈ ਖੜੀ ਹੈ, ਸੰਗਤ ਖੜੀ ਹੈ, ਨੈਣ ਗਡੇ ਹਨ ਜਾ ਰਹੇ ਦਾਤੇ ਉਤੇ। ਅੱਜ ਖੜੋ ਜਾਓ ਮਾਈ ਵਾਂਙੂ ਤੁਸੀਂ ਬੀ, ਰਸਨਾਂ ਨੂੰ ਪਵਿੱਤ੍ਰ ਕਰ ਲਓ ਸਤਿ-ਨਾਮ ਸ੍ਰੀ ਵਾਹਿਗੁਰੂ ਨਾਲ, ਮਨ ਨੂੰ ਪਾਵਨ ਕਰ ਲਓ ਇਸ ਵਿਚ ਜੋੜਕੇ। ਬਹੁਤੀ ਨਹੀਂ ਤਾਂ ਇਕ ਛਿਨ ਲਈ ਹੀ ਸਹੀ। ਹੋੜ ਦਿਓ ਫੁਰਨੇ ਬਾਹਰੋ ਦੇ ਬਾਹਰੇ, ਭਰ ਲਓ ਮਨ ਵਿਚ ਪਯਾਰੇ ਲਈ ਪਯਾਰ ਦਾ ਫੁਰਨਾ, ਦੇਖੋ ਨੈਣਾਂ ਦੇ ਸਾਹਮਣੇ ਹਨ ਸਾਹਿਬ ਸ੍ਰੀ ਗੁਰ ਗੋਬਿੰਦ ਸਿੰਘ, ਕਰ ਦਿਓ ਜੁਹਾਰ ਤੇ ਆਖੋ ਧੰਨ ਮੇਰੇ ਗੁਰੂ, ਮੇਰੇ ਆਪਣੇ ਗੁਰੂ।

ਇਕ ਛਿਨ ਹੀ ਕਰ ਲਓ ਇਹ ਪਿਆਰ ਦਾ ਵਪਾਰ, ਕੀ ਜਾਣੀਏ ਸੱਜਣ ਜੀਓ! ਇਹ ਇਕ ਛਿਨ ਹੀ ਸੁਭਾਗ ਹੋ ਜਾਵੇ।

ਖਵਰੇ ਉਹ ਇਕ ਛਿਨ ਉਹ ਛਿਨ ਹੋ ਜਾਵੇ ਜਿਸ ਬਾਬਤ ਉਸੇ ਕਲਗੀਆਂ ਵਾਲੇ ਸਾਹਿਬ ਦੋ ਜਹਾਨ ਦਾ ਮੁਖਵਾਕ ਹੈ-

ਇਕ ਚਿਤ ਜਿਹ ਇਕ ਛਿਨ ਧਿਆਇਓ।
ਕਾਲ ਫਾਸ ਕੇ ਬੀਚ ਨ ਆਇਓ।

ਠੁਮਰੀ—

ਕਲਗੀ ਵਾਲਿਆ; ਜੀਓ! ਤੁੱਠੀਓ ਤੁੱਠੀਓ ਜੀ!
ਜਿੰਦ ਗੁਸੀ ਆਕੇ ਬਿਰਹੋਂ ਨੇ ਮੇਰੀ, ਇਕੋ ਹੀ ਓਟ ਮੈਂ ਨਿਮਾਣੀ ਨੂੰ ਤੇਰੀ।
ਵਾਂਙ ਮੇਘਾਂ ਦੇ ਅਰਸ਼ਾਂ ਤੋਂ ਵੁੱਠੀਓ ਜੀ!

## ੬੪. ਸੈਦਾਬੇਗ ਸ਼ਰਨਾਗਤ‡

੧.

ਆਵਲ ਖੇੜੀਓਂ ਟੁਰਕੇ, ਕਈ ਥਾਂ ਠਹਿਰਦੇ ਜਗਤ ਨਿਸਤਾਰਦੇ ਚਮਕੌਰ ਆ ਪਹੁੰਚੇ। ਕੁਛ ਵਹੀਰ ਅੱਗੇ ਪਹੁੰਚਕੇ ਤੰਬੂ ਤੇ ਡੇਰੇ ਲਗਾ ਚੁਕਾ ਸੀ, ਜਿਨ੍ਹਾਂ ਵਿਚ ਸਾਹਿਬਾਂ ਨੇ ਆਕੇ ਡੇਰਾ ਲਾ ਦਿਤਾ। ਕੁਛ ਵਹੀਰ ਮਗਰ ਸੀ ਜੋ ਸਨੇਸਨੇ ਆ ਰਿਹਾ ਸੀ।ਆਲੇ ਦੁਆਲੇ ਦੂਰ ਨੇੜੇ ਖ਼ਬਰਾਂ ਧੁੰਮ ਗਈਆਂ ਕਿ ਸਾਹਿਬ ਕੁਰਛੇਤ੍ਰ ਤੋਂ ਵਾਪਸ ਆਕੇ ਚਮਕੌਰ ਟਿਕ ਗਏ ਹਨ।

---

*ਤਵਾ: ਪਾ: ਵਿਚ ਲਿਖਿਆ ਹੈ ਕਿ ਇਸ ਪਿੰਡ ਭਾਉ ਭਗਤੀ ਤੇ ਦੁੱਧ ਘਿਉ ਬਹੁਤ ਹੈ।

†ਤਵਾ:, ਖਾ:, ਵਿਚ ਕੇਵਲ ਮੁਕਤੀ ਦਾ ਦਾਨ ਮਾਈ ਨੂੰ ਮਿਲਿਆ ਲਿਖਿਆ ਹੈ। ਸੂ: ਪ੍ਰ: ਵਿਚ ਲਿਖਿਆ ਹੈ ਕਿ ਸਤਿਗੁਰ ਨੇ ਕਿਹਾ ਕਿ ਮਾਈ ਦਾ ਪੁਨਰ ਜਨਮ ਇਕ ਹੋਰ ਹੋਏਗਾ ਤਦੋਂ ਇਸ ਦੇ ਗ੍ਰਿਹ ਇਕ ਸਿੱਧ ਪੁਰਖ ਜਨਮੇਗਾ ਜੋ 'ਜੰਮਣ ਜਤੀ' ਸਦਾਏਗਾ। ਭਾਵੇਂ ਕਿ ਓਹ ਜਨਮ ਤੋਂ ਹੀ ਬੰਦਗੀ ਵਾਲਾ ਪਰਮੇਸ਼ੁਰ ਪਿਆਰਾ ਹੋਵੇਗਾ। ਇਸ ਵਡਭਾਗਣ ਨੂੰ ਭਗਤ ਪੁੱਤ੍ਰ ਦੀ ਮਾਂ ਹੋਣ ਦਾ ਸੁਭਾਗ ਮਿਲਕੇ ਫੇਰ ਸਦਗਤੀ ਪ੍ਰਾਪਤ ਹੋਵੇਗੀ।

‡ਇਹ ਪ੍ਰਸੰਗ ਗੁਰਪੁਰਬ ਪੋਹ ਸੁਦੀ ਸਪਤਮੀ (੧੬ ਜਨਵਰੀ ੧੯੪੦) ਮਾਘ ਦੀ ੩ ਸੰ: ਗੁ: ਨਾ: ਸਾ: ੪੭੧ ਤੇ ਧਿ: ੧੯੯੬ ਮੰਗਲਵਾਰ ਨੂੰ ਟ੍ਰੈਕਟ ਦੀ ਸੂਰਤ ਵਿਚ ਪ੍ਰਕਾਸ਼ਤ ਹੋਇਆ ਸੀ।

ਕਿ ਘੋੜੇ ਦੀ ਟਾਪ ਦੀ ਅਵਾਜ਼ ਆਈ,—ਕੋਈ ਇਕੱਲਾ ਘੋੜਾ ਆ ਰਿਹਾ ਹੈ। ਹਾਂ, ਆ ਰਿਹਾ ਹੈ ਗਈ ਬਹੋੜਨ ਵਾਲਾ ਦਾਤਾ ਇਕੱਲਾ। ਸੰਗਤ ਪਿੱਛੇ ਰਹਿ ਗਈ ਹੈ। ਮਾਈ ਦੇ ਜੁੜੇ ਮਨ ਨੂੰ ਧੂਹ ਪਈ, ਨੈਣ ਖੁਹਲਣ ਲੱਗੀ, ਪਰ ਅੰਦਰੋਂ ਵਿਵੇਕ ਨੇ ਕਿਹਾ: ਟਿਕੀ ਰਹੁ ਇਸ ਸੁਆਦ ਵਿਚ, ਘੋੜਾ ਤੱਕ ਕੇ ਕੀ ਲੈਣਾ ਹਈ, ਪਰ ਕਿਸੇ ਹੋਰ ਅੰਦਰਲੀ ਬੁੱਧੀ ਤੋਂ ਉਚੇਰੀ ਅਵਾਜ਼ ਨੇ ਪ੍ਰੇਮ ਮੰਡਲ ਤੋਂ ਕਿਹਾ: ਖੋਹਲ ਦੇ ਨੇਣ; ਜੋ ਰਸ ਅੰਤਰ ਮੁਖ ਲੈ ਲਿਆ ਹਈ ਉਹ ਬਾਹਰ ਮੁਖ ਹੋਕੇ ਬੀ ਲੈ। ਮਾਈ ਦੇ ਨੈਣ ਖੁਲ੍ਹ ਗਏ, ਕੀ ਦੇਖਦੀ ਹੈ ਕਿ ਆ ਰਹੇ ਹਨ।ਮਨ ਨੇ ਨੈਣਾਂ ਦੀ ਬੰਨ੍ਹ ਦਿਤੀ ਇਕ ਟਕ। ਇਕ ਟਕ ਬੱਝੇ ਨੈਣਾਂ ਨੇ ਪਛਾਣ ਲਿਆ। ਹੁਣ ਘੋੜਾ ਬੀ, ਜੋ ਨੇੜੇ ਆ ਗਿਆ ਸੀ, ਖੜੋ ਗਿਆ। ਸ਼ਾਬਾਸ਼ ਨੀਲਿਆ! ਤੈਨੂੰ ਬੀ ਗੁਰੂ ਸਿੱਖਾਂ ਨਾਲ ਪ੍ਰੇਮ ਹੈ,ਸ਼ਾਬਾਸ਼!ਬਉਰਾਨੀ ਮਾਈ ਨੇ ਵਾਗ ਫੜ ਲਈ*। ਸਾਹਿਬ ਖੜੋ ਗਏ, ਘੋੜੇ ਤੋਂ ਉਤਰੇ। ਮਾਈ ਮੱਥਾ ਟੇਕਿਆ, ਚਰਨਾਂ ਨੂੰ ਚੁੰਮਿਆਂ। ਸਦਕੇ ਬਲਿਹਾਰ ਹੋਈ! ਧੰਨ ਆਸ ਪੁਜਾਵਨਹਾਰ ਤੇਰਾ ਬਿਰਦ!ਦਾਤੇ ਨੇ ਸਿਰ ਤੇ ਹੱਥ ਧਰਿਆ, ਆਖਿਆ 'ਵਾਹਿਗੁਰੂ'।

ਧੰਨੀ ਹੋ ਗਈ ਮਾਈ, ਨਾਮ ਦਾ ਰਸ ਲੂੰ ਲੂੰ ਵਿਚ ਧਾਇਆ। ਬਹਿ ਗਏ ਭਗਤ ਵੱਛਲ, ਇਕ ਬਿਛ ਦੇ ਮੁੜਵੇਂ ਮੁਦ ਤੇ ਜੋ ਕੁਦਰਤੀ ਬਣ ਰਿਹਾਸੀ ਆਸਨ। ਮਾਈ ਵਾਗ ਫੜ ਕੇ ਬਹਿ ਗਈ ਦਰਸ਼ਨ ਮਗਨ, ਨੀਲਾ ਖੜਾ ਹੈ ਗੁਰ ਸਿਖਾਂ ਦੀ ਆਨ ਦਾ ਬੱਧਾ ਪਿਆਰ ਮਗਨ। ਹਾਂ ਆਖੋ ਧੰਨ ਸਾਹਿਬ ਭਗਤ ਵਛਲ ਸਤਿਗੁਰੂ। ਪਹਿਰ ਕੁ ਬੀਤ ਗਿਆ ਹੋਊ ਇਸ ਅਰਸ਼ੀ ਰੰਗ ਵਿਚ। ਮਗਰਲੇ ਸਿੰਘਾਂ ਨੇ ਨੀਲੇ ਦੀ ਖੋਜ ਭਾਲੀ ਤੇ ਭਾਲਦੇ ਆ ਪਹੁੰਚੇ ਜਿੱਥੇ ਸਜ ਰਹੀ ਸੀ ਮੂਰਤ ਭਗਤ ਤੇ ਭਗਤ ਵੱਛਲ ਦੀ। ਹਾਂ, ਸਦਕੇ ਹੋ ਗਏ ਸਾਰੇ ਉਸ ਮੋਹਨ ਮੂਰਤੀ ਦੇ ਉਸ ਵੇਲੇ ਦੇ ਦਰਸ਼ਨ ਤੋਂ।

ਉਧਰ ਪਰਮਾਤਮ ਰਸ ਵਿਚ ਨਿਮਗਨ, ਇਧਰ ਭਗਤ ਨੂੰ ਦੇ ਰਹੇ ਅੰਤਰ ਆਤਮੇ ਆਤਮ ਦਾਨ, ਦੁਵੱਲੀ ਜੁੜੇ ਸਾਂਈਆਂ ਜੀ ਨੇ ਨੈਣ ਖੁਹਲੇ। ਖਾਲਸਾ ਪਹੁੰਚ ਖਿਆ। ਸਤਿਗੁਰ ਨੇ ਡਿੱਠਾ,ਦੇਖਕੇ ਬਿਹਸੇ ਤੇ ਪਿਆਰ ਨਾਲ ਬੋਲੇ 'ਹਾਂ, ਆਓ ਖਾਲਸਾ ਜੀਓ ਆਓ,—'ਚੱਲੀਏ'।

ਬਿੱਧ—ਹੇ ਬਖਸ਼ਿੰਦ ਦਾਤੇ! ਮਿਹਰ ਕਰੋ, ਇਸ ਜੂਹੋਂ ਸੁੱਚੇ ਮੂੰਹ ਨਾ ਲੰਘ ਜਾਓ! ਕੁਛ ਛਕਕੇ, ਕੁਛ ਰਸਨੀ ਲਾਕੇ ਟੁਰੋ।

ਦਾਤਾ ਜੀ—ਲਿਆ ਮਾਈ ਲਿਆ, ਜੋ ਜੀ ਕਰੇ। ਪਰ ਹੁਣ ਤਿਆਰ ਨਾ ਕਰ ਜੋ ਤਿਆਰ ਹੈ ਸੋ ਲੈਆ।

ਮਾਈ—ਪਾਤਸ਼ਾਹ! ਤਿਆਰ ਤਾਂ ਦੁੱਧ ਹੈ।

ਦਾਤਾ ਜੀ—ਮਾਈਆਂ ਦੁੱਧ ਦੀਆਂ ਦਾਤੀਆਂ,ਦੁੱਧ ਲੈ ਆਓ!ਹਾਂ ਜੀ ਪ੍ਰੇਮ ਨਾਲ ਅੰਦਰੋਂ ਬਾਹਰੋਂ ਸੱਚੀ ਉੱਚੀ ਮਾਈ ਤ੍ਰਿੱਖੇ ਕਦਮੀਂ ਘਰ ਗਈ। ਦੁੱਧ ਘਰ ਬਹੁਤ ਸੀ, ਮਾਈ ਚਾਟੇ ਚੁਕਵਾ ਲਿਆਈ, ਮਿੱਠਾ ਨਾਲ ਲਿਆਈ, ਛੰਨੇ ਤੇ ਪੱਤੇ ਲਿਆਈ। ਸੜਦਾ ਸੜਦਾ ਦੁੱਧ ਪਾਸ ਲਿਆਕੇ ਛੰਨਿਆਂ ਵਿਚ ਪਾ ਪਾਕੇ ਠਾਰਿਆ, ਭਰਕੇ ਕਟੋਰਾ ਅੱਗੇ ਕੀਤਾ। ਨੈਣ ਨੂਰੀ ਚਿਹਰੇ ਤੇ ਟਿਕਾਏ। ਧੰਨ ਮਾਈ ਤੂੰ! ਨਾਮ-ਦੇਵ ਪੱਥਰ ਦੀ ਮੂਰਤਿ ਅੱਗੇ ਦੁੱਧ ਲੈਕੇ 'ਪੀਓ ਜੀ' ਦੀ ਸਿੱਕ ਭਰੀ ਅਰਜ਼ੋਈ ਕਰ ਰਿਹਾ ਸੀ ਤੂੰ ਜੀਉਂਦੇ ਜਾਗਦੇ ਆਪ ਅਵਤਰੇ ਮਨੁੱਖੀ ਜਾਮੇ ਵਿਚ ਆਏ ਚੋਜੀ ਠਾਕੁਰ ਦੇ ਅੱਗੇ ਦੁੱਧ ਦਾ ਕਟੋਰਾ ਕਰਕੇ ਕਹਿ ਰਹੀ ਹੈਂ:-'ਪੀਓ ਜੀ, ਮੇਰੇ ਤਾਰਨਹਾਰ ਦਾਤਾ ਜੀਓ! ਪੀਓ'। ਹਾਂ, ਤੇਰੇ ਨਾਮ ਸਿਮਰਨ ਨਾਲ ਭਾਗ ਭਰੇ ਹੋਏ ਹੱਥਾਂ ਤੋਂ ਚਾ ਲਿਆ ਛੰਨਾ ਸ੍ਰਿਸ਼ਟੀ ਦੇ ਦਾਤੇ ਨੇ ਤੇ ਪੀ ਲਿਆ, ਹਾਂ, ਜਿੰਨਾਂ ਕੁ ਰੁਚਿਆ ਪੀ ਲਿਆ। ਤੂੰ ਧੰਨ ਹੋ ਗਈ, ਅਪਣਾ ਨਿੱਕਾ ਜਿਹਾ ਆਦਰ ਕਰਕੇ। ਦਾਤੇ ਨੂੰ ਦੇਕੇ ਦੁੱਧ ਦਾ ਕਟੋਰਾ ਮਾਈ! ਤੂੰ ਧੰਨ ਹੋ ਗਈ। ਮਾਲੀ ਮਾਲਕ ਦੇ ਬਾਗ ਵਿਚੋਂ ਇਕ ਫਲ ਮਾਲਕ ਦੇ ਅੱਗੇ ਰੱਖਕੇ ਕ੍ਰਿਤ ਕ੍ਰਿਤ ਹੋ ਜਾਂਦਾ ਹੈ।

ਪਿੰਡ ਵਿਚ ਖ਼ਬਰ ਹੋ ਗਈ ਕਿ ਜੂਹ ਵਿਚ ਸਾਹਿਬ ਕਲਗੀਆਂ ਵਾਲੇ ਆ ਬਿਰਾਜੇ ਹਨ।ਬਿਧਾ ਮਾਈ ਦੁੱਧ ਪਿਲਾਉਣ ਲਈ ਲੈਕੇ ਗਈ ਹੈ, ਅਟਕੇ ਖੜੇ ਹਨ ਆਪ ਖੇਤਾਂ ਵਿਚ ਤੇ ਦੁੱਧ ਦੀ ਉਡੀਕ ਕਰ-ਰਹੇ ਹਨ। ਇਹ ਸੁਣ ਕੇ ਕੌਣ ਸੀ ਜੋ ਗਿਰਾਂ ਵਿਚ ਅਟਕੇ। ਗੁਰ ਸਿੱਖਾਂ ਜਾਤਾ ਕਿ ਦਾਤਾ ਇਸ ਵੇਲੇ ਦੁੱਧ ਦੀ ਲੋੜ ਵਿਚ ਹੈ। ਕਿਸੇ ਨੂੰ ਕੀ ਪਤਾ ਕਿ ਕਿਸੇ ਜਨਮਾਂ ਦੇ ਭਗਤੀ ਭਾਵ ਵਾਲੇ ਪ੍ਰੇਮੀ ਨੂੰ

*ਤਵਾ: ਖਾ: ।

ਤਨ ਦਾ ਆਹਰ ਬਖਸ਼ਿਆ ਹੋਇਆ ਹੈ, ਇਸ ਨੂੰ ਕਦੇ ਨਾ ਛੋੜਨਾ* । ਸਿਦਕ ਨਾਲ ਕਮਾਈ ਕਰਦੇ ਰਹੋ† । ਸਿਦਕ ਧਾਰਕੇ ਕੀਤੀ ਕਮਾਈ ਤਾਰਦੀ ਹੈ ਓਦਰਨਾਂ ਨਹੀਂ । ਕੁਝ ਦੇਰ ਹੈ, ਕਾਰਜ ਜੋ ਗੁਰੂ ਨੇ ਚਾਹਿਆ ਹੈ ਹੋਵੇਗਾ, ਸਾਵਧਾਨ ਰਹੋ, ਸੁਚੇਤ ਰਹੋ‡ ਤੇ ਲੱਗੇ ਰਹੋ, ਤੁਹਾਨੂੰ ਸੋਝੀ ਹੋ ਆਵੇਗੀ ਕਿ ਸਭ ਤੋਂ ਅਮੋਲਕ ਪਦਾਰਥ ਕਲਯਾਣ ਹੈ। ਸਤਿਗੁਰ ਦੇ ਇਸ ਤਰ੍ਹਾਂ ਦੇ ਪਿਆਰ ਤੇ ਬਖਸ਼ਿਸ਼ ਦੇ ਵਾਕ ਸੁਣ ਕੇ ਸੰਗਤ ਪ੍ਰਸੰਨ ਹੋ ਗਈ ਤੇ ਦਿਲ ਵਿਚ ਅਰਮਾਨ ਕਰਨ ਲੱਗੀ ਕਿ ਅਸਾਂ ਸਤਿਗੁਰ ਦਾ ਬਖਸ਼ਿਸ਼ ਦਾ ਵਾਕ ਫੇਰਕੇ ਘਰ ਦੇ ਧੰਦੇ ਤੇ ਖੁਸ਼ੀ ਮੰਗੀ ਤੇ ਦਾਤਾ ਸਤਿਗੁਰ ਸਾਨੂੰ ਸਦਗਤੀ ਤੇ ਕਲਿਆਨ ਦੇ ਰਿਹਾ ਸੀ, ਜਿਸ ਦੀ ਰਮਜ਼ ਅਸਾਂ ਨਾ ਪਾਈ । ਕਹਿੰਦੇ ਹਨ ਫਕੀਰ ਰਮਜ਼ ਮਾਰਦਾ ਹੈ, ਪਰ ਰਾਜ਼ ਨਹੀਂ ਦੇਂਦਾ ਪਰ ਧੰਨ ਇਹ ਸੰਪੂਰਨ ਸਤਿਗੁਰ ਹੈ ਕਿ ਰਮਜ਼ ਬੀ ਮਾਰਦਾ ਹੈ ਤੇ (ਰਾਜ਼) ਭੇਤ ਬੀ ਖੋਹਲ ਕੇ ਰੱਖ ਦੇਂਦਾ ਹੈ। ਮੋੜ ਕਰੋ ਤਾਂ ਗੁੱਸੇ ਨਹੀਂ ਥੀਂਦਾ, ਸਗੋਂ ਪਯਾਰ ਕਰਦਾ ਹੈ ਤੇ ਰਾਹੇ ਪਾਉਂਦਾ ਹੈ ।

ਇਸ ਪ੍ਰਕਾਰ ਕਈ ਦਿਨ ਚਮਕੌਰ ਰੌਣਕ ਲੱਗੀ ਰਹੀ । ਆਨੰਦਪੁਰ ਤੋਂ ਬੀ ਕੁਛ ਪ੍ਰੇਮੀ ਆ ਗਏ ਤੇ ਕੁਛ ਸਿੰਘਾਂ ਦੀ ਫੌਜ ਆ ਗਈ । ਸਤਿਸੰਗ ਦੇ ਦਰਬਾਰ ਸਜਦੇ ਰਹੇ।ਦੋ ਵੇਲੇ ਕੀਰਤਨ ਆਨੰਦ ਉਪਦੇਸ਼ ਜਗਤ ਉਧਾਰ ਦਾ ਕਾਰਜ ਹੁੰਦਾ ਰਿਹਾ ।

## ੨.

ਪਹਾੜੀ ਰਾਜੇ ਹੁਣ ਕੁਛ ਦਿਲੋਂ ਤੇ ਕਈ ਉਪਰੋਂ ਮੇਲ ਗੇਲ ਰਖਦੇ ਸਨ, ਵਿਚੋਂ ਦ੍ਵੈਸ਼ ਵਿਚ ਵਸਦੇ ਸਨ । ਸ੍ਰੀ ਸਤਿਗੁਰੂ ਜੀ ਜਦੋਂ ਕੁਰਛੇਤ੍ਰ ਗਏ ਹੋਏ ਸਨ ਤਦ ਬਿਲਾਸਪੁਰ ਦਾ ਰਾਜਾ ਇਕ ਦਾਉ ਵਿਚਾਰ ਰਿਹਾ ਸੀ ਕਿ ਗੁਰੂ ਜੀ ਦੇ ਨਾਲ ਕੇਵਲ ਪੰਜਾਹ ਸੱਠ ਸੁਵਾਰ ਹੈਨ, ਵੱਧ ਤੋਂ ਵੱਧ ਸੌ ਕੁ ਹੋ ਜਾਸੀ, ਇਹ ਵੇਲਾ ਹੈ ਅਚਾਨਕ ਮਰਵਾ ਦੇਣ ਦਾ । ਪਰ ਇਹ ਵਿਚਾਰ ਸਿਰ ਨਹੀਂ ਸੀ ਚੜ੍ਹਦੀ, ਕਿਉਂਕਿ ਰਾਜਧਾਨੀ ਬਿਲਾਸਪੁਰ ਤੋਂ ਇਹ ਜਗ੍ਹਾ ਚੋਖੀ ਦੂਰ ਸੀ । ਜਦੋਂ ਸ੍ਰੀ ਗੁਰੂ ਜੀ ਵਾਪਸ ਚਲੇ ਆ ਰਹੇ ਸੀ ਤਾਂ ਉਸ ਨੂੰ ਖ਼ਬਰ ਮਿਲੀ ਕਿ ਲਾਹੌਰ ਤੋਂ ਕੁਛ ਤੁਰਕਾਨੀ ਫੌਜ ਦਿੱਲੀ ਨੂੰ ਜਾ ਰਹੀ ਹੈ, ਜਿਸ ਵਿਚ ਦੋ ਸਰਦਾਰ ਹੈਨ: ਵੱਡੇ ਦਾ ਨਾਉਂ ਅਲਫ ਖਾਨ ਹੈ ਤੇ ਛੋਟੇ ਦਾ ਨਾਉਂ ਸੈਦਾ ਬੇਗ ਹੈ । ਇਨ੍ਹਾਂ ਦੇ ਨਾਲ ਕਾਫੀ ਸਿਪਾਹ ਹੈ । ਜੇ,ਕਦੇ ਰਸਤੇ ਜਾਂਦੇ ਇਹ ਗੁਰੂ ਜੀ ਨੂੰ ਆਪਣੀ ਘੇਰ ਵਿਚ ਲੈ ਲੈਣ ਤਾਂ ਬੜੇ ਸੁਖੱਲ ਨਾਲ ਗੁਰੂ ਜੀ ਗ੍ਰਿਫਤਾਰ ਹੋਕੇ ਦਿੱਲੀ ਪਹੁੰਚਾਏ ਜਾਣ, ਪਾਤਸ਼ਾਹ—ਜੋ ਇਨ੍ਹਾਂ ਦੀ ਘਾਤ ਵਿਚ ਸਦਾ ਰਹਿੰਦਾ ਹੈ—ਪ੍ਰਸੰਨ ਹੋ ਜਾਏ*, ਇਧਰ ਸਾਡੀ ਰਿਆਸਤ ਵਿਚੋਂ ਬਖੇੜਾ ਦੂਰ ਹੋ ਜਾਏ, ਜਗਤ ਲਈ ਇਹ ਬਹਾਨਾ ਬਣ ਜਾਊ ਕਿ ਗੁਰੂ ਕੇ ਖਾਲਸੇ ਰਾਹ ਜਾਂਦੇ ਤੁਰਕਾਂ ਨਾਲ ਅੜ ਬੈਠੇ ਹਨ, ਇਸ ਕਰਕੇ ਉਨ੍ਹਾਂ ਨੇ ਲਪੇਟ ਲਏ । ਕਿਸੇ ਨੂੰ ਪਤਾ ਨਾ ਲਗੂ ਕਿ ਅਸਲ ਬਾਤ ਕੀਹ ਸੀ।ਸਾਡੇ ਤੇ ਸ਼ੱਕ ਪੈਣ ਹੀ ਨਹੀਂ ਲੱਗਾ, ਇਹ ਗਲ ਕਹਿਲੂਰੀਏ ਨੇ ਹੰਡੂਰੀਏ ਆਦਿਕ ਇਕ ਦੋ ਆਪਣੇ ਹਮਖਯਾਲੀ ਰਾਜਿਆਂ ਨਾਲ ਵੀ ਗੁਪਤ ਗੁਪਤ ਵੀਚਾਰ ਲਈ । ਇਕ ਖਾਸ ਰਕਮ ਏਸ ਕੰਮ ਲਈ ਨੀਯਤ ਕੀਤੀ ਗਈ ਤੇ ਦੂਤ ਘੱਲੇ ਗਏ,ਗੁਰੂ ਸਾਹਿਬ ਇਸ ਵਕਤ ਤਕ ਚਮਕੌਰ ਪਹੁੰਚ ਗਏ ਸਨ, ਪਰ ਰਾਜਿਆਂ ਨੂੰ ਵੀ ਪਤਾ ਪੁੱਜ ਪਿਆ ਸੀ ਕਿ ਗੁਰੂ ਜੀ ਚਮਕੌਰ ਟਿਕ ਗਏ ਹਨ।ਸੋ ਇਉਂ ਹੁਣ ਤੁਰਕ ਉਮਰਾਵਾਂ ਨੇ ਥੋੜਾ ਹੀ ਰਸਤਾ ਮੋੜਨਾ ਹੈ ਤੇ ਚਮਕੌਰ ਅੱਪੜ ਪੈਣਾ ਹੈ । ਜੇ ਮਾਛੀਵਾੜੇ ਦੇ ਪੱਤਣੋਂ ਬੀ ਪਾਰ ਆ ਗਏ ਤਾਂ ਚਮਕੌਰ ਇਕ ਦਾਈਏ ਵਾਲੇ ਹੱਲੇ ਨਾਲ ਅੱਪੜ ਜਾਣਗੇ, ਐਉਂ ਗੁਰੂ ਜੀ ਅਚੇਤ ਹੀ ਨੱਪੜ ਲਏ ਜਾਣਗੇ । ਉਧਰ ਦੂਤ ਅੱਪੜ ਪਏ ਹੋਏ ਸਨ, ਉਮਰਾਵਾਂ ਨਾਲ ਗਲ ਬਾਤ ਹੋ ਗਈ ਸੀ, ਸਫਰ ਤਾਂ ਇਨ੍ਹਾਂ ਨੇ ਕਰਨਾ ਹੀ ਸੀ ਦਿੱਲੀ ਦਾ, ਥੋੜਾ ਰਸਤਾ ਵਲ ਮਾਰਨਾ ਸੀ, ਸੋ ਧਨ ਲਾਲਚ ਤੇ ਹਜ਼ਰਤ ਦੀ ਖੁਸ਼ਨੂਦੀ ਮਿਲਨ ਦੇ ਖਯਾਲ ਨੇ ਦੋਹਾਂ ਨੂੰ ਮਰੋੜ ਲਿਆ । ਓਹ ਟੁਰ ਪਏ ਤੇ ਦਰਿਆ ਪਾਰ ਹੋ ਕੇ ਚਮਕੌਰ ਵਲ ਨੂੰ ਪੂਰਬ ਰੁਖ ਹੋ ਟੁਰੇ ।

---

*ਹਰਿ ਕੀਰਤਨਾਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ ॥ [ਗੂ: ਵਾ: ਮ: ੫

†ਜਿਨ ਕੈ ਮਨਿ ਸਾਚਾ ਬਿਸ੍ਵਾਸੁ ॥ ਪੇਖਿ ਪੇਖਿ ਸੁਆਮੀ ਕੀ ਸੋਭਾ ਆਨਦ ਸਦਾ ਉਲਾਸੁ ॥ [ਧਨਾਸਰੀ ਮਹਲਾ ੫

‡ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥ ਸਾਵਧਾਨ ਏਕਾਗਰ ਚੀਤ ॥ [ਗਉ: ਸੁਖਮਨੀ ਮ: ੫

*ਹਜ਼ਰਤ ਕੇ ਸੰਗ ਸਦਾ ਬਖੇੜਾ ॥ ਖੁਸ਼ੀ ਹੋਇ ਸੁਨਿਕੈ ਤਿਸ ਫੇਰਾ ॥ [ਗੁ: ਪ੍ਰ: ਸੂ:

ਵੱਡੇ ਆਦਮੀ, ਕਿ ਰਾਜੇ, ਜਦ ਮਸਲਤਾ ਕਰਦੇ ਹਨ ਤਾਂ ਸਮਝਦੇ ਹਨ ਕਿ ਗੱਲ ਪਰਮ ਗੁਪਤ ਰਹੇਗੀ ਪਰ ਗੱਲਾਂ ਗੁਪਤ ਘਟ ਹੀ ਰਹਿੰਦੀਆਂ ਹਨ। ਰਾਜਿਆਂ ਦਾ ਇਹ ਭੇਤ ਬੀ ਕਿਵੇਂ ਨਾ ਕਿਵੇਂ ਉਡਦੀ ਹਵਾਈ ਗਰਦ ਵਾਂਝੂ ਨਿਕਲ ਟੁਰਿਆ ਤੇ ਅਵਾਈ –ਅਨਿਸਚਿਤ ਅਵਾਈ–ਦੀ ਸ਼ਕਲ ਵਿਚ ਅਨੰਦ ਪੁਰ ਅੱਪੜ ਪਿਆ। ਅਨੰਦਪੁਰ ਦੇ ਗੁਰੂ ਸਾਹਿਬ ਜੀ ਦੇ ਸੈਨਾਪਤੀ ਨੇ ਵੀਚਾਰਿਆ ਕਿ ਗੁਰੂ ਕਿਆਂ ਨੂੰ ਸੱਤੇ ਖੈਰੀਂ ਹਨ ਪਰ ਜੇ ਕੁਛ ਸੈਨਾ ਚਮਕੌਰ ਜਾ ਪਹੁੰਚੇ ਤਾਂ ਕੀਹ ਘਾਟਾ ਹੈ। ਜੇ ਅਵਾਈ ਹਵਾ ਦਾ ਬੁੱਲਾ ਹੈ ਤਾਂ ਵਾਹਵਾਹ ਤੇ ਜੇ ਕਿਸੇ ਨੇ ਇਹ ਅਵਾਈ ਸੱਚ ਦੀ ਆ ਸੁਣਾਈ ਹੈ ਤਾਂ ਫੌਜ ਭਜੀ ਕੰਮ ਆਵੇਗੀ ਸੋ ਉਸਨੇ ਚਾਰ ਪੰਜ ਸੌ ਜਵਾਨ ਚਮਕੌਰ ਘੱਲ ਦਿੱਤਾ ਤੇ ਨਾਲ ਅਵਾਈ ਬੀ ਦੱਸ ਘੱਲੀ। ਗੁਰੂ ਸਾਹਿਬ ਪਾਸ ਇਹ ਕੁਮਕ ਵੇਲੇ ਸਿਰ ਅੱਪੜੀ ਸੀ*, ਕਿਉਂਕਿ ਥੋੜੇ ਹੀ ਚਿਰ ਮਗਰੋਂ ਹੇਠਾੜ ਤੋਂ ਇਕ ਸਿੱਖ ਆ ਪਹੁੰਚਾ ਤੇ ਓਨ ਆ ਦੱਸਿਆ ਕਿ ਪਾਤਸ਼ਾਹ ਜੀਓ, ਇਕ ਤੁਰਕਾਨੀ ਦਲ ਜੋ ਮੈਂ ਗਿਣਿਆ ਤਾਂ ਨਹੀਂ, ਪਰ ਜਿਸ ਦੀ ਗਿਣਤੀ ਦੀ ਅਫਵਾਹ ਦੋ ਤ੍ਰੈ ਹਜ਼ਾਰ ਹੈ, ਇਧਰ ਨੂੰ ਆ ਰਿਹਾ ਹੈ ਤੇ ਮੈਂ ਸੁਣਿਆ ਹੈ ਕਿ ਆਪ ਪਰ ਬੇਖਬਰੇ ਪੈ ਕੇ ਪ੍ਰਾਜੈ ਕਰ ਲੈਣ ਦੇ ਭੈੜੇ ਸੰਕਲਪ ਨਾਲ ਆ ਰਿਹਾ ਹੈ। ਆਪ ਨਿਸਚਿੰਤ ਬੈਠੇ ਹੋ। ਸਤਿਗੁਰੂ ਜੀ ਮੁਸਕ੍ਰਾਏ ਤੇ ਕਹਿਣ ਲੱਗੇ–ਸ਼ਾਬਾਸ਼ ਸਿੱਖਾ! ਤੂੰ ਭਲਾ ਕੀਤਾ ਹੈ ਜੋ ਵੇਲੇ ਸਿਰ ਸੂਹ ਲਿਆ ਦਿੱਤੀ ਹੈ। ਕਿੰਨੀ ਕੁ ਦੂਰ ਦਲ ਹੋਸੀ? ਤਾਂ ਸਿੱਖ ਨੇ ਕਿਹਾ: ਪਾਤਸ਼ਾਹ ਉਹ ਤ੍ਰਾਂ ਪਹੁੰਚੇ ਜਾਣੋ। ਮੈਂ ਤਾਂ ਅੱਖੀਂ ਦੇਖ ਕੇ ਆਇਆ ਹਾਂ, ਉਹ ਆ ਰਹੇ ਹਨ, ਮੈਂ ਘੋੜਾ ਸਿਰਪੱਟ ਛੱਡ ਕੇ ਅੱਗੋਂ ਆ ਪਹੁੰਚਾ ਹਾਂ। ਸਤਿਗੁਰ ਜੀ ਨੇ ਉਸੇ ਵੇਲੇ ਦੀਵਾਨ ਸਮਾਪਤ ਕੀਤਾ ਤੇ ਅਪਣੇ ਨਾਲ ਦੀ ਪਹਿਲੀ ਫੌਜ ਨੂੰ ਤਿਆਰ ਬਰ ਤਿਆਰ ਹੋ ਜਾਣ ਦਾ ਹੁਕਮ ਦੇ ਦਿਤਾ। ਨਵੀਂ ਆਈ ਬੀ ਤਿਆਰ ਹੋ ਗਈ। [illegible] ਵਿਚ ਸੂਹ ਤਾਂ ਹੈਸੀ, ਪਰ ਇੰਨੀ ਛੇਤੀ ਤੇ ਪੱਕੀ ਗੱਲ ਨਹੀਂ ਸੀ। ਪਰ ਛੇਤੀ ਦਾ ਹੁਕਮ ਸੁਣਦੇ ਸਾਰ ਤਿਆਰੀ ਹੋ ਗਈ।

*ਤਵਾ: ਖਾ:

ੜ.

ਰਣਜੀਤ ਨਗਾਰਾ ਵੱਜ ਪਿਆ। ਸਿਖ ਸੈਨਾ ਜਿਤਨੀ ਸੀ ਤਿਆਰ ਬਰਤਿਆਰ ਹੋ ਗਈ, ਜੁੱਧ ਦੀ ਵੰਡ ਸਾਰੀ ਝਟਪਟ ਮਿਥ ਲੀਤੀ ਗਈ। ਖਾਲਸੇ ਦੇ ਦਿਲਾਂ ਵਿਚ ਜੰਗ ਦੀ ਉਮੰਗ ਭਰੀ ਰਹਿੰਦੀ ਸੀ, ਮੁਕਾਬਲੇ ਆ ਪਏ ਤੇ ਸੋਚ ਦੀ ਥਾਂ ਉਮਾਹ ਵਿਚ ਜਾਂਦੇ ਸੇ, ਬੀਰਰਸ ਕਾਂਗਾਂ ਭਰ ਉਮਲ ਪੈਂਦਾ ਸੀ। ਸੋ ਵੈਰੀ ਦਲ ਨੂੰ ਚਾਹੋ ਉਹ ਕਿਹਾ ਵਧੀਕ ਸੀ, ਮਾਰ ਲੈਣ ਦੇ ਉਤਸ਼ਾਹ ਨਾਲ ਭਰਕੇ ਖਾਲਸਾ ਡਟ ਗਿਆ। ਦਲ ਤਾਂ ਚਾਹੁੰਦਾ ਸੀ ਕਿ ਅੱਗੇ ਢੁੱਕ ਕੇ ਹੱਲਾ ਕਰੇ, ਪਰ ਗੁਰੂ ਜੀ ਚਾਹੁੰਦੇ ਸੇ ਕਿ ਪਹਿਲਾ ਕੋਈ ਵਧੀਕੀ ਓਹ ਕਰ ਲੈਣ ਤਾਂ ਮੂੰਹ ਮੋੜਿਆ ਜਾਏ। ਵੈਰੀ ਦਲ ਦੇ ਨਗਾਰੇ ਨਹੀਂ ਸਨ ਵਜਦੇ, ਚੁਪ ਚਾਪ ਆ ਰਹੇ ਸਨ, ਪਰ ਖਾਲਸਾ ਦਲ ਇਕ ਸੁਹਣੇ ਮੈਦਾਨ ਵਿਚ ਖੜਾ ਸੀ, ਤਿਆਰ ਬਰ ਤਿਆਰ। ਅੰਤ ਧੂੜਾਂ ਦਿੱਸ ਪਈਆਂ, ਪਹਿਲੀ ਬੁਛਾੜ ਗੋਲੀਆਂ ਦੀ ਰੋਅਬ ਬਿਠਾਵਣ ਵਾਲੀ ਤੁਰਕ ਦਲ ਵਲੋਂ ਆਈ ਤਾਂ ਅੱਗੋਂ ਖਾਲਸੇ ਨੇ ਬੀ ਤੜਾ ਤਾੜ ਜੁਵਾਬ ਗੋਲੀਆਂ ਨਾਲ ਦਿੱਤਾ। ਹੁਣ ਦੁਵੱਲੀ ਮਾਰੂ ਵੱਜ ਪਏ। ਆਪ ਗੁਰੂ ਜੀ ਇਕ ਪਾਸੇ ਇਕ ਉੱਚ ਰਿੜੀਏ ਤੇ ਜੰਗ ਦਾ ਰੰਗ ਦੇਖਣ ਤੇ ਲੋੜ ਪਈ ਤੇ ਨਿਸ਼ਾਨੇ ਦੇ ਤੀਰ ਫੂੰਡਣ ਲਈ ਜਾ ਡਟੇ, ਪਰ ਪਹਿਲਾਂ ਆਪ ਕੇਵਲ ਜੰਗ ਵੇਖਦੇ ਤੇ ਹੁਕਮ ਹੀ ਦੇਂਦੇ ਡਟੇ ਰਹੇ। ਪਲੋ ਪਲੀ ਵਿਚ ਜੁੱਧ ਨੇ ਘੋਰ ਸੂਰਤ ਧਾਰ ਲਈ। ਅਲਫ ਖਾਂ ਦਾ ਖਿਆਲ ਜੋ ਰਾਜਿਆਂ ਦੇ ਸੰਦੇਸ ਤੋਂ ਬਣਿਆਂ ਸੀ, ਇਹ ਸੀ ਕਿ ਗੁਰੂ ਜੀ ਪਾਸ ਸੈਨਾਂ ਨਹੀਂ ਹੈ, ਅਸਾਂ ਤਾਂ ਐਵੇਂ ਹੀ ਜਾ ਕੇ ਮਾਰ ਲੈਣਾ ਹੈ। ਸੌ ਪੰਜਾਹ ਸਿਪਾਹੀ ਤੇ ਬਾਕੀ ਸੰਗਤ ਦੀ ਵਹੀਰ ਕੀਹ ਮੁਕਾਬਲਾ ਕਰ ਸਕਦੀ ਹੈ ਪਰ ਏਥੇ ਉਸ ਨੂੰ ਕਾਫੀ ਸਨੱਧ ਬੱਧ ਫੌਜ ਨਜ਼ਰ ਆਈ। ਤਦ ਉਸ ਜਾਤਾ ਕਿ ਖੇਡ ਸੌਖੀ ਖੀਰ ਨਹੀਂ, ਪਰ ਸੀ ਬਹਾਦਰ ਤੇ ਜੋਧਾ, ਦਮਗਾਹੜੇ ਕਰ ਕੇ ਲੱਗਾ ਤੀਰ ਗੋਲੀ ਵਰਸਾਉਣ। ਇਧਰੋਂ ਬੀ ਲੱਗਾ ਮੀਂਹ ਵਰਸਣ, ਕੁਛ ਚਿਰ ਇਸ ਤਰ੍ਹਾਂ ਦਾ ਮਿਥਵਾਂ ਜੰਗ ਹੁੰਦਾ ਰਿਹਾ। ਖਾਲਸੇ ਦਾ ਉਮਾਹ ਸੀ ਹੱਲਾ ਕਰ ਕੇ ਜਾ ਪੈਣ ਦਾ, ਸੋ ਨੇੜੇ ਢੁੱਕਦੇ ਤਲਵਾਰਾਂ ਧੂਹ ਕੇ ਹੱਥੋ ਹੱਥੀ ਜਾ ਪਏ, ਬੰਦੂਕਾਂ ਤੇ

ਤੀਰ ਉਨ੍ਹਾਂ ਤਰੇ ਹੀ ਰਹਿ ਗਏ। ਸਤਿਗੁਰ ਜੀ ਵੀ ਇਸ ਵੇਲੇ ਇਕ ਦਸਤੇ ਨਾਲ ਸਰਦਾਰ ਸੈਦਾ ਬੇਗ ਵਲ ਅੱਗੇ ਵਧਕੇ ਧਾਏ। ਇਤਨੇ ਭਾਰੇ ਗੇਣਤੀ ਵਿਚ ਵਧਵੇਂ ਤੁਰਕੀ ਦਲ ਉੱਤੇ ਖਾਲਸੇ ਦਾ ਜਾ ਪੈਣਾ ਤੇ ਫੇਰ ਗੁਰੂ ਜੀ ਦਾ ਵਿਚ ਆ ਜਾਣਾ ਸੈਦਾ ਬੇਗ ਲਈ ਅਸ਼ ਅਸ਼ ਕਰਾ ਜਾਣ ਦਾ ਕਾਰਣ ਬਣਿਆ। ਇੰਨੇ ਨੂੰ ਸਾਹਿਬ ਉਸ ਦੀ ਨਜ਼ਰ ਦੇ ਹੋਰ ਨੇੜੇ ਜਾ ਢੁੱਕੇ, ਆਪ ਦਾ ਦਰਸ਼ਨ ਕਰਕੇ ਉਸ ਦਾ ਦਿਲ ਖਿੱਚ ਖਾ ਗਿਆ, ਹਾਂ, ਉਸ ਦੇ ਜੀ ਵਿਚ ਕੋਈ ਅਗੰਮੀ ਧੂਹ ਪੈ ਗਈ ਤੇ ਚਿੱਤ ਚਾਹੇ-ਸੂ ਕਿ ਕਿਵੇਂ ਜਾ ਦਾਮਨ ਪਕੜਾਂ ਤੇ ਸ਼ਰਨ ਲਵਾਂ। ਕੁਛ ਚਿਰ ਸੋਚਦਾ ਰਿਹਾ ਤੇ ਲੜਾਈ ਵਲੋਂ ਢਿੱਲਾ ਪੈਂਦਾ ਗਿਆ ਤੇ ਫੇਰ ਗੋਲੀ ਚਲਾਉਣੋਂ ਕਿ ਚਲਾਉਣ ਦਾ ਹੁਕਮ ਦੇਣੋਂ ਰੁਕਦਾ ਗਿਆ। ਅੰਤ ਆਪਣੇ ਪਰ੍ਹੇ ਦੇ ਜੁਆਨਾਂ ਨੂੰ ਹੁਕਮ ਦਿੱਤੋਸੁ ਕਿ ਵਾਰ ਬੰਦ ਕਰੋ ਤੇ ਮੇਰੇ ਮਗਰ ਆਓ। ਮੈਦਾਨ ਦੇ ਇਕ ਪਾਸੇ ਦਾ ਅਧਗੋਲਵਾਂ ਚੱਕਰ ਦੇਕੇ ਗੁਰੂ ਕੇ ਦਲ ਵਿਚ ਆ ਗਿਆ ਤੇ ਘੋੜੇ ਤੋਂ ਉਤਰ ਕੇ ਗੁਰੂ ਜੀ ਦੇ ਕਦਮਾਂ ਨੂੰ ਆ ਹੱਥ ਲਾਇਓਸੁ ਤੇ ਆਖਣ ਲੱਗਾ: ਮੈਂ ਆਪਦਾ ਮੁਰੀਦ ਹੋ ਗਿਆ ਹਾਂ, ਹੁਣ ਆਗਜਾ ਬਖਸ਼ੋ ਤਾਂ ਆਪ ਵਲੋਂ ਹੋਕੇ ਆਪ ਦੇ ਵੈਰੀਆਂ ਨਾਲ ਲੜਾਂ। ਸਤਿਗੁਰ ਮੁਸਕ੍ਰਾਏ ਤੇ ਕਹਿਣ ਲੱਗੇ, ਸੈਦਾ ਬੇਗ! ਜਿਵੇਂ ਉਤਸ਼ਾਹ ਹੈ, ਸੋ ਕਰੋ। ਸੈਦਾ ਬੇਗ ਨੇ ਕਿਹਾ, ਸਾਡਾ ਆਪ ਤੇ ਹਮਲਾ ਕਰਨਾ ਅਨਹੱਕਾ ਜ਼ੁਲਮ ਸੀ, ਰਾਹ ਜਾਂਦੇ ਅਸੀਂ ਲਾਲਚ ਵਿਚ ਆ ਕੇ ਆਪ ਤੇ ਟੁੱਟ ਪਏ। ਮੈਂ ਆਪਣੇ ਇਸ ਪਾਪ ਨੂੰ ਆਪ ਦੀ ਕੁਮਕ ਕਰਕੇ ਹੁਣ ਧੋਣਾ ਹੈ। ਐਉਂ ਆਖਦਾ ਅਲਫ ਖਾਂ ਦੀ ਫੌਜ ਤੇ ਟੁੱਟ ਪਿਆ ਤੇ ਉਸ ਦੀ ਆਪਣੀ ਫੌਜ, ਜੋ ਉਸਦੀ ਬਹੁਤ ਕਦਰ ਕਰਦੀ ਸੀ, ਹੁਕਮ ਦੇਂਦੇ ਸਾਰ ਉਸ ਦੇ ਨਾਲ ਵੈਰੀ ਦਲ ਤੇ ਟੁੱਟ ਕੇ ਜਾ ਪਈ। ਲਿਖਿਆ ਹੈ ਕਿ ਇਸ ਦੇ ਨਾਲ ਦੋ ਕੁ ਸੌ ਜੁਆਨ, ਜੋ ਇਸ ਦਾ ਕਿਹਾ ਮੰਨਕੇ ਨਾਲ ਆਏ ਸੇ, ਬਹੁਤ ਤਕੜੇ ਸਨ, ਏਹ ਡਾਢੇ ਬਲਕਾਰ ਨਾਲ ਸਿਖਾਂ ਤੋਂ ਬੀ ਅੱਗੇ ਵਧਕੇ ਤੁਰਕਾਨੀ ਦਲ ਉੱਤੇ ਜਾ ਪਿਆ। ਇਸ ਦੀ ਕਟਾਵੱਢ ਤੇ ਖਾਲਸੇ ਦੀ ਦਲੇਰੀ, ਜੋ ਹੁਣ ਹੋਰ ਵਧ ਗਈ ਸੀ, ਅਲਫ ਖਾਂ ਨੂੰ ਦੋ ਮਾਰਾਂ ਕਰ ਗਈ। ਇਕ ਤਾਂ ਦਿਲ ਟੁੱਟ ਗਿਆ ਸੀ ਕਿ ਸਾਥੀ ਸਾਥ ਹੀ ਨਹੀਂ ਛਡ ਗਿਆ, ਸਗੋਂ ਵੈਰੀ ਦਾ ਸਾਥ ਦੇਣ ਲਗ ਪਿਆ ਹੈ, ਦੂਜੇ ਗੁਰੂ ਦਲ ਵਧ ਗਿਆ ਹੈ ਤੇ ਮੇਰਾ ਘਟ ਗਿਆ ਹੈ। ਇਸ ਦੀ ਫੌਜ ਦਾ ਦਿਲ ਬੀ ਆਪਣਾ ਸਾਥੀ ਟੁੱਟ ਜਾਣ ਕਰਕੇ ਟੁੱਟ ਰਿਹਾ ਸੀ ਸੋ ਉਸ ਨੇ ਬਚਵੇਂ ਤ੍ਰੀਕੇ ਤੇ ਵਾਰ ਰੋਕਦੇ ਹੋਏ ਪੈਰ ਪਿੱਛੇ ਹਟਾਏ, ਪਰ ਇਹ ਦਾਉ ਹੁਣ ਸੁਖਦਾਈ ਨਹੀਂ ਸੀ ਪੈ ਸਕਦਾ, ਜਿਉਂ ਜਿਉਂ ਇਸ ਦਾ ਪੈਰ ਪਿੱਛੇ ਪੈਂਦਾ ਸੀ, ਸੈਦਾ ਬੇਗ ਭੂਏ ਹੁੰਦਾ ਸੀ ਤੇ ਖਾਲਸਾ ਟੁੱਟ ਟੁੱਟ ਕੇ ਪੈਂਦਾ ਸੀ। ਅਲਫ ਖਾਂ ਦੇ ਦਾਉ ਪੇਚ ਤੇ ਜੰਗੀ ਸਿਆਣਪਾਂ ਆਖਰ ਰਹਿ ਗਈਆਂ ਤੇ ਉਸ ਦੀ ਸੈਨਾਂ ਦੇ ਜੰਮਵੇਂ ਤੇ ਮੁੜਵੇਂ ਪੈਰ ਹਿੱਲ ਗਏ ਤੇ ਫੌਜ ਉਠ ਨੱਸੀ। ਵਧੇ ਦਿਲ ਵਾਲੇ ਦੁਹਾਂ ਦਲਾਂ ਨੇ ਹੋਰ ਹੱਲਾ ਬੋਲ ਦਿੱਤਾ। ਫਿਰ ਕੀਹ ਸੀ, ਤ੍ਰੈ ਚਾਰ ਕੋਹ ਤਕ ਉਹ ਭੱਜੀ ਗਏ ਤੇ ਇਹ ਭਜਾਈ ਗਏ। ਤ੍ਰੈ ਚਾਰ ਕੋਹ ਤਕ ਇਹੋ ਮਾਰ ਹੋਈ। ਗੁਰੂ ਜੀ ਭੱਜੇ ਜਾਂਦਿਆਂ ਦੇ ਮਗਰ ਲੋੜ ਤੋਂ ਵੱਧ ਪੈਣ ਨੂੰ ਰੋਕਿਆ ਕਰਦੇ ਸੇ, ਸੋ ਉਨ੍ਹਾਂ ਵਲੋਂ ਆਗਜਾ ਮੁੜਨੇ ਦੀ ਪਹੁੰਚ ਰਹੀ ਸੀ। ਬਹਿਲੋਲ ਪੁਰ ਲਾਗੇ, ਜੋ ਤ੍ਰੈ ਚਾਰ ਕੋਹ ਹੋਸੀ, ਇਹ ਪਿੱਛੇ ਹਟਵੀਂ ਤੇ ਭੱਜਵੀਂ ਲੜਾਈ ਹੁੰਦੀ ਗਈ, ਜਿਥੋਂ ਜਾਕੇ ਸੈਦਾ ਬੇਗ ਤੇ ਖਾਲਸਾ ਜੀ ਮੁੜ ਪਏ। ਉਧਰ ਅਲਫ ਖਾਂ ਹੁਣ ਮਸੇ ਮਸੇ ਜਿੰਦ ਬਚਾਕੇ ਤੇ ਟੁੱਟੀ ਭੱਜੀ ਬਾਕੀ ਰਹੀ ਸੈਨਾ ਲੈਕੇ ਸੁਖ ਦਾ ਸਾਹ ਲੈਣ ਲੱਗਾ।

## ੪

ਜਿਥੇ ਗੁਰੂ ਜੀ ਉਸ ਵੇਲੇ ਟਿਕ ਕੇ ਖੜੇ ਜੁੱਧ ਦੀ ਆਗਜਾ ਦੇ ਰਹੇ ਸੇ ਉੱਥੇ ਹੀ ਹੁਣ ਖੜੇ ਸੇ। ਖਾਲਸਾ ਵਾਪਸ ਆਇਆ, ਪਰ ਖਾਲਸੇ ਤੋਂ ਮੂਹਰੇ ਸੈਦਾ ਬੇਗ ਸੀ, ਨੇੜੇ ਆਕੇ ਘੋੜੇ ਤੋਂ ਉਤਰ ਪਿਆ ਤੇ ਚਰਨਾਂ ਤੇ ਸੀਸ ਧਰ ਦਿੱਤਾ। ਸਤਿਗੁਰ ਜੀ ਨੇ ਅਸੀਸ ਦਿੱਤੀ ਤੇ ਪੂਰਬਲੀ ਵਾਕਫੀ ਦੀ ਗਜਾਤ ਦਿੱਤੀ, ਤਦ ਉਸ ਨੂੰ ਬੀ ਸੁਰਤ ਹੋ ਗਈ ਤੇ ਚਰਨਾਂ ਨੂੰ ਲਿਪਟ ਗਿਆ। ਹੁਣ ਸੈਦਾ ਬੇਗ ਇਤਨਾ ਪ੍ਰੇਮੀ ਹੋ ਗਿਆ ਕਿ ਉਸਨੇ ਅਪਣੇ ਸਾਥੀ, ਜੋ ਜੁੱਧ ਵਿਚੋਂ ਬਚ ਰਹੇ ਸੇ ਵਿਦਾ ਕਰ ਦਿੱਤੇ। ਜੋ ਧਨ ਪਦਾਰਥ ਪਾਸ ਸੀ ਸੋ ਉਨ੍ਹਾਂ ਨੂੰ ਲੁਟਾ ਦਿੱਤਾ ਤੇ ਕਿਹਾ: ਜਾਓ, ਮੈਂ ਹੁਣ ਤੁਸਾਂ ਦੀ ਸਰਦਾਰੀ ਨਹੀਂ ਕਰ ਸਕਦਾ, ਮੈਨੂੰ ਅੱਲਾ ਨੇ

ਹੁਣ ਹੋਰ ਲੰਮੇ ਲਾ ਲਿਆ ਹੈ। ਸਾਖੀ ਉਸ ਦੇ ਟੁਰ ਗਏ ਤੋਂ ਉਹ ਗੁਰੂ ਕੇ ਚਰਨਾਂ ਵਿਚ ਰਹਿ ਪਿਆ। ਭਜਨ ਬੰਦਗੀ ਕਰਨੀ ਤੇ ਸਿੰਘਾਂ ਦੇ ਬੀਰ ਰਸੀ ਕਰਤਬਾਂ ਵਿਚ ਜਵਾਨੀ ਹੋਲਾ ਇਹ ਕਿੱਤਾ ਧਾਰ ਲਿਆ।

ਇਹ ਸੈਦਾ ਬੇਗ ਵਡੇ ਜੁਧ ਵਿਚ ਗੁਰੂ ਕੇ ਵਲੋਂ ਵਲੋਂ ਲੜਦਾ ਸ਼ਹੀਦ ਹੋਇਆ ਸੀ। ਵਡੇ ਜੁੱਧ ਵਿਚ ਇਕ ਸੈਦ ਖਾਨ ਦਾ ਜ਼ਿਕਰ ਹੈ, ਪਰ ਉਹ ਹੋਰ ਸੂਰਮਾਂ ਸੀ। ਸੈਦਾ ਬੇਗ ਤੇ ਸੈਦ ਖਾਨ ਦੋ ਸੂਰਮੇ ਮਦੋ ਮਦਾਂ ਵਿਚ ਗੁਰੂ ਕੇ ਸਿੱਖ ਬਣੇ ਸੇ।

ਤੁਰਕ ਸੈਨਾ ਜਦੋਂ ਕੁਝੀ ਅਲਫ਼ ਖਾਂ ਦੇ ਨਾਲ ਪਹਿਲੋਂ ਹੀ ਜਾ ਚੁਕੀ ਸੀ। ਸੈਦਾ ਬੇਗ ਦੀ ਰਹੀ ਖਹੀ ਸੈਨਾ ਉਸ ਦਾ ਬਖ਼ਸ਼ਿਆ ਪਦਾਰਥ ਲੈਕੇ ਬੀ ਵਿਦਾ ਹੋ ਚੁਕੀ ਸੀ। ਸਤਿਗੁਰ ਜੀ ਆਪਣੇ ਡੇਰੇ ਆਏ। ਸਿੱਖਾਂ, ਜੋਧਿਆਂ ਤੇ ਸਰਦਾਰਾਂ ਨੇ ਥਾਓਂ ਥਾਈਂ ਡੇਰੇ ਕੀਤੇ। ਸੈਦਾ ਬੇਗ ਨੂੰ ਭੀ ਇਕ ਡੇਰਾ ਉਤਾਰੇ ਲਈ ਦਿਤਾ ਗਿਆ। ਰਾਤ ਸਭ ਨੇ ਆਰਾਮ ਕੀਤਾ, ਅਗਲੇ ਦਿਨ ਸਵੇਰੇ ਦੀਵਾਨ ਵਿਚ ਸ੍ਰੀ ਗੁਰੂ ਜੀ ਨੇ ਸੈਦਾ ਬੇਗ ਨੂੰ ਸਿੱਖੀ ਦਾ ਦਾਨ ਦਿਤਾ ਤੇ ਸਸਤ੍ਰ ਦੇਕੇ ਜੋਧਿਆਂ ਵਿਚ ਮੁਰਾਤਬਾ ਬਖਸ਼ਿਆ। ਹੁਣ ਉਹ ਸਿੰਘਾਂ ਦੇ ਨਾਲ ਆਨੰਦ ਪੁਰ ਨੂੰ ਸ੍ਰੀ ਗੁਰੂ ਜੀ ਦੀ ਤਾਬਿਆ ਤੁਰ ਪਿਆ। ਆਨੰਦ ਪੁਰ ਅਗੇ ਖ਼ਬਰਾਂ ਪੁਜ ਗਈਆਂ ਸਨ ਕਿ ਗੁਰੂ ਜੀ ਤੇ ਅਲਫ਼ ਖਾਂ ਦਾ ਹੱਲਾ ਹੋ ਗਿਆ ਹੈ ਤੇ ਹੋਰ ਫੌਜ ਤਯਾਰ ਹੋਕੇ ਕੁਮਕ ਲਈ ਕੂਚ ਕਰ ਰਹੀ ਸੀ ਕਿ ਫਤਹ ਦੀ ਖ਼ਬਰ ਪੁੱਜ ਪਈ ਸੀ। ਅੱਜ ਸਤਿਗੁਰੂ ਜੀ ਆਪ ਫਤਹ ਦਾ ਰਣਜੀਤ ਨਗਾਰਾ ਵਜਾਉਂਦੇ ਪਹੁੰਚ ਪਏ। ਆਨੰਦ ਪੁਰ ਵਿਚ ਘਰ ਘਰ ਖੁਸ਼ੀ ਹੋਈ।

—o—

ਕਲਗੀਆਂ ਵਾਲੇ ਦੇ ਸਵਾਗਤ ਵਿਚ

### ਗੇਂਦੇ ਦਾ ਫੁੱਲ

ਮੋਤੀਆ ਜਿਹਾ ਨ ਰਹੀ ਚੰਬੇਲੀ<br>
ਗਏ ਗੁਲਾਬ ਸੁ ਸੁੱਚੇ,<br>
ਗੇਂਦੇ ਜੀ ਕਿਉਂ ਰੂਪ ਵਿਖਾਏ?<br>
ਸਰਦੀ ਤੋਂ ਨਹੀਂ ਸੰਗੁੱਚੇ?<br>
ਗੇਂਦੇ ਕਿਹਾ "ਮੈਂ ਹੁਸਨ ਰਾਜ ਨੇ<br>
ਘੱਲਾ ਅਨੰਦ ਪੁਰ ਦਾ,<br>
"ਸੁਆਗਤ ਸਤਿਗੁਰ ਲਈ ਘੱਲਿਆ—<br>
"ਖੜੇ ਰਹੋ ਖਿੜ ਉੱਚੇ।"

### ਬਸੰਤ ਤੋਂ ਪਹਿਲੋਂ ਬਸੰਤ

ਮੌਸਮ ਅਜੇ ਬਸੰਤ ਦਾ ਆਇਆ ਨਾ,<br>
ਸਰਹੋਂ ਭੋਰੀਏ ਜ਼ਰੀ ਖਿਲਾਰ ਦਿੱਤੀ:—<br>
ਜਗਤ ਨਾਥ ਦੇ ਆਇਆਂ ਬਹਾਰ ਦਿੱਸੇ,<br>
ਬਿਨ ਬਸੰਤ ਬਸੰਤ ਖਿਲਾਰ ਦਿੱਤੀ।<br>
ਆਖਨ ਆਂਵਦਾ ਮਾਣ ਨਿਮਾਣਿਆਂ ਦਾ,<br>
'ਅਸਾਂ ਨੀਵਿਆਂ ਲਾ ਗੁਲਜ਼ਾਰ ਦਿੱਤੀ।<br>
'ਜਿਵੇਂ ਕਲਗੀਆਂਵਾਲੇ ਦੀਨਦਾਰ ਪੈਜ ਜੇ,<br>
'ਜਿਸ ਨੇ ਭੌਜਲੋਂ ਦੁਨੀ ਹੈ ਪਾਰ ਕੀਤੀ।'

ਸੂਚਨਾ—ਗੁਰੂ ਜੀ ਜਦ ਸੂਰਜ ਗ੍ਰਹਣ ਨੂੰ ਚਲੇ ਗਏ ਸੇ, ਤਦੋਂ ਮਗਰੋਂ ਬਿਲਾਸਪੁਰ ਵਿਚ ਇਕ ਕੌਤਕ ਵਰਤਿਆ ਸੀ, ਜਿਸ ਦਾ ਹਾਲ ਅਗਲੇ ਪ੍ਰਸੰਗ ਵਿਚ ਹੈ:—

## ੬੫. ਮੀਰ ਸ਼ਿਕਾਰ

ਟਿਕਾਣਾ ਬਿਲਾਸਪੁਰ ਦਾ ਬਨ।

{ਆਏ-ਰਾਜਾ, ਵਜ਼ੀਰ, ਸੈਨਾਪਤੀ<br>
{ਮੁਸਾਹਿਬ, ਪੁਜਾਰੀ, ਸਿਪਾਹੀ ਤੇ ਸਵਾਰ

ਰਾਜਾ ਬਿਲਾਸਪੁਰੀਆ:—<br>
ਅੱਜ ਸੁਆਦ ਨਹੀਂ ਕੁਛ ਆਇਆ, ਖੇਡ ਸ਼ਿਕਾਰ ਗਵਾਇਆ। ਮਿਰਗ ਨ ਕੁਈ ਨਿਸਾਨੇ ਬੈਠਾ ਸੂਰ ਨ ਨਜ਼ਰੀ ਆਇਆ। ਨਾ ਲੱਧਾ ਸੁਰਖ਼ਾਬ, ਨਦੀ ਤੇ ਨਾ ਮੁਰਗਾਈ ਆਈ। ਦੌੜ ਧੂਪ ਤੇ ਹਾ ਹਾ ਹੂ ਹੂ ਐਵੇਂ ਪਾਇ ਗਵਾਈ।

ਵਜ਼ੀਰ—ਮੀਰ ਸ਼ਿਕਾਰ ਬਿਨਾਂ, ਸਰਕਾਰ! ਨਹੀਂ।

*ਇਹ ਪ੍ਰਸੰਗ ਖਾ: ਸਮਾਚਾਰ ਵਿਖੇ ੫ ਪੋਹ ਸੰ: ਗੁ: ਨਾ: ਸਾ: ੪੩੯ (੧੯੦੬ ਈ:) ਨਵੰਬਰ ੧੯ ਦੇ ਗੁਰਪੁਰਬ ਸਪਤਮੀ ਪਰ ਪ੍ਰਕਾਸ਼ਿਆ ਸੀ।

ਹੈ ਸਾਦ ਕਦੀ ਬੀ ਆਇਆ। ਮੀਰ ਸ਼ਿਕਾਰ ਬੜਾ ਉਸਤਾਦ ਮਨੋਂ ਹੈ ਓਸ ਸ਼ਿਕਾਰ ਗਿਝਾਇਆ। ਮਤ ਸੁ ਵੱਸ ਕਰੀ ਮਿਰਗਾਂ ਦੀ, ਆਵੇ ਭੱਜ ਜੁ ਓਸ ਬੁਲਾਂਇਆ। ਹੈ ਅਫਸੋਸ ਬੜਾ ਪਰ ਸੁਾਮੀ! ਰੋਗ ਬੜੇ ਉਸ ਘੇਰ ਬਿਠਾਇਆ।

ਰਾਜਾ—ਹੈਂ ਹੈਂ ਰੋਗ! ਕੀ ਹੈ ਰੋਗ
ਜਿਸ ਨੇ ਕੀਤਾ ਮੀਰ ਸਰੋਗ?

ਵਜ਼ੀਰ—ਮੀਰ ਰੋਗ ਹੈ 'ਮੀਰ ਸ਼ਿਕਾਰ' ਲੱਗਾ ਜਿਸ ਦਾ ਕੁੱਝ ਉਪਾਉ ਨ ਲੱਝਦਾ ਹੈ। ਵਾਂਙ ਵਬਾ ਦੇ ਰੋਗ ਏ ਫੈਲ ਰਹਿਆ, ਆਵੇ ਅੱਗ ਦੇ ਵਾਂਙ ਏ ਦੱਝਦਾ ਹੈ। ਜਿਹੜਾ ਫਸੇ ਉਹ ਨਿਕਲ ਨਾ ਸੱਕਦਾ ਹੈ, ਕੱਢੇ ਕੁਈ ਤਾਂ ਆਪ ਉਹ ਬੱਝਦਾ ਹੈ। ਸੰਜਮ ਕਰੇ ਨਾ, ਕਰੇ ਕੁਪੱਥ ਭਾਰੇ, ਦਾਰੂ ਦਿਓ ਤਾਂ ਟੱਪਕੇ ਭੱਜਦਾ ਹੈ।

ਰਾਜਾ—ਸਾਫ, ਮੰਤ੍ਰੀ; ਕਹੋ, ਕੀ ਰੋਗ ਆਇਆ?
ਮੀਰ ਘੇਰਿਆ, ਦੇਸ਼ ਨੂੰ ਵਖਤ ਪਾਇਆ?

ਵਜ਼ੀਰ—ਹੈ ਸੈਨਾਪਤੀ ਦਾ ਬੜਾ ਯਾਰ ਪਯਾਰਾ,
ਹੈ ਦਿਲ ਭੇਤ ਮਾਲੂਮ ਇਸ ਜੋਗ ਸਾਰਾ।

ਰਾਜਾ—ਕਹੋ ਸੈਨ ਸੂਰੇ। ਮਰਮ ਦੀ ਕਹਾਨੀ।
ਉਹ ਔਹਰ ਕਹੋ ਮੀਰ ਵਿਚ ਜੋ ਪਛਾਨੀ।

ਸੈਨਾਪਤਿ—ਹੇ ਇਕਬਾਲ ਭਾਰਾ ਸਦਾ ਰਾਜ ਰਾਓ।
ਮੈਂ ਦੱਸਾਂਗਾ ਸਭ, ਜਾਨ ਬਖਸ਼ੀ ਕਰਾਓ।

ਰਾਜਾ—ਡਰੋ ਨਾ ਡਰੋ ਨਾ, ਮੈਂ ਜਾਂ ਬਖਸ਼ ਕੀਤੀ।
ਕਹੋ ਹਾਲ ਸਾਰਾ, ਜੋ ਸਿਰ ਓਸ ਬੀਤੀ।

ਸੈਨਾਪਤਿ—ਹੈ ਰੋਗ ਲੱਗਾ ਪ੍ਰੇਮ ਵਾਲਾ ਮੀਰ ਰੋਗੀ ਹੋ ਗਿਆ। ਮੈਂ ਕਈ ਦਾਰੂ ਕਰ ਰਿਹਾ ਕੋਈ ਨਾ ਕਾਰੀ ਹੈ ਪਿਆ। ਹੈ ਗੁਰੂ ਕਲਗੀ ਵਾਲੜਾ ਵਿਚ ਜੂਹ ਸਾਡੀ ਆ ਰਿਹਾ। ਓਹ ਤੀਰ ਮਾਰੇ ਸ਼ਬਦ ਦੇ, ਚੋਖੇ ਤੋ ਬਚਣਾ ਫਿਰ ਕਿਹਾ? ਓ ਮੀਰ ਮਾਰ ਸ਼ਿਕਾਰ ਸੀ ਸੁ ਸ਼ਿਕਾਰ ਆਪਹਿ ਹੋ ਗਿਆ। ਨਿਤ ਤੜਫਦਾ ਹੈ ਵਿਲਕਦਾ, ਖਿਨ ਹੱਸਦਾ ਖਿਨ ਰੋ ਪਿਆ।

ਰਾਜਾ—ਸਦਾ ਦੇ ਦੁੱਖ ਹੁਣ ਸਾਨੂੰ, ਦਏ ਹੈ ਕਲਗੀਆਂ ਵਾਲਾ। ਸਦਾ ਖੋਡੇ ਸ਼ਿਕਾਰ ਦੇ ਹੈ ਅਪੁੱਠੀ ਖੰਡ ਦੇ ਝਾਲਾ। ਉਪ੍ਰਾਲੇ ਕਰ ਥਕੇ, ਹਾਰੇ, ਨਹੀਂ ਕੁਝ ਪੇਸ਼ ਹੈ ਜਾਂਦੀ, ਕਰਾਂ ਹੁਣ ਜ਼ੋਰ ਮੈਂ ਭਾਰਾ, ਚਲਾਵਾਂ ਵੇਗ ਦਾ ਚਾਲਾ। ਬੁਲਾਵਾਂ ਬੀਰ ਸਭ ਭਾਈ; ਜੁੜਾਵਾਂ ਧਾਰ ਮੈਂ ਬਾਈ, ਕਟਕ ਆਸੀ ਮੁਗਲ ਸ਼ਾਹ ਦਾ, ਮਾਰੇਗਾ ਅੱਤ ਦਾ ਘਾਲਾ। ਮਿਟੇ ਇਹ ਨਿੱਤ ਦਾ ਝਗੜਾ, ਦੇ ਵੱਖੀ ਕੂਲ ਧਾਹੜ ਹੋ, ਪਵੇ ਤਦ ਠੰਢ ਮੈਂ ਸੀਨੇ, ਸਵਾਂ ਸੁਖ ਨੀਂਦ, ਲਹਿ ਪਾਲਾ। ਉਧਰ ਜਾਓ ਹੁਣੇ ਕੋਈ, ਪਕੜ ਬੰਨ੍ਹ ਮੀਰ ਲੈ ਆਵੋ, ਸੁਆਰਾ ਭੁਗਤ ਮੈਂ ਉਸ ਦੀ, ਭਰ ਫਿਰ ਪੰਮ ਦਾ ਹਾਲਾ।

ਦੀਵਾਨ—ਬਖਸ਼ੋ ਜਾਨ, ਜਿ ਰਾਇ ਸੁਜਾਨ।
ਕਰਾਂ ਬਿਨਯ ਇਕ ਜੋਗ ਧਿਆਨ।

ਰਾਜਾ—ਕਹੋ ਛੇਤੀ, ਜੀ ਖੱਟਾ ਹੈ।
ਮਿਟੇ ਕਿਵੇਂ ਏ ਰੱਟਾ ਹੈ।

ਦੀਵਾਨ—ਅਪਣੀ ਸੈਨਾਂ ਰਾਇ ਜੀ! ਕੱਠੀ ਕਰਕੇ ਆਪ, ਜੇ ਲੜੀਏ ਤੇ ਮਾਰੀਏ, ਪਤ ਸਿਉਂ ਮਿਟਦਾ ਤਾਪ। ਜੇ ਰਾਜੇ ਸਭ ਨਾਲ ਦੇ ਸੂਰੇ ਬਾਈ ਧਾਰ, ਕੁੰਮਕ ਲੈਕੇ ਜੂਝੀਏ ਪਤ ਦਾ ਨਹੀਂ ਵਿਗਾੜ। ਪਰ ਜੋ ਲੈਣੀ ਤੁਰਕ ਦੀ ਕੁੰਮਕ ਹੈ, ਹੇ ਰਾਉ! ਪਤ ਅਪਣੀ ਹੈ ਖੋਵਣੀ, ਸੈ ਘਾਤਕ ਏ ਦਾਉ। ਕਲਗੀਧਰ ਨਹੀਂ ਓਪਰਾ, ਤੁਰਕ ਆਪਣਾ ਨਾਂਹਿ, ਅਪਣੇ ਝਗੜੇ ਆਪ ਹੀ ਲਈਏ ਆਪ ਨਿਬਾਹਿ।। ਜੇ ਜਿੱਤੇ ਤਾਂ ਅਸੀਂ ਹਾਂ, ਜੇ ਹਾਰੇ ਨਾ ਹੋਰ, ਪਰ ਕੁੰਮਕ ਜੋ ਤੁਰਕ ਦੀ, ਸਿੱਲੇਗੀ ਜਿਉਂ ਚੋਰ। ਜੇ ਜਿੱਤੇ ਤਾਂ ਅਸਾਂ ਤੇ, ਭਾਰੂ ਪੈਸੀ ਓਹ, ਕਰ ਅਹਿਸਾਨ ਅਮੇਣਵੇਂ ਸਦਾ ਰੱਖਸੀ ਕੋਹ। ਜੇ ਹਾਰੇ ਤਾਂ ਖਾਇਗਾ, ਸਾਡੇ ਉੱਤੇ ਰੋਹ; ਤਾਪਦਿੱਕ ਜਿਉਂ ਲੱਗ ਰਿਹਾ ਫਿਰ ਹੈੜੇ ਦੀ ਖੋਹ। ਓਪਰਾ ਕਦੀ ਨ ਸਦੀਏ, ਆਪਣੀ ਉਸ ਦੇ ਹੱਥ, ਪੱਤ ਨ ਕਦੀ ਫੜਾਈਏ, ਏ ਨੀਤੀ ਦੀ ਮੱਤ।

ਰਾਜਾ—ਹੋ ਚੁਪ, ਛਾਂਣ ਮੰਤਕ ਨ; ਬੁੱਢੇ ਦਿਵਾਨ!
ਤੂੰ ਸੱਠਰ ਬਹੱਤਰ ਗਿਆ ਹੈਂ, ਨਦਾਨ!
ਚਲੋ ਓ ਪਿਆਦੇ! ਕਰੋ ਤੁਰਤ ਛੂਟ!
ਸਕਤੂ ਲਿਆਵੋ, ਨ ਆਵੇ, ਦੇ ਕੂਟ!

ਪਿ:—ਸੱਤ ਬਚਨ ਸ੍ਰੀ ਹਜ਼ੂਰ! ਜੈਤਸਿਰੀ ਅਰੀਚੂਰ!

[ਪਿਆਦੇ ਮੀਰ ਸ਼ਿਕਾਰ ਦੇ ਘਰ ਗਏ ਤੇ ਪਕੜਕੇ ਲੈ ਆਏ]

ਰਾਜਾ (ਰੋਹ ਵਿਚ)—
ਵਿਸਾਹ ਘਾਤੀਆ ਸ਼ਕਤੂਆ ਰਾਜ ਦ੍ਰੋਹੀ!
ਹਰਾਮੀ ਨਿਮਕ ਪਾਜੀਆ ਸ੍ਵਾਮਿ ਧ੍ਰੋਹੀ!
ਕਰੇਂ ਪਜਾਰ ਤੂੰ ਸ਼ਤ੍ਰਆਂ ਨਾਲ ਸਾਡੇ!
ਆਡੇ ਹੈਂ ਦਿਨ ਆ ਗਏ ਦੁਸ਼ਟ ਤਾਡੇ!

ਮੀਰ ਸ਼ਿ:–ਨ ਮੈਂ ਰਾਜ ਦ੍ਰੋਹੀ ਨ ਹਾਂ ਸ੍ਵਾਮਿ ਧ੍ਰੋਹੀ !
ਗੁਨਹਗਾਰ ਨਾਹੀਂ, ਬੁਰਾਈ ਨ ਛੋਹੀ।
ਜ ਕੀਤਾ ਹੈ ਕੁਝ, ਦੰਡ ਦੇਵੋ, ਹੇ ਰਾਣਾ !
ਜੁ ਕੀਤਾ ਸੁ ਭਰਨਾ, ਹੈ ਭਰਨਾ ਕਮਾਣਾ।
ਵਜ਼ੀਰ–ਕਰ ਸਮਝ ਸਕਤੂ ਬੋਲ ਨਾਹੀਂ,
ਕਹੇ ਸ੍ਵਾਮੀ ਸੋ ਕਰੋ।
ਨ ਬੋਲ ਬੋਲੋ ਉੱਚੜੇ,
ਪੈ ਸ਼ਰਨ, ਅਪਦਾ ਨੂੰ ਹਰੋ।
ਸੈਨਾਪਤਿ–ਹੋ ਗਿਆ ਹੈ ਰਾਇ ਨੂੰ,
ਕਿੱਸਾ ਮੁਹੱਬਤ ਦਾ ਪ੍ਰਕਾਸ਼।
ਮੀਰ ਜੀ ! ਹੁਣ ਲੁਕ ਨਹੀਂ,
ਹੈ ਸ਼ਰਣ ਅੰਦਰ ਬਖਸ਼ ਆਸ।
ਮੀਰ ਸ਼ਿ:–ਹੇ ਰਾਇ ਜੀ ! ਏ ਦੋਸ਼ ਹੈ,
ਯਾ ਦੋਸ਼ ਕੋਈ ਹੋਰ ਹੈ ?
ਜੇ ਦਾਸ ਨੂੰ ਏ ਪਤਾ ਹੋਵੇ,
ਦਏ ਕਿੱਸਾ ਫੇਰ ਹੈ।
ਰਾਜਾ:—ਚਲੋ ਕਪਟ ਵਾਲੇ ਨ ਚਾਲਾਂ ਦਿਖਾਓ।
ਕੀ ਏ ਦੋਸ਼ ਥੋੜਾ ਹੈ, ਦੁਸ਼ਮਨੇ ਰਿਝਾਓ ?
ਨਹੀਂ ਹੋਰ ਕੋਈ ਤਾਂ ਕੀ ਏ ਨਹੀਂ ਹੈ ?
ਜੇ ਏ ਹੈ ਤਾਂ ਫਿਰ ਹੋਰ ਬਾਕੀ ਰਹੀ ਹੈ ?
ਮੀਰ ਸ਼ਿਕਾਰ:—
*ਹੈ ਵੈਰੀ ਉਹ ਨਹੀਂ ਰਾਜਾ !
ਜੋ 'ਕਲਗੀ–ਸੀਸ–ਧਾਰੀ' ਹੈ,
ਉਹ ਪ੍ਰੀਤਮ ਹੈ ਸਰਿਸ਼ਟੀ ਦਾ,
ਸਰਿਸ਼ਟੀ ਓਸ ਪੁਜਾਰੀ ਹੈ।
ਹੈ ਸੀਨਾ, ਸਾਫ ਦਿਲ ਨਿਰਮਲ,
ਬਿਰਾਜੇ ਹੈ ਪ੍ਰਭੂ ਓਥੇ,
ਨਾ ਭੈ ਕੀਨਾ ਵਸੇ ਓਥੇ,
ਮੁਹੱਬਤ ਦੀ ਕਿਆਰੀ ਹੈ।
ਜਗਤ ਤਾਰਨ ਜਗੱਤ ਆਯਾ,
ਪ੍ਰਜਾ ਦੁਖ ਦੂਰ ਕਰਨੇ ਨੂੰ,
ਹੈ ਜੋੜਨ ਸ੍ਰਿਸ਼ਟਿ ਸੰਗ ਸ੍ਰਿਸ਼ਟੇ!
ਸਦਾ ਉਪਕਾਰ ਜਾਰੀ ਹੈ।
ਨ ਲੜਦਾ ਓਹ ਕਿਸੇ ਸੰਗ ਹੈ,
ਬਚਾਵੇ ਦਰਦਮੰਦਾਂ ਨੂੰ,
ਕਰੇ ਰਖਿਆ ਦੁਖੀ ਲੋਕਾਂ ਦੀ,
ਖੜਗ ਇਸ ਜੋਗ ਧਾਰੀ ਹੈ।
ਨ ਭੁੱਖਾ ਰਾਜ ਦਾ ਹੈ ਓ,
ਨ ਰੱਖੇ ਲੋੜ ਦੇਸ਼ਾਂ ਦੀ,
ਚਹੇ ਕਰਨਾ 'ਸੁਤੰਤਰ' ਏ,
ਜੁ ਭਾਰਤ ਅੱਜ ਆਰੀ ਹੈ।
ਸਦੀ ਸਤ ਤੋਂ ਗਈ 'ਦੇਵੀ
ਸੁਤੰਤਰਤਾ ਦੀ' ਛਡ ਸਾਨੂੰ,
ਤਦੋਂ ਤੋਂ 'ਦਾਸ' 'ਦੁਖੀਏ' ਹਾਂ,
ਅਕਲ ਜ਼ੁਲਮਾਂ ਨੇ ਮਾਰੀ ਹੈ।
ਲੁਪਤ ਹੋਈ 'ਸੁਤੰਤਰਤਾ ਦੀ
ਦੇਵੀ' ਓਸ ਸਤਿਗੁਰ ਨੇ
ਕਰੀ ਪਰਗਟ ਹੈ ਫਿਰ ਏਥੇ,
ਖਿੜਾਈ 'ਖੁੱਲ੍ਹ' ਫੁਲ਼ਾੜੀ ਹੈ।
ਓ ਦੇਵੀ ਆਖਦੀ ਹੋਵੇ:
"ਮੈਂ ਪਰਗਟ ਸੀ ਨਹੀਂ ਹੋਣਾ,
"ਇਨ੍ਹਾਂ ਲੋਕਾਂ ਤੋਂ ਅਕ ਥਕ ਕੇ
ਹੋ ਮਾਰੀ ਸੀ ਉਡਾਰੀ ਮੈਂ।
"ਤਿਰੀ ਖ਼ਾਤਰ ਹੇ ਸ੍ਵਾਮੀ ਮੈਂ
ਜੁ ਦਾਸੀ ਹਾਂ ਹੁਕਮ ਬੱਧੀ,
"ਆਈ ਫਿਰ ਦੇਸ਼ ਦੇ ਉੱਤੇ,
ਦਿਆਂਗੀ 'ਖੁਲ੍ਹ' ਖਿਲਾਰੀ ਮੈਂ"।
ਗੁਰੂ ਉਪਕਾਰ ਕੀਤਾ ਹੈ,
ਜੋ ਸਦੀਆਂ ਸੱਤ ਦੇ ਅੰਦਰ–
ਕਿਸੇ ਪਾਸੋਂ ਨ ਹੋਇਆ ਹੈ,
ਕਰਨ ਦੀ ਨਾਂ ਹੀ ਯਾਰੀ ਹੈ।
ਗੁਰੂ ਸੱਦੇ ਹੈ ਭਾਰਤ ਨੂੰ,
ਓ ਸੱਦੇ ਰਾਉ ਰੰਕਾਂ ਨੂੰ,
ਕਹੇ "ਦੇਵਾਂ ਸੁਤੰਤਰਤਾ,
ਲਓ, ਪਰਜਾ ਪਿਆਰੀ ਹੈ"।
ਚਲੋ ਰਾਜਾ ! ਭਵਨ ਪਰਸੋ,
ਚਲੋ ਹੇ ਸੱਭ ਉਮਰਾਵੋ !
ਚਲੋ ਪੂਜੋ; ਸੁਤੰਤਰਤਾ ਦੀ
ਦੇਵੀ; ਗੁਰ ਖਲ੍ਹਾਰੀ ਹੈ।
ਦੁਖਾਈ ਬਹੁਤ ਸੀ ਉਹ ਤਾਂ
ਅਸਾਂ ਅਪਰਾਧ ਕਰ ਕਰ ਕੇ
ਕਰੋ ਛੇਤੀ ਨ ਗੁੱਸੇ ਹੋ
ਕਿਤੇ ਮਾਰੇ ਉਡਾਰੀ ਹੈ।

*ਭੈਰਵੀ।

ਗੁਰੂ ਪਜਾਰਾ, ਗੁਰੂ ਹੈ ਪਜਾਰ,
ਉ ਹੈ ਅਵਤਾਰ ਪ੍ਰੀਤੀ ਦਾ,
ਤਜੋ ਦਿਲ ਵੈਰ ਜੇ ਰਾਜਾ,
ਲਗੇ ਸੂਰਤ ਪਿਆਰੀ ਹੈ।
ਗੁਰੂ ਝੰਡੇ ਦੇ ਹੇਠਾਂ ਸਭ,
ਚਲੋ ਕੱਠੇ ਹੋ ਰਾਜਾ ਜੀ!
ਕਰੋ ਭਾਰਤ ਨੂੰ 'ਸੁੈਤੰਤਰ',
ਨ ਬਾਜ਼ੀ ਜਾਇ ਹਾਰੀ ਹੈ।
ਰਾਜਾ:–ਓ ਗੁਸਤਾਖ ਮਰਦੂਦ ਟੱਪੇ ਜੁੜਾਵੇਂ
ਬਨੌਤਾਂ ਬਨਾਵੇਂ ਤੇ ਮੈਨੂੰ ਸੁਨਾਵੇਂ।
ਲੈ ਸੁਣ ਸੋਚ, ਕਰ ਹੋਸ਼, ਵੇਲਾ ਅਜੇ ਹੈ,
ਗੁਰੂ ਦੀ ਪਰੀਤੀ ਜੇ ਹੁਣ ਵੀ ਤਜੇ ਹੈਂ,
ਮੈਂ ਬਖਸ਼ਾਂ, ਦਿਆਂ ਬਖਸ਼ ਅਪਰਾਧ ਤੇਰਾ,
ਤੂੰ ਪਜਾਰਾ ਬਹੁਤ ਮੀਰ ਸ਼ਕਤੂ ਹੈਂ ਮੇਰਾ,
ਜਿ ਨਾ ਪ੍ਰੀਤ ਤਜਾਗੇਂ ਤਾਂ ਜਾਹ ਕੈਦ ਅੰਦਰ,
ਲੁਟੇ ਮੌਜ ਖੁੱਲ੍ਹਾਂ ਦੀ ਬੰਦੀ ਦੇ ਮੰਦਰ।
ਮੀਰ:–ਹੋ ਗਿਆ, ਰਾਜਾ ਜੀ! ਮੈਨੂੰ
ਪ੍ਰੇਮ ਗੁਰ ਦਾ ਹੋ ਗਿਆ,
ਹਾਂ, ਪ੍ਰੇਮ ਮੈਂ ਹਾਂ ਹੋ ਗਿਆ,
ਤੇ ਫਰਕ ਸਾਰਾ ਖੋ ਗਿਆ।
ਜੇ ਵੱਸ ਮੇਰੇ ਹੋਵੰਦਾ,
ਮੈਂ ਪ੍ਰੇਮ ਬਾਹਰ ਮਾਰਦਾ।
ਮੈਂ ਦੇਖਦਾ ਜੇ ਦੂਸਰਾ,
ਨਾ ਸੀਸ ਰਾਜਾ ਹਾਰਦਾ।
ਮੈਂ ਇਸ ਲਈ ਨਾ ਪ੍ਰੇਮ [illegible],
ਖੁਸ਼ੀ ਹੁੰਦੀ ਕੀਤਿਆਂ।
ਪਰ ਇਸ ਲਈ ਕਿ ਰਹਿ ਨ ਸਕਦਾ,
ਨਾਮ ਬਿਨ-ਗੁਰ ਲੀਤਿਆਂ,
ਮੈਂ ਇਸ ਲਈ ਨਾ ਪ੍ਰੇਮ ਕਰਦਾ
ਗੁਰੂ ਸੁੰਦਰ ਅੱਤ ਹੈ।
ਪਰ ਗੁਰੂ 'ਮੈਨੂੰ' 'ਮੈਂ' ਤੋਂ ਮੇਰੀ
ਨਿਕਟ-ਵਰਤੀ ਸੱਤ ਹੈ।
ਹਾਂ, ਮੈਂ ਕਦੀ ਹੋ ਓਪਰਾ ਸਕਦਾ
ਹਾਂ ਅਪਣੇ ਆਪ ਨੂੰ
[illegible]ਾਰ ਗੁਰੂ ਮੈਨੂੰ ਆਪਣਾ ਹੈ,
ਹਰਫ ਹੈ ਜਿਉਂ ਛਾਪ ਨੂੰ।
ਮੈਂ ਜਿ ਆਪਾ ਆਪ ਤੋਂ
ਬਾਹਰ ਨਿਕਾਲਣ ਜਾਣਦਾ।
ਗੁਰੂ ਤਾਈਂ ਫੇਰ ਬੀ ਬਾਹਰ
ਨਿਕਾਲ ਨ ਜਾਣਦਾ।
ਰਾਜਾ:—
ਹੇ ਸਕਤੂ ਨਿਦਾਨ, ਤੈਂ ਆਪਣੀ ਮੌਤ ਆਪ ਸੱਦੀ ਹੈ, ਲੈ ਜਾਓ ਕਾਰਾਗ੍ਰਿਹ। ਕਿਉਂ ਵਜ਼ੀਰ! ਸੈਨਾਪਤ! ਕੁਛ ਉਜ਼ਰ ਹੈ?
ਵਜ਼ੀਰ—ਨਹੀਂ ਸਰਕਾਰ!
ਸੈਨਾਪਤ—ਜੋ ਹੁਕਮ ਸਰਕਾਰ! (ਸਕਤੂ ਵਲ ਤੱਕ ਕੇ) ਸਕਤੂ! ਹੋਸ਼ ਕਰ?
ਮੀਰ:—ਮੈਨੂੰ ਆਖੋ ਓ ਬਾਤ
ਆਖੀ ਜੁ ਸੀ ਇੱਕ ਨੇ ਕਿਸੇ ਨੂੰ।
ਚਾਨਣ ਕਾਲੀ ਹੁ ਰਾਤ—
ਆਖੇ ਮੇਰੇ ਲੱਗਿਓਂ ਜੇ ਕਦੀ:–
ਬਾਹਰ ਅਪਣੇ ਨਿਕਾਲ—
ਹੱਥੀਂ ਫੜੋ ਨੈਣ ਦੋ ਸੋਹਿਣੇ,
ਦੇਖੋ ਹੋ ਹੋ ਨਿਹਾਲ—
ਨੈਣਾਂ ਇਨ੍ਹਾਂ ਸੁਹਣਿਆਂ ਪਜਾਰਿਆਂ।
ਜਿੱਕੁਰ ਸੰਭਵ ਏ ਬਾਤ
ਉੱਕਰ ਪਜਾਰੇ ਦਾ ਹੈ ਕੱਢਣਾ।
ਜਿੱਕੁਰ ਪਾ ਕੇ ਹੈ ਝਾਤ—
ਨੈਣਾਂ ਉਨ੍ਹਾਂ ਕੱਢਿਆਂ ਦੇਖਣਾ
ਰਾਜਾ:—
ਸ਼ੁਦਾਈ ਹੈ, ਕਜ਼ਾਈ ਹੈ,
ਮੌਤ ਸਿਰੇ ਤੇ ਆਈ ਹੈ,
ਇੱਕੋ ਕੈਦ ਦੁਆਈ ਹੈ,
ਹੁਕਮ ਅਸਾਡੇ ਪਾਈ ਹੈ।
ਬੰਨ੍ਹ ਕੇ ਲੈ ਗਏ।

ਸੂਚਨਾ–ਹੁਣ ਜਦ ਸਤਿਗੁਰੂ ਜੀ ਕੁਰਛੇਤ੍ਰ ਤੋਂ ਆਨੰਦਪੁਰ ਅੱਪੜੇ ਤਾਂ ਸਕਤੂ ਦੀ ਕੈਦ ਦੀ ਖਬਰ ਸੁਣੀ। ਉਸ ਦੀ ਖਲਾਸੀ ਦੇ ਪ੍ਰਬੰਧ ਵਿਚਾਰ ਰਹੇ ਸਨ ਕਿ ਖਬਰ ਆਈ ਜੋ ਉਹ ਸਿੱਖੀ ਸਿਦਕ ਵਿਚ ਪ੍ਰਲੋਕ ਜਾ ਬਸਿਆ ਹੈ।

ਇਕ ਦਿਨ ਇਕ ਬ੍ਰਾਹਮਣ ਨੇ ਫਰਿਆਦ ਕੀਤੀ ਕਿ ਬੱਸੀ ਦੇ ਜਾਬਰ ਖਾਂ ਪਠਾਣ ਨੇ ਮੇਰਾ ਡੋਲਾ ਖੋਹ ਲਿਆ ਹੈ। ਕੀਕੂੰ ਇਸਦੀ ਬਾਹੁੜੀ ਹੋਈ? ਅਗਲੇ ਪ੍ਰਸੰਗ ਤੋਂ ਪਤਾ ਲਗਦਾ ਹੈ: –

# ੬੬. ਗਈ ਬਹੋੜ

[ਦਿਜ ਨਾਰੀ ਛੁਡਾਈ]

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਦਿਨ ਦੀਵਾਨ ਵਿਚ ਬੈਠੇ ਸਨ ਕਿ ਦੂਰ ਤੋਂ ਕੋਈ ਦੁਖ ਦੀ ਝੀਣੀ ਬਾਣ ਆਈ। ਕੰਨੀ ਦੁਖ ਦੀ ਸੋ ਪੈਂਦਿਆਂ ਸਾਰ ਦੁਖ ਸੁਣਨ ਵਾਲੇ ਕੰਨ ਉਧਰ ਲਗ ਗਏ। ਅਵਾਜ਼ ਦੂਰ ਦੀ ਸੀ, ਚੋਬਦਾਰ ਨੂੰ ਬੁਲਾਇਆ ਗਿਆ ਤੇ ਹੁਕਮ ਹੋਇਆ 'ਪਤਾ ਲਿਆ ਕੌਣ ਹੈ ?' ਉਸ ਨੇ ਆਕੇ ਅਰਜ਼ ਕੀਤੀ, 'ਪਾਤਸ਼ਾਹ ! ਇਕ ਦੁਖੀ ਬ੍ਰਾਹਮਣ ਹੈ ਤੇ ਦੁਖ ਨਾਲ ਕੁਰਲਾ ਰਿਹਾ ਹੈ।' ਹੁਕਮ ਹੋਇਆ: 'ਇੱਥੇ ਅਸਾਂ ਦੇ ਪਾਸ ਲੈਆਓ।' ਬ੍ਰਾਹਮਣ ਹਾਜ਼ਰ ਕੀਤਾ ਗਿਆ। ਦਾਤਾ ਜੀ ਦੇ ਰਸੀਲੇ ਨੈਣਾਂ ਨੇ ਮੇਹਰ ਨਜ਼ਰ ਪਾਈ ਤੇ ਪੁੱਛਿਆ 'ਹੇ ਦੁਖੀ ਦਿਜ ! ਕੀਹ ਪੀੜਾ ਹੈ ?'

ਬ੍ਰਾਹ: -ਹੇ ਪ੍ਰਭੁ ਹਿੰਦੁ ਧਰਮ ਕੀ ਧੁਜਾ! ਦੀਨਦਯਾਲ ਦੀਰਘ ਬਲ ਭੁਜਾ ! ਸਭ ਖਲ ਤੇ ਮੈਂ ਹੋਇ ਨਿਰਾਸੀ। ਫਿਰ ਆਯੋ ਰਾਵਰ ਕੇ ਪਾਸੀ। ਅਤਿ ਅਨਿਆਇ ਮੋਹਿ ਸੰਗ ਕੀਨਾ। ਦੁਸ਼ਟ ਪਠਾਨ ਗਰਬ ਦੁਖ ਦੀਨਾ। ਪੁਰਿ ਹੁਸ਼ੀਆਰ ਨਿਕਟ ਇਕ ਬਸੀ†। ਬਸੈ ਪਠਾਨ ਤਹਾਂ ਮਤਿ ਨਸੀ‡। ਮੈਂ ਮੁਕਲਾਇ ਬਧੂ ਕੋ ਡੇਰਾ ਗਮਨਤ ਜਾਤ ਅਪਨ ਘਰ ਓਰਾ। ਕਰੀ ਬਿਲੋਕਨ ਤਿਨ ਮਮ ਦਾਰਾ। ਛੀਨ ਬਰਜੋ ਲੈ ਸਦਨ ਮਝਾਰਾ। ਮੈ ਬਡ ਊਚੇ ਕੀਨ ਪੁਕਾਰਾ। ਨਰ ਤੇ ਗਹਿ-ਵਾਯੋ ਬਹੁ ਮਾਰਾ। ਤਿਸ ਹਿਤ ਮੈ ਬਹੁਤਨ ਢਿਗ ਗਯੋ। ਤੁਰਕ ਜਹਾਂ ਕਹਿੰ ਧਨ ਤਿਨ ਦਯੋ। ਨਹੀਂ ਫਿਰਾਦ ਲਗਨ ਕਿਤ ਦੀਨ। ਜਿਉਂ ਜਿਉਂ ਜਤਨ ਅਨਿਕ ਮੈਂ ਕੀਨ। ਕਾਜ਼ੀ ਕੋਤਵਾਰ ਢਿਗ ਫਿਰਿਯੋ। ਕਿਨਹੂੰ ਨਯਾਉਂ ਨ ਮੇਰੋ ਕਰਿਯੋ[]। ਲਖਿ ਕੈ ਗੁਰ ਹਿੰਦੁਨ ਸਿਰਮੌਰ। ਪਰਮ ਦੁਖੀ ਆਇਓ ਇਸ ਠੌਰ। [ਸੂ: ਪ੍ਰ:

ਸਤਿਗੁਰੂ ਜੀ ਦਰਦ ਦੀ ਬਿਰਥਾ ਸੁਣਕੇ ਕਿਸੇ ਸੋਚ ਵਿਚ ਸਨ, ਮੱਥੇ ਤੇ ਵੱਟ ਆਏ, ਬੁਲ੍ਹਾਂ ਨੇ ਦੰਦ-ਟੁਕ ਖਾਧੀ। ਨੈਣ ਲਾਲੀ ਭਾਹ ਦੇ ਹੋ ਗਏ, ਕਿ ਫੇਰ ਮਸਤਕ ਸਾਫ ਹੋ ਗਿਆ, ਨੂਰਾਨੀ ਚਿਹਰਾ ਨੂਰੀ ਦਮਕ ਵਿਚ ਹੋਰ ਦਮਕਿਆ। ਇੰਨੇ ਚਿਰ ਵਿਚ ਦੁਖੀ ਬ੍ਰਾਹਮਣ ਨੇ ਸਮਝਿਆ ਕਿ ਏਸ ਦਰੋਂ ਬੀ ਜੁਵਾਬ ਮਿਲਣ ਲਗਾ ਹੈ। ਤਦ ਹੋਰ ਉੱਚੇ ਪੁਕਾਰਿਆ:—

ਸ੍ਰੀ ਪ੍ਰਭੁ ! ਕੈ ਅਬਿ ਤ੍ਰਿਯ ਕੋ ਪਾਊਂ। ਨਤੁ ਮੈਂ ਦੁਆਰ ਅੱਗ ਜਲ ਜਾਊਂ। ਜੀਵਨ ਧਰਮ ਨਹੀ ਅਬ ਮੇਰਾ। ਤੁਮ ਬਿਨ ਜਤਨ ਨਹੀਂ ਕੋ ਹੇਰਾ। [ਗੁ: ਪ੍ਰ: ਸੂ:

ਇਹ ਸੁਣਕੇ ਆਪਾਵਾਰ ਸੁਭਾਵ ਵਾਲੇ ਗੁਰੂ ਜੀ ਮੁਸਕ੍ਰਾਏ ਤੇ ਆਖਣ ਲਗੇ 'ਬ੍ਰਾਹਮਣ ਤੇਰਾ ਕੀ ਨਾਮ ਹੈ ?' ਬ੍ਰਾਹਮਣ ਨੇ ਕਿਹਾ 'ਮੇਰਾ ਨਾਮ ਦੇਵਦਾਸ ਹੈ ਮੈਂ ਸਾਰਸੁਤ ਬ੍ਰਾਹਮਣ ਹਾਂ'। ਗੁਰੂ ਜੀ ਬੋਲੇ: 'ਹੇ ਦੇਵਦਾਸ ! ਸੜ ਕੇ ਨਾ ਮਰੋ ਤੇ ਨਾ ਚਿੰਤਾ ਦੀ ਅੱਗ ਵਿਚ ਮਨ ਨੂੰ ਜਲਾਓ। ਹੌਂਸਲਾ ਕਰੋ, ਗੁਰੂ ਨਾਨਕ ਭਲੀ ਕਰੇਗਾ।' ਬ੍ਰਾਹਮਣ ਨੇ ਸੁਖ ਦਾ ਲੰਮਾ ਸਾਹ ਲਿਆ, ਵਗਦੇ ਨੈਣ ਪੂੰਝੇ ਤੇ ਧਰਤੀ ਤੇ ਸਿਰ ਰੱਖਕੇ ਕਿਹਾ: 'ਹੇ ਬੰਦੀ ਛੋੜ ਤੂੰ ਧੰਨ ਹੈਂ, ਗਰੀਬ ਨਿਵਾਜ ਤੂੰ ਧੰਨ ਹੈਂ !'

ਉਧਰ ਹੁਕਮ ਹੋਇਆ ਹੈ: 'ਅਜੀਤ ਸਿੰਘ ਜੀ ਨੂੰ ਬੁਲਾਓ।' ਕੌਣ ਹੈ ਅਜੀਤ ਸਿੰਘ, ਕੋਈ ਜਮਾ-ਦਾਰ, ਸੂਬੇਦਾਰ, ਫੌਜ ਦਾ ਸੈਨਾਪਤਿ ? ਨਹੀਂ, ਕੋਈ ਨੌਕਰ ਚਾਕਰ ਗੈਰ ਸੂਰਮਾਂ ? ਨਹੀਂ, ਆਪਣੇ ਦਿਲ ਦਾ ਟੁਕੜਾ, ਆਪਣਾ ਵੱਡਾ ਪੁੱਤ੍ਰ ਹੈ। ਵਰੇਸ ਕਿੰਨੀ ਕੁ ਹੈ ? ਅਜੇ ਬੀਸ ਬਰਸ ਦੀ ਨਹੀਂ। ਸਾਹਿਬ ਅਜੀਤ ਸਿੰਘ ਜੀ ਹਾਜ਼ਰ ਹੁੰਦੇ ਹਨ, ਸ਼ਸਤਰ ਸਜੇ

---

*ਇਹ ਲੇਖ ਖਾ: ਸਮਾ: ਦਾ ਸਿਰਲੇਖ ਹੋਕੇ ਤੇ ਓਂਞ ਬੀ ਗੁਟਕੇ ਦੀ ਸੂਰਤ ਵਿਚ ਕਈ ਹਜ਼ਾਰ ਸੰਗਤਾਂ ਵਿਚ ਪ੍ਰਚਾਰਿਆ ਗਿਆ ਸੀ।ਪੋਹ ਦੀ ੯ ਸੰ:ਗੁ:ਨਾ:ਸਾ:੪੬੫ ਤੇ ਬਿ: ੧੯੯੦ ਮੁਤਾਬਕ ੨੩ ਦਸੰਬਰ ੧੯੩੨ ਛਨਿਛਰਵਾਰ ਗੁਰਪਰਬ ਸਪਤਸੀ ਸੀ।

†ਇਕ ਬਸਤੀ ਹੈ। ਇਸ ਦਾ ਨਾਉਂ ਪਠਾਣਾਂ ਦੀ ਬਸੀ ਸੀ, ਜ਼ਿਲਾ ਹੁਸ਼ਿਆਰ ਪੁਰ ਦਾ ਸੀ। ‡ਮਤ ਮਾਰੀ ਵਾਲਾ।

[]ਇਹ ਦੁਖੀ ਬ੍ਰਾਹਮਣ, ਤਵਾਰੀਖ ਖਾਲਸਾ ਵਿਚ ਲਿਖਿਆ ਹੈ ਕਿ ਕਾਜ਼ੀ ਆਦਿਕਾਂ ਤੋਂ ਛੁਟ ਪਹਾੜੀ ਰਾਜਿਆਂ ਪਾਸ ਭੀ ਗਿਆ ਸੀ, ਪਰ ਕਿਸੇ ਨੇ ਉਸ ਦੀ ਸਹਾਇਤਾ ਨਹੀਂ ਸੀ ਕੀਤੀ।

ਹਨ, ਸੁੰਦਰਤਾ ਤੇ ਤੇਜ ਡੁਲ੍ਹ ਡੁਲ੍ਹ ਪੈ ਰਹੇ ਹਨ। ਅਸਲ ਸੰਨਯਾਸੀ ਪਿਤਾ ਦੇ ਰਸੀਲੇ ਨੈਣ ਪੁੱਤ੍ਰ ਤੇ ਪੈਂਦੇ ਹਨ ਤੇ ਆਗਯਾ ਹੁੰਦੀ ਹੈ "ਬੇਟਾ! ਅਕਾਲ ਪੁਰਖ ਦਾ ਹੁਕਮ ਹੈ 'ਜਾਹਿ ਤਹਾਂ ਤੈ ਧਰਮ ਚਲਾਇ। ਕਬੁਧ ਕਰਨ ਤੇ ਲੋਕ ਹਟਾਇ।' ਇਸ ਬ੍ਰਾਹਮਣ ਦੀ ਇਸਤ੍ਰੀ ਬਸੀ ਦੇ ਜ਼ਾਬਰ ਖਾਂ* ਪਠਾਣ ਨੇ ਖੋਹ ਲਈ ਹੈ, ਉਸ ਤੋਂ ਖੱਸ ਕੇ ਇਸ ਦੀ ਇਸਤ੍ਰੀ ਇਸ ਨੂੰ ਦਿਵਾਉਣੀ ਹੈ, ਕਬੁੱਧ ਕਰਨੋਂ ਅਮਲੀ ਤੌਰ ਤੇ ਹਟਾਉਣ ਦਾ ਸਮਾਂ ਇਹ ਹੈ। ਲਾਲ ਸਿੰਘ ਲੈ ਜਾਓ, ਬੱਸੀ ਪਹੁੰਚੋ, ਪਠਾਣ ਤੇ ਇਸਤ੍ਰੀ ਪਕੜ ਕੇ ਲੈ ਆਓ। ਬਿਜਲੀ ਦੀ ਤੇਜ਼ੀ ਵਾਂਙੂ ਜਾ ਪਓ। ਆਉਂਦੇ ਜਾਂਦੇ ਪਤਾ ਨਾ ਲੱਗੇ ਬਸ ਕਾਰਜ ਕਰਨਾ ਹੈ ਤੇ ਫੁਰਤੀ ਦਾ ਕੰਮ ਹੈ।"

ਪਿਤਾ ਗੁਰੂ ਦਾ ਦੱਸਿਆ ਕਠਨ ਕੰਮ ਸੁਣਕੇ ਸਾਹਿਬ ਅਜੀਤ ਸਿੰਘ ਦੇ ਮੱਥੇ ਤੇ ਸੋਚ ਤੇ ਉਦਾਸੀ ਦੀ ਛਾਇਆ ਨਹੀਂ ਫਿਰੀ। ਮੱਥਾ ਬੀਰ ਰਸੀ ਉਤਸ਼ਾਹ ਨਾਲ ਚਮਕਿਆ; ਖੜਗ ਦੀ ਟੇਕ ਲੈ ਉੱਠੇ, ਪਿਤਾ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਹਾਂ, ਪਰਮ ਸੰਨਯਾਸੀ, ਪਰਮ ਤਿਆਗੀ ਪਿਤਾ ਨੇ, ਜਿਸ ਨੇ ਪਰ ਹਿਤ ਲਈ ਪੁੱਤ੍ਰ-ਪ੍ਰੇਮ ਬੀ ਸਦਕੇ ਕਰ ਰਖਿਆ ਹੈ, ਛਾਤੀ ਨਾਲ ਸਿਰ ਲਾਇਆ, ਪਿਆਰ ਦਿੱਤਾ ਤੇ ਆਖਿਆ "ਸ੍ਰੀ ਅਸਿਧੁਜ ਦੀ ਰਖਿਆ ਤੇਰੇ ਅੰਗ ਸੰਗ ਹੋਵੇ। ਜਾਓ ਬੇਟਾ।"

ਇਉਂ ਅਸੀਸ ਲੈਕੇ ਨੌਨਿਹਾਲ ਲਾਲ ਜੀ ਬਾਹਰ ਆਏ, ਸੌ ਅਸਵਾਰ ਨਾਲ ਤਿਆਰ ਕੀਤਾ† ਦੁਖੀ ਬ੍ਰਾਹਮਣ ਨੂੰ ਇਕ ਘੋੜੇ ਤੇ ਬਿਠਾ ਕੇ ਨਾਲ ਲਿਆ; ਜੋ ਰਸਤਾ ਤੇ ਘਰ ਤੇ ਉਸ ਪਠਾਣ ਦੀ ਸਿਆਣ ਦੱਸੇ। ਇਹ ਕੰਮ ਕਰਕੇ ਕੂਚ ਬੋਲ ਦਿੱਤੀ।

ਦੋ ਘੜੀ ਦਿਨ ਬਾਕੀ ਸੀ ਜਦੋਂ ਸੂਰਮੇਂ ਅਜੀਤ ਸਿੰਘ ਜੀ ਫੌਜ ਦਾ ਦਸਤਾ ਨਾਲ ਲੈਕੇ ਟੁਰੇ ਹੋਏ ਸਤਿਲੁਜੋਂ ਪਾਰ ਹੋਏ। ਬੰਦੂਕਾਂ ਕੱਸੀਆਂ ਤਿਆਰ ਹਨ। ਇਕ ਸ਼ਲਕ ਲਈ ਗੋਲੀਆਂ ਭਰੀਆਂ ਹੋਈਆਂ ਹਨ। ਟੁਰੇ ਜਾਂਦੇ ਹਨ, ਰਾਤ ਦੇ ਅੰਧੇਰੇ ਵਿਚ ਚਾਨਣਾ ਦੇਣ ਵਾਲੇ ਗੁਰੂ ਦੇ ਸਪੂਤ ਜਿੱਥੋਂ ਕਿਤੇ ਰਾਹ ਦਾ ਸ਼ੱਕ ਪਵੇ ਤੇ ਬ੍ਰਾਹਮਣੀ ਨਾ ਦੱਸ ਸਕੇ ਤਾਂ ਕਿਸੇ ਸਿਆਣਪ ਨਾਲ ਪਤਾ ਕਰਦੇ ਹਨ ਤੇ ਟੁਰੇ ਜਾਂਦੇ ਹਨ। ਦਿਨ ਅਜੇ ਚੜ੍ਹਿਆ ਨਹੀਂ ਸੀ ਕਿ ਬੱਸੀ ਪਠਾਣਾਂ ਦੀ ਤੇ ਆਪ ਜਾ ਪਹੁੰਚੇ। ਲਾਲ ਜੀ ਅੱਖਰ ਅੱਖਰ ਪਿਤਾ ਜੀ ਦਾ ਹੁਕਮ ਕਮਾਉਣਾ ਚਾਹੁੰਦੇ ਸਨ। ਆਪ ਦਾ ਆਸ਼ਯ ਇਹ ਸੀ ਕਿ ਐਡਾ ਅਚਾਨਕ ਜਾਕੇ ਪਵਾਂ ਕਿ ਜੰਗ ਦਾ ਘੱਟ ਤੋਂ ਘੱਟ ਸਮਾਂ ਬਣੇ। ਸੋ ਐਸਾ ਹੀ ਹੋਇਆ ਕਿ ਆਪ ਲੋਕਾਂ ਦੇ ਸੱਤੇ ਪਏ ਹੀ ਪਹੁੰਚ ਗਏ। ਤਦੇ ਹੀ ਪਤਾ ਲੱਗਾ ਜਦ ਪਠਾਣ ਦੀ ਹਵੇਲੀ ਦੇ ਬੂਹੇ ਟੁੱਟ ਪਏ ਤੇ ਬੱਸੀ ਵਿਚ ਭਾਰੀ ਖੜਾਕ ਸੁਣਕੇ ਪਠਾਣ ਜਾਗੇ। ਇੰਨੇ ਚਿਰ ਵਿਚ 'ਆ ਪਏ, ਆ ਪਏ, ਸਿਖ ਆ ਪਏ' ਦੀ ਅਵਾਜ਼ ਗੂੰਜੀ। ਸਿਖ ਬੂਹੇ ਤੋੜਕੇ ਹੇਵਲੀ ਦੇ ਅੰਦਰ ਲੰਘ ਚੁਕੇ ਸਨ। ਅਵਾਜ਼ ਸੁਣੀ ਤਾਂ ਕੁਛ ਪਠਾਣ ਤਾਂ ਘਰਾਂ ਦੇ ਅੰਦਰੇ ਹੀ ਦਬਕ ਗਏ ਕਿ ਬਾਹਰ ਕੌਣ ਨਿਕਲੇ। ਕੋਈ ਜੋ ਬਾਹਰ ਨਿਕਲੇ, ਸਨੱਧ ਬੱਧ ਸੈਨਾ ਦੇਖਕੇ ਖਿਸਕੰਤ ਹੋ ਗਏ। ਕਿਸੇ ਦਾ ਹੌਂਸਲਾ ਮੁਕਾਬਲਾ ਕਰਨੇ ਦਾ ਨਾ ਪਿਆ। ਜੇ ਕਿਸੇ ਨੇ ਸਾਹਮਣਾ ਕੀਤਾ ਤਾਂ ਮੂੰਹ ਦੀ ਖਾਧੀ। ਸਿੰਘਾਂ ਨੇ ਹਵੇਲੀ ਤੋੜਨ ਤੋਂ ਪਹਿਲਾਂ ਪਹਿਰੇ ਦੇ ਆਦਮੀ ਮੁਸ਼ਕਾਂ ਨਾਲ ਬੰਨ੍ਹ ਲਏ ਸਨ। ਹੁਣ ਸਿੱਧ ਸਿੱਧੇ ਖਾਂ ਸਾਹਿਬ ਦੇ ਸੌਣ ਦੇ ਕਮਰੇ ਵਿਚ ਜਾ ਵੜੇ ਤੇ ਉਸ ਨੂੰ ਪਲੰਘ ਤੋਂ ਘਾਬਰ ਕੇ ਉਠੇ ਐਧਰ ਉਧਰ ਭਜਦੇ ਫਿਰਦੇ ਨੂੰ ਨੱਪ ਲਿਆ। ਬ੍ਰਾਹਮਣ ਨੇ ਪਛਾਣ ਕੀਤੀ ਕਿ ਇਹੋ ਹੈ ਖੁਨਾਮੀਆਂ ਤੇ ਉਸ ਨੇ ਬੀ ਮੰਨਿਆ ਕਿ ਮੇਰਾ ਨਾਮ ਹੀ ਜਾਬਰ ਖਾਂ ਹੈ। ਫਿਰ ਇਸਤ੍ਰੀ ਪਛਾਣੀ, ਹੋਰ ਉਸ ਦੀਆਂ ਜਨਾਨੀਆਂ ਤੋਂ ਪੁੱਛ ਕੀਤੀ, ਤਸੱਲੀ ਕਰ ਲਈ ਤਦ ਬ੍ਰਾਹਮਣੀ ਬੀ ਨਾਲ ਹੀ ਫੜ ਲਈ। ਬਾਕੀ ਘਰ ਦੀ ਕਿਸੇ ਤ੍ਰੀਮਤ ਨੂੰ ਕੁਛ ਨਾ ਕਿਹਾ, ਨਾ ਹੀ ਕਿਸੇ ਪਦਾਰਥ ਨੂੰ ਹੱਥ ਲਾਯਾ ਤੇ ਦੋਹਾਂ ਨੂੰ ਲੈਕੇ ਬਾਹਰ ਆਕੇ, ਆਪਣੇ ਫੌਜੀ ਦਸਤੇ ਦੀ ਸਫ ਬੱਧੀ। ਦੋਹਾਂ ਨੂੰ ਦਸਤੇ ਦੇ ਵਿਚਕਾਰ ਲੈਕੇ ਘੋੜਿਆਂ ਤੇ ਬਿਠਾਕੇ ਕੂਚ ਕੀਤੀ। ਜਿੱਥੋਂ ਤਕ ਵੱਸ ਚਲਿਆ ਜੰਗ ਨਹੀਂ ਕੀਤਾ। ਐਉਂ ਲਗ ਪਗ ਸਾਫ ਹੀ ਨਿਕਲ ਆਏ, ਤੇ ਅਨੰਦ ਪੁਰ ਆ ਪਹੁੰਚੇ। ਜਦੋਂ ਸਤਿਗੁਰ ਜੀ ਦੇ ਦੀਵਾਨ ਵਿਚ ਆਏ ਤਾਂ ਹੋਣਹਾਰ ਨੌ-ਨਿਹਾਲ

*ਤਵਾ: ਖਾ: ਨੇ ਨਾਮ ਦਿਤਾ ਹੈ, ਸਰਦਾਰ ਜਾਬਰ ਖਾਂ ਪਠਾਣ ਦਾ ਅਤੇ ਬ੍ਰਾਹਮਣ ਦਾ ਨਾਮ ਦੇਵ ਦਾਸ।

†ਤਵਾ: ਖਾ: ਵਿਚ ਦੋ ਸੌ ਸਵਾਰ ਲਿਖਿਆ ਹੈ।

ਨੇ ਦੁਇ, ਪਠਾਣ ਤੇ ਬ੍ਰਹਮਣੀ ਸਭਾ ਫ਼ਿਰ ਪੇਸ਼ ਕੀਤੇ।
ਨਜਾਯਸ਼ੀਲ ਦਾਤਾ ਜੀ ਨੇ ਜਾਬਰ ਖਾਂ ਨੂੰ ਉਸ ਦੀਆਂ ਇਹ ਤੇ ਅਗਲੀਆਂ ਪਿਛਲੀਆਂ ਐਸੀਆ ਬਦੀਆਂ ਤੇ ਖੂਨ ਖਰਾਬਿਆਂ ਦੇ ਬਦਲੇ ਦਡ ਦਿਤਾ। ਜਾਬਰ ਖਾਂ ਤੇਰ ਦੇ ਘਾਟ ਉਤਾਰਿਆ ਗਿਆ ਤੇ ਬ੍ਰਾਹਮਣੀ ਬਾਹਮਣ ਨੂੰ ਦਿਵਾਈ ਗਈ। ਤਵਾ: ਖਾ: ਵਿਚ ਲਿਖਿਆ ਹੈ ਕਿ ਬ੍ਰਾਹਮਣੀ ਨੂੰ ਉਸ ਦੇ ਭਾਈਚਾਰੇ ਵਿਚ ਬੀ ਮਿਲਾਇਆ ਗਿਆ। ਜਾਪਦਾ ਹੈ ਕਿ ਬ੍ਰਾਹਮਣ ਨੂੰ ਜਾਂ ਇਸਤ੍ਰੀ ਮਿਲ ਗਈ, ਤਦ ਉਸ ਦੀ ਦੂਸਰੀ ਮੁਸ਼ਕਿਲ ਇਹ ਸੀ ਕਿ ਉਹ ਜੋ ਤੁਰਕ ਦੇ ਘਰ ਰਹਿਆਈ ਸੀ, ਚਾਹੇ ਉਹ ਮੱਲੋਮਲੀ ਲਿਜਾਈ ਗਈ ਬੇਦੋਸ਼ ਸੀ, ਪਰ ਉਹ ਹੁਣ ਮੁੜ ਹਿੰਦੂ ਨਹੀਂ ਹੋ ਸਕਦੀ। ਇਸ ਬਿਪਤਾ ਨੂੰ ਦੂਰ ਕਰਨ ਲਈ ਅਨੰਦ ਪੁਰ ਹੀ ਉਹ ਸ਼ੁੱਧ ਕੀਤੀ ਗਈ ਤੇ ਅਨੰਦ ਪੁਰ ਵਿਚ ਵਸਦੇ ਬ੍ਰਾਹਮਣ ਭਾਈਚਾਰੇ ਵਿਚ ਬੀ ਅਭੇਦ ਵਰਤਾਈ ਗਈ, ਤਾਕਿ ਜਦੋਂ ਬ੍ਰਾਹਮਣ ਆਪਣੇ ਘਰ ਅੱਪੜੇ ਤਾਂ ਉਸ ਦਾ ਟੱਬਰ ਕਬੀਲਾ ਉਸ ਨੂੰ ਛੇਕ ਨਾ ਦੇਵੇ ਤੇ ਉਹ ਹੋਰ ਕਸ਼ਟ ਵਿਚ ਨਾ ਪਵੇ। ਸਤਿਗੁਰ ਜੀ ਦੀ ਇਸ ਕਰਨੀ ਪਰ ਘਰ ਘਰ ਕੀਰਤ ਫੈਲੀ ਤੇ ਬ੍ਰਾਹਮਣ ਨੇ ਸਤਿ-ਗੁਰੂ ਜੀ ਨੂੰ ਦੁਸ਼ਟ ਦਮਨ ਅਵਤਾਰ ਕਹਿ ਕਹਿਕੇ ਕੀਰਤੀ ਕੀਤੀ।

ਅਸਲ ਵਿਚ ਅੱਜ ਕਲ ਉਨ੍ਹਾਂ ਸਮਿਆਂ ਨੂੰ ਛੇਤੀ ਨਾਲ ਸਮਝ ਸਕਣਾ ਕਠਨ ਹੈ। ਸਦੀਆਂ ਦੀ ਜ਼ੁਲਮ ਦੀ ਤਲਵਾਰ ਨਾਲ ਮਾਰੀਂਦੀ ਮਾਰੀਂਦੀ ਹਿੰਦੂ ਜਾਤੀ ਅਤਿ ਦੁਖੀ ਤੇ ਕਮਜ਼ੋਰ ਹੋ ਰਹੀ ਸੀ। ਇਹ ਕਿਸ ਵਿਚ ਖਿਆਲ ਕਰਨ ਦਾ ਹੌਂਸਲਾ ਸੀ ਯਾ ਕਿਸ ਨੂੰ ਆਸ ਹੋ ਸਕਦੀ ਸੀ ਕਿ ਕੋਈ ਗ਼ੈਰ ਮੁਸ-ਲਿਮ ਕਿਸੇ ਤੁਰਕ ਪਠਾਣ ਤੋਂ ਬੀ ਤਕੜਾ ਤੇ ਹੌਂਸਲੇ ਵਾਲਾ ਹੋਵੇ; ਤੇ ਇਹ ਕੋਈ ਖ਼ਿਆਲ ਬੀ ਨਹੀਂ ਸੀ ਕਰ ਸਕਦਾ ਕਿ ਕੋਈ ਇਨ੍ਹਾਂ ਨੂੰ ਡੰਡ ਦੇ ਸਕਦਾ ਹੈ। ਮੋਈ ਸੁਰਤ ਦਾ ਜਿਉਂਦੇ ਕਰ ਦੇਣਾ, ਦਸ਼ ਦੀ ਗਈ ਸੁਰਤ ਦਾ ਮੁੜ ਵਾਪਸ ਲਿਆ ਦੇਣਾ, ਨਿਤਾਣੀ ਪਰਜਾ ਵਿਚ ਤਾਣ ਭਰ ਦੇਣਾ ਤੇ ਹੌਂਸਲੇ ਵਧਾ ਦੇਣੇ, ਇਹ ਸੀ ਅਸੰਭਵ ਜੋ ਗੁਰੂ ਜੀ ਨੇ ਸੰਭਵ ਕਰ ਦਿਖਾਇਆ। ਇਸ ਲਈ ਇਸ ਵਾਕਿਆ ਪਰ ਕਵੀ ਸੰਤੋਖ ਸਿੰਘ ਜੀ ਲਿਖਦੇ ਹਨ:—

ਇਸ ਚਰਿੱਤ੍ਰ ਕੋ ਸੁਨਿ ਜਗ ਸਾਰਾ।
ਸ੍ਰੀ ਸਤਿਗੁਰ ਜਸ ਮਹਿਦ* ਉਚਾਰਾ।
ਜਥਾ ਚਾਂਦਨੀ ਨਿਰਮਲ ਹੋਤਿ।
ਤਿਮ ਘਰ ਘਰ ਮਹਿਂ ਸੁਜਸ ਉਦੋਤ†।
ਮਨਹੁੰ ਮਾਲਤੀ ਫੂਲਤ ਝੂਲੀ‡।
ਰਾਇਬੇਲ ਕੈ ਸੁੰਦਰ ਫੂਲੀ।
ਜਹਿਂ ਜਹਿਂ ਕੀਰਤ ਵਰਨਨ ਕਰਤੇ।
ਧੰਨ ਧੰਨ ਪ੍ਰਭੂ ਧੰਨ ਉਚਰਿਤੇ।

## ੬੭. ਸਿਰ ਸੱਦਕੇ[]।

ਇਕ ਵੇਰ ਡਾਵੇ ਸ਼ੇਖ ਤੇ ਬਲੀ ਘੋੜੇ ਤੇ ਚੜ੍ਹਦਿਆਂ ਘੋੜਾ ਸ਼ੋਖ ਹੋਕੇ ਸੀਖ-ਪਾ ਹੋ ਗਿਆ ਤੇ ਇਤਨਾ ਮੂੰਹ ਤਾਣ ਜ਼ੋਰ ਕੀਤੋਸੁ ਕਿ ਕੋਈ ਆਸ ਨਹੀਂ ਸੀ ਕਿ ਸ੍ਰੀ ਕਲਗੀਧਰ ਡਿੱਗ ਨਾ ਪੈਣਗੇ। ਪਰ ਉਸ ਮਨ ਤਨ ਦੇ ਬਲਵਾਨ ਗੁਰੂ ਨੇ ਘੋੜਾ ਸੋਧਿ ਲਿਆ ਤੇ ਜ਼ੋਰ ਕਰਕੇ ਸਾਫ਼ ਟੋਰ ਹੀ ਲਿਆ। ਪਰ ਇਸ ਸਾਰੇ ਜਤਨ ਵਿਚ ਮੋਢਾ ਖਿੱਚ ਖਾ ਗਿਆ ਤੇ ਪੱਟੀ ਬੰਨ੍ਹੀ ਗਈ। ਮਾਤਾ ਗੁਜਰੀ ਜੀ ਨੂੰ ਜਦੋਂ ਖ਼ਬਰ ਹੋਈ ਤਾਂ ਉਨ੍ਹਾਂ ਨੇ ਵਾਹਿਗੁਰੂ ਦਾ ਸ਼ੁਕਰ ਕੀਤਾ ਤੇ ਕਈ ਦਾਨ ਕੀਤੇ। ਇਹ ਗੀਤ ਉਨ੍ਹਾਂ ਅਗੇ ਅਰਜ਼ੋਈ ਹੈ ਕਿ 'ਭਉਜਲ ਪਾਰ ਪਰਾਵਨਾ' ਦਾ ਦਾਨ ਅੱਜ ਆਪਣੇ ਲਾਡਲੇ ਪੁਤ੍ਰ ਦਾ ਸਿਰਵਾਰਨਾ ਕਰਕੇ ਇਸ ਮੰਗਤੇ ਨੂੰ ਬੀ ਦੇ ਦੋ ਦਾਨ ਵਿਚ, ਹੇ ਤਾਰਨਹਾਰ ਦੀ ਅੰਮੀਏ!

---

*ਬਹੁਤ। †ਸੁਹਣਾ ਜਸ ਪ੍ਰਕਾਸ਼ਿਆ। ‡ਫੁਲਾਂ ਨਾਲ ਇਕੀ ਮਾਲਤੀ ਦੀ ਵੇਲ ਝੂਲ ਰਹੀ ਹੈ।
[]ਇਹ ਗੀਤ ਸੰ: ਗੁ: ਨਾ: ੪੭੧ (੧੯੩੯) ਦੇ ਗੁਰਪੁਰਬ ਸਪਤਮੀ ਪਰ ਖਾ: ਸਮਾ: ਵਿਚ ਪ੍ਰਕਾਸ਼ਿਆ ਸੀ।

ਟੇਕ—ਰੀ ਮਾਤਾ ਗੁਜਰੀ !
ਕਰ ਸੁਤ ਦਾ ਸਿਰਵਾਰਨਾ।
ਘੋੜਾ ਅਜ ਸੀਖ ਪਾ ਹੋਇਆ
ਕੀਤੋ ਸੁ ਹੁਬਕਾ ਮਾਰਨਾ
ਗਿਰਜ਼ਾ ਨ ਤੇਰਾ ਬੀਰ ਬਾਂਕਰਾ
ਨੀਲੇ ਦਾ ਅਸਵਾਰਨਾ,
—ਕਲਗੀ ਸੋਹੇ ਸੀਸ ਤੇ ਜਿਸਦੇ
ਨੈਣਾਂ ਨੂਰ ਖਿਲਾਰਨਾ—
ਟਿਕਿਆ ਰਿਹਾ ਸ਼ੇਖ ਦੇ ਉੱਤੇ
ਤੇਰਾ ਲਾਲ ਦੁਲਾਰਨਾ,
ਮੂੰਹਤਾਣੇ ਨੂੰ ਤਾਣ ਲਿਓ ਸੁ
ਕਦੇ ਨ ਜਿਸ ਨੇ ਹਾਰਨਾ।
ਐਪਰ ਖਿੱਚ ਖਾ ਗਿਆ ਕੰਧਾ,
ਪੱਟੀ ਬੰਨ੍ਹ ਦੁਖਾਰਨਾ।
ਸਾਈਂ ਰਖ ਨੇ ਰੱਖ ਲਿਆ ਏ,
ਸਾਈਂ ਪੈਜ ਸੁਵਾਰਨਾ।
ਏਸ ਖੁਸ਼ੀ ਵਿਚ ਮਾਤਾ ਗੁਜਰੀ !
ਕਰ ਸੁਤ ਦਾ ਸਿਰਵਾਰਨਾ,
ਝੋਲੀ ਖੋਲ੍ਹ ਖਲਾ ਹੈ ਮੰਗਤ
ਨਾਲੇ ਪਿਆ ਪੁਕਾਰਨਾ:—
'ਦੇਹਸੁਤਦਾਸਿਰਵਾਰਨਾ ਅੰਮੀਏ—
'ਭਉਜਲ ਪਾਰ ਉਤਾਰਨਾ'
ਕਰ ਸੁਤ ਦਾ ਸਿਰਵਾਰਨਾ ਅੰਮੀਏ!
ਦਿਹ ਸੁਤ ਦਾ ਸਿਰਵਾਰਨਾ—
'ਭਉਜਲ ਪਾਰਉਤਾਰਨਾ 'ਅੰਮੀਏ!
'ਭਉਜਲ ਪਾਰ ਉਤਾਰਨਾ।'

## ੬੯. ਨੀਲਾ ਤੇ ਗੁਰੂ ਕੀ ਆਣ

ਗੁਰੂ ਜੀ ਨੂੰ ਅਲਫ ਖਾਂ ਤੇ ਸੈਦਾ ਬੇਗ ਤੋਂ ਅਭੋਲ ਰਸਤੇ ਆਉਂਦਿਆਂ ਦਗ਼ੇ ਨਾਲ ਫੜਵਾ ਯਾ ਸ਼ਹੀਦ ਕਰਵਾ ਦੇਣ ਦਾ ਧ੍ਰੋਹ ਜੋ ਰਾਜਿਆਂ ਨੇ ਕੀਤਾ ਸੀ, ਉਸ ਤੋਂ ਸਿਖਾਂ ਵਿਚ ਬਹੁਤ ਰੰਜ ਸੀ। ਉਤੋਂ ਰਾਜੇ ਤਦੋਂ ਮੇਲ ਵਿਚ ਸਨ ਤੇ ਵਿਚੋਂ ਇਹ ਚਾਲ ਚੱਲੀ ਸਾਨੇ। ਇਹ ਰੰਜ ਬੀ ਖਾਲਸੇ ਵਿਚ ਜੋਸ਼ ਨੂੰ ਵਧਾ ਰਿਹਾ ਸੀ ਤੇ ਉਹ ਦੂਰ ਦੂਰ ਤਕ ਸ਼ਿਕਾਰ ਗਏ ਹੋਏ ਆਪਣੇ ਤੇਜ਼ ਦੇ ਕਰਤੱਬ ਕਰਦੇ ਸੇ। ਰਾਜੇ ਆਪਣੀ ਥਾਂ ਸ਼ਰਮਿੰਦੇ ਸੇ। ਸੈਦਾ ਬੇਗ ਗੁਰੂ ਕਾ ਮੁਰੀਦ ਹੋ ਗਿਆ ਸੀ। ਉਸ ਨੇ ਰਾਜਿਆਂ ਦੀ ਸਾਜ਼ਸ਼ ਦਾ ਸਾਰਾ ਹਾਲ ਦੱਸ ਦਿਤਾ ਸੀ, ਜਿਸ ਕਰਕੇ ਪਰਦਾ ਨਹੀਂ ਸੀ ਰਿਹਾ ਛਿਪੀ ਹੋਈ ਚਾਲ ਦਾ। ਹੁਣ ਰਾਜੇ ਜ਼ਾਹਿਰੀ ਮਿੱਤ੍ਰਤਾ ਬੀ ਨਹੀਂ ਸੇ ਨਿਬਾਹ ਸਕਦੇ ਤੇ ਖਾਲਸੇ ਦੇ ਵਧ ਰਹੇ ਤੇਜ ਤੋਂ ਦੁਖੀ ਬੀ ਹੁੰਦੇ ਸੇ।ਸੋ ਕਹਲੂਰੀ ਰਾਜੇ ਅਜਮੇਰ ਚੰਦ ਨੇ ਇਕ ਵੇਰੀ ਫੇਰ ਰਾਜੇ ਕੱਠੇ ਕਰਕੇ ਉਹਨਾਂ ਨੂੰ ਸਮਝਾਇਆ ਕਿ ਗੁਰੂ ਦਾ ਖਾਲਸਾ, ਜਿਸ ਨੂੰ ਅਸਾਂ ਜਾਤਾ ਸੀ ਕਿ ਜਲਤ੍ਰੰਗ ਦੀ ਤਰ੍ਹਾਂ ਬਿਨਸਜਾਏਗਾ' ਤੇ ਖਿਆਲ ਸੀ ਕਿ ਕਿਥੋਂ ਜੱਟਾਂ,ਖੱਤ੍ਰੀਆਂ,ਬਣੀਆਂ' ਕਲਾਲਾਂ ਆਦਿਕਾਂ ਨੇ ਬੀਰਰਸੀ ਕੰਮ ਕਰ ਸਕਣੇ ਹਨ, ਉਹੋ ਖਾਲਸਾ ਹੁਣ ਭਯਾਨਕ ਮੂਰਤੀ ਤੇ ਸਬਲ ਵਯਕਤੀ ਬਣ ਖੜੋਤੀ ਹੈ, ਉਸ ਦਾ ਤੇਜ ਵਧਰਿਹਾ ਹੈ ਤੇ ਮੈਨੂੰ ਆਪਣੇ ਰਾਜ ਦਾ ਤੌਖਲਾ ਹੈ। ਮੈਂ ਮਾਰਿਆ ਗਿਆ ਤਾਂ ਫੇਰ ਇਕ ਇਕ ਕਰਕੇ ਤੁਸਾਂ ਸਾਰਿਆਂ ਦੀ ਬੀ ਸੁਖ ਨਹੀਂ, ਵਾਰੋ ਵਾਰੀ ਰਾਰੇ ਮਾਰੇ ਜਾਓਗੇ। ਗੁਰੂ ਦਾ ਬਲ ਇਤਨਾ ਵਧਗਿਆ ਹੈ ਕਿ ਕਿਸੇ ਇਕ ਰਾਜੇ ਦੇ ਲੜ ਕੇ ਜਿੱਤਣ ਦੀ ਆਸ ਕਰਨਾ ਭੁੱਲ ਹੈ। ਜੰਗ ਕਰਕੇ ਦੇਖ ਚੁੱਕਾ ਹਾਂ, ਸੁਲਹ ਨਾਲ ਵੀ ਵਲਛਲ ਕਰਕੇ ਦੇਖ ਚੁੱਕਾ ਹਾਂ, ਸ਼ਾਹੀ ਮਦਦ ਬੀ ਉਸ ਨੂੰ ਪ੍ਰਾਜੈ ਨਹੀਂ ਕਰ ਸਕੀ। ਜੇ ਇਕ ਜਗ ਵਿਚ ਦੋ ਚਾਰ ਸੌ ਸਿੰਘ ਮਾਰਿਆ ਜਾਂਦਾ ਹੈ ਤਾਂ ਥੋੜੇ ਚਿਰ ਵਿਚ ਹੀ ਹੋਰ ਹਜ਼ਾਰਾਂ ਅੰਮ੍ਰਿਤ ਧਾਰਕੇ ਸਿੰਘ ਬਣ ਜਾਂਦੇ ਤੇ ਅਨੇਕਾਂ ਉਨ੍ਹਾਂ ਪਾਸ ਫੌਜੀ ਬਣਕੇ ਟਿਕ ਜਾਂਦੇ ਹਨ, ਸੋ ਐਉਂ ਖਾਲਸਾ ਦਲ ਅਮੁੱਕ ਹੁੰਦਾ ਜਾਂਦਾ ਹੈ। ਮੇਰੀ ਜਾਚੇ

*ਇਹ ਪ੍ਰਸੰਗ ਗੁਰਪੁਰਬ ਪੋਹ ਸਦੀ ਸਪਤਮੀ (੧੬ ਜਨਵਰੀ ੧੯੪੦ ਈ:) ਮਾਘ ਦੀ ੩ ਸੰ: ਗੁ: ਨਾ: ਸਾ: ੪੭੧ ਤੇ ਬਿ: ੧੯੯੬ ਮੰਗਲਵਾਰ ਨੂੰ 'ਸੈਦਾਬੇਗ ਸ਼ਰਨਾਗਤ' ਨਾਮੀ ਟ੍ਰੈਕਟ ਦੇ ਅੰਤ ਵਿਚ ਪ੍ਰਕਾਸ਼ਿਆ ਸੀ।

ਅਜੇ ਵੇਲਾ ਕੁਛ ਹੈ ਕਿ ਸਾਰੇ ਰਲ ਕੇ ਇਕ ਮਿਲਵਾਂ ਵਾਰ ਕਰੀਏ ਤੇ ਝਟ ਪਟ ਅਨੰਦਪੁਰ ਤੇ ਜਾ ਪਵੀਏ ਤਾਂ ਫਤਹ ਹੋ ਜਾਏ। ਨਾਹਣ ਦੇ ਰਾਜੇ ਨੇ ਕਿਹਾ ਕਿ ਗੁਰੂ ਦਾ ਆਸ਼ਾ ਸਾਡੇ ਰਾਜ ਖੁਹਣ ਦਾ ਨਹੀਂ, ਐਸਾ ਕਰਨਾ ਹੁੰਦਾ ਤਾਂ ਉਹ ਚਿਰੋਕਣੇ ਕਰ ਲੈਂਦੇ। ਉਹ ਸਾਨੂੰ ਇਨ੍ਹਾਂ ਓਪਰੇ ਬਾਹਰੋਂ ਆ ਕੇ ਸਾਡੇ ਸਿਰਾਂ ਤੇ ਵੱਡੇ ਬਣ ਗਏ ਤੁਰਕਾਂ ਦੀ ਗ਼ੁਲਾਮੀ ਤੋਂ ਛੁਡਾਯਾ ਚਾਹੁੰਦੇ ਹਨ। ਮੇਰਾ ਅਨੁਮਾਨ ਤੇ ਵਿਚਾਰ ਜੋ ਉਨ੍ਹਾਂ ਦੇ ਮੇਰੇ ਰਾਜ ਵਿਚ ਰਹਿਣ ਦੇ ਸਮੇਂ ਬਣਿਆ ਸੀ ਇਹੋ ਹੈ। ਸਾਨੂੰ ਕਿਸੇ ਸੋਚ ਨਾਲ ਟੁਰਨਾ ਠੀਕ ਹੈ, ਪਰ ਇਸ ਗਲ ਵਿਚ ਗੋਲ ਘੱਟ ਹੋਈ ਹੈ ਤੇ ਆਪਣੇ ਰਾਜਾਂ ਦੇ ਬਚਾਉ ਵਲ ਰੁਖ ਵਧੇਰੇ ਰਿਹਾ ਹੈ।

ਰਾਜੇ ਦੇ ਐਸਾ ਕਹਿਣੇ ਤੇ ਇਕ ਗਲ ਸਿਰੇ ਚੜ੍ਹੀ ਕਿ ਪਹਿਲੋਂ ਉਹਨਾਂ ਨੂੰ ਲਿਖਿਆ ਜਾਵੇ ਕਿ ਹੇ ਗੁਰੂ ਜੀ! ਜੇ ਤੁਸੀਂ ਆਪਣੇ ਅਨੰਦਪੁਰ ਦੇ ਕਸਬੇ ਵਿਚ ਟਿਕੇ ਰਹੋ ਤਾਂ ਟਿਕੇ ਰਹੋ, ਅਸੀਂ ਆਪ ਨੂੰ ਦੁਖਾਉਂਦੇ ਨਹੀਂ, ਪਰ ਜੇ ਬਾਹਰ ਖੁੱਲੇ ਸ਼ਿਕਾਰ ਕਰੋ,ਫੌਜਾਂ ਫੇਰੋ, ਘਾਹ ਦਾਣੇ ਲਵੋ ਤਦ ਅਸੀਂ ਤੁਸਾਂ ਨਾਲ ਜੁੱਧ ਕਰਾਂਗੇ। ਅਸਾਂ ਨੇ ਜ਼ੇਰਾ ਕੀਤਾ ਹੈ, ਪਰ ਤੁਸਾਂ ਦੇ ਆਦਮੀ ਟਲਦੇ ਨਹੀਂ। ਹੁਣ ਅਸੀਂ ਆਪ ਨੂੰ ਲਿਖ ਰਹੇ ਹਾਂ ਕਿ ਇਨ੍ਹਾਂ ਨੂੰ ਸੰਭਾਲ ਲਓ, ਨਹੀਂ ਤਾਂ ਜੁੱਧ ਮਜਬੂਰੀ ਹੈ।

ਸਤਿਗੁਰੂ ਦੇ ਦਰਬਾਰ ਇਹ ਖਤ ਪਹੁੰਚਾ, ਪੜ੍ਹਿਆ ਗਿਆ, ਇਸ ਪਰ ਸਤਿਗੁਰੂ ਜੀ ਨੇ ਸਾਰਿਆਂ ਦਾਨਿਆਂ ਦੀ ਵੀਚਾਰ ਕਰਵਾਈ। ਫੇਰ ਜੋ ਮਸਲਤ ਬਣੀ ਜੁਵਾਬ ਲਿਖਵਾ ਘੱਲਿਆ ਕਿ ਭਾਈ ਰਾਜਿਓ! ਅਸਾਂ ਦਾ ਤੁਸਾਂ ਨਾਲ ਕੋਈ ਦ੍ਵੈਖ ਨਹੀਂ, ਨਾ ਅਸਾਂ ਕਿਸੇ ਰਾਜੇ ਦਾ ਰਾਜ ਖੋਹਿਆ ਹੈ, ਨਾ ਅਸਾਂ ਕਿਸੇ ਤੇ ਕਦੇ ਹੱਲਾ ਕੀਤਾ ਹੈ। ਅਸੀਂ ਆਪਣੇ ਟਿਕਾਣੇ ਟਿਕੇ ਹਾਂ, ਆਪਣਾ ਕਾਰਜ, ਜੋ ਅਸੀਂ ਸਮਝਦੇ ਹਾਂ ਕਿ ਧੁਰੋਂ ਸਾਡੇ ਸਿਰ ਤੇ ਧਰਿਆ ਗਿਆ ਹੈ, ਕਰਦੇ ਹਾਂ; ਉਹ ਕੰਮ ਤੁਸਾਡੇ ਭਲੇ ਦਾ ਹੈ, ਤੁਸਾਂ ਦੇ ਸਾਰੇ ਵੀਰਾਂ ਦੀ ਭਲਾਈ ਦਾ ਹੈ। ਸਾਨੂੰ ਆਪਣੇ ਲਈ ਕਿਸੇ ਰਾਜ ਸਮਾਜ ਦੀ ਇੱਛਾ ਨਹੀਂ। ਤੁਹਾਨੂੰ ਰੰਜ ਹੋਣਾ ਉਚਿਤ ਨਹੀਂ।ਜਦ ਕਦੇ ਸ਼ਿਕਾਰ ਜਾਂਦੇ ਹਾਂ ਤਾਂ ਕਿਸੇ ਨੂੰ ਅਸੀਂ ਨਹੀਂ ਦੁਖਾਉਂਦੇ, ਜੋ ਕੋਈ ਸਿੰਘਾਂ ਨਾਲ ਅੜ ਬੈਠਦਾ ਹੈ ਤਾਂ ਸਿੰਘ ਹਨ ਸਿੰਘ, ਦਬਦੇ ਨਹੀਂ, ਸੋ ਤੁਹਾਨੂੰ ਪਤਾ ਹੈ ਕਿ ਸਿੰਘ ਦਾ ਕੰਮ ਹਾਰਨਾ ਨਹੀਂ ਹੈ।ਆਪਣੀ ਪ੍ਰਜਾ ਨੂੰ ਸੰਭਾਲੋ। ਨਾਹੱਕ ਜੰਗ ਨਾ ਰਚਾਓ। ਅਸਾਂ ਤੁਸਾਂ ਨਾਲ ਜੁੱਧ ਨਹੀਂ ਛੇੜਨਾ ਨਾ ਕਦੇ ਛੇੜਿਆ ਹੈ ਨਾਂ ਅਸੀਂ ਤੁਸਾਡੇ ਸ਼ਤ੍ਰੂ ਹਾਂ, ਪਰ ਜੇ ਤੁਸਾਂ ਹੱਲਾ ਬੋਲਿਆ, ਜੰਗ ਰਚਾਇਆ ਤਾਂ ਖਾਲਸਾ ਅੱਗੋਂ ਕੱਚ ਦੀਆਂ ਵੰਗਾਂ ਪਾਕੇ ਨਹੀਂ ਬੈਠਾ ਹੋਇਆ; ਜੰਗ ਨੂੰ ਜੰਗ ਹੋਵੇਗਾ। ਖਾਲਸੇ ਦਾ ਆਦਰਸ਼ ਜਗਤਵਿਚ ਸ਼ਾਂਤੀ, ਸੁਖ ਵਰਤਾਉਣ ਦਾ ਹੈ, ਪਰ ਜੋ ਤਾਕਤਾਂ ਜ਼ੁਲਮ ਕਰ ਰਹੀਆਂ ਹਨ, ਜੇ ਉਹ ਜ਼ੁਲਮ ਤੋਂ ਨਾ ਹਟਣ ਤਾਂ ਖਾਲਸਾ ਉਨ੍ਹਾਂ ਨੂੰ ਜ਼ੁਲਮ ਤੋਂ ਜ਼ੋਰ ਨਾਲ ਵਰ-ਜੇਗਾ। ਸੋ ਤੁਸੀਂ ਖਾਲਸੇ ਦਾ ਸਾਥ ਦਿਓ ਜੋ ਸ਼ਾਂਤੀ, ਸੁਲਹ ਤੇ ਸੁਤੰਤ੍ਰਤਾ ਦਾ ਸਮਾਂ ਆਵੇ। ਇਸ ਆਪਣੇ ਪਰਮ ਮਿੱਤ੍ਰ ਨਾਲ ਨਾ ਲੜੋ, ਪਰ ਜੇ ਲੜੋ ਤੇ ਚੜ੍ਹਕੇ ਆਓ ਤਾਂ ਪਹਿਲ ਤੁਸਾਂ ਵਲੋਂ ਹੋ ਜਾਏਗੀ, ਅਸੀਂ ਅੱਗੋਂ ਵਾਰ ਦੀ ਰੋਕ ਕਰਾਂਗੇ। ਫੇਰ ਜੋ ਅਸਧੁਜ ਚਾਹੇ ਹੋਵੇਗਾ। ਗਲੇ ਆ ਪਏ ਜੁੱਧ ਲਈ ਅਸੀਂ ਤਯਾਰ ਬਰ ਤਯਾਰ ਹਾਂ, ਪਰ ਇਹ ਜੁੱਧ ਤੇ ਇਸ ਦੇ ਨਤੀਜੇ ਸਭ ਤੁਹਾਡੇ ਜ਼ਿੰਮੇ ਹੋਣਗੇ।

ਜਦ ਇਹ ਖਤ ਪਹੁੰਚਾ ਤਦ ਨੂੰ ਓਥੇ ਤਯਾਰੀ ਹੋ ਚੁਕੀ ਸੀ। ਇਸ ਖਤ ਦੇ ਆਸ਼ੇ ਨੇ ਉਹਨਾਂ ਦੇ ਆਸ਼ੇ ਨੂੰ ਨਾ ਮੋੜਿਆ, ਉਹਨਾਂ ਦੀ ਇਸ ਸਮਝ ਨੂੰ ਕੋਈ ਸਮਝ ਨਾ ਦੇ ਸਕਿਆ ਕਿ ਗੁਰੂ ਜੀ ਦਾ ਆਸ਼ਾ ਤੁਹਾਡੇ ਪਿੱਛੀ ਪਿੱਛੀ ਜਿੰਨੇ ਰਾਜ ਲੈਣ ਦਾ ਨਹੀਂ, ਉਹ ਤਾਂ ਸਾਰੀ ਪ੍ਰਜਾ ਨੂੰ ਸ੍ਵੈਮਾਨ, ਸ੍ਵੈਰੱਖਿਆ ਦੀ ਜਾਚ ਸਿਖਾ ਰਹੇ ਹਨ। ਉਹ ਪ੍ਰਜਾ ਦੇ ਕਸ਼ਟ ਨਾਲ —ਜੋ ਗ਼ੁਲਾਮੀ ਵਿਚ ਪਿਆਂ ਭੋਗਣੇ ਪੈਂਦੇ ਹਨ— ਪੀੜਤ ਹੋ ਰਹੇ ਹਨ ਤੇ ਉਪਰਲੇ ਵੀਚਾਰ ਸਿਰੇ ਚਾੜ੍ਹ ਰਹੇ ਹਨ। ਇਕ 'ਦੁੱਖ' ਜੀਵ ਨੂੰ ਆਪਣੇ ਕੀਤੇ ਕਰਮਾਂ ਦੇ ਭੁਗਤਣ ਪੈਂਦੇ ਹਨ, ਜਿਵੇਂ ਜੇ ਕਿਸੇ ਨੇ ਚੋਰੀ ਕੀਤੀ ਤਾਂ ਬੱਦੂ ਹੋਇਆ। ਇਕ 'ਦੁਖ' ਐਸੇ ਹੁੰਦੇ ਹਨ ਜੋ 'ਸਮੂਹ' ਦੀ ਭੁੱਲ ਦੇ ਜੀਵ ਜੀਵ ਨੂੰ ਭੁਗਤਣੇ ਪੈਂਦੇ ਹਨ, ਜਿਵੇਂ ਇਕ ਕੌਮ ਬੀਰ ਰਸੀ ਜੀਵਨ ਦਾ ਤਿਆਗ ਕਰਕੇ ਕਿਸੇ ਜਾਬਰ ਕੌਮ ਦੀ ਗ਼ੁਲਾਮ ਹੋ ਗਈ। ਹੁਣ ਉਸ ਕੌਮ ਦੇ ਇਕ ਆਦਮੀ ਨੂੰ ਆਪਣੇ ਘੋੜੇ ਦੀ ਸਵਾਰੀ ਕਰਨ ਤੇ ਕੈਦ ਕਰ ਦਿੱਤਾ ਜਾਂਦਾ ਹੈ। ਉਸ ਨੇ ਕੋਈ ਦੋਸ਼ ਨਹੀਂ ਸੀ

ਕੀਤਾ, ਪਰ ਰਾਜ ਕਰ ਰਹੀ ਕੌਮ ਨੇ ਕਾਨੂੰਨ ਬੰਨ੍ਹ ਦਿਤਾ ਹੈ ਕਿ ਕੋਈ ਆਦਮੀ ਜੋ ਸਰਕਾਰੀ ਫੌਜ ਵਿਚ ਨਹੀਂ, ਘੋੜੇ ਤੇ ਨਾ ਚੜ੍ਹੇ। ਸੋ ਇਹ ਘੋੜੇ ਦਾ ਸਵਾਰ ਆਪਣੀ ਕੌਮ ਦੇ ਹਾਰ ਜਾਣ ਦੇ ਅਪਰਾਧ ਕਰਕੇ ਨਪੀੜਿਆ ਜਾ ਰਿਹਾ ਹੈ, ਨਾ ਕਿ ਕਿਸੇ ਆਪਣੇ ਗੁਨਾਹ ਕਰਕੇ। ਦੇਸ਼ ਵਿਚ ਜੋ ਇਸ ਤਰ੍ਹਾਂ ਦੀਆਂ ਪੀੜਾਂ ਪਰਵਿਰਤ ਸਨ ਤੇ ਪ੍ਰਜਾ ਦੁਖੀ ਸੀ, ਇੱਥੋਂ ਤਾਈਂ ਕਿ ਧਰਮ ਦੀ ਸੁਤੰਤ੍ਰਤਾ ਬੀ ਨਹੀਂ ਸੀ ਰਹੀ, ਗੁਰੂ ਜੀ ਤਾਂ ਉਸ ਦਾ ਇਲਾਜ ਕਰ ਰਹੇ ਸਨ। ਸ਼ੇਰ ਤਾਂ ਚਿੱਤ੍ਰਿਆਂ ਦੇ ਪ੍ਰਬੰਧ ਕਰ ਰਿਹਾ ਸੀ ਕਿ ਪ੍ਰਜਾ ਨੂੰ ਉਨ੍ਹਾਂ ਤੋਂ ਬਚਾਵੇ ਤੇ ਫਿਕਰ ਪੈ ਰਿਹਾ ਸੀ ਬਿੱਲੀਆਂ ਨੂੰ ਕਿ ਕਿਤੇ ਸਾਡੇ ਚੂਹੇ ਨਾ ਖੋਹ ਲਵੇ; ਇਵੇਂ ਹੀ ਰਾਜਿਆਂ ਵਿਚ ਹੋਈ, ਸੋ ਠਟ ਗਈ ਅਜਮੇਰ ਚੰਦ ਦੇ ਉਪਦੇਸ਼ ਹੇਠ ਕਿਇਕਵੇਰੀਮਾਰਨਮਰਨ ਦਾ ਹੇਲਾ ਕਰ ਲਓ। ਭੀਮ ਚੰਦ ਆਪਣੇ ਸਮੇਂ ਦਾ ਭਾਰੀ ਤੀਰੰਦਾਜ਼ ਤੇ ਜੋਧਾ ਹੋਇਆ ਹੈ, ਪਰ ਅਜਮੇਰ ਚੰਦ ਵੈਸਾ ਨਹੀਂ ਸੀ ਉਸ ਨੂੰ ਇਸ ਗੱਲ ਦਾ ਮਾਨ ਸੀ ਕਿ ਉਹ ਨੀਤੀਵੇਤਾ ਹੈ ਤੇ ਅਪਣੇ ਅਨੁਮਾਨ ਵਿਚ ਉਹ ਸਿਆਣਪ ਬੀ ਕਰ ਰਿਹਾ ਸੀ ਕਿ ਉਸਕੋਲਸਾਰੇ ਰਾਜਿਆਂ ਦੀ ਸੈਨਾ ਤੇ ਛੇੜ ਕੱਠੀ ਕਰ ਕਰਾਕੇ ਕਈ ਹਜ਼ਾਰ ਦੀ ਭੀੜ ਭਾੜ ਹੋ ਜਾਣੀ ਹੈ ਤੇ ਗੁਰੂ ਜੀ ਕੋਲ ਉਸਨੂੰ ਪਤਾ ਸੀ ਕਿ ਸਾਰੀ ਫੌਜ ਇਸ ਵੇਲੇ ਹਜ਼ਾਰ ਤੋਂ ਹਠਾਂ ਹੀ ਹੋਣਾਂ ਸੀ*। ਸੋ ਇਸ ਵੇਲੇ ਨੂੰ ਗ਼ਨੀਮਤ ਜਾਣਕੇ ਸਾਰੇ ਰਾਜਿਆਂ ਨੇ ਹੱਲੇ ਦੀ ਕਾਹਲੀ ਕੀਤੀ ਤੇ ਬਿਲਾਸਪੁਰ ਤੋਂ ਕੂਚ ਬੋਲ ਦਿੱਤਾ।

ਇਧਰ ਆਨੰਦਪੁਰ ਵਿਚ ਬੀ ਖਬਰਾਂ ਪੁੱਜ ਪਈਆਂ ਸਨ ਕਿ ਰਾਜਿਆਂ ਨੇ ਚੜ੍ਹਾਈ ਕਰ ਦਿੱਤੀ ਹੈ, ਸੋ ਪਹਿਲੀ ਸਲਾਹ ਇਹ ਠਹਿਰੀ ਕਿ ਲੜਾਈ ਦਾ ਮੈਦਾਨ ਆਨੰਦਪੁਰ ਦਾ ਦੁਆਲਾ ਨਾ ਹੋਵੇ। ਖਾਲਸਾ ਦਲ ਅੱਗੇ ਵਧਕੇ ਰਾਜਿਆਂ ਨੂੰ ਅੱਗੋਂ ਦੀ ਹੋਕੇ ਮਿਲੇ ਤਾਂ ਜੋ ਆਨਦਪੁਰ ਦੀ ਸ਼ਹਿਰੀ-ਵਸੋਂ ਨੂੰ ਖੇਚਲ ਨਾ ਹੋਵੇ। ਇਹ ਸਲਾਹ ਦ੍ਰਿੜ੍ਹ ਕਰਕੇ ਖਾਲਸਾ ਫੌਜ ਅਗੇ ਵਧੀ ਤੇ ਵਸੋਂ ਤੋਂ ਦੂਰ ਜਾਕੇ ਮੋਰਚੇ ਲਾ ਲਏ। ਜੰਗ ਦੇ ਦਾਉ ਘਾਉ ਤੇ ਲੜਨ ਦੀ ਵਿਉਂਤ ਸਾਰੀ ਠਟ ਲਈ। ਆਪ ਸਾਹਿਬ ਇਕ ਉਚੇ ਟਿਕਾਣੇ ਜਾਕੇ ਸਜ ਗਏ, ਜਿਥੋਂ ਕਿ ਦੁਹਾਂ ਪਾਸਿਆਂ ਦੇ ਚਾਲੇ ਦਾਉ ਘਾਉ ਤੇ ਵਧਣ ਹਟਣ ਦੇ ਨਜ਼ਾਰੇ ਸਾਫ ਦਿੱਸਦੇ ਰਹਿਣ। ਰਾਜਿਆਂ ਨੇ ਜੋ ਵਧੇ ਆ ਰਹੇ ਸੇ ਤੇ ਇਸ ਖਿਆਲ ਵਿਚ ਸੇ ਕਿ ਅਚਾਨਕ ਪੈਕੇ ਆਨੰਦਪੁਰ ਨੂੰ ਹਫਲਾ ਤਫਲੀ ਵਿਚ ਪਾ ਦਿਆਂਗੇ, ਹੁਣ ਡਿੱਠਾ ਕਿ ਉਹ ਗੱਲ ਸਿਰੇ ਨਹੀਂ ਚੜ੍ਹੀ ਤੇ ਆਪਣੇ ਡੇਰੇ ਅੱਡੇ ਲਾਏ ਬਿਨਾਂ ਹੀ ਤਿਆਰ ਬਰਤਿਆਰ ਸ਼ੱਤ੍ਰੂ ਦਲ ਨਾਲ ਟਾਕਰਾ ਪੈ ਗਿਆ ਹੈ, ਜੋ ਨਿਰੇ ਅੱਗੇ ਹੀ ਨਹੀਂ ਵਧ ਆਪਣੀ ਮੋਰਚਾਬੰਦੀ ਬੀ ਕਰ ਚੁਕੇ ਹਨ। ਪਰੰਤੂ ਸੈਨਾ ਬਹੁਤ ਹੋਣ ਕਰਕੇ ਤੇ ਪੁਰਾਣੇ ਜੋਧੇ ਹੋਣ ਕਰਕੇ ਰਾਜੇ ਡਟ ਗਏ ਤੇ ਆਪਣੇ ਲੜਨੇ ਦੀ ਵਿਉਂਤ ਵਿਚ ਲਗ ਗਏ। ਇਕ ਹਿੱਸਾ ਤਾਂ ਅੱਗੇ ਵਧਕੇ ਡੱਟ ਗਿਆ ਕਿ ਜੇ ਹੱਲਾ ਆਵੇ ਤਾਂ ਰੋਕ ਕਰੇ ਤੇ ਪਿਛਲਾ ਦਸਤਾ ਪਰੇ ਬਨ੍ਹਕੇ ਜੁੱਧ ਦੀ ਵੰਡ ਵਿਚ ਲੱਗ ਗਿਆ।

ਸਿੰਘਾਂ ਦਾ ਪਹਿਲਾ ਦਾਉ ਇਹ ਸੀ ਕਿ ਉਨ੍ਹਾਂ ਨੇ ਵਧ ਕੇ ਹੱਲਾ ਨਹੀਂ ਕੀਤਾ, ਆਪਣੇ ਮੋਰਚਿਆਂ ਵਿਚੋਂ ਸਿਸਤਾਂ ਬੰਨ੍ਹਕੇ ਬੰਦੂਕਾਂ ਦੀ ਸ਼ਲਕ ਛੋੜੀ ਕਿ ਜਿਵੇਂ ਬਿਜਲੀ ਕੜਕ ਪਈ ਹੈ ਤੇ ਇਸ ਫੁਰਤੀ ਨਾਲ ਚਲਾਉਂਦੇ ਹਨ ਕਿ ਸਾਹ ਨਹੀਂ ਲੈਂਦੇ। ਤਦੋਂ ਦੀ ਬੰਦੂਕ ਛੇਤੀ ਨਹੀਂ ਸੀ ਚਲਦੀ, ਪਰ ਇਧਰ ਇਕ ਇਕ ਜੋਧਾ, ਵਿਚੋਂ ਇਕ ਇਕ ਜੋਧਾ ਛਡਕੇ, ਬਾੜ੍ਹ ਛੋੜਦਾ ਸੀ, ਏਨੇ ਨੂੰ ਦੂਜਾ ਦੂਜਾ ਜੋਧਾ ਬੰਦੂਕ ਤਯਾਰ ਕਰ ਲੈਂਦਾ ਸੀ, ਫੇਰ ਓਹ ਸ਼ਲਕ ਛੋੜਦੇ ਸਨ, ਇੰਨੇ ਨੂੰ ਪਹਿਲਾ ਪਹਿਲਾ ਜੋਧਾ ਬੰਦੂਕ ਤਯਾਰ ਕਰ ਲੈਂਦਾ ਸੀ, ਸੋ ਐਉਂ ਲਗਦਾ ਸੀ ਕਿ ਮਾਨੋ ਲਗਾਤਾਰ ਗੋਲੀ ਆ ਰਹੀ ਹੈ। ਜੇ ਕੋਈ ਦਸਤਾ ਪਹਾੜੀਆਂ ਦਾ ਅੱਗੇ ਵਧਦਾ ਤਾਂ ਸਿੰਘ ਬੰਦੂਕਾ ਨਾਲ ਮੂੰਹ ਭੰਨਦੇ। ਅਤਿ ਲੋੜ ਨੂੰ ਕੁਛ ਅੱਗੇ ਵਧਕੇ ਬੰਦੂਕਾਂ ਦੀ ਸ਼ਲਕ ਛੋੜਦੇ ਤਾਂ ਫਿਰ ਅਜੀਬ ਕਾਰੀਗਰੀ ਨਾਲ ਘੋੜੇ ਨੂੰ ਫੇਰਾ ਦੇ ਕੇ ਆਪਣੀ ਸਫ ਵਿਚ ਥਾਉਂ ਥਾਂ ਜਾ ਖੜ੍ਹਦੇ। ਦੁਸ਼ਮਨ ਦੀ ਆ ਰਹੀ ਗੋਲੀ ਦੇ ਅੱਗੇ ਨਿਸ਼ਾਨਿਆਂ ਤੋਂ ਟਲਕੇ ਘੋੜੇ ਨੂੰ ਇਕ ਫੇਰਵਾਂ ਦਾਅ ਦੇਕੇ ਫੇਰ ਸੰਭਲਕੇ ਖੜੇ ਹੋਕੇ ਬਾੜ੍ਹ ਛੋੜਦੇ। ਇਸ ਕਾਰੀਗਰੀ ਨੂੰ ਦੇਖਕੇ ਪਹਾੜੀ, ਜੋ ਪੁਰਾਣੇ ਸੂਰਮੇ ਸਨ, ਅਸ਼ ਅਸ਼

*ਸੂ: ਪ੍ਰ: ਤੇ ਸੌ ਸਾਖੀ ਵਿਚ ਇਸ ਵੇਲੇ ਗੁਰੂ ਕੀ ਸੈਨਾ ੮੦੦ ਤੇ ਰਾਜਿਆਂ ਦੀ ਦਸ ਹਜ਼ਾਰ ਦੱਸੀ ਹੈ।

ਕਰ ਗਏ। ਖਾਲਸੇ ਜੀ ਨੂੰ ਹੁਕਮ ਸੀ ਕਿ ਆਪਣੇ ਮੋਰਚੇ ਨਹੀਂ ਛੋੜਨੇ ਤੇ ਅੱਗੇ ਜਾਣਾ ਪਵੇ ਤਾਂ ਥੋੜ੍ਹਾ ਵਧ ਕੇ ਮਾਰ ਕਰ ਕੇ ਮੋਰਚਿਆਂ ਵਿਚ ਆ ਟਿਕੋ। ਇਸ ਤਰ੍ਹਾਂ ਦਾ ਜੰਗ ਬੜਾ ਬਚਵਾਂ ਹੋ ਰਿਹਾ ਸੀ ਤੇ ਇਸ ਵਿਚ ਪਹਾੜੀਆਂ ਦਾ ਬੜਾ ਨੁਕਸਾਨ ਹੋ ਰਿਹਾ ਸੀ। ਸਿੰਘਾਂ ਦੀ ਗੋਲੀ ਡਾਢੇ ਨਿਸ਼ਾਨੇ ਤੇ ਬੈਠਦੀ ਸੀ ਤੇ ਸਿੰਘ ਆਪ ਦਾਉ ਬਹੁਤ ਘੱਟ ਖਾਂਦੇ ਸਨ। ਰਾਜਿਆਂ ਨੂੰ ਦਿਸਦਾ ਸੀ ਕਿ ਸਾਡੀ ਬਿਜੈ ਤਾਂ ਹੈ ਜੇ ਅਸੀਂ ਓਰੜ ਦਾ ਹੱਲਾ ਬੋਲ ਕੇ ਹੱਥੋਂ ਹੱਥੀ ਜਾ ਮੋਰਚੇ ਖੋਹੀਏ, ਪਰ ਅਜਮੇਰ ਚੰਦ ਇਸ ਖੇਡ ਵਿਚ ਹਾਰ ਜਿੱਤ ਦੁਏ ਪੱਖ ਵੇਖ ਰਿਹਾ ਸੀ, ਕਿਉਂਕਿ ਸਿੰਘਾਂ ਦਾ ਮੋਰਚਿਆਂ ਤੋਂ ਲੋੜ ਵੇਲੇ ਨਿਕਲਕੇ ਵਧਵੇਂ ਪਹਾੜੀ ਹੱਲੋਂ ਨੂੰ ਪਸਪਾ ਕਰਨਾ ਤੇ ਫੇਰ ਘੋੜੇ ਫੇਰ ਕੇ ਸਫ਼ ਬੰਦੀ ਵਿਚ ਹੋ ਜਾਣਾ ਤੇ ਗੋਲੀ ਚਲਾਉਂਦੇ ਮੋਰਚੀਂ ਜਾ ਠਹਿਰਨਾ ਓਹ ਜਾਣਦਾ ਸੀ। ਇਸ ਵੇਲੇ ਰਾਜਾ ਭੂਪ ਚੰਦ, ਦੇਵ ਸ਼ਰਨ, ਵਜ਼ੀਰ ਸਿੰਹ ਨੇ ਆਪਣੇ ਦਲ ਅਗੇ ਵਧਾਏ ਤੇ ਆਪ ਸੂਰਮਗਤੀ ਦੇ ਚਾ ਵਿਚ ਲੜਨ ਲਈ ਦਲ ਦੀ ਅਗੁਵਾਨੀ ਵਿਚ ਟੁਰੇ। ਅਜਮੇਰ ਚੰਦ ਰਣ ਦੀ ਸਾਰੀ ਸਾਰ ਰੱਖਣ ਤੇ ਪ੍ਰਬੰਧ ਦੇ ਬਹਾਨੇ ਪਿੱਛੇ ਹੀ ਰਿਹਾ। ਇਹ ਹੱਲਾ ਰਾਜਿਆਂ ਨੇ ਓਰੜ ਦਾ ਕੀਤਾ। ਗੋਲੀਆਂ ਤੇ ਤੀਰਾਂ ਦੀ ਉਹ ਵਰਖਾ ਕੀਤੀ ਕਿ ਮਾਨੋ ਮੀਂਹ ਵੱਸ ਪਿਆ ਹੈ। ਅਨੇਕਾਂ ਸਿੰਘ ਘਾਇਲ ਹੋ ਹੋ ਢੱਠੇ ਤੇ ਪਰਲੋਕ ਨੂੰ ਪਿਆਨੇ ਕਰ ਗਏ। ਧਰਤੀ ਲਾਲ ਹੋ ਗਈ ਤੇ ਆਹ ਕ੍ਰਾਹ ਦਾ ਸ਼ਬਦ ਗੂੰਜ ਉਠਿਆ। ਉਧਰ ਮਾਰੂ ਵਾਜੇ ਵਜ ਰਹੇ ਸਨ, ਇਧਰ ਰਾਜਸੀ ਹੱਲਾ ਜ਼ੋਰਾ ਜ਼ੋਰੀ ਦਾ ਆ ਰਿਹਾ ਸੀ। ਇਨ੍ਹਾਂ ਦਾ ਕਦਮ ਵਧਵਾਂ ਪੈਂਦਾ ਵੇਖ ਕੇ ਫੇਰ ਚੰਬਲ ਕੁੱਲੂ, ਕੈਂਥਲ ਤੇ ਜਸਵਾਰੀ ਰਾਜੇ ਅੱਗੇ ਵਧੇ। ਇਧਰ ਉਦੇ ਸਿੰਘ ਤੇ ਆਲਮ ਸਿੰਘ ਨੇ ਆਪਣੇ ਪੈਰ ਜਮਾਏ ਹੋਏ ਸਨ ਤੇ ਇਨ੍ਹਾਂ ਦੀ ਬੰਦੂਕੀ ਬਾੜ੍ਹਾਂ ਦੀ ਫੁਰਤੀ ਬੜਾ ਅਸਰ ਕਰ ਰਹੀ ਸੀ। ਵਧੇ ਆ ਰਿਹਾਂ ਵਿਚੋਂ ਸੈਂਕੜੇ ਢਹਿ ਢਹਿ ਪੈ ਰਹੇ ਸਨ, ਘੋੜੇ ਜ਼ਖਮ ਖਾ ਖਾ ਸਵਾਰਾਂ ਸਮੇਤ ਡਿੱਗ ਰਹੇ ਸਨ। ਓੜਕ ਜਦ ਇਨ੍ਹਾਂ ਸੂਰਮਿਆਂ ਨੇ ਡਿੱਠਾ ਕਿ ਹੁਣ ਵੈਰੀ ਮੋਰਚਿਆਂ ਦੇ ਬਹੁਤ ਨੇੜੇ ਆ ਰਿਹਾ ਹੈ, ਭਾਵੇਂ ਬੇਗਿਣਤ ਢੁੱਡੇ ਜਾ ਕੇ ਡਿਗ ਰਹੇ ਤੇ ਨੁਕਸਾਨ ਹੋ ਰਿਹਾ ਹੈ, ਪਰ ਫੇਰ ਬੀ ਦਲ ਵਧਦਾ ਹੀ ਆ ਰਿਹਾ ਹੈ, ਤਾਂ ਮੋਰਚਿਆਂ ਤੋਂ ਨਿਕਲ ਹਥਾਵਥੀ ਲੜਾਈ ਕਰਕੇ ਉਨ੍ਹਾਂ ਦਾ ਮੂੰਹ ਮੋੜਨ ਦੀ ਠਾਣ ਲਈ ਤੇ ਅਗੋ ਵਧਣ ਲੱਗੇ ਸਨ ਕਿ ਸਾਹਿਬਾਂ ਦਾ ਹੁਕਮ ਆਇਆ ਕਿ—

'ਵਧਹੁ ਨ ਆਗੇ ਥਿਰ ਹੁਇ ਲਰੋ।
ਜ੍ਵਾਲਾਬਮਣੀ* ਛੋਰਨ ਕਰੋ।" [ਸੂ: ਪ੍ਰ:

ਇਹ ਹੁਕਮ ਸੁਣਕੇ ਸਿੰਘ ਟਿਕ ਗਏ ਤੇ ਜਿਵੇਂ ਜੰਮੇ ਖੜੇ ਸਨ ਜੰਮੇ ਖੜੋ ਕੇ ਲੜਦੇ ਰਹੇ। ਤੀਰਾਂ ਤੇ ਗੋਲੀਆਂ ਦੀ ਮਿਥਵੀਂ ਚਾਲ ਨਾਲ ਚਲਾਉਣ ਵਿਚ ਇਨ੍ਹਾਂ ਦੀ ਫੁਰਤੀ ਕੰਮ ਕਰ ਰਹੀ ਸੀ ਸਾਹਿਬਾਂ ਦਾ ਹੁਕਮ ਸੀ ਕਿ ਪੈਰ ਐਸੇ ਜਮਾਕੇ ਟਿਕੇ ਰਹੋ ਤੇ ਇਸ ਤੇਜ਼ੀ ਨਾਲ ਬਾੜ੍ਹ ਛੋੜਦੇ ਰਹੋ ਕਿ ਸ਼ਤ੍ਰੂ ਦਾ ਹੱਲਾ ਤੁਹਾਨੂੰ ਨਾ ਤੋੜ ਸਕੇ, ਨਾ ਹਿਲਾ ਸਕੇ ਸੋ ਸਿੰਘ ਇਸੇ ਤਰ੍ਹਾਂ ਪਹਾੜ ਵਾਙੂ ਦ੍ਰਿੜ ਹੋ ਡਟੇ ਰਹੇ ਤੇ ਦੁਸ਼ਮਨ ਦੀਆਂ ਵੰਗਾਰਾਂ ਤੇ ਬੀ ਆਪਣੀਆਂ ਸਫਾਂ ਪਾਰਿਹਾਂ ਨੂੰ ਤੋੜਕੇ ਅੱਗੇ ਨਾ ਵਧੇ। ਪਹਾੜੀਆਂ ਨੇ ਜਦ ਡਿੱਠਾ ਕਿ ਇਹ ਆਪਣੀ ਬੰਦੂਕ ਤੇ ਤੀਰ ਨੂੰ ਛੋੜਕੇ ਤਲਵਾਰ ਦੀ ਹਥਾਵੱਥੀ ਤੇ ਨਹੀਂ ਉਤਰਦੇ ਤਾਂ ਫੁਰਤੀ ਕਰ ਕੇ ਹੋਰ ਵਧੇ ਤੇ ਤਲਵਾਰਾਂ ਸੇਲੇ ਸੂਤਕੇ ਟੁੱਟ ਕੇ ਆ ਪਏ। ਸਿੰਘਾਂ ਨੇ ਬੀ ਅਗੋਂ ਤੇਗੇ ਸੰਭਾਲੇ ਤੇ ਢਾਲਿਆਂ ਤੇ ਵਾਰ ਸਹਿ ਸਹਿ ਮੂੰਹ ਤੋੜ ਜਵਾਬ ਦਿਤੇ, ਪਰ ਆਪਣੇ ਥਾਂ ਤੇ ਡਟੇ ਰਹੇ। ਉਧਰ ਸਤਿਗੁਰੂ ਜੀ ਦੀ ਕੋਈ ਵਿਉਂਤ ਸੀ ਕਿ ਇਕ ਪਾਸੇ ਦੇ ਦੂਰ ਦੇ ਮੋਰਚੇ ਤੋਂ ਗੋਲੀ ਤੀਰ ਇਨ੍ਹਾਂ ਦੇ ਅਗੇ ਵਧੇ ਪਹਾੜੀਆਂ ਦੇ ਪਿਛੇ ਇਨ੍ਹਾਂ ਦੀ ਆ ਰਹੀ ਕੁਮਕ ਵਿਚ ਜਾਕੇ ਪੈਂਦੀ ਸੀ ਜਿਸ ਨਾਲ ਕਿ ਉਹ ਆਪਣੇ ਅੱਗੇ ਵਧੇ ਦਲ ਨਾਲ ਢੁਕਵਾਂ ਮੇਲ ਨਾ ਕਾਇਮ ਰਖ ਸਕੇ। ਜਿਨ੍ਹਾਂ ਸਿੰਘਾਂ ਨੇ ਹੁਣ ਕ੍ਰਿਪਾਨਾਂ ਦੇ ਹਥਾਵੱਥੀ ਜੁੱਧ ਦਾ ਟਾਕਰਾ ਹਥਾਵੱਥੀ ਹਥਜਾਰਾਂ ਨਾਲ ਮਜਬੂਰ ਹੋਕੇ ਮੰਡਲਿਆ ਸੀ; ਉਨ੍ਹਾਂ ਦਾ ਰੋਹ ਕਮਲਾ ਹੋਕੇ ਚੜ੍ਹਿਆ ਤੇ ਇਹ ਕ੍ਰਿਪਾਨੀ ਜੁੱਧ ਬੀ ਪਹਾੜੀਆਂ ਨੂੰ ਦੰਗ ਕਰ ਗਿਆ। ਬਹੁਤ ਕਟਾਵੱਢ ਹੋਕੇ ਇਨ੍ਹਾਂ ਦੇ ਪੈਰ ਪਿਛੇ ਪੈਣ ਲਗੇ ਤਾਂ ਕੀਹ ਦੇਖਦੇ ਹਨ ਕਿ ਸਾਡੇ ਪਿਛੇ ਕੋਈ ਨਹੀਂ, ਥਾਂ ਖਾਲੀ ਹੈ। ਅਸਲ ਵਿਚ ਇਨਾਂ ਦੇ

*ਬੰਦੂਕ।

ਮਗਰ ਇਨ੍ਹਾਂ ਵਿਚ ਤੇ ਇਨ੍ਹਾਂ ਦੀ ਸੈਨਾ ਵਿਚ ਵਿੱਥ ਪੈ ਗਈ ਹੋਸੀ। ਇਹ ਤੱਕ ਉਨ੍ਹਾਂ ਦੇ ਦਿਲ ਧੱਕਾ ਖਾ ਗਏ। ਇਹ ਸਮਝ ਕੇ ਕਿ ਪਿਛਲੇ ਨੱਸ ਗਏ ਹਨ ਹੁਣ ਏਹ ਘਬਰਾਕੇ ਪਿੱਛੇ ਹੱਟਣਹੀਲਗੇ ਸਨ।ਕਿਥਾ ਲਸਾ ਇਕ ਹੱਲਾ ਕਰਕੇ ਉਨ੍ਹਾਂ ਤੇ ਟੁੱਟਪਿਆ ਤੇ ਖੂਬ ਖੰਡਾ ਖੜਕਾਇਆ।ਹੁਣ ਪਹਾੜੀ ਭੱਜੇ ਜਾਂਦੇ ਹਨ ਤੇ ਸਿੰਘ ਪਿੱਛੇ ਪਈ ਜਾਂਦੇ ਹਨ। ਅਗਲਿਆਂ ਦੀ ਭਾਜ ਨੇ ਪਿਛਲਿਆਂ ਨੂੰ ਭਜਾਇਆ। ਸ਼ੱਤ੍ਰੂ ਦਲ ਵਿਚ ਰੌਲਾ ਪੈ ਗਿਆ, ਪੈਰ ਉੱਖੜ ਗਏ, ਦੋ ਚਾਰ ਸੈਨਾ ਦੇ ਮੁਹਰੀ ਮਾਰੇ ਗਏ,ਜਿਨ੍ਹਾਂ ਦੀ ਮੌਤ ਨੇ ਹੋਰ ਬੁਰਾ ਅਸਰ ਪਾਇਆ।ਖਾਲਸਾ ਹੁਣ ਬਿਜੈ ਦੇ ਘੁਮੰਡ ਵਿਚ ਅੱਗੇ ਵਧਿਆ ਜਾ ਰਿਹਾ ਹੈ। ਗੁਰੂ ਆਗਯਾ ਸੀ ਕਿ ਮੋਰਚਿਆਂ ਤੋਂ ਬਹੁਤ ਅੱਗੇ ਨਹੀਂ ਵਧਣਾ, ਜੰਮਕੇ ਲੜਨਾ ਹੈ ਤੇ ਵਾਰ ਮੋੜਨੇ ਹਨ ਤੇ ਸਾਡੀ ਆਗਯਾ ਪਹੁੰਚੇ ਬਿਨਾਂ ਆਪ ਵਾਰ ਨਹੀਂ ਕਰਨਾ, ਪਰ ਇੱਥੇ ਸਿੰਘਾਂ ਨੇ ਜਾਤਾ ਕਿ ਅਸੀਂ ਮੈਦਾਨ ਮਾਰ ਲਿਆ ਹੈ ਹੁਣ ਵੈਰੀ ਨੂੰ ਘਰੀਂ ਵਾੜਕੇ ਮੁੜਨਾ ਹੀ ਠੀਕ ਹੈ! ਗੁਰੂ ਜੀ ਦੇ ਹੁਕਮ ਆਉਣ ਤੇ ਬੀ ਜਾਂ ਸਿੰਘ ਨਾ ਮੁੜੇ ਤਾਂ ਗੁਰੂ ਸਾਹਿਬ ਨੇ ਵਿਚਾਰਿਆ ਕਿ ਸੈਨਾ ਦੇ ਆਗੂ ਦੀ ਆਗਯਾ ਭੰਗ ਕਰਨ ਦੀ ਵਾਦੀ ਜੇ ਅੱਜ ਸਿੰਘਾਂ ਨੂੰ ਪੈ ਗਈ ਤਾਂ ਇਹ ਬਾਣ ਬਣ ਜਾਏਗੀ ਤੇ ਇਨ੍ਹਾਂ ਦੇ ਸਾਰੇ ਭਵਿੱਖਤ ਨੂੰ ਖ਼ਰਾਬ ਕਰੇਗੀ, ਸੋ ਅੱਜ ਇਨ੍ਹਾਂ ਨੂੰ ਸਿਖਯਾ ਦੇਣੀ ਚਾਹੀਏ ਕਿ ਸੈਨਾਪਤਿ—ਜੱਥੇਦਾਰ—ਦੀ ਆਗਯਾ ਹੀ ਬਿਜੈ ਦਾ ਮੂਲ ਹੁੰਦੀ ਹੈ। ਚਾਹੇ ਆਪ ਜਾਣਦੇ ਸਨ ਕਿ ਇਨ੍ਹਾਂ ਨੂੰ ਇਸ ਭੁੱਲੇ ਦੇਂਡ ਦੇਣ ਨਾਲ ਹਾਰ ਹੋਵੇਗੀ ਤੇ ਸਾਨੂੰ ਅਨੰਦਪੁਰ ਦੀ ਰੱਖਯਾ ਦਾ ਦੁਸ਼ਤਰ ਕੰਮ ਪੂਣੇ ਹੀ ਆ ਵਾਪਰੇਗਾ,ਪਰ ਗੁਰੂ ਜੀਨੇ ਸਿੱਖਾਂ ਨੂੰ ਉਹ ਸਿੱਖਯਾ ਦੇਣੀ, ਜੋ ਸਦਾ ਲਈ ਉਨ੍ਹਾਂ ਨੂੰ ਸੁਖਦਾਈ ਹੋਵੇ; ਜ਼ਰੂਰੀ ਜਾਣੀ ਤੇ ਆਪ ਉੱਚਾ ਟਿਕਾਣਾ ਛੱਡ ਕੇ ਅਨੰਦਪੁਰ ਵਲ ਨੂੰ ਚਾਲੇ ਪ ਗਏ ਤੇ ਸਨੇ ਸਨੇ ਟੁਰੀ ਗਏ। ਇਧਰ ਸਿੰਘ ਜਦ ਬਹੁਤ ਵਧ ਗਏ ਤਾਂ ਪਹਾੜੀਆਂ ਦੀ ਇਕ ਭੀੜ ਜੋ ਤ੍ਰੈ ਹਜ਼ਾਰ ਦੱਸੀਦੀ ਸੀ, ਇਕ ਪਾਸਿਓਂ ਅਚਾਨਕ ਨਿਕਲ ਆਈ। ਇਸ ਦਲ ਨੂੰ ਵੇਖਕੇ ਵਧੇ ਦਿਲ ਵਾਲੇ ਖਾਲਸਾ,ਜਿਨ੍ਹਾਂ ਨੇ ਆਪ ਨੂੰ ਗੁਰੂ ਤੋਂ ਸਿਆਣਾ ਸਮਝ ਲਿਆ ਸੀ ਤੇ ਗੁਰੂ ਕੇ ਦਿੱਤੇ ਸਨਮਾਨ ਨੂੰ ਆਪਣੀ ਬੁੱਧੀ ਤੇ ਬਾਹੂ ਬਲ ਦੀ ਵਿਸ਼ੇਸ਼ਤਾ ਦੇ ਅਰਥਾਂ ਵਿਚ ਸਮਝਣ ਲੱਗ ਪਏ ਸਨ, ਘਬਰਾ ਗਏ। ਪਹਾੜੀਆਂ ਦਾ ਇਹ ਅਚਾਨਕ ਦਾ ਹੱਲਾ ਡਾਢੇ ਜ਼ੋਰ ਦਾ ਸੀ। ਹੁਣ ਸੋਚਣ ਲੱਗੇ ਕਿ ਕੀਹ ਕਰੀਏ। ਗੁਰੂ ਕਾ ਹੁਕਮ ਸੋਚਿਓ ਨੇ ਕਿ ਆਉਂਦਾ ਹੈ, ਪਰ ਖ਼ਬਰ ਆਈ ਕਿ ਤੁਹਾਡੀ ਨਾ-ਫੁਰਮਾਨੀ ਕਰਕੇ ਗੁਰੂ ਜੀ ਤੁਹਾਡੀ ਅਗੁਵਾਨੀ ਛੋੜਕੇ ਚਲੇ ਗਏ ਹਨ। ਤਦ ਹੋਰ ਘਬਰਾਏ। ਸਿਆਣੇ ਜੋਧੇ ਪੈਰ ਸੰਭਾਲਦੇ ਸਨ, ਵੰਗਾਰਦੇ ਸਨ, ਡਟਦੇ ਤੇ ਡਟਾਉਂਦੇ ਸਨ, ਪਰ ਹਰ ਛਿਨ ਪੈਰ ਪਿੱਛੇ ਪੈਂਦਾ ਸੀ। ਇਸ ਤਰ੍ਹਾਂ ਸਿੰਘਾਂ ਨੂੰ ਭਾਂਜ ਪੈਂਦੀ ਦੇਖਕੇ ਕੁਛ ਸਿੰਘ ਛੇਤੀ ਦਾ ਮਤਾ ਆਪੋ ਵਿਚ ਕਰਕੇ ਸਤਿਗੁਰੂ ਜੀ ਦੇ ਮਗਰ ਸਰਪਟ ਘੋੜੇ ਸਿੱਟ ਕੇ ਜਾ ਪਹੁੰਚੇ ਤੇ ਦੂਰੋਂ ਹੀ ਲੱਗੇ ਅਵਾਜ਼ੇ ਦੇਣ—ਸੱਚੇ ਪਾਤਸ਼ਾਹ! ਠਹਿਰ ਜਾਓ, ਦਾਸਾਂ ਦੀ ਬੇਨਤੀ ਸੁਣ ਲਓ,ਮਿਹਰ ਕਰੋ। ਪਰ ਸਖਯਾ ਦਾਤੇ, ਸੱਚੇ ਰਹਿਬਰ ਨੱਕ ਦੀ ਸੇਧੇ ਦਰੁਸਤ ਰਸਤੇ ਤੋਰਨ ਦੇ ਜ਼ਿੰਮੇਵਾਰ ਆਪਣੇ ਰਾਹੇ ਟੁਰੀ ਗਏ। ਤਦੋਂ ਨੂੰ ਨੌਰੰਗ ਸਿੰਘ ਨਾਮੇ ਇਕ ਸੂਰਮੇ ਨੇ ਘੋੜਾ ਸਰਪਟ ਛੋੜ ਗੁਰੂ ਜੀ ਤੋਂ ਅੱਗੇ ਵਧਕੇ ਫੇਰ ਫੁਰਤੀ ਨਾਲ ਘੋੜਾ ਥੰਮ੍ਹਕੇ ਹੇਠਾਂ ਉਤਰਕੇ ਲੀਕ ਵਾਹ ਦਿੱਤੀ ਤੇ ਹੱਥ ਬੰਨ੍ਹ ਕੇ ਕਿਹਾ 'ਹੇ ਦਲ ਖਿਡਾਰ ਨੀਲਿਆ! ਤੈਨੂੰ ਗੁਰੂ ਕੀ ਆਣ ਹੋਈ, ਹੁਣ ਹੋਰ ਕਦਮ ਅੱਗੇ ਨਾ ਪੱਟੀਂ।' ਗੁਰੂ ਜੀ ਦੇ ਹੇਠ ਨੀਲੇ ਰੰਗ ਦਾ ਘੋੜਾ ਸੀ, ਜਿਸ ਦਾ ਨਾਮ ਸਾਂਹਿਬਾਂ ਨੇ ਦਲ ਬਿਡਾਰ ਰੱਖਿਆ ਹੋਇਆ ਸੀ। ਸਿੰਘ ਇਸ ਨੂੰ ਨੀਲਾ ਆਖਿਆ ਕਰਦੇ ਸਨ। ਇਹ ਘੋੜਾ ਬੜਾ ਸ਼ੋਖ ਕੱਦਾਵਰ ਤੇ ਅਤਿ ਫੁਰਤੀਲਾ ਸੀ। ਸਿੰਘ ਦੀ ਆਣ ਪਾਉਣ ਤੋਂ ਬਾਦ ਘੋੜਾ ਅਟਕ ਗਿਆ। ਲਿਖਿਆ ਹੈ ਕਿ ਗੁਰੂ ਜੀ ਬਹੁਤ ਅੱਡੀਆਂ ਤੇ ਕਮਚੀਆਂ ਮਾਰ ਰਹੇ, ਪਰ 'ਆਗੇ ਲਕੀਰ ਕਰੀ ਥੀ ਸੋ ਨਾ ਲੰਘਤਾ ਹੂਆ*'। ਤਦ ਗੁਰੂ ਜੀ ਘੋੜੇ ਤੋਂ ਉਤਰ ਪਏ ਤੇ ਹੱਸ ਕੇ ਘੋੜੇ ਵਲ ਤੱਕੇ ਤੇ ਮਖੌਲ ਨਾਲ ਬੋਲੇ 'ਦਲ ਬਿਡਾਰ! ਤੂੰ ਤਾਂ ਕੋਈ ਮਸੰਦ ਹੈਂ ਜੋ ਪੂਜਾ ਦੇਣਹਾਰਿਆਂ ਦਾ ਲਿਹਾਜ਼ ਕਰਦਾ ਹੈਂ'। ਸਿੰਘਾਂ ਨੇ ਅੱਗੇ ਹੋਕੇ ਸਾਰੇ ਦਲ ਵਲੋਂ ਖਿਮਾਂ ਮੰਗੀ ਤੇ ਆਪਣੀ ਭੁੱਲ ਪਰਵਾਨ ਕੀਤੀ।

---

*ਸੌ ਸਾਖੀ।

ਸਾਹਿਬ ਮੁੜ ਪਏ। ਸਿੰਘਾਂ ਨੂੰ ਕਿਹਾ 'ਜਾਓ, ਹੁਣ ਹੁਕਮ ਹੈ ਕਿ ਜਿੱਥੇ ਜਿੱਥੇ ਹੋ ਖੜੇ ਹੋਕੇ ਡਟ ਜਾਓ ਇਕ, ਕਿ ਦੋ, ਕਿ ਦਸ ਖੂਬ ਡਟਕੇ ਲੜੋ। ਕੱਟ ਜਾਓ ਪੁਰਜ਼ੇ ਪੁਰਜ਼ੇ ਹੋ ਜਾਓ, ਪਰ ਗੱਡੇ ਹੋਏ ਥੰਮ੍ਹਾਂ ਵਾਂਙੂ ਅਹਿੱਲ ਹੋ ਜਾਓ; ਇਧਰੋਂ ਦੇਖੋ ਅਸੀਂ ਕੀਹ ਕਰਦੇ ਹਾਂ।' ਇਹ ਹੁਕਮ ਪਹੁੰਚਦੇਸਾਰ ਖਾਲਸਾ ਜੀ ਫੇਰ ਜਿੱਥੇ ਜਿੱਥੇ ਸਨ ਡਟ ਗਏ। ਓਧਰ ਸਤਿਗੁਰ ਨੇ ਆਪਣੇ ਟਿਕਾਣੇ ਪਹੁੰਚਕੇ ਸੱਤ ਤੀਰ ਚਲਾਏ। ਇਕ ਇਕ ਤੀਰ ਵਧੇ ਹੋਏ ਵੈਰੀ ਦਲ ਦੇ ਜੱਥੇਦਾਰਾਂ ਨੂੰ ਪਿਆ। ਜਦ ਜਥੇਦਾਰ ਬਾਦ ਜਥੇਦਾਰ ਢੱਠਾ ਤਾਂ ਵੈਰੀ ਦਲ ਬੇਦਿਲ ਹੋ ਗਿਆ। ਖਾਲਸਾ ਜੋ ਭੱਜਾ ਜਾ ਰਿਹਾ ਸੀ ਹੁਣ ਡਟ ਗਿਆ ਸੀ, ਐਸਾ ਡਟ ਗਿਆ ਕਿ ਮਾਨੋਂ ਵੈਰੀ ਕਿਸੇ ਚਿਟਾਨੀ ਟਿੱਲਿਆਂ ਨਾਲ ਜੁੱਧ ਕਰ ਰਿਹਾ ਹੈ। ਖਾਲਸੇ ਦਾ ਡਟ ਜਾਣਾ ਤੇ ਉਮੱਲ ਉਮੱਲ ਕੇ ਪੈਣਾ ਇਸ ਸ਼ਹਜ਼ੋਰੀ ਦਾ ਸੀ ਕਿ ਜਾਨਾਂ ਬਚਾ ਕੇ ਲੜਨ ਵਾਲੇ ਨੌਕਰ ਸਿਪਾਹੀ ਘਬਰਾ ਗਏ। ਤੀਰਾਂ ਦੀ ਆਵਾਜ਼ ਨਾਲ, ਗੋਲੀਆਂ ਦੀ ਤੜਾਤੜ ਨਾਲ, ਤਲਵਾਰ ਦੀ ਚਮਕ ਨਾਲ ਕੁਲਾਹਲ ਮਚ ਗਿਆ। ਆਖਰ ਪਹਾੜੀਆਂ ਭਾਂਜ ਖਾਧੀ ਤੇ ਮੈਦਾਨ ਛੱਡ ਕੇ ਨੱਠ ਟੁਰੇ। ਥੋੜੀ ਦੇਰ ਬਾਦ ਮੈਦਾਨ ਖਾਲੀ ਹੋ ਗਿਆ। ਹਾਰੇ ਹੋਏ ਰਾਜੇ ਦੂਰ ਪਿੱਛੇ ਨੂੰ ਨਿਕਲ ਗਏ। ਜਦੋਂ ਸੂਹੀਆਂ ਨੇ ਆ ਖਬਰ ਦਿਤੀ ਕਿ ਰਾਜੇ ਹੁਣ ਜੁੱਧ ਦਾ ਹੀਆ ਛੱਡ ਕੇ ਘਰੀਂ ਵਾਪਸ ਜਾ ਰਹੇ ਹਨ ਤੇ ਆਪਣੀ ਹਾਰ ਉਤੇ ਸਿਰ ਧੁਨਦੇ ਜਾ ਰਹੇ ਹਨ, ਤਾਂ ਖਾਲਸਾ ਜੀ ਬਿਜੈ ਦਾ ਡੰਕਾ ਵਜਾਉਂਦੇ ਆਨੰਦਪੁਰ ਨੂੰ ਵਾਪਸ ਆਏ।

ਸਤਿਗੁਰ ਜੀ ਨੇ ਅੱਜ ਜੋ ਸਿੱਖਯਾ—ਜੁੱਧ ਵਿਦਯਾ ਦੀ ਸਿੱਖਯਾ-ਖਾਲਸੇ ਨੂੰ ਸਿਖਾਈ, ਉਹ ਖਾਲਸੇ ਵਿਚ ਇਨ੍ਹਾਂ ਦੇ ਦੋ ਕੌਮੀ ਗੁਣ ਬਣਾ ਗਈ: ਇਕ ਤਾਂ ਇਨ੍ਹਾਂ ਵਿਚ ਜਥੇਦਾਰ ਦੀ ਆਗਯਾ ਮੰਨਣ ਦਾ ਗੁਣ ਪਾ ਗਈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਚਖੰਡ ਪਿਆਨੇ ਮਗਰੋਂ ਖਾਲਸੇ ਨੇ ਗੁਰੂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਪੰਥ ਨੂੰ ਮੰਨਿਆਂ ਹੈ ਪਰ ਜਥੇਦਾਰ ਦੀ ਆਗਯਾ ਨੂੰ ਸਦਾ ਸ਼ਰੋਮਣੀ ਜਾਣਿਆ ਹੈ। ਜਥੇਦਾਰ ਥਾਪਣਾ ਖਾਲਸੇ ਦਾ ਕੰਮ ਰਿਹਾ ਹੈ, ਜਥੇਦਾਰ ਖਾਲਸੇਦੀ ਰਾਇਨੂੰ ਸਨਮਾਨਦਾ ਰਿਹਾ ਹੈ, ਪਰ ਖਾਲਸਾ ਜਥੇਦਾਰ ਦੀ ਆਗਯਾ ਨੂੰ ਸਦਾ ਮੰਨਦਾ ਰਿਹਾ ਹੈ ਤੇ ਇਹੋ ਭੇਤਾਂ ਵਿਚੋਂ ਇਕ ਵੱਡਾ ਭੇਤ ਸੀ, ਜੋ ਇਨ੍ਹਾਂ ਨੂੰ ਖੂਨੀ ਕਤਲਾਮਾਂ ਤੇ ਘੱਲੂਘਾਰਿਆਂ ਵਿੱਚੋਂ ਬਚਾ ਕੇ ਕਾਮਯਾਬੀਦੇ ਸ਼ਿਖਰ ਤੇ ਲੈ ਗਿਆ ਸੀ। ਜੋ ਲੋਕ ਇਹਨਾਂ ਗੱਲਾਂ ਨੂੰ ਵਿਚਾਰਦੇ ਤੇ ਸਮਝਦੇ ਨਹੀਂ, ਓਹੀ ਪੰਥ ਦੀ ਜਥੇ-ਬੰਦੀ ਨੂੰ ਭੰਨਣ ਦੇ ਅਪ੍ਰਾਧੀ ਬਣਦੇ ਹਨ। ਦੂਸਰਾ ਵੱਲ ਜੋ ਖਾਲਸੇ ਨੇ ਇਸ ਜੁੱਧ ਵਿਚ ਸਿੱਖਿਆ ਉਹ ਭੀ ਇਨ੍ਹਾਂ ਦਾ ਇਕ ਕੌਮੀ ਗੁਣ ਬਣ ਗਿਆ। ਮੈਦਾਨ ਜੰਗ ਵਿਚ ਜੁੱਧ ਕਰਦੇ ਇਹ ਕਿਸੇ ਆਪਣੇ ਅੰਦਾਜ਼ ਤੇ ਜਾਚ ਨਾਲ ਕਿਸੇ ਵੇਲੇ ਮੈਦਾਨ ਛੱਡ ਤੁਰਦੇ ਹਨ। ਜਦੋਂ ਦੁਸ਼ਮਨ ਦਲ ਸਮਝਦਾ ਹੈ ਕਿ ਇਹ ਹਾਰਕੇ ਭੱਜ ਗਏ ਹਨ ਤਾਂ ਉਹ ਟੁੱਟਕੇ ਆ ਪੈਂਦਾ ਹੈ। ਅੱਗੋਂ ਇਹ ਕਿਸੇ ਟਿਕਾਣੇ ਫੇਰ ਡਟ ਕੇ ਖਲੋ ਜਾਂਦੇ ਹਨ ਤੇ ਸਫਾਂ ਤੋੜ ਕੇ ਵਧੇ ਆ ਰਹੇ ਸ਼ਤ੍ਰੂ ਦਲ ਨੂੰ ਮੁੜ ਜਿੱਤ ਲੈਂਦੇ ਹਨ। ਅਹਿਮਦ ਸ਼ਾਹ ਅਬਦਾਲੀ ਇਨ੍ਹਾਂ ਦੇ ਇਸ ਵਸਫ ਨੂੰ ਸਮ-ਝਦਾ ਸੀ, ਇਸ ਕਰਕੇ ਉਹ ਆਪਣੇ ਜਥੇਦਾਰਾਂ ਨੂੰ ਕਿਹਾ ਕਰਦਾ ਸੀ, ਦੇਖਣਾਂ ਆਪਣੀਆਂ ਸਫ਼ਾਂ ਨਾ ਤੋੜਨੀਆਂ, ਜੇ ਸਿੱਖ ਹਾਰਕੇ ਨੱਸ ਜਾਣ ਤਾਂ ਹਾਰੇ ਸਮਝਕੇ ਮਗ਼ਰ ਨਾ ਤਆਕ਼ਬ ਕਰਨਾ, ਨਹੀਂ ਤਾਂ ਲੈਣੇ ਦੇ ਦੇਣੇ ਪੈ ਜਾਣਗੇ।

ਇਹ ਗੱਲ ਸਭ ਤੋਂ ਪਹਿਲੇ ਬਲੀਆ ਚੰਦ ਦੇ ਜੁੱਧ* ਵਿਚ ਅਚਾਨਕ ਫਸ ਜਾਣ ਸਮੇਂ ਸਿੱਖਾਂ ਨੇ ਸਿੱਖੀ ਸੀ।ਅੱਜ ਸੱਚੀ ਮੁਚੀ ਭਾਂਜ ਖਾ ਕੇ ਜੋ ਖਾਲਸਾ ਹੁਕਮ ਹੇਠ ਮੁੜ ਕੇ ਡਟ ਗਿਆ,ਉਸ ਨੇ ਇਹ ਕੌਮੀ ਆਚਰਣ ਬਣਾ ਦਿਤਾ ਕਿ ਹਾਰ ਖਾਕੇ ਬੀ ਦਿਲ ਨਹੀਂ ਛੱਡਣਾ, ਫੇਰ ਡਟ ਜਾਣਾ ਤੇ ਐਸਾ ਡਟਣਾ ਕਿ ਗਈ ਬਹੋੜ ਲੈਣੀ ਤੇ ਮੁੜ ਫਤੇ ਪਾ ਲੈਣੀ। ਚਮਕੌਰ ਵਿਚ ਚਾਲੀ ਮੁਕਤਿਆਂ ਨਾਲ ਬੇਓੜਕ ਫੌਜਾਂ ਦੇ ਘੇਰੇ ਵਿਚ ਸਾਰਾ ਦਿਨ ਲੜਕੇ ਗੁਰੂ ਜੀ ਨੇ ਦਿਲਝਵੀਂ ਨਾ ਖਾਧੀ, ਨਾ ਹਾਰ ਮੰਨੀ, ਨਾ ਸ਼ਰਨ ਲਈ, ਅਖੀਰ ਤਕ ਜੁੱਧ ਮਚਾਈ ਗਏ ਤੇ ਅਖੀਰਲੇ ਆਦਮੀ (ਜੋ ਆਪ ਦੇ ਜਾਣ ਬਾਅਦਰਹਿ ਗਏ ਸਨ) ਦੇ ਜੀਉਂਦਿਆਂ ਤਕ ਜੁੱਧ ਜਾਰੀ ਰਿਹਾ ਸੀ। ਇਹ ਆਪ ਦੀ ਕਰਨੀ ਕੌਮ ਵਿਚ ਇਕ

*ਦੇਖੋ ਇਸੇ ਪੁਸਤਕ ਦਾ ਪਰਬਾਰਧ ਪ੍ਰਸੰਗ ੪੩

ਗੁਣ ਭਰ ਗਈ ਕਿ ਆ ਬਣੀ ਉਤੇ ਖਾਲਸਾ ਦਲ ਅਖੀਰ ਤਕ ਡਟਿਆ ਰਹਿੰਦਾ ਹੈ ਤੇ ਆਪਣੀ ਇਸ ਇਸ ਤਕਲਾਲੀ ਤਾਕਤ ਨਾਲ ਫਤੇ ਪਾਉਂਦਾ ਹੈ। ਇਸ ਦੇ ਨਮੂਨੇ ਸਾਹਿਬਾਂ ਦੇ ਵੇਲੇ ਮੁਕਤਸਰ,ਅੱਗੋਂ ਦੋ ਘਲੂਘਾਰੇ, ਨੁਸ਼ਹਿਰੇ ਦਾ ਜੁੱਧ ਤੇ ਇਸ ਸਮੇਂ ਸਾਰਾ ਗੜ੍ਹੀ ਤੇ ਗੋਲੀ ਪੋਲੀ ਆਦਿ ਦੇ ਸੰਘਰ ਹੁਣ ਤਕ ਦੱਸ ਰਹੇ ਹਨ ਕਿ ਸਿੰਘਾਂ ਦਾ ਇਹ ਇਕ ਅਜੀਬ ਦ੍ਰਿੜ੍ਹ ਆਚਰਣ ਹੈ ਜੋ ਸ਼ਤਰੂ ਦਲ ਦੀ ਬਹੁਤਾਯਤ ਤੇ ਪ੍ਰਾਗੱਲਭਤਾ ਦੇ ਸਾਹਮਣੇ ਭੀ ਅਝੁੱਕ ਤੇ ਅੜੱਵਾਂ ਰਹਿੰਦਾ ਹੈ। ਇਸੇ ਹੀ ਤਰ੍ਹਾਂ ਅੱਜ ਦੇ ਜੁੱਧ ਨੇ ਹਾਰ ਖਾ ਕੇ ਫੇਰ ਡਟ ਜਾਣਾ ਤੇ ਫਤੇ ਪਾਉਣੀ ਅਤੇ ਜਥੇਦਾਰ ਦਾ ਕਹਾ ਕਦੇ ਨਹੀਂ ਮੋੜਨਾ ਤੇ ਸੁਸਿਖਯਤਾ ਦੇ ਅਸੂਲ ਨੂੰ ਨਹੀਂ ਤੋੜਨਾ ਇਹ ਦੋ ਗੁਣ (ਅੱਜ ਦੇ ਸਤਿਗੁਰ ਦੇ ਵਰਤਾਰੇ ਨੇ) ਖਾਲਸੇ ਦਾ ਕੌਮੀ ਆਚਰਣ ਬਣਾ ਦਿਤੇ ਸਨ। ਇਨ੍ਹਾਂ ਸਾਰੇ ਅਸੂਲਾਂ ਦੀ ਪ੍ਰਤਿਪਾਲਾ ਜੋ ਦਾਤੇ ਨੇ ਸਿਖਾਏ, ਕੌਮ ਦੀ ਬਿਜਯ ਦੀ ਸਹਾਈ ਰਹਿੰਦੀ ਹੈ, ਇਨ੍ਹਾਂ ਦੀ ਅਨਗਹਿਲੀ ਹਾਰ ਦਾ ਸਮਾਂ ਲਿਆਉਂਦੀ ਹੈ। ਸੁਸਿੱਖਯਤ ਹੋਕੇ ਸਿੱਖਯਾ ਅਨੁਸਾਰ ਟੁਰਨਾ ਜਥੇਬੰਦੀ ਦਾ ਅੰਗ ਹੈ। ਜੁੱਧ ਵਿਦਯਾ ਦੀ ਇਹ ਸੁਸਿਖਯਤਾ ਹੈ ਕਿ ਜਥੇਦਾਰ ਦੇ ਹੁਕਮ ਅਨੁਸਾਰ ਟੁਰਨਾ ਹੈ। ਇਸ਼ ਸੁਸਿਖ੍ਯਤਾ ਨੂੰ ਵਿਦਵਾਨ ਲੋਕ ਅਨੁਸ਼ਾਸਨ ਬੀ ਆਖਦੇ ਹਨ ਤੇ ਪ੍ਛਮੀ ਲੋਕ ਡਿਸਿਪਲਨ ਬੀ ਆਖਦੇ ਹਨ। ਇਸ ਅਸੂਲ ਦੀ ਪ੍ਰਤਿਪਾਲਾ ਨਿਰੀ ਜੁੱਧ ਵਿਦਯਾ ਵਿਚ ਹੀ ਨਹੀਂ, ਸਗੋਂ ਜਥੇਬੰਦੀ ਦੇ ਹਰ ਤਰ੍ਹਾਂ ਦੇ ਪ੍ਰਬੰਧਾਂ ਵਿਚ ਜ਼ਰੂਰੀ ਹੁੰਦੀ ਹੈ। ਇਹ ਗਲ ਖਾਲਸੇ ਜੀ ਨੂੰ ਸਤਿਗੁਰੂ ਜੀ ਨੇ ਅੱਜ ਇਸ ਦੇ ਨਾ ਵਰਤਣ ਦਾ ਕੌੜਾ ਫਲ ਉਹਨਾਂ ਦੇ ਤਜਰਬੇ ਵਿਚ ਲਿਆਕੇ ਸਿਖਾ ਦਿਤੀ।

੨.

ਹਾਰ ਖਾਕੇ ਪਹਾੜੀ ਦਲ ਆਪਣੀ ਰਾਜਧਾਨੀ ਨੂੰ ਮੁੜ ਗਿਆ। ਗੁਰੂ ਕਾ ਦਲ ਇਹ ਜਿੱਤ ਪਾਕੇ ਆਨੰਦ ਪੁਰ ਆ ਗਿਆ। ਸਭ ਤੋਂ ਪਹਿਲਾਂ ਜ਼ਖ਼ਮੀਆਂ ਦੀ ਭਾਲ ਹੋਈ, ਜਿਨ੍ਹਾਂ ਨੂੰ ਆਨੰਦ ਪੁਰ ਪਹੁੰਚਾਕੇ ਵੈਦਾਂ ਦੇ ਹਵਾਲੇ ਕੀਤਾ ਗਿਆ। ਜਿਨ੍ਹਾਂ ਨੇ ਸਾਲ ਪੱਤ੍ਰ ਆਦਿ ਦਵਾਈਆਂ ਨਾਲ ਜ਼ਖਮ ਬੱਧੇ ਤੇ ਹਰ ਤਰ੍ਹਾਂ ਦੀ ਦਾਰੀ ਕੀਤੀ। ਕੁਛ ਸਿੰਘ ਪਿੱਛੇ ਛੱਡੇ ਗਏ ਜੋ ਮਰ ਚੁੱਕੇ ਸ਼ਹੀਦਾਂ ਦੀਆਂ ਲੋਥਾਂ ਦੇ ਅੰਗੀਠੇ ਬਾਲਕੇ ਸਨਮਾਨ ਨਾਲ ਨਸਕਾਰ ਕਰ ਦੇਣ। ਆਨੰਦ ਪੁਰ ਵਿਚ ਆਕੇ ਬਾਕੀ ਸੁਅਸਤ ਆਈ ਸੈਨਾਂ ਨੇ ਆਪੋ ਆਪਣੇ ਟਿਕਾਣੇ ਡੇਰੇ ਜਾ ਕੀਤੇ। ਗੁਰੂ ਦੁਆਰੇ ਤੇ ਘਰ ਘਰ ਕੁਲਾਹਲ ਹੋਏ। ਕਵੀ ਸੰਤੋਖ ਸਿੰਘ ਜੀ ਲਿਖਦੇ ਹਨ:—

> ਕਰਜੋ ਕਰਾਹ ਬਹੁ ਵਜੀ ਵਧਾਈ। ਆਏ
> ਜੀਤ ਸ਼ਤ੍ਰ ਸਮੁਦਾਈ। ਦਾਨ ਬ੍ਰਿੰਦ ਰੰਕਨ ਕੋ
> ਦੀਨੇ। ਸੁਜਸ ਪ੍ਰਚਾਰਨ ਜਹਿਂ ਕਹਿਂ ਕੀਨੋ।
> ਮੰਗਲ ਕਰੇ ਅਨੇਕ ਪ੍ਰਕਾਰਾ। ਮੰਗਲ ਮੂਲ
> ਗੁਰੂ ਦਾਤਾਰਾ। ਬਜਹਿਂ ਮ੍ਰਿਦੰਗ ਰਬਾਬ
> ਘਨੇਰੇ।ਗਾਵੈਂ ਸ਼ਬਦ ਸੁਖਦ ਗੁਰ ਕੇਰੇ। [ਸੂ: ਪ੍ਰ:

ਇਸ ਤਰ੍ਹਾਂ ਨਾਲ ਅਨੰਦ ਮੰਗਲਾਚਾਰ ਹੋਕੇ ਰੋਜ਼ ਦੀਵਾਨ ਸਜਦੇ ਸਨ ਤੇ ਸੰਗਤਾਂ ਵਿਚ ਨਾਮ ਦਾਨ ਵਰਤਦੇ ਸਨ। ਇਕ ਦਿਨ ਦੀਵਾਨ ਸਜ ਰਿਹਾ ਸੀ, ਆਪਣੇ ਤੇ ਓਪਰੇ ਅਨੇਕਾਂ ਜੁੜੇ ਬੈਠੇ ਸਨ ਕਿ ਬੀਰ ਸਿੰਘ ਜਸਪਾਲੀ, ਮਦਨ ਸਿੰਘ ਰਜਪੂਤ ਤੇ ਸ਼ਯਾਮ ਸਿੰਘ ਆਦਿ ਬੀ ਨਿਕਟ ਆ ਬੈਠੇ, ਤਦ ਪ੍ਰਸ਼ਨ ਹੋਇਆ ਕਿ ਖਾਲਸਾ, ਜੋ ਆਪ ਨੇ ਰਚਿਆ ਹੈ, ਇਸ ਦਾ ਭਾਵ ਅਰਥ ਕੀਹ ਹੈ? ਤਾਂ ਸ੍ਰੀ ਸਤਿਗੁਰੂ ਜੀ ਬੋਲੇ:--ਜੋ ਇਕ ਅਕਾਲ ਪੁਰਖ ਦੀ ਟੇਕ ਧਾਰ ਲਏ ਤੇ ਹੋਰ ਸਭ ਕੁਛ ਛੱਡ ਦੇਵੇ ਸੋ ਖਾਲਸਾ ਹੈ।

ਸ਼ਯਾਮ ਸਿੰਘ—ਪਾਤਸ਼ਾਹ! ਇਕ ਦੀ ਟੇਕ ਦੇ ਨਾਲ ਹੋਰ ਅਨੇਕਾਂ ਕਰਮ ਜੋ ਸ਼ੁਭ ਹਨ ਸੋ ਕਰਨੇ ਹਨ ਖਾਲਸੇ ਨੇ ਕਿ ਨਹੀਂ, ਜੈਸਾ ਕਿ ਤੀਰਥਾਂ ਦੇ ਸ਼ਨਾਨ, ਓਥੇ ਜਾਕੇ ਦਇਆ ਧਰਮ ਦੇ ਕੰਮ ਕਰਨੇ, ਲੋਕਾਂ ਨੂੰ ਦਾਨ ਦੇਣੇ। ਫੇਰ ਕਈ ਲੋਕ ਓਥੇ ਜਾਕੇ ਤਪ ਕਰਦੇ ਹਨ,ਕਈ ਯੋਗ ਮਤ ਅਨੁਸਾਰਧਾਰਨਾ, ਧਯਾਨ ਸਮਾਧੀਆਂ ਸਾਧਣੇ ਵਾਲਾ ਤੇ ਕਈ ਹਠ ਦਾ ਸੰਜਮ ਕਰਦੇ ਹਨ, ਕਈ ਲੋਕ ਜੈਨੀਆਂ ਵਾਂਗ ਅਨੇਕਾਂ ਤਰ੍ਹਾਂ ਦੇ ਆਪੇ ਉਤੇ ਰੋਕਾਂ ਲਾਉਣ ਵਾਲੇ ਸੰਯਮ ਸਾਧਦੇ ਹਨ। ਐਸੇ ਐਸੇ ਕਰਮ ਖਾਲਸੇ ਨੇ ਨਹੀਂ ਕਰਨੇ, ਕਿ ਕਰਨੇ ਹਨ?

ਸਾਹਿਬਾਂ ਨੇ ਮੁਸਕ੍ਰਾਕੇ ਫੁਰਮਾਯਾ: -ਸ਼ੁਭ ਕੰਮਾਂ ਵਾਸਤੇ ਤਾਂ ਖਾਲਸਾ ਰਚਿਆ ਹੈ, ਪੁੰਨਯ ਕਰਮ

ਕਰਨੇ, ਆਚਰਨ ਉੱਚਾ ਸੁੱਚਾ ਰਖਣਾ ਖਾਲਸੇ ਦਾ ਪਹਿਲਾ ਨੇਮ ਹੈ, ਫਿਰ ਖਾਲਸੇ ਦੀ ਟੇਕ ਸਾਈਂ ਇਕ ਰੱਬ ਦਾਤਾਰ ਤੇ ਲੁਆ ਦਿੱਤੀ ਹੈ, ਸ਼ੁਭ ਕਰਮ ਕਰੋ, ਸਾਈਂ ਦੇ ਪਜ਼ਾਰ ਵਿਚ ਰਹੋ, ਨਾਮ ਹਿਰਦੇ ਵਸਾਓ। ਨਿਰੇ ਹਉਂ ਨਾਲ ਕੀਤੇ ਤੀਰਥਾਂ ਦੇ ਸ਼ਨਾਨ ਮਾਤ੍ਰ ਨਾਲ ਕਲਜਾਣ ਦੀ ਆਸ ਧਾਰਨਾ ਆਦਿ ਸਾਰੇ ਕਰਮਾਂ ਨੂੰ ਫੋਕਟ ਕਰ ਕੇ ਜਾਣੋ*।

ਮਦਨ ਸਿੰਘ—ਜੀਵ ਨੂੰ ਦੁਖ ਸੁਖ ਲੋੜਾਂ ਵਾਪਰਦੀਆਂ ਹਨ, ਕਲੇਸ਼ ਕਸ਼ਟ ਆਉਂਦੇ ਹਨ ਘਾਬਰ ਕੇ ਪੀਹਾਂ, ਫਕੀਰਾਂ, ਜੰਤ੍ਰਾਂ ਮੰਤ੍ਰਾਂ ਵਾਲਿਆਂ, ਜ਼ਜਾਰਤਾਂ—ਮਰੇ ਫਕੀਰਾਂ ਦੀਆਂ ਗੋਰਾਂ ਕਬਰਾਂ— ਅਤੇ ਜੋਗੀਆਂ ਸਨਜਾਸੀਆਂ ਦੀਆਂ ਮੜ੍ਹੀਆਂ ਮਠੋਲੀਆਂ ਤੇ ਸੁੱਖਣਾਂ ਸ਼ਰੀਣੀਆਂ ਸੁਖੀ ਦੀਆਂ ਤੇ ਮਨੋਕਾਮਨਾਂ ਪਾਈ ਦੀਆਂ ਹਨ, ਆਪ ਦੇ ਸਿੱਖ ਬੀ ਕਦੇ ਕਿਤੇ ਇਨ੍ਹਾਂ ਗੱਲਾਂ ਵਿਚ ਚੋਰੀ ਛਪੀ ਜਾ ਲਗਦੇ ਹੋਣ ਤਾਂ ਪਤਾ ਨਹੀਂ। ਭਲਾ ਜੇ ਕੁਛ ਹੋਵੇ ਚਾਹੇ ਨਾ, ਪਰ ਲੋੜਾਂ ਪੂਰਨ ਹੋ ਜਾਣ ਤਾਂ ਐਸਾ ਕਰਨੇ ਦਾ ਕੋਈ ਡਰ ਤਾਂ ਨਹੀਂ, ਫੇਰ ਖਾਲਸੇ ਨੂੰ ਕਿਵੇਂ ਆਗਜਾ ਹੈ?

ਸਤਿਗੁਰੂ ਸੁਣ ਕੇ ਖੂਬ ਹੱਸੇ ਤੇ ਫੁਰਮਾਉਣ ਲੱਗੇ: ਭਾਈ! ਹਾਥੀ ਦੇ ਪੈਰ ਵਿਚ ਸਾਰੇ ਪੈਰ ਆ ਜਾਂਦੇ ਹਨ ਤੇ ਖਾਲਸੇ ਲਈ ਅਸਾਂ ਸਾਰੇ ਗਹਿ-ਛੇਭੰਨ ਕੇ ਇਕ ਹੱਸ ਘੜਾ ਕੇ ਇਨ੍ਹਾਂ ਦੇ ਗਲੇ ਪਾ ਦਿਤਾ ਹੈ, ਉਹ ਇਕ ਅਕਾਲ ਪੁਰਖ ਦੀ ਟੇਕ ਦੇ ਕੇ ਉਸ ਉਤੇ ਪੂਰਨ ਭਰੋਸੇ ਤੇ ਉਸ ਨਾਲ ਪੂਰਨ ਪ੍ਰੇਮ ਦੀ ਜੁਗਤਿ—ਨਾਮ—ਇਨ੍ਹਾਂ ਨੂੰ ਸਿਖਾ ਦਿੱਤੀ ਹੈ। ਖਾਲਸਾ ਇਸ ਧਾਰਨਾ ਦਾ ਧਾਰਨੀ ਹੋ ਕੇ ਨਾ ਗੋਰਾਂ, ਨਾ ਮੜ੍ਹੀਆਂ, ਨਾ ਮਠਾਂ ਮਠੋਲੀਆਂ ਨੂੰ ਆਸ ਪੁਜਾਵਣਹਾਰ ਜਾਣ ਕੇ ਉਹਨਾਂ ਦੀ ਕਾਣ ਕੱਢੇਗਾ, ਨਾ ਰੋਜ਼ੇ ਤੇ ਬ੍ਰਤ ਆਦਿ ਕਠਨ ਸਾਧਜ ਕਰਮਾਂ ਵਿਚ ਫਸੇਗਾ। ਇਸਦਾ ਬ੍ਰਤ ਇਕ ਅਕਾਲ ਪੁਰਖ ਤੇ ਭਰੋਸਾ, ਇਸ ਦੀ ਅਰਦਾਸ ਸੱਖਣਾ ਮੰਗ ਸਭ ਵਾਹਿਗੁਰੂ ਜੀ ਤੋਂ ਹੋਵੇਗੀ। ਇਸ ਦਾ ਤੀਰਥ ਵਾਹਿਗੁਰੂ ਜੀ ਦਾ ਨਾਮ ਹੋਵੇਗਾ। ਇਸ ਦਾ ਸੰਯਮ ਆਚਰਣ ਦੀ ਸ਼ੁੱਧਤਾ ਹੋਵੇਗਾ, ਇਸ ਦਾ ਤਪ ਕੀਰਤਨ ਹੋਵੇਗਾ। ਇਸ ਦੀ ਦਇਆ ਜੀਵ ਦਇਆ ਹੋਵੇਗੀ।

ਬੀਰ ਸਿੰਘ—ਇਹ ਨਿਰਗੁਣ ਪਰਮਾਤਮਾਂ ਨਾਲ ਨੇਹੁੰ, ਪਜ਼ਾਰ, ਪ੍ਰੇਮ, ਟੇਕ, ਆਸਰਾ ਬੜੀ ਕਠਨ ਸਾਧਜ ਬਾਤ ਹੈ, ਸਾਨੂੰ ਲੋੜਕੂ ਜੀਵਾਂ ਨੂੰ ਕਿਵੇਂ ਪ੍ਰਾਪਤ ਹੋਵੇਗੀ? ਉਹਨਾਂ ਕਰਮਾਂ ਤੋਂ ਇਹ ਖੇਲ ਔਖੇਰੀ ਜਾਪਦੀ ਹੈ।

ਸ੍ਰੀ ਗੁਰੂ ਜੀ (ਸੁਹਣਾ ਜਿਹਾ ਸੁਗੰਧਿਤ ਸਵਾਸ ਲੈਕੇ)—ਭਾਈ ਇਸਦਾ ਤ੍ਰੀਕਾ ਅਸਾਂ ਸਿਖਾਲ ਦਿੱਤਾ ਹੈ, ਗੁਰੂ ਬਾਬੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪੰਥ ਦਾ ਮੂਲ ਇਹੋ ਟੁਰਿਆ ਆਉਂਦਾ ਹੈ—ਜਪਾਖਾਲਸਾ ਵਾਹਿਗੁਰੂ ਨੂੰ ਜਾਗਤੀ ਜੋਤਿ ਸਮਝੇਗਾ, ਉਸ ਨੂੰ ਨਿਸਬਾਸਰ ਜਪੇਗਾ, ਐਸਾ ਕਰਨੇ ਨਾਲ ਖਾਲਸੇ ਦੇ ਹਿਰਦੇ ਵਿਚ ਉਸ ਜਾਗਤੀ ਜੋਤਿ ਦੀ 'ਹੈ' ਦਾ ਭਾਵ ਟਿਕ ਜਾਏਗਾ, ਖਾਲਸੇ ਦਾ ਮਨ ਇਸ ਲਗਾਤਾਰੀ 'ਹੈ' ਦੇ ਭਾਵ ਵਿਚ ਇਸਥਿਤ ਆਪਣੇ ਮਨ ਵਿਚ ਉਸ ਜਾਗਤੀ ਜੋਤਿ ਤੋਂ ਬਿਨਾਂ ਹੋਰ ਕੁਛ ਨਹੀਂ ਲਿਆਵੇਗਾ। ਇਹ ਪਰਮੇਸ਼ੁਰ ਦਾ ਜਪ ਸਿਮਰਨ ਬਣ ਜਾਏਗਾ ਤੇ 'ਹੈ' ਦਾ ਲਗਾਤਾਰੀ ਭਾਵ ਹੋਕੇ ਖਾਲਸਾ ਦੇ ਸਿਦਕ ਭਰੋਸੇ, ਪ੍ਰਤੀਤ ਨੂੰ ਵਾਹਿਗੁਰੂ ਪ੍ਰੇਮੀ ਬਣਾ ਦੇਵੇਗਾ। ਇਹ ਪ੍ਰੇਮ ਨਾਲ ਲਗਾਤਾਰੀ ਮੇਲ ਵਾਹਿਗੁਰੂ ਜੀ ਨਾਲ ਬਣ ਜਾਵੇਗਾ। ਇਉਂ ਇਸ ਦੇ ਹਿਰਦੇ ਵਿਚ ਪੂਰਨ ਪੁਰਖ ਦੀ ਪੂਰਨ ਜੋਤਿ ਜਗ ਪਵੇਗੀ, ਐਸੇ ਪੁਰਖ ਨੂੰ ਅਸਾਂ ਨੇ ਖਾਲਸਾ ਆਖਿਆ ਹੈ। ਇਸ ਕਸਵਟੀ ਉਤੇ ਲਾਕੇ ਤੁਸਾਂ ਨੇ ਪਰਖ ਕਰ ਲੈਣੀ, ਤਦ ਤੁਹਾਨੂੰ ਪਤਾ ਲਗ ਜਾਏਗਾ ਕਿ ਸ਼ੁੱਧ ਤੇ ਖਾਲਿਸ ਖਾਲਸ ਇਹ ਹੈ। ਜਦ ਇਸ ਇਕ ਟੇਕ ਇਕ ਆਧਾਰ ਤੇ ਖਾਲਸੇ ਦਾ ਮਨ ਟਿਕ ਜਾਏਗਾ ਤਾਂ ਫੇਰ ਜੋ ਕੁਛ ਖਾਲਸੇ ਕਰਨਗੇ ਉਹ ਸ਼ੁਭ ਤੇ ਸੁਖਦਾਈ ਹੋਵੇਗਾ।

ਇਹ ਸਤਿਗੁਰੂ ਜੀ ਦਾ ਬੱਧਾ ਆਦਰਸ਼ ਸਤਿਗੁਰ ਜੀ ਨੇ ਸਾਡੇ ਤਕ ਅੱਪੜਨ ਲਈ ਆਪ ਇਉਂ ਬਾਣੀ ਦੇ ਰੂਪ ਵਿਚ ਰਚ ਦਿਤਾ ਹੈ:—

ਜਾਗਤ ਜੋਤ ਜਪੈ ਨਿਸ ਬਾਸੁਰ
ਏਕ ਬਿਨਾ ਮਨ ਨੈਕ ਨ ਆਨੈ॥
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ

---

*ਸਭ ਕਰਮ ਫੋਕਟ ਜਾਨ॥ਸਭ ਧਰਮ ਨਿਹਫਲ ਮਾਨ॥
ਬਿਨ ਏਕ ਨਾਮ ਅਧਾਰ॥ਸਭ ਕਰਮ ਭਰਮ ਬਿਚਾਰ॥ [ਅ.ਉਸਤਤ
[ਤੀਰਥ ਨਾਵਣ ਜਾਉ ਤੀਰਥੁ ਨਾਮੁ ਹੈ॥ [ਧਨਾ: ਮ: ੧

ਉਹ ਘੋੜੇ ਤੋਂ ਉਤਰ ਚਰਨਾਂ ਤੇ ਆ ਪਿਆ । ਸਤਿਗੁਰੂ ਜੀ ਨੇ ਨਾਮ ਦਾਨ; ਨਾਮ ਰਸ ਬਖਸ਼ਕੇ ਨਿਹਾਲ ਕੀਤਾ ਤੇ ਉਹ ਉਥੋਂ ਹੀ ਮੈਦਾਨ ਛੱਡ ਬੰਦਗੀ ਕਰਨ ਪਹਾੜਾਂ ਨੂੰ ਚੜ੍ਹ ਗਿਆ । ਜਦੋਂ ਸੈਦ ਖਾਂ ਟੁਰ ਗਿਆ ਤਾਂ ਮੁਸਲਮਾਨ ਕਿਚਕਿਚਾ ਕੇ ਗੁਰੂ ਜੀ ਪਰ ਪਏ, ਪਰ ਉਹ ਬੀਰਾਂ ਦੇ ਬੀਰ ਦੁਸ਼ਮਨਾਂ ਵਿਚੋਂ ਨਿਹੱਤੇ ਨਿਕਲ ਗਏ ਤੇ ਆਪਣੇ ਦਲਾਂ ਵਿਚ ਜਾ ਅੱਪੜੇ । ਇੱਡੇ ਘੋਰ ਸੰਗ੍ਰਾਮ ਵਿਚ ਸਿਖਾਂ ਦੀ ਆਤਮ ਜ਼ਿੰਦਗੀ ਦੇ ਨਮੂਨੇ ਲਈ ਇਹ ਅਗਲਾ ਨਿੱਕਾ ਜਿਹਾ ਪ੍ਰਸੰਗ ਕੁਛ ਰੌਸ਼ਨੀ ਪਾਉਂਦਾ ਹੈ:—

## ੬੯. ਭਾਈ ਕਨ੍ਹੱਯਾ* ।

ਕਲਗੀਧਰ ਦੇ ਪਾਸ ਕੋਈ ਆ
ਪਿਆ ਸ਼ਿਕੈਤ ਲਗਾਵੇ:-
"ਮਾਰ ਮਾਰ ਕੇ ਸਿੱਖ ਤੁਰਕ ਨੂੰ
ਕਾਰੀ ਫਟ ਜਦ ਲਾਵੇ,
"ਭਾਈ ਕਨ੍ਹੱਯਾ ਤਦੋਂ ਤੁਰਕ ਨੂੰ
ਪਾਣੀ ਆਣ ਪਿਲਾਵੇ ।
"ਅਪਣਾ ਹੋ ਕੇ ਭਾਈ ਕਨ੍ਹੱਯਾ
ਦੇਖੋ ਕਹਿਰ ਕਮਾਵੇ ।
"ਉਸ ਦਾ ਕੰਮ ਆਪਣੇ ਲਸ਼ਕਰ
ਸਿੱਖਾਂ ਨੀਰ ਪਿਲਾਣਾ,
'ਨਾਂ ਕੇ ਵੈਰੀ ਨੂੰ ਰਣ ਤੱਤੇ
ਪੁੱਤਾਂ ਵਾਂਙ ਖਿਡਾਣਾ ?
"ਰਣ ਤੱਤੇ ਦੀ ਨੀਤੀ—'ਮਾਰਨ'
ਜਿਉਂ ਕਿਉਂ ਦੁਸ਼ਮਨ ਕੋਹੀਏ ।
"ਜੋ ਵੈਰੀ ਨੂੰ ਪਜਾਰ ਕਰਾਵੇ,
ਉਸ ਨੂੰ ਦੁਸ਼ਮਨ ਕਹੀਏ" ।

ਸੱਦ ਕਨ੍ਹੱਯੇ ਗੁਰਾਂ ਪੁੱਛਿਆ
ਸਾਰੀ ਗੱਲ ਸੁਣਾਈ ।
ਸੀਸ ਨਿਵਾਇਆ ਰੰਗਰਤੜੇ ਨੇ
ਬਿਨਤੀ ਮੁਖੋਂ ਅਲਾਈ—
"ਤੈਨੂੰ ਪਿਆ ਪਿਲਾਵਾਂ ਪਾਣੀ,
ਸਿਰ ਮੇਰੇ ਦੇ ਸਾਈਂ ।
"ਤੁਰਕ ਅਤੁਰਕ ਨ ਦਿੱਸਦਾ ਮੈਨੂੰ
ਤੂੰ ਸਾਰੇ ਦਿਸ ਆਈਂ ।
"ਪਿਆਰੇ ਦੇ ਇਕ ਪਜਾਰ ਪੁਰੋਤਾ
ਉਸ ਦੀ ਸੇਵ ਕਰਾਵਾਂ,
ਉਸ ਨੂੰ ਦੇਖਾਂ, ਉਸ ਨੂੰ ਸੇਵਾਂ,
ਪਾਣੀ ਉਨੂੰ ਪਿਲਾਵਾਂ" ।
ਹੱਸੇ ਤੇ ਗਲ ਲਾਇਆ ਪਜਾਰਾ
ਡੱਬੀ ਹੱਥ ਫੜਾਈ:—
"ਪਾਣੀ ਨਾਲ ਮਲ੍ਹਮ ਬੀ ਰੱਖੀਂ
ਲੋੜ ਪਈ ਤੇ ਲਾਈਂ" ।

—o—

ਸੂਚਨਾ—ਇਹ ਜੰਗ ਬੜਾ ਲੰਮਾ ਤੇ ਬ[illegible]ਹੀ ਸੀ । ਮਹੀਨਿਆਂ ਬੱਧੀ ਜਾਰੀ ਰਿਹਾ । ਇਸ ਜੰਗ ਵਿਚ ਬਾਈਧਾਰ ਰਾਜਿਆਂ ਦੀ ਸੈਨਾਂ, ਸਰਹਿੰਦ ਦੇ ਸੂਬੇ ਦੀ ਸੈਨਾ ਸਮੇਤ ਨਵਾਬ ਦੇ, ਅਨੰਦਪੁਰ ਤੇ ਟੁੱਟ ਪਈ । ਲਾਹੌਰ ਦਾ ਫੌਜਦਾਰ ਬੀ ਨਾਲ ਆ ਜੁੜਿਆ ਸੀ ਤੇ ਦਿੱਲੀ ਤੋਂ ਬੀ ਕੁਮਕ ਆ ਗਈ ਸੀ । ਇਤਨੇ ਭਾਰੇ ਘਮਸਾਣ ਦੇ ਟਾਕਰੇ ਤੇ ਆਪ ਅਹਿੱਲ ਜੁਟੇ ਰਹੇ । ਚਾਰ ਪੰਜ ਕਿਲ੍ਹੇ ਸਤਿਗੁਰ ਨੇ ਬਣਾਏ ਹੋਏ ਸਨ, ਤੋਪਾਂ ਬੀ ਢਾਲੀਆਂ ਸਨ ਤੇ ਹੋਰ ਸਾਮਾਨ ਬੀ ਕੀਤੇ ਹੋਏ ਸਨ, ਫੌਜ ਬੀ ਦਸ ਬਾਰਾ ਹਜ਼ਾਰ ਦੇ ਕਰੀਬ ਤਿਆਰ ਸੀ । ਘੋਰ ਸੰਗ੍ਰਾਮ ਹੁੰਦੇ ਰਹੇ, ਪਰ ਤੁਰਕ ਕਾਮਯਾਬ ਨਾ ਹੋਏ । ਅਖੀਰ ਉਹਨਾਂ ਇਹ ਵਿਚਾਰਿਆ ਕਿ ਸਾਡੇ ਹੱਲਾ ਕਰਨ ਤੇ ਸਿੰਘਾਂ ਦੇ ਮੁਕਾਬਲੇ ਸਾਡਾ ਬਹੁਤ ਨੁਕਸਾਨ ਕਰ ਰਹੇ ਹਨ, ਇਨ੍ਹਾਂ ਨਾਲ ਜੰਗ ਕਰਨ ਦੀ ਵਿਉਂਤ ਨੂੰ ਬਦਲੋ ਤੇ ਘੇਰਾ ਪਾਕੇ ਦੂਰ ਡੇਰੇ ਪਾ ਲਓ: ਆ ਪੈਣ ਤਾਂ ਲੜੋ, ਨਹੀਂ ਤਾਂ ਸਮਾਂ ਲੰਘਣ ਦਿਓ, ਜਦੋਂ ਰਸਤ ਪਾਣੀ ਮੁੱਕੇਗਾ ਤਦੋਂ ਆਪੇ ਹਾਰ ਮੰਨਣਗੇ । ਇਸ ਤਰ੍ਹਾਂ ਸ਼ੁਰੂ ਜੰਗ ਤੋਂ ਲੈਕੇ ਸੱਤ ਅੱਠ ਮਹੀਨੇ ਲੰਘ ਗਏ, ਅੰਦਰੋਂ ਘਾਹ ਪੱਠੇ ਰਸਤਾਂ ਮੁੱਕ ਗਈਆਂ । ਫੇਰ ਬੀ

*ਇਹ ਨਿੱਕੀ ਜਿਹੀ ਕਵਿਤਾ 'ਤੈਨੂੰ ਪਿਆ ਪਿਲਾਵਾਂ ਪਾਣੀ' ਦੇ ਸਿਰਨਾਵੇਂ ਹੇਠਾਂ ੨੨ ਪੋਹ ਸੰ: ਗੁ: ਨਾ: ਸਾ: ੪੫੩ (੫ ਜਨਵਰੀ ੧੯੨੨) ਦੇ ਗੁਰਪੁਰਬ ਸਪਤਮੀ ਦੇ ਖਾਲਸਾ ਸਮਾਚਾਰ ਵਿਖੇ ਪ੍ਰਕਾਸ਼ੀ ਸੀ ।

ਸਿੰਘਾਂ ਦੇ ਦਸਤੇ ਅਚਾਨਕ ਕਿਸੇ ਪਾਸਿਓਂ ਹੱਲਾ ਕਰਕੇ ਪੈਂਦੇ ਤੇ ਰਸਦਾਂ ਲੈ ਜਾਂਦੇ। ਪਰ ਆਖਰ ਕਦ ਤਕ? ਭੁੱਖਾਂ ਤੇ ਫਾਕੇ ਕੜਾਕੇ ਆ ਹੀ ਗਏ, ਫਿਰ ਬੀ ਸਿੰਘ ਹਾਰੇ ਨਾ ਤੇ ਈਨ ਨਾ ਮੰਨੀ। ਲੜਾਕੇ ਭੁਜੰਗੀ ਤਾਂ ਦੁਖ ਝੱਲ ਰਹੇ ਸੇ, ਪਰ ਸ਼ਹਿਰ ਵਾਸੀ ਭੁੱਖ ਦੇ ਦੁੱਖ ਅੱਗੇ ਹਾਰ ਰਹੇ ਸੇ, ਬਾਹਰ ਸੂਬਿਆਂ ਤੇ ਰਾਜਿਆਂ ਦਾ ਬੀ ਬੁਰਾ ਹਾਲ ਸੀ। ਇਤਨੇ ਲਸ਼ਕਰ ਨੂੰ ਲੈ ਕੇ ਬੈਠੇ ਰਹਿਣਾ ਲੱਖਾਂ ਦੇ ਖਰਚ ਮੰਗਦਾ ਹੈ। ਫੇਰ ਨਮੋਸ਼ੀ ਕਿ ਇਤਨੇ ਵਡੇ ਵਡੇ ਸੂਬੇ ਤੇ ਫੌਜਦਾਰ ਕੱਠੇ ਹੋ ਰਹੇ ਹਨ ਤੇ ਰਾਜੇ ਜ਼ੋਰ ਲਾ ਰਹੇ ਹਨ, ਇਕ ਫਕੀਰ ਤੇ ਫਤਹ ਨਹੀਂ ਪਾ ਸਕੇ; ਫਿਰ ਇੰਨੀ ਫੌਜ ਜਿਥੇ ਘੇਰਾ ਘੱਤ ਬਹੇ ਤੇ ਅਰੋਗਤਾ ਦੇ ਨਿਯਮਾਂ ਦਾ ਪੂਰਾ ਪਤਾ ਨਾ ਹੋਵੇ ਉਥੇ ਬੀਮਾਰੀਆਂ ਦਾ ਫੁੱਟ ਪੈਣਾ ਮਾਮੂਲੀ ਗੱਲ ਹੈ। ਸਭ ਤੋਂ ਵਡੀ ਗੱਲ ਫੌਜੀ ਸਿਪਾਹੀਆਂ ਵਿਚ ਬੇਦਿਲੀ ਹੁੰਦੀ ਹੈ, ਜੋ ਬਰਸਾਤ, ਬੀਮਾਰੀ ਤੇ ਨਾਕਾਮਯਾਬੀ ਕਰਕੇ ਦਿਨੋ ਦਿਨ ਵਧ ਰਹੀ ਸੀ। ਇਨ੍ਹਾਂ ਤੇ ਹੋਰ ਕਈ ਕਾਰਨਾਂ ਕਰਕੇ ਘੇਰਾ ਪਾਉਣ ਵਾਲੇ ਬੀ ਜੰਗ ਦੀ ਸਮਾਪਤੀ ਲੋੜਦੇ ਸਨ। ਰਾਜੇ ਸਭ ਤੋਂ ਵਧੀਕ ਤੰਗ ਸਨ, ਉਹਨਾਂ ਦਾ ਦੇਸ਼ ਹੋਣ ਕਰਕੇ ਸਰਹਿੰਦ, ਲਾਹੌਰ ਤੇ ਦਿੱਲੀ ਦੇ ਸੈਨਾਪਤ ਘਾਹ ਪੱਠੇ, ਦਾਣੇ, ਰਸਦਾਂ, ਦੁੱਧ ਘਿਉ, ਹਰ ਸ਼ੈ ਲਈ ਜ਼ੋਰ ਪਾਉਂਦੇ, ਪਰਜਾ ਤੋਂ ਕਦੇ ਮੁੱਲ ਤੇ ਕਦੇ ਜਬਰੀ ਖੋਹ ਲੈਂਦੇ ਸਨ। ਦੂਰ ਦੂਰ ਤਕ ਦੇਸ਼ ਵੈਰਾਨ ਹੋ ਰਿਹਾ ਸੀ ਤੇ ਵੈਰਾਨੀ ਵਧਦੀ ਜਾਂਦੀ ਸੀ, ਖਜ਼ਾਨੇ ਖਾਲੀ ਹੋ ਰਹੇ ਤੇ ਅਗੋਂ ਮਾਮਲੇ ਉਘਰਨ ਦੀ ਥਾਂ ਖਰਚਾਂ ਵਲ ਜ਼ੋਰ ਸੀ। ਰਾਜਾ ਬਿਲਾਸਪੁਰੀਆ ਜ਼ਖਮੀ ਹੋ ਗਿਆ ਸੀ ਤੇ ਇਕ ਦੋ ਰਾਜੇ ਹੋਰ ਬੀ ਇਸੇ ਹਾਲ ਸੇ। ਸ਼ਾਹੀ ਸੈਨਾ ਦੇ ਬੀ ਕਈ ਸਰਦਾਰ ਜ਼ਖਮੀ ਹੋ ਚੁਕੇ ਤੇ ਮਰੇ ਸੇ, ਔਰੰਗਜ਼ੇਬ ਦੱਖਣ ਵਿਚ ਚਵ੍ਹੀ ਪੰਝੀ ਵਰ੍ਹੇ ਤੋਂ ਲੜਦਾ ਹੁਣ ਹੁੱਟ ਰਿਹਾ ਸੀ; ਫੌਜਾਂ ਥੱਕ ਟੁੱਟ ਚੁਕੀਆਂ ਸਨ ਤੇ ਖਜ਼ਾਨੇ ਉਸ ਲੰਮੇ ਜੰਗ ਦੇ ਕਾਰਨ ਖਾਲੀ ਹੋ ਚੁਕੇ ਸਨ। ਇਹ ਬੀ ਚਾਹੁੰਦਾ ਸੀ ਕਿ ਉੱਤਰੀ ਹਿੰਦ ਦਾ ਜੰਗ ਬੀ ਕਿਵੇਂ ਮੁੱਕੇ। ਇਸ ਸਮੇਂ ਦੇ ਲਗ ਪਗ ਹੀ ਮਰਹੱਟਿਆਂ ਤੋਂ ਅੱਕੇ ਥੱਕੇ ਔਰੰਗਜ਼ੇਬ ਨੇ ਸਤਾਰੇ ਤੋਂ ਅਹਿਮਦ ਨਗਰ ਨੂੰ ਵਾਗ ਮੋੜੀ। ਸੋ ਸੁਲਹ ਵਾਸਤੇ ਬਾਹਰਲੇ ਬਹੁਤ ਕਾਹਲੇ ਸੇ, ਉਹਨਾਂ ਵਲੋਂ ਗੱਲ ਬਾਤ ਛਿੜੀ ਤੇ ਇਹ ਸ਼ਰਤ ਕੇਵਲ ਮੰਗੀ ਗਈ ਕਿ ਤੁਸੀਂ ਜੇ ਅਨੰਦਪੁਰ ਛੋੜਕੇ ਆਪੇ ਕਿਸੇ ਹੋਰਸ ਇਲਾਕੇ ਚਲੇ ਜਾਓ ਤਾਂ ਅਸੀਂ ਘੇਰਾ ਚੱਕ ਲਵਾਂਗੇ ਤੇ ਆਪ ਨੂੰ ਕੁਛ ਨਹੀਂ ਕਹਾਂਗੇ, ਜਿਥੇ ਆਪ ਦਾ ਚਿਤ ਕਰੇ ਜਾ ਰਹੀਓ।

ਰਾਜੇ, ਨਵਾਬ ਤੇ ਫੌਜਦਾਰ ਸੋਚਦੇ ਸੇ ਕਿ ਜੇ ਇਹ ਅਨੰਦ ਪੁਰ ਤੋਂ ਜਾਣਾ ਮੰਨ ਲੈਣ ਤਾਂ ਜੰਗ ਮੁੱਕੇ ਤੇ ਬਾਹਰ ਕਹਿਣ ਜੋਗੇ ਹੋ ਜਾਵਾਂਗੇ ਕਿ ਅਸਾਂ ਅਨੰਦ ਪੁਰ ਖਾਲੀ ਕਰਾ ਲਿਆ ਹੈ, ਜਿੱਤ ਸਾਡੀ ਹੋਈ ਹੈ। ਦੂਸਰੇ ਉਹਨਾਂ ਦੀ ਨੀਤੀ ਕਿਸੇ ਪੱਕੇ ਇਖ਼ਲਾਕੀ ਅਸੂਲਾਂ ਤੇ ਬੱਝੀ ਹੋਈ ਨਹੀਂ ਸੀ। ਜਦੋਂ ਕਿਲ੍ਹੇ ਤੋਂ ਬਾਹਰ ਨਿਕਲੇ ਤਦੋਂ ਜੇ ਟਿੱਡੀ ਦਲ ਸੈਨਾ ਉਸ ਥੋੜੀ ਸੈਨਾ ਨੂੰ ਘੇਰ ਲਵੇ, ਜੋ ਗੁਰੂ ਜੀ ਦੇ ਨਾਲ ਸੀ ਤਾਂ ਉਹ ਸਮਾਪਤੀ ਹੀ ਕਰ ਸਕਦੇ ਸਨ। ਗੁਰੂ ਜੀ ਇਨ੍ਹਾਂ ਚਾਲਾਂ ਨੂੰ ਸਮਝਦੇ ਸੇ, ਉਹ ਇਸ ਕਰਕੇ ਭੁੱਖ ਦੇ ਦੁਖ ਝੱਲ ਕੇ ਬੀ ਇਸ ਯਤਨ ਵਿਚ ਸੇ ਕਿ ਇਨ੍ਹਾਂ ਦੀ ਪਾਪ ਨੀਤੀ ਦੇ ਸ਼ਿਕਾਰ ਨਹੀਂ ਬਣਨਾ, ਪਰੰਤੂ ਸ਼ਹਿਰ ਵਾਸੀ ਸੁਲਹ ਲਈ ਤੰਗ ਕਰ ਰਹੇ ਸੇ। ਉਧਰ ਆਪਣੇ ਲਸ਼ਕਰ ਵਿਚ ਵੀ ਸੁਲਹ ਲਈ ਜ਼ੋਰ ਪੈਣ ਲੱਗ ਪਿਆ। ਆਖ਼ਰ ਗੁਰੂ ਜੀ ਨੇ ਇਕ ਦਿਨ ਆਪਣੇ ਜੁਆਨਾਂ ਤੇ ਸ਼ਹਿਰੀਆਂ ਨੂੰ ਨਮੂਨਾ ਦੱਸਣ ਲਈ ਤੁਰਕਾਂ ਨੂੰ ਇਹ ਕਿਹਾ ਕਿ ਪਹਿਲਾਂ ਸਾਡੇ ਸਾਮਾਨ ਨੂੰ ਲੰਘ ਜਾਣ ਦਿਓ, ਸੁਲਹ ਦੀ ਗਲ ਬਾਤ ਪੱਕੀ ਕਰਨ ਪਰ ਵਿਚਾਰ ਕਰਾਂਗੇ, ਪਰ ਜਦੋਂ ਇਕ ਰਾਤ ਖੱਚਰਾਂ ਤੇ ਖੋਤਿਆਂ ਪੁਰ ਕੁਛ ਲੱਦ ਕੇ ਘੱਲਿਆ ਤਾਂ ਥੋੜੀ ਦੂਰ ਨਿਕਲ ਜਾਣ ਪਰ ਹੀ ਸਾਰੇ ਕੌਲ ਕਰਾਰ ਤੋੜਕੇ ਤੁਰਕ ਆ ਪਏ ਤੇ ਸਭ ਕੁਛ ਲੁੱਟ ਲਿਆ। ਦਿਨੇ ਲੱਗੇ ਰਾਜੇ ਤੇ ਜ਼ਿੰਮੇਵਾਰਾਂ ਦੇ ਆਦਮੀ ਸਫਾਈਆਂ ਕਰਨ ਕਿ ਸਿਪਾਹੀਆਂ ਤੋਂ ਗ਼ਲਤੀ ਹੋ ਗਈ ਹੈ, ਹੁਣ ਐਸਾ ਨਹੀਂ ਹੋਵੇਗਾ, ਪਰ ਗੁਰੂ ਜੀ ਨੇ ਯਕੀਨ ਨਾ ਕੀਤਾ। ਬਾਹਰ ਵਾਲਿਆਂ ਨੇ ਹੁਣ ਇਹ ਸੋਚਿਆ ਕਿ ਪਾਤਸ਼ਾਹ ਵਲੋਂ ਫੁਰਮਾਨ ਸ਼ਾਹੀ ਇਸ ਕੌਲ ਇਕਰਾਰ ਦਾ ਆ ਜਾਵੇ ਤਾਂ ਗੁਰੂ ਜੀ ਸ਼ਾਇਦ ਅਮੰਨਾ ਕਰ ਲੈਣਗੇ

ਗੋਰ ਮੜੀ ਮਟ ਭੂਲ ਨ ਮਾਨੈ ॥
ਤੀਰਥ ਦਾਨ ਦਇਆ ਤਪ ਸੰਜਮ
ਏਕ ਬਿਨਾ ਨਹਿ ਏਕ ਪਛਾਨੈ ॥
ਪੂਰਨ ਜੋਤਿ ਜਗੈ ਘਟ ਮੈ
ਤਬ ਖਾਲਸਾ ਤਾਹਿ ਨਖਾਲਸ ਜਾਨੈ ॥ ੪ ॥

ਫਿਰ ਇਕ ਸਿਖ ਨੇ ਹੱਥ ਬੰਨ੍ਹ ਕੇ ਬਿਨੈ ਕੀਤੀ: ਪਾਤਸ਼ਾਹ, ਜਿਸ ਨੂੰ ਆਪ ਨੇ ਜਾਗਤ ਜੋਤ ਫੁਰਮਾਇਆ ਹੈ, ਉਹ ਕੌਣ ਹੈ ? ਕਿਉਂਕਿ ਕਈ ਮੂਰਤੀ ਪੂਜਣਹਾਰੇ ਆਪਣੀ ਮੂਰਤੀ ਨੂੰ ਜਾਗਤੀ ਜੋਤ ਤੇ ਜੋਤਾਂ ਵਾਲੀ ਕਹਿ ਦੇਂਦੇ ਹਨ। ਇਹ ਸੁਣ ਕੇ ਸ੍ਰੀ ਗੁਰੂ ਜੀ ਦੇ ਨੈਣ ਇਕ ਅਚਰਜ ਰੰਗ ਨਾਲ ਭਰ ਗਏ, ਉਪਰ ਵਲ ਨੂੰ ਉਠੇ, ਚੁਫੇਰੇ ਫਿਰੇ ਤੇ ਫੇਰ ਟਿਕ ਗਏ ਤੇ ਸੁਹਣੇ ਗਲ ਤੋਂ ਅਵਾਜ਼ ਆਈ:—

ਸਤਿ ਸਦੈਵ ਸਰੂਪ ਸਤਿਬ੍ਰਤ
ਆਦਿ ਅਨਾਦਿ ਅਗਾਧਿ ਅਜੈਹੈ ॥
ਦਾਨ ਦਯਾ ਦਮ ਸੰਜਮ ਨੇਮ
ਜਤਬ੍ਰਤ ਸੀਲ ਸੁ ਬ੍ਰੱਤ ਅਬੈਹੈ ॥
ਆਦਿ ਅਨੀਲ ਅਨਾਦਿ ਅਨਾਹਦ
ਆਪਿ ਅਦ੍ਵੈਖ ਅਭੇਖ ਅਭੈ ਹੈ ॥
ਰੂਪ ਅਰੂਪ ਅਰੇਖ ਜਰਾਰਦ
ਦੀਨ ਦਯਾਲ ਕ੍ਰਿਪਾਲ ਭਏ ਹੈ ॥ ੨ ॥

ਇਕ ਸਿਖ ਨੇ ਬਿਨੈ ਕੀਤੀ—ਦਾਤਾ ਜੀਓ ! ਐਸਾ ਅਰੂਪ ਅਰੇਖ ਪਰਮਾਤਮਾ ਜੀਵ ਦੇ ਵੀਚਾਰ ਧਯਾਨ ਤੋਂ ਪਰੇ ਹੈ, ਉਹ ਅਗੰਮ ਹੈ, ਪਹੁੰਚ ਤੋਂ ਪਰੇ ਹੈ, ਸੋ ਪਰੇ ਪਰੇ ਦਾ ਕੀ ਥਹੁ? ਗੁਰੂ ਜੀ ਨੇ ਫੁਰਮਾਯਾ 'ਉਹ ਅਰੂਪ ਤੇ ਅਰੇਖ ਤੇਰੇ ਹਿਰਦੇ ਵਿਚ ਬੈਠਾ ਹੈ, ਸਾਰਿਆਂ ਵਿਚ ਪਰੀ ਪੂਰਨ ਹੈ।' ਇਹ ਉਚਾਰ ਕੇ ਆਪ ਦੇ ਨੈਣ—ਸੁਹਣੇ ਸੁਹਣੇ ਅਡੋਲ ਨੈਣ ਮੁੰਦ ਗਏ, ਹੱਥ ਜੁੜ ਗਏ ਤੇ ਇਹ ਮਿੱਠੀ ਮਿੱਠੀ ਧਨੀ ਹੋਈ:-ਆਦਿ ਅਦ੍ਵੈਖ ਅਭੇਖ ਮਹਾਂ ਪ੍ਰਭੁ

ਸੱਤ ਸਰੂਪ ਸੁ ਜੋਤਿ ਪ੍ਰਕਾਸੀ ॥
ਪੂਰ ਰਹਿਯੋ ਸਭ ਹੀ ਘਟ ਕੇ ਪਟ
ਤੱਤ ਸਮਾਧਿ ਸੁਭਾਵ ਪ੍ਰਨਾਸੀ ॥
ਆਦਿ ਜੁਗਾਦਿ ਜੁਗਾਦਿ ਤੁਹੀ ਪ੍ਰਭੁ
ਫੈਲ ਰਹਿਯੋ ਸਭ ਅੰਤਰ ਬਾਸੀ ॥
ਦੀਨ ਦਇਆਲ ਕ੍ਰਿਪਾਲ ਕ੍ਰਿਪਾ
ਕਰ ਆਦਿ ਅਜੋਨਿ ਅਜੈ ਅਬਿਨਾਸੀ ॥੩॥

ਸੰਗਤ ਸਾਰੀ ਉੱਤੇ ਏਕਾਗ੍ਰਤਾ ਤੇ ਟਿਕਾਉ ਦਾ ਪ੍ਰਭਾਵ ਛਾ ਗਿਆ। ਕਿਤਨਾ ਚਿਰ ਆਪ ਚੁੱਪ ਰਹੇ ਫੇਰ ਨੈਣ—ਰੱਬੀ ਇਲਮ ਦੇ ਖ਼ਜ਼ਾਨੇ ਨੈਣ—ਪੁਸਤਕ ਹਾਰ ਖੁੱਲ੍ਹ ਪਏ, ਜਿਨ੍ਹਾਂ ਵਿਚੋਂ ਤੂੰਈਂ ਤੂੰਈਂ ਦੀ ਲਿਖਤ ਡੁਲ੍ਹ ਡੁਲ੍ਹ ਪੈ ਰਹੀ ਸੀ। ਸੰਗਤ ਤੇ 'ਰੱਬ ਹੈ' ਦੀ ਰੰਗਤ ਛਾ ਰਹੀ ਸੀ ਤੇ ਟਿਕਾਉ ਤੇ ਚੁੱਪ ਵਰਤ ਰਹੀ ਸੀ। ਕੁਛ ਚਿਰ ਮਗਰੋਂ ਇਕ ਸਿਖ ਨੇ ਅਰਦਾਸ ਕੀਤੀ: ਪਾਤਸ਼ਾਹ ਆਪ ਦੇ ਦਰਸ਼ਨ, ਆਪ ਦੀ ਸਮੀਪਤਾ ਵਿਚ ਸਾਈਂ ਅਰੂਪ ਅਰੇਖ ਦੀ ਹੋਂਦ ਦਿਲਾਂ ਤੇ ਨਕਸ਼ ਹੋ ਜਾਂਦੀ ਹੈ, ਇਹ ਲਗਾਤਾਰੀ ਕਿਵੇਂ ਹੋ ਜਾਵੇ ? ਸ੍ਰੀ ਗੁਰੂ ਜੀ ਨਰਮ ਧੁਨੀ ਵਿਚ ਬੋਲੇ: ਭਾਈ ! ਸਾਈਂ ਹੈ, ਦਾਤਾ ਹੈ,ਰੱਬ ਹੈ, ਵਾਹਿਗੁਰੂ ਹੈ, ਉਸ ਦਾ ਇਹ 'ਹੈ' ਸਰੂਪ ਘਟ ਘਟ ਵਿਚ ਹੈ, ਪਰ ਹਰ ਘਟ ਇਸ ਗੱਲ ਨੂੰ ਵਿਸਾਰ ਰਿਹਾ ਹੈ। ਵਿਸਾਰਨਾ ਛੋੜ, ਵਿਸਾਰਨਾ ਛੋੜ, ਵਿਸਾਰਨਾ ਛੋੜ। ਯਾਦ ਵਿਚ ਆ, ਸਿਮਰਨ ਵਿਚ ਆ, ਤੇਰਾ ਵਾਸ ਹਜ਼ੂਰੀ ਵਾਸ ਹੋ ਜਾਏਗਾ, ਜੇ ਅੰਤ ਲੈਣਾ ਹਈ, ਥਾਹ ਲੈਣੀ ਹਈ, ਭੇਦ ਕੱਢਣਾ ਹਈ ਤਾਂ ਹਾਂਡ ਪੱਲੇ ਪਵੇਗੀ; ਅੱਗੇ ਕਿਸੇ ਨੇ ਅੰਤ ਪਾਇਆ ਨਹੀਂ, ਤੂੰ ਪਾਉਣਾ ਨਹੀਂ, ਪਰ ਜੇ ਉਸਦੇ ਸਿਮਰਨ ਵਿਚ ਆ ਜਾਏਂ, ਜਦੋਂ ਭੁੱਲੇਂ, ਤਦੋਂ ਹੀ ਮਨ ਨੂੰ ਸਮੋਧ ਕਰੇਂ ਕਿ ਹੇ ਮੂਰਖ ਮਨ, ਕਿਉਂ ਜਾਗਤ ਜੋਤਿ ਨੂੰ ਭੁੱਲ ਰਿਹਾ ਹੈਂ ਤਾਂ ਤੂੰ ਉਸ ਦੀ ਹੋਂਦ ਦਾ ਸਾਖੀ ਹੋ ਜਾਵੇਂ। ਹਾਂ, ਫਿਰ ਤੈਨੂੰ ਅੰਤਰਗਤਿ ਪਹਿਚਾਨ, ਉਸ ਅਨੀਲ ਅੱਛੁਤ ਵਾਹਿਗੁਰੂ ਦੀ ਪਹਿਚਾਣ, ਹੋ ਜਾਵੇਗੀ। ਇਉਂ ਉਚਾਰਕੇ ਆਪ ਫਿਰ ਗੱਜਕੇ ਬੋਲੇ:—

ਆਦਿ ਅਭੇਖ ਅਛੇਦ ਸਦਾ ਪ੍ਰਭ ਬੇਦ ਕਤੇਬਨ ਭੇਦੁ ਨ ਪਾਯੋ ॥ ਦੀਨ ਦਯਾਲ ਕ੍ਰਿਪਾਲ ਕ੍ਰਿਪਾ ਨਿਧਿ ਸਤਿ ਸਦੈਵ ਸਭੈ ਘਟਿ ਛਾਯੋ ॥ ਸੇਸ ਸੁਰੇਸ ਗਣੇਸ ਮਹੇਸੁਰ ਗਾਹਿ ਫਿਰੈ ਸ੍ਰਤਿ ਸ੍ਰਤਿ ਨ ਆਯੋ ॥ ਰੇ ਮਨ ਮੂੜ ਅਗੂੜ ਇਸੋ ਪ੍ਰਭੁ ਤੈ ਕਿਹ ਕਾਜ ਕਹੋ ਬਿਸਰਾਯੋ ॥ ੪ ॥ ਅਛੁਤ ਆਦਿ ਅਨੀਲ ਅਨਾਹਦ ਸੱਤ ਸਰੂਪ ਸਦੈਵ ਬਖਾਨੇ ॥ ਆਦਿ ਅਜੋਨਿ ਅਜਾਇ ਜਰਾ ਬਿਨ ਪਰਮ ਪੁਨੀਤ ਪਰੰਪਰ ਮਾਨੇ ॥ ਸਿਧ ਸੁਯੰਭੁ ਪ੍ਰਸਿੱਧ ਸਭੈ ਜਗ ਏਕ ਹੀ ਠਉਰ

ਅਨੇਕ ਬਖਾਨੇ ॥ ਰੇ ਮਨ ਰੰਕ ਕਲੰਕ ਬਿਨਾ ਹਰਿ ਤੈ ਕਿਹ ਕਾਰਨ ਤੇ ਨ ਪਛਾਨੇ ॥੫॥

ਇਹ ਉਚਾਰਦਿਆਂ ਆਪ ਦੇ ਨੈਣ ਫੇਰ ਅਰਦਾਸ ਵਿਚ ਜੁੜ ਗਏ ਤੇ ਜੋ ਕੁਛ ਸਨਮੁਖ ਉਸਤੁਤੀ ਦਾ ਉਚਾਰਾ ਹੋਇਆ ਆਪਦੇ ਰਚੇ ਇਸ ਸ੍ਵਯੇ ਵਿਚਹੈ:-

ਅਛਰ ਆਦਿ ਅਨੀਲ ਅਨਾਹਦਿ ਸੱਤਿ ਸਦੈਵ ਤੁਹੀ ਕਰਤਾਰਾ ॥ ਜੀਵ ਜਿਤੇ ਜਲ ਮੈ ਥਲ ਮੈ ਸਬ ਕੇ ਸਦ ਪੇਟ ਕੋ ਪੋਖਨਹਾਰਾ ॥ ਬੇਦ ਪੁਰਾਨ ਕੁਰਾਨ ਦੁਹੂੰ ਮਿਲ ਭਾਂਤਿ ਅਨੇਕ ਬਿਚਾਰ ਬਿਚਾਰਾ ॥ ਔਰ ਜਹਾਨ ਨਿਦਾਨ ਕਛੂ ਨਹਿ ਏ ਸੁਬਹਾਨ ਤੁਹੀ ਸਿਰਦਾਰਾ ॥ ੬ ॥

ਇਹ ਸਨਮੁਖ ਉਸਤਤੀ ਉਚਾਰਦੇ, ਨੈਣ ਰਸ ਵਿਚ ਮਗਨ, ਮੱਥੇ ਤੇ ਜੋਤਿ ਪ੍ਰਕਾਸ਼ੀ ਰੰਗ ਛਾਯਾ ਹੋਯਾ ਸਰੀਰ ਤੋਂ ਆਨੰਦਮਯ ਹੋਂਦ ਦਾ ਪ੍ਰਭਾਵ ਫੁਹਾਰੇ ਵਾਂਙੂ ਵਰਸ ਰਿਹਾ, ਦਿਬਯ ਮੂਰਤੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰੂਪਵਾਨ ਬੈਠੇ ਅਰੂਪ ਨੂੰ ਲਖਾ ਰਹੇ ਸਨ. ਸੰਗਤਾਂ ਦਰਸ਼ਨ ਵਿਚ ਮਗਨ-ਰਸ ਮਾਣ ਰਹੀਆਂ ਸਨ। ਇਹੋ ਰਸਮਯਤਾ ਛਾ ਜਾਏ ਅੱਜ।

—o—

ਕਲਗੀਆਂ ਵਾਲੇ ਦੀਆਂ ਸਾਈਂ ਰੰਗ ਰੱਤੀਆਂ ਨਿਗਾਹਾਂ

## ਪਾਉਂਟੇ ਸਾਹਿਬ ਵਗ ਰਹੀ ਜਮਨਾਂ ਦੇ ਪਾਣੀਆਂ ਉਤੇ !

ਨੂਰੀ ਨੈਣਾਂ ਤੋਂ ਤਿਲਕੀਆਂ ਨਜ਼ਰ ਕਿਰਨਾਂ, ਛਾਲਾਂ ਮਾਰਕੇ ਜਮਨਾਂ ਤੇ ਆਨ ਪਈਆਂ।
ਬੂੰਦ ਬੂੰਦ ਨੇ ਲਿਸ਼ਕ ਬ੍ਰੂਰਾਟ ਖਾਧੀ, ਲਹਿਰਾਂ ਚਮਕੀਆਂ ਚੁੱਪ ਹੋ ਕੰਬ ਗਈਆਂ।
ਚਕਾਚੂੰਧ ਹੋਈਆਂ ਪਾਣੀ ਭਰਨ ਆਈਆਂ, ਹੱਥੋਂ ਗਾਗਰਾਂ ਤਿਲਕ ਕੇ ਹੇਠ ਢਈਆਂ।
ਪਾਣੀ ਪੀਂਵਦੇ ਮਿਰਗ ਬੜੱਕ ਰਹਿ ਗਏ, ਅੱਖਾਂ ਜੋਗੀਆਂ ਨੇ ਝੱਟ ਖੋਲ੍ਹ ਲਈਆਂ।

ਸੂਚਨਾਂ—ਬਿਲਾਸਪੁਰੀਏ ਦੇ ਚਾਲੇ ਕਦੇ ਜੰਗ ਕਦੇ ਸੁਲਹ ਦੇ ਉਸ ਦੀ ਮੁਰਾਦ ਬਰ ਨਾ ਲਿਆਏ ਬਹਾਨੇ ਰਚਕੇ ਫਿਰ ਇਕ ਜੰਗ ਪਹਾੜੀਆਂ ਨੇ ਹੋਰ ਕੀਤਾ; ਹਾਰ ਖਾਧੀ ਜੋ ਪਿਛੇ ਦੱਸ ਆਏ ਹਾਂ ਤੇ ਫੇਰ ਸਭ ਨੇ ਔਰੰਗਜ਼ੇਬ ਨੂੰ ਲਿਖ ਦਿਤਾ ਕਿ ਆਪ ਦੀ ਆਪਣੀ ਫੌਜ ਦੇ ਬਿਨਾਂ ਇਥੇ ਕੋਈ ਪੇਸ਼ ਨਹੀਂ ਜਾਂਦੀ। ਸਰਹਿੰਦ ਦੀ ਫੌਜ, ਦਿੱਲੀ ਤੋਂ ਆਈ ਫੌਜ, ਲਾਹੌਰ ਦੀ ਫੌਜ, ਫੌਜਦਾਰ ਸਣੇ ਰਾਜਿਆਂ ਦੀ ਭੀੜ, ਹੋਰ ਵਹੀਰਾਂ ਅਨੰਦ ਪੁਰ ਤੇ ਚੜ੍ਹ ਆਈਆਂ। ਉਧਰ ਗੁਰੂ ਜੀ ਨੂੰ ਬੀ ਸੁਧ ਅੱਪੜੀ, ਸਾਰੇ ਦੇਸ਼ ਵਿਚੋਂ ਸਿੱਖ ਸੂਰਮੇ ਆਉਣ ਲਗੇ, ਵਡੇ ਵਡੇ ਸਿੱਖ ਚੌਧਰੀਆਂ ਨੇ ਸਵਾਰ ਤੇ ਸਾਮਾਨ ਘੱਲੇ। ਪਟਿਆਲੇ ਦੇ ਵਡਕਿਆਂ ਨੂੰ 'ਮੇਰਾ ਘਰ ਤੇਰਾ ਘਰ' ਦਾ ਵਰ ਇਨ੍ਹਾਂ ਹੀ ਦਿਨਾਂ ਵਿਚ ਗੁਰਾਂ ਵਲੋਂ ਮਿਲਿਆ ਸੀ, ਜਿਨ੍ਹਾਂ ਨੇ ਅਪਣੇ ਬੰਦੂਕਚੀ ਤੇ ਹੋਰ ਸਾਮਾਨ ਘੱਲੇ ਸੀ। ਦਸ ਬਾਰਾਂ ਕੁ ਹਜ਼ਾਰ ਯਾ ਵਧੀਕ ਸੈਨਾ ਅਨੰਦ ਪੁਰ ਹੋ ਗਈ। ਮੋਰਚੇ ਕਾਇਮ ਕਰਕੇ ਸਿੰਘ ਵਧੇ; ਜੰਗ ਛਿੜਿਆ, ਬਹੁਤ ਬਹਾਦਰੀ ਕਰਕੇ ਸੈਦ ਬੇਗ ਨੇ ਰਾਜਾ ਹਰੀ ਚੰਦ ਮਾਰ ਲਿਆ, ਪਰ ਦੂਜੇ ਦਿਨ ਅਮੀਰ ਖਾਂ ਨੂੰ ਜ਼ਖਮੀ ਕਰਕੇ ਸੈਦ ਬੇਗ ਖਾਂ ਆਪ ਬੀ ਸ਼ਹੀਦ ਹੋ ਗਿਆ। ਇਸੇ ਤਰ੍ਹਾਂ ਕਈ ਚਿਰ ਜੰਗ ਮਚਿਆ ਰਿਹਾ ਤੇ ਸਿਖਾਂ ਦਾ ਪਾਸਾ ਉੱਪਰ ਨੂੰ ਰਹਿੰਦਾ ਰਿਹਾ ਤੇ ਤੁਰਕ ਦਲਾਂ ਦਾ ਘਣਾ ਨੁਕਸਾਨ ਹੁੰਦਾ ਰਿਹਾ। ਤੁਰਕ ਸੈਨਾਂ ਵਿਚ ਇਕ ਹੋਰ ਸ਼ਿਰੋਮਣੀ ਜਥੇਦਾਰ ਸੈਦ ਖਾਂ ਨਾਮੇ ਸੀ* ਜੋ ਪੀਰ ਬੁੱਧੂ ਸ਼ਾਹ ਦੀ ਵਹੁਟੀ ਦਾ ਭਰਾ ਸੀ। ਇਸ ਨੂੰ ਗੁਰੂ ਜੀ ਤੇ ਅਸਚਰਜ ਹੋ ਰਿਹਾ ਸੀ ਕਿ ਸਾਹਿਬ ਕਸ਼ਫ ਹੋਕੇ ਕਿਉਂ ਲੜ ਰਹੇ ਹਨ, ਦਰਸ਼ਨ ਦੀ ਲਾਲਸਾ ਰੱਖਦਾ ਸੀ, ਸੋ ਮਚੇ ਜੰਗ ਗੁਰੂ ਜੀ ਘੋੜੇ ਨੂੰ ਅੱਡੀ ਲਾ ਉਸ ਪਾਸ ਜਾ ਖੜੇ ਹੋਏ,

*ਸੈਦ ਖਾਂ ਦੇ ਹੋਰ ਹਾਲ ਲਈ ਦੇਖੋ ਪ੍ਰਸੰਗ 'ਨਸੀਰਾਂ' ਜੋ ਇਸੇ ਪੋਥੀ ਵਿਚ ਅੱਗੇ ਆਵੇਗਾ।

ਸੋ ਉਹ ਮੰਗਵਾਇਆ ਗਿਆ। ਗੁਰੂ ਜੀ ਅਜੇ ਬੀ ਨਹੀਂ ਪਤੀਜਦੇ ਸੇ ਤੇ ਆਪਣੇ ਸਾਥੀਆਂ ਨੂੰ ਕਹਿੰਦੇ ਸੇ ਕਿ ਥੋੜੇ ਦਿਨ ਹੋਰ ਜੀਰਾਂਦ ਕਰੋ, ਪਰ ਹੁਣ ਜੀਰਾਂਦ ਨਹੀਂ ਸੀ ਹੋ ਸਕਦੀ। ਇਕ ਹਿੱਸਾ ਸੈਨਾ ਦਾ ਤਾਂ ਅਖ਼ੀਰ ਤਕ ਗੁਰੂ ਜੀ ਦੇ ਨਾਲ ਨਿਭਣ ਨੂੰ ਤੁਲਿਆ ਖੜਾ ਸੀ, ਪਰ ਇਕ ਹਿੱਸਾ ਸੈਨਾ ਦਾ ਬੀ ਸੁਲਹ ਤੇ ਜ਼ੋਰ ਦੇ ਰਿਹਾ ਸੀ। ਸ਼ਾਹੀ ਫ਼ੁਰਮਾਨ ਬੜੀ ਤਸੱਲੀ ਵਾਲਾ ਸੀ, ਇਸ ਕਰਕੇ ਸੁਲਹ ਦੇ ਚਾਹਵਾਨੇ ਖਾਲਸੇ ਤੇ ਮਾਤਾ ਜੀ ਤੇ ਹੋਰਨਾਂ ਨੇ ਬਹੁਤ ਜ਼ੋਰ ਪਾਇਆ। ਦੱਖਣ ਤੋਂ ਜੋ ਕਾਜ਼ੀ ਪਾਤਸ਼ਾਹੀ ਫੁਰਮਾਨ ਲੈ ਕੇ ਆਇਆ, ਉਹ ਆਪ ਗੁਰੂ ਜੀ ਨੂੰ ਮਿਲਿਆ ਤੇ ਉਸ ਨੇ ਆਪ ਬੀ ਕਸਮਾਂ ਖਾ ਕੇ, ਕੁਰਾਨ ਜ਼ਾਮਨ ਦੇਕੇ ਤਸੱਲੀ ਕਰਾਉਣ ਦਾ ਜਤਨ ਕੀਤਾ ਕਿ ਆਪ ਜਿੱਧਰ ਜੀ ਚਾਹੇ ਸੁਖ ਨਾਲ ਚਲੇ ਜਾਓ, ਆਪ ਨੂੰ ਕੋਈ ਨਹੀਂ ਛੇੜੇਗਾ, ਅਤੇ ਜਿੱਥੇ ਚਿੱਤ ਕਰੇ ਰਹੋ ਕੋਈ ਸੂਬਾ ਕਿ ਸਿਪਾਹੀ ਆਪ ਦੀ ਵਾਉ ਵਲ ਬੀ ਨਹੀਂ ਤੱਕੇਗਾ। ਉਧਰ ਰਾਜਿਆਂ ਦੇ ਦੂਤ ਨੇ ਆਟੇ ਦੀ ਗਊ ਬਣਾਕੇ ਲਿਆ ਧਰੀ ਤੇ ਸੌਂਹਾਂ ਸੁਗੰਦਾਂ ਖਾਧੀਆਂ। ਇਸ ਤਰ੍ਹਾਂ ਦੇ ਪੂਰੀ ਤਰ੍ਹਾਂ ਦੇ ਤੇ ਪੱਕੀ ਤਰ੍ਹਾਂ ਦੇ ਇਕਰਾਰਾਂ ਦੇ ਬਾਦ ਸੁਲਹਨਾਮਾ ਲਿਖਿਆ ਗਿਆ ਤੇ ਪਾਤਸ਼ਾਹੀ ਸੁਗੰਦਾਂ ਵਾਲਾ ਇਹ ਅਹਿਦਨਾਮਾ ਗੁਰੂ ਜੀ ਨੇ ਸੰਭਾਲ ਲਿਆ*।

ਹੁਣ ਰੁਤ ਅਤਿ ਸਰਦੀ ਦੀ ਸੀ, ਪੋਹ ਦਾ ਪਹਿਲਾ ਸਾਤਾ ਲੰਘ ਚੁਕਾ ਸੀ। ਪਾਲਾ ਇਸ ਇਲਾਕੇ ਵਿਚ ਜ਼ੋਰਾਂ ਤੇ ਸੀ ਕਿ ਇਕ ਰਾਤ ਗੁਰੂ ਜੀ ਸੈਨਾ ਸਣੇ ਕਿਲ੍ਹੇ ਤੋਂ ਨਿਕਲ ਟੁਰੇ। ਆਪ ਕੁਛ ਦੂਰ ਨਿਕਲ ਗਏ ਸਨ ਕਿ ਉਤਾਵਲੀ ਪਾਤਸ਼ਾਹੀ ਸੈਨਾ ਨੇ ਅਨੰਦ ਪੁਰ ਤੇ ਕਬਜ਼ਾ ਕਰਨ ਲਈ ਜਾ ਮਾਰਾ ਬਕਾਰਾ ਕੀਤਾ। ਇਸੇ ਹੰਗਾਮੇ ਵਿਚ ਕੁਛ ਸੈਨਾ ਗੁਰੂ ਜੀ ਦੇ ਮਗਰ ਬੀ ਟੋਰੀ ਗਈ, ਜਿਸ ਨੇ ਜਾ ਹੱਲਾ ਕੀਤਾ। ਸਰਸਾ ਨਦੀ ਚੜ੍ਹ ਰਹੀ ਸੀ, ਗੁਰੂ ਸਾਹਿਬ ਤਾਂ ਨਿਕਲ ਗਏ ਸੇ, ਪਰ ਵਹੀਰ ਦੇ ਹੋਰ ਲੋਕ ਰੁਕ ਰਹੇ ਸੇ। ਸਾਹਿਬਜ਼ਾਦੇ ਅਜੀਤ ਸਿੰਘ ਜੀ ਵਹੀਰ ਦੇ ਮਗਰ ਸੈਨਾ ਲੈਕੇ ਆ ਰਹੇ ਸੇ। ਹੁਣ ਵਹੀਰ ਵਿਚ ਹਫਲਾ ਤਫਲੀ ਪੈ ਗਈ। ਕਈ ਸਿੰਘ ਤਾਂ ਸਰਸਾ ਨਦੀ ਪਾਰ ਕਰਨ ਦੀ ਉਤਾਵਲ ਤੇ ਕਾਹਲੀ ਵਿਚ ਨਦੀ, ਜੋ ਚੜ੍ਹ ਰਹੀ ਸੀ, ਦੀ ਭੇਟ ਹੋਏ, ਕੁਛ ਲੰਘ ਗਏ, ਕੁਛ ਹੋਰ ਪਾਸੇ ਵੱਲ ਨਿਕਲ ਟੁਰੇ। ਛੋਟੇ ਸਾਹਿਬਜ਼ਾਦੇ ਤੇ ਮਾਤਾ ਜੀ ਕਠਨਤਾ ਨਾਲ ਪਾਰ ਹੋਏ। ਸਾਹਿਬਾਂ ਨੂੰ ਪਤਾ ਲੱਗਾ ਤਾਂ ਆਪ ਨੇ ਉਦੇ ਸਿੰਘ ਰਾਠ ਨੂੰ ਘੱਲਿਆ ਜਿਸ ਨੇ ਪਿੱਛੇ ਅੱਪੜ ਕੇ ਅਜੀਤ ਸਿੰਘ ਆਦਿਕਾਂ ਨੂੰ ਸਾਹਿਬਾਂ ਵਲ ਟੋਰਿਆ ਤੇ ਆਪ ਅਹਿਦ ਸ਼ਿਕਨ ਤੁਰਕਾਂ ਨਾਲ ਮੱਥਾ ਲਾ ਖੜੋਤਾ ਤੇ ਉੱਥੇ ਹੀ ਅਹਿਦ ਸ਼ਿਕਨਾਂ ਦੀ ਰੋਕ ਕਰਦਾ ਸਾਥੀਆਂ ਸਣੇ ਸ਼ਹੀਦ ਹੋ ਗਿਆ। ਗੁਰੂ ਸਾਹਿਬ ਤੇ ਵਡੇ ਸਾਹਿਬਜ਼ਾਦੇ ਕੁਛ ਸਿੰਘਾਂ ਸਣੇ ਰੋਪੜ ਲਾਗੇ ਆ ਪੁੱਜੇ। ਇਥੋਂ ਰੋਪੜੀਏ ਪਠਾਣਾਂ ਨੇ ਆ ਹਮਲਾ ਕੀਤਾ, ਜਿਸ ਕਰਕੇ ਲੜਦੇ ਮਰਦੇ ਮਾਰਦੇ ਹਫਲਾ ਤਫਲੀ ਵਧੀ। ਇਥੋਂ ਵੱਡੇ ਮਾਤਾ ਜੀ ਤੇ ਛੋਟੇ ਸਾਹਿਬਜ਼ਾਦੇ ਇਕ ਘਰ ਦੇ ਨੌਕਰ ਗੰਗੂ ਨਾਲ ਕਿਸੇ ਹੋਰ ਪਾਸੇ ਨਿਕਲ ਗਏ ਤੇ ਮਾਤਾ ਸੁੰਦਰੀ ਜੀ ਰੋਪੜ ਇਕ ਸਿੰਘ ਦੇ ਘਰ ਲੁਕੇ ਤੇ ਦਿਲੀ ਅੱਪੜੇ†।

ਗੁਰੂ ਜੀ ਇਨ੍ਹਾਂ ਸਾਰੇ ਕਸ਼ਟਾਂ ਦੇ ਵਿਚਦੀ ਲੰਘਦੇ, ਚਾਲੀ ਕੁ ਸਿੰਘਾਂ ਸਣੇ ਮੁਸ਼ਕਲ ਨਾਲ ਚਮਕੌਰ ਪਹੁੰਚੇ। ਇੱਥੇ ਇਕ ਨਿੱਕੀ ਜਿਹੀ ਗੜ੍ਹੀ ਵਿਚ ਜਾ ਡੇਰਾ ਲਾਇਆ ਤੇ ਆ ਰਹੀ ਪਾਤਸ਼ਾਹੀ ਸੈਨਾ ਦੇ ਟਾਕਰੇ ਦਾ ਪ੍ਰਬੰਧ ਕੀਤਾ:—

## ੭੦. ਚਮਕੌਰ ਯੁੱਧ‡।

੧. [ਤਿਆਰੀ]

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਘੋੜੇ ਤੇ ਚੜ੍ਹੇ ਜਾ ਰਹੇ ਹਨ, ਅੱਗੋਂ ਇਕ ਆਦਮੀ ਮਿਲਿਆ ਜਿਸ ਨੇ ਸਿਰ ਝੁਕਾ ਕੇ ਖੜੇ ਹੋਣ ਦੀ ਸੈਨਤ ਕੀਤੀ ਸਾਹਿਬ ਜੀ ਖੜੇ ਹੋ ਗਏ, ਅੱਗੋਂ ਹੋਕੇ ਉਸ ਨੇ ਫੇਰ ਸਿਰ ਝੁਕਾਇਆ। ਹੱਥ ਬੰਨ੍ਹ ਕੇ ਅਰਜ਼ ਕੀਤੀ:

---

*ਜ਼ਫ਼ਰ ਨਾਮੇ ਵਿਚ ਜ਼ਿਕਰ ਆਵੇਗਾ ਕਿ ਪਾਤਸ਼ਾਹੀ ਇਕਰਾਰ ਨਾਮਾ ਗੁਰੂ ਜੀ ਦੇ ਪਾਸ ਮਾਲਵੇ ਵਿਚ ਭੀ ਹੈਗਾ ਸੀ।

†ਤ੍ਵਾ: ਖਾ:। ‡ਇਹ ਪ੍ਰਸੰਗ ੧੮ ਪੋਹ ਸੰ: ਗੁ: ਨਾ: ੪੫੬ ਸੰ: ੧੯੮੧ ਬਿ: (੧ ਜਨਵਰੀ ੧੯੨੫ ਈ:) ਦੇ ਗੁਰਪੁਰਬ ਸਪਤਮੀ ਪਰ ਟ੍ਰੈਕਟ ਦੀ ਸੂਰਤ ਵਿਚ ਪ੍ਰਕਾਸ਼ਤ ਹੋਇਆ ਸੀ।

'ਆਪ ਦੀਨ ਦੁਨੀ ਦੇ ਮਾਲਕ ਹੋ ਮੈਂ ਨੌਕਰ ਸਰਕਾਰੀ ਸੰਦੇਸ ਲੈਕੇ ਜਾ ਰਿਹਾ ਹਾਂ, ਜੋ ਸੰਦੇਸਾ ਮੈਂ ਤੁਰਕ ਦਲ ਨੂੰ ਜਾਕੇ ਦੇਣਾ ਹੈ ਉਹ ਇਹ ਹੈ ਕਿ ਖਵਾਜਾ ਮਰਦੂਦ ਨੇ ਜੋ ਦਿੱਲੀ ਤੋਂ ਹੋਰ ਕੁਮੱਕ ਮੰਗ ਘੱਲੀ ਸੀ, ਸੋ ਫੌਜ ਹੁਣ ਆ ਰਹੀ ਹੈ। ਆਪ ਦੀ ਸੇਵਾ ਵਿਚ ਬੇਨਤੀ ਹੈ ਕਿ ਉਹ ਦਲ ਇਸ ਦਲ ਨਾਲ ਆ ਰਲੇਗਾ।ਉਸ ਨਾਲ ਬੇ ਓੜਕਾ ਸਾਮਾਨ ਹੈ, ਆਪ ਆਪਣਾ ਪ੍ਰਬੰਧ ਛੇਤੀ ਕਰ ਲਓ'। ਇਹ ਕਹਿ ਸਿਰ ਝੁਕਾ ਉਹ ਵਿਦਾ ਹੋਇਆ। ਗੁਰੂ ਜੀ ਨੇ ਸੋਚਿਆ ਕਿ ਪਿਛੇ ਤਾਂ ਬੇਹੱਦ ਸੈਨਾਂ ਤੁਰਕਾਂ ਤੇ ਪਹਾੜੀਆਂ ਦੀ ਛੇੜਾਂ ਸਣੇ ਸਾਡਾ ਪਿਛਾ ਕਰਦੀ ਆ ਰਹੀ ਹੈ ਤੇ ਅਗੋਂ ਹੋਰ ਟਿੱਡੀ ਦਲ ਫੌਜਾਂ ਤੇ ਵਹੀਰਾਂ ਦਾ ਆ ਰਿਹਾ ਹੈ। ਇਤਨੀ ਦੁਵੱਲੋਂ ਆਈ ਸਨਾਂ ਦੇ ਹੱਥੋਂ ਕੱਟ ਮਰਨਾ ਬੀ ਸ਼ੁਭ ਨਹੀਂ, ਨਾ ਹੀ ਜਗ ਦੇ ਦਾਵ ਘਾਵਾਂ ਦੇ ਅਨੁਕੂਲ ਹੈ ਕਿ ਰੜੇ ਮੈਦਾਨ ਚਾਲੀਆਂ ਆਦਮੀਆਂ ਨਾਲ ਲੱਖਾਂ ਦੇ ਘੇਰੇ ਵਿਚ ਆ ਜਾਈਏ। ਸੋ ਆਪ ਨੇ ਆਪਣਾ ਰੁਖ ਬਦਲਿਆ, ਲਗਾਮ ਹੋਰ ਪਾਸੇ ਮੋੜੀ। ਚਲਦੇ ਚਲਦੇ ਚਮਕੌਰ ਨਾਮੇਂ ਪਿੰਡ ਪਾਸ ਆਏ। ਇਥੇ ਉੱਚਾ ਥਾਂ ਹੈਸੀ ਅਰ ਇਕ ਕੱਚੀ ਗੜ੍ਹੀ ਬੀ ਹੈਸੀ ਜੋ ਹੁਣ ਹਵੇਲੀ ਦੀ ਸ਼ਕਲ ਵਿਚ ਸੀ। ਇਸ ਦੇ ਦੋ ਭਰਾ ਮਾਲਕ ਸਨ—ਇਕ ਜ਼ਬਰਦਸਤ ਸੀ ਤੇ ਇਕ ਕਮਜ਼ੋਰ, ਜਿਸ ਨੂੰ ਜਰਵਾਣਾ ਭਰਾ ਤੰਗ ਕਰਿਆ ਕਰਦਾ ਸੀ। ਪਿੰਡ ਦੇ ਲਾਗ ਅੱਪੜ ਕੇ ਆਪ ਨੇ ਇਕ ਬਾਗ਼ ਵਿਚ ਡੇਰਾ ਕੀਤਾ। ਦੋ ਸਿੰਘ ਗੜ੍ਹੀ ਦੇ ਮਾਲਕਾਂ ਨੂੰ ਸੱਦਣ ਗਏ ਤੇ ਇਧਰ ਪੰਜ ਸਿੰਘ ਪਿਛੋਂ ਰੋਪੜ ਤੋਂ ਘੋੜੇ ਸਰਪੱਟ ਭਜਾਈ ਆ ਪਹੁੰਚੇ। ਏਹਨਾਂ ਸਿੰਘਾਂ ਨੇ ਆਕੇ ਦੱਸਿਆ ਕਿ ਪਾਤਸ਼ਾਹ! ਆਪ ਨੂੰ ਪਤਾ ਹੀ ਹੈ ਕਿ ਗੁਰੂ ਮਾਰੇ ਸਰਸੇ ਨਾਲੇ ਨੇ ਸ੍ਰੀ ਜੀ ਦੇ ਦਰਯਾ ਪਾਰ ਹੋਣ ਨੂੰ ਕਿੰਨਾਂ ਰੋਕਿਆ ? ਉਥੋਂ ਸਾਹਿਬ ਅਜੀਤ ਸਿੰਘ ਕੀਕੂੰ ਤੁਰਕਾਂ ਨਾਲ ਲੜਦੇ ਭਿੜਦੇ ਰੋਕਦੇ ਆਪ ਪਾਸ ਅੱਪੜੇ ਸਨ। ਮਗਰੋਂ ਜਿਤਨੇ ਸਿੰਘ ਆਪ ਤੋਂ ਹਠ ਨਾਲ ਆਗਜਾ ਲੈਕੇ ਸਾਹਿਬਜ਼ਾਦੇ ਦੀ ਸਹਾਇਤਾ ਵਾਸਤੇ ਉਥੇ ਰਹੇ ਸੇ, ਸੋ ਸਾਰੇ ਤੁਰਕਾਂ ਨਾਲ ਅਨੇਕ ਦਾਵਾਂ ਤੇ ਘਾਵਾਂ ਸੂਰਬੀਰਤਾ ਨਾਲ ਲੜਦੇ ਰਹੇ ਅਰ ਦੇਰ ਚਿਰ ਤੁਰਕ ਦਲ ਨੂੰ ਰੁਝਾਈ ਰਖਿਆ ਅਖੀਰ ਸਾਰੇ ਸ਼ਹੀਦ ਹੋ ਗਏ, ਸਾਹਿਬ ਜ਼ਾਦੇ ਨੂੰ ਓਹ ਆਪ ਵਲ ਟੋਰ ਹੀ ਚੁਕੇ ਸੇ। ਸਾਨੂੰ ਭੀ ਫੱਟ ਲਗੇ ਹਨ, ਪਰ ਸਾਨੂੰ ਜਥੇਦਾਰ ਨੇ ਕੁਛ ਪਹਿਲੋਂ ਆਪ ਵਲ ਦੁੜਾ ਦਿਤਾ ਸੀ ਕਿ ਸਾਰਾ ਹਾਲ ਆਪ ਤਕ ਪਹੁੰਚ ਜਾਵੇ ਕਿ ਹੁਣ ਪਿਛੇ ਵੈਰੀ ਦੇ ਦਲ ਅੱਗੇ ਰੋਕ ਕੋਈ ਨਹੀਂ ਹੈ ਅਰ ਉਹ ਬੇ-ਮੁਹਾਰ ਆ ਰਿਹਾ ਹੈ ਤੇ ਆਪ ਹੁਣ ਇਸ ਅਨੁਸਾਰ ਆਪਣਾ ਅਗਲਾ ਮਨਤੱਵ ਥਾਪ ਲਵੋ। ਮਾਤਾ ਜੀ ਹਾਲੇ ਰੋਪੜ ਉਸ ਸਿਖ ਦੇ ਘਰ ਲੁਕੇ ਰਹੇ ਹਨ ਜਿਸ ਦਿੱਲੀ ਦੇ ਸਿਖ ਨੂੰ ਆਪ ਨੇ ਆਗਜਾ ਕੀਤੀ ਸੀ ਕਿ ਰੋਪੜ ਆਪਣੇ ਸੰਬੰਧੀ ਦੇ ਘਰ ਜਾ ਲੁਕਾਵੇ। ਤੇ ਉਹਨਾਂ ਦੇ ਸਲਾਮਤੀ ਨਾਲ ਦਿੱਲੀ ਅੱਪੜਨ ਦਾ ਪ੍ਰਬੰਧ ਹੋ ਗਿਆ ਹੈ। ਵਡੇ ਮਾਤਾ ਜੀ ਤੇ ਛੋਟੇ ਸਾਹਿਬਜ਼ਾਦੇ, ਗੰਗੂ ਸੁਣਿਆਂ ਹੈ ਕਿ ਆਪਣੇ ਨਾਲ ਲੈ ਗਿਆ ਹੈ। ਸਾਨੂੰ ਇਕ ਦਰਦੀ ਆਦਮੀ ਜਾਂਦਾ ਮਿਲਿਆ ਹੈ, ਜਿਸ ਦੱਸਿਆ ਹੈ ਕਿ ਪਾਤਸ਼ਾਹੀ ਕੁਮਕ ਦੀ ਟਿੱਡੀ ਦਲ ਸੈਨਾਂ ਅਗੋਂ ਹੋਰ ਆ ਰਹੀ ਹੈ, ਸੋ ਪਾਤਸ਼ਾਹ, ਸਚੇ ਪਾਤਸ਼ਾਹ! ਜਿਵੇਂ ਸ੍ਰੀ ਜੀ ਦੀ ਰਜ਼ਾ ਹੋਵੇ! ਤੁਰਕਾਂ ਤੇ ਪਹਾੜੀਆਂ ਝੂਠੀਆਂ ਸੁਗੰਧਾਂ ਖਾਧੀਆਂ ਤੇ ਹੁਣ ਸਹੁੰਵਾਂ ਭੰਨਕੇ ਦਗੇ ਨਾਲ ਹਾਨੀ ਕਰਨ ਆ ਰਹੇ ਹਨ। ਪਾਪੀਆਂ ਨੂੰ ਪਾਪ ਨਾਸ਼ ਕਰੇਗਾ, ਪਰ ਇਸ ਹਨੇਰੀ ਅੱਗੇ ਕੁਛ ਕਰ ਲਈਏ, ਸਮਾਂ ਥੋੜਾ ਹੈ।

ਸ੍ਰੀ ਗੁਰੂ ਜੀ—ਅੱਠ ਦਿਨ ਹੋਰ—ਅੱਠ ਦਿਨ— ਆਖਿਆ ਸੀ- ਕਸ਼ਟ ਝੱਲੋ,ਅੱਠ ਦਿਨ ਦੀ ਵਿਉਂਤ ਸੀ, ਜਿਸ ਨੇ ਕਿਸੇ ਸਿੱਟੇ ਤੇ ਅਪੜਾਉਣਾ ਸੀ, ਪਰ ਸਿੱਖਾਂ ਤੇ ਸੈਨਾਂ ਨੇ ਨਾ ਮੰਨੀ। ਆਗਜਾ ਸੀ:'ਕਸਮਾਂ ਤੇ ਇਤਬਾਰ ਨਾ ਕਰੋ' ਪਰ ਨਾ ਮੰਨਿਓ ਨੇ। ਚੰਗਾ ਹੋ ਬੀਤੀ, ਸੋ ਹੋ ਬੀਤੀ। ਹੁਣ ਬਸ ਇਥੇ ਹੀ ਮੈਦਾਨ ਮੰਡ ਦੇਣਾ ਹੈ ਇਹੀ ਇਕੋ ਰਸਤਾ ਹੈ।

ਇੰਨੇ ਨੂੰ ਗ੍ਰਾਮ ਗਏ ਸਿਖ ਆ ਗਏ. ਗੜ੍ਹੀ ਦੇ ਦੋ ਮਾਲਕ ਨਾਲ ਲੈ ਆਏ। ਜ਼ਬਰਦਸਤ ਨੇ ਕਿਹਾ: "ਮੈਂ ਨਹੀਂ ਵਿਚ ਵੜਨ ਦੇਣਾ"। ਲਿੱਸੇ ਨੇ ਕਿਹਾ: "ਮੇਰੀ ਵਲੋਂ ਖੁੱਲ੍ਹ ਹੈ, ਰੁਪਯੇ ਦਾ ਲੋੜਵੰਦ ਹਾਂ, ਦਿਓ ਤਾਂ ਸਾਂਭ ਲਓ"।ਗੱਲ ਕੀ ਇਸ ਮਾਲਕ ਨੇ ਗੜ੍ਹੀ ਦੇ ਬੂਹੇ ਖੋਲ੍ਹ ਦਿੱਤੇ, ਮਾਇਆ ਦਿੱਤੀ ਗਈ। ਜਦੋਂ ਗੁਰੂ ਜੀ ਸਿਖਾਂ ਸਮੇਤ ਅੰਦਰ ਵੜੇ

ਤਾਂ ਦੂਸਰਾ ਮਾਲਕ ਆਪੇ ਹੀ ਗੜ੍ਹੀ ਖਾਲੀ ਕਰਕੇ ਛੋੜ ਕੇ ਟੁਰ ਗਿਆ। ਸਿੱਖਾਂ ਨੇ ਹੁਣ ਇੱਥੇ ਮੋਰਚੇ ਬੰਦੀ ਕਰ ਲਈ। ਅੱਠ ਅੱਠ ਸਿੱਖ ਇਕ ਇਕ ਬਾਹੀ ਤੇ ਥਾਪੇ, ਜੋ ਵੈਰੀ ਨੂੰ ਤੀਰਾਂ ਗੋਲੀਆਂ ਦੀ ਬੁਛਾੜ ਨਾਲ ਨੇੜੇ ਨਾ ਆਉਣ ਦੇਣ। ਭਾਈ ਦਇਆ ਸਿੰਘ ਭਾਈ ਸੰਤ ਸਿੰਘ ਸਾਹਿਬਜ਼ਾਦੇ ਤੇ ਆਪ ਉਪਰਲੀ ਅਟਾਰੀ ਵਿਚ ਗਏ, ਕੋਠਾ ਸਿੰਘ ਤੇ ਮਦਨ ਸਿੰਘ ਦਰਵਾਜ਼ੇ ਦੀ ਰਾਖੀ ਤੇ ਤੁਫੰਗ ਆਦਿ ਦੇ ਕੇ ਥਾਪੇ,ਇਸ ਤਰ੍ਹਾਂ ਚਾਲੀਸਿੰਘ ਜੋ ਗੜ੍ਹੀ ਵਿਚ ਆਏ ਸਨ, ਆਪੋ ਆਪਣੀ ਥਾਂ ਲਗ ਗਏ। ਜਿੰਨਾ ਦਾਰੂ ਸਿੱਕਾ, ਤੀਰ ਤੁਫੰਗ ਤੇ ਸ਼ਸਤ੍ਰ ਸਨ ਉਹ ਬੀ ਵੰਡੇ ਗਏ। ਇਸ ਵੇਲੇ ਬੀ ਉਸ ਚੜ੍ਹਦੀਆਂ ਕਲਾਂ ਦੇ ਪਾਤਸ਼ਾਹ ਦੀ ਸੁਰਤਿ ਡੰਵੀਂ ਨਹੀਂ, ਉਸੇ ਰੰਗ ਸ਼ੇਰ-ਦਿਲ ਸਨ। ਪਿਆਰਿਆਂ ਨੂੰ ਆਖਣ ਲੱਗੇ: 'ਦੇਖੋ! ਜੇ ਸਿਖ ਅਨੰਦਪੁਰ ਹੁਕਮ ਮੰਨਦੇ ਤਾਂ ਇਹ ਵੇਲੇ ਨਾ ਆਉਂਦੇ, ਸੋ ਕਾਹਲੇ ਲੋਕ ਬਾਹਲੇ ਮਾਰੇ ਗਏ, ਕਿਸੇ ਨੂੰ ਬਚਾਉ ਦਾ ਰਾਹ ਬੀ ਨਹੀਂ ਲੱਭਾ। ਕੁਝ ਨਿਕਲੇ ਹੋਸਣ। ...ਤੁਰਕ ਤੇ ਹਿੰਦੂ ਕਸਮਾਂ ਹਾਰ ਗਏ।ਮੇਰਾ ਪੰਥਕਦੇ ਧਰਮ ਹੀਨਾਂ ਦੀ ਸਹੁੰ ਤੇ ਨਾ ਪਤੀਜੇ। ਹਿੰਦੂ ਨਿਤਾਣੇ ਹੋ ਚੁਕੇ ਹਨ,ਗੁਲਾਮੀ ਵਿਚ ਸਦੀਆਂਲੰਘਾ ਚੁਕੇਹਨ ਤੁਰਕ ਰਾਜ ਮਦ ਵਿਚ ਆ ਆਪਾ ਭੁੱਲ ਗਏ ਹਨ, ਜ਼ੁਲਮ ਕਰਦੇ ਤੇ ਧਨ ਨਾਲ ਮੌਜਾਂ ਮਾਣਦੇ ਸਦਾਚਾਰ ਤੋਂ ਗਿਰ ਰਹੇ ਹਨ। ਪਾਤਸ਼ਾਹ ਨੇ ਕਤਲ, ਤਅੱਸਬ ਤੇ ਜ਼ੁਲਮ ਨਾਲ ਪਿਆਰ ਪਾਇਆ ਹੈ, ਇਨ੍ਹਾਂ ਦਾ ਧਰਮ ਗਿਰ ਚੁੱਕਾ ਹੈ, ਏਹ ਸਭ ਹੁਣ ਤਬਾਹ ਹੋ ਜਾਣਗੇ, ਥੋੜੇ ਸਮੇਂ ਦੀ ਗੱਲ ਹੈ।

ਹਾਂ ਤੁਸੀਂ ਹੁਣ ਇਕ ਮੁੱਠੀ ਭਰ ਰਹਿ ਗਏ ਹੋ, ਕੋਈ ਰਸਤਾ ਫਤਹ ਦਾ ਯਾ ਵੈਰੀ ਤੋਂ ਮਾਰ ਨਾ ਖਾਣ ਦਾ ਜ਼ਾਹਰਾ ਹੈ ਨਹੀਂ, ਕੋਈ ਰਸਤਾ ਨਿਕਲ ਜਾਣ ਦਾ ਨਹੀਂ। ਪਰ ਤੁਸੀਂ ਜੀਉਂਦੇ ਬੰਦੇ ਹੋ, ਬੀਰਾਂ ਵਾਂਙ ਲੜਨਾ ਹੈ, ਟਿੱਡੀ ਦਲ ਸੈਨਾਂ, ਜੋ ਦੋ ਦਿਸ਼ਾ ਤੋਂ ਆ ਰਹੀ ਹੈ, ਉਸ ਨੂੰ ਅੱਜ ਲੋਹਾ ਕਰਕੇ ਦੱਸਣਾ ਹੈ। ਅੱਜ ਦੱਸਣਾ ਹੈ ਕਿ ਧਰਮ ਨਾਲ ਜੀ ਉਠੇ ਬੰਦੇ ਕੀਹ ਹੁੰਦੇ ਹਨ। ਹਾਂ, ਜੀਉਂਦੇ ਬੰਦੇ ਰੱਬ ਨੂੰ ਯਾਦ ਕਰਦੇ ਹਨ, ਸੱਚ ਉਤੇ ਸ਼ਹੀਦ ਹੁੰਦੇ ਹਨ, ਜਾਨ ਪਰ ਹੱਸ ਹੱਸ ਕੇ ਖੇਲਦੇ ਹਨ, ਮਰਦੇ ਹਨ ਪਰ ਮਰਕੇ ਜੀਉਂਦੇ ਹਨ। ਇਹ ਦਿੱਸਦਾ ਹੈ ਕਿ ਅਸੀਂ ਮੌਤ ਦੇ ਮੂੰਹ ਵਿਚ ਹਾਂ, ਪਰ ਅਸਾਂ ਅੱਜ ਮੌਤ ਦੇ ਦੰਦ ਭੰਨ ਕੇ ਦੱਸਣੇ ਹਨ। ਅਸਾਂ ਮਰਨਾ ਨਹੀਂ, ਅਸੀਂ ਜੀਉਣਾ ਹੈ। ਅਸੀਂ ਚਾਹੇ ਸਾਰੇ ਕੱਟ ਮਰ ਜਾਈਏ, ਪਰ ਅਸੀਂ ਜੀਵਾਂਗੇ। ਸਾਨੂੰ —ਚਾਹੇ ਮੂਰਖ ਕਹਿਣਗੇ ਕਿ—ਤੁਰਕਾਂ ਮਾਰ ਲਿਆ, ਪਰ ਅਸੀਂ ਹਾਰੇ ਹੋਏ ਨਹੀਂ ਹੋਵਾਂਗੇ। ਜੋ ਸਾਡੀ ਜ਼ਾਹਰਾ ਹਾਰ ਦਿੱਸੇਗੀ, ਉਹ ਸਾਡੀ ਜਿੱਤ ਹੋਊ, ਫਤਹ ਹੋਊ। ਅਸੀਂ ਹਾਰ ਨਹੀਂ ਮੰਨਣੀ, ਈਨ ਨਹੀਂ ਕੱਢਣੀ, ਸ਼ਰਨ ਨਹੀਂ ਪੈਣਾ। ਅਸੀਂ ਸੱਚੇ ਹਾਂ, ਸੱਚ ਉਤੇ ਖੜੇ ਹਾਂ, ਅਸੀਂ ਸੁਤੰਤ੍ਰਤਾ ਦੇ ਪਾਸੇ ਹਾਂ, ਅਸਾਂ ਅੰਤ ਤਕ ਆਪਣੇ ਸੱਚ ਉੱਤੇ ਲੜਨਾ ਹੈ। ਧਰਮ ਨੂੰ, ਸੱਚ ਨੂੰ, ਅਸਲ ਨੂੰ, ਅਸੂਲ ਨੂੰ ਅਸਾਂ ਨਹੀਂ ਛੋੜਨਾ। ਅਸਾਂ ਸੱਚ ਤੇ ਸ਼ਹਾਦਤ ਦੀ ਕੀਰਤੀ ਜਗਤ ਵਿਚ ਛੱਡਣੀ ਹੈ। ਅਸੀਂ ਖਾਲਸਾ ਹਾਂ, ਅਸਾਂ ਖਾਲਸਾ ਰਹਿਣਾ ਹੈ, ਮੌਤ ਖਾਲਸਾ ਨੂੰ ਨਹੀਂ ਮਾਰ ਸਕਦੀ। ਨਾ ਤੌਖਲਾ ਕਰੋ ਕਿ ਸਾਡੇ ਅੱਜ ਕੱਟ ਮਰਨ ਨਾਲ ਖਾਲਸਾ ਕੱਟ ਮਰੇਗਾ। ਖਾਲਸਾ ਅਮਰ ਹੈ; ਇਹ ਆਦਰਸ਼ ਜੀਵੇਗਾ। ਸੋ ਅੱਜ ਕਾਇਰਾਂ ਨੂੰ, ਮੂਰਖਾਂ ਨੂੰ, ਦਾਨਿਆਂ ਨੂੰ, ਸੱਜਣਾਂ ਨੂੰ, ਵੈਰੀਆਂ ਨੂੰ ਦੱਸ ਦਿਓ ਕਿ ਖਾਲਸਾ ਕੀ ਹੁੰਦਾ ਹੈ? ਤੁਸੀਂ ਸਾਰੇ ਸਿੱਖ ਹੋ, ਤੁਸੀਂ ਸਾਰੇ ਪੁੱਤ੍ਰ ਹੋ ਤੁਸੀਂ ਸਾਰੇ ਖਾਲਸਾ ਹੋ, ਅੱਜ ਤੁਸਾਂ ਨੇ ਖਾਲਸਾ ਨੂੰ ਲਹੂ ਸਿੰਜ ਕੇ ਬਚਾ ਜਾਣਾ ਹੈ। ਜੇ ਆਪ ਬਚ ਨਿਕਲੇ ਰਾਜ ਤੁਸਾਡਾ ਹੈ, ਜੇ ਸ਼ਹੀਦ ਹੋ ਗਏ ਤਾਂ ਅੱਗੇ ਰੱਬੀ ਰਾਜ ਤੁਸਾਡਾ ਹੈ!

ਇਸ ਤਰ੍ਹਾਂ ਤਿਆਰੀਕਰਦਿਆਂ ਰਾਤ ਆ ਗਈ, ਕੁਛ ਸਿੰਘ ਵਾਰੋ ਵਾਰੀ ਪਹਿਰਾ ਦੇਂਦੇ ਰਹੇ ਤੇ ਗੁਰੂ ਜੀ ਤੇ ਸਾਹਿਬਜ਼ਾਦੇ ਤੇ ਵਾਰੀ ਦੇ ਚੁਕੇ ਸਿੰਘ ਵਾਰੋ ਵਾਰੀ ਕੁਛ ਥੋੜਾ ਥੋੜਾ ਸੌਂਦੇ ਰਹੇ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਪਾਠ ਹੋ ਗਿਆ।

ਜੋ ਕੁਮਕ ਦੀ ਸੈਨਾਦਿੱਲੀ ਤੋਂ ਆ ਰਹੀ ਸੀ ਉਨ੍ਹਾਂ ਨੂੰ ਪਤਾ ਲੱਗ ਚੁਕਾ ਸੀ ਕਿ ਗੁਰੂ ਜੀ ਚਮਕੌਰ ਹਨ।ਉਨ੍ਹਾਂ ਦੇ ਨਾਲ ਰਲ ਗਏ ਗੁੱਜਰ ਤੇ ਰੰਘੜ ਤੇ ਉੱਪਰੋਂ ਆ ਮਿਲੀ ਉਹ ਸੈਨਾਂ ਜੋ ਅਨੰਦਪੁਰੋਂ ਗੁਰੂ ਜੀ ਦੀ ਢੂੰਡ ਕਰਦੀ ਆ ਰਹੀ ਸੀ। ਸੋ ਇਸ ਰਲਵੇਂ ਘਮਸਾਣ ਨੇ ਹੁਣ ਚਮਕੌਰ ਡੇਰੇ ਆ ਪਾਏ ਤੇ ਘੇਰਾ ਘੱਤਣ ਤੇ

ਗੜ੍ਹੀ ਨੂੰ ਹੱਲਾ ਕਰਕੇ ਲੈ ਲੈਣ ਦੇ ਮਨਸੂਬੇ ਸੋਚਣ ਲੱਗੇ

## ੨. [ਪਿਆਰੇ ਨੁਛਾਵਰ]

ਦਿਨ ਚੜ੍ਹੇ ਜਦ ਗੜ੍ਹੀ ਚਮਕੌਰ ਦੇ ਦੁਆਲੇ ਧਰਮ, ਨੇਮ, ਸੌਹਾਂ ਧਰਮ ਦੀਆਂ ਤੇ ਕਸਮਾਂ ਕੁਰਾਨ ਦੀਆਂ ਹਾਰ ਕੇ ਟਿੱਡੀ ਦਲ ਸੈਨਾ, ਪਹਾੜੀਆਂ, ਲਾਹੌਰ ਦੇ ਫੌਜਦਾਰ ਤੇ ਸਰਹਿੰਦ ਦੇ ਸੂਬੇ ਅਰੁ ਬੇਅੰਤ ਪਠਾਣ ਤੇ ਤੁਰਕ ਸਰਦਾਰ ਮਲੇਰ ਕੋਟਲੀਆ ਵਰਗੇ ਹੱਲੇ ਦੀਆਂ ਤਿਆਰੀਆਂ ਕਰ ਰਹੇ ਸਨ, ਉਸ ਵੇਲੇ ਗੜ੍ਹੀ ਦੇ ਅੰਦਰ ਕੱਲ੍ਹ ਦੀ ਵਿਉਂਤ ਮੂਜਬ ਖ਼ਬਰ-ਦਾਰੀ ਹੋ ਰਹੀ ਸੀ। ਮਾਨ ਸਿੰਘ ਤੇ ਆਲਮ ਸਿੰਘ ਗੜ੍ਹੀ ਦੇ ਵਿਚ ਫਿਰਨ ਤੇ ਲੱਗੇ ਹੋਏ ਸਨ। ਉੱਪਰ ਅਟਾਰੀ ਤੇ ਹੇਠਾਂ ਦਰਵਾਜ਼ੇ ਤੇ, ਬਾਹੀਆਂ ਤੇ ਜਿੱਥੇ ਜਿੱਥੇ ਸਿੰਘ ਸੀ ਏਹ ਵਾਰੋ ਵਾਰੀ ਅੱਪੜਦੇ ਤੇ ਹਾਲ ਚਾਲ ਦੇਖਦੇ, ਜੋ ਲੋੜ ਹੋਵੇ ਪਹੁੰਚਾਉਂਦੇ ਸਨ। ਤੁਰਕ ਸੈਨਾਂ ਨੂੰ ਗਿਰਾਵਾਂ ਦੇ ਲੋਕੀ ਮਿਲ ਮਿਲ ਕੇ ਉਤਸ਼ਾਹ ਤੇ ਪਤੇ ਦਿੰਦੇ। ਮੂਰਖ ਨਹੀਂ ਸਮਝਦੇ ਸੇ ਕਿ ਐਸਾ ਕਰਨ ਵਿਚ ਉਹ ਆਪਣੀ ਗ਼ੁਲਾਮੀ ਦੇ ਜ਼ੰਜੀਰ ਕੱਸ ਰਹੇ ਸਨ। ਹੁਣ ਤੁਰਕ ਇਕ ਦਸਤਾ ਹੱਲੇ ਦਾ ਬਣਾਕੇ ਗੜ੍ਹੀ ਖੋਹ ਲੈਣ ਲਈ ਆਵੇ, ਪਰ ਅੱਗੋਂ ਗੋਲੀਆਂ ਨਾਲ ਐਸਾ ਆਦਰ ਹੋਵੇ ਕਿ ਦੜ ਦੜ ਕਰਦੇ ਡਿੱਗ ਪੈਣ। ਇਸ ਤਰ੍ਹਾਂ ਜਿੰਨੀ ਵੇਰ ਜੋ ਦਸਤੇ ਦਰਵਾਜ਼ੇ ਵੱਲ ਆਏ, ਤੀਰਾਂ ਤੇ ਬਾਰੂਦ ਦੇ ਭਬਾਕਿਆਂ ਤੇ ਗੋਲੀਆਂ ਦਾ ਸ਼ਿਕਾਰ ਹੋਏ। ਕੁਛ ਮੋਏ, ਕੁਛ ਜ਼ਖਮੀ ਤੇ ਕੁਛ ਘਾਬਰ ਕੇ ਨੱਸ ਟੁਰੇ। ਫੇਰ ਦੁਸ਼ਮਨ ਦਲ ਵੱਲੋਂ ਜੁੜੇ ਰਿਓਂ ਘਰਾਂ ਦੇ ਉਹਲੇ ਉਹਲੇ ਆਕੇ ਗੜ੍ਹੀ ਤੇ ਚੜ੍ਹਨ ਦਾ ਜਤਨ ਹੋਇਆ। ਇਸ ਵੇਲੇ ਉਤੋਂ ਚਾਰੋਂ ਬਾਹੀਆਂ ਤੋਂ ਸਿੰਘਾਂ ਨੇ ਤੀਰਾਂ ਨਾਲ ਸਭ ਪ੍ਰੋ ਘੱਤੇ। ਇਸ ਤਰ੍ਹਾਂ ਜਦ ਘੋਰ ਕਟਾ ਵੱਢ ਹੋ ਕੇ ਨੁਕਸਾਨ ਹੋਇਆ ਤਾਂ ਬਿਲਾਸ-ਪੁਰੀਏ ਤੇ ਹੋਰ ਰਾਜੇ ਤੇ ਸੈਨਾਪਤ ਖ੍ਵਾਜਾ ਮਰਦੂਦ ਤੇ ਸੂਬੇ ਸਲਾਹਾਂ ਕਰਨ ਲੱਗੇ। ਪਹਿਲੇ ਤਾਂ ਉਹਨਾਂ ਦਾ ਖਿਆਲ ਸੀ ਕਿ ਗੜ੍ਹੀ ਦੇ ਅੰਦਰ ਕੋਈ ਦਸ ਵੀਹ ਜੋਧੇ ਹਨ, ਪਰ ਹੁਣ ਲੋਕਾਂ ਤੋਂ ਫੇਰ ਪੁੱਛ ਹੋਈ ਤਾਂ ਕਿਸੇ ਦੱਸਿਆ ਕਿ ਪੰਜਾਹ ਸੱਠ, ਹਦ ਸੱਤਰ ਸਿੰਘ ਹੋਣਗੇ, ਪਰ ਕਈਆਂ ਨੇ ਇਹ ਦੱਸਿਆ ਕਿ ਰਾਤ ਨੂੰ ਹੋਰ ਸੈਨਾਂ ਨਵੀਂ ਆਈ ਹੈ, ਜੋ ਅੱਧੀ ਰਾਤ ਤੋਂ ਮਗਰੋਂ ਸ਼ਬਦ ਗਾਉਂਦੀ ਗੜ੍ਹੀ ਵਿਚ ਗਈ ਹੈ, ਉਹ ਢੇਰ ਸਾਰੀ ਸੀ, ਪਤਾ ਨਹੀਂ ਕਿੰਨੀ ਸੀ*। ਖ਼ਿਜ਼ਰਖਾਂ ਨੇ ਕਿਹਾ: ਬਈ ਸਰਦਾਰੋ! ਇਹ ਜੋ ਸਾਡਾ ਨੁਕਸਾਨ ਹੋ ਰਿਹਾ ਹੈ ਤੇ ਗੁਰੂ ਸਾਡੇ ਹੱਥ ਵੇਲ ਨੂੰ ਲੱਗੇ ਫਲ ਵਾਂਙੂ ਸੁਖਾਲਾ ਨਹੀਂ ਆ ਰਿਹਾ, ਇਹ ਅਚਰਜ ਗੱਲ ਨਹੀਂ, ਉਹ ਜੋਧਾ ਹੈ ਅਰ ਸਾਹਿਬ ਕਸ਼ਫ ਸੁਣੀਂਦਾ ਹੈ। ਅਨੰਦ ਪੁਰ ਸੱਤ ਅੱਠ ਮਹੀਨੇ ਸਾਡਾ ਘੇਰਾ ਰਿਹਾ ਹੈ, ਉਸ ਦੀ ਆਨ ਬਾਨ ਝੰਵੀਂ ਨਹੀਂ, ਉਸ ਨੇ ਹੇਠਲਾ ਦਾਉ ਨਹੀਂ ਖਾਧਾ, ਹਾਰ ਨਹੀਂ ਮੰਨੀ, ਈਨ ਨਹੀਂ ਲਈ, ਫੇਰ ਨਿਕਲਿਆ ਹੈ ਤਾਂ ਸਾਡੀਆਂ ਕਸਮ ਤੇ ਸੁਗੰਦਾਂ ਤੇ ਭਰੋਸਾ ਕਰਕੇ ਅਸਾਂ ਇਸ ਨੀਤੀ ਕਰਕੇ ਕਿ ਵੈਰੀ ਨੂੰ ਦਗ਼ੇ ਨਾਲ ਬੀ ਮਾਰ ਲੈਣਾ ਚਾਹੀਏ, ਆਪਣਾ ਕੌਲ ਤੋੜਿਆ ਹੈ। ਏਥੇ ਬੀ ਅਸਾਂ ਹੀ ਆਕੇ ਹੱਲਾ ਕੀਤਾ ਹੈ, ਪਰ ਉਹ ਦੇਖੋ ਖ਼ੌਫ ਨਹੀਂ ਖਾਂਦਾ, ਉੱਤੋਂ ਅਟਾਰੀ ਤੋਂ ਵੇਖਦਾ ਹੋਊ ਕਿ ਟਿੱਡੀ ਦਲ ਸੈਨਾਂ ਘੇਰਾ ਪਾਈ ਖੜੀ ਹੈ, ਕੋਹਾਂ ਵਿਚ ਘੇਰਾ ਪਿਆ ਹੈ, ਪਰ ਦੇਖੋ ਮਰਦਾਂ ਦਾ ਮਰਦ ਹੈ, ਹਾਰ ਨਹੀਂ ਮੰਨਦਾ, ਉਸੇ ਤਰ੍ਹਾਂ ਡਟਿਆ ਖੜਾ ਹੈ। ਫਿਰ ਉਸ ਦੀ ਧਾਰਮਕ ਆਨ, ਉਸ ਦੀ ਬੀਰਤਾ ਵਾਲੀ ਲੜਾਈ, ਸੂਰਮ-ਗਤੀ ਦਾ ਅਸੂਲ ਤੱਕੋ ਕੋਈ ਗਲ ਦਾਉ ਫ਼ਰੇਬ ਦੀ ਨਹੀਂ ਕਰਦਾ। ਇਸ ਵੇਲੇ ਜੇ ਅਟਾਰੀ ਤੋਂ ਤੀਰ ਮਾਰੇ ਤਾਂ ਦੂਰ ਦੂਰ ਤੱਕ ਸਾਨੂੰ ਵਿੰਨ੍ਹ ਸੁੱਟੇ ਪਰ ਔਹ ਤੱਕੋ ਉਸੇ ਦਸਤੇ ਉਤੇ ਅਟਾਰੀ ਤੋਂ ਤੀਰ ਆਉਂਦਾ ਹੈ, ਜਿਸ ਦਸਤੇ ਵਲੋਂ ਕਿ ਗੜ੍ਹੀ ਉਤੇ ਹੱਲਾ ਹੁੰਦਾ ਹੈ, ਇਹ ਅਸਲੀ ਬੀਰਤਾ ਦਾ ਜੁੱਧ ਹੈ ਇਹ ਹੈ ਸੂਰਮਗਤੀ। ਬਾਕੀ ਰਹੀ ਹਾਰ ਕਿ ਜਿੱਤ ਜਿੱਤ ਸਾਡੀ ਹੈ, ਅਸੀਂ ਬੌਹੜਕੇ ਹਾਂ, ਉਹ ਥੋੜੇ ਹਨ, ਗੜ੍ਹੀ ਨਿੱਕੀ ਹੈ ਕਿਨੇਕੁ ਦਿਨ ਕੱਢੇਗਾ? ਰਸਦ ਅੰਦਰ ਥੋੜੀ ਹੈ, ਸਾਮਾਨ ਜੰਗ ਥੋੜਾ ਹੈ, ਬੜੀ ਹੋਊ ਚਾਰ ਦਿਨ ਸੋ ਕਾਹਲੇ ਨਾ ਹੋਵੋ, ਕਸਮ ਤਾਂ ਹਾਰੀਹੈ ਪਰ ਜੋਰ ਤਾਂ ਕਰੋ, ਹਾਂ ਕਰੋ ਪਰ ਕਿਸੇ ਹੁਖ਼ ਨਾਲ ਜ਼ਰਾ ਗੁਰੂ ਨੂੰ ਬੀ ਹੁਣ ਖੇਡ ਮੱਲ ਲੈਣ ਦਿਓ। ਜ਼ਿੰਦਗੀ ਦੇ ਦਿਨ ਮੁੱਕ ਚੁਕੇ ਹਨ; ਇਕ ਕਿ ਦੋ, ਉਸ ਦੀ ਮਰਦਾਨਗੀ ਦੇ ਅਖਾੜੇ ਵਿਚ ਨਿੱਤਰੇ। ਆਖ਼ਰ ਜਿਨ੍ਹਾਂ ਨੂੰ ਇਸ ਵੇਲੇ ਨਿਸ਼ਚੇ ਮੌਤ ਸਾਹਮਣੇ ਦੱਸ ਰਹੀ ਹੈ, ਓਹ ਤੁਹਾਡਾ ਲਿਹਾਜ਼ ਕਰਕੇ ਕੋਊ

*ਇਹ ਉਹਨਾਂ ਨੇ ਪਾਠ ਕੀਰਤਨ ਤੋਂ ਖਿਆਲ ਕੀਤਾ ਸੀ।

ਲੜਨਗੇ ?ਪਰ ਫਿਤ ਆਫ਼ਰੀਨ ਹੈ ਉਸ ਆਨ ਦੇ ਕਿ ਹੱਲਾ ਕਰਨ ਵਾਲੇ ਦਸਤੇ ਤੋਂ ਬਿਨਾਂ ਕਿਸੇ ਵੱਲ ਉਹਨਾਂ ਦਾ ਤੀਰ, ਗੋਲੀ ਬਾਰੂਦ ਦਾ ਭਬਾਕਾ ਨਹੀਂ ਪੈਂਦਾ, ਤੁਸੀਂ ਬੀ ਕੁਛ ਕਰਕੇ ਦਿਖਾਓ ਆਖ਼ਰ ਸੂਰਮੇ ਹੋ।

ਇਸ ਤਰ੍ਹਾਂ ਦੇ ਵਿਚਾਰ ਮਗਰੋਂ ਇਕ ਭਾਰੀ ਦਸਤਾ ਅੱਗੇ ਹੋਇਆ। ਗੁਰੂ ਜੀ ਇਸ ਵੇਲੇ ਅਟਾਰੀ ਦੀ ਦਰੀਚੀ ਦੇ ਪਿਛੇ ਬੈਠੇ ਸਨ, ਦਰੀਚੀ ਵਿਚੋਂ ਉਨ੍ਹਾਂ ਦੀ ਕਲਗੀ ਜਿਗ੍ਹਾ ਦੀ ਝਲਕ ਕਿਸੇ ਕਿਸੇ ਵੇਲੇ ਬਾਹਰ ਵੱਜਦੀ ਸੀ ਉਥੋਂ ਤੱਕ ਤੱਕ ਕੇ ਮਾਰੇ ਤੀਰ ਵੈਰੀਆਂ ਦੇ ਸੀਨੇ ਵਿੰਨ੍ਹਦੇ ਸਨ। ਤੀਰ ਇਸ ਜ਼ੋਰ ਦੇ ਜਾਂਦੇ ਸਨ ਕਿ ਇਕ ਇਕ ਕਈਆਂ ਦਾ ਤਨ ਵਿੰਨ੍ਹ ਜਾਂਦਾ। ਹਾ ਹੂ ਦਾ ਸ਼ੋਰ! ਹਮਲਿਆਂ ਤੇ ਹਮਲੇ ਦੇ ਘਮਸਾਣ ਢੋਲ ਢੁਮੱਕੇ, ਮਾਰੂ ਦੇ ਵਾਜੇ, ਇਕ ਅਨਰਥ ਮਚ ਗਿਆ:-

ਹਲਾ ਹਲੀ ਭਟ ਜੁੱਟੇ, ਭੜਥੂ ਮੱਚਿਆ। ਚੜ੍ਹੇ ਕੰਧ ਪੁਰ, ਸੁੱਟੇ, ਮੁੜਿਆ ਹੇਠਵੇਂ। ਕੇਤਿਕ ਪਚ ਪਚ ਹੁੱਟੇ ਘਾਇਲ ਗਿਟ ਪਰੇ, ਮਰਿਗੇ ਪ੍ਰਾਣਨਿਖੁੱਟੇ ਟੱਟਰਿ ਫੁੱਟਕੇ ॥ ੨੮ ॥ ਨੇਜ਼ੇ ਬੰਬਲਿਆਲੇ ਤੁੱਟਨ ਤੋੜਤੇ। ਰੁੰਡ ਮੁੰਡ ਬਡ ਢਾਲੇ ਲੋਥੰ ਗੁੱਥੀਆਂ। ਪਹੁੰਚੇ ਬੀਰ ਮੁਛਾਲੇ ਨੰਗੇ ਖੜਗ ਲੈ। ਗਹਿਕੇ ਹੱਥੀਂ ਢਾਲ ਸਨਮੁਖ ਆਂਵਦੇ॥ ੨੯॥ ਭਿੜੇ ਭੇੜ ਭਟ ਭਾਰੇ ਭਭਕੈਂ ਭੀਖਣਾ। ਭਕ ਭਕ ਘਾਵ ਭਕਾਰੇ ਸ਼ੋਣਤ* ਨਿਕਸਕੇ। ਰਹਿਗੇ ਨੈਨ ਉਘਾਰੇ ਮਾਨੋ ਦੇਖਦੇ। ਲੋਹੂ ਬਹੇ ਪਨਾਰੇ, ਛਿਤ† ਰੰਗੀਨ ਕਰਿ ॥ ੩੦ ॥ ਸਿਰ-ਤਲਵਾਏ ਡਿੱਗੇ ਜਿਉਂ ਨਟਬਾਜੀਆਂ। ਬਸ-ਤਰ ਲੋਹੂ ਭਿੱਗੇ ਖੇਲਤ ਫਾਗ ਜਿਉਂ। ਧਾਇ ਕੰਧ ਸੋਂ ਲੱਗੇ ਘਾਵਨ ਤੇ ਡਰੇ। ਕਿਤਿਕ ਮਾਰ ਪਿਖਿ ਭੱਗੇ ਭੀਰੂ ਭੈ ਕਰੇ ॥ ੩੧ ॥

[ਗੁ ਪ੍ਰ: ਸੂਰਜ ਰੁਤ ੬-੩੬

ਇਸ ਪ੍ਰਕਾਰ ਜਦ ਹੱਲਾ ਕਰਨ ਆਏ ਤਾਂ ਸਿੰਘਾਂ ਵੱਲੋਂ ਬਰੂਦ ਦੇ ਚੱਲੇ ਪਲੀਤੇ ਤੋਂ, ਵਿਚ ਵਿਚ ਚੱਲੀ ਗੋਲੀ ਤੋਂ, ਦਬਾਦਬ ਵੱਸਦੇ ਤੀਰਾਂ ਤੋਂ ਉਤੋਂ ਗੁਰੂ ਸਾਹਿਬ ਜੀ ਦੇ ਚਲਦੇ ਤਿੱਖੇ ਤੀਰਾਂ ਤੋਂ, -ਜਿੰਨੀ ਵੇਰ ਵੈਰੀ ਦੇ ਹੱਲੇ ਹੋਏ-ਭਾਰੀ ਨੁਕਸਾਨ ਨਾਲ ਪਸਪਾ ਹੋਏ। ਦਰਵਾਜ਼ੇ ਵੱਲ ਆਏ ਤਾਂ ਮਾਰ ਖਾ ਪਿੱਛੇ ਹਟੇ, ਜੇ ਬਾਹੀਆਂ ਵੱਲੋਂ ਆਏ ਤਾਂ ਤੀਰ ਦਾ ਨਿਸ਼ਾਨਾ ਹੋ ਢੱਠੇ, ਜੇ ਕਿਸੇ ਲਾਂਭੋਂ ਵੱਸਦੇ ਤੀਰਾਂ ਵਿਚ ਪੌੜੀ ਲਾ ਚੜ੍ਹੇ ਤਾਂ ਨੇਜ਼ਿਆਂ, ਖੰਡਿਆਂ, ਤਲਵਾਰਾਂ ਨਾਲ ਘਾਇਲ ਹੋ ਹੇਠਾਂ ਢੱਠੇ ਤੇ ਢੱਠਦੇ ਸਿਰ ਫੁੱਟ ਕੇ ਮੋਏ।

ਹੁਣ ਵੈਰੀ ਦਲ ਦੇ ਚੋਣਵੇਂ ਸੂਰਮਿਆਂ ਨੇ ਡਿੱਠਾ ਕਿ ਦਿਨ ਢਲ ਗਿਆ ਹੈ ਤੇ ਨੁਕਸਾਨ ਭਾਰੀ ਹੋ ਗਿਆ ਹੈ ਤੇ ਆਪਣੀ ਸੈਨਾ ਵਿਚ ਬੇਦਿਲੀ ਫੈਲਣ ਲੱਗ ਪਈ ਹੈ ਕਿ ਵੱਡੇ ਸੂਰਮੇ ਸਿਪਾਹੀਆਂ ਤੇ ਛੋਟੇ ਨੌਕਰਾਂ ਨੂੰ ਘੱਲ ਘੱਲ ਕੇ ਤਮਾਸ਼ਾ ਦੇਖ ਰਹੇ ਹਨ। ਗ਼ੈਰਤ ਖਾ ਕੇ ਤੇ ਕੁਛ ਨੀਤੀ ਵਿਚਾਰ ਕੇ ਹੁਣ ਖ਼੍ਵਾਜਾ ਖਿਜ਼ਰ ਖਾਂ ਆਇਆ, ਗੁਲਸ਼ੇਰ ਖਾਂ, ਨਾਹਰ ਖਾਂ ਆਦਿ ਵੱਡੇ ਵੱਡੇ ਸੂਰਮੇ ਸਰਦਾਰ ਸੈਨਾਂ ਲੈ ਹੱਲਾ ਕਰਨ ਨੂੰ ਅੱਗੇ ਵਧੇ, ਇਹ ਹੱਲਾ ਬੜਾ ਜ਼ਬਰਦਸਤ ਸੀ। ਸ੍ਰੀ ਗੁਰੂ ਜੀ ਨੇ ਆਪ ਇਸ ਦਾ ਥੋੜਾ ਜਿਹਾ ਹਾਲ ਫਾਰਸੀ ਵਿਚ ਲਿਖਿਆ ਹੈ, ਜਿਸ ਦਾ ਉਲਥਾ ਇਉਂ ਹੈ: —

ਬੜੇ ਸ਼ੋਰ ਮਚਾਉਂਦੇ ਨੀਲੇ ਕੱਪੜਿਆਂ ਵਾਲੇ ਸ਼ੱਤਰੂ ਹਮਲਾ ਕਰਕੇ ਆਏ। ਵੈਰੀ ਦਾ ਹਰ ਸਿਪਾਹੀ, ਜੋ ਆਪਣੇ ਮੋਰਚਿਆਂ ਤੋਂ ਨਿਕਲ ਕੇ ਸਾਡੇ ਤੇ ਹਮਲਾ ਕਰਨ ਆਇਆ, ਉਹ ਲਹੂ ਵਿਚ ਗ਼ਰਕ ਹੋਕੇ ਢੱਠਾ। ਤੇਰੀ (ਹੇ ਔਰੰਗਜ਼ੇਬ) ਸੈਨਾਂ ਵਿਚੋਂ ਜੋ ਆਦਮੀ ਆਪਣੇ ਟਿਕਾਣੇ ਤੋਂ ਉੱਠਕੇ ਸਾਡੇ ਤੇ ਹਮਲਾ ਆਵਰ ਨਹੀਂ ਹੋਇਆ ਉਸ ਨੂੰ ਅਸੀਂ ਤੀਰ ਨਹੀਂ ਮਾਰਿਆ ਅਰ ਖ਼੍ਵਾਰੀ ਨਹੀਂ ਦਿਤੀ (ਭਾਵ ਇਹ ਕਿ ਕੇਵਲ ਹਮਲਾ ਕਰਨ ਵਾਲੇ ਦਸਤਿਆਂ ਤੇ ਹੀ ਗੁਰੂ ਜੀ ਵਲੋਂ ਤੀਰ ਚਲਿਆ, ਇਹ ਮਹਾਨ ਬੀਰਤਾ ਦੀ ਆਨ ਹੈ)। ਜਦੋਂ ਨਾਹਰ ਖਾਂ ਜੰਗ ਕਰਨ ਆਇਆ ਤਾਂ ਉਸ ਨੂੰ ਅਸਾਂ ਆਪਣੇ ਤੀਰ ਦਾ ਸੁਆਦ ਚਖਾ ਦਿਤਾ, ਬੜੇ ਖਾਨ, ਜੋ ਉਸ ਦੇ ਨਾਲ ਟਪਾਰਾਂ ਮਾਰਦੇ ਆਏ ਸਨ ਕਿ ਆਹ ਕਰਾਂਗੇ ਔਹ ਕਰਾਂਗੇ, ਮੈਦਾਨ ਛੱਡ ਕੇ ਕਾਇਰ ਹੋ ਭੱਜ ਗਏ। ਫਿਰ ਇਕ ਹੋਰ ਪਠਾਣ ਤੀਰ ਤੇ ਗੋਲੀਆਂ ਵਰਸਾਉਂਦਾ ਤੂਫਾਨ ਦੀ ਤਰ੍ਹਾਂ ਚੜ੍ਹ ਆਇਆ। ਉਸ ਨੇ ਬੜੇ ਹੱਲੇ ਕੀਤੇ ਬੜੇ ਘਾਉ ਖਾਧੇ। ਜਦੋਂ ਉਹ ਮੋਰੇ ਦੇ ਸਿਖਾਂ ਨੂੰ ਮਾਰਨ ਲੱਗਾ ਸੀ, ਐਨ ਉਸ

*ਲਹੂ। †ਜ਼ਮੀਨ।

ਵੇਲੇ ਮਾਰਿਆ ਗਿਆ (ਜਾ ਦੋ ਪਠਾਣ ਸਰਦਾਰ ਮਾਰੇ ਗਏ)। ਫਿਰ ਖ੍ਵਾਜਾ ਮਰਦੂਦ ਆਇਆ, ਪਰ ਉਹ ਕੰਧ ਦੇ ਉਹਲੇ ਲੁਕ ਗਿਆ। ਅਫਸੋਸ! ਜੇ ਕਦੇ ਸਾਹਮਣੇ ਆ ਜਾਂਦਾ ਤਾਂ ਲਾਚਾਰ ਇਕ ਤੀਰ ਮੈਂ ਉਸ ਨੂੰ ਬੀ ਬਖਸ਼ ਦਿੰਦਾ। ਬਹੁਤ ਜੁੱਧ ਹੋਇਆ ਦੁਵੱਲੀ ਬੜੇ ਮੋਏ, ਮੈਦਾਨ ਲਾਲ ਹੋ ਗਿਆ ਲਹੂ ਨਾਲ। ਬੜੀ ਮਰਦਾਨਗੀ ਕੀਤੀ। ਭਾਵੇਂ ਕਿੱਡੀ ਬਹਾਦਰੀ ਕੀਤੀ, ਪਰ ਚਾਲੀ ਭੁੱਖਿਆਂ ਦੀ ਭਾਰੀ ਸੂਰਮਗਤੀ ਕੀਹ ਕਰੇ? ਜਦੋਂ ਉਨ੍ਹਾਂ ਉਤੇ ਦਸ ਲਖ* ਆ ਪੈਣ। ਫੇਰ ਬੀ ਜਦੋਂ ਦਿਨ ਦਾ ਦੀਵਾ ਛਿਪ ਗਿਆ ਤੇ ਰਾਤ ਦੀ ਰਾਣੀ (ਚੰਦ) ਨਿਕਲੀ, ਤਦ ਮੇਰੇ ਕਰਤਾਰ ਨੇ ਮੈਨੂੰ ਰਸਤਾ ਦੇ ਦਿੱਤਾ ਅਰ ਮੈਂ ਸਹੀ ਸਲਾਮਤ ਨਿਕਲ ਗਿਆ, ਮੇਰਾ ਵਾਲ ਬੀ ਵਿੰਗਾ ਨਾ ਹੋਇਆ। [ਜ਼ਫ਼ਰਨਾਮਾ

ਅਸਲ ਵਿਚ ਜੰਗ ਦੀ ਸ਼ਕਲ ਹੁਣ ਉੱਪਰ ਦੱਸੇ ਹਾਲ ਵੇਲੇ ਇਹ ਹੋ ਗਈ ਸੀ ਕਿ ਅੰਦਰ ਤੀਰ, ਬੰਦੂਕ, ਗੋਲੀ ਸਿੱਕਾ ਘਟ ਰਿਹਾ ਸੀ। ਦੁਸ਼ਮਨ ਬੀ ਹਰ ਪਾਸਿਓਂ ਹੱਲੇ ਕਰਕੇ ਹਰ ਹੱਲੇ ਪਰ ਹਾਰ ਤੇ ਕਤਲ ਝੱਲ ਚੁੱਕਾ ਸੀ, ਸੋ ਇਕਵਾਰਗੀ ਦਰਵਾਜ਼ਾ ਤੋੜ ਕੇ ਅੰਦਰ ਧਸਣ ਦੀ ਧਾਰਕੇ ਨਾਹਰ ਖਾਂ, ਖ੍ਵਾਜਾ ਖ਼ਿਜ਼ਰ ਖਾਂ ਤੇ ਗ਼ੈਰਤ ਖਾਂ ਆਦਿ ਸੂਰਮੇ ਹੱਲਾ ਕਰਕੇ ਆਏ ਸਨ, ਜਿਨ੍ਹਾਂ ਦੇ ਹੱਲੇ ਨੂੰ ਗੁਰੂ ਜੀ ਨੇ ਤੂਫਾਨ ਦੀ ਆਮਦ ਦੱਸਿਆ ਹੈ। ਇਨ੍ਹਾਂ ਨੇ ਗੋਲੀਆਂ ਤੇ ਤੀਰਾਂ ਦਾ ਗੜ੍ਹੀ ਉੱਤੇ ਮੀਂਹ ਵਸਾਇਆ, ਪਰ ਉੱਪਰ ਉਹ ਅਸਰ ਨਹੀਂ ਸਨ ਕਰਦੇ, ਕਿਉਂਕਿ ਸਿੰਘ ਗੜ੍ਹੀ ਤੇ ਬਣੇ ਮੋਰਚਿਆਂ ਵਿਚ ਲੜਦੇ ਤੇ ਉਹਲਿਓਂ ਨਿਸ਼ਾਨੇ ਫੁੰਡਦੇ ਸਨ। ਗੜ੍ਹੀ ਬੜੇ ਉੱਚੇ ਟਿਕਾਣੇ ਸੀ। ਗੁਰੂ ਜੀ ਪਰ ਅਟਾਰੀ ਵਿਚ ਨਿਸ਼ਾਨਾ ਨਹੀਂ ਸੀ ਬੈਠਦਾ ਤੇ ਓਹ ਸੂਰਮੇ ਵੈਰੀ ਦਾ ਨਿਸ਼ਾਨਾ ਬਣਨੋਂ ਘੁਸਾ ਜਾਣ ਤੇ ਆਪਣੇ ਦਰੀਚੇ ਵਿਚੋਂ ਆਪਣਾ ਤੀਰ ਚਲਾ ਦੇਣੋਂ ਕਦੀ ਨਹੀਂ ਸਨ ਘੁੱਸਦੇ। ਜਦੋਂ ਨਾਹਰ ਖਾਂ ਅੱਗੇ ਵਧਿਆ ਤਾਂ ਆਪ ਦੇ ਤੱਕ ਕੇ ਛੱਡੇ ਤੀਰ ਨੇ ਉਸ ਨੂੰ ਫੁੰਡ ਵਿੰਨ੍ਹ ਕੇ ਪਿਛਾਹਾਂ ਮਾਰਿਆ। ਇਸ ਵੇਲੇ ਕੁਝ ਸਿੰਘ ਦਰਵਾਜ਼ੇ ਦੇ ਬਾਹਰ ਹੋ ਲੜ ਰਹੇ ਸਨ, ਕੁਝ ਉੱਤੋਂ ਤੀਰ ਵਸਾ ਰਹੇ ਸਨ ਤੇ ਧੁਰ ਉੱਪਰੋਂ ਗੁਰੂ ਸਾਹਿਬ ਜੀ ਮਾਰ ਕਰ ਰਹੇ ਸਨ। ਨਾਹਰ ਖਾਂ ਦੇ ਮਰਨ ਤੇ ਗ਼ੈਰਤ ਖਾਂ ਅੱਗੇ ਵਧਿਆ, ਬਹੁਤ ਦਿਲਾਵਰੀ ਨਾਲ ਲੜਿਆ, ਪਰ ਆਖਰ ਮਾਰਿਆ ਗਿਆ। ਖ੍ਵਾਜਾ ਮਰਦੂਦ ਇਸ ਵੇਲੇ ਇਕ ਘਰ ਦੀ ਕੰਧ ਦੇ ਉਹਲੇ ਹੋਕੇ ਜਾਨ ਬਚਾ ਗਿਆ, ਬਾਕੀ ਦੀ ਹਮਲਾਆਵਰ ਸੈਨਾ ਸਾਰੀ ਭੱਜ ਗਈ, ਹੁਣ ਕਿਸੇ ਵਡੇ ਸਰਦਾਰਨੂੰ ਅੱਗੇ ਵੱਧਣ ਦਾ ਹੌਂਸਲਾ ਨਾ ਪਵੇ।

ਕੇਤਿਕ ਸਿੰਘ ਲਰੇ ਮਰ ਬਾਹਰ ਜਾਹਿਰ ਜੰਗ ਦਿਖਾਇ ਉਦਾਰੇ। ਕੇਤਿਕ ਅੰਤਰ ਬੀਰ ਨਿਰੰਤਰ ਜੂਝਤ ਹੈਂ ਸਰ ਬ੍ਰਿੰਦਨ ਮਾਰੇ। ਛੋਰਤ ਗੋਰੀ ਲਗੈ ਰਿਪੁ ਓਰੀ ਸਰੀਰ[illegible] ਫੋਰ ਜ਼ਿਮੀ ਪਰਡਾਰੇ। ਹੇਲ ਕੋ ਪਾਵਤ ਆਵਤ ਧਾਵਤ ਪ੍ਰਾਨ ਗਵਾਵਤ ਪੁੰਜ ਜੁਝਾਰੇ ॥੨੧॥ [ਗੁ: ਪ੍ਰ: ਸੂ: ਰੁਤ ੬-੩੮

ਇਸ ਤਰ੍ਹਾਂ ਸੰਗ੍ਰਾਮ ਮਚ ਰਿਹਾ ਸੀ। ਇਸ ਵੇਲੇ ਤਕ ਅੱਧੇ ਸਿੰਘ ਗੁਰੂ ਕਿਆਂ ਦੇ ਸ਼ਹੀਦ ਹੋ ਚੁੱਕੇ ਸੇ, ਅੱਧੇ ਅੰਦਰੋਂ ਜੰਗ ਮਚਾ ਰਹੇ ਸੇ। ਤੁਰਕ ਸੈਨਾਂ ਵੱਲੋਂ ਚੁੱਪ ਸ਼ਾਂਤ ਨਹੀਂ ਸੀ ਹੁੰਦੀ, ਹੱਲੇ ਤੇ ਹੱਲਾ ਹੁੰਦਾ ਸੀ ਅਰ ਅੰਦਰੋਂ ਜੋ ਮੀਂਹ ਵੱਸਦਾ ਸੀ ਉਹ ਬੀ ਆਹੂ ਦੇ ਆਹੂ ਲਾਹੀ ਜਾਂਦਾ ਸੀ। ਗੁਰੂ ਕੇ ਪਿਆਰੇ ਮਹਾਂ ਜੋਧੇ ਤੇ ਰਾਠ ਸਿੰਘ, ਜੋ ਇਸ ਵੇਲੇ ਤਕ ਘੋਰ ਜੁੱਧ ਕਰਕੇ ਸ਼ਹੀਦ ਹੋ ਚੁਕੇ ਸਨ, ਅੱਗੇ ਦੱਸੀ ਤਰਕੀਬ ਵਿਚ ਸ਼ਹੀਦ ਹੋਏ ਸੇ:—ਏਹ ਓਹ ਸਿੰਘ

---

*'ਦਹਲਕ' ਤੋਂ ਆਮ ਮੁਰਾਦ ਬੇਸ਼ੁਮਾਰੀ ਦੀ ਹੈ। ਇਸੇ ਜ਼ਫਰਨਾਮੇ ਵਿਚ ਦੂਜੀ ਥਾਂਵੇਂ ਪਦ ਬੇਸ਼ੁਮਾਰ ਵਰਤਿਆ ਹੈ:— ਕਿ ਬਰ ਚਿਹਲ ਤਨ ਆਯਦਸ਼ ਬੇਸ਼ੁਮਾਰ। [ਅੰਕ ੪।]। ਪਰ ਬੇਸ਼ੁਮਾਰੀ ਦਾ ਅੰਦਾਜ਼ਾ ਇਸਤੋਂ ਘੱਟ ਨਹੀਂ ਰਹਿੰਦਾ ਜਦੋਂ ਖਿਆਲ ਕਰੋ ਕਿ ਅਨੰਦਪੁਰ ਨੂੰ ਘੇਰਾ ਪਾਉਣ ਵਾਲੀ ਸਰਹਿੰਦ ਤੇ ਲਾਹੌਰ ਦੇ ਸੂਬਿਆਂ ਦੀ ਫੌਜ ਹੈ। ਬਾਈਧਾਰ ਰਾਜਿਆਂ ਦੀ ਫੌਜ ਸ਼ਾਮਲ ਹੈ। ਇਨ੍ਹਾਂ ਤੋਂ ਛੁਟ ਰਾਜਿਆਂ ਦੀਆਂ ਬੇਜਾਣਕਾਰ ਫੌਜਾਂ ਹਨ, ਜਿਨ੍ਹਾਂ ਨੂੰ ਭੇਡਾਂ ਤੇ ਵਹੀਰ ਕਹਿੰਦੇ ਸਨ। ਹੁਣ ਹੋਠੋਂ ਦਿੱਲੀ ਵਲੋਂ ਹੋਰ ਆਈ ਹੈ ਜੋ ਇਨ੍ਹਾਂ ਨਾਲ ਏਥੇ ਮਿਲਪਈ ਹੈ। ਸਰਕਾਰੀ ਇਲਾਕੇ ਦੀਆਂ ਫ਼ੌਜਾਂ ਬੀ ਹੈਨ ਤੇ ਆਮ ਮੁਲਖਈਆ ਬੀ ਉਠ ਪਿਆ ਹੈ ਕਿ ਗੁਰੂ ਕੇ ਧਨ ਦੀ ਲੁੱਟ ਵਿਚੋਂ ਹਿੱਸਾ ਲਵਾਂਗੇ। ਅਨੰਦ ਪੁਰ ਲੁੱਟਿਆ ਹੋ ਜਾਣ ਕਰਕੇ ਬੀ ਲੁਟ ਦਾ ਨਿਸ਼ਾਨਾ ਮੁਲਖਯੇ ਨੂੰ ਥਾਂ ਥਾਂ ਤੋਂ ਪ੍ਰੇਰ ਕੇ ਲਿਆ ਰਿਹਾ ਸੀ। ਪ੍ਰਸਿਧ ਭਾਈ ਹੀਰਾ ਸਿੰਘ ਜੀ ਰਾਗੀ ਆਪਣੀਆਂ ਵਖਾਖਯਾ ਵਿਚ ਦੱਸਿਆ ਕਰਦੇ ਸਨ ਕਿ ਇਕ ਮੁਸਲਮਾਨ ਸੀ ਜੋ ਜੰਗ ਚਮਕੌਰ ਦੇ ਮੁਲਖਈਏ ਵਿਚ ਸੀ, ਇਹ ਦੱਸਦਾ ਹੁੰਦਾ ਸੀ ਕਿ ਮੈਂ ਮੁਲਖੱਯੇ ਵਿਚ ਸ਼ਾਮਲ ਸਾਂ, ਪਰ ਚਮਕੌਰ ਤੋਂ ਬਾਰਾਂ ਚੌਦਾਂ ਕੋਹ ਦੀ ਵਿੱਥ ਤੇ ਹੀ ਰਿਹਾ। ਇੰਨੀ ਫੌਜ ਤੇ ਵਹੀਰਾਂ ਸਨ ਕਿ ਮੇਰੇ ਤਕ ਫੈਲ ਰਹੀਆਂ ਸਨ ਤੇ ਮੈਂ ਇਸ ਤੋਂ ਅੱਗੇ ਨਹੀਂ ਸਾਂ ਵਧ ਸਕਿਆ। ਸੋ ਇਸ ਤਰ੍ਹਾਂ ਦੇ ਫੇਰਵਿਆਂਦੇ ਵੀਚਾਰ ਤੋਂ ਦਹਲਕ ਦੀ ਸਮਝ ਸਾਫ ਆ ਸਕਦੀ ਹੈ।

ਸੋ ਜੋ ਦਰਵਾਜ਼ਾ ਖੋਲ੍ਹ ਬਾਹਰ ਹੋ, ਕਮਾਨਾਂ ਖਿੱਚ, ਕ੍ਰਿਪਾਨਾਂ ਧੂਹ, ਨੇਜ਼ੇ ਸੂਤ ਹੱਥੋ ਹੱਥੀ ਸ਼ੱਤ੍ਰੂਆਂ ਨਾਲ ਲੜਦੇ, ਦਰਵਾਜ਼ੇ ਤੱਕ ਪਹੁੰਚਣੋਂ ਉਨ੍ਹਾਂ ਨੂੰ ਰੋਕਦੇ ਸ਼ਹੀਦ ਹੋ ਜਾਂਦੇ ਰਹੇ। ਉਤੋਂ ਸਤਿਗੁਰ ਅਪਣੇ ਪਿਆਰਿਆਂ, ਖਾਲਸਾ ਹੋ ਰਹੇ ਖਾਲਸਿਆਂ ਦੀ ਸੱਚ ਦੀ ਜਗਵੇਦੀ ਪਰ ਘਾਲ ਤੇ ਆਪਾ ਵਾਰਨਾ ਤੱਕ ਤੱਕ ਕੇ ਅਸੀਸਾਂ ਦੇਂਦੇ ਤੇ ਅਪਣੇ ਤੀਰਾਂ ਦੀ ਭਰਮਾਰ ਨਾਲ ਸ਼ਤ੍ਰੂਆਂ ਨੂੰ ਓਨ੍ਹਾਂ ਤਕ ਅੱਪੜਨੋਂ ਫੁੰਡ ਫੁੰਡ ਡੇਗ ਡੇਗ ਕੇ ਰੋਕਦੇ। ਖਜ਼ਾਨ ਸਿੰਘ, ਦਾਨ ਸਿੰਘ, ਧਿਆਨ ਸਿੰਘ ਤ੍ਰੈ ਸੂਰਮੇਂ ਸਭ ਤੋਂ ਪਹਿਲਾਂ ਬਾਹਰ ਨਿਕਲਕੇ ਲੜੇ। ਇਨ੍ਹਾਂ ਦੇ ਹੱਥ ਸੇਲੇ (ਨੇਜ਼ੇ) ਸਨ, ਇਨ੍ਹਾਂ ਨੇ ਹੱਥੋ ਹੱਥੀ ਦੇ ਜੁੱਧ ਵਿਚ ਉਹ ਸੂਰਬੀਰਤਾ ਦਿਖਾਈ ਕਿ ਤੁਰਕ ਦੰਗ ਰਹਿ ਗਏ, ਕਿਤਨਾਂ ਚਿਰ ਲੜਦੇ ਅਨੇਕਾਂ ਨੂੰ ਮਾਰਦੇ ਤ੍ਰੈਏ ਸ਼ਹੀਦ ਹੋ ਗਏ। ਹੁਣ ਮੁਹਕਮਸਿੰਘ ਇਕੱਲਾ ਜਾ ਨਿਤਰਿਆ,ਵੰਗਾਰ ਪਾਈਓਸੁ ਕਿ ਆਓ ਜੇ ਬਹਾਦਰੀ ਹੈ ਤਾਂ ਇਕ ਇਕ ਆਓ, ਹੱਥ ਦਿਖਾਓ-ਤੇਹੱਥ ਦੇਖੋ। ਵੰਗਾਰ ਸੁਣ ਕੇ ਇਕ ਮੁਗ਼ਲ ਅੱਗੇ ਹੋਇਆ ਕਿੰਨੇ ਚਿਰ ਦੀ ਪਟੇਬਾਜ਼ੀ ਦੇ ਮਗਰੋਂ ਮੁਹਕਮ ਸਿੰਘ ਦੀ ਕ੍ਰਿਪਾਨ ਨੇ ਉਸ ਨੂੰ ਥਾਂ ਰਖਿਆ, ਫਿਰ ਜੋ ਜੋ ਸੂਰਮਾ ਨਿੱਤ-ਰਿਆ ਮੁਹਕਮ ਸਿੰਘ ਨੇ ਜੰਗ ਕਰ ਕਰਕੇ ਆਖ਼ਰ ਦੋ ਟੂਕ ਕਰਕੇ ਔਹ ਰਖਿਆ। ਉਸ ਦੀ ਪਟੇਬਾਜ਼ੀ ਨੂੰ ਵੈਰੀਆਂ ਸਲਾਹਿਆ; ਪਰ ਫੇਰ ਵੈਰੀ ਗੁੱਸਾ ਖਾਕੇ ਕਈ ਰਲਕੇ ਆ ਪਏ। ਮੁਹਕਮ ਸਿੰਘ ਨੇ ਹੁਣ ਸੇਲਾ ਸੰਭਾਲਿਆ, ਇਉਂ ਰਣ ਵਿਚ ਇਕੱਲਾ ਖਲੋਕੇ ਪ੍ਰੋ ਪ੍ਰੋ ਵੈਰੀ ਸੱਟੀ ਜਾਵੇ, ਜਿਕੂੰ ਨੇਜ਼ੇ ਦੀ ਬਾਜ਼ੀ ਖੇਡੀ ਦੀ ਹੈ। ਬਿਜਲੀ ਵਾਂਙ ਦੌੜ ਦੌੜ ਤੇ ਕੁੱਦ ਕੁੱਦ ਪਏ। ਇਤਨੇ ਆਦਮੀ ਉਸ ਨੇ ਖੇਤ ਕੀਤੇ ਕਿ 'ਸਵਾਲਾਖ ਸੰਗ ਏਕ ਲੜਾਊਂ' ਵਾਲਾ ਵਾਕ ਪੂਰਨ ਕਰਕੇ ਦਿਖਾ ਦਿੱਤਾ। ਜਦ ਉਸ ਦੀ ਇਹ ਬਹਾਦਰੀ ਅਰ ਰਾਠ ਪੁਣਾ ਆਹੂ ਲਾਹੀ ਗਿਆ ਤਾਂ ਖਵਾਜਾ ਮਰਦੂਦ ਨੂੰ ਗੁੱਸਾ ਆਇਆ; ਤਦ ਕੋਈ ਹੁਕਮ ਦਿੱਤੋਸੁ, ਇਕ ਨਿਹੱਤੇ ਲੜਦੇ ਉਤੇ ਗੋਲੀਆਂ ਦਾ ਮੀਂਹ ਵਰ੍ਹ ਪਿਆ, ਛਾਨਣੀ ਹੋਕੇ ਸੂਰਮਾ ਢੱਠਾ ਤੇ ਜਨਮ ਸਫਲ ਕਰ ਗਿਆ ਮੁਹਕਮ ਸਿੰਘ ਮਨਮੁਖ ਢੱਠਾ ਵੇਖ ਤੁਰਕ ਦਰ-ਵਾਜ਼ੇ ਵਲ ਵਧੇ, ਪਰ ਉਪਰੋਂ ਤੀਰਾਂ ਦੀ ਇਕ ਬੁਛਾੜ ਮੀਂਹ ਵਾਂਙ ਪਈ, ਇਧਰੋਂ ਦਰਵਾਜ਼ਾ ਫੇਰ ਖੁੱਲਾ, ਸਾਹਿਬ ਸਿੰਘ ਤੇ ਹਿੰਮਤ ਸਿੰਘ ਬਾਜ਼ਾਂ ਵਾਕੂ ਝਪਟਕੇ ਪਏ ਅਰ ਵਧੇ ਦਸਤੇ ਵਿਚ ਧਸ ਗਏ। ਇਸ ਫੁਰਤੀ ਤੇਜ਼ੀ ਨਾਲ ਤਲਵਾਰ ਚਲਾਈ ਕਿ ਦਸਤੇ ਦਾ ਦਸਤਾ ਹੀ ਕੋਈ ਜ਼ਖਮੀ ਤੇ ਕੋਈ ਮਾਰਕੇ ਪਛਾੜ ਦਿੱਤਾ, ਕੁਛ ਪਿਛਾਂਹ ਹਟ ਗਏ। ਇਕ ਵੇਰ ਦਰਵਾਜ਼ੇ ਦੇ ਅੱਗੇ ਦਾ ਮੈਦਾਨ ਇਨ੍ਹਾਂ ਨੇ ਸਾਫ ਕਰ ਦਿੱਤਾ। ਤੁਰਕ ਸੈਨਾਂ ਟਿੱਡੀ ਦਲ ਵਾਂਙੂ ਅਨਗਿਣਤ ਸੀ। ਹੋਰ ਹੱਲਾ ਆਇਆ, ਤੀਰ ਗੋਲੀ ਬੰਦੂਕ ਵਰਸਾਂਦਾ ਆਇਆ। ਸੂਰਮੇਂ ਦੋਇ ਜ਼ਖਮੀ ਹੋ ਗਏ, ਪਰ ਕਿਸੇ ਐਸੇ ਰੋਹ ਤੇ ਬਲ ਵਿਚ ਹਨ ਕਿ ਡਰਦੇ ਹਟਦੇ ਮੁੜਦੇ ਨਹੀਂ, ਅਗ੍ਹਾਂ ਹੀ ਅਗ੍ਹਾਂ ਮਾਰਦੇ ਵਢਦੇ, ਟੁੱਕਦੇ ਅਖੀਰ ਸ਼ਹੀਦ ਹੋ ਗਏ। ਅਟਾਰੀ ਵਿਚ ਬੈਠੇ ਵੇਖਦੇ, ਅਪਣੇ ਮੁਕਤੀ ਦਾਤਾ ਤੋਂ ਅਸ਼ੀਰਬਾਦ ਤੇ 'ਧੰਨ ਧੰਨ' ਦੀ ਅਸੀਸ ਲੈਂਦੇ ਪ੍ਰਲੋਕ ਸਿਧਾਰ ਗਏ। ਹੁਣ ਪੰਜ ਮੁਕਤੇ ਭਾਈ ਈਸ਼ਰ ਸਿੰਘ ਤੇ ਦੇਵਾ ਸਿੰਘ ਆਦਿਕ ਬਾਹਰ ਆ ਨਿਕਲੇ, ਇਨ੍ਹਾਂ ਨੇ ਵੀ ਉਹ ਮੈਦਾਨ ਮੰਡਿਆ ਕਿ ਹੈਰਾਨ ਕਰ ਦਿੱਤਾ, ਪਰ ਪੇਸ਼ ਕੀ ਜਾਵੇ? ਲੜਨ, ਮਰਨ, ਮੁਕਾਉਣ;ਪਰ ਮੁੱਕਣ ਕਿਥੋਂ ਜੋ ਅਨਗਿਣਤ ਹੋਣ ? ਆਖ਼ਰ ਇਹ ਬੇਗਿਣਤਾਂ ਨੂੰ ਮਾਰਦੇ ਸੈਨਾਂ ਨੂੰ ਦਰਵਾਜ਼ੇ ਤੋਂ ਦੂਰ ਦੂਰ ਰਖਦੇ, ਧੱਕਦੇ ਅੱਗੇ ਵਧਦੇ ਲੜਦੇ ਟੁਕੜਾ ਟੁਕੜਾ ਕਟ ਕਟ ਕੇ ਸ਼ਹੀਦ ਹੋ ਗਏ।ਹੁਣ ਦਇਆ ਸਿੰਘ ਆਦਿ ਪਿਆਰੇ ਸਿੱਖਾਂ ਨੇ ਬਿਨੈ ਕੀਤੀ ਕਿ ਪਾਤਸ਼ਾਹ ! ਹੁਣ ਜੰਗ ਬੱਸ ਕਰੋ ਤੇ ਆਪ ਕਿਧਰੇ ਨਿਕਲ ਚੱਲੋ, ਆਪ ਦਾ ਦਮ ਸਲਾਮਤ ਹੈ ਤਾਂ ਸਭ ਕੁਛ ਹੈ; ਪਰ ਇਹ ਬਿਨੈ ਸੁਣਕੇ ਆਪ ਮੁਸਕ੍ਰਾਏ ਤੇ ਬੋਲੇ:. 'ਦਇਆ ਸਿੰਘ ਜੀ ! ਤੱਕੋ ਮੈਦਾਨ ਵਿਚ ਕਿੰਨੇ ਪੰਛੀ ਮਾਸ ਖਾਣ ਆ ਗਏ ਹਨ'। ਇਹ ਜਿਗਰਾ ਤੱਕ ਕੇ ਸਿੰਘ ਦੰਗ ਰਹਿ ਗਏ। ਫੇਰ ਆਪ ਬੋਲੇ: ਦੇਖੋ ! ਤੁਸਾਡੇ ਪੱਲੇ ਸੱਚ ਹੈ, ਸੱਚ ਤੇ ਖੜੋਤੇ ਰਹੋ। ਮੇਰੇ ਸਿੱਖ ਝੂਠ ਤੋਂ ਕੰਮ ਨਾ ਲੈਣ, ਏਹ ਸਾਮ੍ਹਣੇ ਟਿੱਡੀ ਦਲ ਤੁਰਕ ਤੇ ਪਹਾੜੀਏ ਸ਼ਰਮਹੀਨ, ਧਰਮ ਹੀਨ ਹਨ। ਇਨ੍ਹਾਂ ਦਾ ਕਦੇ ਇਤਬਾਰ ਨਾ ਕਰੋ, ਮੇਰਾ ਪੰਥ ਸਦਾ ਵਾਹਿਗੁਰੂ ਦੀ ਓਟ ਤੇ ਰਹੇ ਤੇ ਅਪਣੀ ਟੇਕ ਤੇ ਟਿਕੇ। ਮੇਰਾ ਖਾਲਸਾ ਸਦਾ 'ਸੱਚ' ਤੇ ਟਿਕੇ, ਕਦ ਝੂਠ ਤੇ

ਛਲ ਵਿਚ ਨਾ ਪਵੇ, ਕਦੇ ਇਨ੍ਹਾਂ ਸੁਗੰਦ-ਤੋੜੂ ਹਿੰਦੂ ਰਾਜਿਆਂ ਤੇ ਤੁਰਕਾਂ ਦੀ ਓਟ ਨਾ ਤਕਾਵੇ। ਖਾਲਸੇ ਵਿਚ ਤਦੋਂ ਸਦਾ ਤੇਜ ਵਧੇਗਾ, ਜਦੋਂ ਇਨ੍ਹਾਂ ਗਿਰੇ ਹੋਏ ਲੋਕਾਂ ਦਾ ਅਮੰਨਾ ਨਾ ਕਰੇਗਾ। ਜਦੋਂ ਇਨ੍ਹਾਂ ਦੀ ਓਟ ਤਕਾਵੇਗਾ ਤਦੋਂ ਹੀ ਸੱਟ ਖਾਵੇਗਾ.ਅਕਾਲ ਦੀ ਓਟ, ਗੁਰੂ ਦੀ ਓਟ, ਸੱਚ ਦੀ ਓਟ, ਆਪਣੀ ਓਟ, ਚਾਰ ਓਟਾਂ ਖਾਲਸੇ ਦੀਆਂ ਹਨ।

ਇਸ ਵੇਲੇ ਮੇਹਰ ਸਿੰਘ, ਕੀਰਤ ਸਿੰਘ; ਅਨੰਦ ਸਿੰਘ, ਲਾਲ ਸਿੰਘ, ਕੇਸਰਾ ਸਿੰਘ ਅਮੋਲਕ ਸਿੰਘ ਬੂਹਾ ਖੋਹਲ ਕੇ ਬਾਹਰ ਜਾ ਖੜੇ ਹੋਏ। ਇਹ ਉਹ ਵੇਲਾ ਸੀ ਜਿਸ ਵੇਲੇ ਨਾਹਰ ਖਾਂ, ਗ਼ੈਰਤ ਖਾਂ ਗੁਲ-ਸ਼ੇਰ ਖਾਂ ਤੇ ਖ੍ਵਾਜਾ ਮਰਦੂਦ ਆਪ ਵਧੇ ਆ ਰਹੇ ਸਨ, ਜਿਸ ਦਾ ਜ਼ਿਕਰ ਉਪਰ ਕਰ ਆਏ ਹਾਂ। ਇਨ੍ਹਾਂ ਦਾ ਜੰਗ ਇਸ ਉਮਡੇ ਦਲ ਨਾਲ ਪਿਆ। ਉਪਰੋਂ ਇਸ ਵੇਲੇ ਸਾਰੇ ਸਿੰਘ ਇਕ ਖਾਸ ਵਿਉਂਤ ਬੰਨ੍ਹ ਕੇ ਤੀਰਾਂ ਦੀ ਬਰਖਾ ਕਰ ਰਹੇ ਸਨ ਅਰ ਗੋਲੇ ਬੀ ਵਿਚ ਵਿਚ ਠਾਹ ਠਾਹ ਕਰਦੇ ਸਨ ਤੇ ਦਰੀਚੇ ਵਿਚੋਂ ਗੁਰੂ ਸਾਹਿਬ ਆਪ ਤੇ ਅਟਾਰੀ ਦੇ ਸ਼ਿਗਾਫਾਂ ਵਿਚੋਂ ਸਾਹਿਬਜ਼ਾਦੇ ਤੀਰਾਂ ਦਾ ਮੀਂਹ ਵਰਸਾਉਂਦੇ ਸਨ। ਇਹ ਭਾਰੀ ਘਮਸਾਣ ਸੀ, ਜਿਸ ਵਿਚ ਨਾਹਰ ਖਾਂ, ਗ਼ੈਰਤ ਖਾਂ ਤੇ ਹੋਰ ਇਕ ਦੋ ਸਰਦਾਰ ਮਰੇ ਤੇ ਖ੍ਵਾਜਾ ਕੰਧ ਉਹਲੇ ਹੋ, ਜਾਨ ਬਚਾ ਕੇ, ਢੇਰ ਸਿਪਾਹੀ ਮਰਵਾ ਤੇ ਜਖ਼ਮੀ ਕਰਵਾ ਕੇ ਪਿੱਛੇ ਹਟਿਆ। ਇਹ ਹਾਲ ਅਸੀਂ ਪਿੱਛੇ ਲਿਖ ਆਏ ਹਾਂ।

> ਸ੍ਰੀ ਗੁਰ ਗੋਬਿੰਦ ਸਿੰਘ ਬਿਲੋਕਤ
> ਰੋਕਤ ਸ਼ੋਕ ਦੇ ਸ਼ਤ੍ਰੂਨ ਕੋ। ਬਾਨ ਸਮੂਹ
> ਪ੍ਰਹਾਰਤ ਹੈਂ ਵਧ ਆਗੇ ਜੁ ਆਵਤ
> ਦੇਂ ਹਨ ਕੋ। ਲੋਥਨ ਪੋਥਨ ਢੇਰ ਗਏ
> ਲਗ ਊਪਰ ਨੀਚੇ ਪਰੇ ਤਨ ਕੋ।
> ਜਿਉਂ ਗਿਰ ਸ੍ਰਿੰਗ ਸ੍ਰਵੈਂ ਜਲ ਕੋ ਤਿਮ ਸ਼੍ਰੋਣ
> ਚਲ੍ਯੋ ਸ਼ਵ ਢੇਰਨਿ ਕੋ। [ਗੁ: ਪ੍ਰ: ਸੂ: ਰੁਤ ੬ ਤ

ਇਸ ਪ੍ਰਕਾਰ ਹੁਣ ਤਕ ਅੱਧ ਸਿੰਘ ਇਸ ਮਹਾਂ ਭਿਆਨਕ,ਮਹਾਂ ਕਰੜੇ ਜੁੱਧ ਵਿਚ ਜਗਤ ਦੇ ਇਤਿ-ਹਾਸ ਵਿਚ ਅਦੁਤੀ ਬੀਰਤਾ ਦਿਖਾ ਕੇ ਸ਼ਹੀਦ ਹੋ ਚੁਕੇ ਸੇ।

ੲ. [ਪੁਤ੍ਰ ਨੁਛਾਵਰ]।

ਉਧਰ ਤੁਰਕ ਸੈਨਾਂ ਐਤਕੀ ਦਾ ਠੱਸਾ ਖਾਕੇ ਤੇ ਪਰ੍ਹੇ ਦੇ ਜਥੇਦਾਰ ਮਰਵਾ ਕੇ ਦਰਵਾਜ਼ੇ ਤੋਂ ਪਿਛੇ ਹਟੀ ਤੇ ਦਲਾਂ ਵਿਚ ਮੁੜੀ ਤਾਂ ਆਪੋ ਵਿਚ ਦੂਸਰੇ ਹੱਲੇ ਦੀ ਤਿਆਰੀ ਤੇ ਵਿਚਾਰ ਹੋਣ ਲਗੀ। ਇਹ ਸਮਾਂ ਵਿਚ ਕੁਛ ਸਾਹ ਕੱਢਣ ਦਾ ਮਾਨੋਂ ਆ ਗਿਆ ਪਰ ਜਿਨ੍ਹਾਂ ਸੰਗ੍ਰਾਮ ਮਚਾਯਾ ਤੇ ਮਰਨ ਮੰਡਿਆ ਹੈ, ਜਿਨ੍ਹਾਂ ਆਪੇ ਨੂੰ ਜਗਤ ਰੱਖਿਆ ਤੇ ਮੋਏ ਜਿਵਾਲਣ ਦੇ ਪਹਿਲੂ ਤੇ ਲਾਇਆ ਹੈ, ਉਨ੍ਹਾਂ ਲਈ ਆਰਾਮ ਕਿਥੇ ਤੇ ਸਾਹ ਕੱਢਣਾ ਕਿਥੇ? ਗੜ੍ਹੀ ਚਮਕੌਰ ਦੇ ਵਿੱਚ ਬਾਕੀ ਰਹੇ ਸਿੰਘਾਂ ਨੇ ਇਕ ਮਤਾ ਸਾਧਣਾ ਸ਼ੁਰੂ ਕੀਤਾ ਕਿ ਸਾਰੇ ਜਣੇ ਰਲਕੇ ਸਤਿਗੁਰੂ ਜੀ ਨੂੰ ਬਿਨੇ ਕਰੀਏ ਕਿ ਅਸੀਂ ਬਾਕੀ ਦੇ ਸਾਰੇ ਮਾਰਜਾਈਏ ਤਾਂ ਕੋਈ ਡਰ ਨਹੀਂ ਹੈ,ਪਰ ਆਪ ਜ਼ਰੂਰ ਇਸ ਸੰਗ੍ਰਾਮ ਵਿਚੋਂ ਸਹੀ ਸਲਾਮਤ ਨਿਕਲ ਜਾਓ। ਸਤਿਗੁਰੂ ਜੀ ਨੇ ਇਹ ਗਲ ਮੰਨਣੀ ਨਹੀਂ, ਉਹਨਾਂ ਸਾਡੇ ਨਾਲ ਅੰਤ ਤਕ ਰਹਿਣਾ ਤੇ ਸ਼ਹੀਦੀ ਤੋਂ ਪਰੇ ਨਹੀਂ ਹਟਣਾ, ਪਰ ਸਾਡਾ ਧਰਮ ਹੈ ਕਿ ਉਹਨਾਂ ਨੂੰ ਬਚਾ-ਈਏ। ਉਹ ਜੇ ਨਿਕਲ ਗਏ ਤਾਂ ਪੰਥ ਸਲਾਮਤ ਹੈ, ਉਹ ਸਾਡੇ ਵਰਗੇ ਅਣਗਿਣਤ ਸਿਖ ਪੈਦਾ ਕਰ ਸਕਦੇ ਹਨ। ਇਹ ਗਲ ਸੋਚਕੇ ਜਦ ਸਤਿਗੁਰ ਜੀ ਪਾਸ ਗਏ ਤਾਂ ਕੀ ਦੇਖਦੇ ਹਨ ਕਿ ਅਗੇ ਸਾਹਿਬ ਅਜੀਤ ਸਿੰਘ ਜੀ ਹੱਥ ਜੋੜੇ ਖੜੇ ਹਨ ਅਰ ਪਿਤਾ ਗੁਰੂ ਜੀ ਤੋਂ ਆਗਜਾ ਮੰਗ ਰਹੇ ਹਨ ਕਿ ਹੁਕਮ ਹੋਵੇ ਤਾਂ ਦਾਸ ਬੀ ਬਾਹਰ ਜਾਕੇ ਭਰਾਵਾਂ ਵਾਂਙੂ ਲੜੇ ਤੇ ਸੱਚ ਤੋਂ ਵਾਰਨੇ ਹੋ ਜਾਏ। ਸੱਚੇ ਪਾਤਸ਼ਾਹ ਹੱਸਕੇ ਕਹਿ ਰਹੇ ਹਨ: "ਜਾਓ ਸੂਰਮੇ. ਸੂਰਮਿਆਂ ਦੇ ਸੂਰਮੇ,ਰਣ ਵਿਚ ਜਾਓ ਤੇ ਲੋਹਾ ਕਰੋ ਨਿਸ਼ੰਕ ਲੋਹਾ ਕਰੋ।" ਇਹ ਬੇਨਤੀ ਤੇ ਆਗਜ਼ਾ ਸੁਣਕੇ ਸੂਰੇ ਸਿੰਘ, ਜੋ ਉਂਨੀਦੇ,ਭੁਖ ਤੇ ਲਗਾਤਾਰ ਜੰਗ ਨਾਲ ਝੰਵੇਂ ਨਹੀਂ ਸਨ,ਨੇਤ੍ਰ ਭਰ ਲਿਆਏ ਤੇ ਹੱਥ ਜੋੜਕੇ ਬੋਲੇ:"ਸੱਚੇ ਪਾਤਸ਼ਾਹ! ਆਪ ਅਰ ਸਾਹਿਬਜ਼ਾਦੇ ਜਿਵੇਂ ਹੋ ਸਕੇ ਸਹੀਸਲਾਮਤ ਇਥੋਂ ਨਿਕਲ ਜਾਓ ਤੇ ਸਾਨੂੰ ਲੜਨ ਮਾਰਨ ਤੇ ਸ਼ਹੀਦ ਹੋਣ ਦਿਓ। ਆਪ ਤੇ ਸਾਹਿਬ-ਜ਼ਾਦੇ ਸਲਾਮਤ ਹਓ ਤਾਂ ਸਭ ਕੁਛ ਹੈ ਅਰ ਸਾਡੇ ਵਰਗੇ ਤਾਂ ਹਜ਼ਾਰਾਂ ਤੇ ਅਨਗਿਣਤ ਆਪ ਸਾਜ ਲਓਗੇ, ਪਰ ਅਸੀਂ ਆਪ ਬਿਨਾਂ ਕੁਛ ਨਹੀਂ, ਸੋ ਬੇਨਤੀ ਮੰਨੋ ਤੇ ਸਾਹਿਬਜ਼ਾਦੇ ਜੀ ਨੂੰ ਨਾ ਘਲੋ ਅਰ ਆਪਣੇ ਨਿਕਲਣ ਦਾ ਉਪਾਵ ਕਰੋ।" ਪਰ ਗੁਰੂ ਜੀ ਉਸੇ ਚੜ੍ਹਦੀ ਕਲਾ ਵਿਚ ਬੋਲੇ: "ਕਿ ਤੁਸੀਂ

ਅਪਰ ਉਪਾਇ ਨ ਕੋ ਬਨ ਆਵੈ। ਪ੍ਰਭ ਸਨਮੁਖ ਹੁਇ ਸੀਸ ਚੜ੍ਹਾਵੈਂ ॥ ੩ ॥ ਮ੍ਰਿਗ ਝੁੰਡਨਿ ਮਹਿੰ ਕੇਹਰਿ ਫਿਰੈਂ। ਨ੍ਰਿਭੈ ਬੀਰ ਕਿਹ ਤ੍ਰਾਸ ਨ ਧਰੈਂ। ਪ੍ਰਾਨ ਬਚੈਂ ਇਹ ਲਾਲਚ ਛੋਰਾ। ਮਾਰ ਹੰ ਅੰਗੁ ਪਰਹਿੰ ਰਿਪੁ ਓਰਾ ॥ ੪ ॥ ਔ ਗਰਜਤ ਹੈਂ ਸਿੰਘ ਜੁਝਾਰੇ*। ਥਿਰੇ ਨ ਰਿਪੁ ਇਤ ਉਤ ਦੇਂ ਟਾਰੇ। [ਸੂ: ਪ੍ਰ: ਰੁ: ੬-੧੯

ਹੁਣ ਦਿਨ ਲਹਿ ਗਿਆ ਸੀ, ਸੂਰਜ ਡੁੱਬ ਗਿਆ ਸੀ, ਸੈਧਿਆ ਮਾਰੋ ਮਾਰ ਕਰਦੀ ਆ ਰਹੀ ਸੀ ਉਧਰ ਛੀਏ ਸੂਰਮੇ ਜੂਝ ਰਹੇ ਸਨ। ਜਿੰਨਾਂ ਚਿਰ ਖਿਆਲ ਆਸ ਨਹੀਂ ਕਰ ਸਕਦਾ ਉਹਨਾ ਚਿਰ ਇਨ੍ਹਾਂ ਦਾ ਜੰਗ ਜਾਰੀ ਰਿਹਾ। ਇਨ੍ਹਾਂ ਨੇ ਗੜ੍ਹੀ ਦੇ ਨੇੜੇ ਵੈਰੀ ਨਹੀਂ ਆਉਣ ਦਿਤੇ, ਪਰ ਅੰਤ ਅਨਗਣਾਂ ਦੇ ਸਾਹਮਣੇ ਅਨਗਿਣਤਾਂ ਨੂੰ ਮਾਰਦੇ ਜ਼ਖਮੀ ਕਰ੍ਹਕੇ ਡੇਗਦੇ ਇਹ ਛੀਏ ਸੂਰਮੇ ਬੀ ਸ਼ਹੀਦ ਹੋ ਗਏ। ਹਨੇਰਾ ਹੁਣ ਵਧ ਰਿਹਾ ਸੀ, ਸਿੰਘਾਂ ਨੇ ਗੁਰੂ ਜੀ ਨੂੰ ਆਖਿਆ ਕਿ ਸੱਚੇਪਾਤਸ਼ਾਹ ਆਪ ਹੁਣ ਆਪਣੇ ਬਚਾਉ ਦਾ ਉਪਰਾਲਾ ਕਰੋ, ਹੁਣ ਯੁੱਧ ਦਾ ਜਾਰੀ ਰਹਿਣਾ ਕਠਨ ਹੈ। ਪਰ ਸਤਿਗੁਰੂ ਜੀ ਬੋਲੇ ਕਿ "ਇਹੋ ਵੇਲਾ ਸ਼ੱਤ੍ਰ ਦੇ ਬਲ ਪਾ ਜਾਣ ਦਾ ਹੈ, ਔਹ ਦੇਖੋ ਇਕ ਘਟਾ ਉਮੰਡ ਕੇ ਆ ਰਹੀ ਹੈ, ਸੂਰਮੇ ਤੇ ਸੂਰਮਾਂ ਆ ਰਿਹਾ ਹੈ। ਲਿਆਓ ਤੀਰਾਂ ਤੇ ਖਿਡੰਗ ਵਡੇ ਜੋ ਸੰਭਾਲ ਕੇ ਰੱਖੇ ਸਨ, ਹੁਣ ਉਨ੍ਹਾਂ ਦਾ ਸਮਾਂ ਆਇਆ ਹੈ। ਮੈਂ ਜਿਸ ਪਾਸੇ ਵਲ ਤੀਰ ਚਲਾਵਾਂ, ਸਾਰੇ ਚਲਾਓ, ਦਰਵਾਜ਼ੇ ਅੰਦਰ ਜੋ ਪਹਿਰੇ ਤੇ ਹਨ ਉਹ ਦਰਵਾਜ਼ੇ ਦੇ ਛੇਕਾਂ ਥਾਣੀ ਤੀਰ ਵਰਸਾਉਣ" । ਇਉਂ ਕਹਿ ਆਪ ਵੀਰਾਸਨ ਹੋ ਗਏ। ਇਕ ਉਮਡੀ ਆ ਰਹੀ ਸੈਨਾਂ ਉਤੇ ਲੱਗਾ ਮੀਂਹ ਵਰਸਣ। ਦੁਸ਼ਮਨਾਂ ਨੇ ਜਾਤਾ ਸੀ ਕਿ ਹੁਣ ਅੰਦਰ ਗੁਰੂ ਹੀ ਗੁਰੂ ਹੈ, ਇਕ ਹੱਲੇ ਨਾਲ ਹੁਣ ਗੜ੍ਹੀ ਮਾਰ ਲਵਾਂਗੇ ਕਿੰਨੇ ਕੁ ਤੀਰ ਇਕ ਆਦਮੀ ਮਾਰੇਗਾ, ਸੌ ਪੰਜਾਹ ਜਣੇ ਅਸੀਂ, ਉਹ ਜਾਣੇ, ਮਰਕੇ ਜੇ ਉਸ ਨੂੰ ਫੜ ਲਈਏ ਤਾਂ ਸੁਖ ਨੀਂਦੇ ਸਵੀਏਂ। ਪਰ ਗੁਰੂ ਜੀ ਗੁਰੂ ਸੇ ਅਰ ਰਣ ਵਿਦਯਾ ਦੇ ਪੂਰੇ ਉਸਤਾਦ ਸੇ। ਇਸ ਵੇਲੇ ਜਿਸ ਤੇਜ਼ੀ ਨਾਲ ਤੇ ਜਿਸ ਫੁਰਤੀ ਨਾਲ ਗੜ੍ਹੀ ਤੋਂ ਤੀਰਾਂ ਦਾ ਮੀਂਹ ਵਸਿਆ; ਤੁਰਕ ਜਥੇਦਾਰਾਂ ਨੂੰ ਸਮਝ ਆ ਗਈ ਕਿ ਅੰਦਰ ਕੱਲਾ ਗੁਰੂ ਨਹੀਂ, ਅੰਦਰ ਅਜੇ ਸੌ ਦੋ ਸੌ ਆਦਮੀ ਹੈ। ਅਗਲਾ ਵਧਿਆ ਸਾਰਾ ਦਸਤਾ ਮਾਰਿਆ ਗਿਆ, ਪਿਛਲਾ ਕੁਛ ਮਾਰਿਆ ਤੇ ਕੁਛ ਜ਼ਖਮੀ ਹੋ ਰਿਹਾ ਸੀ, ਤੇ ਤੀਸਰੇ ਪਰ ਉਤੋਂ ਮੀਂਹ ਵੱਸ ਰਿਹਾ ਸੀ। ਜ ਸੂਰਮਾ ਹੌਂਸਲਾ ਕਰਕੇ ਦਰਵਾਜ਼ੇ ਵਾਲ ਅੱਗੇ ਵਧਿਆ, ਉਹ ਬੀ ਦਰਵਾਜ਼ੇ ਵਿਚੋਂ ਆਉਂਦੇ ਤੀਰਾਂ ਨਾਲ ਵਿੱਝ ਡਿੱਗਾ। ਇਸ ਵੇਲੇ ਜੋ ਦੁਸ਼ਮਨ ਸਿਪਾਹ ਦੀ, ਗੜ੍ਹੀ ਤੋਂ ਵੱਸ ਰਹੇ ਮੀਂਹ ਨਾਲ, ਹਾਲਤ ਹੋਈ ਉਸ ਨੇ ਤੁਰਕ ਸੈਨਾਂ ਨੂੰ ਮਜਬੂਰ ਕੀਤਾ ਕਿ ਪਿੱਛੇ ਹਟ ਜਾਏ ਅਰ ਡੇਰੇ ਜਾਕੇ ਫੇਰ ਮਸ਼ਵਰਾ ਕਰੇ। ਸੋ ਸਲਾਹ ਹੁਣ ਇਹ ਠਹਿਰੀ ਕਿ ਰਾਤ ਦਾ ਹਨੇਰਾ ਪੈ ਰਿਹਾ ਹੈ, ਗੁਰੂ ਉੱਚ ਥਾਂ ਤੇ ਗੜ੍ਹੀ ਦੀ ਓਟ ਵਿਚ ਹੈ, ਅਸੀਂ ਖੁਲ੍ਹੇ ਮੈਦਾਨ ਨਿਸ਼ਾਨੇ ਫੁੰਡੇ ਜਾਣ ਦੀ ਥਾਵੇਂ ਬੇਓਟੇ ਵਧਣਾ ਹੈ, ਜੇ ਅਸਾਂ ਜੰਗ ਜਾਰੀ ਰਖਿਆ ਤਾਂ ਬੜਾ ਨੁਕਸਾਨ ਹੋਵੇਗਾ। ਫਤਹ ਸਾਡੀ ਨਿਸ਼ਚੇ ਹੈ, ਚੁਪ ਕਰਕੇ ਬਹਿ ਰਹੀਏ ਤਾਂ ਦੋ ਤ੍ਰੈ ਦਿਨਾਂ ਵਿਚ ਗੜ੍ਹੀ ਸਰ ਹੈ, ਐਵੇਂ ਕਿਉਂ ਮਰੀਏ ? ਸੋ ਸਲਾਹ ਇਹ ਠਹਿਰੀ ਕਿ ਪਹਿਰੇ ਤਕੜੇ ਲਗਾਏ ਜਾਣ, ਜੋ ਰਾਤ ਨੂੰ ਗੜ੍ਹੀ ਅੰਦਰਲੇ ਭੱਜ ਨਾ ਜਾਣ ਤੇ ਦਿਨੇ ਫੇਰ ਦੇਖੀ ਜਾਊ। ਸੋ ਗੜ੍ਹੀ ਦੇ ਦਰਵਾਜ਼ੇ ਵਲ ਦੁਰੇਡਾ ਜਾਕੇ ਤਕੜਾ ਪਹਿਰਾ ਲਾਇਆ ਗਿਆ ਤੇ ਪਿੰਡ ਦੇ ਉਦਾਲੇ ਉਦਾਲੇ ਪਹਿਰੇ ਕਾਇਮ ਕੀਤੇ ਗਏ, ਕਿਉਂਕਿ ਗੜ੍ਹੀ ਪਿੰਡ ਦੇ ਵਿਚ ਸੀ, ਵੱਖਰੀ ਮੈਦਾਨ ਵਿਚ ਨਹੀਂ ਸੀ।

### ੪. [ਗੁਰਿਆਈ ਪੰਥ ਨੂੰ]

ਦੁਸ਼ਮਨ ਦੀ ਹੁਣ ਇਹ ਚਾਲ ਨਿਸ਼ਚਿਤ ਕਰਕੇ ਸਤਿਗੁਰਾਂ ਨੇ ਦੀਵਾਨ ਸਜਾ ਦਿਤਾ, ਰਹੁਰਾਸ ਦਾ ਭੋਗ ਪਾਇਆ। ਅੱਜ ਅਰਦਾਸਾ ਆਪ ਜੀ ਨੇ ਆਪ ਕੀਤਾ ਤੇ ਵਾਹਿਗੁਰੂ ਦਾ ਸ਼ੁਕਰ ਕੀਤਾ ਕਿ ਤ੍ਰੈ ਮਹਾਨ ਕਸ਼ਟ ਦੀਆਂ ਰਾਤਾਂ ਖਾਲਸੇ ਨੂੰ ਚੜ੍ਹਦੀਆਂ ਕਲਾਂ ਵਿਚ ਬੀਤੀਆਂ ਅਰ ਵਾਹਿਗੁਰੂ ਅੰਗ ਸੰਗ ਰਿਹਾ। ਜਿਨ੍ਹਾਂ ਨੂੰ ਆਪਣੀ ਗੋਦ ਵਿਚ ਸੱਦਣਾ ਮਨਜ਼ੂਰ ਸੀ ਉਹਨਾਂ ਨੂੰ ਚੜ੍ਹਦੀਆਂ ਕਲਾਂ ਵਿਚ ਆਪਣੇ ਸਨ-

---

*ਇਸ ਨਿਸ਼ਾਨ ਦੇ ਫੁਟ ਨੋਟ ਲਈ ਦੇਖੋ ਪਿਛਲੇ ਪੰਨੇ ਦੀ ਤੁਕ* ਨਿਸ਼ਾਨ ਵਾਲੀ।

ਮੁਖ ਹਾੜ੍ਹਿਆਂ, ਚਿਤ ਵਿਚ ਨਾਮ ਤੇ ਮੂੰਹ ਵਿਚ ਫਤਹ, ਆਪ ਨੇ ਆਪਣੇ ਦਰ ਸੱਦ ਲਿਆ, ਘਾਲ ਪ੍ਰਵਾਨ ਹੋਈ। ਓਹ ਦਰ ਘਰ ਜਾਕੇ ਅਪੜੇ। ਜੋ ਬਾਕੀ ਰਹੇ ਆਪ ਦੀ ਓਟ ਵਿਚ ਸਾਵਧਾਨ, ਭਾਣੇ ਤੇ ਸ਼ਾਕਰ, ਰਜ਼ਾ ਵਿਚ ਰਾਜ਼ੀ, ਚੜ੍ਹਦੀਆਂ ਕਲਾਂ ਵਿਚ ਤਿਆਰ-ਬਰ-ਤਿਆਰ ਹਨ ਤੇ ਰਹਿਣ। ਇਹ ਆਪ ਦੀ ਮਿਹਰ ਹੈ। ਫੇਰ ਆਪ ਨੇ ਸਾਰੇ ਸ਼ਹੀਦਾਂ ਦੀ ਆਤਮਾਂ ਨੂੰ ਵਰ ਅਸੀਸਾਂ ਤੇ ਦਰ ਪਰਵਾਨਗੀ ਬਖਸ਼ੀ। ਹੁਣ ਬਚ ਰਹੇ ਸਿੰਘਾਂ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਬਿਨੈ ਕੀਤੀ ਕਿ ਪਾਤਸ਼ਾਹ! ਅਸੀਂ ਹੁਕਮ ਦੇ ਬੰਦੇ ਹਾਂ ਜੋ ਆਗਯਾ ਹੋਊ ਸੋ ਕਰਾਂਗੇ ਪਰ ਹੁਣ ਇਕ ਮਾਨ ਤੇ ਦਾਅਵੇ ਨਾਲ ਬੇਨਤੀ ਹੈ ਕਿ ਆਪ ਇਥੋਂ ਟੁਰ ਜਾਓ, ਇਹ ਸਾਡਾ ਸਾਰੇ ਆਪ ਦੇ ਦਾਸਾਂ ਦਾ ਵਿਚਾਰ ਹੈ ਤੇ ਆਸ਼ਾ ਹੈ ਕਿ ਆਪ ਪ੍ਰਾਰ-ਥਨਾ ਮੰਨ ਲਓਗੇ। ਅਸੀਂ ਗੜ੍ਹੀ ਨੂੰ ਜਦ ਤਕ ਰਹੇ ਰੋਕਾਂਗੇ ਤੇ ਆਪ ਇੰਨੇ ਵਿਚ ਦੂਰ ਨਿਕਲ ਜਾਓਗੇ, ਇਹ ਦਾਉ ਹੈ, ਹਾਰ ਨਹੀਂ ਹੈ। ਇਸ ਵੇਲੇ ਸਾਡੇ ਪੰਥ ਦੀ ਜਿੱਤ ਇਹ ਹੈ ਕਿ ਆਪ ਵੈਰੀ ਦੇ ਹੱਥ ਨਾ ਆਓ। ਇਤਨੇ ਅਨਗਿਣਤ ਲਸ਼ਕਰ ਦੇ ਸਾਹਮਣੇ ਚਾਰ ਪੰਜ ਪਹਿਰ ਚਾਲੀਆਂ ਦਾ ਅੜੇ ਰਹਿਣਾ ਉਹਨਾਂ ਦੇ ਹਜ਼ਾਰਾਂ ਆਦਮੀ ਘਾਇਲ ਤੇ ਮੁਰਦੇ ਕਰ ਦੇਣੇ, ਇਹ ਆਪ ਦੀ ਸੂਰਮਗਤੀ ਤੇ ਫਤਹ ਹੈ। ਹੁਣ ਇਸ ਟਿੱਡੀ ਦਲ ਸੈਨਾਂ ਵਿਚੋਂ ਨਿਕਲ ਜਾਣਾ ਤੇ ਡਾਹੀ ਨਾ ਦੇਣੀ ਉਸ ਤੋਂ ਵੱਡੀ ਬੀਰਤਾ ਤੇ ਫਤਹ ਹੈ। ਦੂਸਰੇ ਅਸਾਂ ਖਾਲਸਾ ਰੱਖਣਾ ਹੈ, ਖਾਲਸਾ ਅਜੇ ਬੱਚਾ ਹੈ, ਆਪ ਸਲਾਮਤ ਹੋ ਤਾਂ ਖਾਲਸਾ ਸਲਾਮਤ ਹੈ, ਇਸ ਲਈ ਹੁਣ ਅਰਜ਼ੋਈ ਮੰਨ ਲਓ ਅਸਾਂ ਹਠ ਨਹੀਂ ਕਰਨਾ, ਅਸਾਂ ਸਿਰ ਭੇਟ ਕਰਕੇ ਸੁਖ ਪਾਉਣਾ ਹੈ, ਪਰ ਅਸਾਂ ਡਾਢੇ ਪਿਆਰ ਨਾਲ, ਸਿਦਕ ਨਾਲ, ਮਾਣ ਨਾਲ ਦਾਅਵੇ ਨਾਲ ਹੁਣ ਆਪ ਨੂੰ ਏਥੋਂ ਟੋਰ ਦੇਣਾ ਹੈ। ਇਹ ਸੁਣ ਕੇ ਉਸ ਸੂਰਮਿਆਂ ਦੇ ਸੂਰਮੇ ਰੱਬੀ ਜੋਤਿ ਦੇ ਚਿਹਰੇ ਤੇ ਇਕ ਰੰਗ ਆਇਆ, ਉਹ ਦ੍ਰਵਣਤਾ ਆਈ ਜੋ ਪਿਆਰ ਹੀ ਲਿਆ ਸਕਦਾ ਹੈ। ਅਨੰਦ ਪੁਰ ਗੁਆਕੇ ਅਹਿੱਲ ਰਹੇ, ਟੱਬਰ ਕਬੀਲੇ ਬੱਚੇ ਪਤਾ ਨਹੀਂ ਕਿਥੇ ਗਏ, ਪਰ ਅਡੋਲ ਰਹੇ। ਚੋਣਵੇਂ ਪਿਆਰੇ ਅੱਖਾਂ ਦੇ ਸਾਹਮਣੇ ਟੂਕ ਟੂਕ ਸ਼ਹੀਦ ਹੋਏ, ਆਪ ਅਡੋਲ ਰਹੇ। ਜੁਆਨ ਸੂਰਮੇ, ਸੁਹਣੇ ਪੁੱਤਰ ਜੂਝ ਜੂਝ ਪਰਮ ਧਾਮ ਗਏ, ਆਪ ਅਛਿੜ ਰਹੇ; ਪਰ ਹੁਣ ਜਦ ਪਿਆ-ਰਿਆਂ ਨੇ ਪਿਆਰ ਦਾ ਵਾਸਤਾ ਪਾਕੇ ਅਰਜ਼ ਕੀਤੀ ਤਾਂ ਦ੍ਰਵ ਪਏ ਪਰ ਅੱਖਾਂ ਤੇ ਬੁੱਲ੍ਹਾਂ ਤੇ ਹੀ ਰੰਗ ਫਿਰ ਕੇ। ਫੇਰ ਅਟੱਲ ਸੁਰ ਵਿਚ ਬੋਲ: 'ਚੰਗਾ ਖਾਲਸਾ ਜੀ!' ਫੇਰ ਕੁਛ ਦੇਰ ਵਿਚਾਰ ਵਿਚ ਰਹੇ ਫੇਰ ਬੋਲੇ: ਅੱਜ ਖਾਲਸਾ ਡਾਢ ਕਸ਼ਟ ਅਸਹਿ ਪਰਤਾਵੇ ਵਿਚ ਪੂਰਨ ਨਿਕਲਿਆ, ਅੱਜ ਖਾਲਸਾ ਗੁਰਿਆਈ ਦਾ ਮਾਲਕ ਹੈ। ਦੇਖੋ ਖਾਲਸਾ ਗੁਰੂ, ਗੁਰੂ ਖਾਲਸਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਖਾਲਸਾ ਕੀਤਾ ਹੈ। ਜਿਥੇ ਪੰਜ ਮਿਲਣਗੇ ਗੁਰੂ ਵਿਚ, ਗੁਰੂ ਨਾਮ ਤੇ ਗੁਰੂ ਆਦਰਸ਼ ਤੇ ਮਨ ਵਿਚ ਨਾਮ ਤੇ ਤਨ ਵਿਚ ਪ੍ਰੇਮ ਨਾਲ, ਉਥੇ ਗੁਰੂ ਹੋਵੇਗਾ। ਪੰਜਾਂ ਦਾ ਮਤਾ ਗੁਰੂ ਦਾ ਮਤਾ ਹੋਵੇਗਾ। ਗੁਰੂ ਗ੍ਰੰਥ ਹੈ, ਗੁਰੂ ਗ੍ਰੰਥ ਦੇ ਤਾਬਿਆ ਖਾਲਸਾ ਗੁਰੂ ਹੈ।

ਪੰਚਹੁ ਮੈ ਨਿਤ ਬਰਤਤਿ ਮੈਂ ਹੌਂ
ਪੰਚ ਮਿਲਹਿੰ ਸੋ ਪੀਰਨ ਪੀਰ।

ਪੰਚ ਉਹ ਖਾਲਸਾ ਹਨ ਕਿ ਖਾਲਸਾ ਆਦਰਸ਼ ਜਿਨ੍ਹਾਂ ਵਿਚ ਵਰਤਿਆ ਹੈ ਹਿਰਦੇ ਨਾਮ ਹੈ, ਵਰਤਨ ਸੱਚ ਹੈ। ਇਉਂ ਕਹਿਕੇ ਆਪ ਨੇ ਜਿਗ੍ਹਾ ਕਲਗੀ ਤੇ ਸ਼ਸਤਰ ਅੱਗੇ ਧਰੇ ਤੇ ਪੰਜਾਂ ਦੀ ਪ੍ਰਕ੍ਰਮਾ ਕਰਕੇ ਤ੍ਰਿੰਨ ਵੇਰ ਫਤਹ ਗਜਾਈ। ਆਪ ਸ਼ਸਤ੍ਰ ਪਹਿਨਾਏ ਤੇ ਆਖਿਆ—ਖਾਲਸਾ ਗੁਰੂ। ਇਸ ਵਡਿਆਈ, ਇਸ ਮਾਨ, ਇਸ ਦਾਤ ਨੂੰ ਪਾਕੇ ਖਾਲਸੇ ਵਿਚ ਮਾਨ ਨਹੀਂ ਆਇਆ। ਉਹ ਜਾਣਦੇ ਸਨ ਕਿ ਅਸੀਂ ਮੁਰਦੇ ਸਾਂ, ਇਸ ਸਤਿਗੁਰ ਨੇ ਆਤਮਾ ਮਨ ਤੇ ਸਰੀਰ ਕਰਕੇ ਜ਼ਿੰਦਗੀ ਪਾਈ ਹੈ। ਗੁਰੂ ਗੁਰੂ ਹੈ, ਅਸੀਂ ਸਿੱਖ ਹਾਂ ਇਸ ਨੇ ਗੁਰਿਆਈ ਬਖਸ਼ੀ ਹੈ, ਪਰ ਇਨ੍ਹਾਂ ਦੇ ਚਰਨੀ ਅਸਾਂ ਹੀ ਲੱਗਣਾ ਹੈ।ਅਸੀਂ ਸਦਾ ਸਿੱਖ ਹਾਂ,ਅਸੀਂ ਸੰਗਤ ਹਾਂ,ਖਾਲਸਾ ਹਾਂ, ਪਰ ਗੁਰੂ ਬਿਨਾਂ ਨਾ ਅਸੀਂ ਸੰਗਤ ਹਾਂ, ਨਾ ਖਾਲਸਾ। ਜਿਵੇਂ ਜੰਞ ਹੁੰਦੀ ਹੈ, ਜੇ ਲਾੜਾ ਹੈ ਤਾਂ ਜੰਞ, ਨਹੀਂ ਤਾਂ ਆਦਮੀਆਂ ਦਾ ਕੱਠ। ਇਸੇ ਤਰ੍ਹਾਂ ਜੇ ਵਿਚ ਗੁਰੂ ਹੈ ਤਾਂ ਸੰਗਤ ਹੈ, ਖਾਲਸਾ ਹੈ। ਜੇ ਗੁਰੂ ਵਿਚ ਨਹੀਂ, ਤਾਂ ਆਦਮੀਆਂ ਦਾ ਕੱਠ ਹੈ, ਸੋ ਜੇ ਸੰਗਤ 'ਖਾਲਸਾ ਗੁਰੂ' ਹੈ ਤਾਂ ਗੁਰੂ ਵਿਚ ਹੋਕੇ, ਗੁਰੂ ਸਮੇਤ। ਗੁਰੂ ਨੂੰ ਅਲੱਗ ਖੜਾ ਕਰਕੇ ਕੋਈ

ਸਾਰੇ ਮੇਰੇ ਪੁੱਤ੍ਰ ਹੋ। ਮੇਰਾ ਫਿਕਰ ਨਾ ਕਰੋ, ਮੇਰਾ ਫਿਕਰ ਅਕਾਲ ਪੁਰਖ ਨੂੰ ਹੈ। ਹੁਣ ਵੇਲਾ ਸੋਚਾਂ ਦਾ ਨਹੀਂ, ਓਹ ਦੇਖ,ਤੁਰਕ ਦਲ ਵਿਚੋਂ ਫੇਰ ਹੱਲੇ ਦੀ ਤਿਆਰੀ ਹੈ, ਇਹ ਹੱਲਾ ਮੋੜਨਾ ਹੈ ਤੇ ਸਮਾਂ ਨਹੀਂ ਹਥੋਂ ਗੁਆਉਣਾ"। ਬੱਸ! ਇਹ ਸੁਣਦੇ ਹੀ ਉੱਠਦੀ ਜੁਵਾਨੀ ਦਾ ਸੂਰਮਾਂ ਸਾਹਿਬ ਅਜੀਤ ਸਿੰਘ ਅੱਗੇ ਵਧਿਆ। ਪਿਤਾ ਗੁਰੂ ਜੀ ਦੀ ਪ੍ਰਕਰਮਾ ਕੀਤੀ, ਮੱਥਾ ਟੇਕਿਆ ਤੇ ਥਾਪੜਾ ਲੈਕੇ ਟੁਰ ਪਿਆ। ਗੁਰੂ ਜੀ ਦੀ ਕਰਨੀ ਦੇ ਸਦਕੇ ਹੋਏ ਹੋਏ ਗੁਰੂ ਜਸੋਤੀਦੇ ਪਰਵਾਨੇ ਹੋਰ ਪੰਜਾਂਕੁ ਸਿੰਘਾਂਨੇ ਨਾਲ ਜਾਣ ਦੀ ਆਗਯਾ ਮੰਗੀ। ਆਲਮ ਸਿੰਘ ਜੋ ਖਾਸ ਮੁਸਾਹਿਬ ਸੀ, ਜਵਾਹਰ ਸਿੰਘ ਮਹਾਂ ਜੋਧਾ, ਧਿਆਨਸਿੰਘ ਜੋਗੀਰਾਜ,ਸੁਖਾਸਿੰਘਬੰਦੂਕਚਲਾਉਣ ਦਾ ਖਾਸ ਉਸਤਾਦ ਸੀ, ਬੀਰ ਸਿੰਘ ਤਲਵਰੀਆ, ਇਹ ਪੰਜ ਸਿੰਘ ਚੋਟੀ ਦੇ ਸੂਰਮੇ ਤੇ ਰਣ ਵਿੱਦਯਾ ਦੇ ਉਸਤਾਦ ਆਗਯਾ ਲੈ ਕੇ ਸ਼ਾਹਜ਼ਾਦੇ ਦੇ ਨਾਲ ਟੁਰੇ। ਬਾਹਰੋਂ ਆ ਰਹੇ ਹੱਲੇ ਦੇ ਰੋਕਣ ਲਈ ਦਰਵਾਜ਼ਾ ਖੋਲ੍ਹ ਬਾਹਰ ਨਿਕਲ ਆ ਖੜੇ ਹੋਏ, ਜੋ ਜੰਗ ਉਸ ਵੇਲੇ ਇਨ੍ਹਾਂ ਸੂਰਮਿਆਂ ਨੇ ਮਚਾਇਆ, ਭਾਈ ਸੰਤੋਖ ਸਿੰਘ ਜੀ ਨੇ ਇਉਂ ਦੱਸਿਆ ਹੈ:—

> ਗੁਰ ਸੁਤ ਉਰ ਮਹਿਂ ਕੁਪਤ ਕ੍ਰਪਤ ਬਹੁ ਹਨਿ ਕਰ ਡਾਰੇ। ਐਂਚਿਤ ਨਿਠੁਰ ਕਮਾਨ ਮਾਨ ਖਾਨਨਿ ਨਿਰਵਾਰੇ। ਗਿਰਤੇ ਬੀਰ ਤੁਰੰਗ ਰੰਗ ਸ਼੍ਰੋਣਤ ਜਿਨ ਕੇਰਾ। ਤੀਛਨ ਬਾਨ ਪ੍ਰਹਾਰਿ ਹਾਰ ਦੇ ਤ੍ਰਾਸ ਬਡੇਰਾ॥ ਗੁ: ਪ੍ਰ: ਸੂ: ਰੁ: ੬–੩੯

ਇਸ ਤਰ੍ਹਾਂ ਗੁਰੂ ਸੁਤ ਸਾਹਿਬ ਅਜੀਤ ਸਿੰਘ ਤੇ ਪੰਜੇ ਸੂਰਮੇ ਘੋਰ ਯੁੱਧ ਰਚਾ ਰਹੇ ਸਨ। ਇਨ੍ਹਾਂ ਦੇ ਨਿਸ਼ਾਨੇ ਐਸੇ ਬੈਠਦੇ ਸਨ ਕਿ ਖਾਲੀ ਕੋਈ ਨਹੀਂ ਸੀ ਜਾਂਦਾ। ਉਧਰੋਂ ਜੋ ਤੀਰ, ਗੋਲੀ ਆਵੇ ਉਹ ਨਿਸ਼ਾਨੇ ਨਹੀਂ ਸੀ ਬੈਠਦਾ। ਫੁਰਤੀ ਐਸੀ ਕਿ ਇਨ੍ਹਾਂਦੇ ਵਾਰ ਵੈਰੀਨੂੰ ਦਮ ਨਹੀਂ ਸਨ ਲੈਣਦਿੰਦੇ।

> ਕਰਹਿ ਸ਼ੀਘ੍ਰਤਾ ਅਧਿਕ ਗੁਰੂ ਸੁਤ ਸਰ ਬਰਖਾਵੈ। ਬੇਧਤਿ ਦੁਸ਼ਮਨ ਦੇਹ ਗਿਰੇ ਧਰ ਪਰ ਤਰਫਾਵੈਂ। ਤਕਿ ਤਕਿ ਗੁਲਕਾਂ ਹਤਹਿਂ ਨਹੀਂ ਕੋ ਲਾਗਨ ਪਾਵੈ। ਕਰਹਿ ਚਲਾਕੀ ਚਰਨ ਚਹੂੰ ਦਿਸ਼ ਚਿਤਵ ਚਲਾਵੈ। ਰਣ ਖੇਤ ਬਿਖੇ ਇਤ ਉਤ ਫਿਰਤ ਫਾਂਦਤ ਦੌਰਤ ਸ਼ੱਤ੍ਰ ਹਤਿ। ਸਭ ਕਰਤ ਬਿਲੋਕਨ ਜੰਗ ਕੋ ਹੋਤਿ ਅਚੰਭੇ ਮਹਿਤ੍ਰ ਚਿਤ॥ [ਰੁਤ ੬ ੩੯

ਹੁਣ ਦੁਸ਼ਮਨ, ਜੋ ਅਨਗਿਣਤ ਸਨ ਬਹੁਤ ਨੇੜੇ ਆ ਗਏ। ਆਪਣੇ ਆਦਮੀ ਮਰਦੇ ਡਿੱਗਦੇ ਤੋਂ ਬੇਪ੍ਰਵਾਹ ਹੁੰਦੇ ਵਧਦੇ ਆਏ। ਇਧਰ ਸਾਹਿਬਜ਼ਾਦੇ ਦੇ ਭੱਥੇ ਵਿਚੋਂ ਤੀਰ ਮੁੱਕ ਗਏ, ਪਰ ਇਕ ਛਿਨ ਵਿਚ ਆਪ ਨੇ ਸਾਂਗ ਖਿੱਚ ਲਈ ਅਰ ਨੇੜੇ ਆਗਏ ਵੈਰੀਆਂ ਵਿਚੋਂ ਪਰੋ ਪਰੋ ਸਿੱਟਣ ਲੱਗ ਪਏ। ਇਕ ਥਾਂ ਆਪ ਘਿਰ ਚਲੇ ਸਨ ਕਿ ਪੰਜੇ ਸਾਥੀ ਸਿਖ ਸਾਂਗਾਂ ਧੂਹਕੇ ਆਪ ਏ ਤੇ ਸਾਹਿਬਜ਼ਾਦੇ ਤੇ ਪੰਜੇਸਿੰਘ ਕਈਆਂ ਨੂੰ ਪ੍ਰੋ ਕੇ ਨਿਕਲ ਕੇ ਖੁੱਲ੍ਹੇ ਥਾਂ ਜਾ ਖੜੋਤੇ ਤੇ ਉੱਛਲ ਉੱਛਲ ਕੇ ਦੌੜ ਦੌੜ ਕੇ ਵਾਰ ਕਰਦੇ ਨਿਕਲਦੇ, ਵਧਦੇ, ਹਟਦੇ, ਦਾਉ ਬਚਾਉਂਦੇ ਦਾਉ ਲਾਉਂਦੇ ਲੜਦੇ ਰਹੇ।ਇਸ ਵੇਲੇ ਤੱਕ ਛੀਏ ਸੂਰਮੇਂ ਜ਼ਖਮੀ ਹੋ ਚੁਕੇ ਸੇ, ਕਈ ਘਾਉ ਲਗੇ ਸੇ, ਲਹੂ ਬੀ ਚਲਦਾ ਸੀ, ਪਰ ਆਪਣੇ ਆਤਮਾਂ ਦੇ ਜੋਸ਼ ਵਿਚ, ਆਪਣੇ ਬੀਰ ਰਸ ਦੇ ਉਮਾਹ ਵਿਚ, ਆਪਣੇ ਵਿਚ ਭਰੇ ਸੰਚਾਰੀ ਕ੍ਰੋਧ ਵਿਚ ਲੜ ਰਹੇ ਸਨ ਕਿ ਅਜੀਤ ਸਿੰਘ ਨੇ ਸਾਂਗ ਇਕ ਜ਼ਿਰਹਬਕਤਰ* ਵਾਲੇ ਪਠਾਣ ਦੇ ਪ੍ਰੋ ਕੱਢੀ, ਪ੍ਰੋਤੀ ਤਾਂ ਗਈ ਦੁਸ਼ਮਨ ਢਹਿ ਬੀ ਪਿਆ ਪਰ ਸਾਂਗ ਮੋੜੀ ਬਾਹਰ ਨਾ ਆਵੇ, ਬਹੁ ਜ਼ੋਰ ਨਾਲ ਖਿੱਚੀ ਤਾਂ ਵਿਚੋਂ ਟੁਟ ਗਈ। ਹੁਣ ਆਪ ਨੇ ਆਪਣੀ ਮਿਆਨ ਤੋਂ ਤਲਵਾਰ ਸੂਤ ਲਈ ਤੇ ਪਟੇਬਾਜ਼ੀ ਸ਼ੁਰੂ ਹੋਈ। ਕੁਛ ਚਿਰ ਦੇ ਇਸ ਜੰਗ ਨੂੰ ਦੇਖਕੇ ਦੁਵੱਲੀ 'ਵਾਹ! ਵਾਹ!!'ਆਪ ਮੁਹਾਰੀ ਹੋਈ। ਪਿਤਾ ਗੁਰੂ ਤੇ ਸੈਨਾਪਤ ਗੁਰੂ ਨੇ ਸ਼ਾਬਾਸ਼ ਸ਼ਾਬਾਸ਼ ਦੀ ਲਲਕਾਰ ਦਿੱਤੀ। ਹੁਣ ਪੰਜੇ ਸਾਥੀ ਜ਼ਖਮਾਂ ਨਾਲ ਛਾਨਣੀ ਹੋ ਕੇ ਥਾਉਂ ਥਾਉਂ ਸ਼ਹੀਦ ਹੋ ਗਏ, ਸਾਹਿਬਜ਼ਾਦੇ ਇਕੱਲੇ ਹੀ ਜੂਝ ਰਹੇ ਸਨ; ਆਪਣੀ ਇਕੱਲ ਦੇਖਕੇ ਵੀ ਨਹੀਂ ਝੰਵੇਂ, ਸਗੋਂ ਕੋਪਿਤ ਹੋ ਹੋਰ ਜ਼ੋਰ ਨਾਲ ਲੜੇ—

> ਜਿਸ ਦਿਸ਼ ਪਰਿਹੈਂ ਧਾਇ, ਅਰੈਂ ਨਹਿਂ ਭਾਜਤ ਹੈਂ ਅਰਿ। ਜਤਨ ਕਰਹਿਂ ਸਮੁਦਾਇ, ਹਤਹਿਂ ਕਿਮ ਫਿਰਤਿ ਸ਼ੀਘ੍ਰ ਕਰ। ਗੁਲਕਾ ਲਗੇ ਨ

ਕੋਇ,ਖੜਗ ਲੌ ਪਹੁੰਚ ਨ ਦੇਤੰ। ਮਾਰ ਮਾਰ ਕਰ ਬੀਰ ਕਰਜੋ ਮੰਘਰ ਬਹੁ ਖੇਤੰ। ਕਰ ਕਰਾਚੋਲ ਜਬਿ ਟੂਟ ਗਇਓ ਜਮਧਰ ਲਈ ਨਿਕਾਸ ਕਰ। ਇਕ ਹੁਤੋ ਪਾਲਕੀ ਕੇ ਬਿਖੈ ਦੂਰਹਿ ਦੇਖਤ ਦ੍ਰਿਸ਼ਟਿ ਧਰਿ ॥੩੩॥ [ਗੁ: ਪ੍ਰ: ਸੂ: ਰੁਤ ੬-੩੯

ਇਕ ਸਰਦਾਰ ਅਨਵਰ ਖਾਂ ਨੂੰ ਪਾਲਕੀ ਵਿਚ ਤੱਕਕੇ ਅਜੀਤ ਸਿੰਘ ਜੀ ਜ਼ੋਰ ਨਾਲ ਜਾ ਪਏ। ਇਹ ਇਕ ਬਚਵੇਂ ਪਾਸੇ ਖੜਾ ਜੁੱਧ ਦੇਖ ਰਿਹਾ ਤੇ ਸੈਨਾਂ ਨੂੰ ਹੁਕਮ ਦੇ ਰਿਹਾ ਸੀ ਕਿ ਸਾਹਿਬਜ਼ਾਦੇ ਨੇ ਜਾ ਕਟਾਰ ਉਸ ਤੇ ਖੋਭੀ ਕਟਾਰ ਖਿੱਚਕੇ ਪਿੱਛੇ ਫੁਰਤੀ ਨਾਲ ਮੁੜਨ ਹੀ ਲਗੇ ਸਨ ਕਿ ਵੈਰੀ ਦੇ ਇਕ ਦਸਤੇ ਦੇ ਦਸਤੇ ਨ ਘੇਰ ਲਏ।

ਇਮ ਕੀਨ ਜੁਧ, ਗਨ ਸ਼ਤ੍ਰੂ ਹਤਿ ਲੋਪ ਭਏ ਤਤਕਾਲ ਰਨ। ਸਭ ਦਿਖਤਿ ਅਚੰਭੇ ਹੁਇ ਰਹ, ਕਹਾਂ ਗਯੋ ਕਿਤ ਛਪਜੋ ਹਨਿ ॥ ੩੪ ॥ ਇਸ ਬਿਧਿ ਗੁਰ ਨੰਦਨ ਲਰਜੋ ਜਿਹ ਅਜੀਤ ਸਿੰਘ ਨਾਮ। ਸੁਜਸ ਜਗਤ ਮਹਿੰ ਪ੍ਰਗਟ ਭਾ ਪੁਨ ਪਹੁੰਚੇ ਗੁਰ ਧਾਮ ॥ ੩੫ ॥

[ਗੁਰ ਪ੍ਰਤਾਪ ਸੂਰਜ ਰੁਤ ੬-੩੯

ਸਤਿਗੁਰੂ ਜੀ ਅਟਾਰੀ ਵਿਚ ਬੈਠੇ ਆਪਣੇ ਦੁਲਾਰੇ ਦੇ ਕਾਰਨਾਮਿਆਂ ਨੂੰ ਦੇਖ ਦੇਖ ਕੇ ਉਸ ਦੀ ਸੂਰਮਗਤੀ ਤੇ ਪ੍ਰਸੰਨ ਹੋ ਰਹੇ ਸਨ। ਆਪਣੀਆਂ ਅੱਖਾਂ ਦੇ ਸਾਹਮਣੇ ਆਪਣੇ ਦੁਲਾਰੇ ਤੇ ਪਿਆਰੇ ਦੇ ਨੌਜਵਾਨੀ ਨਾਲ ਪ੍ਰਫੁੱਲਤ ਸਰੀਰ ਨੂੰ ਘਾਇਲ ਹੁੰਦਾ ਵੇਖ, ਅੰਤ ਤਕ ਸਨਮੁਖ ਜੂਝਦੇ ਤੇ ਆਪਾ ਵਾਰਦੇ ਨੂੰ ਤੱਕਕੇ ਨਾਥ ਜੀ ਰਤਾ ਨਹੀਂ ਡੋਲੇ। ਚੜ੍ਹਦੀ ਕਲਾ, ਚੜ੍ਹਦੀ ਕਲਾ ਹੀ ਰਹੀ ਤੇ ਆਂਦਰਾਂ ਨੇ, ਮੋਹ ਨੇ, ਪਿਆਰ ਨੇ ਕਲਵਲੀ ਨਹੀਂ ਪਾਈ। ਉਹ ਜੋ ਖਾਲਸਾ ਪ੍ਰਗਟ ਕੀਤਾ ਸੀ, ਹਾਂ, ਅਪਣੇ ਪੁੱਤ੍ਰ ਵਿਚ ਖਾਲਸਾ ਆਦਰਸ਼ ਨੂੰ ਖਾਲਸਾ ਹੋਕੇ, ਨਿਬਾਹੁੰਦਾ ਵੇਖ ਵੇਖ ਆਪ ਖੁਸ਼ ਹੋਏ। ਪੁਤ੍ਰ ਸਿਪਾਹੀ ਯੋਧਾ, ਖਾਲਸਾ ਅਜੀਤ ਸਿੰਘ ਧਰਮ ਜੁੱਧ ਵਿਚ ਸ਼ਹੀਦ ਹੋ ਗਿਆ; ਹਾਂ, ਉਸ ਜੁੱਧ ਵਿਚ ਜਿਸ ਦੀ ਟੇਕ ਨਾ ਲਾਲਚ, ਨਾ ਵੈਰ ਸੀ, ਜੋ ਨਿਰੋਲ ਧਰਮ ਯੁੱਧ ਸੀ ਤੇ ਸੱਚ ਉਤੇ ਆਪਾ ਵਾਰ ਨੁਛਾਵਰੀ ਸੀ, ਸਾਹਿਬਜ਼ਾਦਾ ਸ਼ਹੀਦੀ ਪਾ ਗਿਆ। ਇਹ ਰੰਗ ਤੱਕ ਕੇ ਛੋਟੇ ਬੇਟੇ, ਸਾਹਿਬ ਜੁਝਾਰ ਸਿੰਘ* ਜੀ ਨੇ ਪਿਤਾ ਜੀ ਤੋਂ ਰਣ ਵਿਚ ਜਾਣ ਦੀ ਤੇ ਵੱਡੇ ਭਰਾ ਵਾਙੂ ਯੁੱਧ ਮਚਾਉਣ ਦੀ ਆਗਯਾ ਮੰਗੀ। ਆਪ ਦੀ ਆਯੂ ਇਸ ਵੇਲੇ ਲਗ ਪਗ ਪੰਦਰਾਂ ਬਰਸ ਦੀ ਸੀ, ਪਰ ਬਚਪਨ ਤੋਂ ਹੀ ਤੀਰੰਦਾਜ਼ੀ ਤੇ ਪਟੇਬਾਜ਼ੀ ਦੀ ਜਾਚ ਸਿਖਾਈ ਗਈ ਸੀ। ਅੰਮ੍ਰਿਤ ਛਕਿਆ ਸੀ ਤੇ ਰਗ ਰਗ ਵਿਚ ਖਾਲਸਾ ਆਦਰਸ਼ ਪ੍ਰਵੇਸ਼ ਕਰ ਰਿਹਾ ਸੀ। ਧੁਰੋਂ ਉੱਚੇ ਦਰਜੇ ਤੇ ਆਏ ਸੇ, ਆਤਮਾਂ ਬਹੁੰ ਉੱਚੀ, ਸੁੱਚੀ ਤੇ ਬਲਵਾਨ ਸੀ, ਸੋ ਰਣ ਲਈ ਨਿਤਰ ਪਏ। ਹੋਰ ਪੰਜ ਸਿੰਘ ਆਪ ਦੇ ਨਾਲ ਬੀ ਤਿਆਰ ਹੋਏ। ਪਿਤਾ ਗੁਰੂ ਜੀ ਨੂੰ ਪ੍ਰਦੱਖਣਾ ਤੇ; ਬਾਪੜਾ ਲੈ ਆਪ ਟੁਰ ਪਏ। ਛੀਓ ਗੜ੍ਹੀ ਤੋਂ ਬਾਹਰ ਹੋਏ† ਸ਼ੱਤ੍ਰੂ ਦੇ ਸਾਹਮਣੇ ਜਾਂਦਿਆਂ ਬਲ ਤੇ ਓਜ ਦੂਣਾ ਹੋ ਗਿਆ। ਇਨ੍ਹਾਂ ਦਿਲਾਂ ਵਿਚ ਇਹ ਤਰਲਾ ਹੈ ਹੀ ਨਹੀਂ ਕਿ ਅਸਾਂ ਬਚਣਾ ਹੈ, ਇੱਕੋ ਗੱਲ ਹੈ ਕਿ ਅਸਾਂ ਮਰਨਾ ਹੈ ਤੇ ਵੈਰੀ ਨੂੰ ਮਾਰਨਾ ਹੈ। ਨਿਰਭੈਤਾ ਦਾ ਕਮਾਲ ਹੈ, ਅਕਾਲ ਤੇ ਡੋਰ ਹੈ, ਮਰਨਾ ਮੰਡ ਲਿਆ ਹੈ, ਵੱਧ ਤੋਂ ਵੱਧ ਨੂੰ ਮਾਰਨਾ ਹੈ, ਵੱਧ ਤੋਂ ਵੱਧ ਸਮਾਂ ਦੁਸ਼ਮਨ ਨੂੰ ਗੜ੍ਹੀ ਤੋਂ ਪਰੇ ਰੱਖਣਾ ਹੈ। ਗੁਰੂ ਜੀ ਦੀਆਂ ਖੁਸ਼ੀਆਂ ਲੈਣੀਆਂ ਹਨ, ਮਰਨਾ ਕਿ ਜੀਉਣਾ ਸਮ ਹੈ, ਸੋ ਜਾ ਘੋਰ ਸੰਗ੍ਰਾਮ ਮਚਾਇਆ।

ਪ੍ਰਥਮ ਤੁਫੰਗਨਿ ਕੀ ਕਰਿ ਮਾਰ। 'ਮਾਰ ਮਾਰ' ਕਰ ਪਰੇ ਜੁਝਾਰ* ॥੨॥ ਬਹੁਰ ਤੜਾਤੜ ਛੁੱਟਿ ਤਮਾਚੇ। ਸਤਿਗੁਰ ਕੋ ਰੁਖ਼ ਪਿਖਿ ਰਿਸ ਰਾਚੇ।

---

*ਭਾਈ ਸੰਤੋਖ ਸਿੰਘ ਜੀ ਨੇ ਨਾਮ ਜ਼ੋਰਾਵਰ ਸਿੰਘ ਲਿਖਿਆ ਹੈ। ਪਰ ਹੋਰ ਲੇਖਕਾਂ ਤੋਂ ਆਪਦਾ ਨਾਮ ਜੁਝਾਰ ਸਿੰਘ ਤੇ ਸਰ-ਹਿੰਦ ਵਿਚ ਸ਼ਹੀਦ ਹੋਏ ਤੀਸਰੇ ਸਾਹਿਬਜ਼ਾਦੇ ਦਾ ਨਾਮ ਜ਼ੋਰਾਵਰ ਸਿੰਘ ਸਹੀ ਹੁੰਦਾ ਹੈ(ਇਥੇ ਕਵੀ ਸੰਤੋਖਸਿੰਘ ਜੀ ਨੇ ਬੀ ਦੋਵੇਰ ਜੁਝਾਰ ਪਦ ਵਰਤਿਆ ਹੈ, ਦੇਖੋ ਛੰਦ ੨ ਤੇ ੫) ਮਤਲਬ ਜੁਝਾਰ ਸਿੰਘ ਦਾ ਹੀ ਹੈ, ਉਂਞ ਅਰਥ ਜੁਝਾਰਦਾ ਜੋਧਾ ਵੀ ਲਗ ਸਕਦਾ ਹੈ।

†ਕਈ ਕਵੀਆਂ ਨੇ ਕਰੁਣਾਰਸ ਵਧੇਰੇ ਕਰਨ ਲਈ ਉਥੇ ਸਾਹਿਬਜ਼ਾਦੇ ਜੁਝਾਰ ਸਿੰਘ ਜੀ ਦਾ ਪਾਣੀ ਮੰਗਣਾ ਤੇ ਗੁਰੂ ਜੀ ਦਾ ਇਨਕਾਰ ਕਰਨਾ ਲਿਖਿਆ ਹੈ, ਪਰ ਕਵੀ ਸੰਤੋਖ ਸਿੰਘ ਜੀ ਤੇ ਹੋਰ ਪੁਰਾਤਨਾਂ ਤੋਂ ਇਹ ਪ੍ਰਸੰਗ ਨਹੀਂ ਮਿਲਦਾ ਤੇ ਇਹ ਮਲੂਮ ਬੀ ਮੁਬਾਲਗ਼ਾ ਹੁੰਦਾ ਹੈ। ਗੜ੍ਹੀ ਵਿਚ ਪਾਣੀ ਬੀ ਹੋਸੀ ਤੇ ਪਾਣੀ ਤੋਂ ਤਿਹਾਏ ਨੂੰ ਜੰਗ ਵਿਚ ਘੱਲ ਕੇ ਕੌਣ ਮਰਦਾਨਗੀ ਦੀ ਆਸ ਕਰ ਸਕਦਾ ਹੈ?

ਜੀਉਂਦੀ ਭੈਣ ਸ਼ਹੀਦ ਹੋ ਗਈ ਲੋਕੋ ! ਮੋਏ ਵੀਰਾਂ ਦੀ ਦੇਹ ਸੰਭਾਲਦੀ ਸੀ।
ਇਕ ਕੁੱਖ ਦੀ ਭੈਣ ਨਾ ਜਾਣਨੀ ਏ, ਇਕ ਗੁਰਾਂ ਦੇ ਧਰਮ ਨੂੰ ਪਾਲਦੀ ਸੀ।
ਅੰਮ੍ਰਿਤ ਪਾਇਕੇ ਵੀਰ ਏ ਜਾਣਦੀ ਸੀ, ਪਿੱਛੇ ਜਿਨ੍ਹਾਂ ਦੇ ਜਿੰਦ ਨੂੰ ਘਾਲਦੀ ਸੀ।
ਧਰਮ ਵੀਰ ਤੇ ਧਰਮ ਦੀ ਭੈਣ ਸੁਹਣੀ, ਪਿੱਛੇ ਰਹੀ ਨ ਗਈ ਏ ਨਾਲ ਹੀ ਸੀ।
ਸ਼ਰਨ ਕੌਰ ਸੀ ਬੀਰਾ ਦਾ ਨਾਮ ਸੁੰਦਰ, ਸੁੰਦਰ ਪ੍ਰਭੂ ਦੀ ਸ਼ਰਨ ਸੰਭਾਲ ਲੀਤੀ।
ਕੀਤੀ ਘਾਲ ਜੋ ਮਰਦ ਨਾ ਸਕਣ ਕਰਨੀ, ਧਰਮ ਆਪਣੇ ਦੀ ਪੂਰੀ ਪਾਲ ਕੀਤੀ।
ਸੇਵਾ, ਸਿਦਕ ਤੇ ਪਿਆਰ ਦੇ ਮਹਿਲ ਉਤੋਂ, ਹੋਈ ਵਾਰਨੇ, ਦੇਹੁੜੀ ਜਾਲ ਲੀਤੀ।
ਬੀਤੀ ਸਿਰੇ ਤੇ ਕਸ਼ਟਣੀ ਅੱਤਿ ਭਾਰੀ, ਐਪਰ ਝੱਲ ਲੀਤੀ, 'ਸੀ' ਨਹੀਂ ਕੀਤੀ*।

ਸੂਚਨਾ—ਉਪਰਲਾ ਪ੍ਰਸੰਗ ਜੰਗ ਚਮਕੌਰ ਵਾਲੇ ਦਿਨ ਤੋਂ ਦੂਸਰੇ ਦਿਨ ਦੀ ਰਾਤ ਨੂੰ ਬੀਤਿਆ, ਪਰ ਉਸ ਜੰਗ ਵਾਲੇ ਦਿਨ ਦੀ ਜਦੋਂ ਰਾਤ ਪਈ ਤੇ ਸਿਖਾਂ ਨੇ ਸਤਿਗੁਰ ਜੀ ਨੂੰ ਆਪਣੇ ਗੁਰਮਤੇ ਨਾਲ ਚਮਕੌਰ ਤੋਂ ਬਾਹਰ ਟੋਰਿਆ ਤਾਂ ਜਿਵੇਂ ਬੀਤੀ ਉਸ ਦਾ ਸੰਖੇਪ ਮਾਜਰਾ ਅਗਲੇ ਪ੍ਰਸੰਗ ਤੋਂ ਸਮਝ ਆ ਜਾਏਗਾ।

## ੭੨. ਮਾਛੀਵਾੜੇ ਦੇ ਕੌਤਕ

### ੧. [ਅਤੀਤ ਮੂਰਤੀ]।

ਚਮਕੌਰ ਦੀ ਗੜ੍ਹੀ ਤੋਂ ਪਿਛਲੇ ਰਾਹੋਂ ਨਿਕਲ, ਦੁਸ਼ਮਨਾਂ ਵਿਚ ਹਰੋਲੀ ਮਚਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤ੍ਰੈਹਾਂ ਦੇ ਜਥੇ ਸਣੇ ਮਚੇ ਘਮਸਾਨ ਦੇ ਵਿਚ ਦੀ ਨਿਕਲੇ ਜਾ ਰਹੇ ਹਨ। ਉਸ ਤੜਥੱਲੀ ਹਨੇਰੇ ਤੇ ਗਰਦ-ਗੁਬਾਰ ਵਿਚ ਆਪ ਇਕ ਪਾਸੇ ਵਲੋਂ ਦਲਾਂ ਤੋਂ ਨਿਕਲ ਗਏ, ਪਰ ਉਸ ਹਰੋਲੀ ਵਿਚ ਸਾਥੀ ਸਿਖ ਤ੍ਰੈਏ ਵਿੱਛੜ ਚੁਕੇ ਸੇ। ਉਹ ਬੀ ਕਿਸੇ ਹੋਰ ਰਾਮ ਰੌਲੇ ਦਾ ਹਿੱਸਾ ਬਣਦੇ ਤਿਲਕਦੇ ਦੂਰ ਨਿਕਲ ਗਏ। ਜਦ ਸਵਾ ਕੁ ਕੋਹ ਉਸ ਥਾਉਂ ਤੋਂ ਗੁਰੂ ਜੀ ਨਿਕਲ ਗਏ ਤਾਂ ਇਕ ਥਾਵੇਂ ਬੈਠ ਗਏ†। ਥੋੜੀ ਦੇਰ ਨੂੰ ਗੁੱਜਰ ਲੰਘੇ, ਇਕ ਤਾਂ ਜ਼ਰਾ ਪਰਲੇ ਪਾਸੇ ਸੀ, ਇਕ ਕੋਲ ਆ ਨਿਕਲਿਆ। ਉਸ ਨੇ ਗੁਰੂ ਜੀ ਨੂੰ ਪਛਾਣਕੇ ਆਖਿਆ ਕਿ ਹੈਂ ! ਤੁਸੀਂ ਤਾਂ ਘੇਰੇ ਵਿਚ ਸਾਓ, ਕੀਕੂੰ ਨਿਕਲ ਆਏ ? ਆਪ ਨੇ ਉਸ ਨੂੰ ਕਿਹਾ: ਬੋਲ ਨਾ। ਉਸ ਨੇ—ਕਿਹਾ:—ਮੈਂ ਪਕੜਾ ਕੇ ਇਨਾਮ ਲੈਸਾਂ। ਤਾਂ ਸਤਿਗੁਰਾਂ ਉਸ ਵੱਲ ਕੁਛ ਮਾਲੀਅਤ ਦੀ ਸ਼ੈ ਸੱਟੀ ਕਿ ਲੈ ਇਨਾਮ ਏਥੋਂ ਹੀ ਲੈ, ਪਰ ਉਹ ਲੈਕੇ ਬੀ ਉੱਚੀ ਉੱਚੀ ਰੌਲਾ ਪਾਉਣ ਲਗਾ। ਤਦ ਸਤਿਗੁਰਾਂ ਨੇ ਆਪਣੀ ਸੁਭਾਵਕ ਫੁਰਤੀ ਨਾਲ ਉਸ ਤੇ ਵਾਰ ਕੀਤਾ ਤੇ ਉਸ ਨੂੰ ਬੋਲਣੋਂ ਆਰੀ ਕਰ ਦਿਤਾ‡ ਤੇ ਆਪ ਅੱਗੇ ਟੁਰ ਪਏ। ਫੇਰ ਕੁਛ ਪੈਂਡਾ ਚੱਲ ਕੇ ਆਪ ਨੇ ਇਕ ਜੰਡ ਹੇਠ ਸਾਹ ਕੱਢਿਆ। ਬੜੀ ਕਠਨਤਾ ਨਾਲ ਨੰਗੇ ਪੈਰੀਂ ਚਲ ਰਹੇ ਹਨ, ਜੋੜਾ ਬੀ ਪੈਰਾਂ ਵਿਚ ਨਹੀਂ ਰਿਹਾ। ਇਕ ਥਾਵੇਂ ਬੇਰੀਆਂ ਅੱਕਾਂ ਦਾ ਝਾੜ ਦੇਖਕੇ ਗੁਰੂ ਜੀ ਇਨ੍ਹਾਂ ਦੇ ਵਿਚਕਾਰ ਉਹਲੇ ਬਹਿ ਗਏ। ਥੋੜੀ ਦੇਰ ਸਾਹ ਕੱਢਕੇ ਫੇਰ ਤਿੱਖੇ ਤਿੱਖੇ ਟੁਰੇ, ਪਰ ਹੁਣ ਸਰੀਰਕ ਸ਼ਕਤੀ ਹਾਰ ਦੇਣ ਲੱਗੀ ਦੋ ਦਿਨ ਦੋ ਰਾਤਾਂ ਅਨੰਦਪੁਰੋਂ ਨਿਕਲਿਆਂ ਹੋ ਚੁਕੀਆਂ ਹਨ। ਉਸ ਤੋਂ ਪਹਿਲੀ ਰਾਤ ਤੇ ਦਿਨ ਬੀ ਨਿਕਲਣਦੀਆਂ ਤਿਆਰੀਆਂ ਵਿਚ ਲਗਾ ਸੀ। ਅੱਜ ਹੁਣ ਦੋ ਦਿਨ ਦੋ ਰਾਤਾਂ ਤੋਂ ਅਗਲੀ ਰਾਤ ਹੈ, ਅਰਥਾਤ ਲਗਪਗ ਤੇਈ ਪਹਿਰ ਸਨੱਧਬੱਧ, ਕਮਰਕਸਾ ਖੁਹਲੇ ਬਿਨਾਂ ਜਾਗਦਿਆਂ ਤੇ ਜਗਤ ਦੇ ਮਹਾਨ ਕਠਨ ਤੇ ਦੁਸ਼ਤਰ ਜੰਗਾਂ ਵਿਚੋਂ ਮਹਾਨ ਕਠਨ ਜੰਗ ਕਰਦਿਆਂ ਬੀਤਿਆ ਹੈ। ਸਰੀਰ ਨੇ ਜੋ ਐਤਨੀ ਝਾਲ ਝੱਲੀ ਹੈ; ਇਹ ਵੀ ਇਕ ਬੜੀ ਅਨੋਖੀ ਗੱਲ ਹੈ। ਕੌਣ ਸੂਰਮਾ

---

*ਚਮਕੌਰ ਵਿਚ ਸ਼ਹੀਦ ਹੋਏ ਸਿੱਖਾਂ ਦਾ ਸਸਕਾਰ ਅਧਵਾਟੇ ਰਿਹਾ। ਇਸ ਦੇ ਪੂਰਾ ਸਿਦੇ ਚੜ੍ਹਨ ਦਾ ਹਾਲ ਅੱਗੇ ਕਿਤੇ ਆਵੇਗਾ।

†ਇਹ ਪ੍ਰਸੰਗ ੧੮ ਪੋਹ ਸੰ: ਗੁ: ਨਾ: ੪੫੬ (੧ ਜਨਵਰੀ ੧੯੨੫) ਦੇ ਗੁਰਪੁਰਬ ਸਪਤਮੀ ਪਰ 'ਖਾਲਸਾ ਸਮਾਚਾਰ' ਵਿਖੇ ਪ੍ਰਕਾਸ਼ਤ ਹੋਇਆ ਸੀ।

‡ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਦੋ ਘਸੁੰਨਾਂ ਨਾਲ ਉਸ ਦੇ ਦੰਦ ਭੰਨਕੇ ਬੋਲਣੋਂ ਆਰੀ ਕੀਤਾ। ਤਵਾਰੀਖ ਖਾਲਸਾ ਵਾਲੇ ਲਿਖਦੇ ਹਨ ਕਿ ਤਲਵਾਰ ਸੂਤਕੇ ਚੋਰੋਂ ਚਰਾ ਜੋ ਆ ਪਏ ਸਨ, ਮੌਤ ਦੇ ਘਾਟ ਉਤਾਰੇ।

ਹੈ ਜੋ ਤ੍ਰੈ ਰਾਤਾਂ ਉਤੋਬਲੀ ਨਾ ਸਕੇ'. ਜੁੱਧ ਵਿਚ ਰਹੇ ਅਰ ਲਗਾਤਾਰ ਨੱਬੇ ਯਾਂ ਸੌ ਘੰਟੇ ਜੁੱਧ ਵਿਚ ਜੁੱਟਿਆ ਰਹੇ ? ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ! ਅਹਿੱਲ, ਅਜਿੱਤ, ਅਟੱਲ ਮਰਜ਼ੀ ਦਾ ਮਾਲਕ! ਹੁਣ ਸਰੀਰ ਨੂੰ ਝੰਉਂਦਾ ਦੇਖਕੇ ਬੀ ਮਨ ਨਹੀਂ ਝੰਵਿਆਂ, ਸਰੀਰ ਦਾ ਉਪਰਾਲਾ ਝਟਪਟ ਕਰ ਲਿਆ। ਇਕ ਅੱਕ ਦੇ ਬੂਟੇ ਦੇ ਫੁੱਲ ਤੋੜ ਕੇ ਖਾ ਲਏ, ਸ਼ੀਘਰ ਅਸਰ ਲਈ ਅੱਕ ਦੇ ਪਤੇ ਤੋਂ ਦੁੱਧ ਚੁਆ ਕੇ ਚੱਟ ਲਿਆ ਤੇ ਇਸ ਦੇ ਅਮਲ ਨਾਲ ਕੁਛ ਪੈਂਡਾ ਹੋਰ ਟੁਰੇ। ਹੁਣ ਮਾਛੀਵਾੜੇ ਦੀ ਜੂਹ ਆ ਗਈ, ਸ੍ਰੀ ਗੁਰੂ ਜੀ ਦੇ ਚਰਨਾਂ ਵਿਚ ਛਾਲੇ ਪੈ ਗਏ ਸੇ, ਟੁਰਨਾ ਕਠਨ ਹੋ ਰਿਹਾ ਸੀ। ਇਕ ਥਾਂ ਲੱਧੀ, ਖੂਹੀ, ਨੇੜੇ ਸੰਘਣੇ ਬ੍ਰਿਛ ਸਨ, ਮਾਨੋ ਕੋਈ ਬਾਗ਼ ਸੀ। ਇਸ ਦੇ ਬਾਹਰ ਵਿੱਥ ਤੇ ਇਕ ਓਟ ਤਕਾਈ ਤੇ ਇੱਥੇ ਓਟ ਤਕਾ ਕੇ ਸਤਿਗੁਰੂ ਜੀ ਬੈਠ ਗਏ। ਆਲਸ ਹੋਰ ਵਧਿਆ ਤਾਂ ਇਕ ਟਿੰਡ ਲੀਤੀ, ਉਸ ਨੂੰ ਦੁਪੱਟੇ ਵਿਚ ਲਪੇਟ ਕੇ ਸਿਰਹਾਣੇ ਰੱਖਿਆ, ਉਸੀ ਤਰ੍ਹਾਂ ਸ਼ਸਤ੍ਰ ਸਜੇ ਕਮਰਕਸਾ ਬੱਧੇ ਆਪ ਲੇਟ ਗਏ।ਮਾੜਾ ਜਿਹਾ ਕੱਪੜਾ, ਜੋ ਕਮਰਕੱਸੇ ਦੇ ਉਤੋਂ ਦੀ ਬੱਧਾ ਸੀ, ਉੱਤੇ ਲਿਆ ਤੇ ਸਿਆਲੇ ਦੀ ਮਹਾਂ ਠੰਢੀ ਰਾਤ ਦੇ ਪਿਛਲੇ ਪਹਿਰ ਨੀਂਦ ਵਿਚ ਸੌਂ ਗਏ। ਉਹ ਮਹਾਂ ਪੁਰਖ, ਜੋ ਅਰਸ਼ਾਂ ਤੋਂ ਰੱਬੀ ਰੰਗ ਰਮਾਉਣ ਆਯਾ ਹੈ, ਜਿਸ ਦੀ ਸੇਵਾ ਵਿਚ ਦੇਵਗਣ ਤੇ ਫਰਿਸ਼ਤੇ ਹਾਜ਼ਰ ਹਨ, ਉਹ, ਜਿਸ ਦੇ ਟੁਰਨ ਲਈ ਮਖ਼ਮਲੀ ਫਰਸ਼ ਵਿਛਦੇ ਸਨ, ਜਿਸ ਦੇ ਆਗਮ ਲਈ ਜਗਤ ਆਪਾ ਵਾਰਦਾ ਸੀ, ਅੱਜ ਤੱਕਣਾਂ ! ਟਿੰਡ ਸਿਰਹਾਣੇ ਰੱਖ ਭੁੰਞੇ ਪਿਆ ਹੈ, ਪੈਰੀਂ ਛਾਲੇ ਹਨ, ਸਰੀਰ ਥਕਤ ਹੈ ਉੱਤੇ ਨੂੰ ਲੋਈ ਕੰਬਲੀ ਤਕ ਨਹੀਂ, ਪਾਸ ਕੋਈ ਦਰਦੀ ਪਿਆਰਾ ਨਹੀਂ, ਪਰਿਵਾਰ ਵਿਛੋੜ ਆਏ ਹਨ, ਬੱਚੇ ਕੁਹਾ ਆਏ ਹਨ, ਆਂਦਰਾਂ ਦੇ ਸਨੇਹ ਪੁਰਜ਼ੇ ਪੁਰਜ਼ੇ ਕਰਵਾ ਆਏ ਹਨ, ਪਯਾਰੇ-ਪਯਾਰਿਆਂ ਤੋਂ ਪਯਾਰੇ-ਬਲੀਦਾਨ ਦੇ ਆਏ ਹਨ, ਜੋ ਨਾਲ ਆਏ ਸਨ, ਓਹ ਬੀ ਖੁੰਝਾ ਆਏ ਹਨ, ਇਸ ਵੇਲੇ ਇਕੱਲੇ ਬਿਰਾਜ ਰਹੇ ਹਨ:

ਧੰਨ ਧੰਨ ਗੁਰਦੇਵ ਜੂ ਸੁਖ ਦੁਖ ਬ੍ਰਿਤੀ ਸਮਾਨ।
ਹਰਖ ਸ਼ੋਕ ਜਾਕੇ ਨਹੀਂ, ਰਾਗ ਨ ਦ੍ਵੈਸ਼ ਮਹਾਨ
॥੨੪॥ [ਗੁਰ ਪ੍ਰ: ਸੂ: ਰੁ: ੬-੪੨

ਦੇਖਣਾ ਗੁਰੂ ਜੀ ਠੰਢੀ ਠਾਰ, ਨੰਗੀ ਕਰੜੀ ਮੈਲੀ ਧਰਤੀ ਉੱਤੇ, ਜਿਸ ਦਾ ਭਾਰ ਉਤਾਰਨ ਆਏ ਹਨ, ਡਾਢੀ ਸਰਦੀ ਵਿਚ ਬਿਰਾਜ ਰਹੇ ਹਨ। ਦੇਖੋ ਵੱਖੀ ਪਰਨੇ ਪਏ ਹਨ, ਖੱਬੀ ਵੱਖੀ ਹੇਠ ਨੂੰ ਹੈ ਸਜੀ ਉਪਰ ਨੂੰ ਹੈ ਮੂੰਹ ਉਸ ਪਾਸੇ ਨੂੰ ਹੈ ਜਿਧਰੋਂ ਕੋਈ ਆ ਸਕਦਾ ਹੈ। ਪਿਠ ਤੇ ਸੀਸ ਤੇ ਚਰਨਾਂ ਵਲ ਬ੍ਰਿਛਾਂ ਦੇ ਕਟੇ ਪਏ ਟਾਹਣਾਂ ਦੀ ਓਟ ਹੈ, ਦੋਨੋਂ ਹਥ ਛਾਤੀ ਅੱਗੇ ਹਨ, ਗੁਲਸ਼ਤ੍ਰਾਣ, ਜਿਸ ਵਿਚ ਹੀਰਾ ਜੜਿਆ ਹੈ, ਅੰਗੂਠ ਵਿਚ ਹੀ ਹੈ ਸੁੱਤੇ ਪਏ ਹਨ। ਪਰ ਨਿੱਕੀ ਜਿਹੀ ਆਹਟ ਤੋਂ ਜਾਗ ਸਕਦੇ ਹਨ ਅਰ ਇਕ ਛਿਨ ਵਿਚ ਤਮਾਂਚਾ ਤੀਰ ਚਲਾ ਸਕਦੇ ਹਨ; ਐਉਂ ਸਾਵਧਾਨ ਹਨ। ਗੁਲਸ਼ਤ੍ਰਾਣ ਇਕ ਅੰਗੂਠੇ ਦਾ ਆਸਰਾ ਹੁੰਦਾ ਸੀ ਜੋ ਤੀਰ ਖਿੱਚਣ ਵਾਲੇ ਅੰਗੂਠੇ ਪੁਰ ਆਂਟੀਆਂ ਨਹੀਂ ਪੈਣ ਦੇਂਦਾ ਸੀ, ਉਹ ਬੀ ਹਥੋਂ ਨਹੀਂ ਉਤਾਰਿਆ। ਇਸ ਸਿਪਾਹੀ ਮੂਰਤਿ ਨੂੰ ਦੇਖਣਾ, ਇਸ ਮਹਾਂ ਯੋਧਾ ਮੂਰਤਿ ਦਾ ਦਰਸ਼ਨ ਕਰਨਾ, ਇਹ ਓਹੋ ਮੂਰਤੀ ਹੈ, ਜੋ ਕਵੀਆਂ ਦੇ ਦਰਬਾਰ ਲਾਕੇ ਕਵਿਤਾ ਦੇ ਕਟਾਖਯ ਸੁਣਦੀ ਤੇ ਆਪ ਕਵਿਤਾ ਕਹਿੰਦੀ ਹੁੰਦੀ ਸੀ। ਹਾਂ, ਇਹ ਗੁਲਸ਼ਤ੍ਰਾਣ ਵਾਲਾ ਹੱਥ ਉਹੋ ਹੈ ਜੋ ਸਿਰੰਦੇ ਰਬਾਬ ਤੇ ਵੀਣਾਂ ਤੇ ਫਿਰਦਾ ਕੋਮਲਤਾਈ ਦੀ ਹੱਦ ਕਰ ਦੇਂਦਾ ਹੁੰਦਾ ਸੀ। ਹਾਂ, ਇਹ ਓਹੋ ਮੂਰਤੀ ਹੈ ਜੋ ਦੁਖੀਆਂ ਲਈ ਪਸੀਜਦੀ ਤੇ ਮਿਹਰ ਨਾਲ ਅੰਦਰੋਂ ਬਾਹਰੋਂ ਘੁਲ ਘੁਲ ਜਾਂਦੀ ਸੀ। ਇਹ ਓਹੋ ਮੂਰਤੀ ਹੈ ਜਿਸ ਦੀ ਕਦਰਦਾਨੀ ਕਰਕੇ ਜਗਤ ਦੇ ਗੁਣੀ ਆਕੇ ਓਟ ਲੈਂਦੇ ਸਨ। ਹਾਂ, ਏਹ ਓਹੋ ਅੱਖਾਂ ਇਸ ਵੇਲੇ ਬੀਰਰਸ ਮੱਤੀਆਂ ਮੁੰਦ ਰਹੀਆਂ ਹਨ, ਜਿਨ੍ਹਾਂ ਨੇ ਜਗਤ ਦੇ ਦੁਖ ਹਰਨ ਲਈ ਆਪੇ ਨੂੰ ਕਈ ਵਾਰ ਭਰਿਆ। ਆਹ ! ਕੌਣ ਸਮਝੇ ਇਸ ਮ੍ਰਿਦੁਲ ਤੇ ਹੀਰੇ ਵਾਂਙ ਪੀਡੇ ਦਿਲ ਦੀ ਘੁੰਡੀ ਨੂੰ ? ਹਾਂ, ਦਰਸ਼ਨ ਕਰੋ ਮੂਰਤੀ ਦਾ। ਅੰਦਰ ਦਾ ਕਿਸ ਨੂੰ ਪਤਾ ਹੈ ਇਸ ਮਹਾਨ ਮਨ ਵਾਲੇ ਦਾ, ਜੋ ਆਪਣੀਆਂ ਅੱਖਾਂ ਦੇ ਸਾਹਮਣੇ ਪੁਤਰਾਂ ਨੂੰ ਜੂਝਦੇ ਤੇ ਮੈਦਾਨ ਵਿਚ ਮਰਦੇ ਵੇਖਦਾ ਤੇ ਸ਼ਾਵਾਸ਼ ਸ਼ਾਵਾਸ਼ੇ ਆਖਦਾ ਹੈ ? ਕੌਣ ਇਸ ਗਹਿਰ ਗੰਭੀਰ ਅਥਾਹ ਦਿਲ ਨੂੰ ਸਮਝੇ ? ਹਾਂ, ਦਰਸ਼ਨ ਕਰੋ ਤੇ ਨਮਸਕਾਰ ਕਰੋ ਤੇ ਆਖੋ:—

ਤੂੰ ਧੰਨ ਹੈਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ !
ਤੂੰ ਧੰਨ ਹੈਂ ! ਤੂੰ ਧੰਨ ਹੈਂ !

ਇਕੱਠ ਨਾ ਸੰਗਤ ਹੈ ਨਾ ਖਾਲਸਾ ।

ਉਸ ਵੇਲੇ ਦੇ ਸਾਰੇ ਸਿਖ ਨਾਮੀ (ਬੰਦਗੀ ਕਰਨ ਵਾਲੇ) ਹੋਇਆ ਕਰਦੇ ਸਨ. ਇਸ ਕਰਕੇ ਆਤਮ ਭੇਤਾਂ ਦੇ ਜਾਣੂ ਹੁੰਦੇ ਸਨ । ਨਾਮ ਬਿਨਾਂ ਕੋਈ ਤਨ ਉਹ ਤਨ ਨਹੀਂ ਜਿਸ ਨੂੰ ਗੁਰੂ ਨੇ ਪਿਆਰ ਕੀਤਾ ਹੈ । ਨਾਮ ਬਿਨਾ ਤਨ ਤਾਂ ਖਗ ਤਨ, ਮੀਨ ਤਨ, ਬਰਾਹ ਤਨ ਹਨ, ਨਾਮ ਹੋਵੇ ਤਾਂ ਮਾਨੁਖ ਤਨ, ਦੇਵਤਾ ਤਨ ਬਣਦਾ ਹੈ । ਸੋ ਐਸੇ ਨਾਮੀ, ਰਸੀਏ, ਸੱਚੇ ਸੂਰੇ, ਜੀਉਂਦੇ ਸਮੁਦਾਇ, ਸਿਖਾਂ ਦੇ ਸਮੁਦਾਇ ਨੂੰ ਜਦੋਂ ਗੁਰਿਆਈ ਮਿਲੀ ਤਾਂ ਉਨ੍ਹਾਂ ਰਸੀਏ ਪੁਰਖਾਂ ਨੇ ਚਰਨਾਂ ਤੇ ਮੱਥਾ ਟੇਕਿਆ ਤੇ ਆਖਿਆ:—

ਪੰਚਹੁੰ ਸਿੰਘਨ ਹਾਥ ਜੋਰਿ ਕੈ, ਰਾਵਰ ਚਰਨਨਿ ਅਰਪੇ ਸੀਸ ॥ ਹਮ ਜੈਸ ਤੁਮ ਕਹੁ ਜਨੁ ਲਾਖੋਂ, ਹਮ ਕੋ ਤੁਮ ਏਕੇ ਜਗਦੀਸ ॥ ਬਿਰਦ ਕ੍ਰਿਪਾਲ ਕ੍ਰਿਪਾ ਕਰ ਤਾਰੇ, ਰਾਮਚੰਦ ਜਿਮ ਕਾਨਨ ਕੀਸ ॥ ਜਿਮ ਤੁਮ ਬਡੇ ਬਡੇ ਬਡਿਆਈ, ਕੌਨ ਸਕੈ ਲਖਿ, ਸਭ ਗੁਨ ਧੀਸ ॥ [ਸੂ: ਪ੍ਰ: ਸੂ:ਰੁ: ੬—੪੧

ਇਸ ਤਰ੍ਹਾਂ ਜਦ ਖ਼ਾਲਸੇ ਨੇ (ਗੁਰੂ ਗ੍ਰੰਥ ਦੀ ਤਾਬਿਆ) ਗੁਰਿਆਈ ਪਾਈ ਤੇ ਗੁਰੂ ਅੱਗੇ ਨਿੰਮ੍ਰ ਹੋਕੇ ਆਪਣੀ ਨਿੰਮ੍ਰਤਾਈ ਵਿਚ ਬਿਨੈ ਅਲਾਈ ਤਾਂ ਵੇਲਾ ਗੁਰਮਤੇ ਦਾ ਆਇਆ, ਹਾਂ ਪਹਿਲੇ ਗੁਰਮਤੇ ਦਾ । ਝੱਟ ਵਿਚਾਰ ਹੋਕੇ ਗੁਰੂ ਖਾਲਸੇ ਵਲੋਂ ਫੈਸਲਾ ਹੋਇਆ ਕਿ ਆਪ ਜਾਓ, ਨਾਲ ਆਪ ਦੇ ਦਇਆ ਸਿੰਘ, ਧਰਮ ਸਿੰਘ ਤੇ ਮਾਨ ਸਿੰਘ ਜਾਣ, ਅੰਦਰ ਭਾਈ ਸੰਤ ਸਿੰਘ, ਸੰਗਤ ਸਿੰਘ, ਅਟਾਰੀ ਵਿਚ ਰਹਿਣ ਤੇ ਰਾਮ ਸਿੰਘ, ਕੇਹਰ ਸਿੰਘ ਸੰਤੋਖ ਸਿੰਘ, ਦੇਵਾ ਸਿੰਘ ਚਹੁੰ ਬੁਰਜਾਂ ਵਿਚ ਰਹਿਣ । ਜੀਵਨ ਸਿੰਘ ਕਾਲਾ ਸਿੰਘ ਧੌਂਸੇ ਵਜਾਉਣ ਤੇ ਰਹਿਣ* । ਇਸ ਤਰ੍ਹਾਂ ਗੁਰੂ ਖਾਲਸੇ ਦਾ ਫੈਸਲਾ ਮੰਨਕੇ ਗੁਰੂ ਜੀ ਟੁਰੇ, ਨਾਲ ਤ੍ਰੈਏ ਸਿੰਘ ਟੁਰੇ । ਗੜ੍ਹੀ ਦੇ ਦਰਵਾਜ਼ੇ ਥਾਣੀਂ ਜਾਣਾ ਮੁਨਾਸਬ ਨਹੀਂ ਸੀ । ਪਿਛਲੇ ਪਾਸੇ ਵਲ ਜੋ ਇਕ ਰਸਤਾ ਸੀ, ਉਸ ਨੂੰ ਤੋੜਕੇ ਮਲਕੜੇ ਨਿਕਲ ਗਏ । ਚੌਹਾਂ ਨੇ ਅਰਥਾਤ ਗੁਰੂ ਜੀ ਤੇ ਤ੍ਰੈ ਸਾਥੀਆਂ ਨੇ ਬਸਤ੍ਰ ਧਾਰੇ ਹੋਏ ਸੇ, ਭੱਥੇ ਭਰੇ ਹੋਏ ਸੇ, ਕੁਛ ਮੁਹਰਾਂ ਬੀ ਜੇਬੇ ਵਿਚ ਸਨ । ਚਾਰੇ ਸਾਰੀ ਤਿਆਰੀ ਕਰਕੇ ਨਿਕਲੇ ਸੇ । ਚਾਰੇ ਗੜ੍ਹੀ ਦੇ ਲੁਕਵੇਂ ਰਸਤਿਓਂ ਨਿਕਲ ਬਾਹਰ ਆਏ; ਦਾਉ ਬਚਾਉਂਦੇ, ਪਹਿਰਿਆਂ ਤੋਂ ਪਰੇ ਪਰੇ ਚੁਪਕੇ ਨਿਕਲ ਗਏ । ਇਕ ਟਿਕਾਣੇ ਅੱਪੜਕੇ ਗੁਰੂ ਕੇ ਜਥੇ ਵਿਚ ਲਲਕਾਰ ਉਠੀ 'ਸਿਖਾਂ ਦਾ ਗੁਰੂ ਨਿਕਲ ਗਿਆ ਜੇ ।'' ਤ੍ਰੈਵਾਰ ਗੱਜ ਕੇ ਤਾੜੀ ਵਜਾ ਕੇ ਕਿਹਾ: "ਹਿੰਦ ਦਾ ਪੀਰ ਨਿਕਲ ਗਿਆ ਜੇ''। ਇਹ ਅਵਾਜ਼ ਸੁਣ ਇਕਦਮ ਸੁੱਤੇ ਲਸ਼ਕਰ ਵਿਚ ਰੌਲਾ ਪੈ ਗਿਆ।ਇਕ ਪਹਿਰੇ ਤੋਂ ਮਸ਼ਾਲਚੀ ਤੇ ਪਹਿਰੇ ਵਾਲੇ ਅਵਾਜ਼ ਦੀ ਸੇਧ ਨੂੰ ਭੱਜਕੇ ਆਏ । ਉਨ੍ਹਾਂ ਨੂੰ ਆਉਂਦੇ ਹੀ ਸਤਿਗੁਰਾਂ ਦੇ ਜਥੇ ਵਲੋਂ ਉਤੇ ਬਲੀ ਤੀਰ ਵਜੇ, ਤੇ ਮਸਾਲਾਂ ਡੇਗਕੇ ਉਂਦਿਆਂ ਨੂੰ ਲਿਟਾ ਗਏ । ਇਨ੍ਹਾਂ ਡਿਗਦਿਆਂ ਮਰਦਿਆਂ ਦੀ ਹਾਇ ਹੂ ਦੀ ਅਵਾਜ਼ ਐਨੀ ਉੱਠੀ ਕਿ ਘਬਰਾ ਕੇ ਸਾਰੇ ਜਾਗੇ, ਕੋਈ ਕਿਸੇ ਸੇਧ ਕੋਈ ਕਿਸੇ ਸੇਧ ਫੜਨ ਨੂੰ ਨੱਠਾ। ਅਗੋਂ ਕਈ ਥਾਂ ਆਪੋ ਵਿਚ ਟਕਰਾਏ । ਉਤੋਂ ਬੱਦਲ ਛਾਏ ਹੋਏ ਸੇ । ਦੁਸ਼ਟ ਸੈਨਾਂ ਆਪੋ ਵਿਚ ਇਕ ਦੂਜੇ ਨੂੰ ਘੇਰ ਲਿਆ ਤੇ ਕਟਾਵੱਢ ਸ਼ੁਰੂ ਹੋ ਗਈ। ਇਸ ਤੜਥੱਲੀ ਵਿਚ ਗੁਰੂ ਜੀ ਇਕ ਪਾਸੇ* ਨਿਕਲ ਗਏ ਤੇ ਤ੍ਰੈਏ ਸਿੰਘ ਹੋਰ ਪਾਸੇ ਨਿਕਲ ਗਏ ਪਰ ਵਿਛੁੜਨ ਤੋਂ ਪਹਿਲਾਂ ਗੁਰੂ ਜੀ ਨੇ ਪਿਆਰਿਆਂ ਨੂੰ ਕਹਿ ਦਿੱਤਾ ਸੀ ਕਿ ਅਸਾਂ ਤੁਸਾਂ ਵਿੱਛੜ ਜਾਣਾ ਹੈ, ਇਸ ਤਾਰੇ ਦੀ ਸੇਧ ਰੱਖਣੀ,ਫਿਰ ਅਸੀਂ ਮਿਲ ਜਾਵਾਂਗੇ ।

ਉਧਰ ਗੜ੍ਹੀ ਵਿਚ ਸਿੰਘਾਂ ਨੇ ਗੁਰਮਤਾ ਕਰਕੇ ਭਾਈ ਸੰਤ ਸਿੰਘ ਜੀ* ਨੂੰ ਗੁਰੂ ਕੀ ਥਾਂਵੇਂ ਜਥੇਦਾਰ

*ਇਕ ਲੇਖਾ ਇਹ ਹੈ ਕਿ ਅੰਦਰ ਕੇਵਲ ਦੋ ਹੀ ਸਿੰਘ ਸਨ ਇਕ ਇਹ ਹੈ ਕਿ ਅੰਦਰ ਪੰਜਾਂ ਦੇ ਲਗ ਪਗ ਸਿੰਘ ਸਨ ।

*(ਸੂ: ਪ੍ਰ:),ਪਰਗ:ਬਿ:(ਸੂ:ਸਿੰ: ਵਿਚ ਭਾਈਸੰਗਤਸਿੰਘ ਜੀਨੂੰ ਗੱਦੀ ਦਿੱਤੀਲਿਖਿਆ ਹੈ।ਗੁਰਪ੍ਰਤਾਪਸੂਰਜਦੇ ਇਕ ਪੁਰਾਤਨ ਛਾਪੇ ਦੇ ਨੁਸਖੇ ਵਿਚ ਇਸ ਬਾਬੇ ਇਕ ਟੂਕ ਭਾਈ ਸੰਤ ਸਿੰਘ ਜੀ ਸੰਬੰਧੀ ਹੇਠਾਂ ਦਿੱਤੀ ਹੋਈ ਹੈ: 'ਸੰਤ ਸਿੰਘ ਅਰੋੜਾ ਮਾਝੇ ਦੇਸ ਪੱਟੀ ਨਗਰ ਦਾ ਨਿਵਾਸੀ ਸੀ । ਇਸ ਦੇ ਪੜ੍ਹ ਹਾੜਾ ਸਿੰਘ ਨੂੰ ਹੁਕਮਨਾਮਾ ਬਖਸ਼ੀਸ਼ ਹੋਇਆ, ਸੋ ਹੁਣ ਤਕ ਤਿਸਦੀ ਸੰਤਾਨ ਪਾਸ ਹੈ ।'. ਹੋਰ ਖੋਜ ਇਸ ਸੰਬੰਧੀ ਇਹ ਹੈ ਕਿ ਹਾੜਾ ਸਿੰਘ ਪਸ਼ੌਰ ਜਾ ਵਸਿਆ ਸੀ, ਓਥੇ ਇਹ ਹੁਕਮਨਾਮਾ ਹੈ ਜੋ ਹੁਣ ਮਾਈ ਬੁਤਕੀ ਪਾਸ ਹੈ. ਘਰ ਭਾਈ ਉਤਮ ਸਿੰਘ ਦਾ ਹੈ, ਕੂਚਾ ਭਾਈਆਂ, ਮਹੱਲਾ ਕੰਸ ।ਅਸਾਂ ਨੇ ਇਸ ਹੁਕਮਨਾਮੇ ਦੇ ਦਰਸ਼ਨ ਕੀਤੇ ਹਨ. ਇਸ ਤੋਂ ਤਾਂ ਪਤਾ ਭਾਈ ਸੰਤ ਸਿੰਘ ਜੀ ਦਾ ਚਲਦਾ ਹੈ,ਪਰਵਿਚਾਰ ਇਹ ਹੈ ਕਿ ਭਾਈ ਸੰਤ ਸਿੰਘ [illegible]
[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਬਾਪਿਆ । ਕਲਗੀ ਜਿਗ੍ਹਾ ਲਗਾ ਕੇ ਸੋਨਮੁਖੀ ... ਦਾ ਛੁੱਰਾ ਦੇਕੇ ਅਟਾਰੀ ਵਿਚ ਬਿਠਾਇਆ, ਸੰਗਤ ਸਿੰਘ ਨਾਲ ਬੈਠਾ । ਬਾਕੀ ਸਿੰਘ ਥਾਵੇਂ ਥਾਵੇਂ ਤੁਫੰਗਾਂ ਤੇ ਤੀਰ ਕਮਾਨ ਲੈਕੇ ਬਹਿ ਗਏ । ਜਦ ਥੋੜੀ ਦੇਰ ਮਗਰੋਂ ਗੁਰੂ ਜੀ ਦੀ ਸੱਦ ਗਰਜੀ ਤੇ ਤੁਰਕ ਸੈਨਾਂ ਉੱਠੀ, ਤਦ ਕਿਲ੍ਹੇ ਦੇ ਸਿੰਘ ਸਤਿ-ਗੁਰ ਦੇ ਕੌਤਕ ਨੂੰ ਸਮਝ ਗਏ । ਉਨ੍ਹਾਂ ਨੇ ਧੌਂਸੇ ਦੀ ਧੁੰਕਾਰ ਦੇ ਦਿਤੀ ਤੇ 'ਦੂਰ ਦੂਰ ਥੋੜੇ ਤੀਰ ਛੱਡੇ । ਬੱਸ, ਇਸ ਧੁੰਕਾਰ ਤੇ ਤੀਰਾਂ ਦੀ ਵਰਖਾ ਨੇ ਉਨ੍ਹਾਂ ਵਿਚ ਰੌਲਾ ਮਚਾ ਦਿੱਤਾ । ਆ ਗਏ, ਆ ਗਏ । ਕਿਸੇ ਨੂੰ ਖਿਆਲ ਹੋਇਆ ਕਿ ਬਾਹਰੋਂ ਹੋਰ ਸਿੱਖ ਸੈਨਾਂ ਆ ਗਈ, ਕਿਸੇ ਜਾਤਾ ਗੁਰੂ ਜੀ ਤੇ ਸਿਖ ਸਾਰੇ ਅੰਦਰੋਂ ਬਾਹਰ ਆਕੇ ਛਾਪੇ ਮਾਰ ਰਹੇ ਹਨ, ਕਿਸੇ ਕੁਛ, ਕਿਸੇ ਕੁਛ । ਅੰਦਰੋਂ ਧੌਂਸੇ ਦੀ ਅਵਾਜ਼ ਦੱਸੇ ਕਿ ਸਿਖਾਂ ਨੇ ਅੰਦਰੋਂ ਬੀ ਜੰਗ ਰਚਾਇਆ ਹੈ ਤੇ ਬਾਹਰੋਂ ਬੀ ਛਾਪਾ ਮਾਰਨ ਆ ਪਏ ਹਨ । ਐਉਂ ਸੈਨਾਪਤਿ ਤੇ ਜਥੇਦਾਰਾਂ ਦੇ ਪ੍ਰਬੰਧ ਨੇ ਕੋਈ ਮਿਲਵਾਂ ਟਾਕਰਾ ਨਾ ਖਾਧਾ, ਹਫਲਾ ਰਫਲੀ ਵਿਚ ਜੋ ਉਠਿਆ ਸੋ ਜੂਝਨ ਲਗ ਪਿਆ ਤੇ ਲਗ ਪਏ ਆਪੋ ਵਿਚ । ਹਨੇਰਾ ਪੇਸ਼ ਨਾ ਜਾਣ ਦੇਵੇ, ਇੰਨੀ ਸੈਨਾਂ ਦੇ ਇਕ ਦਮ ਉੱਠਕੇ ਕੁੱਟਣ ਲਗ ਜਾਣ ਨੇ ਗਰਦ ਦਾ ਹੋਰ ਗੁਬਾਰ ਚੜ੍ਹਾ ਦਿੱਤਾ, ਜਿਸ ਨੇ ਹੋਰ ਹਨੇਰਾ ਗੂੜ੍ਹਾ ਕਰ ਦਿੱਤਾ । ਸਾਰੀ ਰਾਤ ਜੋ ਬਾਕੀ ਸੀ, ਕਟਾਵੱਢ ਆਪੋ ਵਿਚ ਹੁੰਦੀ ਰਹੀ ।

ਮਚ੍ਯੋ ਕੁਲਾਹਲ ਭਿੜੇ ਭੇੜ ਭੱਟ ਆਪਸ
ਮਹਿਂ ਦਲਿਗੇ ਹਥੀਆਰ । ਛੂਟੀ ਤੁਪਕ ਤੋਮਰ
ਤਰ ਤੀਰਨ, ਤਰਵਾਰਨ ਜੁਟਕੇ ਕਰਿ ਮਾਰ ।
ਪਿਤਾ ਪੂਤ ਕ ਸਿਰ ਮੈਂ ਝਾਰਤ, ਪੂਤ ਪਿਤਾ
ਕੇ ਤਨ ਪਰ ਝਾਰ ॥ ਭ੍ਰਾਤ ਭ੍ਰਾਤ ਕੇ, ਚਚਾ
ਭਤੀਜਾ, ਸਖਾ ਸਖੇ ਕੇ ਬਹਿ ਤਰਵਾਰ ॥ ੫ ॥

ਜਥੇਦਾਰ ਕੋ ਹਨਜੋ ਸਿਪਾਹੀ, ਮਾਰ ਸਿਪਾਹੀ
ਕੋ ਜਰਦਾਰ । ਨਹੀਂ ਪਛਾਨ ਪਰਸਪਰ ਕੋਈ,
ਕਜਾਮਤ ਰਾਤ ਭਈ ਤਿਸ ਬਾਰ । ਭਏ ਕਤਲ
ਸਿਰ ਧੜ, ਕਿਹ ਕਰ ਪਗ, ਕੇਤਿਕ ਦਰੜੇ
ਕਰਹਿਂ ਪੁਕਾਰ । ਕਹਿਂ ਲਗ ਕਹੌਂ ਬਿਤੀ
ਤੁਰਕਨ ਪਰ ਬਿਨ ਮਾਰੇਮਰਿ ਗਏ ਗਵਾਰ॥੬॥

ਜੋ ਸਿਆਣੇ ਜਥੇਦਾਰ ਗੜ੍ਹੀ ਵੱਲ ਨੂੰ ਵਧੇ ਉਨ੍ਹਾਂ ਨੂੰ ਉਤੋਂ ਤੁਫੰਗਾਂ ਦੀ ਗੋਲੀ ਪਵੇ, ਉਹ ਪਿੱਛੇ ਮੁੜਕੇ ਹਾਹਾਕਾਰ ਮਚਾ ਦੇਣ ਕਿ ਗੁਰੂ ਤਾਂ ਗੜ੍ਹੀ ਦੇ ਅੰਦਰ ਸੈਨਾ ਸਣੇ ਹੈ । ਜਦੋਂ ਗੁਰੂ ਜੀ ਗੜ੍ਹੀ ਵਿਚ ਵੜੇ ਸੇ, ਅਪਣੇ ਨਾਲ ਜੋ ਗੋਲੀ ਬਰੂਦ, ਬੰਦੂਕ (ਤੁਫੰਗ) ਤੀਰ ਭੱਥੇ ਕਮਾਨ, ਗੋਲੇ ਬਰੂਦ ਪਲੀਤੇ ਲਿਆਏ ਸਨ, ਉਹ ਬੜੀ ਜੁਗਤਿ ਨਾਲ ਸਾਰਾ ਦਿਨ ਖਰਚ ਹੁੰਦੇ ਰਹੇ।ਹੁਣ ਜੋ ਬਾਕੀ ਸਾਮਾਨ ਸੀ, ਸੋ ਕੁਝ ਹੀ ਵਰਤੀਣਾ ਸੀ, ਪਰ ਸਿੰਘ ਬੜੀ ਹੋਸ਼ ਨਾਲ ਸਾਮਾਨ ਵਰਤ ਰਹੇ ਸੇ । ਗੜ੍ਹੀ ਦੇ ਧੌਂਸੇ ਦੀ ਧੁੰਕਾਰ ਤੇ ਤੁਫੰਗਾਂ ਦੀ ਸ਼ਲਕ ਦੁਸ਼ਮਨਾਂ ਨੂੰ ਦੱਸਦੀ ਸੀ ਕਿ ਸਿੱਖ ਸੁੱਤੇ ਨਹੀਂ, ਲੜ ਰਹੇ ਹਨ. ਤੇ ਉੱਧਰ ਕੱਟਵੱਢ ਦੱਸ ਰਹੀ ਸੀ ਕਿ ਕੋਈ ਸਿਖ ਬਾਹਰੋਂ ਆ ਪਏ ਹਨ । ਇਸ ਤਰ੍ਹਾਂ ਦੇ ਘਮਸਾਨ ਵਿਚ ਦਿਨ ਚੜ੍ਹ ਆਇਆ । ਅਜਮੇਰ ਚੰਦ ਭੀ ਰਾਤੀਂ ਜ਼ਖਮੀ ਹੋ ਗਿਆ ਸੀ, ਜ਼ੇਰਦਸਤ ਲਾਹੌਰੀ ਫੌਜਦਾਰ ਬੀ ਕੁਛ ਜ਼ਖਮੀ ਸੀ, ਹੋਰ ਸਾਰੇ ਸਰਦਾਰ ਬੀ ਰਾਤ ਦੀ ਆਪੋ ਵਿਚ ਦੀ ਕਟਾ ਵੱਢ ਤੇ ਗੜ੍ਹੀ ਤੋਂ ਬੰਦੂਕਾਂ ਤੀਰਾਂ ਦੀ ਬਾਢ ਨਾਲ ਹੋਏ ਨੁਕਸਾਨ ਤੋਂ ਬੜੇ ਦੁਖੀ ਸਨ । ਸੋ ਹੁਣ ਭਾਵੇ ਗੁੱਸੇ ਵਿਚ ਪ੍ਰਸਾਂਗਾਂ ਪੌੜੀਆਂ ਦਾ ਪ੍ਰਬੰਧ ਕਰ ਇਕ ਦਮ ਗੜ੍ਹੀ ਤੇ ਚੜ੍ਹ ਜਾਣ ਦਾ ਸਾਮਾਨ ਕਰਕੇ ਕੋਈ ਦੁਪਹਿਰ ਤੋਂ ਰਤਾ ਪਹਿਲਾਂ ਚੜ੍ਹ ਆਏ । ਅੰਦਰਲੇ ਸਿੰਘਾਂ ਨੇ ਜਦ ਤਕ ਗੋਲੀ ਬਰੂਦ ਰਿਹਾ ਅਤੇ ਜਦ ਤਕ ਤੀਰ ਰਹੇ, ਜੰਗ ਮਚਾਈ ਰਖਿਆ । ਗੜ੍ਹੀ ਤੇ ਚੜ੍ਹ-ਦਿਆਂ ਨੂੰ ਘਾਇਲ ਕਰ ਕਰ ਥੱਲੇ ਮਾਰਿਆ, ਪ੍ਰਸਾਂਗਾਂ ਵਾਲਿਆਂ ਨੂੰ ਰੋੜ੍ਹਿਆ, ਪਰ ਹੁਣ ਤੀਰ ਗੋਲੀ ਮੁੱਕ ਚੁਕੀ ਸੀ, ਸੋ ਤਲਵਾਰਾਂ ਧੂਹਕੇ ਦੀਵਾਰਾਂ ਤੇ ਚੜ੍ਹ ਗਏ । ਉਧਰੋਂ ਵੈਰੀ ਵੀ ਸਮਝ ਗਿਆ ਕਿ ਅੰਦਰ ਦਾਰੂ ਸਿੱਕਾ ਹੈ ਨਹੀਂ. ਸੋ ਹੋਰ ਦਲੇਰੀ ਨਾਲ ਚੜ੍ਹ ਆਏ । ਇਹ ਨਜ਼ਾਰਾ ਵੇਖਣ ਵਾਲਾ ਸੀ ।

---

[ਪਿਛਲੇ ਪੰਨੇ ਦੀ ਬਾਕੀ ਟੂਕ]
...ਬੰਸੀ ਸੀ ਚਾਹੇ ਖੱਤ੍ਰੀ ਬੰਸੀ ਚਾਹੇ ਕਲਗੀ ਜਿਗ੍ਹਾ ਭਾਈ ਸੰਤ ਸਿੰਘ ਜੀ ਦੇ ... ਚਾਹੇ ਭਾਈ ਸੰਗਤ ਸਿੰਘ ਦੇ, ਜੋ ਕੁਛ ... ਗਿਆ ਖਾਲਸੇ ਦੀ ਹੈਸੀਅਤ ਵਿਚ ਖਾਲਸੇ ਪ੍ਰਤੀ । ਜਾਤ ਭੇਦ, ਓਹ ਭੇਦ ਤਾਂ ਖਾਲਸੇ ਵਿਚ ਸਤਿਗੁਰੂ ਨੇ ਮੇਟ ਦਿਤਾ ਸੀ । ਸੋ ਦੋਵੇਂ ਸਾਹਿਬ ਭਾਈ ਸੰਤ ਸਿੰਘ ਤੇ ਭਾਈ ਸੰਗਤ ਸਿੰਘ ਜੀ ਸਾਡੇ ਸਤਿਕਾਰ ਜੋਗ ਖਾਲਸਾ ਹਨ । ਚਮਕੌਰ ਦਾ ਹਰ ਸ਼ਹੀਦ ਰਹਿੰਦੀ ਦੁਨੀਆਂ ਤਕ ਸਿਖ ਕੌਮ ਦਾ ਫ਼ਖਰ ਤੇ ਆਦਰਸ਼ ਹੈ ਤੇ ਹਿੰਦੁਸਤਾਨ ਦੀ ਬੀਰਤਾ ਦਾ ਚਾਨਣ ਮੁਨਾਰਾ ਹੈ ।

ਹੋਇਆ ਸੀ, ਆ ਗਿਆ, ਪਰ ਉਸ ਨੂੰ ਪੱਕਾ ਪਤਾ ਕੁਝ ਨਾ ਲੱਗਾ।ਉਸ ਨੂੰ ਮਾਤਾ ਜੀ ਨੇ ਸਾਮਾਨ ਠੀਕ ਕਰਨ ਤੇ ਲਾਇਆ: 'ਦਾਸ ਗਯੋ ਥੋ ਵਹਿਰ ਕੋ ਸੋ ਤਿਸ ਛਿਨ ਆਯੋ ॥ ਤਿਮਰ ਭਏ ਤੇ ਵਸਤੁ ਸਭਿ ਸੰਭਾਰਨਿ ਲਾਇਓ ॥' [ਸੂ: ਪ੍ਰ:] । ਸਾਮਾਨ ਸੰਭਾਲ ਕੇ ਦਾਸ ਨੇ ਦੱਸਿਆ ਕਿ ਮੁਹਰਾਂ ਵਾਲੀ ਖੁਰਜੀ ਹੈ ਨਹੀਂ,ਹੋਰ ਸਾਮਾਨ ਸਾਰਾ ਪਿਆ ਹੈ, ਤਦ ਦਾਮ ਜੀ ਨੇ ਗੰਗੂ ਨੂੰ ਸੱਦ ਕੇ ਪੁੱਛਿਆ ਕਿ "ਕਾਕਾ! ਜੇ ਤੁਸਾਂ ਇਥੋਂ ਖ਼ੁਰਜੀ ਸਾਂਭੀ ਹੈ ਤਾਂ ਚੰਗਾ"। ਉਸ ਕਿਹਾ ਕਿ "ਮੈਂ ਤੁਹਾਨੂੰ ਅੱਗੇ ਹੀ ਕਹਿ ਦਿਤਾ ਸੀ ਕਿ ਆਪਣਾ ਆਪ ਸੰਭਾਲ ਕੇ ਰੱਖਣਾ, ਇਸ ਪਿੰਡ ਚੋਰ ਵੱਡੇ ਹਨ।" ਮਾਤਾ ਜੀ ਨੇ ਕਿਹਾ, "ਮਿਸਰ ਜੀ! ਤੁਹਾਡੇ ਬਿਨਾਂ ਤਾਂ ਹੋਰ ਕੋਈ ਤੁਹਾਡੇ ਘਰ ਵਿਚ ਨਹੀਂ ਆ ਸਕਦਾ. ਪਰ ਜੇ ਕੋਈ ਚੋਰੀ ਆ ਕੇ ਲੈ ਹੀ ਗਿਆ ਹੈ ਤਾਂ ਵਾਹ ਵਾਹ"। ਤਾਂ ਰਸੋਈਏ ਨੇ ਲਾਲੋ ਲਾਲ ਹੋਕੇ ਉੱਤਰ ਦਿਤਾ, "ਵਾਹ ਵਾਹ! ਇਹ ਨੇਕੀ ਦਾ ਫਲ ਮੈਨੂੰ ਦੇਣ ਲਗੇ ਹੋ, ਆਪਣੀ ਜਾਨ ਤਲੀ ਉੱਤੇ ਧਰ ਕੇ ਤੁਹਾਨੂੰ ਬਚਾਇਆ, ਆਪਣੇ ਘਰ ਆਸਰਾ ਦਿਤਾ, ਜੇ ਹਰ ਕੋਈ ਕਾਜ਼ੀ ਯਾ ਨਵਾਬ ਸੁਣ ਪਾਵੇ ਤਾਂ ਮੇਰਾ ਘਾਣ ਬਚਾ ਪੀੜਿਆ ਜਾਵੇ। ਹਾਇ ਹਾਇ! ਜੋ ਮੈਨੂੰ ਇਹ ਫਲ ਮਿਲਣਾ ਸੀ ਤਾਂ ਮੈਂ ਕਿਉਂ ਇਕ ਬਾਗ਼ੀ ਦੀ ਮਾਂ ਤੇ ਪੁਤਰਾਂ ਨੂੰ ਮੌਤ ਤੇ ਬਿਪਤਾ ਦੇ ਮੂੰਹੋਂ ਛੁਡਾਇਆ? ਹਾਇ ਭਗਵਾਨ, ਇਹ ਕਲਜੁਗ ਹੈ ਕਲਜੁਗ! ਹਰੇ ਹਰੇ! ਨੇਕੀ ਬਰਬਾਦ ਇੰਜ ਹੀ ਹੁੰਦੀ ਹੈ!" ਮਾਤਾ ਜੀ ਨੇ ਵਡੇ ਧੀਰਜ ਨਾਲ ਉੱਤਰ ਦਿੱਤਾ: "ਮਿਸਰ ਜੀ! ਮੈਂ ਤਾਂ ਤੁਹਾਨੂੰ ਊਜ ਨਹੀਂ ਲਾਈ, ਇਕ ਰਾਹ ਦੀ ਗੱਲ ਕੀਤੀ ਹੈ, ਜੋ ਹਛਾ ਵਾਹ ਵਾਹ ਜਿਸ ਦੇ ਭਾਗਾਂ ਦਾ ਸੀ ਸੋ ਲੈ ਗਿਆ। ਵਾਹਿਗੁਰੂ ਦੀ ਜੋ ਇੱਛਾ ਹੋਵੇ, ਪਰਵਾਨ ਹੈ, ਤੁਸੀਂ ਕ੍ਰੋਧ ਨੂੰ ਦੂਰ ਕਰੋ।"

ਇਹ ਕੋਮਲ ਬਚਨ ਗੰਗੂ ਦੇ ਬੇਈਮਾਨ ਮਨਪੁਰ ਨਿਰਾ ਇੰਨਾਂ ਅਸਰ ਰਖਦੇ ਸਨ, ਜਿੰਨਾਂ ਕੁ ਇਕ ਜੁਆਲਾਮੁਖੀ ਪੁਰ ਪਾਣੀ ਦਾ ਛੱਟਾ।ਉਸੇ ਬਨਾਉਟੀ ਰੋਹ ਵਿਚ ਉੱਤਰ ਦਿੱਤੋਸੁ: "ਨਹੀਂ ਨਹੀਂ, ਤੁਸੀਂ ਖੱਤ੍ਰੀ ਵਡੇ ਕ੍ਰਿਤਘਣ ਹੋ, ਇਸੇ ਕਰਕੇ ਪਰਸਰਾਮ ਨੇ ਤੁਹਾਡਾ ਨਾਸ਼ ਕੀਤਾ ਸੀ, ਹੁਣ ਮੈਂ ਬੀ ਤੁਹਾਨੂੰ ਨਾਸ਼ੁਕਰੀ ਦਾ ਸੁਆਦ ਚਖਾਉਂਦਾ ਹਾਂ। ਹੁਣੇ ਮੁਗ਼ਲ ਹਾਕਮ ਦੇ ਹਵਾਲੇ ਕਰਦਾ ਹਾਂ, ਤਦ ਇਸ ਆਰਾਮ ਤੇ ਮੇਰੀ ਦਯਾ ਦੀ ਕਦਰ ਪਵੇਗੀ।"

ਮਾਤਾ ਬੋਲੀ, "ਮਿਸਰ ਜੀ!ਕਿਉਂ ਕੋਪਵਾਨ ਹੁੰਦੇ ਹੋ? ਅਸੀਂ ਤੈਨੂੰ ਚੋਰ ਨਹੀਂ ਬਣਾਉਂਦੇ, ਕਿਉਂਕਿ ਅਸਾਂ ਕਿਸੇ ਨੂੰ ਡਿਠਾ ਨਹੀਂ,ਇਕ ਸਹਿਜ ਸੁਭਾ ਦੀ ਗਲ ਪੁਛੀ ਹੈ,ਸੋ ਸ਼ਾਂਤ ਕਰੋ। ਜਦੋਂ ਅਸੀਂ ਟਿਕਾਣੇ ਅੱਪੜਾਂਗੇ ਤੁਹਾਡੇ ਅੰਦਰ ਬਾਹਰ ਭਰ ਦਿਆਂਗੇ।"

ਇਸ ਧਨ ਨੇ ਪ੍ਰਿਥਵੀ ਪਰ ਉਹ ਉਹ ਉਪੱਦ੍ਰਵ ਕਰਾਏ ਹਨ ਕਿ ਜਿਨ੍ਹਾਂ ਦੇ ਸੁਣਿਆ ਪ੍ਰਾਣ ਕੰਬ ਉਠਦੇ ਹਨ। ਇਹ ਬੇਈਮਾਨ ਧਨ ਦੀ ਖ਼ਾਤਰ ਹੀ ਮਾਤਾ ਜੀ ਨੂੰ ਆਪਣੇ ਘਰ ਲਿਆਇਆ ਸੀ, ਸੋ ਧਨ ਤਾਂ ਉਸ ਨੇ ਕਾਬੂ ਕਰ ਲੀਤਾ ਸੀ, ਹੁਣ ਇਹ ਉਪਾਉ ਕਰਨ ਲਗਾ ਕਿ ਕਿਵੇਂ ਇਹ ਇਥੋਂ ਨਿਕਲਣ, ਕਿਉਂਕਿ ਜੇ ਤੁਰਕਾਂ ਨੂੰ ਪਤਾ ਲਗ ਗਿਆ ਕਿ ਮੈਂ ਪਨਾਹ ਦਿੱਤੀ ਹੈ ਤਾਂ ਮੈਂ ਭੀ ਫਸ ਜਾਉਂ, ਫੇਰ ਧਨ ਦੀ ਮੌਜ ਕੌਣ ਲਊ? ਇਹ ਵਿਚਾਰ ਕੇ ਹੁਣ ਉਹ ਦਾਦੀ ਪੋਤਰਿਆਂ ਨੂੰ ਫੜਾਉਣਾ ਚਾਹੁੰਦਾ ਸੀ, ਸੋ ਉਹ ਇਹੋ ਜਿਹੇ ਕੁਟਿਲ ਮਨੋਰਥ ਕਰਕੇ ਪਿੰਡ ਦੇ ਚੌਧਰੀ ਨੂੰ ਨਾਲ ਲੈਕੇ ਮੋਰੰਡੇ ਚਲਾ ਗਿਆ। ਜਾਨੀ ਖਾਂ ਮਾਨੀ ਖਾਂ* ਦੋ ਵਡਿਆਂ ਨੂੰ ਪਤਾ ਦਿੱਤਾ, ਤੜਕੇ ਹੀ ਏਹ ਖੋਜ਼ੀ ਆ ਪਹੁੰਚੇ।

ਜਾਨੀ ਤਾਂ ਮਾਤਾ ਜੀ ਨੂੰ ਆਖਣ ਲੱਗਾ "ਮਾਈ ਜੀ! ਆਪ ਪੋਤਰਿਆਂ ਸਣੇ ਬਾਹਰ ਆ ਜਾਓ,ਆਪ ਨੂੰ ਨਵਾਬ ਸਾਹਿਬ ਦੇ ਲਿਜਾਣਾ ਹੈ।" ਦੁਖੀਆ ਮਾਤਾ ਨੇ ਉੱਤਰ ਦਿਤਾ: "ਭਾਈ! ਇਨ੍ਹਾਂ ਬਾਲਾਂ ਨੇ ਕਿਸੇ ਦਾ ਕੁਝ ਨਹੀਂ ਵਿਗਾੜਿਆ, ਇਨ੍ਹਾਂ ਨੂੰ ਕਿਉਂ ਤਸੀਹਾ ਦਿੰਦੇ ਹੋ" ਮਰਦਾਂ ਨੇ ਉੱਤਰ ਦਿੱਤਾ ਕਿ "ਤਸੀਹਾ ਇਨ੍ਹਾਂ ਨੂੰ ਕੋਈ ਨਹੀਂ ਮਿਲਦਾ, ਆਪ ਘਾਬਰੋ ਨਹੀਂ, ਨਿਰਾ ਨਵਾਬ ਦੇ ਰੋਬਰੂ ਕਰਨਾ ਹੈ, ਹੋਰ ਕੁਝ ਨਹੀਂ ॥"ਲਾਚਾਰ ਬ੍ਰਿਧਮਾਤਾ ਤੁਰੀ। ਆਹ! ਪਿਆਰੇ ਪਾਠਕ! ਤੁਰੀ ਨਹੀਂ, ਸਿੱਕਾਂ ਨਾਲ ਲੀਤੇ, ਲਾਡਾਂ ਨਾਲ ਪਾਲੇ, ਰੱਬੀ ਰੰਗ ਵਾਲੇ ਬੱਚੇ, ਖਾਲਸਾ ਧਰਮ ਦੀਆਂ ਉਮੈਦਾਂ

---

*ਮੋਰੰਡੇ ਦਾ ਗ੍ਰਿਫਤਾਰ ਕਰਨ ਵਾਲਾ ਰੰਘੜ ਸੀ, ਇਹ ਗੱਲ ਸੂ: ਪ੍ਰ: ਦੀ ਰੁਤ ੬, ਧਿਆ ੧, ਅੰਕ ੭, ੮, ੯, ੧੦ਤੋਂ ਭੀ ਵਿਦਿਤ ਹੋ ਜਾਂਦੀ ਹੈ

ਦੋ ਨੌ ਨਿਹਾਲ ਸੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਅੱਖਾਂ ਦੇ ਤਾਰੇ, ਮਾਤਾ ਦੇ ਪਿਆਰੇ ਲਾਲ, ਸੱਤਿ ਧਰਮ ਲਈ ਬਲੀਦਾਨ ਕਰਨ ਲਈ, ਬ੍ਰਿੱਧ ਮਾਤਾ ਨਾਲ ਲੈ, ਨਿੱਜ ਨਾ ਹੋਣੇ ਬ੍ਰਹਮਣ ਦੇ ਘਰੋਂ ਟੁਰੀ। ਰਥ ਵਿਚ ਬਿਠਾਈ ਗਈ, ਪਲੋਪਲੀ ਵਿਚ ਧਰਮ ਰਾਜ ਦੇ ਬਿਬਾਣਾਂ ਵਰਗਾ ਰਥ ਰਿੜ੍ਹਿਆ । ਠੰਡੀ ਹਵਾ ਚਲ ਰਹੀ ਹੈ, ਚਾਦਰਾਂ ਪਾ ਪਾ ਕੇ ਛਾਤੀ ਨਾਲ ਲਾ ਲਾ ਮਾਤਾ ਰਾਖੀ ਕਰਦੀ ਹੈ, ਪਰ ਪੋਹ ਦੀ ਪੌਣ ਕੱਪੜੇ ਵਿੰਨ੍ਹ ਵਿੰਨ੍ਹ ਕੇ ਜਾ ਚੁਭਦੀ ਹੈ। ਸੂਰਜ ਚੜ੍ਹੇ ਇਸ ਤਰ੍ਹਾਂ ਮੋਰੰਡੇ ਪਹੁੰਚੇ। ਇਥੇ* ਕੁਝ ਚਿਰ ਠਹਿ-ਰਕੇ ਸਰਹਿੰਦ ਵਲ ਕੂਚ ਹੋਈ। ਜਾਂ ਲੌਢੇ ਪਹਿਰ ਮਗਰੋਂ ਸ਼ਾਮਾਂ ਕੁ ਵੇਲੇ ਸਰਹਿੰਦ ਪਹੁੰਚੇ ਤਾਂ ਬੁਰਜ† ਵਿਚ ਕੈਦ ਕੀਤੇ ਗਏ।

ਸ਼ਹਿਰ ਵਿਚ ਤੇ ਬਜ਼ਾਰ ਵਿਚ ਗਲੀ ਕੂਚੇ ਧੁੰਮ ਗਿਆ ਕਿ ਗੁਰੂ ਜੀ ਦੇ ਬੇਟੇ ਫੜੇ ਗਏ ਹਨ। ਇਹ ਖ਼ਬਰ ਸਾਰੇ ਨਗਰ ਵਿਚ ਤੇ ਨਵਾਬ ਦੇ ਆਪਣੇ ਮਹਿਲੀਂ ਬੀ ਧੁੰਮ ਗਈ ਸੀ। ਹਰ ਥਾਂ ਹਾਹਾਕਾਰ ਹੋ ਰਹੀ ਸੀ ਅਰ ਹਰ ਘਰ ਸਹਿਮ ਛਾ ਰਿਹਾ ਸੀ।

ਠੰਢੇ ਠਾਰ ਬੁਰਜ ਵਿਚ ਜਗਤ ਗੁਰੂ ਜੀ ਦੀ ਮਾਤਾ ਤੇ ਦੋ ਬੇਟੇ ਰੱਖੇ ਗਏ। ਸਿਆਲੇ ਦੀ ਕੱਕਰੀ ਰਾਤ ਇਸ ਅਪਦਾ ਦੇ ਕਸ਼ਟਾਂ ਵਿਚ ਨਹੀਂ ਕੱਟ ਸਕਦੀ। ਹਾਹ ! ਮਾਤਾ ਗੁਜਰੀ ! ਕਿੱਥੇ ਹਨ ਤੇਰੇ ਮੰਦਰ, ਗਰਮ ਮਕਾਨ, ਦੋਹਰੀਆਂ ਚੌਹਰੀਆਂ ਨਿਹਾ-ਲੀਆਂ ਤੇ ਰਜ਼ਾਈਆਂ ਵਾਲੇ. ਘਰ ? ਓਹ ਪਾਤ-ਸ਼ਾਹੀ ਸੁੱਖਾਂ ਭਰੇ ਸਥਾਨ ਕਿਧਰ ਗਏ ? ਉਸ ਸੁਖ ਤੇ ਸੰਪਦਾ ਨੂੰ ਕੀ ਹੋਇਆ ? ਤ੍ਰਿਲੋਕੀ ਦਾ ਨਾਥ ਤੇਰਾ ਪੁਤ੍ਰ, ਜੋ ਤੇਰੇ ਪੈਰ ਕੰਡਾ ਚੁਭਦਾ ਨਾ ਦੇਖ ਸਕੇ ਤੇਰ ਪਾਸ ਨਹੀਂ। ਤੂੰ ਇਸ ਵੇਲੇ ਕਿਸ ਅਪਦਾ ਵਿਚ ਹੈਂ ? ਸੂਰਬੀਰ ਵੱਡੇ ਪੋਤ੍ਰੇ ਕਿੱਧਰ ਟੁਰ ਗਏ ? ਆਹ! ਪਿਆਰੀ ਮਾਤਾ ! ਤੈਂ ਕੀਹ ਕੀਹ ਨਾ ਸਾਡੇ ਪਾਪੀਆਂ ਲਈ ਸਹਾਰਿਆ । ਤੇਰੀ ਗੋਦ ਵਿਚ ਖੇਡਦੇ ਲਾਲ ਬੀ ਪਰਾਹੁਣੇ ਹਨ, ਤੇ ਤੋਂ ਆਪ ਬੀ ਅਪਣੀ ਜਾਨ ਤਲੀ ਪੁਰ ਧਰੀ ਹੋਈ ਹੈ। ਸਾਰੀਆਂ ਬਲੀਆਂ ਦੇਸ਼ ਦੇ ਛੁਟਕਾਰੇ ਲਈ ਹਨ।

ਸੁਹਲ ਤੇ ਕੋਮਲ ਜਿਗਰ ਦੇ ਟੁਕੜਿਆਂ ਨੂੰ ਛਾਤੀ ਨਾਲ ਲਾਕੇ ਮਾਤਾ ਰਾਤ ਬਿਤਾ ਰਹੀ ਹੈ। ਬੱਚਿਆਂ ਨੇ ਬ੍ਰਿੱਧ ਮਾਤਾ ਦੇ ਸੀਨੇ ਨਾਲ ਸਿਰ ਜੋ ਟਿਕਾਇਆ ਤਾਂ ਨੀਂਦ ਪੈ ਗਈ, ਪਰ ਬ੍ਰਿਧ ਮਾਤਾ ਦੀਆਂ ਅੱਖਾਂ ਵਿਚ ਨੀਂਦ ਕਿੱਥੇ ? ਐਵੇਂ ਚਿੰਤਾ ਦੇ ਵਹਿਣਾਂ ਵਿਚ ਹੀ ਜ਼ਰਾ ਅੱਖ ਬੰਦ ਹੋਈ ਤਾਂ ਕੀ ਦੇਖਦੀ ਹੈ ਕਿ ਵੱਡੇ ਪੋਤ੍ਰੇ ਦੋਵੇਂ ਹੀ ਤੀਰਾਂ ਨਾਲ ਛਾਨਣੀ ਹੋ ਗਏ ਹਨ: ਇਨ੍ਹਾਂ ਨੂੰ ਮਾਤਾ ਹਿਲਾ ਹਿਲਾ ਮਾਨੋ ਕਹਿੰਦੀ ਹੈ:—

"ਜਾਗੋ ਜਾਗੋ ਵੇ ਲਾਲ ਦੁਲਾਰੇ !
ਬੁੱਢੀ ਮਾਤਾ ਪਈ ਵੇ ਪੁਕਾਰੇ;
ਕੇਹੀ ਨੀਂਦ ਤੁਸਾਂ ਨੂੰ ਪਿਆਰੀ,
ਉਠੋ ਉਠੋ ਵੇ ਮੇਰੇ ਪਿਆਰੇ"।

ਜਦ ਮਾਤਾ ਪਿੱਛੇ ਦੇਖਦੀ ਹੈ ਤਾਂ ਇਕ ਬੁਰਛਾ ਜਿਹਾ ਛੋਟੇ ਪੋਤ੍ਰੇ ਭੀ ਚੁੱਕ ਕੇ ਨੱਠਾ। ਮਾਤਾ ਉੱਠੀ ਕਿ ਫੜਾਂ, ਪਰ ਅੱਖ ਖੁੱਲ੍ਹ ਗਈ. ਮਾਤਾ ਜੀ ਦਾ ਹਿਰਦਾ ਇਸ ਵੇਲੇ ਇਕਬਾਰਗੀ ਅੰਤਰ ਮੁਖੀ ਦਸ਼ਾ ਵਿਚ ਹੋ ਗਿਆ; ਦੁਖ ਸੁਖ ਦੇ ਦਾਤਾ ਅਕਾਲ ਪੁਰਖ ਦੀ ਸੇਵਾ ਵਿਚ ਪ੍ਰਾਰਥਨਾ ਵਿਖੇ ਲੀਨ ਹੋ ਗਿਆ।

"ਹੇ ਅਕਾਲ ਪੁਰਖ ! ਕ੍ਰਿਪਾ ਕਰ, ਆਪਣੇ ਪਿਆਰਿਆਂ ਦੀ ਇਸ ਬਿਪਤਾ ਨੂੰ ਦੂਰ ਕਰ ਵਿੱਛੁੜਿਆਂ ਨੂੰ ਮੇਲ, ਇਨ੍ਹਾਂ ਮਸੂਮ ਬੱਚਿਆਂ ਨੂੰ ਪਾਪੀਆਂ ਤੋਂ ਛੁਟਕਾਰਾ ਬਖਸ਼, ਆਦਿਕ।" ਇਸ ਪ੍ਰਕਾਰ ਦੀ ਬੇਨਤੀ ਵਿਚ ਮਾਤਾ ਅਜੇਹੀ ਲੀਨ ਹੋਈ ਕਿ ਪੁਰਬੋਤਰੀ ਪੌਣ, ਜੋ ਹੁਣ ਵੱਡੇ ਵੇਗ਼ ਨਾਲ ਵਗ ਰਹੀ ਸੀ ਅਰ ਉਸ ਬੁਰਜ ਦੇ ਬੂਹਿਆਂ ਥਾਣੀਂ—ਸਭ ਕੁਛ ਲੁਟਾ ਬੈਠੀ ਬ੍ਰਿਧ ਮਾਤਾ ਦੇ ਸਰੀਰ ਦੀ ਗਰਮੀ ਨੂੰ ਲੁੱਟਣ ਲਈ ਹੱਲੇ ਕਰ ਕਰਕੇ—ਆ ਰਹੀ ਸੀ, ਕੁਝ ਡਾਢੀ ਨਾ ਭਾਸੀ, ਸੱਚ ਹੈ:—

ਜਾਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥ ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥ ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥" [ਸਿਰੀਰਾਗੁ ਮ: ੫-੨੬

ਮਹਾਂ ਸਿਆਲੇ ਦੀ ਕੱਕਰੀ ਤੇ ਅਪਦਾ ਬਿਪਤਾ

---

*ਮੋਰੰਡੇ ਸਾਹਿਬਜ਼ਾਦਿਆਂ ਦੇ ਠਹਿਰਨ ਦੇ ਥਾਵੇਂ ਗੁਰਦੁਆਰਾ ਹੈ। ਦੇਗੀ ਸੀ ਨਿਸ਼ਾਨ ਹੈ।

†ਇਹ ਬੁਰਜ ਕਚਹਿਰੀ ਘਰ ਦੇ ਨੇੜੇ ਸਰੀਫ਼ ਦੇ ਉਤੇ ਸੀ। ਗੁਰਦੁਆਰੇ ਦੇ ਨਾਲ ਹੀ ਬੁਰਜ ਹਨ ਜਿਨ੍ਹਾਂ ਦਾ ਜ਼ਿਕਰ ਵਿਦਮਾਨ ਹੈ।

ਗੜ੍ਹੀ ਦੀਆਂ ਕੰਧਾਂ ਉਤੇ ਅੱਪੜਦਿਆਂ ਦੇ ਹੱਥਾਂ ਉਤੋਂ ਕੂੰ ਸਿੰਘਾਂ ਦੀ ਤਲਵਾਰ ਮਾਰ ਕਰਦੀ ਤੇ ਹੇਠਾਂ ਗਦੀ ਸੀ, ਪਰ ਹੁਣ ਚੁਫੇਰ ਪ੍ਰਸਾਗ੍ਰਾ ਲਗ ਗਈਆਂ ਤੇ ਕਿਸੇ ਨਾ ਕਿਸੇ ਪਾਸਿਓਂ ਦੌ ਦੇ ਚਾਰ ਚਾਰ ਪਹੁੰਚਣ ਲਗ ਪਏ। ਕੁਛ ਚਿਰ ਹੁਣ ਗੜ੍ਹੀ ਉਤੇ ਹੱਥੋ ਹੱਥ ਤਲਵਾਰ ਤੇ ਪਟੇਬਾਜ਼ੀ ਦਾ ਜੰਗ ਹੋਇਆ।

ਸਭਿਹੂਨ, ਤ੍ਰਾਸ ਕੋ ਤਜਾਗਿ ਤਜਾਗਿ। ਜੁਗ ਸਿੰਘ ਖੜਗ ਤੇ ਝਾਗਿ ਝਾਗਿ। ਘਨ ਘਾਵ ਦੇਹਿ ਕੇ ਲਾਗਿ ਲਾਗਿ। ਬਹਿ ਚਲਜੋ ਰਕਤ ਪਟ ਪਾਗਿ ਪਾਗਿ ॥ ੧੩ ॥ ਤੁਰਕਾਨ ਤੰਮ ਕੇ ਕਾਟਿ ਕਾਟਿ। ਮ੍ਰਿਤੁ ਬੇਸ਼ੁਮਾਰ ਕੀਏ ਫਾਟਿ ਫਾਟਿ। ਰਿਪੁ ਆਇ ਸੈਂਕਰੇ ਘਰ ਘਰ। ਜਿਮ ਬੂੰਦ ਪ੍ਰਵਾਰੇ ਹੇਰਿ ਹੇਰਿ ॥ ੧੫ ॥ ਤਬ ਗਿਰੇ ਧਰਨ ਅਰਿ ਗੇਰਿ ਗੇਰਿ। ਸਭ ਖੜਗ ਪ੍ਰਹਾਰੇ ਹੇਰਿ ਹੇਰਿ। ਇਮ ਗੁਰੂ ਆਪ ਰਣ ਠਾਨਿ ਠਾਨਿ। ਲਸ਼ਕਰ ਹਤਿਓ ਧਨੁ ਤਾਨਿ ਤਾਨਿ ॥ ੧੭॥

ਐਉਂ ਸਿੰਘ ਲੜਦੇ ਮਾਰਦੇ ਮਰਦੇ ਸ਼ਹੀਦ ਹੋ ਗਏ। ਜਦੋਂ ਤੁਰਕਾਂ ਨੇ ਕਲਗੀ ਜਿਗ੍ਹਾ ਲੱਗੀ ਹੋਈ ਪਤਲਾ ਲੰਮਾ ਸਰੀਰ, ਸੁੰਦਰ ਸਡੌਲ ਚਿਹਰਾ ਡਿਠਾ, ਕਮਾਣ ਵਿਚ ਸੋਨੇ ਦਾ ਚੰਦ ਤੇ ਤਲਵਾਰ ਦਾ ਸੁਨਹਿਰੀ ਕਬਜ਼ਾ ਤੱਕਿਆ ਤਾਂ ਭਾਈ ਸੰਤ ਸਿੰਘ ਨੂੰ ਉਹਨਾਂ ਨੇ ਗੁਰੂ ਜਾਤਾ, ਫਿਰ ਉਹਨਾਂ ਦੀ ਖੁਸ਼ੀ ਦਾ ਕੋਈ ਅੰਤ ਨਾ ਰਿਹਾ। ਫੌਰਨ ਲਸ਼ਕਰ ਵਿਚ ਖਬਰ ਗਈ, ਖ੍ਵਾਜਾ ਮਰਦੂਦ ਸੈਨਾਪਤਿ ਆਪ ਆਇਆ, ਸਰੀਰ ਤੇ ਸਿਰ ਵੇਖਕੇ ਆਪ ਅੱਲਾ ਦਾ ਸ਼ੁਕਰ ਕੀਤਾ, ਜਿਸ ਦੇ ਨਾਮ ਤੇ ਕਸਮ ਖਾਕੇ ਦਗ਼ਾ ਕਮਾਇਆ ਸੀ। ਹੁਣ ਖ੍ਵਾਜਾ ਸਿਰ ਚਕਵਾਕੇ ਲੈ ਗਿਆ ਕਿ ਪਾਤਸ਼ਾਹ ਪਾਸ ਭਿਜਵਾਵਾਂ। ਭਾਈ ਸੰਤ ਸਿੰਘ ਦਾ ਬੀ ਤੇ ਭਾਈ ਸੰਗਤ ਸਿੰਘ ਦਾ ਬੀ। ਦੋਹਾਂ ਦੇ ਚਿਹਰੇ ਗੁਰੂ ਜੀ ਨਾਲ ਮਿਲਦੇ ਸੀ, ਖਾਸ ਕਰਕੇ ਭਾਈ ਸੰਤ ਸਿੰਘ ਜੀ ਦੇ ਜਿਗ੍ਹਾ ਕਲਗੀ ਵੀ ਲੱਗੀ ਹੋਈ ਸੀ। ਤੁਰਕ ਸੈਨਾ ਵਿਚ ਸ਼ਦਿਆਨੇ ਵਜ ਗਏ ਕਿ ਗੁਰੂ ਸ਼ਹੀਦ ਕਰ ਲਿਆ ਹੈ।

ਸੂਚਨਾ ਤੁਰਕ ਸੈਨਾਂ ਕੁਛ ਚਿਰ ਤਾਂ ਭਾਈ ਸੰਤ ਸਿੰਘ ਜੀ ਦੇ ਸੀਸ ਨੂੰ ਗੁਰੂ ਜੀ ਦਾ ਸਮਝਕੇ ਅਵੇਸਲੀ ਸ਼ਦਿਆਨੇ ਵਜਾਉਂਦੀ ਰਹੀ। ਪਹਾੜੀਏ ਰਾਜੇ ਅਜਮੇਰ ਚੰਦ ਨੂੰ, ਜੋ ਜ਼ਖਮੀ ਹੋ ਗਿਆ ਸੀ, ਲੈਕੇ ਵਿਦਾ ਹੋਣ ਦੀ ਤਯਾਰੀ ਵਿਚ ਲੱਗ ਗੇ। ਲਾਹੌਰ ਦਾ ਫੌਜਦਾਰ ਬੀ ਜਾਹੋ ਕੁਛ ਕੁਛ ਜ਼ਖਮੀ ਸੀ ਹੁਣ ਕੂਚ ਦੀ ਤਿਆਰੀ ਵਿਚ ਲੱਗਾ। ਦਿਨ ਭਰ ਇਕ ਹੋਰ ਕੰਮ ਹੁੰਦਾ ਰਿਹਾ। ਤੁਰਕ ਅਪਣੇ ਮਰਦਿਆਂ ਨੂੰ ਬੜੇ ਵਡੇ ਗੜੇ ਕੱਢਕੇ ਦੱਬਦੇ ਰਹੇ, ਸਿਖਾਂ ਦੀਆਂ ਲੋਥਾਂ ਦੀ ਕਿਸੇ ਸਾਰ ਨਾ ਲਈ, ਰਾਤ ਪਈ ਤੇ ਇਕ ਬਹਾਦਰ ਸਿੰਘਣੀ ਇਹ ਸੇਵਾ ਕਰਨ ਵਾਸਤੇ ਆਈ, ਉਸ ਦਾ ਸੰਖੇਪ ਹਾਲ ਅਗਲੇ ਪ੍ਰਸੰਗ ਵਿਚ ਹੈ—

## ੭੧. ਪ੍ਰਸੰਗ ਬੀਬੀ ਸਰਨ ਕੌਰ

ਜਦੋਂ ਜੰਗ ਚਮਕੌਰ ਦਾ ਮੁੱਕ ਚੁੱਕਾ, ਤੁਰਕਾਂ ਸਮਝਿਆ ਗੁਰੂ ਸ਼ਹੀਦ ਹੋਇਆ,
ਰਹੇ ਦੇਹੁੰ ਸਾਰਾ ਦਬਦੇ ਮੁਰਦਿ.. ..ਨੂੰ, ਨੈਣਾਂ ਨਾਲ ਹੀ ਦਿਲੇ ਦਾ ਦੁੱਖ ਰੋਇਆ।
ਤੁਰਕ ਥੱਕ ਕੇ ਅੱਕ ਕੇ ਜਾਇ ਸੁੱਤੇ, ਸੁੱਤੇ ਭਾਸਦੇ ਜਿਵੇਂ ਹਨ ਹੁਣੇ ਮੋਏ,
ਗੜ੍ਹੀ ਬਾਹਰ ਚਮਕੌਰ ਦੇ ਢੇਰ ਲੱਗੇ, ਲੋਥਾਂ ਖਿਲਰੀਆਂ ਟਿੱਬਿਆਂ ਵਿਚ ਟੋਇ।
ਅੱਧੀ ਰਾਤ ਦੇ ਬਾਦ ਇਕ ਨਾਰਿ ਆਈ ਦੀਵਾ ਹਥ ਤੇ ਭੇਸ ਤੁਰਕਾਨ ਵਾਲਾ,
ਫਿਰਦੀ ਮਲਕੜੇ ਗੜ੍ਹੀ ਦੇ ਬਾਹਰ ਅੰਦਰ, ਲੋਥਾਂ ਵਿਚ ਝੁਕਦੀ ਕਰਦੀ ਢੂੰਡ ਭਾਲਾ।
ਮੂੰਹ ਵੇਖਦੀ ਸਿਰੇ ਤੇ ਕੇਸ ਤੱਕੇ, ਸਿੱਖ ਸਜਾਣਦੀ ਚੁੱਕਦੀ ਆਪ ਬਾਲਾ,
ਲੈਕੇ ਮਲਕੜੇ ਜਾਂਵਦੀ ਇਕ ਪਾਸੇ, ਰਖਦੀ ਹੇਠ ਉਪਰ ਅਤੇ ਨਾਲ ਨਾਲਾ।
ਇੱਕਰ ਭਾਲਦੀ ਟੋਲਦੀ ਲੱਭਦੀ ਨੇ, ਤੀਹੋਂ ਵੱਧ ਨੂੰ ਆਂਦੜਾ ਓਸ ਪਾਸੇ।
ਰਾਤ ਬੀਤ ਚੱਲੀ ਵੱਧ ਅੱਧ ਕੋਲੋਂ ਅਜੇ ਜਿੰਦ ਦੇ ਖੇਡਦੀ ਨਾਲ ਪਾਸੇ।
ਨਜ਼ਰ ਗਈ ਭੌਂਤਲ, ਹਾਰ ਗਈ ਹਿੰਮਤ ਦੁਖਣ ਲੱਗ ਪਏ ਅੰਗ ਤੇ ਸੁਭ ਪਾਸੇ।

---

*ਇਹ ਪ੍ਰਸੰਗ ੨੪ ਮਘਰ ਸੰ: ਗੁ: ਨਾ: ਸਾ: ੪੩੫ (੯ ਦਸੰਬਰ ੧੯੦੩ ਈ:) ਨੂੰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ।

ਸੇਵਾ ਕਰਨ ਦਾ ਸ਼ੌਕ ਨਾ ਮੂਲ ਢੱਠਾ, ਫੜੀ ਗਈ ਜੇ-ਜਾਣਦੀ-ਮਿਲੂ ਫਾਂਸੇ।
ਢੇਰ ਲੱਗਿਆ ਦੇਹੀਆਂ ਸੁਹਣੀਆਂ ਦਾ ਦੀਵੇ ਧਰਮ ਤੇ ਹੋ ਪਤੰਗ ਮੋਈਆਂ,
ਜਿਨ੍ਹਾਂ ਵਾਰਿਆ ਗੁਰੂ ਤੋਂ ਆਪ ਤਾਈਂ ਦੇਖ ਦੇਸ਼ ਦੇ ਦੁੱਖ ਨੂੰ ਅੱਤ ਰੋਈਆਂ,
ਖੇਡ ਜਿੰਦ ਤੇ ਗਈਆਂ ਸੰਸਾਰ ਉੱਤੋਂ, ਘੱਟੇ ਰੁਲਦੀਆਂ ਸਦਾ ਦੀ ਨੀਂਦ ਸੋਈਆਂ।
ਏਸ ਭੇਣ ਨੇ ਆ ਹੁਣ ਸਾਰ ਲੀਤੀ, ਕਹਿੰਦੀ-"ਵਾਰਨੇ ਤੁਸਾਂ ਤੋਂ ਅੱਜ ਹੋਈਆਂ,
"ਤੁਸਾਂ ਪਾਲਿਆ ਸਿਦਕ ਨਿਬਾਹ ਦਿੱਤਾ, ਧਰਮ ਰੱਖਿਆ, ਧਰਮ ਦੀ ਲਾਜ ਭਾਰੀ।
"ਜਦੋਂ ਹੋਰਨਾਂ ਹਾਰਿਆ ਧਰਮ ਤਾਈਂ, ਤੁਸਾਂ ਸਿਦਕ ਦੀ ਡੋਲਦੀ ਨਾਉ ਤਾਰੀ।
"ਰਣ ਤੱਤਿਆਂ ਸਨਮੁਖੀ ਹੋਏ ਵੀਰੋ ! ਦੇਹਿ ਤੂੰਬਿਆਂ ਵਾਂਙ ਹੈ ਤੁਸਾਂ ਵਾਰੀ।
"ਸੇਵਾ ਕਰਾਂ ਸਰੀਰਾਂ ਪਵਿੱਤਰਾਂ ਦੀ, ਜਿੰਦ ਸੇਵ ਤੁਹਾਡੀ ਵਿਚ ਜਾਇ ਵਾਰੀ।
"ਏਹੋ ਲੋਚਦੀ ਆਈ ਹਾਂ ਏਸ ਥਾਂ ਤੇ, ਲਾਵਾਂ ਹੱਥ ਪਵਿੱਤਰਾਂ ਦੇਹੀਆਂ ਨੂੰ,
"ਜਾਵਾਂ ਹੋਇ ਪਵਿੱਤ੍ਰ ਮੈਂ ਸੇਵ ਕਰਦੀ, ਕਰਦਾ ਠੌਰ ਹੈ ਧਰਮ ਸਨੇਹੀਆਂ ਨੂੰ;
"ਸੰਸਕਾਰ ਇਹ ਅੰਤ ਦਾ ਕਰਾਂ ਹੱਥੀਂ, ਦਿਆਂ ਦਾਹ ਮੈਂ ਤੁਸਾਂ ਵਿਦੇਹੀਆਂ ਨੂੰ;
"ਕਰੇ ਵੀਰਾਂ ਦੇ ਭੈਣ ਸਸਕਾਰ ਲੋਕੋ ! ਦੇਖੋ ਹੋਣੀਆਂ ਅਟਲ ਅਸੇਹੀਆਂ ਨੂੰ"।
ਲੋਥਾਂ ਉੱਪਰੇ ਛਾਪਿਆਂ ਢੇਰ ਕਰਦੀ, ਢਕ ਚਿੱਤੜਾ ਪਾਸਿਆਂ ਸਾਰਿਆਂ ਤੋਂ।
ਮੋੜ੍ਹੇ ਬੀੜਦੀ ਬੇਰਨੀ ਢੇਰ ਸਾਰੇ, ਵੀਰ ਕੱਜਦੀ ਰੱਬ ਦੇ ਮਾਰਿਆਂ ਤੋਂ।
ਮਲੇਛ ਹੱਥ ਨਾ ਲਾਣ ਪਿਆਰਿਆਂ ਨੂੰ, ਲੋਥਾਂ ਸਾਂਭਦੀ ਧਰਮ ਹੱਤਯਾਰਿਆਂ ਤੋਂ,
ਜਿਹੜੇ ਮੋਇਆਂ ਦਾ ਕਰਨ ਅਪਮਾਨ ਭਾਰੀ, ਧਰਮ ਬੀਰਤਾ ਵਾਲੜਾ ਹਾਰਿਆਂ ਤੋਂ,
ਸੋਧ ਲਿਆ ਅਰਦਾਸੜਾ ਸ਼ੇਰਨੀ ਨ, ਗਲ ਪੱਲੜਾ ਘੱਤਿਆ ਨੈਣ ਰੋਂਦੇ।
ਦਸਾਂ ਗੁਰਾਂ ਦਾ ਨਾਮ ਧਿਆਂਵਦੀ ਹੈ, ਨਾਲ ਨੈਣਾਂ ਤੋਂ ਟੇਪੜੇ ਰੱਤ ਚੋਂਦੇ:-
"ਵੀਰਾਂ ਪਿਆਰਿਆਂ ਰੱਬ ਜੀ ਵਾਸ ਦੇਵੋ, ਚਰਨੀਂ ਆਪ ਦੀ ਲੱਗ ਏ ਲਾਲ ਸੋਂਹਦੇ।
"ਥਿਰ ਆਪ ਹੈ ਜਗਤ ਦੇ ਰਚਨ ਹਾਰਾ, ਥਿਰ ਦਾਸ ਤੇਰੇ ਪਾਕੇ ਸ਼ਰਨ ਹੋਂਦੇ।
"ਥਿਰ ਕਰੀਂ, ਦੇ ਚਰਨ ਸ਼ਰੱਨ ਸਾਈਆਂ, ਭਾਰਥ ਭੂਮਿ ਦੇ ਲਾਲ ਏ ਤੁਸਾਂ ਜਾਏ।
"ਹੁਕਮ ਆਪ ਦਾ ਮੰਨਿਆਂ ਇਨ੍ਹਾਂ ਸਾਰਾ, ਰੱਖ ਕੁੱਛੜੇ ਜਗਤ ਦੀ ਰੱਬ ਮਾਏ।
"ਖੇਡਨ ਗੋਦ ਏ ਤੇਰੜੀ ਪਿਤਾ ਪਿਆਰੇ, ਬੰਧਪ ਤੂਹੀਂ ਹੈ ਤੇਰੀ ਏ ਸ਼ਰਨ ਆਏ।
"ਬਖਸ਼ ਅਸਾਂ ਸੁਮਤਿ ਇਨ੍ਹਾਂ ਵਾਲੀ ਸਨਮੁਖ ਜੂਝੀਏ ਭਉਜਲੋਂ ਪਾਰ ਪਾਏ"।
ਏਹ ਆਖਕੇ ਚੰਡਿ ਪ੍ਰਚੰਡ ਕੀਤੀ, ਸਾਰੇ ਲਾਂਭਿਓਂ ਅੱਗ ਭੜਕਾ ਦਿੱਤੀ।
ਭੜਕ ਉੱਠਿਆ ਜਦੋਂ ਪ੍ਰਚੰਡ ਭਾਂਬੜ ਤੁਰਕਾਂ ਸੁੱਤਿਆਂ ਬੀ ਕਨਸੋਅ ਲਿੱਤੀ।
ਘਾਬਰ ਦੇਖਦੇ ਅੱਗ ਕੀ ਭੜਕ ਉੱਠੀ, ਲਗ ਗਈ ਸੀ ਦਿਲਾਂ ਨੂੰ ਭਰਮ ਚਿੱਤੀ।
ਧਾਇ ਆ ਗਿਆ ਦਸਤੜਾ ਇਕ ਤੁਰਕੀ, ਦੇਖੀ ਨਾਰ ਹੈ ਬੈਠੜੀ ਭਰੀ ਪਿੱਤੀ।
ਕੜਕ ਪੁੱਛਦੇ "ਦੱਸ ਏਹ ਅੱਗ ਕੇਹੀ, ਕਿਸ ਅਰਥ ਤਾਈਂ ਬਲੇ ਭਾਂਬੜਾ ਏ?"
ਨਾਰਿ ਬੋਲਦੀ ਨਹੀਂ, ਏ ਜਾਣਦੀ ਹੈ, ਮਤਾਂ ਦੱਸਿਆਂ ਬੁਝੂ ਅਲਾਂਬੜਾ ਏ।
ਝੂਠ ਬੋਲਣਾ ਧਰਮ ਨਾ ਸਿੱਖ ਦਾ ਹੈ, ਮੌਤ ਚੱਖਣੋਂ ਸੂਲ ਨਾ ਕਾਂਬੜਾ ਏ।
ਖਿਝੇ ਤੁਰਕ ਚੁਪ ਓਸਦੀ ਅੱਗ ਤਕਦੇ, ਭਖ ਉੱਠੇ ਜਿਉ ਅੱਗ ਤੇ ਤਾਂਬੜਾ ਏ।
ਅੰਤ ਕੜਕ ਕੇ ਧ੍ਰੀਕਿਆ ਪਕੜ ਬਾਹੋਂ, ਧੂਹ ਖਿੱਚ ਕੇ ਪਰੇ ਸਟ ਪਾਇਆ ਨੇ।
ਬਿੱਲੀ ਚੂਹੇ ਨੂੰ ਜਿਵੇਂ ਧਰੀਕਦੀਏ, ਤਿਵੇਂ ਖਿੱਚ ਕੇ ਸਰੀਰ ਖਟਕਾਇਆ ਨੇ।
ਜਦੋਂ ਮੂਲ ਨ ਬੋਲੜੀ ਧਰਮ ਬੀਰਾ, ਵਿੰਨ੍ਹ ਨੇਜ਼ੜੇ ਨਾਲ ਪਟਕਾਇਆ ਨੇ।
ਦਿੱਤਾ ਵਿੱਚ ਪ੍ਰਚੰਡ ਦੇ ਸੁੱਟ ਉਸ ਨੂੰ, ਜਿਸ ਦਾ ਸਿਦਕ ਨਾ ਮੂਲ ਸਟਕਾਇਆ ਨੇ।

## ੨. [ਆ ਮਿਲੇ]

ਉਧਰ ਤ੍ਰੈਏ ਸਿਖ ਉਸ ਘਮਸਾਨ ਵਿਚ ਵਿੱਛੜੇ ਖਿਸਕਦੇ ਤਿਲਕਦੇ, ਰੌਲਾ ਪਾਉਂਦੇ, ਛਹਿੰਦੇ ਲੁਕਦੇ, ਉਚਕਦੇ, ਲੋੜ ਪਈ ਤੇ ਧੌਲ ਧੱਪਾ ਕਰਦੇ ਨੱਸਦੇ ਨਿਕਲੇ ਚਲੇ ਜਾ ਰਹੇ ਹਨ। ਏਹ ਪਿਆਰੇ ਵਿਛੁੜੇ ਸਤਿਗੁਰਾਂ ਤੋਂ ਆਪਣੀ ਜਾਨ ਬਚਾਉਣ ਦੀ ਤਾਂਘ ਵਿਚ ਨਹੀਂ ਸਨ, ਪਰ ਕਿਸੇ ਔਖੀ ਥਾਂ ਫੁਰ-*ਤੀਆਂ ਦੇ ਸਰਦਾਰ ਸਤਿਗੁਰੂ ਜੀ ਇਉਂ ਸ਼ੀਘ੍ਰਤਾ* ਨਾਲ ਨਿਕਲ ਗਏ ਕਿ ਉਸੇ ਕਠਨਤਾ ਵਿਚੋਂ ਨਿਕਲਦੇ ਸਿਖ ਆਪ ਨੂੰ ਮਿਲ ਨਾ ਸਕੇ, ਤੇ ਆਪਦੀ ਸ਼ੀਘ੍ਰਤਾ ਦੀ ਬਰਾਬਰੀ ਨਾ ਕਰ ਸਕੇ। ਪਰ ਏਹ ਤ੍ਰੈਏ ਸਤਿਗੁਰ ਦੇ ਅਟੱਲ ਵਾਕ ਦੇ ਭਰੋਸੇ ਵਾਲੇ ਉਸੇ ਤਾਰੇ ਦੀ ਸੇਧੇ, ਜੋ ਸਤਿਗੁਰੂ ਜੀ ਨੇ ਦੱਸਿਆ ਸੀ, ਤੁਰੀ ਗਏ। ਰਸਤੇ ਵਿਚ ਸੱਜੇ ਖੱਬੇ ਸਾਰੇ ਭਾਲ ਕਰਦੇ ਗਏ। ਇਹ ਬੀ ਉਨੀਂਦੇ ਤੇ ਥਕੇਵੇਂ ਵਿਚ ਸਨ ਪਰ ਪਿਆਰੇ ਦੀ ਸੇਵਾ ਦਾ ਚਾਉ ਕਦੇ ਝਉਂਦਾ ਨਹੀਂ ਸੀ ਅਨਝਵੇਂ ਮਨ ਤੁਰੀ ਗਏ, ਤੁਰੀ ਕੀਹ ਨੱਸੀ ਗਏ। ਆਖ਼ਰ ਪਹੁ ਫੁਟੀ ਦੇ ਵੇਲੇ ਉਸੇ ਟਿਕਾਣੇ ਦੈਵ ਨੇ ਪਹੁੰਚਾਏ ਜਿੱਥੇ ਧਰਾਨਾਥ ਸੀਤਲ ਕਠੋਰ ਧਰਾ ਉਤੇ ਬਿਰਾਜ ਰਹੇ ਸਨ। ਖੂਹੇ ਤੇ ਪਾਣੀ ਲੈਣ ਗਏ ਤਾਂ ਦਇਆ ਸਿੰਘ ਨੇ ਕਿਹਾ ਕਦਮ ਏਥੋਂ ਅੱਗੇ ਨਹੀਂ ਟੁਰਦੇ, ਯਾ ਥਕੇਵਾਂ ਹੋਇਆ ਹੈ ਯਾ ਪਿਆਰੇ ਦਾ ਮਿਲੇਵਾਂ ਹੈ। ਧਰਮ ਸਿੰਘ ਨੇ ਕਿਹਾ, ਔਹ ਬ੍ਰਿੱਛਾਂ ਦੇ ਉਹਲੇ ਕੁਛ ਚਮਕ ਹੈ। ਜਾਂ ਅੱਗੇ ਵਧੇ ਤਾਂ ਹੀਰੇ ਦੀ ਚਮਕ ਹੋਰ ਸਾਫ ਹੋ ਦਿੱਸੀ। ਇਸ ਵੇਲੇ ਸਤਿਗੁਰ ਜੀ ਦਾ ਗੁਲਸ਼ਤ੍ਰਾਣ ਵਾਲਾ ਹੱਥ ਅੱਗੋਂ ਉਠ ਕੇ ਸੀਸ ਤੇ ਪਿਆ ਸੀ ਤੇ ਉਸ ਵਿਚ ਜੜਿਆ ਹੀਰਾ ਚਮਕ ਮਾਰ ਰਿਹਾ ਸੀ। ਮਾਨ ਸਿੰਘ ਨੇ ਅੱਗੇ ਜਾਕੇ ਡਿੱਠਾ ਤਾਂ ਖੁਸ਼ੀ ਦਾ ਹੜ੍ਹ ਚੜ੍ਹ ਆਯਾ 'ਪਿਆਰਾ ਪਾ ਲਿਆ, ਪਿਆਰਾ ਪਾ ਲਿਆ"। ਪਰ ਆਹ। ਤੱਕੋ! ਰਾਠ ਮਾਨ ਸਿੰਘ, ਅਜਿੱਤ ਮਾਨ ਸਿੰਘ, ਅਹਿੱਲ ਮਾਨ ਸਿੰਘ ਦੇ ਨੈਣ ਭਰ ਆਏ। ਹਾਇ! ਮੇਰੇ ਅਰਸ਼ਾਂ ਦੇ ਮਾਲਿਕ ਕਿਸ ਦਸ਼ਾ ਵਿਚ ਕਿੱਦ ਇਸ ਕਠੋਰਧਰਤੀ ਪੁਰ ਭੁੰਞੇ ਬਿਰਾਜਰਹੇ ਹਨ। ਰੋ ਕੇ ਦਿਲ ਵਿਚ ਹਾਵਾ ਖਾਕੇ, ਫੇਰ ਸੰਭਲਕੇ, ਦਿਲ ਨੂੰ ਕਹਿਣ ਲੱਗਾ:—ਓ ਮਾਨ ਸਿੰਘਾ! ਇਹ ਰੱਬੀ ਜੋਤਿ ਹੈ, ਆਪ ਹੈ, ਧਰਾ ਦਾ ਭਾਰ ਹਰਣਆਈ ਹੈ। ਏਹ ਤਾਂ ਦੁਖ ਸਾਡੇ ਲਈ ਪਾ ਰਹੇ ਹਨ ਸਾਡੇ ਮਨ ਨੂੰ ਮਾਇਆ ਦੀ ਗ਼ੁਲਾਮੀ ਤੋਂ ਤੇ ਸਾਡੇ ਸ੍ਰੀਰ ਨੂੰ ਪਾਪ ਦੀ ਗ਼ੁਲਾਮੀ ਤੋਂ ਤੇ ਸਾਡੇ ਦੇਸ਼ ਨੂੰ ਤੁਰਕ ਦੀ ਗ਼ੁਲਾਮੀ ਤੋਂ ਸੁਤੰਤ੍ਰ ਕਰਨ ਆਏ ਹਨ। ਸਾਨੂੰ ਨਿਰਭੈ ਪਦ ਤੇ ਪਹੁੰਚਾਵਣ ਲਈ ਭੈ ਨਾਲ ਲੜ ਰਹੇ ਹਨ। ਸਾਨੂੰ ਸੁਖ ਦੇਣ ਲਈ ਦੁਖਾਂ ਨਾਲ ਜੰਗ ਰਚਾ ਰਹੇ ਹਨ। ਹੋਹੁ ਬਲਿਹਾਰ ਇਸ ਪਾਵਨ *ਮੂਰਤਿ ਦੇ ਇਸਨੂੰ ਹਰਖ ਕਾਹਦਾ ਤੇ ਸ਼ੋਕ ਕਾਹਦਾ?* ਇਸ ਨੂੰ ਹਾਨ ਕੀ ਹੈ ਤੇ ਲਾਭ ਕੀ ਹੈ? ਇਸਦਾ ਕੌਣ ਵੈਰੀ ਤੇ ਕੌਣ ਇਸ ਨੂੰ ਮੋਹ ਨਾਲ ਪਿਆਰਾ ਹੈ? ਇਹ ਇਕ ਰਸ, ਸਦਾ ਰੰਗ ਰੱਤੀ, ਹਰੀ ਦੀ ਮੂਰਤੀ, ਗੋਬਿੰਦ ਰੂਪ ਸੂਰਤ ਹੈ। ਇਸ ਖੁਸ਼ੀ, ਵੈਰਾਗ, ਪ੍ਰੇਮ ਤੇ ਗਿਆਨ ਦੇ ਰੰਗਾਂਵਿਚ ਦੀ ਲੰਘਦਾ ਮਾਨਸਿੰਘ ਪਿਛੇ ਮੁੜਿਆ, ਦਇਆ ਸਿੰਘ ਤੇ ਧਰਮ ਸਿੰਘ ਨੂੰ ਸੈਨਤ ਕੀਤੀ, ਉਹ ਭੀ ਆਏ। ਹਾਂ, ਬੇਵਸੇ ਨੈਣ ਭਰ ਆਏ। 'ਹੇ ਖੂਨੀ ਭੂਮੀ! ਤੂੰ ਆਪਣੇ ਭਾਰ ਹਰਨ ਆਏਨਾਲ ਬੀ ਉਹੋ ਰੰਗ ਵਰਤ ਰਹੀ ਹੈਂ ਜੋ ਤੇਰੇ ਤਲ ਉਤੇ ਆਮ ਵਰਤ ਰਿਹਾ ਹੈ।' ਪਰ ਦੋਵੇਂ ਨਾਮ ਰਸੀਏ ਸੂਰਮੇ ਸੇ, ਮਾਨ ਸਿੰਘ ਵਾਂਙੂ ਹੀ ਖੁਸ਼ੀ, ਵੈਰਾਗ; ਪ੍ਰੇਮ ਤੇ ਗਿਆਨ ਦੇ ਭਾਵਾਂ ਵਿਚ ਦੀ ਲੰਘਕੇ ਚਰਨ ਕਮਲਾਂ ਪਾਸ ਆ ਬੈਠੇ, ਸਹਿਜੇ ਸਹਿਜੇ ਚਰਨ ਮਲਣ ਲਗੇ। ਛਾਲੇ ਦੇਖਕੇ ਫੇਰ ਨੈਣ ਭਰ ਆਏ। ਬਚਾਂ ਬਚਾ ਕੇ ਦੋਵੇਂ ਜਣੇ ਚਰਨਾਂ ਨੂੰ ਮਲਣ ਲੱਗੇ। ਤੀਸਰੇ ਸੱਜਣ ਜੀ ਮਾਨੋ ਪਹਿਰੇ ਤੇ ਹਨ, ਕਮਾਨ ਸੰਭਾਲ ਕੇ ਟਹਿਲਣ ਲਗ ਗਏ। ਚਰਨਾਂ ਪਰ ਹੱਥ ਪੈਂਦਿਆਂ ਸਤਿਗੁਰ ਜੀ ਦੀ ਜਾਗ ਖੁਲ੍ਹੀ, ਪਰ ਦਿਲਾਂ ਦੇ ਮਹਰਮ ਤੇ ਆਤਮ ਰੌਆਂ ਦੇ ਜਾਣੂੰ ਪਿਆਰ ਦੀ ਝਰਨਾਟ ਤੋਂ ਜਾਣੂੰ, ਸੁਖ ਵਿਚ ਹੀ ਰਹੇ। ਥੋੜੀ ਦੇਰ ਮਗਰੋਂ ਧਨੁਖ ਸੰਭਾਲ ਫੇਰ ਨੈਣ ਖੁਹਲ ਕੇ ਇਕ ਦਮ ਉੱਠੇ। ਪਿਆਰਿਆਂ ਨੂੰ ਡਿੱਠਾ, ਉਹਨਾਂ ਨੇ ਮੱਥਾ ਟੇਕਿਆ, ਆਪ ਨੇ ਤ੍ਰੈਆਂ ਨੂੰ ਵਾਰੋ ਵਾਰੀ ਛਾਤੀ ਨਾਲ ਲਾਕੇ ਪਿਆਰ ਦਿਤਾ। ਹੁਣ ਦਇਆ ਸਿੰਘ ਨੇ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ! ਦਿਨ ਚੜ੍ਹਨ ਲਗਾ ਹੈ, ਸੋਝਲੇ ਹੋਏ ਤੇ ਕੋਈ ਪਛਾਣ ਨਾ ਲਏ, ਇਸ ਕਰਕੇ ਸੂਰਜ ਚੜ੍ਹਨ ਤੋਂ ਪਹਿਲਾਂ ਕਿਤੇ ਲੁਕ ਚੱਲਣਾ ਚਾਹੀਏ। ਸਤਿਗੁਰ ਜੀ ਮੁਸਕ੍ਰਾਕੇ ਬੋਲੇ:— ਐਸ ਬਾਗ਼ ਵਿਚ ਵੜ ਚੱਲੋ; ਜੇ ਸਮਾ ਲੰਘ ਗਿਆ

ਤਾਂ ਸੁਖ, ਜੇ ਨਾ ਲੰਘਿਆ ਤਾਂ ਇਸੇ ਦੀ ਮੋਰਚੇ ਬੰਦੀ ਕਰ ਲਓ, ਪੱਕੀ ਕੰਧ ਹੈ, ਓਟ ਹੈ, ਜੰਗ ਰਚਾ ਦਿਆਂਗੇ। ਫੁਰਤੀ ਨਾਲ ਕੁਛ ਛਕਣ ਛਕਾਉਣ ਜੋਗਾ ਤੇ ਹੋਰ ਕੁਛ ਲੈ ਆਓ। ਇਹ ਕਹਿ ਉਠੇ, ਲੱਤਾਂ ਹੁਣ ਆਕੜ ਗਈਆਂ ਸਨ ਤੇ ਪੈਰਾਂ ਦੇ ਛਾਲੇ ਕਦਮ ਨਹੀਂ ਮਨ ਧਰਨ ਦੇਂਦੇ, ਕੱਛੇ ਦੇ ਪਾਉਚੇ ਜੰਘਾਂ ਦੇ ਵਿਚ ਲਹਿ ਚੁਕੇ ਤੇ ਚੇਬੜ ਕੁਕੇ ਸੇ। ਟੁਰਨ ਦੀ ਕੋਈ ਤਾਬ ਨਹੀਂ ਸੀ, ਪਰ ਬਾਗ਼ ਵਿਚ ਜਾ ਹੀ ਵੜੇ। 'ਬਾਗ਼ ਤਾਂ ਆਪਣਾ ਲੱਗਦਾ ਹੈ' ਕਹਿਕੇ ਸਤਿਗੁਰ ਜੀ ਨੇ 'ਜੰਗ ਆ ਪਏ ਤੇ ਕੀ ਕਰਨਾ ਹੋਊ' ਦੀ ਸੋਚ ਵਿਚ ਚਾਰ ਚੁਫੇਰੇ ਨਜ਼ਰ ਦੁੜਾਈ। ਬਾਗ਼ ਵਿਚ ਸੰਘਣੇ ਬ੍ਰਿਛਾਂ ਦੀ ਓਟ ਜਾ ਬੈਠੇ, ਖੂਹ ਵਗ ਰਿਹਾ ਸੀ ਤੇ ਖੂਹ ਦੇ ਗਾਧੀ ਨੇ ਪਛਾਤਾ ਕਿ ਕੋਈ ਓਹ ਹਨ, ਜਿਨ੍ਹਾਂ ਦੀ ਮਹਿਮਾ ਮੇਰਾ ਮਾਲਿਕ ਕਰਿਆ ਕਰਦਾ ਹੈ। ਬਾਗ਼ ਵਿਚ ਦਾਅਵੇਦਾਰ ਵਾਂਙੂ ਆ ਗਏ ਹਨ, ਮੈਂ ਦੌੜ ਕੇ ਮਾਲਿਕ ਨੂੰ ਖਬਰ ਕਰਾਂ, ਮਤਾਂ ਆਓ ਭਗਤ ਵਿਚ ਫਰਕ ਨਾ ਪਵੇ। ਜਾਂ ਗੁਲਾਬੇ ਨੇ, ਜੋ ਉਸ ਦਾ ਮਾਲਕ ਸੀ ਤੇ ਗੁਰੂ ਘਰ ਦਾ ਮਸੰਦ ਸੀ, ਉਸ ਕਾਮੇ ਤੋਂ ਸੁਣਿਆਂ ਤਾਂ ਭੱਜਾ ਆਇਆ। ਇਹ ਮਸੰਦ ਡਰਾਕੁਲ ਮਨ ਦਾ ਤਾਂ ਸੀ, ਪਰ ਸੀ ਸਨਮੁਖ। ਸ੍ਰੀ ਗੁਰੂ ਜੀ ਤੇ ਭਰੋਸਾ ਰਖਦਾ ਸੀ, ਅਤੇ ਸੇਵਾ ਪੂਜਾ ਕਰਦਾ ਸੀ ਅਤੇ ਉਸ ਮੋਹਨ ਮੂਰਤੀ ਦਾ ਪ੍ਰੇਮੀ ਬੀ ਚੰਗਾ ਸੀ।ਸਾਰਾ ਹਾਲ ਦੇਖ,ਸੁਣ ਤੇ ਸਮਝਕੇ ਆਖਣ ਲੱਗਾ: ਏਥੇ ਦਿਨ ਲੁਕ ਛਿਪਕੇ ਗੁਜ਼ਾਰ ਲੇਣਾ ਠੀਕ ਹੈ ਤੇ ਹਨੇਰੇ ਹੋਏ ਮੇਰੇ ਘਰ ਚਲੋ, ਉਥੇ ਲੁਕਾ ਪੂਰਾ ਰਹਿ ਜਾਵੇਗਾ। ਗੁਲਾਬਾ ਮਿੱਠੇ ਸੁਭਾ ਦਾ ਤੇ ਕੁਛ ਹਥਹੁ ਦੇਣ ਵਾਲਾ ਸੀ, ਜਿਸ ਕਰਕੇ ਮਾਛੀਵਾੜੇ ਦੇ ਹਿੰਦੂ ਮੁਸਲਮਾਨ ਸਾਰੇ ਏਸ ਦਾ ਲਿਹਾਜ਼ ਮੁਲਾ-ਹਜ਼ਾ ਚੰਗਾ ਰਖਦੇ ਸੇ। ਸਤਿਗੁਰਾਂ ਨੇ ਉਸ ਦੇ ਬਚਨ ਨੂੰ ਮੰਨ ਲਿਆ। ਉਸ ਨੇ ਹੁਣ ਬਾਗ਼ ਦੀ ਤਕੜਾਈ ਕੀਤੀ, ਕਾਮੇ ਨੂੰ ਸਮਝਾ ਦਿਤਾ ਤੇ ਆਪ ਘਰੋਂ ਕੁਛ ਅੰਨ ਪਾਣੀ ਲੈਣ ਲਈ ਗਿਆ। ਸਿੰਘਾਂ ਨੇ ਸ੍ਰੀ ਗੁਰੂ ਜੀ ਨੂੰ ਪੰਜ ਇਸ਼ਨਾਨਾਂ ਕਰਵਾਇਆ। ਇੰਨੇ ਨੂੰ ਗੁਲਾਬੇ ਦਾ ਭਰਾ ਪੰਜਾਬਾ ਗਰਮ ਦੁੱਧ ਛੁਹਾਰੇ ਪਾਕੇ ਉਬਲਿਆ ਹੋਇਆ ਲੈ ਆਇਆ। ਸਭਨਾਂ ਨੇ ਦੁੱਧ ਛਕਿਆ। ਹੁਣ ਗੁਰੂ ਜੀ ਦੀ ਆਗਜ਼ਾ ਵਿਚ ਤ੍ਰੈਏ ਸਿਖ ਤੇ ਆਪ ਮਹਾਰਾਜ ਬਿਰਾਜ਼ ਗਏ ਤੇ ਗੁਲਾਬਾ ਤੇ ਪੰਜਾਬਾ ਮਾਨੋਂ ਪਹਿਰੇ ਤੇ ਰਹੇ। ਦਿਨ ਢਲੇ ਦੇ ਵੇਲੇ ਸਾਰੇ ਉਠੇ, ਗੁਲਾਬੇ ਦੇ ਘਰੋਂ ਐਸ ਵੇਲੇ ਲਾਪਸੀ ਆਈ ਤੇ ਸਾਰਿਆਂ ਛਕੀ। ਗੁਲਾਬੇ ਨੇ ਘਰ ਜਾਕੇ ਤਿਆਰੀ ਆਰੰਭੀ ਅਤੇ ਰਾਖੀ ਲਈ ਸਿੰਘ ਸਾਵਧਾਨ ਹੋ ਗਏ। ਰਾਤ ਪਈ ਤੇ ਗੁਲਾਬਾ ਆਕੇ ਗੁਰੂ ਜੀ ਤੇ ਸਿੰਘਾਂ ਨੂੰ ਆਪਣੇ ਘਰ ਲੈ ਗਿਆ ਇਕ ਚੁਬਾਰਾ,ਜੋ ਨਵਾਂ ਬਣਾਇਆ ਸੀ*, ਉਥੇ ਗੁਰੂ ਜੀ ਨੂੰ ਨਵੇਂ ਪਲੰਘ ਪੁਰ ਡੇਰਾ ਕਰਵਾਇਆ, ਪ੍ਰੇਮ ਨਾਲ ਪ੍ਰਸ਼ਾਦ ਛਕਾਇਆ। ਰਾਤ ਸੌਂ ਰਹੇ ਤੇ ਸਵੇਰੇ ਗੁਰੂ ਜੀ ਇਸ਼ਨਾਨ ਕਰਨ ਲਗੇ। ਕਛਹਿਰੇ ਦੇ ਪੌਂਚੇ ਜੰਘਾਂ ਵਿਚ ਖਿਚੀਂਦੇ ਚੇਬੜ ਚੁਕੇ ਸਨ,ਗਰਮ ਪਾਣੀ ਨਾਲ ਉਚਾਏ ਫੇਰ ਇਸ਼ਨਾਨ ਕੀਤਾ।'

ਇਥੇ ਹੁਣ ਇਸ ਪ੍ਰਕਾਰ ਦੀਆਂ ਸਾਖੀਆਂ ਮਿਲ-ਦੀਆਂ ਹਨ: ਲੰਗਰ ਵਾਸਤੇ ਜਦ ਬੱਕਰਾ ਆਇਆ ਤਾਂ ਗੋਲੀ ਮਾਰਕੇ ਝਟਕਾਇਆ ਗਿਆ ਤਾਂ ਗੁਆਂਢ ਦੇ ਇਕ ਬ੍ਰਾਹਮਣ ਨੇ ਖੜਾਕ ਸੁਣਕੇ ਸ਼ੱਕ ਕੀਤਾ ਕਿ ਕੀ ਹੈ ? ਤੇ ਟੋਹ ਕਰ ਕਰਕੇ ਉਸ ਨੇ ਪਤਾ ਲਾ ਹੀ ਲੀਤਾ। ਸੋ ਉਹ ਥਾਲ ਪਤਾਸਿਆਂ ਦਾ ਤੇ ਇਕ ਜੰਞੂ ਵਿਚ ਧਰਕੇ ਬੇ-ਪੁੱਛੇ ਅੰਦਰ ਆਕੇ ਚੁਬਾਰੇ ਚੜ੍ਹ ਗਿਆ ਤੇ ਅੱਗੇ ਧਰ ਕੇ ਮੱਥਾ ਟੇਕਿਆ। ਇਹ ਬ੍ਰਾਹਮਣ ਅੱਗੇ ਗੁਰੂ ਜੀ ਦੇ ਦਰਸ਼ਨ ਕਰ ਆਇਆ ਸੀ ਤੇ ਗੁਰੂ ਜੀ ਪਰ ਸ਼ਰਧਾ ਬੀ ਰਖਦਾ ਸੀ, ਗ਼ਰੀਬ ਸੀ ਤੇ ਸਰਲ ਸੀ। ਸਤਿਗੁਰਾਂ ਨੇ ਪੰਜ ਮੁਹਰਾਂ ਥਾਲ ਵਿਚ ਧਰ ਦਿਤੀਆਂ। ਬ੍ਰਾਹਮਣ ਅਸੀਸ ਦੇਕੇ, ਮੱਥਾ ਟੇਕਕੇ ਤੇ ਥਾਲ ਚੁੱਕ ਕੇ ਘਰ ਆ ਗਿਆ। ਉਸ ਦਾ ਗੁਰੂ ਨਾਲ ਪਿਆਰ ਤੇ ਭਾਵ ਇਹ ਸੀ ਕਿ ਆਪ ਸਾਰਾ ਕਸ਼ਟ ਸਾਡੇ ਧਰਮ ਰੱਖਿਆ ਵਾਸਤੇ ਝੱਲ ਰਹੇ ਹੋ। ਜੰਞੂ ਅੱਗੇ ਧਰਨਾ ਇਸ ਗਲ ਦੀ ਨਿਸ਼ਾਨੀ ਸੀ ਕਿ ਮੈਂ ਆਪ ਦੀ ਸ਼ਰਨ ਹਾਂ, ਮਿੱਤ ਦਾਸ ਹਾਂ, ਦਰਸ਼ਨ ਨੂੰ ਆਇਆ ਹਾਂ ਤੇ ਆਪ ਆਪਣਾ ਮਿੱਤ੍ਰ ਜਾਣੋ। ਪਰੰਤੂ ਬ੍ਰਾਹਮਣ ਦੇ ਹੋ ਜਾਣ ਮਗਰੋਂ ਗੁਲਾਬੇ ਦੀ ਵਹੁਟੀ ਘਬਰਾਈ ਕਿ ਸਤਿਗੁਰਾਂ ਦੀ ਸੋਇ ਨਿਕਲ ਗਈ ਹੈ, ਉਹ ਨਾ ਹੋਵੇ ਜੋ ਇਹ ਪਤਾ ਬਾਹਰ ਕੱਢ ਦੇਵੇ। ਪਤੀ ਨੂੰ

---

*ਚੁਬਾਰਾ ਸਾਹਿਬ' ਕਰਕੇ ਏਥੇ ਨਿਸ਼ਾਨ ਅਜੇ ਦੱਸੀਦਾ ਹੈ।

ਸਮਝਾਇਆ, ਓਹ ਬੀ ਡਰਿਆ, ਪਰ ਇਕ ਪਾਸੇ ਉਸ ਦਾ ਸਿਦਕ ਸੀ ਦੂਏ ਪਾਸੇ ਡਰ; ਇਸ ਲਈ ਅਸਮੰਜਸ ਵਿਚ ਹੀ ਰਿਹਾ। ਐਤਨੇ ਨੂੰ ਦੂਸਰੇ ਹਮ-ਸਾਏ ਸੱਯਦ ਦੇ ਘਰ ਮਹਾਂ ਪ੍ਰਸ਼ਾਦ ਦੀਆਂ ਹੱਡੀਆਂ ਜਾ ਪਈਆਂ, ਉਹਨਾਂ ਨੇ ਉੱਚੀ ਕਿਹਾ, ਓਇ ਗੁਲਾਬਿਆ! ਤੂੰ ਕਿਨ੍ਹਾਂ ਨੂੰ ਘਰ ਉਤਾਰਿਆ ਹੈ? ਪਰ ਐਤਨੇ ਨੂੰ ਸੱਯਦਾਣੀ ਨੇ ਕੀਹ ਡਿੱਠਾ ਕਿ ਮੁਹਰਾਂ ਬੀ ਡਿੱਗੀਆਂ ਹਨ। ਸੱਯਦਾਣੀ ਉਹ ਮੁਹਰਾਂ ਚਾਉਂਦੀ ਜਾਵੇ ਤੇ ਆਖੀ ਜਾਵੇ: ਕੋਈ ਡਰ ਨਹੀਂ ਭੈਣ! ਭੁੱਲ ਭੁਲੇਖੇ ਜੇ ਕੁਛ ਕੂੜਾ ਕਰਕਟ ਸਾਡੇ ਪਾਸੇ ਆ ਪਿਆ, ਤਾਂ ਸੁਖ! 'ਹਮਸਾਏ ਮਾਂ ਪਿਉ ਜਾਏ' ਹੁੰਦੇ ਹਨ ਤੇ ਉਧਰ ਸੱਯਦਾਣੀ ਪੁਤ੍ਰ ਪਤੀ ਨੂੰ ਮੁਹਰਾਂ ਦਿਖਾ ਦਿਖਾ ਕੇ ਉੱਚੀ ਬੋਲਣੋਂ ਹੋੜਦੀ ਜਾਵੇ। ਪਰ ਗ਼ੁਲਾਬੇ ਦੀ ਵਹੁਟੀ ਨੂੰ ਇਸ ਤੋਂ ਬੀ ਘਬਰਾ ਹੋਇਆ। ਸਤਿਗੁਰਾਂ ਨੇ ਇਸ ਕੌਤਕ ਨਾਲ ਮੁੱਲ ਪਾ ਲਿਆ ਕਿ ਹਮਸਾਏ ਲੋਭੀ ਹਨ। ਗੁਰੂ ਜੀ ਨੇ ਗੁਲਾਬੇ ਦਾ ਘਬਰਾ ਬੀ ਡਿੱਠਾ। ਗੁਲਾਬ ਨੇ ਬੇਨਤੀ ਕੀਤੀ, ਕਿ "ਪਾਤਸ਼ਾਹ! ਕੁਛ ਤੁਰਕ ਜਥਾ ਆ ਪੁੱਜਾ ਹੈ, ਆਪ ਦਾ ਹੁਣ ਇਥੋਂ ਟੁਰ ਜਾਣਾ ਹੀ ਸੁਹਣੀ ਗੱਲ ਹੈ। ਇਹ ਬੇਨਤੀ ਮੈਂ ਆਪ ਦੀ ਸਲਾਮਤੀ ਵਾਸਤੇ ਕਰਦਾ ਹਾਂ, ਪਰ ਉਂਞ ਮੈਂ ਬੀ ਆਪਣੇ ਲਈ ਡਰਦਾ ਹਾਂ ਮੈਂ ਸ੍ਰੀ ਜੀ ਤੋਂ ਆਪਣੇ ਨਿਤਾਣਪੁਣੇ ਦਾ ਬੀ ਲੁਕੋ ਨਹੀਂ ਕਰਦਾ।" ਤਦ ਗੁਰੂ ਜੀ ਆਖਣ ਲਗੇ, 'ਗੁਲਾਬਿਆ! ਘਬਰਾ ਨਾ ਵਾਹਿਗੁਰੂ ਤੇਰਾ ਵਾਲ ਵਿੰਗਾ ਨਹੀਂ ਕਰੇਗਾ, ਤੇ ਅਸੀਂ ਸਹੀ ਸਲਾਮਤ ਅਛੋਪ ਨਿਕਲ ਜਾਵਾਂਗੇ, ਅਕਾਲ ਸਾਡੇ ਨਾਲ ਹੈ।"

### ੩. [ਔਰੰਗਜ਼ੇਬ ਵਲ ਖਤ*]

ਇਥੇ, ਮਾਛੀਵਾੜੇ ਸਤਿਗੁਰ ਜੀ ਨੂੰ ਆ ਮਿਲੇ ਗ਼ਨੀਖਾਂ ਨਬੀਖਾਂ ਦੋ ਪਠਾਣ ਭਰਾ, ਜੋ ਸਤਿਗੁਰ ਪਾਸ ਕਦੇ ਸੇਵਕ ਬੀ ਰਹਿ ਗਏ ਸੇ ਤੇ ਫੇਰ ਘੋੜੇ ਵੇਚਣ ਭੀ ਆਇਆ ਜਾਇਆ ਕਰਦੇ ਸੇ। ਫੇਰ ਇਨ੍ਹਾਂ ਨੇ ਨੂਰ ਪੁਰੇ ਦਾ ਸੱਯਦ ਲਿਆ ਮਿਲਾਇਆ ਜੋ ਕਾਜ਼ੀ ਸੀ ਤੇ ਜੋ ਪਹਿਲੋਂ ਤੋਂ ਸ੍ਰੀ ਗੁਰੂ ਜੀ ਦਾ ਪ੍ਰੇਮੀ ਸੀ*। ਇਥੇ ਸਤਿਗੁਰ ਜੀ ਨੇ ਇਕ ਖ਼ਤ ਔਰੰਗਜ਼ੇਬ ਨੂੰ ਲਿਖਿਆ। ਜਿਸ ਵਿਚ ਕੀਤੇ ਕੌਲ ਇਕਰਾਰ ਨੂੰ ਤੋੜ ਕੇ ਮੁੜ ਹਮਲਾ ਕਰਨ ਬਾਬਤ ਲਿਖਿਆ ਹੈ। ਇਹ ਖ਼ਤ ਇਥੋਂ ਹੀ ਟੋਰਨਾ ਸੀ ਤਾਕਿ ਸਰਕਾਰੀ ਤੌਰ ਤੇ ਜੋ ਸੱਚ ਝੂਠ ਦੀ ਮਿਲਾਵਟ ਭਰੀ ਖ਼ਬਰ ਪਾਤਸ਼ਾਹ ਨੂੰ ਪੁੱਜਣੀ ਹੈ ਉਸ ਤੋਂ ਪਹਿਲੋਂ ਪਾਤਸ਼ਾਹ ਨੂੰ ਗੁਰੂ ਜੀ ਵਲੋਂ ਸੱਚੀ ਖਬਰ ਪੁੱਜੇ ਕਿ ਜੋ ਮਨਸੂਬਾ ਪਾਤਸ਼ਾਹ ਨੇ ਯਾ ਅਹਿਲਕਾਰਾਂ ਨੇ ਬਣਾਇਆ ਸੀ ਕਿ ਕਸਮਾਂ ਖਾ ਕੇ ਗੁਰੂ ਜੀ ਨੂੰ ਕਿਲੇ ਤੋਂ ਬਾਹਰ ਕੱਢੋ ਤੇ ਫੇਰ ਕਸਮ ਤੋੜਕੇ ਹਮਲਾ ਕਰ ਦਿਓ ਤੇ ਇਸ ਤਰ੍ਹਾਂ ਚੇ ਦਗੇ ਨਾਲ ਮਾਰ ਲਓ; ਉਹ ਮਨਸੂਬਾ ਕਾਮਯਾਬ ਨਹੀਂ ਹੋਇਆ। ਫਿਰ ਪਾਤਸ਼ਾਹ ਨੂੰ ਪਤਾ ਲਗੇ ਕਿ ਗੁਰੂ ਜੀ ਜੀਉਂਦੇ ਹਨ, ਅਜੇ ਲੜਨ ਨੂੰ ਤਿਆਰ ਹਨ, ਪਰ ਸ਼ਾਂਤੀ ਨਾਲ ਗਲ ਬਾਤ ਬੀ ਹੋ ਸਕਦੀ ਹੈ (ਦੇਖੋ ਸ਼ਿਅਰ ੧੯)। ਇਸ ਖ਼ਤ ਤੋਂ ਇਹ ਬੀ ਅਸਰ ਪੈਂਦਾ ਹੈ ਕਿ ਰਾਜਧਾਨੀ, ਫੌਜ ਗੁਆਕੇ ਤੇ ਦੋ ਪੁਤ੍ਰ ਚਮਕੌਰ ਵਿਚ ਸ਼ਹੀਦ ਕਰਾ ਕੇ ਬੀ ਗੁਰੂ ਜੀ ਦੀ ਸੁਰਤ ਨਹੀਂ ਹਾਰੀ, ਹੌਂਸਲਾ ਨਹੀਂ ਢੱਠਾ, ਮਰਦਾਨਗੀ ਨੇ ਭਵੀਂ ਨਹੀਂ ਖਾਧੀ ਤੇ ਪਾਤਸ਼ਾਹ ਤੋਂ ਡਰ ਨਹੀਂ ਮੰਨਿਆ। ਇਹ ਖਤ ਜਾਪਦਾ ਹੈ ਕਿ ਭਾਈ ਦਇਆ ਸਿੰਘ ਜੀ ਮਾਛੀ-ਵਾੜੇ ਤੋਂ ਹੀ ਲੈਕੇ ਟੁਰੇ ਹਨ ਤੇ ਸੱਯਦ ਨੂਰ ਪੁਰੀਏ ਕਾਜ਼ੀ ਨੇ ਤੇ ਗਨੀ ਖ਼ਾਂ ਨਬੀ ਖਾਂ ਨੇ ਸਹਾਇਤਾ ਦਿਤੀ ਹੈ। ਪਠਾਣਾਂ ਨੇ ਤਾਂ ਉਹਨਾਂ ਨੂੰ ਮਾਛੀਵਾੜੇ ਤੋਂ ਪਾਰ ਪੁਚਾਯਾ ਹੈ ਤੇ ਕੋਹਕੁ ਪਰ ਜਦ ਓਹ ਖਤਰੇ ਵਿਚੋਂ ਨਿਕਲ ਗਏ, ਤਾਂ ਕਾਜ਼ੀ ਨੇ ਉਹ ਖ਼ਤ ਭਾਈ ਦਇਆ ਸਿੰਘ ਨੂੰ ਪੁਚਾਇਆ ਹੈ†।

*ਇਹ ਅਗਲਾ ਲੇਖ ਇਸ ਪ੍ਰਸੰਗ ਵਿਚ ਇਸ ਗ੍ਰੰਥ ਦੀ ਪੰਜਵੀਂ ਐਡੀਸ਼ਨ ਦੇ ਛਾਪੇ ਜਾਣ ਸਮੇਂ ਜੁਲਾਈ ੧੯੪੦ ਸਾਵਣ ੧੯੯੭ ਸੰਮਤ ਗੁ: ਨਾ: ਸਾ: ੪੭੨ ਨੂੰ ਸ਼ਾਮਲ ਕੀਤਾ ਗਿਆ।

*ਨੂਰ ਪੁਰੇ ਕਾਜ਼ੀ ਭਨਕਾਸੀ। ਮਹਰਮ ਹੁਤੇ ਆਦਿ ਅਬਿਨਾਸੀ। [ਗੁ: ਬਿ: ਸੁ: ਸਿੰਘ] ਤਵਾ. ਖਾ: ਨੇ ਇਸ ਕਾਜ਼ੀ ਨੂੰ ਗੁਰੂ ਜੀ ਨੂੰ ਛੋਟੀ ਉਮਰੇ ਫ਼ਾਰਸੀ ਪੜ੍ਹਾਉਂਦਾ ਦੱਸਿਆ ਹੈ ਤੇ ਨਾਮ ਦਿਤਾ ਹੈ 'ਇਨਾਯਤ ਅਲੀ'। ਪਰ ਜਿਸਦੀ ਵੰਸ਼ ਪਾਸ ਹੁਕਮਨਾਮਾ ਦੱਸੀਦਾ ਹੈ ਉਸ ਦੇ ਵੰਸ਼ਜ ਦਾ ਨਾਮ ਪੀਰ ਮੁਹੰਮਦ ਦੱਸਦੇ ਹਨ। ਤਵਾ: ਖਾ: ਨੇ ਇਸ ਟਿਕਾਣੇ ਤੇ ਕਾਜ਼ੀਆਂ ਦੇ ਨਾਮ ਦਿਤੇ ਹਨ। ਕਾਜ਼ੀ 'ਇਨਾਯਤ ਅਲੀ', ਕਾਜ਼ੀ 'ਪੀਰ ਮੁਹੰਮਦ ਸਲੋਹ ਵਾਲਾ' ਤੇ ਸੱਯਦ ਹਸਨ ਅਲੀ ਮਨੀ ਮਾਜਰੀਆ।

†ਸਾਰੇ ਵੇਰਵੇ ਤੇ ਇਸ ਸਿੱਟੇ ਤੇ ਅੱਪੜਨ ਲਈ ਇਤਿਹਾਸਕ ਖੋਜ ਤੇ ਦਲੀਲਾਂ ਲਈ ਦੇਖੋ ਜ਼ਫ਼ਰਨਾਮਹ ਸਟਿੱਪਣ, ਕਰਤਾਕ੍ਰਿਤ ਭਾਈ ਸਾਹਿਬ,

ਉਹ ਖ਼ਤ* ਜੋ ਮਾਛੀਵਾੜੇ ਤੋਂ ਸਤਿਗੁਰ ਨੇ ਔਰੰਗਜ਼ੇਬ ਨੂੰ ਘੱਲਿਆ ਟੀਕਾ ਸਹਿਤ ਐਉਂ ਹੈ:-

[ਨਾਮਹ ਗੁਰੂ ਗੋਬਿੰਦ ਸਿੰਘ ਬਾ-ਔਰੰਗਜ਼ੇਬ]

| | |
|---|---|
| ੧. ਬਨਾਮੇ ਖ਼ੁਦਾਵੰਦੇ ਤੇਗ਼ ਤਬਰ। ਖ਼ੁਦਾਵੰਦੇ ਤੀਰੋ ਸਨਾਨੋ ਸਿਪਰ। | ੧. ਤਲਵਾਰ ਤੇ ਤਬਰ ਦੇ ਮਾਲਕ(ਖ਼ੁਦਾ)ਦੇ ਨਾਮ ਨਾਲ, ਤੀਰ ਅਣੀ ਤੇ ਢਾਲ ਦੇ ਮਾਲਕ(ਖ਼ੁਦਾ)ਦੇ ਨਾਮ ਨਾਲ, |
| ੨. ਖ਼ੁਦਾਵੰਦੇ ਮਰਦਾਨੇ ਜੰਗ ਆਜ਼ਮਾ। ਖ਼ੁਦਾਵੰਦੇ ਅਸਪਾਨੇ ਪਾ ਦਰ ਹਵਾ। | ੨. ਸੂਰਮੇ ਮਰਦਾਂ ਦੇ ਮਾਲਕ (ਖ਼ੁਦਾ) ਦੇ ਨਾਮ ਨਾਲ, ਤ੍ਰਿਖੀ ਦੌੜ ਵਾਲੇ ਘੋੜਿਆਂ ਦੇ ਮਾਲਕ(ਖ਼ੁਦਾ) ਦੇ ਨਾਮ ਨਾਲ (ਅਸੀਂ ਇਹ ਨਾਮਾ ਲਿਖਦੇ ਹਾਂ)। |
| ੩. ਹਮਾਂ ਕੋ ਤੁਰਾ ਪਾਦਸ਼ਾਹੀ ਬਿਦਾਦ। ਬਮਾ ਦੌਲਤੇ ਦੀਂ ਪਨਾਹੀ ਬਿਦਾਦ। | ੩. ਓਸੇ (ਰੱਬ) ਨੇ ਹੀ ਕਿ ਜਿਸ ਨੇ ਤੈਨੂੰ ਬਾਦਸ਼ਾਹੀ ਦਿਤੀ ਹੈ ਸਾਨੂੰ ਦੀਨ ਪਨਾਹੀ ਦੀ ਦੌਲਤ ਦਿਤੀ ਹੈ, ਭਾਵ ਸਾਨੂੰ ਧਰਮ ਦੀ ਰੱਖਿਆ ਦਾ ਕੰਮ ਦਿਤਾ ਹੈ। |
| ੪. ਤੁਰਾ ਤੁਰਕਤਾਜ਼ੀ ਬ-ਮਕਰੋ ਰਿਆ। ਮਰਾ ਚਾਰਹ ਸਾਜ਼ੀ ਬ-ਸਿਦਕੋ ਸਫ਼ਾ। | ੪. ਤੇਰੀ ਦੌੜ ਧੂਪ (ਯਾ ਲੁੱਟ ਮਾਰ)ਮਕਰ ਤੇ ਫਰੇਬ ਵਿਚ ਹੈ, ਮੇਰੀ ਤਦਬੀਰ ਸਚਾਈ ਤੇ ਸਿਦਕ ਨਾਲ ਹੈ। |
| ੫. ਨ ਜ਼ੇਬਦ ਤੁਰਾ ਨਾਮ ਔਰੰਗਜ਼ੇਬ। ਕਿ ਔਰੰਗਜ਼ੇਬਾਂ ਨਿਆਯਦ ਫਰੇਬ। | ੫. ਤੈਨੂੰ ਔਰੰਗਜ਼ੇਬ ਨਾਮ ਨਹੀਂ ਸ਼ੋਭਦਾ,ਕਿਉਂਕਿ ਔਰੰਗ-ਜ਼ੇਬਾਂ (ਬਾਦਸ਼ਾਹਾਂ) ਤੋਂ ਫ਼ਰੇਬ ਨਹੀਂ ਹੋਣਾ ਚਾਹੀਦਾ। |
| ੬. ਨ ਤਸਬੀਹਤ ਅਜ਼ ਸਜੋ ਰਿਸ਼ਤਹਏ ਬੇਸ਼। ਕਜ਼ਾਂ ਦਾਨਾ ਸਾਜ਼ੀ ਵਜ਼ੀਂ ਦਾਨਾ, ਖ਼ੇਸ਼। | ੬. ਤੇਰੀ ਤਸਬੀ 'ਮਣਕੇ ਤੇ ਧਾਗੇ' ਤੋਂ ਵੱਧ ਕੁਛ ਨਹੀਂ, ਕਿਉਂਕਿ ਤੂੰ ਮਣਕਿਆਂ ਨੂੰ ਦਾਣਾ† ਬਣਾਉਂਦਾ ਹੈਂ ਤੇ ਧਾਗੇ ਨੂੰ ਆਪਣਾ ਜਾਲ। |
| ੭. ਤੂ ਖ਼ਾਕੇ ਪਿਦਰ ਰਾ ਬ ਕਿਰਦਾਰੇ ਜ਼ਿਸ਼ਤ। ਬਖ਼ੂਨੇ ਬਿਰਾਦਰ ਬਿਦਾਦੀ ਸਰਿਸ਼ਤ। | ੭. ਤੂੰ ਆਪਣੇ ਪਿਤਾ ਦੀ ਮਿੱਟੀ ਨੂੰ ਭੈੜੇ ਕੰਮਾਂ ਨਾਲ ਤੇ ਭਰਾ ਦੇ ਖ਼ੂਨ ਨਾਲ ਗੁੰਨ੍ਹਿਆ। |
| ੮. ਵਜ਼ਾਂ ਖਾਨਹਏ ਖ਼ਾਮ ਕਰਦੀ ਬਿਨਾ। ਬਰਾਏ ਦਰੇ ਦੌਲਤੇ ਖ਼ੇਸ਼ ਰਾ। | ੮. ਤੂੰ ਉਸ ਨਾਲ ਕੱਚਾ ਘਰ ਬਣਾਇਆ, ਆਪਣੇ ਰਹਿਣ ਦੇ ਵਾਸਤੇ। |
| ੯. ਮਨ ਅਕਨੂੰ ਬਅਫ਼ਜ਼ਾਲੇ ਪੁਰਸ਼ੇ ਅਕਾਲ। ਕੁਨਮ ਆਬੇ ਆਹਨ ਚੁਨਾਂ ਬਰਸ਼ਿਕਾਲ। | ੯. ਮੈਂ ਹੁਣ ਅਕਾਲ ਪੁਰਖ ਦੇ ਫ਼ਜ਼ਲ ਨਾਲ ਲੋਹੇ ਦੇ ਪਾਣੀ (ਧਾਰ) ਨਾਲ ਬਰਸਾਤ ਵਾਂਗ ਹਮਲਾ ਕਰਾਂਗਾ। |
| ੧੦. ਜ਼ਿਕੋਹੇ ਦਕਨਤਿਸ਼ਨਹ ਕਾਮ ਆਮਦੀ। ਜ਼ਿ ਮੇਵਾੜ ਹਮ ਤਲਖ਼ ਕਾਮ ਆਮਦੀ। | ੧੦. ਦੱਖਣ ਦੇ ਪਹਾੜਾਂ ਵਿਚੋਂ ਤੂੰ ਅਸਫਲ ਆਇਆ ਹੈਂ, ਤੇ ਮੇਵਾੜ ਤੋਂ ਵੀ ਤਿਹਾਇਆ ਆਇਆ ਹੈਂ। |
| ੧੧. ਬਦੀਂ ਸੂ ਚੁ ਅਕਨੂੰ ਨਿਗਾਹਤ ਦਵਦ। ਕਿ ਆਂ ਤਲਖ਼ੀਓ ਤਿਸ਼ਨਗੀਯਤ ਰਵਦ। | ੧੧. ਇਸ ਪਾਸੇ ਹੁਣ ਜੇ ਤੇਰੀ ਨਜ਼ਰ ਫਿਰੀ ਕਿ ਤੇਰੀ ਉਹ (ਗਲੇ ਦੀ) ਤਲਖੀ ਤੇ ਤ੍ਰੇਹ ਜਾਂਦੀ ਰਹੇ। ਤਾ |

*ਇਹ ਖ਼ਤ ਪਟਨੇ ਸਾਹਿਬ ਦੇ ਪ੍ਰਸਿੱਧ ਮਹੰਤ ਬਾਬਾ ਸੁਮੇਰ ਸਿੰਘ ਜੀ ਪਾਸ ਸੀ। ਆਪ ਉਚ ਪਾਏ ਦੇ ਵਿਦਵਾਨ, ਹਿੰਦੀ ਦੇ ਸੋਹਣੇ ਕਵੀ ਤੇ ਸਿਖ ਰਹਿਤ ਮਰਿਯਾਦਾ ਵਿਚ ਪੱਕੇ ਤੇ ਬਾਣੀ ਨਾਮ ਦੇ ਪ੍ਰੇਮੀ ਸਜਣ ਹੋਏ ਹਨ। ਆਪ ਪਾਸ ਪੁਰਾਤਨ ਲਿਖਤਾਂ ਦੇ ਪੁਸਤਕਾਲਯ ਚੋਖਾ ਵਡਾ ਸੀ। ਇਹ ਖ਼ਤ ਆਪ ਜੀ ਨੇ ਬਾਬੂ ਜਗਨਨਾਥ ਦਾਸ ਰਤਨਾਕਰ ਹਿੰਦੀ ਭਾਸ਼ਾ ਦੇ ਪ੍ਰਸਿੱਧ ਲੇਖਕ ਜੀ ਨੂੰ ੧੯੫੯ ਬਿ: ਦੇ ਲਗ ਪਗ ਲਿਖਵਾ ਦਿਤਾ ਸੀ। (ਦੇਖੋ ਨਾਗਰੀ ਪ੍ਰਚਾਰਨੀ ਪਤ੍ਰਿਕਾ ਮਿਤੀ ਸਾਵਣ ੧੯੭੯ ਬਿ:) ਉਕਤ ਵਿਦਵਾਨ ਰਤਨਾਕਰ ਜੀ ਨੇ ਇਹ ਖ਼ਤ ਸ੍ਰੀਮਾਨ ਸ: ਉਮਰਾਉ ਸਿੰਘ ਜੀ ਸ਼ੇਰ ਗਿਲ, ਮਜੀਠੀਏ ਜੀ ਨੂੰ ਲਿਖਵਾਯਾ ਸੀ। ਸਰਦਾਰ ਜੀ ਬੜੇ ਵਿਦਯਾ ਪ੍ਰੇਮੀ ਤੇ ਖੋਜੀ ਹਨ। ਆਪ ਜੀ ਪੈਰਸ ਤੋਂ ਸੁਖਮਨੀ ਸਾਹਿਬ ਦਾ ਫ਼ਾਰਸੀ ਤਰਜਮਾ ਕਿਸੇ ਪੁਰਾਤਨ ਕਵੀ ਦਾ ਕੀਤਾ ਹੋਯਾ ਲਿਆਏ ਸਨ ਤੇ ਉਸ ਪਰ ਆਪਨੇ ਉਥਾਨਕਾ ਲਿਖੀ ਸੀ, ਜੋ ਪੁਸਤਕ ਕਿ ਛਪ ਗਈ ਸੀ ਤੇ ਹੁਣ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਮਿਲਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਪਹਿਲ ਖ਼ਤ ਦਾ ਇਕ ਉਤਾਰਾ ਸ: ਉਮਰਾਉ ਸਿੰਘ ਜੀ ਨੇ ਸ: ਬ: ਕਾਹ੍ਨਸਿੰਘ ਜੀ ਨੂੰ ਦਿਤਾ ਸੀ। ਇਕ ਦੋ ਸਾਲ ਹੋਏ ਤਾਂ ਇਸ ਬਾਰੇ ਵਿਚ ਜ਼ਿਕਰ ਆਉਣ ਤੇ ਅਸਾਂ ਆਪ ਜੀ ਤੋਂ ਇਸ ਖ਼ਤ ਦਾ ਇਕ ਉਤਾਰਾ ਮੰਗਿਆ।ਆਪਨੇ ਬਚਨ ਕੀਤਾ ਕਿ ਸ਼ਿਮਲੇ ਜਾਕੇ ਘੱਲਾਂਗੇ। ਆਪ ਜੀ ਨੇ ਕੁਛ ਸਮੇਂ ਬਾਦ ਇਸਦਾ ਉਤਾਰਾ ਖਾ:ਕਾਲਜ ਦੇ ਪ੍ਰਿੰਸੀਪਲ ਪਾਸ ਸਾਨੂੰ ਪੁਚਾਉਣ ਲਈ ਘੱਲਿਆ, ਗ਼ਾਲਬਨ ਇਸ ਲਈ ਕਿ ਲਗਦੇ ਹੱਥ ਇਕ ਕਾਪੀ ਇਸ ਅਮੋਲਕ ਸ਼ੈ ਦੀ ਕਾਲਜ ਵਿਚ ਬੀ ਉਪਸਥਿਤ ਹੋ ਜਾਏ। ਹੁਣ ਇਕ ਕਾਪੀ ਖਾ: ਕਾਲਜ ਵਿਚ ਹੈ ਤੇ ਇਕ ਸਾਡੇ ਪਾਸ ਪਹੁੰਚੀ ਹੈ। ਸੋ ਇਹ ਅਮੋਲਕ ਵਸਤੂ ਸਾਨੂੰ ਸ: ਉਮਰਾਉ ਸਿੰਘ ਜੀ ਤੋਂ ਪ੍ਰਾਪਤ ਹੋਈ ਹੈ, ਜਿਸ ਲਈ ਆਪਦਾ ਪਰਮ ਧੰਨਯਵਾਦ ਹੈ।

†ਪੰਛੀ ਫੜਨ ਲਈ ਜੋ ਦਾਣਾ ਯਾ ਚੋਗਾ ਪਾਈਦ ਹੈ ਜਾਲ ਉਤੇ।

| | |
|---|---|
| ੧੨. ਚੁਨਾਂ ਆਤਿਸ਼ੇ ਜ਼ੇਰੇ ਨ ਅਲਤ ਨਿਹੰਮ।<br>ਕਿ ਪੰਜਾਬ ਆਬਤ ਨਖ਼ੁਰਦਨ ਦਿਹੰਮ। | ੧੨. ਤੇਰੇ ਪੈਰਾਂ ਹੇਠ ਇਸ ਤਰ੍ਹਾਂ ਅੱਗ ਰਖਾਂਗਾ, ਕਿ ਪੰਜਾਬ ਵਿਚੋਂ ਤੇਨੂੰ ਪਾਣੀ ਪੀਣ ਨਹੀਂ ਦਿਆਂਗਾ (ਭਾਵ ਐਸਾ ਬੇਕਰਾਰ ਕਰ ਦਿਆਂਗਾ ਕਿ…)! |
| ੧੩. ਚਿਹ ਸ਼ੁਦ ਗਰਸ਼ਿਗਾਲੇ ਬਮਕਰੋਰਿਆ।<br>ਹਮੀ ਕੁਸ਼ਤ ਦੋ ਬਚ੍ਹਾਏ ਸ਼ੇਰ ਰਾ। | ੧੩. ਕੀ ਹੋਇਆ ਜੋ ਗਿਦੜ ਨੇ ਮਕਰ ਤੇ ਫਰਬ ਨਾਲ ਸ਼ੇਰ ਦੇ ਦੋ ਬੱਚੇ ਮਾਰ ਦਿਤੇ। |
| ੧੪. ਚੁ ਸ਼ੇਰੇ ਜ਼ਿਆਂ ਜ਼ਿੰਦਾ ਮਾਨਦ ਹਮੀਂ।<br>ਜ਼ਿ ਤੋ ਇੰਤਕਾਮੇ ਸਤਾਨਦ ਹਮੀਂ। | ੧੪. ਜਦ ਕਿ ਸ਼ੇਰ ਬਾਬਰ (ਤੁੰਦਖ਼ੋ) ਅਜੇ ਜੀਉਂਦਾ ਹੈ ਤੇਰੇ ਕੋਲੋਂ ਉਹ ਬਦਲਾ ਲਏਗਾ। |
| ੧੫. ਨ-ਦੀਗਰ ਗਰਾਇਮ ਬਨਾਮੇ ਖ਼ੁਦਾਤ।<br>ਕਿ ਦੀਦਮ ਖ਼ੁਦਾਓ ਕਲਾਮੇ ਖ਼ੁਦਾਤ। | ੧੫. ਤੇਰੇ ਕੋਲੋਂ ਤੇਰੇ ਖ਼ੁਦਾ ਦੇ ਨਾਮ ਤੇ ਮੈਂ ਹੁਣ ਕੁਛ ਨਹੀਂ ਮੰਗਦਾ, ਕਿਉਂਕਿ ਮੈਂ ਤੇਰੇ ਖ਼ੁਦਾ ਨੂੰ ਤੇ ਤੇਰੇ ਖ਼ੁਦਾ ਦੀ ਕਲਾਮ ਨੂੰ ਦੇਖ ਲਿਆ ਹੈ। |
| ੧੬. ਬ-ਸੌਗੰਦੇ ਤੋ ਇਅਤਬਾਰੇ ਨਮਾਂਦ।<br>ਮਰਾ ਜੁਜ਼ ਬ-ਸ਼ਮਸ਼ੀਰ ਕਾਰੇ ਨ ਮਾਂਦ। | ੧੬. ਤੇਰੀ ਸੌਂਹ ਤੇ ਮੈਨੂੰ ਇਤਬਾਰ ਨਹੀਂ ਰਿਹਾ, ਮੈਨੂੰ (ਹੁਣ) ਸਿਵਾ ਤਲਵਾਰ ਦੇ ਹੋਰ ਕੰਮ ਨਹੀਂ ਰਿਹਾ। |
| ੧੭. ਤੁਈ ਗੁਰਗੇ ਬਾਰਾਂ ਕਸ਼ੀਦਹ ਅਗਰ।<br>ਨਿਹੰਮ ਨੀਜ਼ ਸ਼ੇਰੇ ਜ਼ਿ-ਦਾਮੇ ਬਦਰ। | ੧੭. ਜੇ ਤੂੰ ਬੜਾ ਚਾਲਾਕ (ਜ਼ਮਾਨਾ ਦੀਦਹ) ਬਘਿਆੜ ਹੈਂ, ਸ਼ੇਰ ਨੂੰ ਫਿਰ ਵੀ ਤੇਰੇ ਜਾਲ ਤੋਂ ਬਾਹਰ ਰੱਖਾਂਗਾ। |
| ੧੮. ਅਗਰ ਬਾਜ਼ਗੁਫ਼ਤੋ ਸ਼ੁਨੀਦਤ ਬਮਾਸਤ।<br>ਨੁਮਾ ਇਮ ਤੁਰਾ ਜਾਦਹ ਏ ਪਾਕੋ ਰਾਸਤ। | ੧੮. ਜੇ ਤੇਰੀ ਫਿਰ ਮੇਰੇ ਨਾਲ ਗੱਲ ਬਾਤ ਹੋਈ, ਤਾਂ ਤੈਨੂੰ ਸਿੱਧਾ ਤੇ ਪਵਿੱਤ੍ਰ ਰਾਹ ਦਿਖਲਾਵਾਂਗਾ। |
| ੧੯. ਬਮੈਦਾਂ ਦੋ ਲਸ਼ਕਰ ਸਫ਼ ਆਰਾਸ਼ਵੰਦ।<br>ਜ਼ੂਦੀ ਬਹਮ ਆਸ਼ਕਾਰਾ ਸ਼ਵੰਦ। | ੧੯. ਮੈਦਾਨ ਵਿਚ ਦੋ ਲਸ਼ਕਰ ਸਫ਼ਾਂ ਬੰਨ੍ਹ ਲੈਣ ਤੇ ਛੇਤੀ ਨਾਲ ਆਪੋ ਵਿਚ ਪ੍ਰਗਟ ਹੋ ਜਾਣ। |
| ੨੦. ਮਿਆਨੇ ਦੋ ਮਾਨਦ ਵ ਫਰਸੰਗ ਰਾ। | ੨੦. ਦੋਹਾਂ ਦੇ ਵਿਚਕਾਰ ਹੋਵੇ ਫਾਸਲਾ ਤ੍ਰੈ ਮੀਲ ਦਾ। |
| … … … | … … … …… |
| ੨੧. ਅਜ਼ਾਂ ਪਸ ਦਰਾਂ ਅਰਸਾਏ ਕਾਰਜ਼ਾਰ।<br>ਮਨ ਆਇਮ ਜਰੀਦਹ ਤੂ ਬਾ ਦੋ ਸਵਾਰ। | ੨੧. ਉਸ ਤੋਂ ਪਿਛੋਂ ਉਸ ਲੜਾਈ ਦੇ ਸਮੇਂ ਮੈਂ ਇਕੱਲਾ ਆਵਾਂਗਾ ਤੂੰ ਦੋ ਸਵਾਰਾਂ ਸਮੇਤ ਆਵੀਂ। |
| ੨੨. ਤੁਅਜ਼ਨਾਜ਼ੋਨਿਅਮਤ ਸਮਰ ਖ਼ੁਰਦਹਈ।<br>ਜ਼ਿ ਜੰਗੀ ਜਵਾਨਾ ਨ ਬਰ ਖ਼ੁਰਦਹਈ। | ੨੨. ਤੂੰ ਨਾਜ਼ਾਂ ਨਿਆਮਤਾਂ ਦੇ ਫਲ ਖਾਧੇ ਹੋਏਹਨ,(ਪਰ) ਜੰਗੀ ਬਰਾਦਰਾਂ ਦੇ ਸਾਹਮਣੇ ਤੂੰ ਕਦੇ ਆਪ ਨਹੀਂ ਹੋਯਾ। |
| ੨੩. ਬਮੈਦਾਂ ਬਿਆ ਖ਼ੁਦ ਬਤੇਗ਼ੋ ਤਬਰ।<br>ਮਕੁਨ ਖ਼ਲਕ ਖ਼ੱਲਾਕ ਜ਼ੇਰੋ ਜ਼ਬਰ। | ੨੩. ਤਲਵਾਰ ਤੇ ਤਬਰ ਨਾਲ ਆਪ ਮੈਦਾਨ ਵਿਚ ਆ, ਖਾਲਕ ਦੀ ਖਲਕਤ ਨੂੰ ਹੇਠਾਂ ਉਤੇ (ਤਬਾਹ) ਨਾ ਕਰ। |

ਆਪਣਾ ਇਹ ਕਾਰਜ ਕਰਕੇ ਸਤਿਗੁਰ ਜੀ ਮਾਛੀਵਾੜੇ ਤੋਂ ਟੁਰ ਗਏ ਤੇ ਕਿਸੇ ਨੂੰ ਥਹੁ ਨਾ ਪਿਆ। ਮਾਛੀਵਾੜੇ ਤੋਂ ਟੁਰਕੇ ਸ੍ਰੀ ਗੁਰੂ ਜੀ ਘੁਲਾਲ, ਲੱਲਾਂ, ਕੁਥੇ, ਕਟਾਣੀ; ਰਾਮ ਪੁਰ ਹੁੰਦੇ ਹੋਏ ਕਨੇਚ ਅੱਪੜੇ। ਇਥੇ ਆਪ ਬੈਠੇ ਸਨ ਕਿ ਫੱਤਾ ਨਾਮੇ ਇਕ ਜੱਟ, ਜੋ ਆਪ ਦਾ ਸਿਖ ਸੀ, ਆ ਮਿਲਿਆ ਤੇ ਸੇਵਾ ਪੁਛਣ ਲੱਗਾ। ਗੁਰੂ ਜੀ ਨੇ ਕਿਹਾ ਆਪਣੀ ਘੋੜੀ ਲਿਆ ਦੇ। ਇਸ ਨੇ ਘਰ ਜਾਕੇ ਘੋੜੀ ਤਾਂ ਨਾ ਆਂਦੀ, ਪਰ ਇਕ ਛੋਟੀ ਟੋਰ ਕਾਠੀ ਪਾਕੇ ਲੈ ਆਇਆ, ਜੋ ਬਹੁਤ ਨੀਵੀਂ ਸੀ। ਗੁਰੂ ਜੀ ਦੇਖਕੇ ਹੱਸੇ ਤੇ ਕਹਿਣ ਲਗੇ, ਫੱਤਿਆ! ਵਡੀ ਘੋੜੀ ਲਿਆ, ਇਹ ਟੋਰ ਤਾਂ ਸਾਡੇ ਸਵਾਰੀ ਦੇ ਲਾਇਕ ਨਹੀਂ। ਫੱਤੇ ਨੇ ਵਲਾ ਕਰਕੇ ਕਿਹਾ, ਪਾਤਸ਼ਾਹ ਉਹ ਤਾਂ ਮੇਰਾ ਜੁਵਾਈ ਲੈ ਗਿਆ ਹੈ। ਗੁਰੂ ਜੀ ਨੇ ਕਿਹਾ ਵਲਾ ਨਾ ਕਰ, ਘੋੜੀ ਲਿਆ ਦੇ, ਅਗਲੇ ਪਿੰਡੋਂ ਮੋੜ ਘੱਲਾਂਗੇ ਤੇ ਓਥੋਂ ਹੋਰ ਲੈ ਲਵਾਂਗੇ। ਪਰ ਫੱਤੇ ਨੇ ਝੂਠ ਨੂੰ ਹੀ ਪਿਆਰਾ ਕੀਤਾ ਤੇ ਘੋੜੀ ਨਾ ਦਿਤੀ। ਘਰ ਗਿਆ ਤਾਂ ਵਡੀ ਘੋੜੀ ਨੂੰ ਸੱਪ ਲੜ ਚੁਕਾ ਸੀ ਤੇ ਉਸੇ ਸੱਪ ਦੇ ਡੰਗ ਨਾਲ ਆਪ ਵੀ ਚਲ ਵਸਿਆ। ਇਥੋਂ ਰਵਾਨਾ ਹੋਕੇ ਗੁਰੂ ਜੀ

ਆਲਮਗੀਰ ਜੋਧ ਮੋਰੀ ਹੁੰਦੇ ਰੋਏ ਹੇਹਰ ਆ ਆਪਣੇ ਸਿਖ ਕ੍ਰਿਪਾਲ ਉਦਾਸੀ ਦੇ ਡੇਰੇ ਉਤਰੇ।

—o—

## ੭੩. ਸਰਹਿੰਦ ਦਾ ਸਾਕਾ* ।

ਇਧਰ ਸਤਿਗੁਰੂ ਜੀ ਮਾਲਵੇ ਨੂੰ ਦਲੇ ਜਾ ਰਹੇ ਹਹਰ ਤੁਰੇ ਹਨ। ਕਿਤੇ ਦਮਲੈਣ ਲੇਈ ਠਹਿਰਦੇ ਹਨ, ਕਿਤੇ ਦਿਨ ਗੁਜ਼ਾਰਦੇ ਹਨ ਤੇ ਕਿਤੇ ਰਾਤ। ਉਧਰ ਛੋਟੇ ਸਾਹਿਬ-ਜ਼ਾਦਿਆਂ ਨਾਲ ਸਰਹਿੰਦ ਵਿਚ ਜੋ ਵਣੀ ਸੋ ਇਸ ਪ੍ਰਕਾਰ ਹੈ:-

ਰੋਪੜ ਲਾਗੇ ਘਮਸਾਨ ਮਚਿਆ ਸੀ ਉਸ ਵਿਚ ਸ੍ਰੀ ਗੁਰੂ ਜੀ ਦੇ ਮਾਤਾ ਜੀ, ਸ੍ਰੀ ਮਾਤਾ ਗੁਜਰੀ ਜੀ-ਤੇ ਛੋਟੇ ਦੋਇ ਸਾਹਿਬਜ਼ਾਦੇ ਵਹੀਰ ਤੋਂ ਵਿਛੜੇ ਸਨ। ਉਸ ਸਮੇਂ ਗੰਗੂ ਮਿਲ ਪਿਆ, ਜਿਸ ਦਾ ਹਾਲ ਗੁਰ ਬਿਲਾਸ ਵਿਚ ਐਉਂ ਲਿਖਿਆ ਹੈ:-

ਹੁਤੋ ਮਸੰਦ ਨੀਚ ਇਕ ਪਾਪੀ ॥ ਬਿੱਪ੍ਰ ਬੰਸ ਚੰਡਾਰ ਸੁ ਥਾਪੀ ॥ ੨੪੦ ॥ ਰੋਪਰ ਤੇ ਵਹੁ ਰਾਹੁ ਭੁਲਾਈ ॥ ਨਿਜ ਪੁਰ ਕੋ ਲੈ ਗਯੋ ਕਸਾਈ ॥ ਸਾਹਿਬਜ਼ਾਦੇ ਦੋਊ ਕੁਮਾਰ ॥ ਤੀਜੇ ਦਾਦੀ ਸਾਥ ਨਿਹਾਰ ॥ ੨੪੧ ॥ ਏਕ ਆਧ ਅਨ ਖਿਜਮਤ ਦਾਰ ॥ ਖੱਚਰ ਧਨ ਘੋਰੇ ਜੁਗ ਚਾਰ ॥ ਪਲਕ ਹਜੂਰ ਸੁ ਰਹੇ ਪਿਛਾਰੀ॥ ਫਰਕ ਪਯੋ ਰਜਨੀ ਮਧ ਕਾਰੀ ॥੨੪੨॥ ਬਿੱਪ ਕਹੀ ਮਿਲਤੇ ਹੈਂ ਅਬੀ ॥ ਏ ਆਗੇ ਜਾਵਤ ਹੈਂ ਸਬੀ ॥ ਯੋਂ ਕਹਿ ਕਰ ਚੋਰੀ ਲੈ ਧਾਯੋ ॥ ਆਪਨ ਗ੍ਰਾਮ ਨੀਚ ਲੈ ਆਯੋ। ੨੪੩ ॥ ਖੱਚਰ ਮਾਯਾ ਨਿਰਖ ਗਵਾਰ ॥ ਬੂਡੋ ਪਾਪੀ ਲੋਭ ਮਝਾਰ ॥ ਐਸ ਬਿਚਾਰ ਗਾਂਵ ਲੇ ਆਯੋ ॥ ਮਾਤਾ ਜੀ ਯਹ ਭੇਦ ਨ ਪਾਯੋ ॥ ੨੪੪ ॥

[ਗੁ: ਬਿ: ਸੁ: ਪਿੰ: ਧਿ: ੨੧

ਇਸ ਅਪਦਾ ਵਿਚ ਮਾਤਾ ਜੀ ਨੇ ਗੰਗੂ ਦੇ ਇਸ ਸਹਾਰੇ ਨੂੰ ਹੀ ਉੱਤਮ ਜਾਣਿਆ, ਅਰ ਖੇੜੀ ਕਰਮਾਂ ਦੀ ਵੇੜੀ ਵਲ ਮੂੰਹ ਧਰ ਦਿੱਤਾ ਤੇ ਬ੍ਰਾਹਮਣ ਦੇ ਘਰ ਅੱਪੜ ਪਏ। ਉਸ ਨੇ ਘਰ ਦੀ ਅੰਦਰ ਵਾਲੀ ਕੋਠੜੀ ਵਿਚ ਉਤਾਰਾ ਦਿੱਤਾ, ਜਿੱਥੇ ਇਕ ਸਫ ਪਰ ਮਾਤਾ ਜੀ ਨੇ ਆਪਣੇ ਲਾਡਾਂ ਨਾਲ ਪਾਲੇ ਪੋਤਰਿਆਂ ਨੂੰ ਸੁਆ ਦਿੱਤਾ।

ਮਾਤਾ ਅੱਜ ਅੱਖਾਂ ਦੇ ਤਾਰਿਆਂ ਨੂੰ ਸਫ ਪੁਰ ਸੁਆਕੇ ਰਜ਼ਾ ਵਲ ਤੱਕ ਰਹੀ ਹੈ। ਪਲ ਮਗਰੋਂ ਸੱਜੇ ਪੱਟ ਪਰ ਜ਼ੋਰਾਵਰ ਸਿੰਘ ਤੇ ਖੱਬੇ ਪੁਰ ਫਤੇ ਸਿੰਘ ਦਾ ਸਿਰ ਰੱਖ ਲੀਤਾ। ਅੱਧੀ ਕੁ ਰਾਤ ਤੀਕ ਸਾਹਿਬਜ਼ਾਦੇ ਆਰਾਮ ਦੀ ਨੀਂਦਰ ਸੁੱਤੇ ਰਹੇ, ਪਰ ਹੁਣ ਪਿਆਰੀਆਂ ਪਿਆਰੀਆਂ ਰਸੀਲੀਆਂ ਅੱਖਾਂ, ਜਿਨ੍ਹਾਂ ਵਲ ਮਾਤਾ ਜੀ, ਈਸ਼੍ਵਰ ਜਾਣੇ ਕਿਸ ਗੂੜ੍ਹੇ ਪ੍ਰੇਮ ਨਾਲ ਤੱਕ ਰਹੇ ਸਨ, ਕਵਲ ਵਾਂਙ ਖੋਲ੍ਹ ਦਿੱਤੀਆਂ। ਪਿਆਰੀ ਮਾਤਾ ਨੇ ਦੁਹਾਂ ਨੂੰ ਗਲ ਨਾਲ ਲਾਇਆ, ਪਿਆਰ ਦਿਤਾ। ਇਸ ਪ੍ਰੇਮ ਵਿਚ ਮਾਤਾ ਦੀਆਂ ਅੱਖਾਂ ਤੋਂ ਧਾਰ ਹੰਝੂ ਡਿੱਗੇ, ਜੋ ਤ੍ਰੱਪ ਤ੍ਰੱਪ ਕਰਦੇ ਫਤੇ ਸਿੰਘ ਜੀ ਦੀਆਂ ਗੁਲਾਬ ਵਰਗੀਆਂ ਗੱਲ੍ਹਾਂ ਪੁਰ ਪਏ। ਜ਼ੋਰਾਵਰ ਸਿੰਘ ਜੀ ਮਾਤਾ ਵੱਲ ਵੇਖਕੇ ਤੇ ਗਲ ਨਾਲ ਚੰਬੜਕੇ ਕਹਿਣ ਲਗੇ: "ਮਾਤਾ ਜੀ! ਤੁਸੀਂ ਕਿਉਂ ਉਦਾਸ ਹੁੰਦੇ ਹੋ ਅਕਾਲ ਪੁਰਖ ਸਾਡੇ ਅੰਗ ਸੰਗ ਹੈ।" ਇਸ ਉੱਤਰ ਨੂੰ ਸੁਣ ਅਰ ਆਪਣੇ ਲਾਡਲੇ ਪੋਤਰਿਆਂ ਵਿਚ ਪਿਤਾ ਪਿਤਾਮਾ ਦੇ ਪੂਰੇ ਪ੍ਰਤਿਬਿੰਬ ਦੇਖ ਮਾਤਾ ਦੇ ਹਿਰਦੇ ਵਿਚ ਪ੍ਰੇਮ ਦੀ ਖਿੱਚ ਦਾ ਅਜਿਹਾ ਜ਼ੋਰ ਪਿਆ ਕਿ ਸਨੇਹ ਦੇ ਪੁਤਲਿਆਂ ਨੂੰ ਹੋਰ ਵੀ ਛਾਤੀ ਨਾਲ ਘੁੱਟਿਆ, ਅਰ ਅੱਖਾਂ ਬੰਦ ਹੋ ਗਈਆਂ; ਫੇਰ ਝੱਟ ਹੀ ਮਾਤਾ ਜੀ ਨੇ ਅੱਖਾਂ ਖੋਲ੍ਹੀਆਂ। ਤ੍ਰਿਪਹਿਰੇ ਮਗਰੋਂ ਅਕਾਲ ਪੁਰਖ ਦਾ ਆਸਰਾ ਠਾਣਕੇ ਉੱਠੇ, ਜਲ ਮੰਗਵਾਇਆ, ਇਸ਼ਨਾਨ ਕੀਤਾ ਕਰਵਾਇਆ, ਅਰ ਜਪੁਜੀ ਸਾਹਿਬ ਦਾ ਪਾਠ ਸੁਣਿਆਂ।

ਪੰਜ ਯਾ ਛੇ ਪੋਹ ੧੬੬੧ ਦੀ ਰਾਤ ਨੂੰ ਗੁਰੂ ਸਾਹਿਬ ਅਨੰਦਪੁਰੋਂ ਨਿਕਲੇ ਸਨ ਤੇ ਮਾਤਾ ਜੀ ੭ ਪੋਹ ਦੇ ਸਵੇਰ ਲਾਗ ਖੇੜੀ ਪਹੁੰਚੇ ਸਨ। ਅੱਜ ੭ ਪੋਹ ਦਾ ਦਿਨ ਇਸ ਘਰ ਬੀਤਿਆ। ਸੇਵਕ ਜੋ ਨਾਲ ਸੀ ਉਹ ਦੁਪਹਿਰ ਢਾ ਹੀ ਸੁੱਧਕਾਂ ਕੱਢਣ ਭਿਲ ਭੇਜਿਆ

*ਇਹ ਪ੍ਰਸੰਗ ਸੰ: ਗੁ: ਨਾ: ੪੨੭ (ਸੰਨ ੧੯੯੫) ਵਿਚ ਸਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਫਤਹ ਸਿੰਘ ਜੀ ਦੇ ਸ਼ਹੀਦੀ ਪੁਰਬ ਪੁਰ 'ਬਲੀ ਦਾਨ' ਨਾਮ ਹੇਠ ਪ੍ਰਕਾਸ਼ਤ ਹੋਇਆ ਸੀ।

ਦੀ ਦੁੱਖ ਭਰੀ ਰਾਤ ਪੱਛੋਂ ਨੂੰ ਤੁਰ ਪਈ। ਪੂਰਬ ਦਿਸ਼ਾ ਵਲੋਂ ਪੀਲਾ ਪੀਲਾ ਸੂਰਜ ਸੁਨਹਿਰੀ ਤੇ ਗਰਮਾਂ ਗਰਮ ਕਿਰਨਾਂ ਦੇ ਬਾਣ ਮਾਰਦਾ ਠਰ ਪਦਾਰਥਾਂ ਨੂੰ ਤਪਤ ਕਰਨ ਦਾ ਜੰਤਨ ਕਰਦਾ ਚੜ੍ਹਿਆ! ਸਾਡੀ ਮਾਤਾ ਜੀ ਦੇ ਬੁਰਜ ਵਿਚ ਵੀ ਧੁੱਪ ਆਈ, ਪਰ ਠੰਢੀ ਪੌਣ ਵਗਦੀ ਹੀ ਰਹੀ।

ਜ਼ੋਰਾਵਰ ਸਿੰਘ ਜੀ ਉੱਠਕੇ ਬੁਰਜ ਦੇ ਬੂਹਿਆਂ ਥਾਣੀਂ ਹੇਠਾਂ ਦੇਖਣ ਲੱਗੇ, ਦੇਖ ਦੇਖ ਕੇ ਆਖਣ ਲੱਗੇ "ਮਾਤਾ ਜੀ! ਜੇ ਕਰ ਜਤਨ ਕਰੀਏ ਤਦ ਇਧਰੋਂ ਨਿਕਲ ਹੀ ਚੱਲੀਏ।" ਮਾਤਾ ਬੋਲੀ: "ਬੀਬੇ ਜੀਓ! ਅੱਗੇ ਹੇਠਾਂ ਖਾਈ ਜਿਹੀ ਜਾਪਦੀ ਹੈ, ਹਰ ਥਾਂ ਤੁਰਕ ਸਿਪਾਹੀ ਖੜੇ ਹਨ। ਪਿਤਾ ਜੀ ਤੁਹਾਡੇ ਦਾ ਕੁਛ ਪਤਾ ਨਹੀਂ ਕਿਥੇ ਹਨ ਭਰਾਵਾਂ, ਮਾਤਾ ਦਾ ਕੋਈ ਥਹੁ ਨਹੀਂ, ਮੇਰੀਆਂ ਅੱਖਾਂ ਲਈ ਹੁਣ ਹਰ ਪਾਸੇ ਬੀਆਬਾਨ ਤੇ ਜੰਗਲ ਹਨ ਹਾਂ, ਜਦ ਸੁਰਤਿ ਹੰਭਲਾ ਮਾਰਦੀ ਹੈ ਤੇ ਮਨ ਪਰਮੇਸ਼ੁਰ ਦੇ ਧਿਆਨ ਵਿਚ ਲਗਦਾ ਹੈ, ਤਦ ਉਸ ਦੀਨਾ ਬੰਧੁ ਦੇ ਸਹਾਰੇ ਟਿਕਦਾ ਹੈ। ਜਾਂ ਹੁਣ ਤੁਸੀਂ ਬੁੱਢੀ ਦੀ ਡੰਗੋਰੀ ਦ੍ਰਿਸ਼ਟੀ ਆਉਂਦੇ ਹੋ:—

'ਬਲ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁਨਾਨਕ ਅਬ ਓਟ ਹਰਿਗਜਿਜਿਉਹੋਹੁਸਹਾਇ॥'

ਇੰਨੇ ਨੂੰ ਮੋਰੰਡੇ ਵਾਲਾ ਰੰਘੜ ਸਾਹਮਣੇ ਆ ਖੜੋਤਾ ਅਰ ਆਖਣ ਲੱਗਾ: "ਮਾਤਾ! ਇਨ੍ਹਾਂ ਬੱਚਿਆਂ ਨੂੰ ਜ਼ਰਾ ਭੇਜੋ।"

ਮਾਤਾ—ਇਨ੍ਹਾਂ ਨੂੰ ਕੀ ਕਰੋਗੇ?

ਰੰਘੜ—ਮਾਈ ਜੀ! ਸਰਹਿੰਦ ਦੇ ਨਵਾਬ ਵਜ਼ੀਰ ਖਾਂ ਦਾ ਦਰਬਾਰ ਲੱਗਾ ਹੋਇਆ ਹੈ ਅਰ ਉਹ ਤੁਹਾਡੇ ਬੱਚਿਆਂ ਨੂੰ ਦੇਖਣਾ ਚਾਹੁੰਦਾ ਹੈ।

ਮਾਤਾ—ਨਵਾਬ ਨੂੰ ਆਖੋ ਕਿ ਇਨ੍ਹਾਂ ਮਸੂਮਾਂ ਥੋਂ ਕੀ ਲੈਣਾ ਸੂ?

ਰੰਘੜ ਮੁੜ ਗਿਆ; ਪਰ ਫੇਰ ਝੱਟ ਆ ਗਿਆ ਅਰ ਆਖਣ ਲੱਗਾ ਕਿ ਨਵਾਬ ਆਖਦਾ ਹੈ: ਤੁਸੀਂ ਨਾ ਡਰੋ, ਇਨ੍ਹਾਂ ਦਾ ਵਾਲ ਵਿੰਗਾ ਨਹੀਂ ਹੋਵੇਗਾ, ਨਿਰੀ ਇਨ੍ਹਾਂ ਦੀ ਮੁਲਾਕਾਤ ਕਰਨੀ ਚਾਹੁੰਦਾ ਹੈ। ਤੁਸੀਂ ਕੁਝ ਤੌਖਲਾ ਨਾ ਕਰੋ, ਮੇਰਾ ਜ਼ਿੰਮਾ ਆਇਆ ਮੈਂ ਤੁਹਾਨੂੰ ਜਿਉਂ ਕੇ ਤਿਉਂ ਲਿਆ ਦਿਆਂਗਾ।"*

ਮਾਤਾ ਨੂੰ ਇਨ੍ਹਾਂ ਬਚਨਾਂ ਉੱਤੇ ਕੁਝ ਵਿਸ਼ਵਾਸ ਨਹੀਂ ਸੀ। ਜਿਉਂ ਜਿਉਂ ਉਹ ਮਿੱਠੀਆਂ ਗੱਲਾਂ ਕਰੇ ਮਾਤਾ ਪੋਤਰਿਆਂ ਨੂੰ ਹੋਰ ਘੁੱਟਦੀ ਜਾਵੇ।

ਇਸ ਵੇਲੇ ਮਾਤਾ ਗੁਜਰੀ ਜੀ ਅੱਗੇ ਕੇਡੀ ਮੁਸ਼ਕਲ ਹੈ, ਕਿਸ ਤਰ੍ਹਾਂ ਮਸੂਮ ਬੱਚਿਆਂ ਨੂੰ ਵੈਰੀਆਂ ਦੇ ਹੱਥੋਂ ਬਚਾਵੇ ਤੇ ਕੀਕੁਰ ਨਾ ਬਚਾਵੇ? ਜਾਣਦੀ ਹੈ, ਪਰ ਫੇਰ ਬੱਚੇ ਪਾਪੀ ਦੇ ਹੱਥ ਫੜਾਉਂਦੀ ਹੈ? ਨਹੀਂ ਨਹੀਂ ਭਾਰਤ ਭੂਮੀ ਦੇ ਪਾਪਾਂ ਦੇ ਬਦਲੇ ਭੇਟਾ ਹੋਣ ਲਈ ਆਪਣੇ ਲਾਲ ਦੁਲਾਰੇ ਜਗਵੇਦੀ ਨੂੰ ਘਲਦੀ ਹੈ।

ਬੱਚੇ ਨਿਡਰ ਹਨ, ਝਿਜਕ ਨਹੀਂ ਰਹੇ। ਮਾਤਾ ਨੇ ਮਿਲ ਮਿਲ ਕੇ ਪਜਾਰ ਦੇ ਦੇ ਕੇ ਤੋਰਿਆ, ਤੁਰਨ ਵੇਲੇ ਕੰਨਾਂ ਵਿਚ ਮਾਤਾ ਨੇ ਕੁਝ ਕਿਹਾ, ਉਹ ਮੰਤ੍ਰ ਸੀ ਧਰਮ ਵਿਚ ਦ੍ਰਿੜਤਾ ਦਾ। ਮਾਤਾ ਬਾਹਰ ਦੇਖਣ ਖੜੋਤੀ, ਪਉੜੀਆਂ* ਉਤਰ ਰਹੇ ਹਨ ਕਲਗੀਆਂ ਵਾਲੇ ਦੇ ਨੌਨਿਹਾਲ। ਤੇੜ ਗੋਡਿਆਂ ਵਾਲੀਆਂ ਕੱਛਾਂ, ਗਲ ਚੁਸਤ ਕੁੜਤੇ ਤੇ ਅੰਗ ਰੱਖੇ; ਲੱਕ ਨਾਲ ਰੇਸ਼ਮੀ ਪਟਕੇ ਤੇ ਅਪਣੇ ਮੇਲ ਦੀਆਂ ਕ੍ਰਿਪਾਨਾਂ, ਸਿਰ ਤੇ ਸਿੱਧੀਆਂ ਪੱਗਾਂ ਤੇ ਉੱਪਰ ਦੁਪੱਟੇ। ਨਵਜੋਬਨੇ ਸਰੂ ਵਰਗਾ ਕੱਦ, ਡੀਲ ਡੋਲ ਸਭ ਮਾਨੋਂ ਸੱਚੇ ਦੀ ਢਲੀ ਹੋਈ। ਚਿਹਰੇ ਗੋਰੇ ਗੋਰੇ ਜਿੱਕੁਰ ਚੰਦ ਦੇ ਟੁਕੜੇ ਹੁੰਦੇ ਹਨ, ਮੁਹਾਂਦਰਾ ਮਨਮੋਹਨ, ਮਾਨੋ ਕੋਈ ਦੇਵਤੇ ਇਸ ਜਗਤ ਵਿਚ ਆ ਗਏ ਹਨ। ਸਾਹਿਬਜ਼ਾਦੇ ਕਿਸ ਹੌਂਸਲੇ ਨਾਲ ਜਾ ਰਹੇ ਹਨ, ਮਾਤਾ ਖੜੋਤੀ ਦੇਖ ਰਹੀ ਹੈ, ਔਹ ਕਚਹਿਰੀ ਦੇ ਉਹਲੇ ਭੌਂ ਗਏ। ਬੈਠ ਜਾਹ ਪਿਆਰੀ ਮਾਤਾ! ਤੇਰੇ ਲਾਲ ਤੇਰੀਆਂ ਅੱਖਾਂ ਥੋਂ ਉਹਲੇ ਹੋ ਗਏ।

ਦਰਬਾਰ ਲੱਗਾ ਹੋਇਆ ਸੀ†, ਵੱਡੇ ਵੱਡੇ ਹਿੰਦੂ ਤੇ ਮੁਸਲਮਾਨ ਰਈਸ ਬੈਠੇ ਸਨ, ਨਵਾਬ ਵਜ਼ੀਰ ਖਾਂ —ਮੋਟਾ, ਚਿਹਰੇ ਪੁਰ ਸੀਤਲਾ ਦੇ ਦਾਗ਼, ਅੱਖਾਂ ਹਾਥੀ ਵਾਂਗ ਨਿੱਕੀਆਂ ਨਿੱਕੀਆਂ—ਵਿਚਾਲੇ ਸਜ ਰਿਹਾ ਸੀ, ਸ਼ੇਰ ਦਿਲ ਬੱਚੇ ਬੇਧੜਕ ਜਾ ਖੜੇ ਹੋਏ। ਮੋਰੰਡੇ ਵਾਲੇ ਰੰਘੜ ਨੇ ਕਿਹਾ, ਬਰਖੁਰਦਾਰੋ! ਤਖਤ ਪਰ ਸਰਹਿੰਦ ਦੇ ਨਵਾਬ ਸਾਹਿਬ ਬਿਰਾਜਮਾਨ ਹਨ, ਇਨ੍ਹਾਂ ਨੂੰ ਝੁਕ ਕੇ ਸਲਾਮ ਕਰੋ।

---

*ਫਿਰਹਿ ਨਵਾਬ, ਪਠਾਵੈ ਫੇਰਾਵਾਹਰ ਸਜਾ ਸਿਖੰਇਕ ਬੇਰ।[ਸੂ: ਪ੍ਰ:

*ਇਹ ਪਉੜੀਆਂ ਹੁਣ ਤਕ ਮੌਜੂਦ ਹਨ।

†ਅੱਜ ਪੂਰ ਪੋਹ ਦੀ ੧੦ ਹੋ ਚੁਕੀ ਸੀ।

ਜ਼ੋਰਾਵਰ ਸਿੰਘ–ਗੁਰੂ ਪਰਮੇਸ਼ੁਰ ਤੋਂ ਬਿਨਾਂ ਕਿਸੇ ਅੱਗੇ ਨਹੀਂ ਝੁਕੀਦਾ।

ਇਹ ਦਲੇਰੀ ਦੀ ਗੱਲ ਸੁਣਕੇ ਸਾਰੇ ਹੈਰਾਨ ਹੋ ਗਏ। ਨਵਾਬ ਕੁਛ ਕਿਚਕਿਚਾਇਆ, ਪਰ ਕੁਝ ਕੁ ਸਤਿਕਾਰ ਬੀ ਦਿਲ ਵਿਚ ਉਪਜਿਆ। ਮੋਰੰਡੇ ਵਾਲੇ ਨੇ ਕਿਹਾ: "ਦੇਖੋ ਕੁਛ ਦਿਨ ਹੋਏ ਕਿ ਤੁਹਾਡਾ ਪਿਤਾ ਚਮਕੌਰ ਵਿਚ ਸਾਰੇ ਸਾਥੀਆਂ ਸਣੇ ਫੜਿਆ ਗਿਆ ਅਰ ਮਾਰਿਆ ਗਿਆ ਹੈ। ਤੁਸੀਂ ਉਸ ਦੇ ਬੱਚੇ ਬੱਚ ਰਹੇ ਹੋ, ਅਰ ਸ਼ੁਕਰ ਹੈ ਕਿ ਇਸਲਾਮੀ ਦਰਬਾਰ ਵਿਚ ਅੱਪੜ ਪਏ ਹੋ; ਤੁਹਾਡੇ ਕਰਮ ਵੱਡੇ ਉੱਤਮ ਹਨ। ਨਵਾਬ ਸਾਹਿਬ ਕਿਤਨੇ ਮਿਹਰਬਾਨ ਹਨ ਤੁਸਾਂ ਉੱਤੇ।"

ਜ਼ੋਰਾਵਰ ਸਿੰਘ–ਸਾਡੇ ਪਿਤਾ ਜੀ ਜੀਊਂਦੇ ਹਨ, ਸਾਡੇ ਭਾਗ ਸਦਾ ਹੀ ਉੱਤਮ ਹਨ।

ਵਜ਼ੀਰ ਖਾਂ ਤੇ ਉਸਦੇ ਸਲਾਹਗੀਰ ਪਹਿਲੋਂ ਇਹੋ ਗੁਪਤ ਵਿਚਾਰ ਕਰ ਚੁਕੇ ਸੇ ਕਿ ਬੱਚਿਆਂ ਨੂੰ ਮੁਸਲਮਾਨ ਕਰ ਲੈਣਾ ਮਾਰ ਦੇਣ ਨਾਲੋਂ ਵਡੇਰੀ ਜਿੱਤ ਹੈ, ਇਸ ਲਈ ਪਾਸ ਸੱਦਕੇ ਤੇ ਮਿਹਰਬਾਨਸੁਰ ਬਣਾ ਕੇ ਬੋਲਿਆ: ਬੱਚਿਓ! ਦੇਖੋ ਤੁਹਾਡਾ ਵਾਲੀ ਵਾਰਸ ਹੁਣ ਕੋਈ ਨਹੀਂ, ਤੁਹਾਡੇ ਪੁਰ ਮੈਨੂੰ ਵੱਡਾ ਤਰਸ ਆਇਆ ਹੈ, ਚਾਹੀਦਾ ਤਾਂ ਇਹ ਸੀ ਕਿ ਦੋਵੇਂ ਮਾਰ ਦਿਤੇ ਜਾਓ, ਪਰ ਨਹੀਂ, ਤੁਹਾਡੀ ਉਮਰ ਪੁਰ ਤਰਸ ਆਉਂਦਾ ਹੈ, ਤੁਸੀਂ ਜੀਉਂਦੇ ਰਹੋ ਤੇ ਵਡੇ ਨਵਾਬ ਬਣੋ ਤੇ ਸੁਖ ਭੋਗੋ, ਬੱਸ ਇੰਨੀ ਗੱਲ ਮੰਨ ਲਓ ਕਿ ਸਾਡੇ ਦੀਨ ਵਿਚ ਆ ਜਾਓ! ਫੇਰ ਤੁਸਾਂ ਵੀ ਵਾਲ ਵਲ ਕੋਈ ਨਹੀਂ ਤੱਕੇਗਾ। ਤੁਸੀਂ ਵੱਡੇ ਖਾਨ ਬਹਾਦਰ ਕਿ ਨਵਾਬ ਹੋ ਜਾਓਗੇ, ਐਸ਼ ਤੇ ਸੁਖ ਦੀ ਉਮਰ ਗੁਜ਼ਾਰੋਗੇ, ਦੀਨ ਦੁਨੀਆਂ ਦਾ ਸੁਖ ਪਾਓਗੇ। ਪਰ ਸਾਹਿਬਜ਼ਾਦੇ ਸਿਰ ਹੀ ਫੇਰਦੇ ਰਹੇ। ਨਵਾਬ ਨੇ ਬਾਲਕ ਵਿਦਾ ਕੀਤੇ ਤੇ ਕਿਹਾ ਬਰਖ਼ੁਰਦਾਰੋ! ਹੋਰ ਸੋਚ ਲਓ, ਇਕ ਪਾਸੇ ਤਾਂ ਮੌਤ ਹੈ ਇਸ ਛੋਟੀ ਉਮਰੇ, ਦੂਜੇ ਪਾਸੇ ਤੁਸਾਂ ਲਈ ਸੁਖ ਹੀ ਸੁਖ ਹੈ। [illegible] ਛੱਡੋ ਸਿਆਣਪ ਕਰੋ ਤੇ ਸੁਖ ਦਾ ਰਸਤਾ ਇਖ਼ਤਿਆਰ ਕਰੋ। ਜਾਓ ਚੰਗੇ ਤਰ੍ਹਾਂ ਸੋਚ ਕਰ ਲਓ।

ਜਾਪਦਾ ਹੈ ਕਿ ਅਗਲੇ ਦਿਨ ਫੇਰ ਸਭਾ ਵਿਚ ਬੁਲਾਏ ਗਏ ਤੇ ਫੇਰ ਪ੍ਰੇਰਨਾ ਹੋਈ ਤੇ ਕਿਹਾ ਗਿਆ ਕਿ ਤੁਸੀਂ ਜੇ ਇਸਲਾਮ ਵਿਚ ਆ ਜਾਓ ਤਾਂ ਪਾਤ-ਸ਼ਾਹ ਤਕ ਪਹੁੰਚ ਕਰਾ ਦਿਆਂਗੇ। ਪਾਤਸ਼ਾਹ ਤੁਸਾਨੂੰ ਪਯਾਰ ਕਰੇਗਾ ਅਤੇ ਆਪਣੇ ਪਾਸ ਰਖ ਲਏਗਾ, ਬੇਟਿਆਂ ਵਾਂਙੂ ਪਾਲੇਗਾ। ਹੋ ਸਕਦਾ ਹੈ ਆਪਣੀ ਕਾਕੀ ਨਾਲ ਵਿਆਹ ਕਰਕੇ ਸੂਬੇਦਾਰ ਬਣਾ ਦੇਵੇ ਯਥਾ:-

> ਤੁਮੈ ਸਾਹ ਕੋ ਮੇਲ ਕਰਾਵੈਂ। ਬਹੁ ਦੇਸਨ ਕੋ ਰਾਜ ਦਿਵਾਵੈਂ। ਪਟ ਭੂਖਨ ਤੁਮ ਅਨਗਨ ਦੇ ਹੈ ਦੁਖ਼ਤਰ ਸਹਿਤ ਸੂਬ ਤੁਮ ਕੇ ਹੈ।
>
> [ਗੁ: ਬਿ: ਮ: ਸਿੰਘ

ਇਹੋ ਜਿਹੀਆਂ ਫੁਲਾਹੁਣੀਆਂ ਸੁਣਕੇ ਜ਼ੋਰਾਵਰ ਸਿੰਘ ਨੇ ਛੋਟੇ ਭਰਾ ਵੱਲ ਇਕ ਅਸਚਰਜ ਤੇ ਪ੍ਰੇਮ ਭਰੀ ਨਜ਼ਰ ਨਾਲ ਦੇਖਿਆ ਅਰ ਹੌਲੇ ਜਿਹੇ ਕਿਹਾ: "ਦੱਸੋ ਭਰਾ ਜੀ! ਇਹ ਕੀ ਆਂਹਦੇ ਹਨ?" ਧੁਰ ਤੋਂ ਆਏ, ਜਗਤ ਗੁਰੂ ਜੀ ਦੀ ਅਸ਼ ਯੋਗੀ ਜਨਨੀ ਦੇ ਜਾਏ, ਦੇਵਤਾ ਰੂਪ ਮਾਤਾ ਦੇ ਸਿਖਾਏ ਪੜ੍ਹਾਏ, ਦਾਦੇ ਗੁਰੂ ਜੀ ਦੀ ਰੱਬੀਅਤ ਤੋਂ ਜਾਣੂੰ ਤੇ ਆਪਾ ਵਾਰਨ ਤੋਂ ਵਾਕਬ, ਸਾਹਿਬਜ਼ਾਦੇ ਫਤੇ ਸਿੰਘ ਨੇ ਭਰਾ ਨੂੰ ਉੱਤ੍ਰ ਦਿਤਾ: "ਭਰਾ ਜੀ! ਚਲੋ ਇਸ ਜਗਤ ਥੋਂ ਕੂਚ ਕਰੀਏ। ਅਸੀਂ; ਹੋ, ਗੁਰੂ ਨਾਨਕ ਦੇਵ ਜੀ ਦੇ ਸੱਤ ਧਰਮ ਨੂੰ ਤਿਆਗ ਕੇ ਨਾਸ਼ ਹੋਣ ਵਾਲੇ ਸੁੱਖਾਂ ਲਈ ਮਲੇਛ ਬਣੀਏ? ਪਿਉ, ਦਾਦੇ, ਪੜਦਾਦੇ ਦੇ ਨਾਂ ਨੂੰ ਵੱਟਾ ਲਾਈਏ? ਕਦੀ ਨਹੀਂ, ਸਮਾ ਆ ਪੁੱਜਾ ਹੈ। ਦਾਦੇ ਜੀ ਵਾਂਙੂ ਸੀਸ ਦੇਈਏ ਪਰ ਧਰਮ ਨਾ ਦੇਈਏ*।"

ਇਹ ਉੱਤਰ ਭਾਵੇਂ ਹੌਲੇ ਜਿਹੇ ਕਿਹਾ ਗਿਆ ਸੀ, ਪਰ ਦਰਬਾਰ ਵਿਚ ਇਕ ਚੁਪ ਵਰਤੀ ਹੋਈ ਸੀ, ਸਭ ਨੇ ਸੁਣ ਲੀਤਾ ਅਰ ਆਪੋ ਵਿਚ ਅਸਚਰਜ ਹੋਏ ਹੋਏ ਅੱਖਾਂ ਮਾਰਨ ਲੱਗੇ।

ਹੁਣ ਜ਼ੋਰਾਵਰ ਸਿੰਘ ਨੇ ਉੱਚੀ ਜਿਹੀ ਕਿਹਾ: ਅਸੀਂ ਆਪਣਾ ਦੀਨ ਗੁਆਉਣ ਨੂੰ ਤਯਾਰ ਨਹੀਂ ਹਾਂ, ਨਾ ਸੁਰਗ ਦੀ ਲੋੜ ਹੈ, ਨਾ ਦੁਨੀਆਂ ਦੀ ਸਰ-ਦਾਰੀ ਦੀ। ਅਸੀਂ ਧਰਮ ਆਪਣੇ ਤੇ ਦ੍ਰਿੜ੍ਹ ਹਾਂ।

> "ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ॥ ਪਾਇ ਕੁਹਾੜਾ ਮਾਰਿਆ

---

*ਫਤੇ ਸਿੰਘ ਨੇ ਕਿਹਾ: "ਧਰਮ ਪਿਤਾਮੇ ਜਿਉਂ ਰਖ ਲੀਨਾ। ਸੁਭ ਜਸ ਤੇ ਜਗ ਪੂਰਨ ਕੀਨਾ। ਤੀਨ ਲੋਕ ਮਹਿੰ ਸਾਕਾ ਕੀਨਾ। ਹਮ ਤੁਮ ਕਉ ਤਿਮ ਹੀ ਬਨਿ ਆਵੈ। ਸਿਰ ਦਿਹੁ ਧਰਮ ਨ ਮੂਲ ਗਵਾਵੈਂ।' [ਸੂ: ਪ੍ਰ: ਸਫਾ ੫੯੪੬

ਗਾਫਲਿ ਅਪੁਨੇ ਹਾਥਿ।"

ਵਜ਼ੀਰ ਖਾਂ ਕਹਿਰਵਾਨ ਹੋਕੇ ਬੋਲਿਆ: "ਅਗਰ ਨਹੀਂ ਮਾਨੋਗੇ ਤੋ ਜਾਨ ਸੇ ਮਾਰੇ ਜਾਓਗੇ।" ਸੁੱਚਾ ਨੰਦ ਨੇ ਕੋਲੋਂ ਸੁਰ ਭਰੀ; "ਹਾਂ ਹਾਂ! ਠੀਕ ਹੈ, ਸੱਪ ਦੇ ਬੱਚੇ ਜੰਮਦੇ ਹੀ ਮਾਰਨੇ ਚਾਹੀਏ।"

ਜ਼ੋਰਾਵਰ ਸਿੰਘ ਨੇ ਉੱਤਰ ਦਿਤਾ. "ਕੁਛ ਪਰਵਾਹ ਨਹੀਂ, ਮੌਤ ਇਕ ਦਿਨ ਜ਼ਰੂਰ ਆਵੇਗੀ. ਫੇਰ ਅੱਜ ਆ ਜਾਊ, ਤਦ ਕੀ ਬੁਰਾ ਹੋਊ? ਅਸੀਂ ਮਰਨੇ ਨੂੰ ਤਿਆਰ ਹਾਂ, ਪਰ ਧਰਮ ਤਿਆਗਣ ਨੂੰ ਨਹੀਂ*।"

ਫਤੇ ਸਿੰਘ—"ਕਬੀਰ ਜਿਸੁ ਮਰਨੈ ਤੇ ਜਗੁ
ਡਰੈ ਮੇਰੇ ਮਨ ਆਨੰਦੁ॥ ਮਰਨੇ ਹੀ ਤੇ
ਪਾਈਐ ਪੂਰਨ ਪਰਮਾਨੰਦੁ॥"

(ਸੁੱਚਾ ਨੰਦ ਵਲ ਮੂੰਹ ਕਰਕੇ) ਮੌਤ ਤੋਂ ਉਹ ਡਰੇ ਜੋ ਸਿਰਜਣਹਾਰ ਤੋਂ ਵਿਛੁੜਿਆ ਹੋਵੇ।

ਹੁਣ ਸਾਰੇ ਦਰਬਾਰ ਵਿਚ ਖਿਲਬਿਲੀ ਮਚ ਗਈ; ਵੱਡੇ ਵੱਡੇ ਤੇ ਬੁੱਢੇ ਸਰਦਾਰ ਉਂਗਲਾਂ ਟੁੱਕ ਟੁੱਕ ਕੇ ਰਹਿ ਗਏ ਕਿ ਇਹ ਬਾਲ ਹਨ ਕਿ ਕੋਈ ਫਰਿਸ਼ਤੇ ਹਨ? ਦੁਸ਼ਟਮਨਾਂ ਵਾਲਿਆਂ ਨੂੰ ਬੱਚਿਆਂ ਦੀ ਦ੍ਰਿੜਤਾ ਦੇਖ ਕੇ ਅਤਿ ਪੀੜਾ ਹੋਈ†। ਕਈ ਕਹਿਣ: ਜਿਸ ਦੇ ਮਸੂਮ ਬੱਚੇ ਇਸ ਹੌਂਸਲੇ ਵਾਲੇ ਹਨ, ਉਹ ਆਪ ਕਦੇ ਵੀ ਮਾਮੂਲੀ ਮਨੁੱਖ ਨਹੀਂ ਹੋ ਸਕਦਾ। ਇਸ ਪ੍ਰਕਾਰ ਦੇ ਖਿਆਲਾਂ ਵਿਚ ਕੁਛ ਚਿਰ ਰਹਿ ਕੇ ਸਾਰੇ ਦਰਬਾਰ ਵਿਚ ਚੁੱਪ ਛਾ ਗਈ। ਨਵਾਬ ਨੇ ਮੁਖੀ ਪੁਰਖਾਂ ਵੱਲ ਸੈਨਤ ਕੀਤੀ, ਪਰ ਸਭ ਦਾ ਜੁਵਾਬ ਚੁੱਪ ਹੀ ਪਾਇਆ। ਹਾਂ, ਸੁੱਚਾ ਨੰਦ ਨੇ ਦਲੇਰ ਹੋ ਕੇ ਕਿਹਾ: 'ਡਿੱਠਾ ਜੇ, ਜਿਨ੍ਹਾਂ ਦਾ ਬਚਪਨ ਵਿਚ ਇਹ ਹਾਲ ਹੈ ਓਹ ਵੱਡੇ ਹੋ ਕੇ ਕਦ ਘੱਟ ਕਰਨਗੇ? ਇਕ ਪਿਉ ਇਨ੍ਹਾਂ ਦਾ ਨਹੀਂ ਮਾਣ, ਜੇ ਕਰ ਇਹ ਦੋ ਵੱਡੇ ਹੋ ਗਏ ਤਾਂ ਖਬਰੇ ਕੀ ਹਨੇਰ ਮਾਰਨਗੇ? ਏਹ ਜੀਉਂਦੇ ਛੱਡਣੇ ਜੋਗ ਨਹੀਂ।" ਨਵਾਬ ਨੇ ਸ਼ੇਰ ਮੁਹੰਮਦ ਮਲੇਰ ਕੋਟਲੇ ਵਾਲੇ ਵੱਲ ਤੱਕਿਆ ਤੇ ਕਿਹਾ "ਏਹ ਤੇਰੇ ਭਰਾ ਦੇ ਕਾਤਲ ਦੇ ਬੇਟੇ ਹਨ।" ਮਲੇਰ ਕੋਟਲੇ ਦੇ ਨਵਾਬ ਨੇ ਉੱਤਰ ਦਿਤਾ: 'ਬੇਸ਼ਕ ਸੱਚ ਹੈ, ਪਰ ਮਾਸੂਮ ਬੱਚਿਆਂ ਪੁਰ ਹੱਥ ਉਠਾਉਣਾ ਕਾਇਰ ਪੁਣਾ ਹੈ। ਇਨ੍ਹਾਂ ਨੇ ਸਾਡਾ ਕੁਝ ਨਹੀਂ ਵਿਗਾੜਿਆ ਇਨ੍ਹਾਂ ਨੂੰ ਛੱਡ ਦੇਣਾ ਯੋਗ ਹੈ। ਇਨ੍ਹਾਂ ਬੱਚਿਆਂ ਤੇ ਹੱਥ ਚੁੱਕਣਾ ਇਸਲਾਮ ਨੂੰ ਕਾਲਾ ਕਰਨਾ ਹੈ। ਮਾਸੂਮਾਂ ਦਾ ਕਤਲ ਕਿਸੇ ਸ਼ਰਅ ਵਿਚ ਰਵਾ ਨਹੀਂ, ਮੇਰੇ ਭਰਾ ਜੰਗ ਵਿਚ ਮਾਰੇ ਗਏ ਸਨ ਉਸ ਦਾ ਬਦਲਾ ਮੈਂ ਜੰਗ ਵਿਚ ਹੀ ਲੈ ਸਕਦਾ ਹਾਂ, ਸਰਦ ਖੂਨੀ ਦੀ ਬੇ-ਰਹਿਮੀ ਵਿਚ ਨਹੀਂ ਲੈ ਸਕਦਾ।" ਪਰ ਆਹ! ਕੱਚੇ ਕੁਸ਼ਾਮਤੀ ਬੋਲ ਉੱਠੇ, "ਨਹੀਂ, ਗਰਦਨ ਜ਼ਦਨੀ ਦੇ ਲਾਇਕ ਹਨ।"

ਨਵਾਬ ਨੇ ਫੇਰ ਇਕ ਵੇਰ ਬੱਚਿਆਂ ਨੂੰ ਭਰਮਾਉਣ ਦਾ ਯਤਨ ਕੀਤਾ, ਪਰ ਸੂਰਬੀਰਾਂ ਨੇ ਇਹੋ ਉੱਤਰ ਦਿਤਾ ਕਿ ਅਸੀਂ ਸੱਤਿ ਧਰਮ ਨੂੰ ਛੱਡ ਕੇ ਅਸੱਤਿ ਨਹੀਂ ਗ੍ਰਹਿਣ ਕਰਾਂਗੇ।

[ਸਾਕਾ]

ਗੁ: ਬਿ: ਮ: ਸਿੰਘ ਦੇ ਮੁਤਾਲਜਾ ਤੋਂ ਖਯਾਲ ਪੈਂਦਾ ਹੈ ਕਿ ਪਹਿਲੇ ਤ੍ਰੈ ਕੁ ਦਿਨ ਤਾਂ ਬੱਚਿਆਂ ਨੂੰ ਲੋਭ ਲਾਲਚ ਪ੍ਰੇਰਨਾ ਕੀਤੀ ਜਾਂਦੀ ਰਹੀ ਹੈ। ਅਜ ਦੀ ਬੱਚਿਆਂ ਦੀ ਦਲੇਰੀ ਤੇ ਕਰੜੇ ਜੁਵਾਬਾਂ ਨੇ ਪਾਸਾ ਪਰਤਿਆ ਤੇ ਹੁਣ ਡਰ ਪੀੜਾਂ ਦੇਕੇ ਪ੍ਰੇਰਨ ਦਾ ਯਤਨ ਕੀਤਾ ਜਾਣ ਦਾ ਦਾਰੂ ਵਰਤੀਣ ਲਗਾ। ਚੁਨਾਂਚਿ ਓਥੇ ਲਿਖਿਆ ਹੈ ਕਿ ਆਪ ਸ੍ਰੀ ਦਾਦੀ ਜੀ ਤੋਂ ਵਿਛੋੜੇ ਗਏ, ਹੱਥਾਂ ਵਿਚ ਜ਼ੰਜੀਰ ਤੇ ਪੈਰੀਂ ਬੇੜੀਆਂ ਐਸੀਆਂ ਪਾਈਆਂ ਕਿ ਲਾਸਾਂ ਪੈ ਗਈਆਂ, ਭੁੱਖੇ ਬੀ ਰੱਖੇ ਗਏ ਤੇ ਤ੍ਰੇਹ ਦਾ ਦੁੱਖ ਬੀ ਦਿਤਾ ਗਿਆ। ਬੰਦ ਬੰਦ ਕੱਟਣ ਦਾ ਡਰਾਵਾ ਬੀ ਦਿਤਾ ਗਿਆ। ਗੱਲ ਕੀ ਕਈ ਤਾੜਨਾ ਕੀਤੀਆਂ, ਯਥਾ—'ਤਹਿਂ ਤੁਰਕ ਤਾਰਨ ਬਹੁ ਕਰੇ', ਪਰ ਉਨ੍ਹਾਂ ਤੇ ਅਸਰ ਨਹੀਂ ਹੋਯਾ। ਦੋ ਚਾਰ ਦਿਨ ਮਗਰੋਂ ਤਸੀਹੇ ਦੇ ਦੇਕੇ ਫੇਰ ਦਰਬਾਰ ਵਿਚ ਆਂਦੇ ਗਏ*। ਇਕ ਪਾਸੇ ਭਯਾਨਕ ਡਰ; ਦੂਜੇ ਪਾਸੇ ਬੜੇ ਬੜੇ ਲਾਲਚ ਦਿਤੇ ਗਏ, ਅੰਤ ਕੰਧ ਵਿਚ ਚਿਣ ਦੇਣ ਦਾ ਡਰ ਦਿਤਾ। ਡਰ ਦਿਤਾ ਹੀ ਨਹੀਂ, ਸਚ ਮੁਚ ਇੱਟਾਂ ਗਾਰਾ ਮੰਗਾ ਕੇ ਚਿਣ ਦਿਤਾ, ਪਰ ਓਹ ਕੰਧ ਤਤਫਟ

*ਆਪਨ ਹਮ ਤਜ, ਔਰ ਨ ਧਾਰੈਂ'। [ਗੁ: ਬਿ: ਭਾ. ਮ: ਸਿੰਘ

†ਭਾਰੀ ਜਵਾਬ ਸੁਬਾਰ ਭਏ ਸੁਣਕੈ ਸਭ ਦੂਰਨ ਅੰਗ ਪਿਰਾਏ। [ਗੁਰ ਸੋਭਾ ਸਫਾ ੭੩

*ਗੁ: ਬਿ: ਭਾ: ਮ: ਸਿੰਘ ਨੇ ਅਜ ਦਾ ਦਿਨ ਅੱਠਵਾਂ ਲਿਖਿਆ ਹੈ।

ਲਹਿ ਪਈ * । ਜਦ ਬੱਚੇ ਫੇਰ ਸਾਵਧਾਨ ਹੋਏ ਤੇ ਨਾ ਮੰਨੇ ਤਾਂ ਨਵਾਬ ਨੇ ਉਨ੍ਹਾਂ ਦੇ ਕਤਲ ਦਾ ਹੁਕਮ ਦੇ ਦਿਤਾ । ਸੂਰਜ ਪ੍ਰਕਾਸ਼ ਵਿਚ ਇੰਵ ਲਿਖਿਆ ਹੈ—

ਪਾਪੀ ਨਿਰਦਜਾਲੂ ਮਤਿ ਮੰਦ । ਗ੍ਰਹਿ ਖੈਂਚੀ ਸ਼ਮਸ਼ੇਰ ਬਿਲੰਦ । ਧੀਰਜ ਧਰੇ ਗੁਰੂ ਸੁਤ ਖਰੇ । ਨਹੀਂ ਦੀਨ ਮਨ ਕੈਸਿਹੂੰ ਕਰੇ ॥ ੯ ॥ ਧਰਮ ਹੇਤ ਸਿਰ ਚਾਹਤਿ ਦੀਯੋ । ਤੁਰਕਨਿ ਜਰਾਂ ਬਿਨਾਸ਼ੀ ਕੀਯੋ । ਸਿਮਰਹਿਂ ਬਾਤ ਪਿਤਾਮੇ ਕੇਰੀ । ਲਾਜ ਬੰਸ ਕੀ ਚਹੈਂ ਬਡੇਰੀ ॥ ੧੦ ॥ ਅਧਮ ਤਬੈ ਤਰਵਾਰ ਚਲਾਈ । ... ... ... ਹਾਹਾ ਕਾਰ ਜਹਾਂ ਕਹਿਂ ਭਯੋ । ਜੈ ਜੈ ਸ਼ਬਦ ਸੁਰਨਿ ਮਹਿਂ ਥਿਯੋ । ਧੰਨ ਗੁਰੂ ਸੁਤ ਧੀਰਜ ਧਾਰੀ । ਧਰਮ ਹੇਤ ਸਿਰ ਦਯੋ ਉਤਾਰੀ ॥੧੨॥

ਹੁਣ ਆਪਣੇ ਕੀਤੇ ਪਾਪ ਦੀ ਫਿਟਕਾਰ ਨਵਾਬ ਦੇ ਮਨ ਪੁਰ ਸਵਾਰ ਹੋਈ, ਹਿਰਦੇ ਵਿਚ ਕੰਬਦਾ ਤੇ ਥਰਰਾਉਂਦਾ ਮਹਿਲਾਂ ਨੂੰ ਚਲਾ ਗਿਆ । ਇਧਰ ਭਾਰਤ ਭੂਮੀ ਵਿਚ ਪ੍ਰਗਟੇ ਰੱਬੀ ਜੋਤਿ ਦੇ ਚੰਦ ਸੂਰਜ ਜਿਨ੍ਹਾਂ ਦੇ ਪ੍ਰਗਟ ਹੋਣ ਲਈ ਖ਼ਬਰ ਨਹੀਂ ਕਿੰਨੀਆਂ ਸਦੀਆਂ ਲਗੀਆਂ ਹੋਣਗੀਆਂ, ਗੁਰੂ ਜੀ ਦੇ ਹੋਣਹਾਰ ਨੌਨਿਹਾਲ, ਸੱਤ ਧਰਮ ਦੀਆਂ ਉਮੈਦਾਂ ਦੇ ਪੁੰਜ ਜਦ ਇਸ ਨਿਰਦਯਤਾ ਨਾਲ ਸ਼ਹੀਦ ਕੀਤੇ ਗਏ†, ਤਦ ਹਨੇਰੀ ਵੱਡੇ ਹੀ ਕਹਿਰ ਦੀ ਵਗੀ, ਬ੍ਰਿਛ ਜੜ੍ਹਾਂ ਥੀਂ ਉੱਖੜ ਗਏ । ਧਰਤੀ ਕੰਬੀ ਭੁਚਾਲ ਆਇਆ‡ ।

ਟੋਡਰ ਮਲ ਨਾਮੇ ਇਕ ਗੁਰੂ ਕਾ ਸਿੱਖ ਕੁਝ ਦੂਰ ਰਹਿੰਦਾ ਸੀ, ਜਦ ਉਸ ਸੁਣਿਆਂ ਕਿ ਸਾਹਿਬਜ਼ਾਦੇ ਫੜੇ ਗਏ ਹਨ, ਤਦ ਨੱਠਾ ਕਿ ਮੈਂ ਜਾਕੇ ਸਾਰਾ ਸਰਬੰਸ ਖਰਚ ਕਰ ਦਿਆਂ, ਪਰ ਬੱਚਿਆਂ ਨੂੰ ਬਚਾ ਲਵਾਂ । ਕਾਲੀ ਹਨੇਰੀ ਦਾ ਹਨੇਰਾ, ਘੱਟੇ ਦੀ ਭਰਮਾਰ, ਭੁਚਾਲ ਆਦਿਕ ਸਹਾਰਦਾ ਦਰਬਾਰ ਵੱਲ ਗਿਆ, ਪਰ ਹਾਇ ! ਭਾਰਤ ਭੂਮੀ ਤੇਰੇ ਨਸੀਬ ਇਹ ਸਿਦਕੀ ਪੁਰਖ ਉਸ ਵੇਲੇ ਪਹੁੰਚਾ, ਜਿਸ ਵੇਲੇ ਉਹ [illegible] ਸਰੀਰਾਂ ਨੂੰ ਤਜ ਗਏ ਸਨ । ਇੱਥੋਂ ਤੁਰਕੇ ਟੋਡਰ ਮਲ ਨੇ ਮਾਤਾ ਜੀ ਨੂੰ ਜਾ ਸਮਾਚਾਰ ਸੁਣਾਇਆ । ਇਹ ਭਿਆਨਕ ਖ਼ਬਰ ਸੁਣਕੇ ਮਾਤਾ ਜੀ ਨੇ ਆਪਣੇ ਸਰੀਰ ਤੋਂ ਉਡਾਰੀ ਮਾਰੀ ਤੇ ਸਚ ਲੋਕ ਨੂੰ ਪਧਾਰ ਗਈ* । ਟੋਡਰ ਮਲ ਨੇ ਮਾਤਾ ਤੇ ਸਾਹਿਬਜ਼ਾਦਿਆਂ ਦਾ ਚੰਦਨ ਦੀਆਂ ਚਿਤਾਂ ਵਿਚ ਸਸਕਾਰ ਕਰਵਾਇਆ ।

## ਭਾਰਤ ਭੂਮੀ ਦਾ ਵਿਰਲਾਪ

ਧਾਰਨਾ—ਕਹੁ ਕਿਆ ਤੁਝ ਕੋ ਐ ਬਾਦੇ ਬਹਾਰ ।

ਤੁਰ ਗਏ ਦਸਮ ਗੁਰੂ ਦੇ ਲਾਲ ॥ ਦੁਨੀਆਂ ਤਿਆਗੀ ਧਰਮ ਨ ਤਜਾਗਜਾ ਲਿਆ ਜਫਰ ਸਿਰ ਜਾਲ ।

ਡਗਮਗ ਧਰਤੀ ਦਾ ਦਿਲ ਕੰਬਿਆ, ਆਯਾ ਕਹਿਰ ਭੁਚਾਲ । ਗੜ ਗੜਾਟ ਕਰ ਗਗਨ ਗਰਜਿਆ, ਝੱਖੜ ਝੁਲੇ ਕਰਾਲ ॥ ੧ ॥

ਕੁਦਰਤ ਹੋਇ ਗਈ ਬੇਹਾਲ ॥ ਤੁ:

ਭਾਰਤ ਭੂਮੀ ਰੋ ਰੋ ਕੂਕੇ, ਗਏ ਕਿਧਰ ਮੈਂ ਬਾਲ । ਨਜ਼ਰ ਮੇਰੀ ਥੀਂ ਉਹਲੇ ਹੋ ਗਏ ਜਾਇ ਲੁਕੇ ਕਿਸ ਢਾਲ ॥ ੨ ॥

---

*ਕੰਧ ਦਾ ਢੈ ਪੈਣਾ ਤਵਾਰੀਖ ਖਾਲਸਾ ਤੇ ਗੁਰ ਬਿਲਾਸ ਭਾਈ ਮਨੀ ਸਿੰਘ, ਦੋਹਾਂ ਵਿਚ ਹੈ ।

†ਮਿਤੀ ਪੋਹ ਦਿਨ ੧੩ ਸੰ: ੧੭੬੨ ਬਿ: ਸਵਾ ਪਹਿਰ ਦਿਨ ਚੜ੍ਹੇ ।

‡ਕੰਪੀ ਧਰਤ ਆਇ ਭੁਚਾਲਾ ਔਚਕ ਚੰਚਲ ਧੂਲ ਘਨੇਰੀ । [ਸੂ: ਪ੍ਰ: ਸਫਾ ੫੬੫੨

*ਸ੍ਰੀ ਮਾਤਾ ਗੁਜਰੀ ਜੀ ਦੇ ਜੋਤੀਜੋਤਿ ਹੋਣ ਦੇ ਪ੍ਰਸੰਗ ਇਤਿਹਾਸਾਂ ਵਿਚ ਜੁਦੇ ਜੁਦੇ ਦੱਸੇ ਗਏ ਹਨ । ਕਿਤੇ ਹੀਰਾ ਚੱਟਣਾ, ਕਿਤੇ ਬੁਰਜ ਤੋਂ ਡਿਗਣਾ ਤੇ ਕਿਤੇ ਮੱਥਾ ਕੰਧ ਨਾਲ ਟਕਰਾਉਣਾ ਆਦਿ । ਪਰੰਤੂ ਮਾਤਾ ਜੀ ਦਾ ਜੋਤੀ ਜੋਤਿ ਹੋਣਾ ਯੋਗਾਭਿਆਸ ਦੇ ਤਰੀਕੇ ਅਨੁਸਾਰ ਬ੍ਰਹਮਰੰਧ੍ਰ ਦਸਮ ਦੁਆਰ ਰਸਤੇ ਸਰੀਰ ਤਿਆਗਣਾ ਵਿਸ਼ੇਸ਼ ਸਹੀ ਭਾਸਦਾ ਹੈ, ਕਿਉਂਕਿ ਮਾਤਾ ਜੀ ਯੋਗੀ ਸਨ ਅਰ ਯੋਗ ਸਾਧਨਾ ਸਾਧਦੇ ਰਹੇ ਸਨ, ਜੈਸਾ ਕਿ ਸਾਹਿਬ ਦਸਮ ਪਾਤਸ਼ਾਹ ਜੀ ਨੇ ਬਚਿਤ੍ਰ ਨਾਟਕ ਦੇ ਧਿਆਇ ੬ ਅੰਕ ੩ ਵਿਚ ਆਪ ਦੱਸਿਆ ਹੈ 'ਤਾਤ ਮਾਤ ਮੁਰ ਅਲਖ ਅਰਾਧਾ । ਬਹੁ ਬਿਧ ਜੋਗ ਸਾਧਨਾ ਸਾਧਾ ॥' ਇਸ ਤੋਂ ਵੱਧ ਹੋਰ ਪ੍ਰਮਾਣ ਦੀ ਲੋੜ ਨਹੀਂ, ਪਰ ਜੋ ਰਵਾਇਤ ਸ੍ਰੀ ਫ਼ਤਹ ਗੜ੍ਹ ਸਾਹਿਬ ਜੀ ਦੇ ਗੰਢੀ ਸਿੰਘਾਂ ਤੋਂ ਸੁਣੀ ਹੈ ਉਹ ਇਥੇ ਦੱਸਣੀ ਜ਼ਰੂਰੀ ਹੈ । ੧੯੩੫ ਈ: ਵਿਚ ਕੁਝਕ ਯਾਤ੍ਰੀ ਸ੍ਰੀ ਫਤਹਗੜ੍ਹ ਸਾਹਿਬ ਗਏ ਸਨ । ਇਕ ਯਾਤਰੂ ਨੇ ਕਿਹਾ 'ਇਥੇ ਮਾਤਾ ਗੁਜਰੀ ਜੀ ਬੁਰਜ ਤੋਂ ਡਿਗਕੇ ਜੋਤੀ ਜੋਤ ਸਮਾਏ ਸਨ' । ਪਾਸ ਹੀ ਗੰਢੀ ਸਿੰਘ ਜੀ ਸੁਣ ਰਹੇ ਸਨ, ਉਹਨਾਂ ਨੇ ਉਸ ਯਾਤਰੂ ਨੂੰ ਕਿਹਾ 'ਭਾਈ ਇਸ ਤਰ੍ਹਾਂ ਦੇ ਬੇਅਦਬੀ ਦੇ ਵਾਕ ਸ੍ਰੀ ਮਾਤਾ ਜੀ ਵਾਸਤੇ ਨਾ ਕਹੁ, ਅਸੀਂ ਆਪਣੇ ਪਿਤਾ ਪਿਤਾਮਾ ਜੀ ਤੋਂ ਸੁਣਦੇ ਆਏ ਹਾਂ, ਕਿ ਮਾਤਾ ਜੀ ਨੂੰ ਜਦ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦੀ ਖ਼ਬਰ ਮਿਲੀ ਤਾਂ ਉਹਨਾਂ ਸ੍ਰੀ ਜਪੁਜੀ ਦਾ ਪਾਠ ਕਰਕੇ ਅਰਦਾਸਾ ਸੋਧਿਆ ਤੇ ਚੌਂਕੜਾ ਲਾਕੇ ਦਸਮ ਦੁਆਰ ਵਿਚ ਪ੍ਰਾਣ ਚੜ੍ਹਾ ਲਏ ਤੇ ਸਰੀਰ ਤਿਆਗ ਦਿੱਤਾ ।'

ਹਾਇ ! ਮੈਂ ਰੋ ਰੋ ਹੋਈ ਨਿਢਾਲ ॥ ਤੁ:
ਆਓ ਪਿਆਰੇ ਦਰਸ ਦਿਖਾਓ, ਲਗੋ ਮਾਊਂ ਗਲ ਨਾਲ। ਅੱਖੀ ਸੁਖ ਕਲੇਜਾ ਠੰਢਾ, ਖੁਸ਼ੀ ਹੋਇ ਵਾਲ ਵਾਲ ॥੩॥

ਵਿਛੜ ਕੇ ਪੈ ਗਏ ਚਿੰਤਾ ਜਾਲ ॥ ਤੁ:
ਆਖਣ ਲੋਕੀ ਲਾਲ ਦੁਲਾਰੇ, ਦੁਸ਼ਟਾਂ ਕੀਤੇ ਕਾਲ। ਚਿਣ ਕੇ ਕੰਧਾਂ ਵਿਚ ਮੈਂ ਸੁਹਣੇ, ਹੋਏ ਨੀਚ ਨਿਹਾਲ ॥ ੪ ॥

ਹਾਂ ਜੀ ਡਿੱਗ ਪਈ ਓ ਪਾਲ ॥ ਤੁ:
ਦੁਸ਼ਟ ਸਭਾ ਇਕ ਬੈਠੀ ਰਲਕੇ, ਖੜੇ ਬਹਾਦੁਰ ਬਾਲ। ਕਹਿਣ ਕਬੂਲੋ ਦੀਨ ਨਹੀਂ ਤਾਂ ਮਾਰ ਕਰਾਂ ਬੇਹਾਲ ॥ ੫ ॥

ਧਰਮ ਵਿਚ ਰਤਾ ਨਾ ਡੋਲੇ ਲਾਲ ॥ ਤੁ:
ਦਸਮ ਗੁਰੂ ਦੇ ਬੋਲੇ ਸੂਰੇ, ਅੰਤ ਆਵਣਾ ਕਾਲ। ਅੱਜ ਨੂੰ ਆਵੇ ਕੱਲ ਨੂੰ ਆਵੇ, ਟਲੇ ਨ ਕੀਤਿਆਂ ਟਾਲ ॥ ੬ ॥

ਧਰਮ ਲਈ, ਮਰਨਾ ਪੁੰਨ ਬਿਸਾਲ ॥ ਤੁ:
ਦਰਦ ਬਿਦਰਦਾਂ ਮੂਲ ਨ ਉਪਜਿਆ, ਭੜਕੀ ਕ੍ਰੋਧ ਜੁਆਲ। ਮਾਰ ਖੜਗ ਤਨ ਜੁਦਾ ਕਰਾਏ, ਪਹੁੰਚੇ ਪਾਸ ਅਕਾਲ ॥ ੭ ॥

ਹਾਂ ਜੀ ਪਹੁੰਚੇ ਪਾਸ ਅਕਾਲ ॥ ਤੁ:
ਸਿੰਘ ਜੋਰਾਵਰ ਪਿਆਰੇ ਲੀਤੇ, ਭ੍ਰਾਤ ਫਤੇ ਸਿੰਘ ਨਾਲ। ਧਰਮ ਰਖਨ ਹਿਤ ਸਿਰ ਦੇ ਦੋਵੇਂ, ਪਹੁੰਚੇ ਪਾਸ ਗੁਪਾਲ ॥ ੮ ॥

ਹੋਇ ਸ਼ਹੀਦ ਗਏ ਗੁਰ ਲਾਲ ॥ ਤੁ:
ਸਹਿ ਨਾ ਸਕੇਗੀ ਦੁਖ ਇਹ ਮਾਤਾ, ਜਾਊ ਪੋਤਿਆਂ ਨਾਲ। ਸ਼ੋਕ ਹੋਇਗਾ ਦੇਸ਼ ਦੇਸ਼ ਵਿਚ, ਸੁਣਾਏ ਕਹਿਰ ਕਮਾਲ ॥ ੯ ॥

ਗਏ ਓਹ, ਚਿੰਤਾ ਭਾਂਬੜ ਬਾਲ ॥ ਤੁ:
ਦੁਸ਼ਟ ਰਾਜ ਦੇ ਸਖਤ ਉਪੱਦ੍ਰਵ, ਕਟਣੇ ਹੋਏ, ਮੁਹਾਲ। ਚੜ੍ਹੇ ਸੂਰ ਨਿਤ ਸਹਾਂ ਨਵੇਂ ਦੁਖ, ਕਤਲ ਹੋਇ ਮੇਰੀ ਆਲ ॥ ੧੦ ॥

ਹਾਇ ਪ੍ਰਭੂ ਜੀ ! ਮੇਰੀ ਜਾਇ ਅਜਾਈਂ ਘਾਲ॥ ਤੁ:
ਪਾਪ ਰਾਜ ਦਾ ਨਾਸ਼ ਕਰੋ ਪ੍ਰਭੂ, ਅਪਦਾ ਦੇਵੋ ਟਾਲ। ਸੱਤ ਧਰਮ ਜਗ ਵਿਚ ਫੈਲਾਵੋ, ਸਫਲ ਹੋਇ ਗੁਰ ਘਾਲ ॥ ੧੧ ॥

ਗਜੇ ਫਿਰ ਸਤਿ ਸ੍ਰੀ ਅਕਾਲ ॥ ਤੁ:
ਸ੍ਰਿਸ਼ਟੀ ਸਾਰੀ ਸਜੇ ਖਾਲਸਾ, ਦੂਰ ਹੋਣ ਭ੍ਰਮ ਜਾਲ। ਸਿੰਘ ਸੂਰ ਹੋ ਖੁਸ਼ੀਆਂ ਮਾਣਨ ਕਰਨ ਧਰਮ ਪ੍ਰਤਿਪਾਲ ॥੧੨॥

ਇਸ ਬਿਧ, ਕੂੜੇ ਟੁੱਟਨ ਪਾਲ ॥ ਤੁ:

—o—

## ਇਤਿਹਾਸਿਕ ਖੋਜ

ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਬਤ ਇਤਿਹਾਸਾਂ ਵਿਚ ਤ੍ਰੈ ਗਲਾਂ ਬਾਬਤ ਕੁਛ ਵਖੇਵਾਂ ਹੈ:—੧. ਨਾਵਾਂ ਬਾਬਤ ੨. ਗ੍ਰਿਫਤਾਰੀ ਦਾ ਟਿਕਾਣਾ ੩. ਸ਼ਹਾਦਤ ਕੀਕੂੰ ਹੋਈ।

੧. ਨਾਵਾਂ ਦਾ ਵੇਰਵਾ।

ਸਰਹਿੰਦ ਵਿਚ ਸ਼ਹੀਦ ਹੋਏ ਸਾਹਿਬਜ਼ਾਦੇ ਫਤਹ ਸਿੰਘ ਜੀ ਸਨ, ਇਹ ਸਾਰੇ ਮੰਨਦੇ ਹਨ। ਦੂਜੇ ਬਹੁਤੇ ਜ਼ੋਰਾਵਰ ਸਿੰਘ ਜੀ ਤੇ ਕੋਈ ਜੁਝਾਰ ਸਿੰਘ ਜੀ ਦੱਸਦੇ ਹਨ। ਸਭ ਤੋਂ ਪੁਰਾਤਨ ਗ੍ਰੰਥ 'ਗੁਰ ਸ਼ੋਭਾ' ਹੈ,ਜਿਸ ਵਿਚ ਪਹਿਲੋਂ ਤਾਂ ਜੁਝਾਰ ਸਿੰਘ ਜੀ ਨੂੰ ਚਮਕੌਰ ਵਿਚ ਜੂਝਦੇ ਲਿਖਿਆ ਹੈ ਤੇ ਫੇਰ ਸਰਹਿੰਦ ਦੇ ਸਾਕੇ ਸਮੇਂ ਲਿਖਿਆ ਹੈ:—

'ਫਤੇ ਸਿੰਘ ਜੁਝਾਰ ਸਿੰਘ ਇਹ ਬਿਧ ਤਜੇ ਪਰਾਨ।'

ਸੋ ਇਸ ਤੋਂ ਨਿਰਨੇ ਪਤਾ ਨਾ ਲਗ ਸਕਿਆ। ਪਰ ਜੇ ਵਧੇਰੇ ਗਹੁ ਨਾਲ ਪ੍ਰਸੰਗਲੀ ਮੇਲੋ ਤਾਂ ਇਹ ਜਾਪਦਾ ਹੈ ਕਿ ਜੁਝਾਰ ਸਿੰਘ ਜੀ ਨੂੰ (ਚਮਕੌਰ) ਲੜਦੇ ਵੇਖ ਕੇ ਜ਼ੋਰਾਵਰ ਸਿੰਘ ਜੀ ਮਦਾਨ ਨੂੰ ਆ ਪਏ ਤੇ ਮਾਰਦੇ ਮਾਰਦੇ ਜੀਊਂਦੇ ਕਿਸੇ ਪਾਸੇ ਨਿਕਲ ਗਏ। ਮਾਤਾ ਜੀ ਤੇ ਦੁਇ ਸਾਹਿਬਜ਼ਾਦੇ (ਚਮਕੌਰ ਤੋਂ) ਗ੍ਰਿਫਤਾਰ ਹੋ ਕੇ ਸਰਹਿੰਦ ਆਂਦੇ ਗਏ।ਸੋ ਇਉਂ ਸਰਹਿੰਦ ਸ਼ਹੀਦ ਹੋਣ ਵਾਲੇ ਸਾਹਿਬਜ਼ਾਦੇ ਜੁਝਾਰ ਸਿੰਘ ਤੇ ਫਤੇ ਸਿੰਘ ਜੀ ਹੋਏ।

ਮਹਿਮਾ ਪ੍ਰਕਾਸ਼ ਵਾਰਤਿਕ (੧੭੯੮ ਸੰਮਤ ਦਾ ਹੈ) ਇਸ ਦਾ ਕ੍ਰਮ ਹੈ ਬਾਬਾ ਅਜੀਤ ਸਿੰਘ ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ, ਬਾਬਾ ਫਤਹ ਸਿੰਘ। ਇਸਤੋਂ ਮਗਰੋਂ (੧੮੦੮-੧੮) ਗੁ: ਬਿ: ਮਨੀਸਿੰਘ ਵਾਲਾ ਹੈ ਉਸਨੇ ਚਮਕੌਰ ਵਿਚ ਦੋ ਦੋ ਸਾਹਿਬਜ਼ਾਦਿਆਂ ਦਾ ਨਾਮ ਅਜੀਤਸਿੰਘ ਜੁਝਾਰ

ਸਿੰਘ ਦਿਤਾ ਹੈ।ਸੋ ਇਸ ਦਾ ਕ੍ਰਮ ਬੀ ਇਹ ਹੋਇਆ। ਬੰਸਾਵਲੀ ਨਾਮਾ (੧੮੩੬ ਬਿ:)—ਇਸ ਵਿਚ ਸਰਹਿੰਦ ਵਾਲੇ ਸਾਹਿਬਜ਼ਾਦਿਆਂ ਦਾ ਨਾਮ ਜ਼ੋਰਾਵਰ ਸਿੰਘ ਤੇ ਫਤੇ ਸਿੰਘ ਹੀ ਦਿਤਾ ਹੈ।

ਸਿੰਘ ਸਾਗਰ (੧੮੮੪)-ਇਸ ਦੇ ਕਰਤਾ ਜੀ ਨੇ ਚਮਕੌਰ ਵਿਚ ਸ਼ਹੀਦ ਹੋਇਆਂ ਦਾ ਨਾਮ ਅਜੀਤ ਸਿੰਘ ਜੁਝਾਰ ਸਿੰਘ ਦਿੱਤਾ ਹੈ ਤੇ ਸਰਹਿੰਦ ਵਾਲਿਆਂ ਦਾ ਜ਼ੋਰਾਵਰ ਸਿੰਘ ਫਤੇ ਸਿੰਘ ਲਿਖਿਆ ਹੈ। ਇਹੀ ਕ੍ਰਮ ਸਰਹਿੰਦ ਦੇ ਗੁਰਦੁਆਰੇ ਦੇ ਸੇਵਾਦਾਰਾਂ ਤੋਂ ਮਿਲਿਆ ਸੀ, ਇਹੀ ਵਧੇਰੇ ਸਹੀ ਜਾਪਦਾ ਹੈ। ਤਵਾ: ਖਾ:, ਕਨ੍ਹਯਾ ਲਾਲ, ਦੌਲਤ ਰਾਇ, ਸਾਧੂ ਗੋਬਿੰਦ ਸਿੰਘ, ਆਦਿਕ ਲੇਖਕਾਂ ਨੇ ਬੀ ਇਹੋ ਕ੍ਰਮ ਲਿਆ ਹੈ।

## ੨. ਗ੍ਰਿਫਤਾਰੀ ਦਾ ਟਿਕਾਣਾ।

ਗੁਰ ਸ਼ੋਭਾ ਤੇ ਇਸ ਤੋਂ ਬਣੇ ਗੁਰ ਬਿਲਾਸ ਭਾਈ ਮਨੀ ਸਿੰਘ ਨਾਮ ਵਾਲੇ ਨੇ ਗ੍ਰਿਫਤਾਰੀ ਛੋਟੇ ਸਾਹਿਬਜ਼ਾਦਿਆਂ ਦੀ ਚਮਕੌਰ ਤੋਂ ਲਿਖੀ ਹੈ। ਪਰ ਇਹ ਠੀਕ ਨਹੀਂ ਜਾਪਦਾ।ਗੁਰੂ ਸਾਹਿਬ ਜੀ,ਮਾਤਾ, ਦੋ ਬੱਚੇ ਚਮਕੌਰ ਗੜ੍ਹੀ ਵਿਚ ਇਕੱਲੇ ਤੁਰਕਾਂ ਦੇ ਰਹਿਮ ਛੱਡ ਕੇ ਕਦ ਆਪ ਬਾਹਰ ਨਿਕਲ ਜਾ ਸਕਦੇ ਸੇ। ਇਨ੍ਹਾਂ ਨੇ ਇਹ ਗੱਲ ਸਾਧਾਰਣ ਕਿਆਸ ਕੀਤੀ ਯਾ ਸੁਣੀ ਲਿਖੀ ਹੈ, ਪਰ ਸੁੱਖਾ ਸਿੰਘ ਜੀ, ਜਿਨ੍ਹਾਂ ਨੇ ਆਪਣੇ ਗੁਰ ਬਿਲਾਸ ਵਿਚ ਚਾਹੇ ਭਾਈ ਮਨੀ ਸਿੰਘ ਵਾਲੇ ਗੁ: ਬਿ: ਤੇ ਗੁ: ਸ਼ੋਭਾ ਤੋਂ ਮਸਾਲਾ ਲਿਆ ਹੈ, ਪਰ ਆਪ ਆਨੰਦ ਪੁਰ ਰਹੇ ਹਨ, ਇਸ ਕਰਕੇ ਮੁਕਾਮੀ ਹਾਲਾਤ ਦੇ ਵਧੇਰੇ ਜਾਣੂ ਹੋਏ ਹਨ, ਆਪ ਨੇ ਲਿਖਿਆ ਹੈ ਕਿ ਰੋਪੜ ਤੋਂ ਬਾਹਮਣ ਮਸੰਦ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਰਸਤਾ ਭੁਲਾ ਕੇ ਆਪਣੇ ਪਿੰਡ ਲੈ ਗਿਆ।

ਰੋਪਰੂ ਤੇ ਵਹੁ ਰਾਹ ਭੁਲਾਈ। ਨਿਜ ਪੁਰ ਕੋ ਲੇ ਗਯੋ ਕਸਾਈ। ਸਾਹਿਬਜ਼ਾਦੇ ਦੋਊ ਕੁਮਾਰ। ਤੀਜੇ ਦਾਦੀ ਸਾਥ ਨਿਹਾਰ।

ਇਹੋ ਗੱਲ ਸਾਰੇ ਹੋਰਨਾਂ ਨੇ ਲਿਖੀ ਹੈ। ਫੇਰ ਜਿਸ ਪਿੰਡ ਖੇੜੀ ਜਾਕੇ ਰਹੇ ਸੇ, ਉਹ ਬਾਬੇ ਬੰਦੇ ਨੇ ੧੭੬੭ ਬਿ: ਵਿਚ ਉਜਾੜਿਆ ਸੀ। ਮਗਰੋਂ ਨੇੜੇ ਸਹੇੜੀ ਨਾਮ ਦਾ ਪਿੰਡ ਵਸਿਆ। ਸਹੇੜੀ ਪਿੰਡ ਤੋਂ ਪੱਛੋਂ ਵੱਲ ਥੋੜੀ ਦੂਰ ਤੇ ਮੰਜੀ ਸਾਹਿਬ ਹੈ ਜੋ ਛੋਟੇ ਸਾਹਿਬਜ਼ਾਦਿਆਂ ਦਾ ਯਾਦਗਾਰੀ ਨਿਸ਼ਾਨ ਹੈ। ਇਸੇ ਤਰ੍ਹਾਂ ਮੋਰਿੰਡੇ ਵਿਚ ਜਿਥੇ ਸਾਹਿਬਜ਼ਾਦੇ ਸਰਹਿੰਦ ਜਾਂਦੇ ਥੋੜੀ ਦੇਰ ਠਹਿਰੇ ਸਨ, ਬੀ ਗੁਰਦੁਆਰਾ ਹੈ ਜੋ ਪਿੰਡ ਤੋਂ ਉੱਤਰ ਵਾਲੇ ਪਾਸੇ ਹੈ।

ਇਨ੍ਹਾਂ ਸਾਰੇ ਸਾਮਾਨਾਂ ਤੋਂ ਸਹੀ ਹੁੰਦਾ ਹੈ ਕਿ ਭਾ: ਸੁਖਾ ਸਿੰਘ ਜੀ ਦੀ ਲਿਖਤ ਸਹੀ ਹੈ। ਛੋਟੇ ਸਾਹਿਬਜ਼ਾਦੇ ਰੋਪੜ ਤੋਂ ਗੰਗੂ ਖੇੜੀ ਲੈ ਗਿਆ ਸੀ ਤੇ ਓਥੋਂ ਗ੍ਰਿਫਤਾਰ ਕਰਕੇ ਸਰਹਿੰਦ ਲਿਆਏ ਗਏ ਸੇ।

## ੩. ਕਤਲ ਕਿ ਨੀਹਾਂ ਹੇਠ ?

ਗੁਰ ਸ਼ੋਭਾ (੧੭੫੮) ਯਾ (੧੭੬੮) ਵਿਚ ਲਿਖਤ ਹੈ:—ਯੋ ਪ੍ਰਭ ਕੇ ਕਰਨੀ ਤਬਹੀ ਦੋਊ ਜੂਝਤ ਹੀ ਪਰਲੋਕ ਸਿਧਾਏ। ਪਨਾ—ਫਤੇ ਸਿੰਘ ਜੁਝਾਰ ਸਿੰਘ ਇਹ ਬਿਧ ਤਜੇ ਪਰਾਨ!

ਇਸ ਵਿਚ ਜੂਝਤ ਪਦ ਹੈ, ਜਿਸ ਦੇ ਅਰਥ ਹਨ ਲੜਦੇ ਹੋਏ ਮਾਰੇ ਜਾਣਾ। ਉਨ੍ਹਾਂ ਨੇ ਜੋ ਤੁਰਕਾਂ ਦੀ ਪ੍ਰੇਰਨਾ ਨਾਲ ਟਾਕਰਾ ਕੀਤਾ ਹੈ ਉਸ ਨੂੰ ਜੰਗ ਦੀ ਤੁੱਲਤਾ ਦੇਕੇ 'ਜੂਝਤ ਤਜੇ ਪ੍ਰਾਣ' ਕਿਹਾ ਹੈ, ਸੋ ਚਿਣੇ ਜਾਣ ਦਾ ਜ਼ਿਕਰ ਇਸ ਵਿਚ ਸਪੱਸ਼ਟ ਨਹੀਂ ਹੈ, ਨਾ ਹੀ ਕਤਲ ਦਾ ਸਾਫ ਜ਼ਿਕਰ ਹੈ ਪਰ 'ਜੂਝਤ ਤਜੇ ਪਰਾਣ' ਤੋਂ ਧੁਨੀ ਕਤਲ ਦੀ ਹੋ ਸਕਦੀ ਹੈ।

ਗੁਰ ਬਿਲਾਸ ਭਾ: ਮਨੀ ਸਿੰਘ (੧੮੦੮-੧੮)—ਸਭ ਤੋਂ ਪੁਰਾਣੀ ਲਿਖਤ ਨੀਹਾਂ ਵਿਚ ਚਿਣਨ ਦਾ ਜ਼ਿਕਰ ਕਰਨ ਵਾਲੀ ਇਹ ਪੋਥੀ ਹੈ।

ਦੇ ਕਰ ਦੂਖ ਬਹੁਤ ਅਧਿਕਾਏ। ਤਬ ਨੀਹੋਂ ਮੇਂ ਬਾਲ ਚਿਣਾਏ। ਬਹੁਤ ਕਲੇਸ਼ ਤੁਰਕ ਤਬ ਦੀਨਾ। ਮੁਖ ਸੇ ਨਾਹ ਉਚਾਰ ਨ ਕੀਨਾ। ਜੁਗ ਅਵਤਾਰ ਸਹੀ ਮਿਲ ਪੀੜਾ। ਪਰਾਲਬਧ ਵਸ ਜਾਨ ਸਰੀਰਾ। ਜਬੇ ਚਿਨਾਇ ਭੀਤ ਮੇਂ ਦੀਨੇ। ਰਹੀ ਨ ਭੀਤ ਦਿਸ਼ਟ ਨਹਿ ਚੀਨੇ।

[ਅਧਯਾਇ ੬ ਅੰਕ ੨੫੪]

ਇਸ ਗੁ: ਬਿਲਾਸ ਤੋਂ ਇਹ ਪਤਾ ਬੀ ਚਲਦਾ ਹੈ ਕਿ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਦੁਖ ਬੀ ਕਈ ਪ੍ਰਕਾਰ ਦੇ ਦਿਤੇ ਗਏ ਸਨ। ਹੱਥਾਂ ਵਿਚ ਹਥੌੜੀਆਂ ਤੇ ਪੈਰਾਂ ਵਿਚ ਜ਼ੰਜੀਰ ਐਸੇ ਪਾਏ ਗਏ ਸਨ ਕਿ ਲਾਸਾਂ ਚੜ੍ਹ ਗਈਆਂ। ਭੁਖਿਆਂ ਰਖਣਾ, ਪਾਣੀ ਨਾ ਦੇਣਾ, ਮਾਤਾ ਜੀ ਦੇ ਪਾਸ ਨਾ ਜਾਣ ਦੇਣਾ ਆਦਿ ਯਥਾ:—

ਭੁਖੇ ਰਹੇ ਕਿਤਕ ਦਿਨ ਮਾਂਹੀ। ਨੀਰ ਨਾਹ ਤਿਨ ਕਛੂਅਕ ਪਜ਼ਾਹੀਂ।ਲਾਸ ਪਰੀ ਤਾਂ ਦਸਤ ਅਪਾਰਾ। ਪਾਦਨ ਮੱਧ ਸੁ ਅਪਰ ਅਪਾਰਾ*। ਐਸੇ ਦੁਖ ਦੀਨ ਅਧਿਕਾਈ। ਸਾਹਿਬ ਜਾਨੈ ਆਪੁ ਸੁ ਭਾਈ॥ ੨੫੬॥ [ਅਧਜਾਇ ੧੬

ਅੱਠਵੇਂ ਦਿਨ ਬੰਦ ਬੰਦ ਜੁਦਾ ਕਰਨ ਦਾ ਡਰਾਵਾ ਦਿਤਾ ਗਿਆ:—ਅਸ਼ਟ ਰੋਜ ਮੈਂ ਆਇਕੇ ਕੀਨੇ ਰੋਖੈ ਅਪਾਰ। ਬੰਦ ਬੰਦ ਕਰੀਐ ਜੁਦਾ ਯਾ ਬਿਧ ਕਹੈਂ ਸੁਧਾਰ॥ ੨੫੪॥

ਬੰਸਾਵਲੀ ਨਾਮਾ (੧੮੩੬ ਬਿ:)—ਇਸ ਵਿਚ 'ਖੰਡੇ' ਨਾਲ ਕਤਲ ਕੀਤੇ ਜਾਣਾ ਲਿਖਿਆ ਹੈ।

ਮਹਿਮਾ ਪ੍ਰਕਾਸ਼ (ਸਰੂਪ ਦਾਸ ਵਾਲਾ) 'ਤਦ ਉਸ ਨੇ ਜਲਾਦਾਂ ਕੋ ਕਹਾ ਇਸ ਤਰ੍ਹਾਂ ਕਰਕੇ ਇਹ ਕਾਰਨ ਹੂਆ'; ਗੋਇਆ ਕਤਲ ਕੀਤੇ ਗਏ।

ਗੁਰ ਬਿਲਾਸ ਸੁਖਾ ਸਿੰਘ—

ਦੋਊ ਸਿਸਨ ਕੇ ਸੀਸ ਉਤਾਰੀ। ਦਏ ਕਾਟ ਉਨ ਅਧਮ ਗਵਾਰੀ। [ਸਫ਼ਾ ੪੫੦

ਸਿੰਘ ਸਾਗਰ (੧੮੮੪)—

ਇਹ ਲਿਖਦਾ ਹੈ ਕਿ ਉਖੇੜੀ ਪਿੰਡ ਦੇ ਮਸੰਦ ਨੇ ਸਾਹਿਬਜ਼ਾਦੇ ਫੜਾ ਦਿਤੇ, ਨਾਮ ਇਸ ਨੇ ਜ਼ੋਰਾਵਰ ਸਿੰਘ ਤੇ ਫਤਹ ਸਿੰਘ ਦਿਤੇ ਹਨ ਤੇ ਲਿਖਿਆ ਹੈ:—

ਆਗੇ ਕਥਾ ਸੀਰੰਦ ਕੀ ਜਾਨਤ ਸਭ ਸੰਸਾਰ।

ਜੋ ਲਿਖਤੀ ਪੋਥੀ ਸਾਡੇ ਸਾਹਮਣੇ ਪਈ ਹੈ ਉਸ ਵਿਚ ਇਹੋ ਸਤਰ ਲਿਖਕੇ ਵੇਰਵਾ ਨਹੀਂ ਦਿਤਾ।

ਪੰਥ ਪ੍ਰਕਾਸ਼ (ਰਤਨ ਸਿੰਘ ਭੰਗੂ) ਇਹ ਲਿਖਦਾ ਹੈ ਕਿ ਜਲਾਦ ਨੇ ਜ਼ਿਬਹ ਕੀਤੇ:

ਸੂਰਜ ਪ੍ਰਕਾਸ਼ (੧੯੦੦) ਵਿਚ ਕਤਲ ਕਰਨਾ ਲਿਖਿਆ ਹੈ।

ਮੁਫਤੀ ਸ਼ੇਰਦੀਨ ਵਟਾਲੀਆਂ (੧੮੮੫) ਕੰਧਾਂ ਵਿਚ ਚਿਣੇ ਜਾਣਾ ਲਿਖਦਾ ਹੈ।

ਤਵਾਰੀਖ ਖਾਲਸਾ ਵਿਚ ਲਿਖਿਆ ਹੈ ਕਿ ਇਆਣਿਆਂ ਮਾਸੂਮਾਂ ਨੂੰ ਕੰਧ ਵਿਚ ਚਿਣਾਇਆ ਜਦ ਓਹ ਕੰਧ ਫਟ ਗਈ ਤਾਂ ਕਤਲ ਕਰਾ ਦਿਤਾ।

ਭੁਲੇਵਾ ਐਉਂ ਪਿਆ ਜਾਪਦਾ ਹੈ ਕਿ ਜੋ ਡਰਾਵੇ ਦਿਤੇ ਗਏ ਉਹਨਾਂ ਵਿਚ ਕੰਧਾਂ ਉਸਾਰਕੇ ਵਿਚਚਿਣ ਦੇਣ ਦਾ ਭੀ ਜ਼ਰੂਰ ਹੋਣਾ ਹੈ। ਵਧੇਰੇ ਡਰਾਉਣ ਲਈ ਕੰਧ ਦੁਆਲੇ ਉਸਾਰੀ ਵੀ ਜੋ ਮਨੀ ਸਿੰਘ ਜੀ ਵਾਲੇ ਗੁਰ ਬਿਲਾਸ ਵਿਚ ਦੱਸਿਆ ਹੈ ਕਿ ਕੰਧ ਨਾ ਰਹੀ ਤੇ ਤਵਾਰੀਖ ਖਾਲਸਾ ਕਹਿੰਦੀ ਹੈ ਕੰਧ ਢਹਿ ਪਈ। ਜਾਪਦਾ ਹੈ ਕਿ ਇਸ ਡਰਾਵੇ ਨਾਲ ਵੀ ਸਾਹਿਬਜ਼ਾਦਿਆਂ ਧਰਮ ਛੱਡਣਾ ਨਾ ਮੰਨਿਆਂ ਤਾਂ ਕਤਲਾਏ ਗਏ। ਇਟਾਂ ਵਿਚ ਚਿਣੇ ਜਾਣ ਤੋਂ ਹੀ ਸਰਹਿੰਦ ਦੀ ਇਟ ਨਾਲ ਇਟ ਖੜਕਣੀ ਦਾ ਖਯਾਲ ਵਾਬਸਤਾ ਹੈ। ਕਿਉਂਕਿ ਸਿਖਾਂ ਨੇ ੧੨ ਕੋਹਾਂ ਵਿਚ ਵਸਦੇ ਸਰਹਿੰਦ ਨੂੰ ਇਟ ਇਟ ਕਰਕੇ ਉਜਾੜਿਆ ਅਰ ਹਰ ਯਾਤ੍ਰੀ ਸਿੰਘ ਸਰਹਿੰਦ ਦੀਆਂ ਇੱਟਾਂ ਸਤਲੁਜ ਵਿਚ ਸਿੱਟਣੀਆਂ ਫਰਜ਼ ਸਮਝਦਾ ਰਿਹਾ, ਛੇਕੜ ਸਰਹਿੰਦ ਦੀਆਂ ਇੱਟਾਂ ਕੁੱਟਕੇ ਰੇਲ ਦੀ ਸੜਕ ਪੁਰ ਪਈਆਂ। ਇਹ ਜੋ ਇੱਟਾਂ ਪੁੱਟਣ ਦਾ ਖਿਆਲ ਸੀ ਏਹ ਉਨ੍ਹਾਂ ਦੇ ਇੱਟਾਂ ਵਿਚ ਚਿਣੇ ਜਾਣ ਤੋਂ ਹੀ ਚਲਿਆ ਜਾਪਦਾ ਹੈ ਤੇ ਇਹ ਪਤਾ ਵੀ ਲਗ ਗਿਆ ਕਿ ਸਭ ਤੋਂ ਪਹਿਲੋਂ (੧੮੦੮-੧੮) ਦਾ ਲਿਖਤੀ ਹਵਾਲਾ ਗੁ: ਬਿ: ਮ: ਸਿੰਘ ਵਿਚ ਹੈ ਜੋ ਗੁਰ ਸ਼ੋਭਾ ਤੋਂ ਥੋਕੇ ਸਾਲ ਮਗਰੋਂ ਦਾ ਹੈ। ਹੋਰ ਖੋਜ ਨਾਲ ਸ਼ਾਇਦ ਹੋਰ ਕੁਝ ਨਿਸ਼ਚਿਤ ਪਤਾ ਲੱਭ ਪਵੇ, ਪਰ ਹਾਲੇ ਇਹੀ ਜਾਪਦਾ ਹੈ ਕਿ ਚਿਣਨਾ ਇਕ ਡਰਾਵਾ ਸੀ ਤੇ ਸਰੀਰਾਂ ਦਾ ਅੰਤ ਕਤਲ ਨਾਲ ਹੋਇਆ ਹੈ।

—o—

ਸੂਚਨਾ—ਛੋਟੇ ਸਾਹਿਬਜ਼ਾਦਿਆਂ ਦੇ ਇਸ ਦਰਦਨਾਕ ਸਾਕੇ ਵੇਲੇ ਜੋ ਗੁਪਤ ਹਾਲ ਨਵਾਬ ਸਰਹਿੰਦ ਦੇ ਮਹਿਲਾਂ ਵਿਚ ਵਰਤਿਆ ਉਸ ਦਾ ਨਕਸ਼ਾ ਅਗਲੇ ਪ੍ਰਸੰਗ ਵਿਚ ਹੈ—

---

*ਦੂਸਰੇ ਲਿਖਤੀ ਨੁਸਖੇ ਵਿਚ ਇਸ ਦਾ ਪਾਠਾਂਤਰ ਐਉਂ ਹੈ—

ਲਾਸ ਪਰੀ ਤਾਂ ਦਸਤ ਅਪਾਰਾ। ਪਾਦਨ ਮਧ ਅਖਰ ਸੁ ਅਪਾਰਾ।

# ੭੪. ਜ਼ੈਨਾਂ ਦਾ ਵਿਰਲਾਪ

ਸ੍ਰੀ ਗੁਰੂ ਕਲਗੀਧਰ ਜੀ ਮਹਾਰਾਜ, ਜਗਤ ਰੱਖਯਕ, ਅਵਤਾਰ ਸ਼ਿਰੋਮਣੀ, ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦੇ ਖਿਡਾਉਣ ਵਾਸਤੇ ਇਕ ਰਾਜਪੂਤ ਜਾਤ ਤੋਂ ਬਣੀ ਸਿਖ ਇਸਤ੍ਰੀ ਸਿਖ ਪਤੀ ਸਣੇ ਮਹਿਲਾਂ ਵਿਚ ਰਹਿੰਦੀ ਹੁੰਦੀ ਸੀ। ਪਹਿਲੇ ਸਲ੍ਹੇੜ ਦੀ ਕੋਈ ਕੋਈ ਮੇਲਣ ਕਦੇ ਕਦੇ ਇਸ ਨੂੰ ਮਿਲਨੇ ਆ ਜਾਇਆ ਕਰਦੀ ਸੀ। ਇਕ ਵੇਰੀ ਇਕ ਰਾਜਪੂਤਣੀ ਸੁਹਾਗੋ ਨਾਮੇ ਆਪਣੀ ਮੁਟਿਆਰ ਪਰ ਅਤਿ ਸੁੰਦਰ ਤੇ ਕੁਆਰੀ ਧੀ ਭਾਗੋ ਸਣੇ ਆਈ। ਕੁਝ ਦਿਨ ਪ੍ਰਾਹੁਣੀ ਰਹਿ ਕੇ ਬਿਲਾਸ-ਪੁਰ ਦੇ ਰਾਜ ਵਿਚ ਚਲੀ ਗਈ, ਜਿਥੇ ਜਾਕੇ ਰਾਜਾ ਦੇ ਮਹਿਲਾਂ ਵਿਚ ਗੋੱਲੀ ਹੋ ਗਈ। ਇਸ ਦੀ ਇਹ ਮੁਟਿਆਰ ਲੜਕੀ ਕੁਝ ਦਿਨ ਗੁਰੂ ਮਹਿਲਾਂ ਦੇ ਦਾਸ ਘਰਾਂ ਵਿਚ ਰਹੀ ਸੀ। ਜਦੋਂ ਹੁਣ ਮੁੜਕੇ ਮਾਂ ਪਾਸ ਗਈ; ਗੁਰੂ ਘਰ ਦਾ ਅਸਰ ਉਸ ਦੇ ਦਿਲ ਪੁਰ ਹੋ ਗਿਆ ਸੀ ਜੋ ਅੰਤ ਤਕ ਨਾ ਭੁੱਲਾ। ਸਾਹਿਬਜ਼ਾਦਿਆਂ ਦੇ ਸੁੰਦਰ ਸਰੂਪ, ਸਿੱਖਾਂ ਦੇ ਤੇਜਸ੍ਵੀ ਦਰਸ਼ਨ, ਰਾਜਸੀ ਤੇ ਸ਼ਾਂਤਕੀ ਪ੍ਰਭਾਵ ਉਸ ਦੇ ਸਾਦੇ ਦਿਲ ਪੁਰ ਪੱਥਰ ਲੀਕ ਹੋ ਗਏ ਸੇ। ਰਾਜੇ ਬਿਲਾਸ ਪੁਰ ਦੇ ਦੁਆਰੇ ਮਾਂ ਨਾਲ ਸੇਵਾ ਕਰਦੀ ਰਾਜਸੀ ਰਣਵਾਸਾਂ ਦੇ ਸਾਰੇ ਹਾਲਾਂ ਦੀ ਵਾਕਫ ਹੋ ਗਈ ਸ਼ੀ। ਰਾਜੇ ਦੇ ਜੰਗਾਂ ਜੁੱਧਾਂ ਅਰ ਗੁਰ ਦ੍ਰੋਹਾਂ ਦੇ ਹਾਲ ਬੀ ਮਹਿਲਾਂ ਵਿਚ ਸੁਣਦੀ ਰਹਿੰਦੀ ਸੀ, ਪਰ ਉਹ ਬਾਲਪਨ ਦਾ ਬੱਧਾ ਨਕਸ਼ਾ ਭੋਲੇ ਭਾ ਵਿਚ ਜੋ ਅਸਰ ਕਰ ਗਿਆ ਹੋਇਆ ਜੀ, ਕਾਇਮ ਸੀ। ਇਹ ਅਸਰ ਕਿ ਅਨੰਦਪੁਰ ਦੇਵਤਿਆਂ ਦੀ ਪੁਰੀ ਹੈ, ਉਥੋਂ ਦੇ ਵਾਸੀ ਧਰਮੀ ਹਨ ਅਰ ਉਹਨਾਂ ਅੱਗੇ ਕਿਸੇ ਦੀ ਪਾਂਇਆਂ ਨਹੀਂ; ਦਿਲ ਤੋਂ ਕਦੀ ਦੂਰ ਨਾ ਹੋਇਆ। ਹੁਣ ਇਹ ਬਹੁਤ ਜੁਆਨ ਹੋ ਗਈ। ਕੁੜੀ ਪਿਤਾ ਨੇ ਵਿਆਹ ਦਿਤੀ। ਇਸ ਦਾ ਸਹੁਰਾ ਘਰ ਸਰਹਿੰਦ ਵਿਚ ਸੀ। ਅਜੇ ਡੋਲਾ ਸਰਹਿੰਦ ਨਹੀਂ ਪਹੁੰਚਾ ਸੀ ਕਿ ਇਸ ਦੀ ਸੁੰਦਰਤਾ ਅਰ ਜੁਆਨੀ ਦੀ ਧਾਕ ਪਹਿਲੇ ਅੱਪੜ ਪਈ। ਡੋਲਾ ਰਸਤੇ ਵਿਚ ਹੀ ਰੋਕ ਕੇ ਖੋਹ ਲਿਆ ਗਿਆ ਅਰ ਇਸ ਤਰ੍ਹਾਂ ਨਵਾਬ ਦੇ ਮਹਿਲੀਂ ਪਹੁੰਚਾਇਆ ਗਿਆ ਕਿ ਪਤਾ ਨਾ ਲੱਗ ਸਕੇ ਡੋਲਾ ਕਿਸ ਖੱਸ ਖੜਿਆ ਹੈ। ਪਹਿਲੇ ਤਾਂ ਇਹ ਸਖਤ ਰੰਜ ਵਿਚ ਰਹੀ, ਅਤੇ ਮਹੀਨਿਆਂ ਤੱਕ ਨਵਾਬ ਦੇ ਮੱਥੇ ਨਾ ਲਗੀ ਤੇ ਧਰਮ ਬਚਾਉਣ ਦਾ ਜ਼ੋਰ ਲਾਉਂਦੀ ਰਹੀ, ਪਰ ਅੰਤ ਇਸ ਦਾ ਧਰਮ ਕਈ ਤਰੱਦਦਾਂ ਦੇ ਅੱਗੇ ਨਾ ਬਚਿਆ। ਹਠ ਨੇ ਹਾਰ ਦਿਤੀ ਤੇ ਬੇਗਮ ਬਣ ਗਈ†। ਐਸ਼੍ਵਰਜ ਪਾਕੇ ਵਿਪਦਾ ਨੂੰ ਭੁੱਲੀ ਤਾਂ ਸਹੀ, ਪਰ ਉਹ ਅਨੰਦ ਪੁਰ ਦੀ ਦੇਵੀ ਹਵਾ ਦਾ ਇਕ ਰੁਮਕਾ ਕਦੇ ਕਦੇ ਯਾਦ ਆਉਂਦਾ ਤਾਂ ਉਹ ਬਾਲ-ਪਨੇ ਦਾ ਧਰਮੀ ਅਸਰ ਬਿਹਬਲ ਕਰ ਦਿੰਦਾ। ਇਸ ਯਾਦ ਦਾ ਸ਼ੁਭ ਫਲ ਬੀ ਕਈ ਵੇਰ ਨਿਕਲਦਾ ਕਿ ਸਿਖਾਂ ਨੂੰ ਕਈ ਮਦਦਾਂ ਇਸ ਤੋਂ ਗੁਪਤ ਪੁੱਜ ਜਾਂਦੀਆਂ‡, ਪਰੰਤੂ ਤਦ ਬੀ ਆਪਣੀ ਸੁੰਦਰਤਾ ਅਰ ਗੁਣਾਂ ਦੀ ਕਦਰਦਾਨੀ ਵਿਚ ਭੁੱਲ ਦਾ ਨਸ਼ਾ ਅਕਸਰ ਚੜ੍ਹਿਆ ਰਹਿੰਦਾ ਅਰ ਬੇਗਮ ਬਹੁਤਾ ਵਕਤ ਭੁੱਲ ਦੇ ਆਸਰੇ ਸੁਖ ਵਿਚ ਹੀ ਬਿਤਾਉਂਦੀ। ਜਦ ਗੰਗੂ ਬ੍ਰਾਹਮਣ ਨੇ ਛੋਟੇ ਸਾਹਿਬਜ਼ਾਦੇ ਫੜਵਾਏ ਤੇ ਨਵਾਬ ਦੇ ਦਰਬਾਰ ਵਿਚ ਕਤਲ ਦੇ ਮਤੇ ਪਕੀਜੇ, ਤਦ ਘਰ ਘਰ ਹਾਹਾਕਾਰ ਮਚੀ। ਉਸ ਹਾਹਾਕਾਰ ਦੀ ਸੂੰਧਕ ਮਹਿਲਾਂ ਵਿਚ ਬੀ ਪਹੁੰਚੀ ਅਰ ਜ਼ੈਨਾਂ ਦੇ ਕੰਨੀਂ ਬੀ ਪਈ। ਜ਼ੈਨਾਂ ਨੇ ਅਸਲ ਹਾਲ ਪੁੱਛ ਮੰਗਵਾਏ। ਪੁਰਾਣੇ ਸਮੇਂ ਅੱਖਾਂ ਅੱਗੇ ਆ ਗਏ, ਨਾਲ ਸਿਖਾਂ ਦੇ ਬਲ ਤੇ ਤੇਜ ਦਾ ਡਰ ਬੀ ਛਾ ਗਿਆ, ਤੇ ਸਿਖਾਂ ਦੇ ਹਥੋਂ ਆਪਣੇ ਰਾਜ ਭਾਗ ਨਿਸਚਿਤ ਤਬਾਹ ਹੋ ਜਾਣ ਦਾ ਸਹਿਮ ਛਾ ਗਿਆ। ਇਨ੍ਹਾਂ ਡਰਾਂ ਨਾਲ ਬਿਆਕੁਲ ਹੋ ਗਈ ਤੇ ਕਈ ਵੇਰ ਨੈਣ ਭਰ ਭਰ ਡੁੱਲ੍ਹਣ ਲਗ ਪਏ। ਇਸ ਦਸ਼ਾ ਵਿਚ ਰਾਤ ਕੁਝ ਬੀਤ ਗਈ। ਇਸ ਪ੍ਰਕਾਰ ਦੇ ਵਿਰਲਾਪ ਵਿਚ ਸੀ ਕਿ ਨਵਾਬ ਸਾਹਿਬ

---

*ਇਹ ਪ੍ਰਸੰਗ ਸੰ: ਕ੍ਰ: ਨਾ: ਸਾ: ੪੩੪, ਅਪ੍ਰੈਲ ੧੯੦੨ ਈ: ਵਿਚ ਪ੍ਰਕਾਸ਼ਤ ਹੋਇਆ ਸੀ।

†ਇਸ ਬੇਗਮ ਦਾ ਮੁਸਲਮਾਨੀ ਨਾਮ ਜ਼ੈਨਬੁੱਨਿਸਾ ਹੋਇਆ। ਜਿਸ ਨੂੰ ਪਿਆਰ ਨਾਲ ਨਵਾਬ ਸਾਹਿਬ ਜ਼ੈਨਾ ਬੇਗਮ ਸਦਦੇ ਹੁੰਦੇ ਸਨ।

‡ਦੇਖੋ ਏਸੇ ਗ੍ਰੰਥ ਦੇ ਪੂਰਬਾਰਧ ਵਿਚ 'ਤਿਲੋਕ ਬਾਣੀ ਤੇ ਘੁੱਲੂ ਸ਼ਾਹ' ਦਾ ਪ੍ਰਸੰਗ ਅੰਕ ੪੬।

ਬੀ ਮਹਿਲੀਂ ਆ ਗਏ, ਉਸ ਦੀ ਬਿਆਕੁਲਤਾ ਦੇਖ ਕੇ ਉਸ ਦੇ ਰੂਪ ਦੇ ਕੈਦੀ ਨਵਾਬ ਸਾਹਿਬ ਬਿਆਕੁਲ ਹੋ ਗਏ ਅਰ ਖਹਿੜੇ ਪੈ ਪੈ ਕੇ ਪੁੱਛਣ ਲਗੇ ਅਰ ਅੱਗੇ ਲਿਖੀ ਬਾਤਚੀਤ ਸਾਰੀ ਰਾਤ ਹੁੰਦੀ ਰਹੀ ਜੋ ਪਹਿਲੇ ਅੰਕ ਵਿਚ ਲਿਖੀ ਹੈ। ਦੂਸਰੇ ਅੰਕ ਵਿਚ ਨਵਾਬ ਸਾਹਿਬ ਤੇ ਉਹਨਾ ਦੇ ਮੁਸਾਹਿਬਾਂ ਦੀ ਗੁਪਤ ਸਲਾਹ ਦੇ ਮਸ਼ਵਰੇ ਦਾ ਹਾਲ ਹੈ, ਜਿਸ ਦਾ ਸਿੱਟਾ ਸਾਹਿਬਜ਼ਾਦਿਆਂ ਦੀ ਸ਼ਹਾਦਤ ਸੀ। ਸ਼ਹੀਦ ਕਰਕੇ ਨਵਾਬ ਬੜਾ ਦਿਲਗੀਰ ਹੋਕੇ ਮਹਿਲੀਂ ਗਿਆ, ਬੇਗਮ ਅੱਗੇ ਹੀ ਇਹ ਦਿਲ ਚੀਰ ਸਮਾਚਾਰ ਸੁਣ ਕੇ ਰੋ ਰਹੀ ਸੀ, ਨਵਾਬ ਦੇ ਪਹੁੰਚਿਆਂ ਫੇਰ ਬਹਿਸ ਛਿੜੀ। ਇਹ ਬਾਤ ਚੀਤ ਤੀਸਰੇ ਅੰਕ ਵਿਚ ਵਰਣਿਤ ਹੈ। ਏਹ ਹਾਲਾਤ ਇਕ ਦਰਦਨਾਕ ਗਾਇਨ ਧਾਰਨਾ ਵਿਚ ਲਿਖੇ ਹਨ।

ਰਾਗ—ਪਹਾੜੀ।

ਤਾਲ ਚੰਚਲ ਧਮਾਰ (ਯਾ ਗੀਤ ਤਾਰ)"

ਧਾਰਨਾ—{ਸੁਣ ਰਾਜਾ ਮੇਰੀ ਬਾਤ,
ਹੀਰਾ ਮਿਰਗ ਸੁਖਨ ਏ ਬੋਲਿਆ

ਚਿਤ੍ਰ ਵਾਜੇ ਵਿਚੋਂ ਗਾਉਣ ਲਈ {
ਗਾ ਗਾ ਗਾ ਰੇ ਰੇ ਸਾ
ਇਹ ਕੀ ਕੀ...... ਤਾ ਸੂ ਕਾਜ
ਗਾਗਾ ਗਾ ਗਾ ਰੇ ਸਾ ਸਾ ਰੇ ਰੇ ਰੇ
ਸੋਚੀ ਨਹੀਂ ਦੂ...ਰ ਦੀ ਬਾਹ ਨੇ

ਛੰਦ—ਸਿਰਖੰਡੀ ਛੰਦ*।

## ਅੰਕ ੧

ਸਰਹੰਦ ਦੇ ਖ਼ਾਸ ਮਹਲ
ਪਟਰਾਣੀ ਜ਼ੈਨਾਂ ਦਾ ਕਮਰਾ

ਆਦੀ ਜ਼ੈਨਾਂ ਘਾਬਰੀ ਹੋਈ ਤੇ ਰੋਂਦੀ ਰੋਂਦੀ.—

ਏ ਕੀ ਕੀਤਾ ਸੂ ਕਾਜ,
ਸੋਚੀ ਨਹੀਂ ਦੂਰ ਦੀ ਬਾਹ ਨੇ।
ਰਹਿਸੀ ਤਖਤੋਂ ਨ ਤਾਜ,
ਦੌਲਤ ਹੁਕਮ ਦੂਰ ਹੋ ਜਾਣਗੇ।
ਉਲਟੀ ਪੈਂਦੀ ਏ ਚਾਲ,
ਖੋਟੇ ਸ਼ਗਨ ਸਾਫ ਹਨ ਹੋ ਰਹੇ।

---

*ਇਸ ਛੰਦ ਦੀ ਚਾਲ ਸਿਰਖੰਡੀ ਹੈ, ਮਾਤਰਾ ੧੩+੧੭ ਹਨ। ਇਸ ਦਾ ਤੁਕਾਂਤ ਵਿਚਲੇ ਵਿਸਰਾਮ ਤੇ ਹੁੰਦਾ ਹੈ ਅਰ ਤੁਕਾਂਤ ਦਾ ਛੇਕੜਲਾ ਅੱਖਰ ਲਘੂ ਹੈ ਉਸਤੋਂ ਪਹਿਲਾ ਦੀਰਘ ਹੁੰਦਾ ਹੈ ਜੋ ਤੁਕ ਦੇ ਮੁੱਢਲ ਪਰ ਤੁਕਾਂਤ ਮਿਲਦਾ ਨਹੀਂ ਹੁੰਦਾ ਪਰ ਛੇਕੜਲਾ ਅੱਖਰ ਦੀਰਘ ਹੁੰਦਾ ਹੈ।

ਹੋਸੀ ਮੰਦਾ ਹਵਾਲ,
ਮੱਥਾ ਲਗਾ ਰੱਬ ਦੇ ਨਾਲ ਜੋ।

(ਗੋਲੀਆਂ ਨੂੰ)
ਕੋਈ ਜਾਈਓ ਸ਼ਿਤਾਬ,
ਲਿਆਵੋ ਤੁਰਤ ਸੱਦ ਨੀ ਸ਼ਾਹ ਨੂੰ।
ਮੈਂ ਹੋ ਰਹੀਆਂ ਬਿਤਾਬ,
ਮੈਨੂੰ ਸਹੀਓ ਚੈਨ ਨਾ ਆਂਵਦਾ।
ਕਰ ਨ ਬੈਠੇ ਕੁਕਾਜ,
ਹੋੜੋ ਕੁਈ ਜਾਇ ਕੇ ਸ਼ਾਹ ਨੂੰ।
ਉਡ ਜਏ ਹੱਥੋਂ ਜਿ ਬਾਜ,
ਹੱਥ ਆਵਣਾਂ ਫੇਰ ਨੀ ਔਖ ਹੈ।
ਦੌੜੋ ਦੌੜੋ ਨੀ ਦੌੜ,
ਲਿਆਵੋ ਘਰੀਂ ਸੱਦ ਕੇ ਕੰਤ ਨੂੰ।
ਕੰਮ ਨਾ ਹੋ ਜਾਏ ਚੌੜ,
ਛੇਤੀ ਕਰੋ ਗੋਲੀਓ ਮੇਰੀਓ।
[ਆ ਗਿਆ ਨਵਾਬ

ਨਵਾਬ—
ਪਿਆਰੀ ਜ਼ੈਨਾਂ ਅਜ਼ੀਜ਼।
ਤੇਰਾ ਕਿਹਾ ਰੰਗ ਨੀ ਹੋ ਗਿਆ?
ਬੋਲੀ ਕੋਈ ਕਨੀਜ਼?
ਮੰਦਾ ਕਿਸੇ ਦੱਸ ਜੇ ਬੋਲਿਆ?
ਤੇਰਾ ਚਿਹਰਾ ਗੁਲਾਬ,
ਕਿਹੜੀ ਵੱਲੇ ਉੱਡ ਨੀ ਹੈ ਗਿਆ?
ਮੰਦੀ ਚਿਹਰੇ ਦੀ ਆਬ,
ਕਿਹੜੀ ਗੱਲੇ ਦੱਸ ਹੈ ਪੈ ਗਈ?
ਦਸ ਦੇਹ ਛੇਤੀ ਹਵਾਲ,
ਮੈਨੂੰ ਬਿਚੈਨੀ ਨੇ ਹੈ ਘੇਰਿਆ।
ਦੇਈਂ ਮੂਲੋਂ ਨ ਟਾਲ,
ਘੁੰਡੀ ਦਿਲੇ ਦੀ, ਨੀ ਤੂੰ ਖੋਲ੍ਹ ਦੇ।

ਬੇਗਮ—
ਸੁਣ ਸ਼ਾਹਾ! ਮੇਰੀ ਬਾਤ,
ਮੰਦਾ ਕਿਸੇ ਮੂਲ ਨਾ ਬੋਲਿਆ।
ਮਰੇ ਹਿਰਦੇ ਦੀ ਸ਼ਾਂਤ,
ਚਿੰਤਾ ਦੀ ਡਾਇਣ ਕਿਤੇ ਲੈ ਗਈ।
ਦੱਸਾਂ ਦਿਲ ਦਾ ਕੀ ਹਾਲ?
ਖੋਲ੍ਹ ਆਪਣਾ ਭਰਮ ਹੈ ਖੋਵਣਾ।
ਹੱਸ ਕੇ ਦੇਵੋਗੇ ਟਾਲ,
ਮੰਨੋਂਗੇ ਨਾ ਮੈਂਡਾ ਆਖਿਆ।

ਬਾਲਕ, ਨੌਕਰ ਤੇ ਨਾਰ,
ਇੱਕੋ ਜਿਹੇ ਲੋਕ ਹਨ ਜਾਣਦੇ।
ਕਰਦਾ ਕੌਣ ਏਤਬਾਰ ?
ਕਿਹੜਾ ਮੰਨੇ ਏਨ੍ਹਾਂ ਦਾ ਆਖਿਆ।

ਨਵਾਬ–

ਸੁਣ ਬੇਗਮ ਮੇਰੀ ਜਾਨ !
ਤੇਰੇ ਉੱਤੋਂ ਵਾਰਨੇ ਮੈਂ ਗਿਆ।
ਘਰ ਬਾਹਰ ਸਾਰੇ ਮਾਨ
ਤੇਰਾ ਸਦਾ ਪਜਾਰੀਏ ਰੱਖਿਆ,
ਮੋੜੀ ਕੋਈ ਨ ਬਾਤ,
ਹਾਸੇ, ਸਚੀਂ, ਚੋਰ, ਜੋ ਤੂੰ ਕਹੀਂ ?
ਅਪਣੇ ਜੀ ਦੀ ਬੀ ਜਾਨ
ਤੈਨੂੰ ਸਦਾ ਸੁਹਣੀਏਂ ਜਾਣਿਆ।
ਅਪਣੀ ਜਿੰਦੜੀ ਦੀ ਜਾਨ
ਤੈਨੂੰ ਸਦਾ ਰੱਖਿਆ ਪਜਾਰੀਏ !
ਡਾਢਾ ਹੋਯਾਂ ਹਿਰਾਨ
ਤੇਰਾ ਬੁਰਾ ਹਾਲ ਨੀ ਵੇਖਕੇ।
ਹੋ ਜਾ ਹੁਣ ਮਿਹਰਬਾਨ,
ਗੁੱਸਾ ਗਿਲਾ ਛੱਡਦੇ, ਸੁਹਣੀਏਂ !

ਬੇਗਮ–

ਘਰ ਬਾਹਰ ਤੇ ਈਮਾਨ,
ਤੇਰੇ ਪਿੱਛੇ ਟੁਰ ਗਿਆ ਰਾਜਿਆ !
ਪੇਕੇ ਸਹੁਰੇ ਤੇ ਸਾਕ,
ਤੇਰੇ ਲਈ ਦੂਰ ਸਭ ਹੋ ਗਏ।
ਭੰਨ ਕੇ ਗਹਿਣੇ ਤਮਾਮ,
ਤੈਨੂੰ ਬਣਾ ਹੱਸ ਮੈਂ ਵੇ ਲਿਆ।
ਤੂਹੇਂ ਹੀ ਰੱਬ ਤੇ ਰਾਮ
ਆਸਰਾ ਸਭੀ ਥੋਕਡੀਂ ਮੈਂਡੜਾ।
ਵਿੰਗਾ ਹੋ ਜਾਏ ਵਾਲ
ਤੇਰੇ ਪਿੰਡਜੋਂ ਇਕ ਜੇ ਸ਼ਾਹ ਜੀ;
ਮੇਰਾ ਆ ਜਾਏ ਕਾਲ,
ਮੱਛੀ ਦਾ ਜਿਉਂ ਨੀਰ ਤੋਂ ਵਿਛੁੜਿਆਂ।
ਤੂੰ ਭਰਤਾ ਵੇ ਮੈਂ ਨਾਰ,
ਤੇਰੇ ਬਿਨਾਂ ਮੂਲੋਂ ਨਾ ਸ਼ੋਭਦੀ।
ਮੈਂ ਪੱਤਰ ਤੂੰ ਵੇ ਡਾਰ,
ਤੇਰੇ ਬਿਨਾਂ ਮੇਰਾ ਕੀ ਆਸਰਾ ?
ਹੁਣ ਤੂੰ ਕੀਤਾ ਹਨੇਰ,
ਆਪੇ ਵੜਿਓਂ ਵਿਚ ਜਾ ਭੱਠ ਦੇ,
ਹੋ ਗਿਓਂ ਹੱਦੋਂ ਦਲੇਰ,
ਵਿਹੜੇ ਲੱਗੋਂ ਮੌਤ ਦੇ ਖੇਡਣੇ।
ਮਿਲ ਗਏ ਖੋਟੇ ਮੁਨੀਬ,
ਖੋਟੀਆਂ ਪੱਟੀਆਂ ਤੂੰ ਵਾਚੀਆਂ।
ਮਿੱਠੀ ਉਹਨਾਂ ਦੀ ਜੀਭ,
ਮਾਰੂ ਜਿਵੇਂ ਮਿੱਠੜਾ ਤੇਲੀਆ*।
ਜਾਂਦੇ ਪਰਬਤ ਨੀ ਪਾੜ
ਸੁਣਦੇ ਰਹਿਣ ਮੰਤ ਜੋ ਖੋਟੜੇ।
ਚੁਗਲੀ ਨਿੰਦਾ ਦੀ ਚਾੜ੍ਹ
ਬੁਰਜਾਂ ਕਿਲ੍ਹੇ ਭੋਇੰ ਤੇ ਡੇਗਦੀ।

ਨਵਾਬ–

ਕੈਸੀ ਅਚਰਜ ਹੈ ਬਾਤ,
ਪਾਵੇਂ ਬੁਝਾਰਤਾਂ ਤੂੰ ਬੇਗਮੇਂ।
ਬੀਤੀ ਕਿੰਨੀ ਹੈ ਰਾਤ,
ਦੱਸੇਂ ਨਹੀਂ ਬਾਤ ਤੂੰ ਖੋਲ੍ਹਕੇ।
ਲੇਖੇ ਰੱਬ ਤੇ ਰਸੂਲ,
ਦੱਸੀਂ ਦਿਲੀ ਦਰਦ ਤੇ ਦੁੱਖ ਸੋ।
ਮੇਰਾ ਮਿਟ ਜਾਏ ਸੂਲ
ਜੇੜ੍ਹਾ ਉਦਾਸੀ ਤੇਰੀ ਛੇੜਿਆ।

ਬੇਗਮ–

ਖੇਡੇਂ ਸੱਪਾਂ ਦੀ ਖੇਡ
ਵਿਠੂਹੇਂ ਦਾ ਮੰਤਰ ਨ ਤੂੰ ਜਾਣਦਾ।
ਮਾਰੀ ਜਾਈਆ ਨ ਭੇਡ,
ਮੱਥੇ ਸਿਖਾਂ ਨਾਲ ਤੂੰ ਲਾ ਲਏ।
ਪੁੱਛੇਂ ਮੈਨੂੰ ਕੀ ਹਾਲ,
ਸਾਰੇ ਵਤਾਏ ਨੀ ਤੂੰ ਹਾਲ ਜ।
ਵਸ ਨ ਚਲੇ ਤੇਰੇ ਨਾਲ,
ਨਿਰਬਲ ਪਰਾਧੀਨ ਮੈਂ ਨਾਰ ਹਾਂ।
[ਅਸਮਾਨਾਂ ਵਲ ਤੱਕ ਕੇ
ਰੱਬਾ ! ਬਿਜਲੀ ਨੂੰ ਭੇਜ,
ਭੈੜੇ ਮੁਸਾਹਿਬ ਤਿਰੇ ਮਾਰਦੇ,
ਗ਼ੈਬੀ ਗੋਲੇ ਦੀ ਤੇਜ
ਆ ਕੇ ਲਵੇ ਮਾੜੇ ਦਰਬਾਰੀਆਂ:
ਧਰਤੀ ਤੂੰਹੇਂ ਹੀ ਪਾਟ,
ਸਮੇਟੀਂ ਜੋ ਕਾਢੀ ਬੁਰਾ ਬੀਜਦੇ

*ਮਿੱਠਾ ਤੇਲੀਆ, ਨਾਂ ਨੂੰ ਮਿੱਠਾ ਹੈ, ਪਰ ਉਂਞ ਵਿਹੁ ਹੈ।

ਆ ਪਏ ਪਰਬਤ ਦੀ ਫਾਟ
ਸੂਹੀਆਂ ਨੂੰ ਦੱਬੇ ਤਲੇ ਨੱਪ ਕੇ;
ਲਾਵੀਂ ਨਦੀਏ ਨੀ ਢਾਹ
ਝੂਠੀ ਸ਼ਰ੍ਹਾ ਵਾਲੜੇ ਰੋੜ੍ਹ ਲੈ;
ਪੈ ਜਾਇ ਮੇਰੀ ਹੀ ਹਾਹ;
ਸੜ ਕੇ ਸੁਆਹ ਸਾਰੇ ਹੀ ਜਾਣ ਹੋ।
ਮੰਦੀ ਦਿਤੜੀ ਸਲਾਹ
ਪਾਪੀ ਜਿਨ੍ਹਾਂ ਮੇਰੜੇ ਕੰਤ ਨੂੰ।
[ਕੰਤ ਵਲ ਤੱਕ ਕੇ
ਸਿਰ ਦੀ ਸਹੁੰ ਸਾਈਂ ਖਾਹ
ਕੌਲ ਦੇਈਂ ਸੁਖਨ ਦਾ ਸੱਚੜਾ।
ਦੱਸਸਾਂ ਤਦ ਮੈਂ ਓ ਹਾਲ,
ਖੋਲ੍ਹਾਂ ਦਿਲੇ ਵਾਲੀ ਤਾਂ ਘੁੰਡੜੀ,
ਨਹੀਂ ਤਾਂ ਮਾਰਾਂਗੀ ਛਾਲ;
ਮਾਰਾਂ ਕਟਾਰੀ ਯਾ ਮੈਂ ਪੇਟ ਨੂੰ।

ਨਵਾਬ--

ਹਾ ਹਾ! ਪਜਾਰੀ ਨ ਆਖ
ਐਸੀ ਬੁਰੀ ਗੱਲ ਤੂੰ ਮੂੰਹ ਤੋਂ।
ਜਲ ਬਲ ਹੋ ਜਾਵਾਂ ਰਾਖ,
ਤੈਨੂੰ ਹਵਾ ਤੱਤੜੀ ਜੇ ਲਗੇ।
ਖਾਂਵਾਂ ਸਹੁੰ ਨੀ ਸੁਗੰਦ,
ਅੱਲਾ ਮੁਹੰਮਦ ਤੇ ਮੈਂ ਪੀਰ ਦੀ।
ਸੰਭਲਾਂ ਕੱਚੀ ਜਿਉਂ ਤੰਦ
ਤੈਨੂੰ ਸੁਖਨ ਜੋ ਹਾਂ ਮੈਂ ਦੇਂਵਦਾ।
ਜੋ ਤੂੰ ਆਖੇਂਗੀ ਆਪ,
ਸੌਈਓ ਕਰਾਂ ਪਜਾਰੀਏ ਬੇਗਮੇਂ!
ਮੂਲੋਂ ਖਾਸਾਂ ਨ ਕਾਂਪ,
ਸਿਖਾਇਆ ਕਿਸੇ ਦੇ ਨ ਮੈਂ ਭੁੱਲਸਾਂ।

ਬੇਗਮ--

ਐਥੇ ਭਰਤਾ ਤੇ ਨਾਰ,
ਮੈਂ ਹਾਂ ਤੇ ਤੂੰ, ਹੋਰ ਨਾ ਤੀਜੜਾ।
ਕਸਮਾਂ ਖਾ ਲੈ ਹਜ਼ਾਰ,
ਦੇ ਲੈ ਸੁਖਨ ਲੱਖਾਂ ਵੇ ਵਾਰ ਤੂੰ!
ਕੋਈਓ ਮਿੱਤਰ ਨ ਯਾਰ,
ਨੇੜੇ ਤੇਰੇ ਨ੍ਵਾਬ ਜੀ ਬੈਠਿਆ।
ਮੂੰਹ ਮੁਲਾਹਜ਼ੇ ਦੀ ਬਾਰ,
ਸੌਹਾਂ ਸੁਗੰਦਾਂ ਜੋ ਤੂੰ ਖਾਧੀਆਂ।
ਜਾਏਂ ਕਲ ਜਾਂ ਦੂਬਾਰ,
ਹੋਵਾਂਗੀ ਅੱਖਾਂ ਤੋਂ ਮੈਂ ਓਲ੍ਹੜੇ।
ਹੁੰਦਾ ਗਲ ਵਿਚ ਜਿਉਂ ਹਾਰ,
ਮੁਸਾਹਿਬ ਤਿਵੇਂ ਕੋਲ ਵੇ ਹੋਣਗੇ।
ਤੋੜਨ ਤੇਰੀ ਸੁਗੰਦ,
ਆਖਣਗੇ ਜੋ ਸੋਈ ਤੂੰ ਵੇ ਕਰੇਂ।
ਪੀਹ ਪੀ ਪੀਹੇਂਗਾ ਦੰਦ;
ਟੁੱਕੇਂਗਾ ਤੂੰ ਜੀਭੜੀ ਆਪਣੀ।
ਬੈਠੀਏ ਉਪਰ ਜਿ ਡਾਲ,
ਕੱਟੀਏ ਉਹਨੂੰ; ਹੇਠ ਤਾਂ ਡਿੱਗੀਏ;
ਲੇਸੇਂ ਤਿੱਕੁਰ ਤੂੰ ਮਾਰ
ਪੈਰੀਂ ਕੁਹਾੜਾ ਹਥੀਂ ਆਪਣੇ।
ਮਾਰਾਂ ਖਿੱਚ ਵੇ, ਕਟਾਰ
ਸੀਨੇ ਵਿਖੇ ਅੱਜ ਹੀ ਆਪਣੇ।
ਹੋਵੇ ਕਢੀਆ ਏ ਪਾਰ,
ਨ ਹੋਵਾਂ ਨ ਦੇਖਾਂਗੀ ਮੈਂ ਕਹਿਰ ਨੂੰ।
{ਕਟਾਰ ਕੱਢਕੇ ਮਾਰਨ ਲੱਗੀ,
ਨਵਾਬ ਨੇ ਹੱਥ ਫੜ ਲਿਆ।

ਨਵਾਬ--

ਮੇਰੀ ਪਜਾਰੀਏ ਨਾਰ!
ਚਿੰਤਾ ਵਿਖੇ ਚੱਲੀ ਤੂੰ ਆਪ ਤੋਂ।
ਹਿਰਦੇ ਫੂਕੀ ਕੀ ਨਾਰ*,
ਕਿਹੜੇ ਤੰਦੂਰੋਂ ਨੀ ਤੂੰ ਕੱਢ ਕੇ।
ਦੱਸੇਂ ਮੂਲੋਂ ਨ ਭੇਤ,
ਰੋਂਦੀ ਜਾਏਂ ਖੇਡਦੀ ਆਪ ਤੇ
ਨਿੰਦੇਂ ਸਜਣਾਂ ਸਮੇਤ
ਮੈਨੂੰ ਮੁਸਾਹਿਬ ਜੋ ਹਨ ਮੇਂਡੜੇ।
ਕੌੜੀ ਕਜੋਂ ਹੋਈ ਜਿੰਦ
ਮਰਨਾਂ ਕਿਵੇਂ ਮਿੱਠੜਾ ਭਾਸਿਆ?
ਕੇਹੀ ਵਜਾਪੀ ਹੈ ਚਿੰਦ†?
ਹੋਈ ਅਵਾਜ਼ਾਰ ਤੂੰ ਐਤਨੀ?
ਦੱਸਦੇ ਦੱਸਦੇ ਹਵਾਲ,
ਘੁੱਟੀਂ ਨ ਤੂੰ ਜ਼ਹਿਰ ਨੂੰ ਅੰਦਰੇ।
ਆਵੇ ਅਗਨੀ ਦੀ ਚਾਲ,
ਘੁੱਟੀ ਕਿਵੇਂ ਕਹਿਰ ਲੈ ਆਵਦੀ।
ਵੱਧਦਾ ਜਾਏ ਸ਼ਿਤਾਬ,

*ਅੱਗ। †ਫ਼ਿਕਰ।

ਫੋੜੇ ਨੂੰ ਜੇ ਘੁੱਟ ਕੇ ਰੱਖੀਏ।
ਰਾਜ਼ੀ ਹੋ ਜਏ ਸ਼ਿਤਾਬ,
ਤਿੱਖੀ ਛੁਰੀ ਨਾਲ ਜੇ ਚੀਰੀਏ।

ਬੇਗਮ–
ਸਕਿਓਂ ਸ਼ਾਹਾ ਨ ਮਾਰ,
ਰਾਜਾ ਮ੍ਹਾਰਾਜਾ ਜੁ ਸੀ ਸੂਰਮਾਂ,
ਆਯੋਂ ਖਾਇ ਕੇ ਹਾਰ
ਸੱਚੇ ਵੇ ਤੂੰ ਸ਼ਾਹ ਤੇਂ ਰਾਜਿਆ!
ਕਿਹੜਾ ਪਾਣੀ ਹੈ ਹਾਰ
ਜਿਹੜਾ ਲੜ ਨਾਲ ਔਤਾਰ ਦੇ?
ਹੋਂਦਾ ਏ ਟੁਕੜੇ ਦੁ ਚਾਰ
ਜਿਹੜਾ ਲੜੇ ਸਾਹਮਣੇ ਓਸ ਦੇ।
ਸਾਈਂ ਸਢੜੇ ਸੰਸਾਰ,
ਆਪੇ ਹੈ, ਕਹਿੰਦੇ, ਉਨੂੰ ਭੇਜਿਆ।
ਲੜਨਾ ਘੱਲੇ* ਦੇ ਨਾਲ
ਪੈਰੀਂ ਕੁਹਾੜਾ ਹਈ ਮਾਰਨਾ।
ਹੁਣ ਕੀ ਮਰਦਾਂ ਦੀ ਕਾਰ
ਕਰਨੇ ਲਗੋਂ ਆਖਿਆਂ ਕਾੜ੍ਹੀਆਂ?
ਚੰਗੀ ਓਨ੍ਹਾਂ ਥੋਂ ਨਾਰ
ਗ਼ੈਰਤ ਜਿਨ੍ਹ ਸੁਣਿਆਂ ਹੈ ਆ ਰਹੀ।
ਕੀਤੀ ਭੁਲ ਤੈਂ ਅੰਪਾਰ,
ਲਜਾਂਦੀ ਹੈ ਫੜ ਮੌਤ ਤੂੰ ਆਪਣੀ।
ਜਾਣੇ ਫੜਿਆ ਸ਼ਿਕਾਰ,
ਏ ਤਾਂ ਫੜੀ ਆਪਣੀ ਮੌਤ ਤੂੰ।
[ਨਵਾਬ ਨੇ ਕਟਾਰ ਹਥੋਂ ਖੋਹ ਲਈ

ਨਵਾਬ–
ਕੀਤੀ ਕੋਈ ਨ ਕਾਰ
ਉਲ੍ਹਾਮਾ ਜਿਦ੍ਹਾ ਦੇਨੀਂ ਏਂ ਸੁਹਣੀਏ!
ਕਿਹੜਾ ਕੀਤਾ ਸ਼ਿਕਾਰ?
ਨਾ ਮੈਂ ਸ਼ਿਕਾਰੇ ਗਿਆਂ ਅੱਜ ਨੀ।
ਝੂਠੀ ਕੀਤੀ ਪੁਕਾਰ
ਤੇਰੇ ਕਿਸੇ ਪਾਸ ਹੈ ਆਣ ਕੇ।
ਦਸ ਦੇਹ ਦਸਦੇ ਹਵਾਲ
ਸਾਰਾ ਤੂੰ ਜਿਹੜਾ ਨੀ ਹੈਂ ਜਾਣਦੀ.
ਐਕੁਰ ਆ ਜਾਊ ਸ਼ਾਂਤ;
ਦੋਹੀਂ ਧਿਰੀਂ ਬਾਤ ਜਾਂ ਨਿੱਕਲੂ।

ਬੇਗਮ–
ਕੈਸੀ ਅਚਰਜ ਹੈ ਖੇਲ,
ਹੋਣੀ ਜਦੋਂ ਜਾਲ ਫੈਲਾਂਵਦੀ।
ਦੇਂਦੀ ਪਹਿਲੋਂ ਹੀ ਤੇਲ
ਬੂਟੇ ਅਕਲ ਦੀ ਜੜ੍ਹਾਂ ਵਿਚ ਆ।
ਲੈਂਦੀ ਸੁਰਤੀ ਨੂੰ ਮਾਰ,
ਭੁਲਾ ਸਾਰੜੀ ਹੋਸ਼ ਨੂੰ ਦੇਂਵਦੀ।
ਰਹਿੰਦੀ ਮੂਲੋਂ ਨ ਸਾਰ,
ਹੋਸੀ ਕੀ ਸਿੱਟਾ ਕਿਸੇ ਬਾਤ ਦਾ।
ਸਾਈਂ ਖਾਨਾਂ ਖ਼ਰਾਬ
ਖੋਟੇ ਮੁਸ੍ਹਾਬਾਂ ਦਾ ਅੱਜੋ ਕਰੇ।
ਲੈਣੇ ਦੇਂਦੇ ਨ ਤਾਬ,
ਧੂੜਨ ਸਿਰੇ ਬੂਟੀਆਂ ਖੋਟੀਆਂ।
ਸ਼ਾਹਾ ਸੁਰਤੀ ਸੰਭਾਲ,
ਦੇਵੀਂ ਦਿਲੋਂ ਕੱਢ ਵੇ ਗ਼ਾਫ਼ਲੀ,
ਭੋਲਾ ਬਣ ਵੇ ਨ ਬਾਲ,
ਮੈਂ ਹਾਂ, ਸ਼ਾਹਾ! ਹਾਲ ਨੂੰ ਜਾਣਦੀ।
ਕੀ ਨਾ ਜਾਣੇਂ ਤੂੰ ਆਪ,
ਗੁਰੂ ਸਿੰਘ ਗੋਬਿੰਦੋ ਔਤਾਰ ਨੂੰ।
ਜਿਸ ਦੇ ਦਿੱਤਿਆਂ ਸਰਾਪ
ਸ਼ਾਹੀਆਂ ਛਿਨਕ ਵਿਚ ਲੈ ਹੋਂਦੀਆਂ।
ਚਾਲੀ ਸਿਖਾਂ ਦੇ ਨਾਲ,
ਪਾਯਾ ਸੀ ਜਿਨ ਵਖਤ ਜੀ ਆਪ ਨੂੰ।
ਗਿਰਦ ਪਾਯਾ ਸੀ ਜਾਲ*
ਸੌਂਹਾਂ ਸੁਗੰਦਾਂ ਤੁਸਾਂ ਭੰਨ ਕੇ।
ਹਰਨਾਂ ਵਿਚੋਂ ਜਿਉਂ ਸ਼ੇਰ;
ਲਸ਼ਕਰ ਵਿਚੋਂ ਨਿਕਲ ਕੇ ਓ ਗਿਆ।
ਲੱਖਾਂ ਫੌਜਾਂ ਦੇ ਨਾਲ;
ਫੜਿਆ ਤੁਹਾਥੋਂ ਵੇ ਨਾ ਓ ਗਿਆ।
ਪਕੜੇ ਉਸ ਦੇ ਦੋ ਬਾਲ,
ਹੁਣ ਹਨ ਤੁਸ ਨਾਲ ਵੇ ਧ੍ਰੋਹ ਦੇ।
ਬੁੱਢੀ ਦਾਦੀ ਹੈ ਨਾਲ
ਕੀਤੀ ਜੁ ਹੈ ਕੈਦ ਵਿਚ ਬੁਰਜ ਦੇ।
ਫੜ ਲਏ ਬਾਲਕ ਮਸੂਮ
ਕਹਿਰਾਂ ਦੇ ਮੂੰਹ ਹਨ ਤੁਸਾਂ ਪਾਵਣੇ।
ਕਰਨਾ ਭਾਰਾ ਵਿਨਾਹ,

*ਰੱਬ ਦੇ ਘੱਲੇ ਹੋਏ ਦੇ ਨਾਲ।

*ਚਮਕੌਰ ਦੀ ਗੜ੍ਹੀ ਵਿਚ।

ਇਸ ਥੋਂ ਬੜਾ ਪਾਪ ਹੈ ਹੋਰ ਕੀ ?
ਸਭਨਾਂ ਬਾਲਕ ਔਲਾਦ
ਅੱਲਾ ਤਆਲਾ ਤੋਂ ਹੈ ਮੰਗਣੀ
ਹਿਰਦਾ ਕਰੜਾ ਫੌਲਾਦ
ਬਾਲਾਂ ਦੇ ਵਾਲੇ ਕਰਨ ਨਾ ਕਦੀ।
ਸਿਕਦੇ ਸਭ ਹੋਵੇ ਬਾਲ,
ਬਾਲਕ ਨੂੰ ਸਭ ਚਿੱਤ ਤੋਂ ਲੋਚਦੇ।
ਬਾਲਕ ਸਾਂਝਾ ਦੇ ਮਾਲ
ਸਾਰੀ ਸਰਿਸ਼ਟੀ ਦਾ ਹਨ ਹੋਂਵਦੇ।
ਸਾਰੇ ਕਰਦੇ ਨੀ ਪਿਆਰ
ਹੋਵੇ ਚਹੇ ਬਾਲ ਹੀ ਓਪਰਾ।
ਹੈਂਸਿਆਰਾ ਸੰਸਾਰ
ਸਾਰੇ ਵਿਖੇ ਕਿਹੜਾ ਹੈ ਐਸੜਾ
ਦੇਵੇ ਬਾਲਾਂ ਨੂੰ ਮਾਰ
ਡਰਦਾ ਨ ਹੈ ਮੂਲ ਜੋ ਰੱਬ ਤੋਂ ?
ਅਜ ਮੈਂ ਸੁਣਿਆਂ ਹੈ ਆਪ,
ਮਾਰੋਗੇ ਕੱਲ ਆਪ ਓ ਬਾਲਕੇ।
ਡਾਢਾ ਚਿੰਤਾ ਦਾ ਤਾਪ
ਚੜ੍ਹਿਆ ਹੈ ਮੈਨੂੰ ਜੀਏ ਸੁਣਦਿਆਂ,
ਓ ਬੇਦੋਸ਼ੇ ਮਸੂਮ
ਬਾਲਾਂ ਵਿਗਾੜਿਆ ਕੀ ਆਪਦਾ ?
ਜਾਣਨ ਝਗੜਾ ਨ ਵਜਾਧ
ਵੈਰੋਂ ਰਹਿਤ ਵਾਂਗ ਓਹ ਰੱਬ ਦੇ।
ਬੱਚੇ ਮਾਰਨ ਗੁਨਾਹ
ਗੁਨਾਹਾਂ ਵਿਚੋਂ ਹੈ ਵਡਾ ਅੱਤ ਦਾ।
ਬਾਲਕ ਮਰਦੇ ਦੀ ਆਹ
ਦੁਨੀਆਂ ਨੂੰ ਫੂਕੇ ਹੈ, ਨਾ ਮਾਰਨੇ।

ਨਵਾਬ-
ਪੁੱਟਿਆ ਸਾਰਾ ਪਹਾੜ
ਚੂਹਾ ਵਿਚੋਂ ਇਕ ਹੀ ਨਿਕਲਿਆ।
ਐਡਾ ਲਾਇਆ ਤੋਂ ਸਾੜ,
ਕਿਹੜੀ ਨਿਕਾਰੀ ਹੈ ਗੁਡਬਾਤ ਦਾ।
ਕਾਫ਼ਰ ਮਾਰਨ ਹੈ ਪੁੰਨ,
ਸਾਡੀ ਸ਼ਰ੍ਹਾ ਬੇਗਮੇਂ ਆਖਦੀ।
ਚੌਲੀ ਕਾਫ਼ਰ ਦੀ ਸੁਨ
ਕਰਨੀ ਮਦਾਂ ਪੁੰਨ ਹੈ ਬੇਗਮੇਂ।
ਸਾਡਾ ਸ਼ਾਹਾਂ ਦਾ ਸ਼ਾਹ
ਉਰੰਗਜ਼ੇਬ ਜਿਸ ਦਾ ਅਨੀ ਨਾਉਂ ਹੈ
ਕਹਿਸੀ ਵਾਹ ਵਾਹ ਵਾਹ !
ਸੁਣਸੀ ਜਦੋਂ ਮਾਰੇ ਮੈਂ ਬੱਚੜੇ।

ਬੇਗਮ-
ਹੋਣੀ ਆਈ ਹੈ ਸ਼ਾਹ !
ਤੇਰੇ ਸਿਰੇ ਝੁਰਮਟਾਂ ਪਾਵਦੀ।
ਧੂੜੀ ਜਾਦੂ ਦੀ ਸੁਆਹ
ਸਾਰੀ ਅਕਲ ਮਾਰੀ ਹੈ ਥੇ ਗਈ।
ਕਰਨਾ ਏਂ ਭਾਰੇ ਗੁਨਾਹ
ਓਨ੍ਹਾਂ ਨੂੰ ਫਿਰ ਬੁੱਛ ਹੈਂ ਜਾਣਦਾ
ਫੜ ਲੈ ਅਕਲਾਂ ਦਾ ਰਾਹ;
ਗ਼ਫਲਤ ਤੋਂ ਛੇਤੀ ਆਵੇ ਜਾਗ ਪੈ।
ਪਾਵਨ ਔਝੜ ਦੇ ਰਾਹ
ਕਾਜ਼ੀ ਜੋ ਵਿਗੜੇ ਨੀ ਆ ਇਸ ਸਮੇਂ।
ਦੇ ਜੁ ਦੁਨੀਆਂ ਦਾ ਸ਼ਾਹ
ਅੱਲਾ ਤੋਂ ਛੋਟਾ ਤੇ ਹੈ ਨੀਂਵੜਾ।
ਡਰ ਖਾ ਅੱਲਾ ਦਾ ਗੁਾਬ
ਖੁਸ਼ਾਮਦ ਨ ਕਰ ਝੂਠੀ ਤੂੰ ਏਸਦੀ।
ਅੱਲਾ ਦੇਵੇਗਾ ਸੁਾਬ
ਬਾਲਾਂ ਤੇ ਖਾਵਾਂਗਾ ਜੇ ਤਰਸ ਤੂੰ।
ਗਲ ਇਕ ਸੋਚੀਂ ਤੂੰ ਹੋਰ
ਜੀ ਤੋਂ ਤਅੱਸਬ ਨੂੰ ਹਾਂ ਛੋਡਕੇ:—
ਛੋਕੀ ਸ਼ਰਆ ਦੇ ਲੋਰ
ਭੁੱਲੀਂ ਨ ਤੂੰ ਸੱਚ ਨੂੰ, ਹੱਕ ਨੂੰ,
ਉਹ ਤਾਂ ਸੱਚਾ ਅਉਤਾਰ
ਸਾਰਾ ਹੈ ਦੇਸ਼ ਓਸ ਨੂੰ ਮੰਨਦਾ।
ਹਿੰਦੂ ਤੁਰਕੀ ਸੰਸਾਰ
ਸਾਰੇ ਮੁਰਾਦਾਂ ਹਨ ਜਾ ਮੰਗਦੇ।
ਮਨ ਵਿਚ ਕੰਘੀ ਦੇ ਮਾਰ
ਪੁਤਰ ਉਦੇ ਘੱਟ ਕਿਉਂ ਹੋਣਗੇ ?
ਅੱਲਾ ਸੱਚੇ ਦੇ ਯਾਰ
ਬੱਚੇ ਜੋ ਦੁਨੀਆਂ ਤੇ ਹਨ ਭਾਸਦੇ।
ਭੁੱਲੀਂ ਤਕ ਕੇ ਨ ਭੇਸ
ਜਾਮਾ ਜੋ ਹੈ ਆਦਮੀ ਬਾਲਕਾ।
ਨੂਰ ਅੱਲਾ ਦਾ ਦੇਖ
ਦੇਹੀ ਦੇ ਵਿਚ ਆਣਕੇ ਵੱਸਿਆ।
ਮਾਰੇਂ ਉਸ ਨੂੰ ਤੂੰ, ਵਾਹ,

ਕੈਸੇ ਭੁਲੇਵੇਂ ਦੇ ਵਿਚ ਫਸ ਗਿਓਂ?
ਪਈਂ ਨਾ ਖੋਟੇ ਵੇ ਰਾਹ,
ਤੈਨੂੰ ਸ਼ੈਤਾਨਾਂ ਨੇ ਹੈ ਘੇਰਿਆ।
ਨਵਾਬ–
ਤੂੰ ਤਾਂ ਭੋਲੀ ਨੀ ਨਾਰ,
ਜੰਮੀ ਪਲੀ ਹਿੰਦੂਆਂ ਦੇ ਵਿਖੇ।
ਮੂਲੋਂ ਜਾਣੇ ਨ ਸਾਰ,
ਸ਼ਰਅ ਸ਼ਰੀਅਤ ਹੈ ਜੋ ਆਖਦੀ।
ਓਹੋ ਪਿਛਲੀ ਹੀ ਬਾਣ
ਤੇਰੀ ਨ ਜਾਂਦੀ ਹੈ, ਨੀ ਪਜਾਰੀਏ!
ਏ ਮੈਂ ਜਾਣਾਂ ਪਛਾਣ
ਭਾਰਾ ਗੁਰੂ ਪੀਰ ਹੈ, ਚੰਨਬੇ!
ਮੁਸਲਿਮ ਹੈ ਨਾਂ ਤੂੰ ਜਾਣ
ਸਾਡੀ ਸ਼ਰਅ ਤਾਈਂ ਨਾ ਮੰਨਦਾ,
ਤਾਂਤੇ ਮੁਸਲਿਮ ਨ ਓਹ,
ਸਾਡੀ ਸ਼ਰਅ ਐਕੁਰਾਂ ਆਖਦੀ।
ਬੇਗਮ–
ਜਾਣੋ ਪੀਰਾਂ ਦਾ ਪੀਰ
ਖਾਏਂ ਸ਼ਰਅ ਦਾ ਹੈਂ ਤੂੰ ਧੋਖੜਾ,
ਰੋਇਓਂ ਕੰਗਲਾ ਤੇ ਕੀਰ,
ਦੌਲਤ ਤੇ ਮਾਲਾਂ ਦੇ ਵੇ ਹੁੰਦਿਆਂ।
ਬਲਦਾ ਦੀਵਾ ਲੈ ਹੱਥ,
ਡਿੱਗੇਂ ਤੂੰ ਫਿਰ ਖੂਹੇ ਦੇ ਵਿਚ ਹੈਂ।
ਐਸਾ ਧੋਖਾ ਨ ਖਾਹ,
ਪਜਾਰੇ! ਕਰੀਂ ਹੋਸ਼ ਤੇ ਸੰਭਲੀਂ।
ਪੌੜੀਏ ਕੋਹਾਂ ਤੇ ਜਾਇ,
ਜਾਈਏ ਜਿ ਖੁੰਭ ਪੈਂਤੇ ਵੇ ਇੱਕ ਤੋਂ।
ਛੱਡ ਏ ਬਾਲਕ ਅਞਾਣ,
ਧੱਕਾ ਮਸੂਮਾਂ ਤੇ ਨਾ ਸੋਂਹਦਾ।
ਕਰ ਲੈ ਚੰਗੀ ਪਛਾਣ,
ਮਰਨਾ ਹੈ, ਓਨ੍ਹਾਂ ਨੂੰ ਜੋ ਮਾਰਨਾ।
ਮਾਰਿਆਂ ਮਰਦੇ ਨ ਓਹ
ਜੀਊਂਦੇ ਸਦਾ ਹਨਗੇ ਓ ਦੇਵਤੇ।
ਿਆ ! ਜਿਸ ਨੂੰ ਨ ਕੋਹ,
ਬੁੱਕਿਆਂ, ਪਛੇ ਆਪ ਤੇ, ਚੰਦ ਨੂੰ।
ਨਾਲੇ ਥੁਕੀਆ ਸੁਲੰਦ
ਕੀਤਾ ਸੁਖਨ ਧਰਮ ਦੇ ਸ਼ਾਮਨੀ।

ਪਾਲੀਂ ਕੱਚੀ ਜਿਉਂ ਤੰਦ,
ਸੰਭਾਲੀ ਸਦਾ ਕੌਲ ਜੋ ਦੇ ਚੁਕੇਂ।
ਨਵਾਬ–
ਡਾਢੀ ਸ਼ਾਹਾਂ ਦੀ ਕਾਰ
ਸੂਲੀ ਤੋਂ ਔਖੀ ਹਦੀ ਚਾਕਰੀ।
ਨੌਕਰ ਮੈਂ ਹਾਂ ਸੁਕ਼ਾਰ,
ਚਾਕਰ ਤਾਂ ਦਿੱਲੀ ਦੇ ਹਾਂ ਤਾਜ ਦਾ।
ਬਾਲਕ ਕਰਾਂ ਨਾ ਪ੍ਰਹਾਰ;
ਜੇ ਮੈਂ ਦਿਆਂ ਛੱਡ ਇਉਂ ਜੀਂਵਦੇ,
ਮੈਨੂੰ ਪੈਸੀ ਧਿਕਾਰ
ਜਾਏ ਮਤਾਂ ਖੁੱਸ ਏ ਹਾਕਮੀ।
ਕਾਜ਼ੀ ਮੁੱਲਾਂ ਤੇ ਸ਼ੇਖ,
ਮੈਨੂੰ ਤਾਂ ਕੱਢ ਦੇਣਗੇ ਦੀਨ ਤੋਂ।
ਮੇਰੀ ਔਕੜ ਨੂੰ ਦੇਖ
ਦੇਵੀਂ ਬਚਨ ਰਾਣੀਏਂ ਮੋੜ ਕੇ।
ਬੇਗਮ–
ਏ ਤਾਂ ਝੂਠੀ ਪੁਕਾਰ
ਮੰਨਾਂਗੀ ਮੈਂ ਨਾ ਰਤਾ ਸ਼ਾਹ ਜੀ!
ਬੱਚੇ ਕੀਤਿਆਂ ਸਿੰਘਾਰ,
ਸ਼ਾਹ ਜੇ ਤੁਹਾਡਾ ਖੁਸ਼ੀ ਹੋਂਵਦਾ,
ਸੂਬੇਦਾਰੀ ਨੂੰ ਅੱਜ
ਛੱਡੋ ਤੇ ਥੁਕੋ ਹੁਕਮਰਾਨੀਆਂ।
ਚੰਗਾ ਮੰਗਣ ਦਾ ਚੱਜ,
ਪਾਪੋਂ ਬਚੋ ਟੁੱਕ ਮੰਗ ਖਾਵਣਾ।
ਚੁੱਲ੍ਹੇ ਪੈ ਜਾਏ ਰਾਜ,
ਜਿਹੜਾ ਮਿਲੇ ਪਾਪਾਂ ਦੇ ਕੀਤਿਆਂ।
ਦਰਗਹ ਲਾਵੇ ਜੋ ਲਾਜ
ਐਸੀ ਕਰੀਂ ਕਾਰ ਨ ਰਾਜਿਆ!
ਛੱਡੋ ਸ਼ਰਅ ਦਾ ਖੋਡ,
ਕਰ ਦੂਰ ਸਿੱਟ ਕਾਜ਼ੀਆਂ ਵਾਲੜਾ।
ਧਨ ਦੌਲਤ ਹੈ ਵੇ ਫੋਂਡ*,
ਖ਼ਤਰਾ ਕਥੋਂ ਨਾ ਰਤਾ ਨਾਮ ਦਾ।
ਪਾਲੋ ਬਚਨਾਂ ਦੀ ਲਾਜ,
ਪਕੜੋ ਦਜਾ ਧਰਮ ਦਾ ਰਾਹ ਜੀ!
ਨਵਾਬ
ਤੂੰ ਪਜਾਰੀ ਮੇਰੀ ਨਾਰ,
ਮੇਰੀ ਦਿਲੋ ਤੋਂ ਸੁਣੀਂ ਬੇਨਤੀ।

*ਸੋਂਧਲੀ।

ਮੈਨੂੰ ਡਾਢੀ ਹੈ ਖਾਰ
ਗੁਰੂ ਨਾਲ, ਸੱਚ ਹਾਂ ਮੈਂ ਆਖਦਾ।
ਵੇਖੋ ਆਇਆ ਸ਼ਿਕਾਰ
ਛੱਡਿਆ ਤਾਂ ਮੈਥੋਂ ਨਹੀਂ ਜਾਂਵਦਾ।
ਬੱਚੇ ਦੇਸਾਂ ਜਿ ਮਾਰ
ਠੰਢਾ ਕਲੇਜਾ ਮੇਰਾ ਹੋਇਗਾ।
ਤੂੰਹ ਮੋਮਨ ਪਾਕਬਾਜ਼,
ਕਾਫਰ ਬਚੇਂਦੀ ਨਹੀਂ ਸੋਭਦੀ।
ਹੋ ਕੇ ਮੋਮਨ ਦੇ ਕਾਜ
ਸੋਹੇ ਨ ਤੈਨੂੰ, ਬੁਰਾ ਭਾਸਦਾ।
ਵੈਰੀ ਮਾਰਨ 'ਚ ਲਾਭ
ਕੂੜਾ ਘਟੇ ਜੱਗ ਹੈ ਸੋਭਦਾ।
ਮੱਭੋ ਲਈਏ ਨੀ ਸਾਂਭ
ਦੌਲਤ ਮਿਲਖ ਵੈਰੀਆਂ ਵਾਲੜਾ।
ਹੁਣ ਤਾਂ ਛੱਡ ਜ਼ਿਦ ਦੀ ਬਾਤ
ਮੇਰੀ ਰਖੀਂ ਲਾਜ ਨੀ ਸੁਹਣੀਏ!
ਬੀਤੀ ਸਾਰੀ ਹੈ ਰਾਤ
ਝੇੜੇ ਅਨੀਂ ਬੇਗਮੇ ਛੇੜਿਆਂ।

ਬੇਗਮ–

ਪੱਥਰ ਪੈ ਰਏ ਨੂ ਹਾਇ!
ਸਮਝਾਂ ਵਿਚੀਂ, ਹਾਇ! ਕਜੋਂ ਨ੍ਵਾਬ ਜੀ।
ਮੰਗਾਂ 'ਚੱਕੀ ਮੈਂ ਦੇਉ'
ਪੱਥਰ ਤਾਂ ਡਾਹਵੋ ਤੁਸੀਂ ਅੰਗਿਓਂ।
ਮੰਗਾਂ 'ਨੱਥਲੀ ਤੇ ਲੌਂਗ'
ਚਾਕੂ ਦਿਓ ਕੱਪਣੇ ਨੱਕ ਨੂੰ।
ਜੇ ਤਾਂ ਛਡ ਦੇਵੋ ਬਾਲ,
ਬਾਲਾਂ ਨੂੰ ਫੈਦਾ ਨਾ ਹੈ ਦੇਸ ਦਾ।
ਜੇ ਤੂੰ ਕੋਹ ਸੁੱਟੇਂ ਲਾਲ,
ਘਟਣਾ ਉਨ੍ਹਾਂ ਦਾ ਨਹੀਂ ਕੁੱਝ ਬੀ।
ਸੁਣਸੀ ਜਾਂ ਗੁਰ ਜੀ ਬਾਤ,
'ਪੁਤਰ ਮੇਰੇ ਨ੍ਵਾਬ ਨੇ ਮਾਰ ਦੇ'।
ਓ ਸਮੁੰਦਰ ਹੈ ਸ਼ਾਂਤ,
ਗੁੱਸਾ ਕਰੂ ਨ੍ਵਾਬ ਜੀ ਮੂਲ ਨਾ।
ਓਹ ਨ ਬੋਲਣਗੇ ਆਪ,
ਕਰਸਨ ਕਹਿਰ ਮੂਲ ਨਾ ਆਪ ਤੇ।
ਤਾਂ ਤੇ ਕੁਹ ਦਿੱਤਿਆਂ ਬਾਲ
ਘਟਸੀ ਨ ਕੁਝ ਵੈਰੀਆਂ ਤੇਰਿਆਂ।

ਨਵਾਬ–

ਫਿਰ ਕੀ ਐਸਾ ਸਬੱਬ?
ਖਹਿੜੇ ਪਈ ਮੇਰੇ ਤੂੰ ਬੇਗਮੇ!
ਜੇ ਓਹ ਐਸੇ ਹੀ ਰੱਬ
ਤੈਨੂੰ ਪਈ ਲੋੜ ਕੀ? ਜਾਣ ਦੇ।

ਬੇਗਮ–

ਮੋਇਆ ਕੋਈਓ ਬੀ ਨਾਂਹ,
ਰੋਂਦਿਆਂ ਗਈ ਰਾਤ ਲੰਘ ਸਾਰੜੀ।
ਲੈਂਦਾ ਅਖੀਆਂ ਵਵਾਹਿ
ਅੱਗੇ ਹਨੇਰੇ ਦੇ ਜੋ ਰੋਂਵਦਾ।
ਤੈਨੂੰ ਦੱਸਿਆ ਸੀ, ਸ਼ਾਹ!
ਕਾਰਣ ਜੁ ਸੀ ਮੇਰੇ ਇਸ ਰੋਣ ਦਾ।
ਤੂੰ ਨਾ ਕੀਤੀ ਪ੍ਰਵਾਹ,
ਸਮਝਿਆ ਨਹੀਂ ਮੂਲੋਂ ਹੀ ਬੋਲਿਆ।
ਦੇਵਾਂ ਇੱਕੋ ਦ੍ਰਿਸ਼ਟਾਂਤ
ਚੰਗੀ ਤਰ੍ਹਾਂ ਨ੍ਵਾਬ ਜੀ ਸਮਝਣਾ।
ਸੁਰਸੁਰਾ* ਲੋਹੇ ਦਾ ਤੇਜ਼
ਗੱਡਿਆ ਸੀ ਸਿੱਧਾ ਕਿਸੇ ਥਾਉਂ ਤੇ,
ਜਿਹੜਾ ਕਰਸੀ ਪ੍ਰਹੇਜ਼,
ਬਚਸੀ, ਰਹੂ ਦੂਰ ਜੇ ਓਸ ਤੋਂ,
ਜਿਹੜਾ ਮਾਰੇਗਾ ਪੈਰ,
ਜ਼ਖਮੀ ਕਰੂ ਪੈਰ ਓਹ ਆਪਣਾ।
ਲੋਹੇ ਨੂੰ ਸੱਤੀਂ ਵੇ ਖੈਰ,
ਵਿਗੜੇ ਨ ਉਸਦੀ ਹੈ ਹਿੰਗ ਫਟਕੜੀ।
ਮੈਂ ਇਹ ਡਿੱਠਾ ਹੈ ਆਪ,
ਨੌਕਰ ਸਾਂ ਜਦ ਰਾਜਿਆਂ ਦੇ ਘਰੀਂ,
ਜਿਸ ਨੇ ਕੀਤਾ ਸੀ ਪਾਪ,
ਦਸਮੇਂ ਗੁਰੂ ਨਾਲ ਹੀ ਕਿਸ ਤਰ੍ਹਾਂ।
ਹੋਇਆ ਆਪੇ ਵਰਾਨ,
ਦੁੱਖਾਂ ਤੇ ਅਪਦਾ ਨੇ ਆ ਘੇਰਿਆ।
ਗੁਰ ਜੀ ਰਹੇ ਸਾਵਧਾਨ,
ਹਰਦਮ ਸਦਾ ਰੰਗ ਵੇ ਰੱਤੜੇ,
ਤੀਕੂੰ ਸਾਡਾ ਹੋ ਨਾਸ਼
ਛੇੜੇ ਉਹਦੇ ਬਾਲਕੇ ਜੇ ਤੁਸਾਂ
ਮੈਨੂੰ ਖਾਂਦਾ ਏ ਤ੍ਰਾਸ,

*ਲੋਹੇ ਦਾ ਕਿੱਲ ਜਾਂ ਮੇਖ, ਜਿਸ ਦੇ ਦੋਵੇਂ ਸਿਰੇ ਤਿੱਖੇ ਹੁੰਦੇ ਹਨ।

ਸੁੱਖ ਏਸ ਵਿਚ ਤੇਰੀ ਨਾ ਭਾਸਦੀ।
ਤੇਨੂੰ ਦੁੱਖਾਂ ਨੇ ਘੇਰ,
ਚੁਤਰਫੋਂ ਜਦੋਂ ਮਾਰਿਆ ਹੇਠ ਨੂੰ,
ਘੇਰਨ ਚਾਰੋਂ ਚੁਫੇਰ,
ਮੈਨੂੰ ਤਦੋਂ ਦੁੱਖੜੇ ਆਣਕੇ;
ਬਾਲ ਬਚੜੇ ਉਲਾਦ,
ਰੁਲਸੀ ਨਿਮਾਣੀ ਹੁਣੀ ਨ੍ਵਾਬ ਜੀ!
ਦੀਨ ਦੁਨੀਆਂ ਬ੍ਰਬਾਦ
ਹੋਵੇਗਾ, ਮਾਰੇ ਜੇ ਤੈਂ ਬਾਲਕੇ।
ਨਦੀਆਂ ਨੇੜੇ ਵਸਾਇ,
ਨਾ ਜੰਗੀਏ ਨਾਲ ਮਗ੍ਰ ਮੱਛ ਦੇ।
ਭੰਨਣ ਸਾਰਾ ਹੀ ਚਾਇ,
ਸੁੱਖੋ ਸੁਖਾਂ ਨਾਲ ਨਾ ਲੰਘਸੀ।
ਜਾਣੋਂ ਅੱਲਾਹ ਸਮੁੰਦ,
ਫਕੀਰਾਂ ਮਗਰ ਮੱਛ ਵੇ ਜਾਣੀਏ,
ਹੋਣ ਇਨ੍ਹਾਂ ਨਾਲ ਤੁੰਦ
ਪੈਰੀਂ ਕੁਹਾੜਾ ਹਥੀਂ ਮਾਰਨਾ।
ਸੁਣ ਸ਼ਾਹਾ ਮੇਰੀ ਬਾਤ,
ਛੱਡੋ ਤੁਸੀਂ ਹੱਠ ਨੂੰ ਆਪਣੇ।
ਨੇੜੇ ਆਈ ਪ੍ਰਭਾਤ,
ਛੁੱਟੀ ਦਿਓ ਬੁਰਜ ਤੋਂ ਬਾਲਕਾਂ।
ਛੱਡੋ, ਛੱਡੋ ਸੁਜਾਣ!
ਪੰਛੀ ਜਿਵੇਂ ਪਿੰਜਰਿਓਂ ਛੱਡੀਏ।
ਘਰ ਨੂੰ ਅਪੇਣੇ ਓ ਜਾਣ
ਮਿਰਗਾਂ ਜਿਵੇਂ ਭਰਦਿਆਂ ਚੌਕੜੀ।
ਹੋਣਾ ਬਾਲਾਂ ਤੇ ਦਜਾਲ
ਅਪਣੇ ਤੇ ਕਿਰਪਾ ਕਰੋ ਆਪ ਜੀ!
ਅਪਣਾ ਆ ਜਾਊ ਕਾਲ
ਦਿੱਤੇ ਤੁਸਾਂ ਬੱਚੇ ਜੇ ਮਾਰ ਦੇ।
ਮਾਰੇਂ ਬਾਲਕ ਜੇ ਜਾਣ
ਖਾਨਾ ਰੁੜ੍ਹੇ ਸਾਰਾ ਹੀ ਸਾਡੜਾ।
ਛੱਡੋਂ ਬਾਲਕ ਜੇ ਜਾਣ
ਸਲਾਮਤ ਰਹੇ ਰਾਜ ਤੇ ਮਾਲ ਹੈ।
[ਨਵਾਬ ਚੁੱਪ ਹੈਰਾਨ ਆਪਣੇ ਆਪ ਨਾਲ]

ਨਵਾਬ—
ਆ ਗਿਆ ਕੈਸਾ ਅਜ਼ਾਬ
ਅੱਲਾ ਮਿਰੇ, ਮੇਰੇ ਹੈ ਸਾਮ੍ਹਣੇ,
ਦੇਵਾਂ ਉੱਤਰ ਕੀ ਹਾਇ!
ਮੈਨੂੰ ਨ ਮੂਲੋਂ ਹੈ ਕੁਝ ਔੜੁਦੀ।
ਹੋਇਆ ਸਪ ਵਾਲਾ ਹਾਲ
ਛਛੂੰਦਰ ਜਿਦ੍ਹੇ ਵਿਚ ਮੂੰਹ ਆ ਫਸੇ।
ਕੈਸਾ ਤਣਿਆ ਜੰਜਾਲ
ਭੌਰੇ ਦੇ ਵਾਂਙੂ ਮੈਂ ਨਿਜ ਲਾਂਬੜੇ।
ਮਾਰਾਂ, ਛਡਾਂ ਕਿ ਭੇਜ
ਦਿੱਲੀ ਦਿਆਂ ਦੋਵੇਂ ਹੀ ਬਾਲਕੇ?
ਬੱਚੇ ਸੱਚੇ ਤੇ ਤੇਜ
ਬਾਲਾਂ ਜਿਹੇ ਆਮ ਨਾ ਬਾਲਕੇ।
ਡਰਦੇ ਸੰਗਦੇ ਨ ਮੂਲ,
ਜਾਨਣ ਨ ਓ ਹਾਰਨਾਂ ਹੋਇ ਕੀਹ।
ਮੰਨਦੇ ਦਾਬਾ ਨ ਮੂਲ,
ਜਾਣਨ ਨ ਕੀ ਖੌਫ ਹੈ ਮੌਤ ਦਾ।
ਕਿ ਕਰਾਂ, ਕਿ ਕਰਾਂ, ਕਿ ਕਰਾਊਂ
ਕੋਈ ਬੀ ਤਦਬੀਰ ਨਾ ਔੜੁਦੀ।
ਭੱਜਾਂ ਕਿੱਥੇ ਨੂੰ ਜਾਊਂ
ਅੱਲਾ ਕੁਈ ਰਾਹ ਤੂੰ ਖੋਲ੍ਹ ਦੇ!
[ਚੁੱਪ.

ਬੇਗਮ (ਕੁਛ ਚਿਰ ਪਿੱਛੋਂ)
ਕੇਹੀ ਪੈ ਗਈ ਹੈ ਸੋਚ,
ਬੋਲੋ ਸਹੀ ਮੇਰੇ ਸਿਰਤਾਜ ਜੀ।
ਲੇਵੋ ਬੁੱਧੀ ਨੂੰ ਬੋਚ
ਖੇਨੂੰ ਤਰ੍ਹਾਂ ਜੇੜ੍ਹੀ ਹੈ ਉੱਛਲੇ।
ਰਹਿਸੀ ਤਖ਼ਤ ਨ ਤਾਜ
ਮਾਰੇ ਜਿ ਬਾਲਕ ਤੁਸਾਂ ਰਾਜਿਆ।
ਉੱਡੂ ਸਾਰਾ ਏ ਰਾਜ
ਬਾਲਕ ਜਿ ਮਾਰੇ ਤੁਸਾਂ ਨ੍ਵਾਬ ਜੀ।
ਤੁਹਾਡਾ ਸੁੰਦਰ ਸਰੀਰ
ਦਿੱਸੇਗਾ ਹਸਦਾ ਨ ਇਉਂ ਏ ਕਿਤੇ*।
ਰੱਖੋ ਸੁਖਨਾਂ ਦੀ ਲਾਜ
ਸੋਚੋ ਜੁ ਅਰਜ਼ਾਂ ਹਾਂ ਮੈਂ ਕਰ ਰਹੀ।
ਝੂਠੇ ਵਜਦੇ ਏ ਵਾਜ
ਕੱਚੇ ਕੁਸ਼ਾਮਤੀ ਜੋ ਵਾ ਰਹੇ।

*ਬੇਗਮ ਦੇ ਏਹ ਸਾਰੇ ਖਤਰੇ ਸੱਚੇ ਨਿਕਲੇ, ਥੋੜੇ ਹੀ ਅਰਸੇ ਮਗਰੋਂ ਸਿੱਖਾਂ ਨੇ ਸਰਹਿੰਦ ਫਤੇ ਕੀਤੀ ਤੇ ਨਵਾਬ ਮਾਰਿਆ ਗਿਆ।

ਕਾਹਲੀ ਕਰਨੀ ਨ ਠੀਕ,
ਟੋਏ ਤਾਂ ਕਾਹਲੀ ਨੂੰ ਹਨ ਬੋਚਦੇ।
ਪਖੋਂ ਵਾਗਾਂ ਨੂੰ ਛੀਕ
ਟੋਏ ਟਿਬੇ ਵੇਖਕੇ ਦੌੜਨਾ।
ਡਰ ਡਰ ਉਠਦੀ ਹਾਂ ਆਪ,
ਸੋਚਾਂ ਜਦੋਂ ਅਗਲੀਆਂ ਸੋਚਦੀ।
ਕੌੜੇ ਫਲ ਦੇਂਦੇ ਪਾਪ
ਕਰਦਜਾਂ ਜੁ ਮਿੱਠੜੇ ਹਨ ਭਾਸਦੇ।
[ਚੁੱਪ

ਨਵਾਬ (ਚਿਰ ਪਿੱਛੋਂ)-
ਫੁਰ ਪਈ ਸੁੰਦਰ ਦਲੀਲ
ਕੰਨ ਦਈਂ ਸੁਣ ਲਈਂ ਰਾਣੀਏਂ:-
ਲੈਸਾਂ ਬਾਲਾਂ ਨੂੰ ਕੀਲ
ਕੀਲੇ ਜਿਵੇਂ ਮਾਂਦਰੀ ਸੱਪ ਨੂੰ।
ਲਾਲਚ ਦੌਲਤ ਦਾ ਲਾਇ
ਭੁਲਾਵਾਂਗਾ ਬਾਲਾਂ ਤਈਂ, ਬੇਗਮੇਂ!
ਅਪਣੀ ਗੋਦੀ 'ਚ ਪਾਇ
ਪ੍ਰਚਾਵਾਂਗਾ ਬਾਲਾਂ ਨੂੰ ਮੈਂ ਬੇਗ਼ਮੇਂ!
ਨਰਮੀ ਖਾਵਣਗੇ ਬਾਲ,
ਲੋਹਾ ਜਿਵੇਂ ਤੇਲ ਲੈ ਨਰਮ ਹੋ।
ਏਹ ਅਮੋਲਕ ਦੁ ਲਾਲ
ਸਾਈਂ ਦਏ ਤੈਨੂੰ, ਤੂੰ ਸਾਂਭਣੇ।
ਹੱਸੀਂ ਗੁੱਸੇ ਨੂੰ ਟਾਰ
ਕੇਡੀ ਅਨੋਖੀ ਹੈ ਏ ਸੋਚ ਨੀ?
ਲੀਤਾ ਸਪ ਨੂੰ ਬੀ ਮਾਰ
ਸੋਟਾ ਬਚਾਇਆ ਹੈ ਮੈਂ ਨਾਲ ਹੀ।
[ਚੁਪ ਰਹੀ

ਬੇਗ਼ਮ (ਸਿਰ ਫੇਰਕੇ)-
ਸਲਾਹੁਣ ਜੋਗੀ ਹੈ ਸੋਚ,
ਸੋਚੀ ਜੁ ਹੈ ਨ੍ਵਾਬ ਜੀ ਆਪ ਨੇ।
ਇਸ ਦੀ ਵਰਤਣ ਹੈ ਪੇਚ
ਔਖੀ ਲਗੇ ਹੈ ਏ ਹੋ ਆਵਣੀ।
ਅੱਖੀਂ ਦੇਖੇ ਮੈਂ ਬਾਲ
ਵੱਡੇ, ਗੁਰੂ-ਮਹਿਲਾਂ ਵਿਚ ਖੇਡਦੇ।
ਵਾਦੀ ਜਾਣਾ ਮੈਂ ਚਾਲ
ਓਹੋ ਜੇਹੇ ਨਿੱਕੇ ਬੀ ਹੋਣਗੇ।
ਪੱਕੇ ਧੁਨ ਦੇ ਉਹ ਐਨ
ਵਾਕਫ ਧਰਮ ਦੇ ਉਹ ਹਨ ਆਪਣੇ,
ਬੋਲਣ ਸੁੰਦਰ ਓ ਬੈਨ
ਪਿੱਛੇ ਨ ਲਗਦੇ ਕਿਸੇ ਦੇ ਕਦੀ।
ਦੂਜਾ ਕਾਰਨ ਹੈ ਹੋਰ
ਪੁੱਤਰ ਉਹ ਅਵਤਾਰ ਦੇ ਹੈਨਗੇ।
ਕੌਣ ਸੱਕੇਗਾ ਤੋਰ
ਬਾਪੂ ਦੇ ਰਸਤੇ ਤੋਂ ਪੁੱਠਾ ਉਨ੍ਹਾਂ?
ਚੱਲਣ ਓਸੇ ਹੀ ਰਾਹ
ਬਾਪੂ ਤੁਰਾਊ ਹੈ ਜਿਸ ਪੰਥ ਦਾ।
ਦੇਖੀਂ ਕ਼ਰਸਨਗੇ ਨਾਂਹ
ਤਜਾਗਣ ਧਰਮ ਨਾ, ਓ ਸਿਰ ਦੇਣਗੇ।
ਕਰਦੀ ਅਰਜ਼ਾਂ ਲਾ ਤਾਨ,
ਕਰਦੀ ਜੁ ਕਰਦੀ ਹਾਂ ਮੈਂ ਸ਼ਹਿੰਮਦੀ।
ਗੁਾਇਆ ਧਰਮੋ ਈਮਾਨ
ਮੈਂ ਤਾਂ ਮੁੜੀ ਆਪਣੇ ਦੀਨ ਤੋਂ,
ਏਸ਼ ਭਾਵੇਂ ਸੀ ਨਾਹ
ਧਰਮ ਛੋੜਨੇ ਵਿਚ ਮੈਂਡੜਾ,
ਪਰ ਸੀ ਕਾਇਰ ਪੁਣਾਹ
ਗ਼ੈਰਤ ਤੋਂ ਸੀ ਦੂਰ ਏ ਹਾਰਨਾ।
ਖ਼ੈਰ ਹੋਇਆ ਸੁ ਹੋਇ
ਬੀਤਜਾ ਜੁ ਹੈ ਮੁੜ ਨ ਓ ਆਂਵਦਾ।
ਹੁਣ ਕੀ ਕਰਨਾ ਹੈ ਰੋਇ,
ਸਪ ਗਏ ਲੀਕ ਕਿਉਂ ਪਿੱਟਣੀ?
ਪਰ ਮੈਂ ਚਾਹਾਂ ਨ ਮੂਲ
ਧਰਮੋਂ ਡਿਗਾਵਾਂ ਕਿਸੇ ਹੋਰ ਨੂੰ।
ਤੋੜਾਂ ਡਾਲੀ ਤੋਂ ਫੂਲ,
ਸ਼ਾਖਾਂ ਤੋਂ ਤੋੜਾਂ ਫਲਾਂ ਲੱਗਿਆਂ।
ਮੈਨੂੰ ਨਹੀਂ ਮਨਜ਼ੂਰ
ਬਾਲਾਂ ਨੂੰ ਧਰਮੋ ਗਿਰਾ ਰੱਖਣਾ।
ਛਡਦੇ ਛਡਦੇ ਜ਼ਰੂਰ
ਐਵੇਂ ਜਿਵੇਂ ਫੜ ਲਏ ਬਾਲਕੇ।

ਨਵਾਬ-
ਲੈ ਨੀ ਹੋਸ਼ਾਂ ਸੰਭਾਲ
ਐਸੇ ਸੁਖਨ ਪੁੱਠੜੇ ਨਾ ਕਹੀਂ।
ਹੋਸੀ ਬੁਰਾ ਨੀ ਹਵਾਲ
ਸੁਣ ਜੇ ਲਏ ਮੁੱਲਾਂ ਤੇ ਕਾਜ਼ੀਆਂ।
ਤੂੰਹੇਂ ਮੋਮਨ ਪਾਕਬਾਜ਼
ਐਸੇ ਬਚਨ ਆਖ ਨਾ ਸ਼ੋਭਦੀ।

ਹੱਥੀਂ ਸ਼ਰਆ ਦੀ ਲਾਜ
ਹਲਕਾ ਕਦੀ ਦੀਨ ਨ ਆਖਣਾ।

ਬੇਗਮ–

ਸੱਚ ਹੈ, ਸੱਚ, ਹੇ ਨਵਾਬ!
ਜੋ ਕੁਝ ਕਿ ਆਖੋ ਸਭੀ ਸੱਚ ਹੈ।
ਦੇ ਦੇ, ਡਰ, ਜ਼ੋਰ, ਦਾਬ,
ਮੈਨੂੰ ਤੁਸਾਂ ਮਾਰਿਆ, ਰਾਜਿਆ!
ਹੁਣ ਹਾਂ ਬੰਦੀ ਗ਼ੁਲਾਮ,
ਤੁਹਾਡੀ ਤੁਹਾਡੀ ਸਦਾ ਦਾਸ ਹਾਂ।
ਦੁਨੀਆਂ ਵਿੱਚੋਂ ਤਮਾਮ,
ਤੁਹਾਡੇ ਜਿਹਾ ਹੋਰ ਨਾਂ ਢੱਗਦਾ,
ਪਰ ਜੋ ਬੀਤੀ ਮ੍ਹਾਰਾਜ,
ਸੋ ਤਾਂ ਸਚੀ ਆਖਣੀ ਪਾਪ ਨਾ।
ਹੱਛਾ ਛੱਡੋ ਏ ਕਾਜ,
ਸੌਂ ਵੇ ਰਹੋ ਰਾਤ ਹੈ ਬੀਤਦੀ।
ਸ੍ਵੇਰੇ ਜਾਂਦਜਾਂ ਹੀ ਸਾਰ
ਛਡ ਦੇਵਣੇ ਬਾਲਕੇ ਕੈਦ ਤੋਂ।
ਇਹ ਹੈ ਨੇਕੀ ਦੀ ਕਾਰ
ਤੁਹਾਨੂੰ ਭਲੀ, ਰੱਬ, ਮੈਂ ਭਾਊਂਦੀ।

ਨਵਾਬ–

ਚੰਗਾ ਚੰਗਾ ਐ ਜਾਨ!
ਸਵੇਰੇ ਦਿਆਂ ਛੱਡ ਮੈਂ ਬਾਲਕੇ।
ਤੇਰਾ ਰੱਖਣਾ ਹੀ ਮਾਨ
ਮੇਰੀ ਖੁਸ਼ੀ; ਧਰਮ ਤੇ ਦੀਨ ਹੈ।
[ਸੌਂ ਰਹੇ

ਨਵਾਬ (ਆਪਣੇ ਆਪ ਨਾਲ) –

ਕੋਈ ਕੱਢਾਂਗਾ ਰਾਹ
ਜੀਕਰ ਬਚਾਂ ਪਾਸਿਆਂ ਦੋਹੂ ਤੋਂ।
ਖਾਧੀ ਸਹੁ ਜੋ ਮੈਂ, ਆਹ!
ਪਾਲਾਂਗਾ ਉਸਨੂੰ ਜਿਵੇਂ ਹੋ ਕਿਵੇਂ।

—੦—

## ਅੰਕ ੨

ਰਾਜ ਮਹਲ-ਸਰਹਿੰਦ
ਗੁਪਤ ਮਸ਼ਵਰੇ ਦਾ ਦਾਲਾਨ
ਆਏ, ਕਾਜ਼ੀ, ਮੁੱਲਾਂ ਤੇ ਹੋਰ ਉਮਰਾ।

ਮੁੱਲਾਂ ਜ਼ਹੀਰੁੱਦੀਨ—

ਸੁਣ ਲੈਣੀ ਮੇਰੀ ਬਾਤ;
ਮੋਮਨ ਸਭੀ ਦੀਨ ਦੇ ਪਜਾਰਿਓ!
ਜੋ ਕੁਝ ਬੀਤੀ ਹੈ ਰਾਤ,
ਮਹਿਲਾਂ ਵਿਚ ਨ੍ਵਾਬ ਦੇ ਸੁਣ ਲਓ।
ਹਿੰਦੂ ਸੀਗੀ ਜੋ ਨਾਰਿ,
ਫੜਕੇ ਵਰੀ ਨ੍ਵਾਬ ਨੇ ਸੀਗ ਜੋ,
ਹੋਈ ਦੀਨੰ ਹੈ ਬਾਰੁ,
ਰਾਣੀ ਰਹੀ ਲੜਦੀ ਤੇ ਝਗੜਦੀ,
ਛੇਕੜ ਲੀਤਾ ਮਨਾਇ,
ਲੀਤਾ ਬਚਨ ਨ੍ਵਾਬ ਤੋਂ ਓਸ ਨੇ,
'ਹੁਣ ਨਾ ਦੇਊਂ ਸਜ਼ਾਇ,
ਬੱਚੇ ਫੜੇ ਜੋ ਅਸਾਂ ਹਿੰਦੂ ਦੇ'।
ਨਿਹਤੇ ਜਾਵਣਗੇ ਬਾਲ
ਸਲਾਮਤ ਘਰੀਂ ਭਰਦਿਆਂ ਚੌਕੜੀ।
ਵੱਡੇ ਹੋਵਣਗੇ ਲਾਲ
ਤਕੜੇ ਪਿਤਾ ਵਾਂਙ ਓ ਸੂਰਮੇ।
ਦੇਸਣ ਜੜ੍ਹਾਂ ਤੋਂ ਉਖੇੜ
ਸ਼ਾਹੀ ਅਸਾਡੀ ਉ ਜੇ ਬਚ ਰਹੇ।
ਔਖੇ ਹੋਵਣਗੇ ਭੇੜ
ਜੰਗਾਂ ਮਦਾਨਾਂ ਦੇ, ਹੇ ਸੱਜਣੋਂ!
ਮੁਗ਼ਲੀ ਹੋਵੇਗੀ ਦੂਰ
ਦੁਖ ਭੋਗਸਣ ਬੱਚੇ ਸਭ ਸਾਡੜੇ।
ਭ੍ਰਾਵੋ! ਕਰ ਲਓ ਸ਼ਊਰ,
ਮਾਰੋ, ਕਟੋ, ਸੂਲਾਂ ਏ ਫੁੱਟੀਆਂ।

ਕਾਜ਼ੀ ਰੁਕਨਦੀਨ –

ਸੱਚੀ - ਸੁੰਦਰ ਹੈ ਬਾਤ,
ਤੇਰੀ ਅਕਲ ਦੇ ਹਾਂ ਮੈਂ ਵਾਰਨੇ।
ਡੂੰਘੀ ਪਾਈ ਆ ਝਾਤ
ਬੇਗਮ ਤੇ ਬੇਗੇ ਦੇ ਤੂੰ ਪਰਦਿਆਂ।
ਸਾਰੇ ਕਰ ਲਓ ਵਿਚਾਰ,
ਆਵੇਗਾ ਹੁਣ ਨ੍ਵਾਬ ਏਸੇ ਜਗ੍ਹਾ;
ਸਾਰੇ ਕਰੀਓ ਪੁਕਾਰ
ਮਾਰੋ ਇਨ੍ਹਾਂ ਬੱਚਿਆਂ ਡਾਢਿਆਂ..

ਦੀਵਾਨ ਸੁਚਾ ਨੰਦ –

ਸੁਹਣੀ ਸੋਚੀ ਹੈ ਸੋਚ
ਤੋੜੋ ਕਲੀ ਜੋ ਫਲੀ ਨਾ ਬਣੇ,
ਪਿੱਛੋਂ ਕੋਸ਼ਸ਼ ਹੈ ਪੋਚ
ਬਣਦਾ ਨਹੀਂ ਕੁੱਝ ਬੀ ਕੀਤਿਆਂ।
ਹੋਕੇ ਜਿਸ ਨੇ ਫਕੀਰ

ਪਾਏ ਵਖ਼ਤ ਸ਼ਾਹੀਆਂ ਰਾਜਿਆਂ।
ਹੋ ਕੇ ਪੁੱਤ ਢੇ ਅਮੀਰ
ਕਢਸਣ ਤੁਹਾਨੂੰ ਨ ਕਿਉਂ ਦੇਸ਼ ਤੋਂ ?
ਯਾ ਤਾਂ ਮੰਨਣ ਰਸੂਲ
ਕਾਬੂ ਆਏ ਛੱਡਣੇ ਪਾਪ ਹੈ।
ਬੂਟਾ ਉਗਦਾ ਨ੍ਰਿਮੂਲ
ਸੌਖਾ ਹੈ ਕਰਨਾ ਵਧੇ ਪੁੱਟਣੋਂ।

ਅਮੀਰ ਰਫੀਉੱਦੀਨ

ਸਾਰੇ ਤੁਹਾਡੇ ਹਾਂ ਨਾਲ
ਪੱਟੀ ਪੜ੍ਹਾਵਾਂਗੇ ਏ ਨ੍ਵਾਬ ਨੂੰ।
ਮੰਤਰ ਦੇਵਾਂਗੇ ਜਾਲ
ਫੂਕਿਆ ਜੁ ਹੈ ਉਸ ਬੁਰੀ ਨਾਰ ਨੇ।
ਰਾਤੀਂ ਜਾਵੇਗਾ ਤਾਂਹਿ
ਬਾਲਕ ਕਤਲ ਪਹਿਲੇ ਜੇ ਹੋਣਗੇ,
ਫਿਰ ਕੀ ਚੱਲੇਗਾ ਦਾਉ
ਨਾਰੀ ਨਿਕਾਰੀ ਦਾ ਜੀ ਨ੍ਵਾਬ ਤੇ?

ਨਵਾਬ ਮਲੇਰ ਕੋਟਲਾ—

ਏਕਾ ਕਰ. ਲਿਆ ਬਿਫ਼ਾਕ
ਮਤਾਇਆ ਮਤਾ ਹੈ ਤੁਸਾਂ ਪਾਪ ਦਾ,
ਦਿਲ ਨੇ ਕੀਤੀ ਨ ਠਾਕ
ਰੱਬੋ ਨਿਆਂਓਂ ਤੁਸੀਂ ਭੁੱਲਿਓ।
ਹੈ ਨ ਬੀਰਾਂ ਦਾ ਕੰਮ
ਬੱਚੇ ਤੇ ਤੀਵੀਆਂ ਨੂੰ ਮਾਰਨਾ।
ਖਾਵੋ ਕੋਈ ਸ਼ਰੰਮ
ਮਸੂਮਾਂ ਤੇ ਹਥ ਕਤਲ ਦੇ ਚੁੱਕਣੋ।
ਹਾਮੀ ਭਰਸਾਂ ਨਾ ਹਾਇ!
ਦੇਸਾਂ ਦੁਹਾਈ ਬਾਹਾਂ ਚੱਕਕੇ।
ਨਾਅਰਾ ਦੇਸਾਂ ਮੈਂ ਵਾਇ
ਹੋੜਾਂਗਾ, ਹਟਕਾਂਗਾ, ਮੈਂ ਰੋਕਸਾਂ।

[ਚੋਬਦਾਰ ਆ ਗਿਆ

ਚੋਬਦਾਰ—

ਜੁਗ ਜੁਗ ਹੋਵੇ ਏ ਰਾਜ
ਮੁਗ਼ਲਾਂ ਦਾ ਦੁਨੀਆਂ ਤੇ ਡੰਕਾ ਬਜੇ।
ਝੂੱਲੇ ਸ਼ਾਹੀ ਦਾ ਸਾਜ
ਆਏ ਹੈਂ ਮਹਿਲੋਂ ਸ੍ਰੀ ਨ੍ਵਾਬ ਜੀ।

[ਆਇਆ ਨਵਾਬ, ਸਾਰਿਆਂ ਉਠਕੇ ਅਦਬ ਦਿਤਾ

ਸਾਰੇ ਦਰਬਾਰੀ —

ਮੁਜਰਾ ਹੋਵੇ ਅਦਾਬ,
ਜੁਗ ਜੁਗ ਜੀਓ ਰਾਜ ਨੂੰ ਮਾਣਦੇ!
ਕੁਰਨਿਸ਼ ਹੋਵੇ ਅਦਾਬ
ਸੂਰਜ ਤਰ੍ਹਾਂ ਤੇਜ਼ ਵਾਧੇ ਰਹੇ!

ਨਵਾਬ—

ਕੈਸਾ ਔਖਾ ਹੈ ਰਾਜ!
ਖ਼ਲਕਤ ਖ਼ੁਦਾ ਵਾਲੀ ਨੂੰ ਸਾਂਭਣਾ।
ਨਜਾਈਂ ਤੇ ਰਾਸ੍ਤ ਮਿਜ਼ਾਜ,
ਰਹਿਕੇ ਅਦਲ ਤੋਲਣਾ ਤੱਕੜੀ।
ਕਾਰ ਨਾਜ਼ਕ ਹੈ ਠੀਕ
ਖੁਸ਼ੀ ਤੇ ਸੁਖੀ ਰੱਖਣਾ ਦੇਸ਼ ਨੂੰ,
ਅੱਲਾ ਹੋਵੇ ਰਫ਼ੀਕ
ਨਿਭ ਜਏ ਤਦ ਕਾਰ ਏ ਓਸਦੀ।

ਵਜ਼ੀਰ —

ਵਾਫਰ ਅਕਲਾਂ ਦੇ ਤਾਜ
ਲਾਇਕ ਹੋ ਹਰ ਇਲਮ, ਹੇ ਨਾਬ ਜੀ!
ਸੁਹਣਾ ਕਰਦੇ ਹੋ ਰਾਜ,
ਤੋਰਾ ਤੁਸੀਂ ਤੋਰਦੇ ਸੋਹਿਣਾ।
ਹਾਕਮ ਅਤੇ ਦੀਨਦਾਰ
ਜੜ੍ਹਾਂ ਕਾਫ਼ਰਾਂ ਖਿੱਚਕੇ ਪੁੱਟਦੇ।
ਸਿਰ ਤੇ ਹਨ ਚਾਰ ਯਾਰ
ਸ਼ਰਅ੍ ਪੁਜਾਵਨ ਸਦਾ ਆਪ ਤੋਂ।

ਸਾਰੇ—

ਧਨ ਤੂੰ ਧਨ ਸ਼ਹਿਰ-ਯਾਰ*
ਤੇਰਾ ਸਦਾ ਰਾਜ ਹੋ ਦੇਸ਼ ਤੇ।
ਮਾਹ ਤੋਂ ਮਾਹੀ† ਵਿਚਾਲ
ਤੇਰਾ ਰਹੇ ਦਬਦਬਾ ਫੈਲਿਆ।

ਨਵਾਬ—

ਇਹ ਹੈ ਗੁਪਤੀ ਸਥਾਨ
ਗੁਪਤੀ ਇਕੱਠੇ ਅਸੀਂ ਹੋ ਰਹੇ।
ਚੁਣਵੇਂ ਗਿਣਵੇਂ ਪ੍ਰਧਾਨ,
ਸੱਦੇ ਅਸਾਂ ਸੋਚਣੇ ਸੋਚ ਨੂੰ।
ਔਕੜ ਘੇਰਜਾ ਹੈ ਆਣ,
ਕੱਢੋ ਕੁਈ ਡੌਲ, ਜੋ ਠਿੱਲ੍ਹੀਏ।
ਲੈਣੀ ਬੱਚਜਾਂ ਦੀ ਜਾਨ,
ਦੁਨੀਆਂ ਨੂੰ ਚੰਗੀ ਨਹੀਂ ਭਾਸਦੀ।

---

*ਪਾਤਸ਼ਾਹ। †ਮਾਹ=ਚੰਦ। ਮਾਹੀ=ਮੱਛੀ, ਜਿਸ ਉਤੇ ਧਰਤੀ ਖੜੀ ਮੰਨਦੇ ਹਨ। ਭਾਵ ਧਰਤੀ ਤੋਂ ਅਸਮਾਨ ਤਕ।

ਮੁੱਲਾਂ–

ਕਹਿੰਦੇ ਹੋ ਗੇ ਹੋ ਖ਼ੂਬ
ਦਿਲ ਆਪ ਦਾ ਰਹਿਮ ਹੈ ਵਾਲੜਾ।
ਵੈਰੀ ਕਰਕੇ ਮਗ਼ਲੂਬ
ਕਰਦੇ ਤਰਸ ਨੇਕ ਜੀ ਵਾਲੜੇ,
ਪਰ ਏ ਰਹਿਮਾਂ ਦੀ ਕਾਰ
ਡਾਢੀ ਹੀ ਨਾਜ਼ੁਕ ਹੈ, ਹੇ ਸ਼ਾਹ ਜੀ!
ਕਰਦੀ ਪੁੱਠੜੀ ਹੈ ਮਾਰ
ਕਵੇਲੇ ਕੁਥਾਵੇਂ ਦਇਆ ਕੀਤੜੀ।

ਕਾਜ਼ੀ–

ਮੇਰੀ ਏਹੋ ਹੈ ਰਾਇ
ਸ਼ਾਹਾਂ ਨੂੰ ਹੀ ਰਹਿਮ ਹੈ ਸੌਂਜਦਾ।
ਪਰ. ਨ ਕਰੀਏ ਕੁਥਾਇੰ
ਸ਼ਾਹੀਆਂ ਇਨ੍ਹੇ ਡੋਬੀਆਂ ਬਹੁਤੀਆਂ।

ਮੁਫ਼ਤੀ–

ਸਚ ਹੈ ਸਚ ਹੈ ਹੇ ਸ਼ਾਹ!
ਕਰਿਯੇ ਰਹਿਮ ਨ ਜਗਾ ਖੋਟੜੀ।
ਸੁਣ ਲੈ. 'ਕਿਬਲ-ਉਲ-ਈਜ਼ਾ
ਕਤਲਉਲ ਮੂਜ਼ੀ*' ਹੈ ਸ਼ਰਅ਼ ਆਖਦੀ!
ਸੱਪਾਂ ਬਿਛੂਆਂ ਤੇ ਸ਼ੇਰ
ਏਨ੍ਹਾਂ ਨੂੰ ਮਾਰੀਏ ਜੀ, ਜੰਮਦਿਆਂ।
ਕਰਨੀ, ਸ਼ਾਹਾ! ਨ ਦੇਰ,
ਉਗਦੀਆਂ ਸੂਲਾਂ ਨੂੰ ਹੀ ਨੱਪਣਾ।

ਨਵਾਬ–

ਸੁੱਚਾਨੰਦ ਜੀ ਦੀਵਾਨ!
ਦੱਸੋ ਤੁਸੀਂ ਰਾਇ ਕੀ ਆਖਦੇ?
ਹਿੰਦੂ ਤੁਸੀਂ ਹੋ ਸੁਜਾਨ
ਝੱਕੇ ਬਿਨਾ ਸੱਚੁ ਸੱਚ ਆਖਣਾ।

ਸੁੱਚਾ ਨੰਦ–

ਮੇਰੀ ਏਹੋ ਹੀ ਰਾਇ,
ਕਾਜ਼ੀ ਤੇ ਮੁਫਤੀ ਨੇ ਜੋ ਹੈ ਕਿਹਾ।
ਦੇਵਾਂ ਉੱਚੀ ਸੁਣਾਇ,
ਚਾਹੋ ਮੈਂ ਹਿੰਦੂ ਹਾਂ ਉੱਚ ਖੱਤਰੀ।
ਸ਼ਰਅ਼ ਮੇਰਾ ਨ ਕਾਮ
ਨਜਾਇ ਦੀ ਹਾਂ ਗਲ ਮੈਂ ਆਖਦਾ।
ਵੈਰੀ ਮਾਰੀਏ ਠਾਮ
ਦੇਦੀਏ ਨ ਜਾਵਨ ਜਦੋਂ ਦਾ ਫਬੇ।
ਵਹੁਟੀ ਧੀਆ ਤੇ ਪੂਤ,
ਵੈਰੀ ਦੇ ਮਾਰੀਏ, ਜਾਂ ਦਾ ਲਗੇ,
ਡੇਰ ਵੈਰੀ ਕੁਸੂਤ
ਜੈਸਾ ਗੁਰੂ ਲਭਿਆ ਆਪ ਨੂੰ।
ਪੁੱਤਾਂ ਤਿਸਦਿਆਂ ਤੇ ਰੋਮ
ਕਰਨਾ ਨਹੀਂ ਨੀਤੀ ਹੈ ਦੱਸਦੀ;
ਤਾਂਤੇ ਖਾਓ ਨ ਸ਼ੈਮ,
ਛੇਤੀ ਕਰੋ ਕਾਰ ਏ ਸੋਹਿਣੀ।

ਮਲੇਰ ਕੋਟਲਾ–

ਸੁਨ ਸ਼ਾਹਾ ਨੇਕ ਨਾਮ!
ਨੇਕੀ ਦਈ ਰੱਬ, ਲੈ ਨੇਕੀਆ।
ਕਰੀਏ ਓਹੋ ਹੀ ਕਾਮ,
ਨੇਕੀ ਜਿਨ੍ਹਾਂ ਕਾਰਣੇ ਜਗ ਰਹੇ।
ਕਹੀਏ ਬੁਰੀ ਓ ਨ ਰਾਤ,
ਦਿਨ ਦੇਖਕੇ ਚਮਕਦਾ ਸੋਹਿਣਾ।
ਦਿਨ ਬੁਰਾ ਨੇਕ ਰਾਤ,
ਏ ਬੀ ਨ ਕਹੁ ਦੇਖਕੇ ਤਾਰੜੇ।
ਪਾਓ ਸੂਰਜ ਨੂੰ ਝਾਤ,
ਜਿਸ ਨੇ ਬਨਾਯਾ ਦਿਨੇ ਰਾਤ ਨੂੰ।
ਦਿਨ ਤੋਂ ਉਲਟੀ ਹੈ ਰਾਤ;
ਦੋਹਾਂ ਦੇ ਵਿਚ ਫਰਕ ਹੈ ਬਹੁਤ ਹੀ।
ਪਰ ਏ ਦੋਵੇਂ ਹੈਂ ਪੁੱਤ
ਸੂਰਜ ਦੇ ਜਾਏ ਦੁਏ ਜਾਣੀਏ।
ਦੇਖੋ ਸੂਰਜ ਦਾ ਬੁੱਤ
ਸੂਰਜ ਹੋਵੇ ਚਾਨਣਾ ਚਾਨਣਾ।
ਹਿੰਦੂ ਅਤੇ ਮੁਸਲਮਾਨ
ਉਲਟੇ ਏ ਦੋਨੋਂ ਟੁਰਨ ਆਪ ਤੋਂ;
ਬਖ਼ਸ਼ੀ ਦੋਹਾਂ ਨੂੰ ਜਾਨ
ਅੱਲਾ ਇਕੋ ਸੋਹਿਣੇ ਚਾਨਣ।
ਦੇਖੀਂ ਚਾਨਣ ਦਾ ਪੁੰਜ,
ਕਰ ਜੋ ਰਜ਼ਾ ਓਸ ਨੂੰ ਭਾਂਵਦੀ।
ਮਾਰ ਕਰਨਾ ਜੋ ਸੁੰਜ
ਉਸ ਦੇ ਬਨਾਏ ਨੂੰ, ਏ ਪਾਪ ਹੈ।
ਭਾਵੇ ਅੱਲਾ ਨੂੰ ਚੌਣ ?
ਕਿਹੜੇ ਸਮੇਂ, ਬੌਹ ਏ ਨਾ ਪਵੇ।
ਸਭ ਦੀ ਨਿੰਵਦੀ ਬੇ ਧੌਣ,
ਆਖਣ 'ਨਹੀਂ ਗ਼ੈਬ ਦਾ ਹੈ ਪਤਾ।'

---

*ਬੂਰੇ ਤੋਂ ਦੁਖ ਝੱਲਣ ਤੋਂ ਪਹਿਲਾਂ ਉਸ ਨੂੰ ਮਾਰ ਦਿਓ

ਸਕਿਆ ਕੋਈ ਨ ਪਾੜ
ਤਣ ਜੁ ਰਿਹਾ ਪਰਦਾ ਹੈ ਗ਼ੈਬ ਦਾ।

ਚਿੱਤਾ ਕਿਸ ਨੇ ਉਘਾੜ
ਕੁਦਰਤ ਤੇ ਕਾਦਰ ਦਾ ਜੋ ਭੇਤ ਹੈ।

ਪੰਛੀ ਅੰਡੇ ਦੀ ਓਟ
ਕੀਕਰ ਸਕੇ ਜਾਣ ਹੈ ਜੱਗ ਨੂੰ।

ਬਿਨ ਖੰਭਾਂ ਕੋਈ ਬੋਟ
ਅਸਮਾਨ ਦੇ ਹਾਲ ਕਿਵ ਕਹਿ ਸਕੇ ?

ਅੰਕੁਰ* ਬੀਜਾਂ ਵਿਚਾਲ
ਮੌਜਾਂ ਲਵੇ ਕੁਦਰਤੀ ਕੀਕੁਰਾਂ ?

ਤੀਕਰ ਸਾਡਾ ਹੈ ਹਾਲ;
ਜਾਣੀਏਂ ਕੀ ਗ਼ੈਬ ਦੇ ਵਿਚ ਹੈ।

ਕੀਕਰ ਆਖੀਏ ਸਾਫ,
ਕਰਨਾ ਕਤਲ ਰੱਬ ਨੂੰ ਭਾਂਵਦਾ ?

ਕੀਕਰ ਮਾਰੀਏ ਲਾਫ਼†,
ਅੱਲਾ ਦੇ ਜੀਦੀ, ਜੁ ਨਾ ਦੇਖਿਆ।

ਹਿੰਦੂ ਮਾਰਨ ਹੈ ਪੁੰਨ
ਅੱਲਾ ਕਿਸੇ ਤਾਈਂ ਨਾ ਆਖਿਆ।

ਧਿੰਗੋ ਜ਼ੋਰੀਂ ਘਸੁੰਨ
ਆਖੇ ਕੋਈ ਜਿਸਦਾ ਜੋ ਜੀ ਕਰੇ।

ਐਪਰ ਦੇਹੀ ਦੇ ਵਿੱਚ
ਨਿੱਕੀ ਜਿਹੀ ਰਬ ਦੀ ਲਾਟ ਹੈ।

ਉਸ ਤੋਂ ਚਾਨਣ ਨੂੰ ਖਿੱਚ
ਦੱਸੋ, ਕਿ ਓ ਰਜ਼ਤਾ ਕੀਹ ਆਖਦੀ ?

'ਕਰਨਾ ਕਿਸੇ ਦਾ ਵਿਨਾਹ'
ਦੱਸੇ ਨ ਹੈ ਅੰਦਰੂਲੀ ਜੋਤ ਓ।

ਫਿਰ ਮਸੂਮਾਂ ਦਾ ਦਾਹ,
ਕਰਨਾ ਕਦੋਂ ਬੋਲਦੀ ਵਾਜ ਓ ?

ਤੁਹਾਡੇ ਅਪਣੇ ਜਿ ਬਾਲ
ਹਿੰਦੂ ਕੁਈ ਪਕੜਕੇ ਲੈ ਜਏ।

ਹੋਵੇ ਤਦ ਕੀ ਹਵਾਲ ?
ਦੱਸੋ ਦਿਲਾਂ ਦਾ ਤੁਸੀਂ ਆਪਣੇ।

ਕਰ ਲੌ ਚੇਤੇ ਓ ਬਾਤ,
ਬੀਤਿਆਂ ਜਿਨੂੰ ਸਾਲ ਨਾ ਬੀਤਿਆ।

ਹੋਈ ਤਦੋਂ ਵਾਰਦਾਤ,
ਇਸਤੋਂ ਭਯਾਨਕ ਅਤੇ ਕਹਿਰਦੀ।

*ਬੀਜ ਦਾ ਓਹ ਹਿੱਸਾ ਜੋ ਪੁੰਗਰਦਾ ਹੈ। †ਗੱਪ।

ਰਾਜਾ ਨਾਹਰ ਸੁ ਦੀਨ*
ਟਿਵਾਣਾ, ਲੜਾਕਾ ਗਿਆ ਮਾਰਿਆ

ਸਿੱਖਾਂ ਫੜ ਉਸ ਦੇ ਲੀਨ
ਡੋਲੇ ਤੇ ਬੱਚੇ ਮਚੇ ਜੰਗ ਆ।

ਲੈ ਗੇ ਸਤਿਗੁਰ ਦੇ ਪਾਸ,
ਜਾਕੇ ਕਿਹਾ 'ਹੁਕਮ ਹੋ ਸੋ ਕਰੇਂ'।

ਕੈਸੀ ਨੀਯਤ ਸੀ ਰਾਸ,
ਬਹਾਦਰ ਗੁਰੂ ਜੀ ਦੀ, ਹਾਂ ਸੋ ਸੁਣੋ:—

ਕਹਿੰਦੇ 'ਆਦਰ ਦੇ ਨਾਲ
ਰੱਖੋ ਸਤਰ ਬੇਗਮਾਂ ਦੇ ਤੁਸੀਂ,

"ਰਾਖੀ ਕਰ ਜਾਨੋ ਮਾਲ
ਸਲਾਮਤ ਪੁਚਾਵੋ ਦਿਨ੍ਹਾਂ ਨੂੰ ਘਰੀਂ,

"ਰੋਣਾ ਪਾਵੇ ਨ ਬਾਲ
ਅੱਥਰੂ ਕਿਰੇ ਨਾਰਿ ਦੀ ਨਾ ਕੁਦੀ"।

ਮਾਲਕ ਅਪਣੇ ਦਾ ਵਾਕ
ਸਿੱਖਾਂ ਸਿਰੇ ਆਪਣੇ ਰੱਖਿਆ।

ਆਏ ਏਥੇ ਬੇਬਾਕ†,
ਡੋਲੇ ਤੇ ਬਾਲਕ ਪੁਚਾ ਓਹ ਗਏ।

ਖ਼ਾਤਰ ਕੀਤੀ ਵਧੀਕ
ਕਰ ਨ ਸਕੇ ਦੋਸਤ ਤੇ ਸਾਕ ਬੀ।

ਵਾਲ ਵਿੰਗਾ ਤਹਿਕੀਕ‡
ਹੋਯਾ ਨ ਬਾਲਾਂ ਅਤੇ ਬੇਗਮਾਂ।

ਓਵੇਂ ਕਰਨਾ ਹੈ ਜੋਗ
ਕੀਤਾ ਜਿਵੇਂ ਓਸਨੇ, ਪਜਾਰਿਓ !

ਦੇਵੋ ਬਾਲਾਂ ਨ ਸੋਗ
ਅਜ਼ਮਤ ਕਰੋ ਮਾਤਾ ਜੀ ਬ੍ਰਿੱਧ ਦੀ।

ਕੀਤਾ ਭਾਰੀ ਮੈਂ ਜੰਗ
ਏਸੇ ਗੁਰੂ ਨਾਲ, ਫਿਰ ਤਯਾਰ ਹਾਂ।

ਐਪਰ ਖਾਂਦੀ ਏ ਸੰਗ
ਉਠਾਵਾਂ ਮਸੂਮਾਂ ਤੇ ਮੈਂ ਹੱਥ ਏ।

ਦੇਵਣ ਆਗਯਾ ਨ ਮੂਲ
ਮਾਰਨ ਦੀ ਦੁਧ ਪੀਂਦਿਆਂ ਬੱਚਿਆਂ।

ਮੇਰਾ ਰੱਬ ਤੇ ਰਸੂਲ,
ਐਸੇ ਗੁਨਾਹਾਂ ਤੋਂ ਹਨ ਵਰਜਦੇ।

*ਨਾਹਿਰ ਖਾਂ ਮਲੇਰੀਆ ਰੋਰ ਸੀ।

†ਬੇਡਰ, ਨਿਰਭੈ। ‡ਨਿਸਚੇ, ਜ਼ਰੂਰ।

ਨ ਸ਼ੁਜਾਅਤ ਦਾ ਕੰਮ
ਮੈਂ ਹਾਂ ਜਾਣਦਾ ਗੱਲ ਏ, ਸੂਰਮਾਂ।
ਮੈਂ ਤਾਂ ਭਰਸਾਂ ਏ ਦੰਮ
ਮਸੂਮਾਂ ਨੂੰ ਮਾਰਨ ਨ ਇਸਲਾਮ ਹੈ।

ਸ਼ਹਾਬੁੱਦੀਨ-
ਫਿੱਕਾ ਸ਼ਰਅ਼ ਤੋਂ ਅਜਾਣ
ਸਿਪਾਹੀ, ਤੂੰ ਜਾਣੇਂ ਹੈਂ ਕੀ ਦੀਨ ਨੂੰ,
ਮਾਰੇਂ ਨਾਗਾਂ ਨੂੰ ਸਜਾਣ
ਬੱਚੇ ਰਖੇਂ ਪਜਾਰਕੇ ਓਸ ਦੇ।
ਬੋਲੇਂ ਸ਼ਰਆ ਖਿਲਾਫ਼
ਦੱਸ ਕੋਟਲੇ! ਵਿਗੜਿਓਂ ਕੀਕੂਰੇ?
ਸੂਫੀ ਹੋ ਗਇਓਂ ਸਾਫ਼?
ਕਿ ਕਾਫਰ ਵਿਦਾਂਤੀ ਕਿਤੋਂ ਹੋ ਗਿਓਂ?
ਕਿਉਂ ਕਰੇਂ ਪੱਖੋ ਪਾਤ?
ਚੇਲਾ ਗੁਰੂ ਦਾ ਕਿਤੇ ਬਣ ਗਿਆ?
ਦੱਸ ਦੇ ਕਲ ਦੀ ਤੂੰ ਬਾਤ
ਦੁਸ਼ਮਨ ਦੇ ਘਾਤੋਂ ਡਰੇ ਕਾਸਨੂੰ?

ਨਵਾਬ-
ਦੇਵੋ ਮੂੰਹ ਨੂੰ ਲਗਾਮ
ਸੰਭਲ, ਸ਼ਹਾਬੇ, ਜ਼ਰਾ ਬੋਲਣਾ।
ਏ ਹੈ ਮਖ਼ਫ਼ੀ ਮੁਕਾਮ*
ਮਖ਼ਫ਼ੀ† ਸਲਾਹ ਕਰ ਅਸੀਂ ਹਾਂ ਰਹੇ।

ਕਾਜ਼ੀ-
ਸ਼ਰਅ਼ ਉਲਟੀ ਜੋ ਬਾਤ,
ਹੋਣੀ ਅਸੰਭਵ ਅਹੇ ਨ੍ਵਾਬ ਜੀ।
ਸਭ ਦਲੀਲਾਂ 'ਨ ਮਾਤ,
ਜੋ ਕੁਛ ਕਿ ਉਲਮਾਉ਼ ਹਨ ਆਖਦੇ।
ਹਿੰਦੂ ਹੋਵੇ ਜਿ ਨਾਰ
ਵਸਦੀ ਕਿਸੇ ਮੋਮਨੇ ਦੇ ਘਰੇ।
ਦੇਈਏ ਗਰਦਨ ਤੋਂ ਮਾਰ,
ਹੋੜੇ ਸ਼ਰਆ ਹੁਕਮ ਜੇ ਮੰਨਣੋਂ।
ਹੋਵੇ ਅਪਨਾ ਜਿ ਪੂਤ,
ਮੋੜੇ ਸ਼ਰਆ ਤੋਂ ਤਾਂ ਦੇ ਮਾਰੀਏ।
ਰੱਖਣ ਸ਼ਪਾ ਨਾਲ ਸੂਤ
ਦੂਜੀ ਜ਼ਰੂਰੀ ਹੈ ਏ ਗਲ ਬੀ।

ਨਵਾਬ (ਆਪਣੇ ਦਿਲ ਵਿਚ)-
ਖੁਲ੍ਹ ਗਿਆ ਮਹਿਲਾਂ ਦਾ ਭੇਤ
ਨਿਕਲ ਗਈ ਗਲ ਹੈ ਪਰਦਿਓਂ,
ਗੋਲੀ ਕੋਈ ਸੁਚੇਤ
ਸੁਣਦੀ ਰਹੀ ਰਾਤ ਦੀ ਵਾਰਤਾ।
ਦੱਸੀ ਏਹਨਾਂ ਦੇ ਪਾਸ
ਮੇਰੀ ਤੇ ਬੇਗਮ ਦੀ ਗਲ ਬਾਤ ਜੋ।
ਅਪਣੀ ਇੱਜ਼ਤ ਦੀ ਰਾਸ
ਔਖੀ ਹੁਈ ਹੁਣ ਹੈ ਸੰਭਾਲਣੀ!
ਝੂਠ ਵਹੁਟੀ ਦੇ ਨਾਲ
ਬੋਲਣ ਰਵਾ ਸਾਰੇ ਹਨ ਆਖਦੇ।
ਏਹ ਨ ਮੂਲੋਂ ਕੁਚਾਲ,
ਟਾਲਾਂਗੇ ਪੱਜੀਂ ਅਸੀਂ ਨਾਰ ਨੂੰ।
ਭਾਵੇਂ ਪਜ਼ਾਰੀ ਹੈ ਨਾਰ,
ਮੰਨੇਗੀ ਗੁੱਸੇ ਗਿਲੇ ਝਾਗ ਕੇ।
ਆਖਰ ਜਿੱਤੇਗਾ ਪਜਾਰ
ਰੁੱਸੀ ਹੋਈ ਨਾਰ ਨੂੰ ਮੇਰੜਾ।

ਨਵਾਬ (ਪ੍ਰਗਟ)-
ਬੋਲੋ ਬਾਕੀ ਦੇ ਯਾਰ,
ਮੁਸਾਹਿਬ, ਵਜ਼ੀਰੋ ਤੇ ਮੀਰੋ ਸਭੀ।

ਸਾਰੇ—
ਜਾਣੇ ਦਵੋ ਨ ਬਾਹਰ,
ਆਏ ਸ਼ਿਕਾਰਾਂ ਨੂੰ ਹੱਥੋਂ ਪਰੇ।

ਨਵਾਬ-
ਸਭਨਾਂ 'ਮਾਰੋ' ਸਲਾਹ,
ਇਕ ਵਾਜ ਸਭ 'ਮਾਰਨਾ' ਆਖਦੇ।
ਮੈਂ ਬੀ ਕਰਦਾ ਨ ਨਾਂਹ,
ਮੰਨਣ ਜੇ ਨਾ ਦੀਨ ਵਿਚ ਆਵਣਾ।
ਚੱਲੋ ਚੱਲੀਏ ਦਰਬਾਰ,
ਮਜਲਸ ਹੈ ਆਮਾਂ* ਜਿਥੇ ਲੱਗਣੀ।
ਕਰੀਏ ਏਹੋ ਹੀ ਕਾਰ,
ਮਿਲਨਾ ਗੁਪਤ ਏਸ ਥਾਂ ਦਾ ਰਹੇ।

ਮਲੇਰ ਕੋਟਲਾ-
ਮੇਰੀ ਮੂਲੋਂ ਨ ਨਾਲ
ਰਾਏ ਰਲੇ ਨ੍ਵਾਬ ਜੀ! ਆਪ ਦੇ।
ਕਰਸਾਂ ਹਾਲੋਂ ਮੈਂ ਹਾਲ,
ਮਜਲਸ ਬੀ ਆਮਾਂ ਦੇ ਵਿਚ ਨਾ ਟਲਾਂ।
ਹੋਵੇ ਕੈਸਾ ਹਵਾਲ,
ਸੱਚੋ ਮੈਂ ਸਚ ਓਸ ਥਾਂ ਕੂਕਸਾਂ।

*ਗੁਪਤ ਥਾਂ। †ਗੁਪਤ।

*ਖੁੱਲ੍ਹਾ ਦਰਬਾਰ।

'ਮਾਰੇ ਜਾਵਣ ਨ ਬਾਲ'
ਦੁਹਾਈ ਦਿਆਂਗਾ ਮੈਂ ਇਹੋ ਹਿ ਇਹੋ।

ਨਵਾਬ–

ਕਰੀਓ ਕਰਨੀ ਜੁ ਕਾਰ
ਲੱਗੇ ਤੁਹਾਨੂੰ ਭਲੀ, ਕੋਟਲੇ!
ਬਾਲਕ ਹੋਸਨ ਪ੍ਰਹਾਰ,
ਮੰਨਣ ਨ ਜੇ ਦੀਨ ਵਿਚ ਆਵਣਾ।

ਇਥੋਂ ਦਰਬਾਰ ਗਏ, ਸਾਹਿਬਜ਼ਾਦਿਆਂ ਨਾਲ ਬਹਿਸ ਹੋਈ। ਕਾਜ਼ੀਆਂ ਆਦਿਕ ਫਤਵੇ ਦਿਤੇ। ਮਲੇਰ ਕੋਟਲੇ ਨਾ ਮਾਰਨ ਦੀ ਦੁਹਾਈ ਦਿਤੀ, ਓਹ ਨਾ ਮੰਨੇ। ਛੇਕੜ ਸ਼ਹੀਦ ਕੀਤੇ ਗਏ। ਉਸ ਸੰਗਦਿਲ ਨਵਾਬ ਦਾ ਦਿਲ ਬੀ ਬਾਲਕਾਂ ਦੇ ਆਖਰੀ ਖੇਦ ਦੇਖਕੇ ਉਦਾਸ ਹੋ ਗਿਆ ਅਰ ਟੁਟੇ ਦਿਲ ਮਹਿਲੀਂ ਗਿਆ। ਅਗੇ ਬੇਗਮ ਰੋ ਰਹੀ ਸੀ।

—o—

## ਅੰਕ ੩

ਸਰਹਿੰਦ ਦੇ ਰਾਜ ਮਹਲ,
ਬੇਗਮ ਜ਼ੈਨਾ ਦਾ ਕਮਰਾ

[ਆਈ ਬੇਗਮ ਰੋਂਦੀ ਹੋਈ:–

ਵਰਤਿਆ ਕਹਿਰੋ ਕਹਾਰ,
ਮਾਰੇ ਗਏ ਬਾਲਕੇ ਰੱਬ ਦੇ।
ਹੈਂ ਤੂੰ ਡਾਢਾ ਜੱਬਾਰ,
ਭੇਜੇਂਗਾ ਸਿਰ ਸਾਡੜੇ ਕਹਿਰ ਨੂੰ।
ਹਾਏ ਅੰਮਾਂ ਨੀ ਹਾਇ!
ਜੰਮਦੀ ਦੀ ਗਿੱਚੀ ਨ ਕਿਉਂ ਨੱਪੀਓ?
ਘੇਰੇ ਦੁੱਖਾਂ ਨੇ ਪਾਇ
ਕੀਤਾ ਅਵਾਜ਼ਾਰ ਹੈ ਜਿੰਦ ਤੋਂ।
ਦੌਲਤ ਰੁਤਬਾ ਹੈ ਢੇਰ,
ਗ਼ਮਾਂ ਦੀ ਹੈ ਅਗਨੀ ਜਲਾ ਪਰ ਰਹੀ।
ਦਿਲ ਨੂੰ ਪੈਂਦੀ ਹੈ ਘੇਰ,
ਸੁਖਾਂ ਨੇ ਮੂੰਹ ਹਾਏ ਹੈ ਮੋੜਿਆ।
ਹਿੰਦੂ ਖੋਇਆ ਇਮਾਨ,
ਕਲੰਕਤ ਕਿਤਾ ਨਾਮ ਹੈ ਬਾਪ ਦਾ।
ਰੱਖੀ ਖਸਮੇਂ ਨ ਆਨ,
ਮੰਨੀ ਨਹੀਂ ਗਲ ਬੀ ਇੱਕ ਹੈ;
ਕਾਹਨੂੰ ਪੈ ਗਿਆ ਪਜਾਰ,
ਮੈਂ ਦੁਸ਼ਟ ਨੂੰ ਨਾਲ ਸੀ ਨ੍ਵਾਬ ਦੇ।
ਹਾਏ ਮੈਨੂੰ ਧਿਕਾਰ!
ਕਿਉਂ ਅਪਣਾ ਜਨਮ ਮੈਂ ਗਾਲਿਆ?

[ਆਇਆਂ ਨਵਾਬ–(ਉਦਾਸ ਤੇ ਦੁਖੀ ਜਿਹਾ)

ਬੇਗਮ–

ਹੁਣ ਕੀ ਰੋਣੇ ਦਾ ਲਾਭ
ਦੱਸੋ ਤਾਂ ਕੀ ਨ੍ਵਾਬ ਜੀ ਹੋ ਸਕੇ?
ਕੱਚੀ ਤੰਦਾਂ ਜਿਉਂ ਸਾਂਭ
ਸਕਿਓਂ ਨ ਰੱਖ ਸੁਖ਼ਨ ਤੂੰ ਆਪਣਾ।
ਬੱਚੇ ਮਾਰੇ, ਕਸਾਬ*!
ਮਸੂਮਾਂ ਦਾ ਹਾਏ! ਲਹੂ ਵੀਟਿਆ।
ਕੰਧੀਂ ਚਿਣ ਦੇ ਅਜ਼ਾਬ
ਮਾਰੇ ਤੁਸਾਂ ਬਾਲਕੇ ਰੱਬ ਦੇ।
ਟੁੱਟੂ ਕਹਿਰੋ ਕਮਾਲੇ
ਸਾਈਂ ਦਾ ਸਿਰ ਸਾਡੜੇ, ਰਾਜਿਆ!
ਆਉਂਦੇ ਤਕ ਖਾਂ ਭੁਚਾਲ,
ਧਰਤੀ ਤਾਂ ਪਾਟੇਗੀ ਖਬਰੇ ਹੁਣੇ;
ਬੱਦਲ ਵੱਸਣਗੇ ਲਾਲ
ਗੜੇ ਬਿਜਲੀਆਂ ਨੀਰ ਟੁੱਟ ਪੈਣਗੇ।
ਰੋੜ੍ਹ ਲੈ ਜਾਣ ਨਾਲ
ਕਾਂਗਾਂ ਕੂਈ ਸ਼ਹਿਰ ਏ ਸਾਡੜਾ।
ਕਿੱਕੁਰ ਬਚਸੀ ਏ ਜ਼ੋਰ
ਜਿਥੇ ਕਹਿਰ ਏਡੜਾ ਵਰਤਿਆ।
ਕੀਕੁਰ ਬਚਸਣ ਓ ਮੋਰ†
ਪੁੱਟਿਆ ਜਿਨ੍ਹਾਂ ਬਾਗ਼ ਹੈ ਰੱਬ ਦਾ।
ਕੀਕਰ ਬਚਸੇਂ ਨਵਾਬ!
ਮਾਰੇ ਨੀ ਹਾਂ ਬੱਚੜੇ ਰੱਬ ਦੇ।
ਕੀਕੁਰ ਲਜਾਵਾਂਗੇ ਤਾਬ,
ਫਟਸੀ ਜਦੋਂ ਰੱਬ ਦਾ ਕਹਿਰ ਵੇ।
ਕੀਕੁਰ ਬਚ ਰਹਿਸਾਂ ਮੈਂਇ
ਬੱਝੀ ਜੋ ਹਾਂ ਨਾਲ ਵੇ ਸੰਗਲੇ;
ਆਉਸੀ ਦੁੱਖਾਂ ਦੀ ਨੌਂਇ,
ਰੋੜ੍ਹੇਗੀ ਮੁਗ਼ਲਾਂ ਦੇ ਵੇ ਰਾਜ ਨੂੰ।

ਨਵਾਬ–

ਪਜਾਰੀ ਹੋਹੁ ਨ ਨਰਾਜ਼,
ਬਖਸ਼ੀਂ ਗੁਨਾਂਹ ਹੋ ਗਿਆ ਦਾਸ ਤੋਂ।
ਲਾਨਤ ਦੇ ਨ ਤੂੰ ਨਾਜ਼‡!
ਅੱਗੇ ਹੀ ਦਿਲ ਜਾਂਵਦਾ ਬੈਠਦਾ।
ਛਾਇਆ ਡਾਢਾ ਹਨੇਰ,
ਡਰ ਆਂਵਦਾ ਸਾਰਿਓਂ ਮੈਂ ਤਈਂ।

*ਕਸਾਈ। †ਮਾਲੀ। ‡ਲਾਡਲੀ।

ਸ਼ੈਮ ਫੈਲਜ਼ਾ ਚੁਫੇਰ
ਭੈ ਆਂਵਦਾ ਬ੍ਰਿੱਛ ਤੇ ਪੱਤਿਓਂ।
ਵਧਦੀ ਅੰਨ੍ਹੀ ਅਨ੍ਹੇਰ
ਆਏ ਭੂਚਾਲਾਂ ਦੇ ਹਨ ਝੂਟੜੇ।
ਖ਼ੌਫ਼ ਛਾਇਆ ਚੁਫੇਰ,
ਉੱਤੋਂ ਤੂੰ ਹੈਂ ਰੋਂਵਦੀ, ਮਰ ਰਹੀ।
ਕਰ ਦਿਲਾਸੇ ਦੀ ਬਾਤ,
ਦਿਲ ਨੂੰ ਹੋ ਢਾਰਸ ਜ਼ਰਾ ਮੇਰੜੇ।
ਕੱਲ ਮੈਂ ਕਰਸਾਂ ਮਤਾਂਤ,
ਦਸਮਾਂ ਗੁਰੂ ਨਾ ਸੁਣੇ ਬਾਤ ਏ।

ਬੇਗਮ—
ਹਾਸਾ ਆਵੇ ਨਵਾਬ।
ਗੱਲਾਂ ਕਰੇਂ ਬੱਚਜਾਂ ਵੇ ਵਾਂਗਰੇ।
ਹਾਰੀ ਇੱਜ਼ਤ ਦੀ ਆਬ,
ਹਾਰਿਓਂ ਸੁਖਨ ਕੌਲ ਦੇ, ਕਸਮ ਖਾ।
ਮੰਨੀ ਕੋਈ ਨ ਹਾਇ!
ਰੋ ਰੋ ਕੇ ਰਾਤੀਂ ਜੋ ਮੈਂ ਕਹਿ ਰਹੀ।
ਲੀਤਾ ਦੁਸ਼ਟਾਂ ਮਨਾਇ,
ਕੀਤਾ ਕਹਿਰ ਹੈ ਤੁਸਾਂ ਨ੍ਵਾਬ ਜੀ!
ਮੰਨੀ ਉਹ ਨਾ ਪੁਕਾਰ,
ਪਾਈ ਜੁ ਸੀ ਰਹਿਮ ਦੀ ਕੋਟਲੇ।
ਸੂਰ ਵੀਰਾਂ ਦੀ ਕਾਰ,
ਦੱਸੀ ਨਬੀ ਰੱਬ ਦੀ ਗਲ ਜੋ।
ਡਰ ਨ ਗੁਰ ਜੀ ਦਾ ਖ਼ਾਇ,
ਪਾਪਾਂ ਦਾ ਡਰ ਆਪਣੇ ਖਾਵਣਾਂ।
ਉਹ ਤਾਂ ਮੰਨਦੇ ਰਜ਼ਾਇ,
ਗੁੱਸਾ ਗਿਲਾ ਕਰਦੇ ਹਨ ਨਾ ਕਦੇ।
ਉਹ ਨਾ ਮਾਰੇਗਾ ਆਨ
ਸਾਨੂੰ ਤਾਂ ਮਾਰਨਗੇ ਦੋ ਡਾਢੜੇ।
ਪਹਿਲੋਂ ਅੱਲਾ ਸੁਬ੍ਹਾਨ
ਖੋਹੇਗਾ ਇਸ ਸਾਡੜੇ ਰਾਜ ਨੂੰ।
ਮਾਰੇ ਬੱਚੇ ਨ ਜਾਣ
'ਦਸਵੇਂ ਗੁਰੂ ਦੇ' ਤੁਸਾਂ ਨ੍ਵਾਬ ਜੀ!
ਏ ਤਾਂ ਪੁੱਤਰ ਸੁਜਾਨ
ਅੱਲ੍ਹਾ ਦੇ ਸੀ, ਜਿਹੜਾ ਜੱਬਾਰ ਹੈ।
ਅੱਲ੍ਹਾ ਭੇਜੇਗਾ ਕ੍ਹੋਰ,
ਉਤਰੂ ਫਰਿਸ਼ਤਾ ਗ਼ਜ਼ਬ ਵਾਲੜਾ।

ਆਉਸਨ ਸਿਖਾਂ ਦੇ ਹਰੂ,
ਪੁਟਸਨ ਜੜ੍ਹਾਂ ਥੀਂ ਓ ਇਸ ਦੇਸ਼ ਨੂੰ।
ਛਡਸਨ ਸਾਨੂੰ ਨ ਨਾਲ
ਕੀਤਾ ਅਸਾਂ ਕਹਿਰ ਹੈ ਅੱਤ ਦਾ।
ਪੀੜਨ ਸਾਨੂੰ ਓ ਨਾਲ,
ਗੰਨੇ ਜਿਵੇਂ ਵੇਲਣੇ ਪੀੜਦੇ।
ਥੋੜੀ ਸਿੱਖਾਂ ਦੀ ਫੌਜ,
ਭੁਲੇਖੇ ਰਹੀਂ ਏਸ ਨਾ ਰਾਜਿਆ!
ਦੇਖੀ ਅਗਨੀ ਦੀ ਸੌਜ
ਲੱਖਾਂ ਮਣਾਂ ਚਿਣਂਗ ਇੱਕ ਫੂਕਦੀ।
ਜਿਸ ਨੇ ਲੀਤਾ ਏ ਜਾਣ
'ਵੈਰੀ' ਤੇ ਹਾਂ 'ਅੱਗ' ਨੂੰ ਤੁੱਛ ਹੈ,
ਹੋਇਆ ਆਪੇ ਵਰਾਨ,
ਬੀਤਜਾ ਸਮਾਂ ਹੱਥ ਨਾ ਆਂਵਦਾ।
ਲਗਸੀ ਪੈਰਾਂ ਨੂੰ ਉਛ
ਸਿਖਾਂ ਜਦੋਂ ਮਾਜਰਾ ਸੁਣ ਲਿਆ।
ਮਾਰੋ ਮਾਰੀ ਓ ਕੂਚ
ਕਰਦੇ ਚੜ੍ਹੇ ਆਵਸਨ ਏਸ ਥਾਂ।
ਖਾਸਣ ਡਾਢਾ ਹੀ ਰੋਹ,
ਲੈਕੇ ਦਲਾਂ ਨੂੰ ਓ ਧਾ ਆਣਗੇ।
ਜਿੱਕੂੰ, ਬੱਕਰੇ ਨੂੰ ਕੋਹ,
ਕੋਹ ਵੇ ਸਿੱਟਣ ਤੇਰੇ ਦਰਬਾਰੀਆਂ।
ਅੱਖੀਂ ਦੇਖੇ ਮੈਂ ਬਾਲ,
ਵੱਡੇ ਇਨ੍ਹਾਂ ਤੋਂ ਜੋ ਤੂੰ ਮਾਰ ਲੈ।
ਡਿੱਠਾ ਅੱਖੀਂ ਮੈਂ ਹਾਲ;
ਸਿੱਖਾਂ ਦਾ ਸਾਰਾ, ਜੋ ਹੈ ਜੋਸ਼ ਦਾ।
ਰਹੀਆਂ ਕਿੰਨੇ ਕੁ ਸਾਲ
ਪਹਾੜੀਆਂ ਰਾਜਿਆਂ ਮੈਂ ਸੇਂਵਦੀ।
ਤਦ ਬੀ ਡਿੱਠਾ ਹਵਾਲ,
ਅੱਖੀਂ ਇਨ੍ਹਾਂ ਸਿਖਾਂ ਦਾ ਸਾਰੜਾ।
ਮੈਨੂੰ ਨਿਸ਼ਚਾ ਹੈ ਠੀਕ
ਚੁੱਕਣਗੇ ਨਾ ਓ ਕਦੇ ਸੂਰਮੇਂ,
ਬੁਹੜੇ ਬਰਸਾਂ ਦੇ ਤੀਕ,
ਦਾਓ ਭਰੇ ਟੁੱਟਕੇ ਔਣਗੇ।
ਮੈਂ ਨਾ ਸੱਕਾਂਗੀ ਦੇਖ
ਕਹਿਰਾਂ ਕਹਾਰਾਂ ਦਾ ਓ ਵੇਲੜਾ।
ਮੇਰੇ ਭੈੜੇ ਜੁ ਲੇਖ

ਮੇਟਾਂ ਕਿਵੇਂ ਰੱਬ ਵੇ ਮੇਰਿਆ।
[ਅਕਾਸ਼ਾਂ ਵੱਲ ਤੱਕ ਕੇ

ਧ੍ਰਿਗ ਧ੍ਰਿਗ ਮੈਨੂੰ ਧਿਕਾਰ
ਗਵਾਇਆ ਧਰਮ ਨੂੰ ਮੈਂ ਮਾਲ ਤੇ,
ਜੈ ਜੈ ਜੈ ਜੈ ਜੈਕਾਰ
ਤੁਸਾਨੂੰ, ਧਰਮ ਹੈ ਜਿਨ੍ਹਾਂ ਪਾਲਿਆ।
ਲੈ ਕੇ ਚੱਲੋ ਵੇ ਨਾਲ
ਮੈਨੂੰ, ਮੈਂ ਗੋਲੀ ਬਣਾਂ ਆਪ ਦੀ।
ਲਾਜ ਪਾਲੋ ਵੇ ਲਾਲ!
ਚਰਨਾਂ ਤੁਹਾਡੇ ਹਾਂ ਮੈਂ ਤਾਂਘਦੀ।
ਭਾਵੇਂ ਮੂਰਖ ਅਜਾਣ
ਢੱਠੀ ਦੁਆਰੇ ਤੁਹਾਡੇ ਪਈ।
ਭਾਵੇਂ ਮੂਰਖ ਅਜਾਣ,
ਧੂੜੀ ਲੱਗੀ ਦੁਆਰ ਦੀ ਮੱਥੜੇ।
ਹਾਰਿਆ ਭਾਵੇਂ ਇਮਾਨ
ਤੁਹਾਨੂੰ ਬਿਰਦ ਦੀ ਸਦਾ ਲਾਜ ਹੈ।
ਟੇ ਭੁਲਦੇ ਨਦਾਨ
ਭੁਲਦੇ ਤੇ ਭੁਲਦੇ ਸਦਾ ਭੁੱਲਦੇ।
ਵੱਡੇ ਬਖਸ਼ੀ ਹੀ ਜਾਣ
ਭੁੱਲਾਂ ਚਿਤਾਰਨ ਨ ਓ ਹਨ ਕਦੇ।
ਬਖਸ਼ੋ ਬਖਸ਼ੋ ਗੁਪਾਲ
ਬਖਸ਼ੋ ਵੇ ਸਾਂਈਂ ਦਿਓ ਪੁੱਤਰੋ!
ਲਾ ਲਓ ਚਰਨਾਂ ਦੇ ਨਾਲ
ਮੰਦੀ ਤੇ ਮਾੜੀ ਤੇ ਮੈਂ ਪਾਪਣੀ।
ਮਰਸਾਂ ਹੋਕੇ ਖੁਆਰ
ਮੈਂ ਜੇ ਰਹੀ ਏਸ ,ਬ ਜੀਂਵਦੀ।
ਹੁਣ ਜੇ ਮਰਾਂ ਆਪਾਵਾਰ,
ਮਰਸਾਂ ਭੀ ਇੱਜ਼ਤ ਨੂੰ ਮੈਂ ਪਾਲਦੀ।
ਰਹਿ ਗਿਆ ਅੱਗੋ ਨ ਸਾਕ
ਪਿਆਰਾ ਤੇ ਨਾ ਆਪਣਾ ਹੈ ਕੁਈ।
ਇਕ ਸੀ ਸਾਈਂ ਤੇ ਤਾਕ
ਇਹ ਬੀ ਹੋ ਝੂਠਾ ਸੁਖਨ ਹਾਰਿਆ।
ਕਰਨੀ ਬੰਦੇ ਦੀ ਆਸ
ਝੂਠੀ, ਸਦਾ ਦੇਂਵਦੀ ਧੋਖੜਾ।
ਏਥੋਂ ਹੋਈਆਂ ਨਿਰਾਸ,
ਅੱਗੇ ਦਾ ਡਰ ਜੀਅ ਨੂੰ ਖਾਂਵਦਾ।
ਬਖਸ਼ੋ ਦੀਨਾਂ ਦੇ ਹਾਥ!
ਮੈਨੂੰ ਲਿਚੱਲੋ ਹੁਣੇ ਨਾਲ ਹੀ।
ਧਰਮ ਰਾਜੇ ਦੇ ਸਾਥ
ਦੇਣਾ ਫੜਾ ਭਾਵੇਂ ਇਸ ਦੁਸ਼ਟ ਨੂੰ,
ਪਰ ਨ ਛੱਡੋ ਇਥਾਇਂ,
ਐਥੇ ਦਾ ਰਹਿਣਾਂ ਬੁਰਾ ਭਾਸਦਾ।
ਫੜ ਲਿਚੱਲੋ ਉਥਾਇਂ
ਜਿਗਰਾ ਦਿਓ ਨਾਲ ਹੀ ਮੈਂ ਚਲਾਂ।
[ਛੇਤੀ ਕਟਾਰ ਖਿੱਚਕੇ

ਪਜਾਰੀ ਆ ਜਾ ਨੀ ਬਾਰੂ
ਪਜਾਰੀ ਕਟਾਰੀ ਤੂੰ ਕਰ ਕਾਰ ਨੂੰ,
ਹੋ ਜਾ ਸੀਨੇ ਤੋਂ ਪਾਰ
ਜਿੰਦੜੀ ਤੁਰੇ ਛੱਡ ਏ ਪਿੰਜਰਾ।

ਇਹ ਕਹਿੰਦੇ ਹੀ ਪੇਟ ਵਿਚ ਕਟਾਰੀ ਮਾਰੀ, ਨਵਾਬ ਵੜਦਾ ਰਹਿ ਗਿਆ। ਬੇਗਮ ਤੜਫ ਤੜਫਕੇ ਮਰ ਗਈ।

ਖਾਲਸੇ ਦੇ ਹੱਥੋਂ ਸਰਹਿੰਦ ਦਾ ਉਜੜਨਾ, ਨਵਾਬ, ਕਾਜ਼ੀਆਂ ਤੇ ਮੁਸਾਹਿਬਾਂ ਨੇ ਦੰਡ ਪਾਉਣੇ ਇਹ ਸਾਰਾ ਹਾਲ ਬਾਬੇ ਬੰਦੇ ਦੇ ਸਮੇਂ ਉਵੇਂ ਵਰਤਿਆ ਜਿਵੇਂ ਜੈਨਾਂ ਆਖਦੀ ਪਰਮ ਨਿਰਾਸਤਾ ਵਿਚ ਗਈ ਸੀ।

—o—

## ੭੫. ਰਾਇ ਕੱਲਾ

ਪਿਛੇ ਦੱਸ ਆਏ ਹਾਂ ਕਿ ਗੁਰੂ ਜੀ ਮਾਲਵੇਨੂੰ ਜਾ ਰਹੇ ਹੇਹਰ ਪਹੁੰਚੇ ਸਨ। ਹੇਹਰ ਕ੍ਰਿਪਾਲ ਉਦਾਸੀ ਦਾ ਡੇਰਾ ਸੀ, ਜਿਸ ਥਾਂ ਨੂੰ ਆਪਣਾ ਜਾਣਕੇ ਗੁਰੂਜੀ ਡੇਰੇ ਪਹੁੰਚੇ ਤੇ ਮੁਕਾਮ ਕੀਤਾ। ਜਦ ਗੁਰੂ ਜੀ ਡੇਰੇ ਵਿਚ ਗਏ ਤਾਂ ਕ੍ਰਿਪਾਲ ਦੇ ਡੇਰੇ ਦੇ ਮਹੰਤ ਨੇ ਜਾਤਾ ਕਿ ਗੁਰੂ ਜੀ ਜੇ ਪੱਕੇ ਏਥੇ ਰਹਿ ਪਏ, ਅਤੇ ਉੱਤੋਂ ਆ ਚੜ੍ਹੇ ਤੁਰਕ, ਤਾਂ ਨਾ ਅਸੀਂ ਰਹੇ ਨਾ ਡੇਰਾ। ਇਹ ਸੋਚਕੇ ਉਸ ਨੇ ਇਕ ਨਾਲ ਦੇ ਸਿਖ ਪਾਸ ਅਰਜ਼

*ਇਹ ਪ੍ਰਸੰਗ ਇਸ ਸੰਚਯ ਲਈ ਸੰ: ਗੁ: ਨਾ: ਸਾ: ੪੫੬ (ਜਨਵਰੀ ੧੯੨੫ ਈ) ਵਿਚ ਲਿਖਿਆ ਗਿਆ ਸੀ, ਮਗਰੋਂ ੩ ਪੋਹ ਸੰ: ਗੁ: ਨਾ: ਸਾ: ੪੫੭ (੧੨ ਦਸੰਬਰ ੧੯੨੫ ਈ:) ਦੇ ਗੁਰਪੁਰਬ ਸਪਤਮੀ ਪਰ ਖਾਲਸਾ ਸਮਾਚਾਰ ਵਿਖੇ ਪ੍ਰਕਾਸ਼ਤ ਹੋਇਆ ਸੀ।

ਕੀਤੀ ਕਿ ਕਿਵੇਂ ਸਾਹਿਬਾਂ ਨੂੰ ਏਥੋਂ ਅੱਗੇ ਲੈ ਜਾਓ ਸਿੰਘ ਨੇ ਕਿਹਾ: "ਭਾਈ ਮਹੰਤਾ ! ਤੱਕੜਾ ਹੋ, ਗੁਰੂ ਜੀ ਰਾਤ ਸਮੇਂ ਤੇਰੇ ਡੇਰੇ ਅੱਪੜੇ ਹਨ, ਕਿਸ ਨੂੰ ਸੂਹ ਨਹੀਂ ਲੱਗੀ । ਨਾ ਹੀ ਉਨ੍ਹਾਂ ਏਥੇ ਰਹਿਣਾ ਹੈ। ਤੁਸੀਂ ਸਿੱਖ ਹੋ, ਉਹ ਗੁਰੂ ਹਨ । ਤੁਹਾਡੇ ਜੀ ਵਿਚ ਪਿਆਰ ਲੋੜੀਏ, ਉਨ੍ਹਾਂ ਦੇ ਜੀ ਵਿਚ ਤੁਹਾਡੀ ਸੁਖ ਦਾ ਫਿਕਰ ਹੈ; ਪਿਆਰ ਹੈ" । ਪਰ ਮਹੰਤ ਦੇ ਜੀ ਠੌਰ ਨਾ ਬੱਝੀ । ਜਦ ਸਿੰਘ ਜੀ ਨੇ ਸਤਿਗੁਰਾਂ ਅੱਗੇ ਬੇਨਤੀ ਕੀਤੀ ਤਾਂ ਆਪ ਬੋਲੇ ਪਿਆਰ ਹੋਵੇ ਫਿਰ ਭਾਵੇਂ ਪਿਆ ਡਰੇ ਤਾਂ ਗੱਲ ਹੋਰ ਹੈ,ਪਰ ਇਨ੍ਹਾਂ ਲੋਕਾਂ ਦੀ ਮੱਤ ਪੂਜਾ ਦੇ ਧਾਨ ਨੇ ਮੈਲੀ ਕਰ ਰੱਖੀ ਹੈ । ਚਲੋ ਸਵੇਰੇ ਕੂਚ ਕਰੀਏ । ਮਹੰਤ ਨੂੰ ਆਖ ਦਿਓ 'ਭੈ' 'ਵਿਪਦਾ' ਨੂੰ ਵਾਜਾਂ ਮਾਰਦਾ ਹੈ, 'ਭਰਮ' 'ਕਲੇਸ਼ਾਂ' ਨੂੰ ਨਿਉਂਦਾ ਦੇਂਦਾ ਹੈ । ਭੈ ਤੇ ਭਰਮ ਹੀ ਦੁੱਖਾਂ ਤੇ ਰੋਗਾਂ ਨੂੰ ਜਨਮ ਦੇਂਦੇ ਹਨ । ਸੁਖਮਨੀ ਪੜ੍ਹਕੇ ਸੁਣਕੇ, ਤੁਸਾਂ ਨਾਮ ਨਹੀਂ ਜਪਿਆ, ਨਿਰਭੈ ਨਹੀਂ ਹੋਏ 'ਦੂਖ ਰੋਗ ਬਿਨਸੇ ਭੈ ਭਰਮ' । ਹਾਂ, ਤੁਸੀਂ ਨਹੀਂ ਪੜ੍ਹੇ ਕਿ 'ਭੈ ਤੇ ਭਰਮ' ਅਰ ਇਨ੍ਹਾਂ ਦੇ ਫਲ 'ਦੂਖ ਤੇ ਰੋਗ' ਨਾਮ ਅਰਾਧਨ ਨਾਲ ਮਿਟਦੇ ਹਨ । ਪਿਆਰ ਬੀ ਨਹੀਂ ਹੈ, ਪਿਆਰ ਦੀ ਅੰਸ਼ ਹੋਵੇ ਫੇਰ ਕੁਛ ਮਨ ਡਰੇ ਤਾਂ ਸਾਈਂ ਮੇਹਰ ਕਰ ਛੋੜ ਦੇਂਦਾ ਹੈ । ਸੋ ਚੰਗਾ ਵਾਹ ਵਾਹ ! ਭੈ ਨੇ ਮਹੰਤ ਨੂੰ, ਜਿਸ ਗਲੋਂ ਡਰਦਾ ਹੈ, ਉਸੇ ਵਿਚ ਦਸਾ ਦੇਣਾ ਹੈ । ਭੰਡਾਰੀ ਨੇ ਤੜਕੇ ਵਿਦੇਗੀ ਵੇਲੇ ਆ ਮੱਥਾ ਟੇਕਿਆ, ਕੁਛ ਭੇਟ ਧਰਨ ਲੱਗਾ, ਆਪ ਬੋਲੇ: "ਮੁੱਠ ਮੀਟੀ ਰੱਖ, ਕਦੇ ਖੁੱਲ੍ਹੇਗੀ, ਡੇਰਾ ਵੱਸਦਾ ਰਹੇਗਾ, ਸਾਡੇ ਕ੍ਰਿਪਾਲ ਦਾ ਹੈ । ਮਹੰਤ ਡਰਦਾ ਰਿਹਾ ਤਾਂ ਮਰੇਗਾ ।"

ਇਥੋਂ ਟੁਰਕੇ ਆਪ ਲੰਮੇ* ਪਿੰਡ ਆਏ ਜਗ-ਰਾਵਾਂ ਦੇ ਇਲਾਕੇ ਦਾ ਇਕ ਜਾਤੋਂ ਰਾਜਪੂਤ ਪਰ ਜਨਮੋਂ ਮੁਸਲਮਾਨ ਚੌਧਰੀ ਉਸ ਇਲਾਕੇ ਦਾ ਮਾਨੋ ਰਾਜਾ ਸੀ, ਉਸ ਨੂੰ 'ਰਾਇ ਕਲਾ' ਕਹਿੰਦੇ ਸਨ । ਇਹ ਸ਼ਖਸ ਆਪਣੇ ਭਰੋਸੇ ਵਿਚ ਪੱਕਾ ਮੁਸਲ-ਮਾਨ ਨਹੀਂ ਸੀ, ਸਗੋਂ ਹਿੰਦੂ ਸੀ, ਅਰ ਸਿੱਖ ਧਰਮ ਦੀ ਬੜੀ ਇੱਜ਼ਤ ਕਰਦਾ ਸੀ, ਹਰ ਮਤ ਦੇ ਫਕੀਰਾਂ ਵਿਚੋਂ ਕਣੀ ਵਾਲੇ ਦੀ ਢੂੰਡ ਰਖਦਾ ਸੀ । ਇਸ ਦਾ ਡੇਰਾ ਸੀਲੋਆਣੀ ਪਿੰਡ ਪਿਆ ਸੀ, ਇਹ ਪਿੰਡ ਲੰਮੇ ਤੋਂ ਨੇੜੇ ਸੀ । ਏਹ ਅਗੋਂ ਹੋਕੇ ਲੰਮੇ ਜਾ ਮਿਲਿਆ ਹੈ ਤੇ ਬੜੇ ਸਤਿਕਾਰ ਨਾਲ ਆਪਣੇ ਡੇਰੇ ਵਿਚ ਡੇਰਾ ਕਰਾਕੇ ਖੁਸ਼ ਹੋਇਆ*, ਪਰ ਸਾਰੇ ਜੰਗ ਤੇ ਕਸ਼-ਟਣੀਆਂ ਦੇ ਹਾਲ ਸੁਣ ਕੇ ਰੋਇਆ, ਅਰ ਪਹਿਲੇ ਤੋਂ ਵਧੀਕ ਦਰਦੀ ਤੇ ਪਿਆਰ ਵਾਲਾ ਹੋ ਗਿਆ ਸੀ । ਏਥੇ ਕੁਛ ਸਿੱਖ ਆ ਮਿਲੇ, ਸਤਿਗੁਰੂ ਜੀ ਦਾ ਆਦਰ ਤੇ ਖਾਤਰ ਬਹੁਤ ਕੀਤੀ ਤੇ ਕੋਈ ਖਾਸ ਸੇਵਾ ਪੁੱਛੀ । ਆਪ ਨੇ ਕਿਹਾ "ਛੋਟੇ ਸਾਹਿਬਜ਼ਾਦੇ ਤੇ ਸਾਡੀ ਮਾਈ ਉਸ ਰਾਤ ਵਿਛੁੜੇ ਹਨ, ਕਿਸੇ ਨੂੰ ਘੱਲੋ ਜੋ ਸਰਹਿੰਦ ਤੋਂ ਸੂਹ ਲਿਆਵੇ" । ਰਾਇ ਨੇ ਅਪਣੇ ਨਿਜ ਦੇ ਹਲਕਾਰੇ 'ਮਾਹੀ' ਨੂੰ ਘੱਲਿਆ । ਸਰਹਿੰਦ ਏਥੋਂ ਚਾਲੀਕੁ ਕੋਹ ਪੱਕੇ ਹੈ । ਉਹ ਹਲਕਾਰਾ ਚਲਾ ਗਿਆ ਤੇ ਥੋੜੇ ਚਿਰ ਬਾਦ ਹੀ ਹੋਣੀ ਦੀ ਖਬਰ ਲੈਕੇ ਵਾਪਸ ਆਗਿਆ ਜਾਣੀ ਜਾਣ ਜੀ ਦੀਆਂ ਆਂਦਰਾਂ ਦੇ ਸਨੇਹ ਤਾ ਹੋਣਹਾਰ ਹੋ ਚੁਕੀ ਨੂੰ ਲਖ ਰਹੇ ਸਨ, ਪਰ ਜਦ ਮਾਹੀ ਨੇ ਆਕੇ ਵਰਤੰਤ ਦੱਸੇ ਤਾਂ ਸਭ ਨੂੰ ਸਰਹਿੰਦ ਦੇ ਨਵਾਬ ਦੀ ਦੁਸ਼ਟਤਾ ਤੇ ਕਹਿਰ ਦੇ ਜ਼ੁਲਮ ਪਰ ਕਸ਼ਟ ਹੋਇਆ† ।

ਸਾਹਿਬ ਇਸ ਵੇਲੇ ਇਕ ਡਡਰੇ ਘਾਹ ਦੀ ਮਲਗੁਜ਼ਾਰ ਵਿਚ ਬੈਠੇ ਸਨ । ਹੱਥ ਵਿੱਚ ਤ੍ਰਿੱਖਾ ਖੰਜਰ ਸੀ, ਇਸ ਦੀ ਨੋਕ ਨਾਲ ਘਾਹ ਨਾਲ ਚੋਜ ਕਰ ਰਹੇ ਸਨ । ਜਦੋਂ ਇਹ ਦਰਦਨਾਕ ਪ੍ਰਸੰਗ ਹੋ ਚੁਕਾ ਤਾਂ ਆਪ ਦੇ ਨੈਣ ਮੁੰਦ ਗਏ, ਖੰਜਰ ਦੀ ਨੋਕ ਹਿਲਣੋਂ ਬੰਦ ਹੋ ਗਈ, ਇਕ ਘਾਹ ਦੇ ਬੂਟੇ ਦੀ ਜੜ੍ਹ ਉਖੜ ਚੁਕੀ ਸੀ । ਦੇਰ ਤਕ ਨੈਣ ਬੰਦ ਰਹੇ ਪਰ ਰਾਇ ਸਮੇਤ ਪਾਸ ਬੈਠੇ ਹੋਰ ਸਾਰੇ ਰੋ ਰਹੇ ਸੇ, ਕੋਈ ਘੜੀ ਬਾਦ ਆਪਦੇ ਇਲਾਹੀ ਨੈਣ ਖੁੱਲ੍ਹੇ ਬਚਨ ਹੋਇਆ:—

"ਲਾਲ ਅਮਰ ਸਨ, ਅਮਰਾ ਪੁਰੀ ਤੋਂ ਆਏ ਸਨ, ਅਮਰਾ ਪੁਰੀ ਨੂੰ ਚਲੇ ਗਏ। ਦੇਹਾਂ ਬਿਨਸਨਹਾਰ

---

*ਸੂਰਜ ਪ੍ਰ: ਤੋਂ ਇਉਂ ਜਾਪਦਾ ਹੈ ਕਿ ਲੰਮੇ ਠਹਿਰ ਗਏ ਤੇ ਏਥੋਂ ਦੀਨੇ ਗਏ. ਪਰ ਤਾਰੀਖ਼ ਆਪਨੂੰ ਇਥੋਂ ਰਾਇ ਕੋਟ ਲੈ ਆਇਆ ਸੀ, ਜਿਥੇ ਗੁਰੂ ਜੀ ਠਹਿਰੇ ਸੇ,ਉਥੇ ਰਾਏਕੋਟ ਤੋਂ ਮੀਲ ਭਰ ਪਰੇ ਟਾਲ੍ਹੀਆਣਾ ਗੁਰਦੁਆਰਾ ਹੈ, ਸਾਹਿਬਜ਼ਾਦਿਆਂ ਦੀ ਖ਼ਬਰ ਏਥੇ ਆਈ ਜਾਪਦੀ ਹੈ। ਏਥੋਂ ਵਿਦਾ ਹੋਕੇ ਆਪ ਦੀਨੇ ਗਏ ਸੇ ।

*ਲੰਮੇ ਤੇ ਸੀਲੋਆਣੀ ਦੁਹੀਂ ਥਾਈਂ ਗੁਰੂ ਜੀ ਦੇ ਠਹਿਰਨ ਦੇ ਥਾਵੇਂ ਗੁਰਦੁਆਰੇ ਹਨ ।

†ਸਾਰੇ ਸਮਾਚਾਰ ਇਸ ਪੋਥੀ ਦੇ ਪੰਨਾ 671 'ਸਰਹਿੰਦ ਦਾ ਸਾਕਾ' ਵਿਚ ਛਪ ਚੁਕੇ ਹਨ ।

ਹਨ , ਬਿਨਸਨੀਆਂ ਸਨ, ਬਿਨਸ ਗਈਆਂ; ਅਜ ਕੀਹ ਤੇ ਕੱਲ ਕੀਹ ? ਪਰ ਲਾਲ ਧਰਮ ਪੁਰ ਜਾਨਾਂ ਖੇਡ ਗਏ, ਮਜ਼ਲੂਮਾਂ ਵਿਚ ਜਾਨ ਭਰ ਗਏ ਗਿਰਿਆਂ ਨੂੰ ਚਾ ਗਏ, ਗ਼ੁਲਾਮਾਂ ਨੂੰ ਸੁਤੰਤ੍ਰਤਾ ਦਾ ਚਾਨਣ ਮੁਨਾਰਾ ਦੇ ਗਏ, ਪਰਜਾ ਵਿਚ ਰਾਜ ਦਾ ਮਦ ਭਰ ਗਏ ਸੁਰਤਾਂ ਵਿਚ ਜਾਨ ਪਾ ਗਏ,ਜ਼ਾਲਮਾਂ ਦੇ ਜ਼ੁਲਮ ਦਾ ਪਿਆਲਾ ਲਬਰੇਜ਼ ਕਰ ਗਏ ਅਤੇ ਜ਼ੁਲਮ ਰਾਜ ਦਾ 'ਮੌਤ ਨਗਾਰਾ' ਵਜਾ ਗਏ । ਜੜ੍ਹ ਖੋਖਲੀ ਹੋ ਗਈ, ਇੱਟ ਨਾਲ ਇੱਟ ਖੜਕ ਗਈ ।–ਮੇਰੇ ਪੁਤ, ਹਾਂ ਮੇਰੇ ਪੁੱਤ ਕੋਈ ਨਹੀਂ ਮੋਏ । ਜ਼ਾਲਮ ਦਾ ਕਾਇ-ਰਤਾ ਵਾਲਾ ਵਾਰ ਖਾਲੀ ਗਿਆ, ਮੇਰੇ ਪੁੱਤ ਮੇਰੇ ਪਾਸ ਬੈਠੇ ਹਨ, ਮੇਰੇ ਪੁੱਤ ਦੇਸ਼ ਦੇਸ਼ ਗਿਰਾਂ ਗਿਰਾਂ ਬੈਠੇ ਹਨ । ਹਾਂ ਮੇਰੇ ਪੁੱਤ, ਓਹ ਜੋ ਜ਼ਾਲਮ ਨੇ ਸਰਦ ਮਿਹਰੀ ਨਾਲ ਸਰਦ ਖ਼ੂਨ ਵਿਚ ਕੋਹੇ ਉਹ ਅਮਰ ਸਨ; ਮਰ ਸਕਦੇ ਹੀ ਨਹੀਂ ਸਨ, ਉਹ ਮਰੇ ਹੀ ਨਹੀਂ, ਪਿਤਾ ਦੇ ਦੇਸ਼ ਜੀਉਂਦੇ ਹਨ, ਇਸ ਲੋਕ ਵਿਚ ਸੁਜਸ ਨਾਲ ਬੀਰਤਾ ਦੇ 'ਚਾਨਣ ਮੁਨਾਰੇ' ਬਣਕੇ ਜੀਉਂਦੇ ਹਨ । ਓਹ ਜੋ ਮੇਰਾ ਪੁੱਤ ਇਸ ਲੋਕ ਵਿਚ ਵੀ ਅਮਰ ਹੈ, ਸੋ ਖਾਲਸਾ ਹੈ । ਹਾਂ ਚਾਰ ਟੁਰ ਗਏ, ਚਾਲੀ ਟੁਰ ਗਏ, ਸੈਂਕੜੇ ਤੇ ਹਜ਼ਾਰਾਂ ਟੁਰ ਗਏ, ਪਰ ਅਜੇ ਲੱਖਾਂ ਜੀਉਂਦੇ ਹਨ ਤੇ ਲੱਖਾਂ ਜੀਉਂਦੇ ਰਹਿਣਗੇ* । ਮੇਰਾ ਵਿਹੜਾ, ਮੇਰਾ ਖੇੜਾ, ਮੇਰੀ ਗੋਦ ਹਰੀ ਹੈ, ਮੇਰਾ ਪੁੱਤ–ਖਾਲਸਾ–ਇਸ ਲੋਕ ਵਿਚ ਅਮਰ ਹੈ, ਜੀ ਰਿਹਾ ਹੈ ਤੇ ਸਦਾ ਇਸ ਲੋਕ ਵਿਚ ਜੀਵੇਗਾ... । ਮੈਂ ਇਸ ਲੋਕ ਦਾ ਨਹੀਂ ਮੈਂ ਪ੍ਰੀਤਮ ਦੇ ਹੇਮਕੂੰਟ ਦਾ ਵਾਸੀ, ਇਸ ਲੋਕ ਵਿਚ ਬਾਪੂ ਦਾ ਹੁਕਮ ਚਲਾਉਣ ਆਇਆ ਹਾਂ । ਮੇਰਾ ਕਉਣ ਤੇ ਮੈਂ ਕਿਸ ਦਾ ? ਮੇਰਾ ਬਾਪੂ, ਮੈਂ ਬਾਪੂ ਦਾ, ਬਾਪੂ ਬੇਟਾ ਇਕੋ, ਦੋਹਾਂ ਵਿਚ ਪ੍ਰੀਤ ਤਾਰ ਅਤੁੱਟ, ਬਾਪ ਦਾ ਹੁਕਮ ਮੇਟਾ ਕੰਮ, ਜੋ ਮੈਂ ਹੱਸ ਹੱਸਕੇ ਨਿਬਾਹੁਣਾ ਹੈ, ... ਮੇਰਾ ਮੋਹ ਕਿਸ ਨਾਲ ? ਪਿਆਰੇ ਦੇ ਬਾਪੂ ਜੀ ਦੇ–ਹੁਕਮ ਨਾਲ । ਹਾਂ, ਹੁਕਮ ਹੈ ਬਾਪੂ ਜੀ ਦੇ ਪਿਆਰ ਦੇ ਪ੍ਰਚਾਰ ਦਾ, ਹੁਕਮ ਹੈ ਇਸ ਸਦੀਆਂ ਤੋਂ ਮਜ਼ਲੂਮ ਤੇ ਗ਼ੁਲਾਮ ਧਰਤੀ ਨੂੰ ਜ਼ਾਲਮਾਂ ਤੋਂ ਛੁਡਾਉਣ ਦਾ ਤੇ ਸੁਤੰਤਰ, ਸ੍ਵੈ ਸਤਿਕਾਰੀ, ਆਨ, ਸ਼ਾਨ, ਉੱਚੀ ਬਾਨ ਵਾਲਾ ਕਰ ਦੇਣ ਦਾ, ਇਸ ਰੁਲ ਗਈ, ਮਰ-ਮਿਟੀ ਪਰਜਾ ਵਿਚ ਰੂਹ ਫੂਕ ਦੇਣ ਦਾ । ... (ਉੱਪਰ ਤੱਕ ਕੇ) ਹਾਂ ਬਾਪੂ ਜੀ ! ਮੁਰਦੇ ਬੜੇ ਔਖੇ ਜੀਉਂਦੇ ਹਨ । ਪੁੱਤਰ ਕੀ ਹਜ਼ਾਰ ਪੁਤਰ ਬਲੀ ਦੇਕੇ ਜੇ ਆਪ ਦਾ ਹੁਕਮ ਸਿਰੇ ਚੜ੍ਹ ਜਾਵੇ ਤਾਂ ਸਸਤਾ ਵਿਉਪਾਰ ਹੈ ? (ਚੁਫੇਰੇ ਤੱਕ ਕੇ) ਨਾ ਰੋਵੋ ਮੇਰੇ ਪੁੱਤਰੋ-ਮੇਰੇ ਪੁੱਤਰ ਤੁਸੀਂ ਹੋ ਜੋ ਨਹੀਂ ਮੋਏ, ਮੈਂ ਅਕਾਲ ਦਾ ਪੁੱਤਰ ਹਾਂ, ਤੁਸੀਂ ਮੇਰੇ ਪੁਤਰ ਹੋ,ਨਾ ਰੋਵੋ ਦੋਂਹ ਲਈ ਜੋ ਸਰਹਿੰਦ ਸਾਕਾ ਕਰ ਗਏ, ਨਾ ਰੋਵੋ ਦੋਂਹ ਲਈ ਜੋ ਚਮਕੌਰ ਤੇਗ਼ਾਂ ਮਾਰ ਗਏ । ਓਹ ਚਾਰ ਤੇ ਤੁਸੀਂ ਸਾਰੇ ਮੈਨੂੰ ਨਿਖੇੜਵੇਂ ਨਾ ਦਿੱਸੋ, ਤੁਸੀਂ ਸਾਰੇ ਮੇਰੇ ਆਪਣੇ ਪੁੱਤਰ ਹੋ, ਹਜ਼ਾਰਾਂ ਮੇਰੇ ਪੁੱਤਰ ਅਨੰਦਪੁਰ ਦੇ ਜੰਗ ਵਿਚ, ਅਨੰਦਪੁਰੋਂ ਨਿਕਲਣ ਵਾਲੀ ਰਾਤ ਰਸਤੇ ਵਿਚ ਚਮਕੌਰ ਵਿਚ ਸ਼ਹੀਦ ਹੋ ਗਏ, ਚਾਰ ਨਿੱਖੜੇ ਨਾ ਗਿਣੋਂ, ਚੌਂਹ ਲਈ ਨਾ ਰੋਵੋ, ਸਾਰਿਆਂ ਲਈ ਖ਼ੁਸ਼ ਹੋਵੋ । ਮੇਰੇ ਸਾਰੇ ਪੁੱਤਰ ਮੌਤ ਪਰ ਫਤਹ ਪਾ ਗਏ । ਫਤਹਯਾਬਾਂ ਲਈ ਖ਼ੁਸ਼ ਹੋਵੋ, ਹਾਂ ਖ਼ੁਸ਼ ਹੋਵੋ ਕਿ ਮਾਤਾ ਜੀ ਦਾ ਸਰੀਰ ਬੀ ਜਗਤ ਜਗਵੇਦੀ ਪਰ ਬਲੀ ਹੋ ਗਿਆ ।"

ਰਾਇਕੱਲਾ–ਪਾਤਸ਼ਾਹ ! ਰੋਣ ਨਹੀਂ ਰੁਕਦਾ, ਆਪ ਦੇ ਇਲਾਹੀ ਰੰਗ ਇਲਾਹੀ ਹਨ, ਆਪ ਅੱਲਾ ਦਾ ਨੂਰ ਹੋ। ਗੱਲਾਂ ਨਾਲ ਨਹੀਂ, ਖ਼ੁਸ਼ਾਮਦ ਨਾਲ ਨਹੀਂ, ਮੈਂ ਸੱਚ ਸੱਚ ਕਹਿ ਰਿਹਾ ਹਾਂ, ਜੋ ਕੁਛ ਮੈਂ ਦੇਖ ਰਿਹਾ ਹਾਂ, ਸੱਚੀਮੁੱਚੀ ਦੇਖ ਰਿਹਾ ਹਾਂ ਕਿ ਤੁਸੀਂ ਪੂਰਨ ਪੁਰਖ ਹੋ,ਕੋਈ ਓਹ ਉਚਾਇੰਦੀਆ (ਆਦਰਸ਼) ਤੁਹਾਡਾ ਹੈ ਜੋ ਨਾ ਡਿੱਠਾ ਨਾ ਸੁਣਿਆ ਹੈ । ਇਤਨਾਂ ਅਸ਼੍ਰਰਜ,ਧਨ ਧਾਮ, ਪੁਤਰ, ਪਰਿਵਾਰ ਗੁਆਕੇ,ਸ਼ੀਰ ਖੋਰ ਬੱਚੇ ਕੁਹਾਕੇ ਆਪਣੇ ਰੱਬੀ ਰੰਗ ਵਿਚ ਹੋ । ਫੇਰ ਪੱਥਰ ਵਾਂਗੂ ਨਿਰਮੋਹ ਨਹੀਂ ਹੋ, ਪ੍ਰੇਮ ਨਾਲ ਗਦ-ਗਦ ਹੋ, ਪਰ ਸਭ ਹੋਣਹਾਰ ਨੂੰ ਰੱਬੀ ਰੰਗ ਵਿਚ ਤੱਕ ਰਹੇ ਹੋ । ਅਹਿੱਲ ਹੋ, ਅਡੋਲ ਹੋ, ਅਜਿੱਤ ਹੋ । ਸਾਨੂੰ ਆਪ ਦੇ ਪੂਰਨਿਆਂ ਪੁਰ ਟੁਰਨਾ ਚਾਹੀਦਾ ਹੈ । ਪਰ ਪਾਤਸ਼ਾਹ ! ਸੱਚੇ ਪਾਤਸ਼ਾਹ !! ਰੋਣਾ ਇਸ ਗੱਲ ਦਾ ਹੈ ਕਿ ਸ਼ੀਰਖੋਰ ਬੱਚੇ ਜ਼ਾਲਮਾਂ ਨੇ ਕੋਹਕੇ ਕੀਹ ਲਿਆ ? ਬੱਚਿਆਂ ਦੀ ਮਰਦਾਨਗੀ ਸੁਣ ਕੇ ਰਗਾਂ ਵਿਚ ਜੋਸ਼ ਭਰਦਾ ਹੈ, ਪਰ ਉਨ੍ਹਾਂ ਦਾ ਤਸੀਹਾ ਸੁਣ

---

*ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ ।
ਚਾਰ ਮੂਏ ਤੋ ਕਿਆ ਭਇਆ ਏਹ ਜੀਵਤ ਕਈ ਹਜ਼ਾਰ ।

ਕੇ ਨੈਣ ਨਹੀਂ ਰੁਕਦੇ। ਇਹ ਸਮਝ ਨਹੀਂ ਪੈਂਦੀ ਕਿ ਜ਼ਾਲਮਾਂ ਨੇ ਬੱਚੇ ਮਾਸੂਮ ਮਾਰ ਕੇ ਕੀਹ ਖੱਟਿਆ ?

ਗੁਰੂ ਜੀ ਇਕ ਅਹਿੱਲ, ਅਡੋਲ, ਪਰ ਗੰਭੀਰ, ਗਰਜਵੀਂ; ਟਿਕਵੀਂ ਅਵਾਜ਼ ਵਿਚ ਬੋਲੇ: "—ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥ—। ਸਰਹਿੰਦ ਦੀ ਇੱਟ ਨਾਲ ਇਟ ਖੜਕ ਗਈ, ਮੁਗ਼ਲ ਰਾਜ ਦੀ—ਤੁਰਕ ਰਾਜ ਦੀ—ਹਿੰਦ ਵਿਚੋਂ ਜੜ੍ਹ ਕਟ ਗਈ। ਰਾਇ ਜੀ ! ਤੁਸੀਂ ਕੀ ਸਮਝਦੇ ਹੋ ? ਜ਼ੁਲਮ ਨਾਲ ਮਜ਼ਲੂਮ ਮਰਦਾ ਹੈ ? ਨਹੀਂ ਨਹੀਂ, ਇਹ ਰੱਬੀ ਕਾਨੂੰਨ ਯਾਦ ਰੱਖੋ, ਜ਼ਾਲਮ ਦੇ ਹਰ ਜ਼ੁਲਮ ਦੇ ਕਰਤੱਵ ਨਾਲ ਉਸ ਦੀ ਆਪਣੀ ਤਬਾਹੀ ਦਾ ਪਿਆਲਾ ਭਰਦਾ ਹੈ,ਅਰ ਨਾਮ ਵਾਲੇ, ਰੱਬ ਵਿਚ ਜੀ ਉੱਠੇ,ਜਾਗਦੀ ਸੁਰਤ ਵਾਲੇ ਬੰਦਿਆਂ ਤੇ ਜੋ ਜ਼ੁਲਮ ਹੁੰਦਾ ਹੈ ਉਸ ਦੀ ਝਰਨਾਟ ਸਾਂਈਂ ਤੱਕ ਅੱਪੜਦੀ ਹੈ, ਫੇਰ ਸਾਈਂ ਦੀ ਤਾਕਤ ਜ਼ਾਲਮ ਜ਼ੁਲਮ ਨੂੰ ਕੱਟਦੀ ਹੈ। ਸੋ ਰਾਇ ਜੀ ! ਤੁਰਕ ਰਾਜ ਦੀ ਜੜ੍ਹ ਕਟ ਗਈ ਹੈ। ਸਾਂਈਂ ਨੂੰ ਜ਼ੁਲਮ ਨਹੀਂ ਭਾਉਂਦਾ, ਪੈਮਾਨਾ ਲਬਰੇਜ਼ ਹੋ ਗਿਆ ਹੈ। ਪਾਪ ਨੂੰ ਇਹੋ ਫ਼ਲ ਲੱਗਿਆ ਕਰਦਾ ਹੈ*।"

ਰਾਇ ਕੰਬਿਆ, ਡਰਿਆ, ਮੈਂ ਬੀ ਹੁਣ ਮੁਸਲਮਾਨਾਂ ਵਿਚ ਸ਼ੁਮਾਰ ਹਾਂ, ਕੀ ਮੇਰਾ ਰਾਜ ਬੀ ਗਿਆ ? ਇਹ ਸੋਚ ਕੇ ਬੋਲਿਆ:—"ਪਾਤਸ਼ਾਹ ! ਮੈਨੂੰ ਰੱਖ ਲਿਆ ਜੇ !"

ਗੁਰੂ ਜੀ—ਦੇਖ ਕੱਲਾ ! ਮਲੇਰ ਕਟ ਨੂੰ, ਜਿਸ ਨੇ ਉਸ ਜ਼ੁਲਮ ਵੇਲੇ ਇਨਸਾਫ ਦੀ ਅਵਾਜ਼ ਦਿੱਤੀ, ਸਾਈਂ ਨੇ ਰੱਖ ਲਿਆ ਹੈ। ਤੂੰ ਸਾਨੂੰ ਪਿਆਰ ਕੀਤਾ ਹੈ, ਤੈਨੂੰ ਰੱਖ ਲਿਆ ਹੈ। ਆਹ ਲੈ ਸ਼ਮਸ਼ੇਰ, ਇਸ ਦਾ ਸਤਿਕਾਰ ਰੱਖਣਾ, ਤੁਸੀਂ ਇਸ ਦੇ ਸਤਿਕਾਰ ਆਸਰੇ ਬਚੇ ਰਹੋਗੇ। ਖ਼ਬਰਦਾਰ ! ਇਹ ਖਾਲਸਈ ਤਲਵਾਰ ਹੈ;ਇਸਦਾ ਨਿਰਾਦਰ ਨਹੀਂ ਕਰਨਾ,ਸਦਾ ਸਤਿਕਾਰ ਨਾਲ ਸਾਂਭ ਕੇ ਰੱਖਣਾ, ਖ਼ਬਰਦਾਰ† !

ਸੂਚਨਾ—ਅਨੰਦਪੁਰ ਤੇ ਚਮਕੌਰ ਦੇ ਸਾਕਿਆਂ ਦੀ ਸੋ ਹੁਣ ਦੇਸ਼ ਵਿਚ ਫੈਲ ਗਈ ਸੀ। ਸਿੱਖਾਂ ਦੇ ਘਰੀਂ ਕੀਹ ਕੁਝ ਵਰਤਿਆ ਵੰਨਗੀ ਲਈ ਅਗਲਾ ਪ੍ਰਸੰਗ—ਰਾਣੀ ਝਾਲਾ ਕੌਰ ਕੁਛ ਰੌਸ਼ਨੀ ਪਾਉਂਦਾ ਹੈ:—

## ੧੬. ਰਾਣੀ ਝਾਲਾ ਕੌਰ‡

ਸਰਹਾਲੀ ਦਾ ਚੌਧਰੀ ਕੇਸਰੂ ਮੱਲ ਚਾਰ ਹਜ਼ਾਰੀ, ਜਿਸਨੂੰ ਰਾਜੇ ਦਾ ਖ਼ਿਤਾਬ ਸੀ, ਸਰਵਰ ਦੀ ਪੂਜਾ ਛੱਡਕੇ ਇਸਤ੍ਰੀ ਤੇ ਪੁੱਤ੍ਰ ਸਣੇ ਸਿੰਘ (ਮੱਲ ਸਿੰਘ) ਸਜ ਗਿਆ ਸੀ, ਅਰ ਦਸ਼ਮੇਸ਼ ਜੀ ਦੇ ਜੰਗਾਂ ਵਿਚ ਹਿੱਸਾ ਲੈਂਦਾ ਰਿਹਾ ਸੀ, ਉਸ ਦੀ ਵਹੁਟੀ ਜਿਸਨੂੰ ਰਾਣੀ ਕਰਕੇ ਕਹਿੰਦੇ ਸੀ, 'ਝਾਲਾ ਕੌਰ' ਬੜੀ ਸਿਦਕ ਵਾਲੀ ਸੀ, ਉਸਦੇ ਸਿਦਕ ਦੀ ਵੰਨਗੀ ਇਹ ਹੈ:—

ਬੈਠੀ ਵਿਚ ਸਹੇਲੀਆਂ ਲਾਇ ਤ੍ਰਿੰਞਣ ਝਾਲਾ ਕੌਰ ਏ ਬਚਨ ਅਲਾਂਵਦੀ ਏ:—
"ਮੇਰਾ ਉਛਲਦਾ ਅੱਜ ਕਲੇਜੜਾ ਏ, ਮੇਰੀ ਜਿੰਦ ਮੈਨੂੰ ਖਾਈ ਜਾਂਵਦੀ ਏ।
"ਗ਼ਮਾਂ ਸੋਚਾਂ ਦੇ ਪਏ ਹਨ ਆਨ ਘੇਰੇ, ਚਿੰਤਾ ਚਿਖ਼ਾ ਦੇ ਵਾਂਗ ਜਲਾਂਵਦੀ ਏ।
"ਅੜੀਓ ! ਅੱਖੀਆਂ ਅੱਗੇ ਗ਼ੁਬਾਰ ਆਇਆ, ਮੇਰੀ ਹੋਸ਼ ਉੱਡੀ ਟੁਰੀ ਜਾਂਵਦੀ ਏ"।

ਇਕ ਗੋਲੀ ਬੋਲੀ:-

ਸਦਕੇ ਤੁੱਧ ਤੋਂ ਵਾਰਨੇ ਸੱਟੀਆਂ ਮੈਂ, ਹੋ ਕੇ ਸ਼ੇਰਨੀ ਖੌਫ਼ ਕਿਉਂ ਖਾਵਨੀ ਏਂ ?

---

*ਹੋਨਹਾਰ ਤੁਰਕਨ ਘਰ ਖੋਵਾ। ਨਿਤ ਅਪਜਾਗ ਕਰਤ ਹੀ ਜੋਵਾ। ਨਹੀ ਨਗਾਂਰਬੰਦ ਕੋ ਰਹੈ। ਤੇਜ ਛੀਨਤਾ ਦਿਨ ਪ੍ਰਤਿ ਲਹੈ। ਅਬ ਇੱਕੀ ਸੇ ਕੋਸਨਿ ਰਾਜ। ਚੱਕ੍ਰਵਰਤਿ ਕੋ ਸਿਰ ਪਰ ਤਾਜ। ਥੋਰੇ ਦਿਨ ਮਹਿ ਇਮ ਹੁਇ ਹਾਨਾ। ਨੀਠ ਨੀਠ ਇਨ ਕੀ ਗੁਜਰਾਨਾ। ਜਿਹ ਸਿਰੰਦ ਮਹਿ ਸਾਹਿਬਜ਼ਾਦੇ। ਕਰੀ ਅਵੱਗਜ ਤਰਕਨ ਬਾਦੇ। ਬਡੀ ਬਸਹਿ ਕੋਸਨ ਲਗ ਦ੍ਰੋਈ। ਧਨੀ ਘਨੀ ਮਹਿਲਾਇਤ ਹੋਈ। ਸਕਲ ਸਦਨ ਕੋ ਜਰਾਂ ਉਖਰਿ ਹੈਂ। ਖੇਤੀ ਬਾਹਨ ਬੋਵਨ ਕਰਿ ਹੈਂ। ਅਸ ਫਲ ਪ੍ਰਾਪਤ ਪਾਪਨ ਕੇਰਾ। ਤੁਰਕ ਰਾਜ ਕੋ ਦੇਇ ਨਿਬੇਰਾ। [ਸੂ: ਪ੍ਰ: †ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਅਸੀਂ ਅਜੇ ਛੋਟੀ ਉਮਰੇ ਸਾਂ ਕਿ ਰਾਇ ਕੱਲਾ ਦੇ ਪੋਤਰੇ ਨੇ ਕਾਜ਼ੀਆਂ ਦੇ ਆਖੇ ਲੱਗਕੇ ਤਲਵਾਰ ਦਾ ਅਪਮਾਨ ਕੀਤਾ, ਸ਼ਿਕਾਰ ਖੇਡਦਾ ਇਸੇ ਤਲਵਾਰੇ ਨਾਲ ਘਾਇਲ ਹੋ ਮਰ ਗਿਆ, ਪਿਛੋਂ ਰਾਜ ਬੀ ਜਾਂਦਾ ਰਿਹਾ। ‡ਇਹ ਪ੍ਰਸੰਗ ੧੫ ਪੋਹ ਸੰ: ਗੁ: ਨਾ: ਸਾ: ੪੩੪ (੩੦ ਦਸੰਬਰ ੧੯੦੩) ਨੂੰ 'ਖਾਲਸਾ ਸਮਾਚਾਰ, ਵਿਖੇ ਪ੍ਰਕਾਸ਼ਿਆ ਸੀ।

ਦਸਮੇਂ ਗੁਰੂ ਦਾ ਛੱਕ ਕੇ ਸੁਧਾ ਰਾਣੀ! ਚਿੰਤਾ ਚਿੱਤ ਦੇ ਵਿੱਚ ਕਿਉਂ ਲਜਾਵਨੀ ਏਂ?
ਕਿਹੜੀ ਗੱਲ ਬਦਲੇ ਰਾਣੀ ਸਹਿਮ ਛਾਯਾ, ਕਿਸ ਕਾਰਣ ਲੱਜ ਲੁਆਵਨੀ ਏਂ?
ਠਿੱਲ ਝਾਗ ਕੇ ਲੰਘੀਓਂ ਸ਼ਹੁ ਸਾਗਰ, ਛੰਨੇ ਵਿਚ ਕਿਉਂ ਡੁੱਬਦੀ ਜਾਵਨੀਏਂ?
ਜਦੋਂ ਪਤੀ ਤੇਰੇ ਸੀਗਾ 'ਸਖੀ'* ਛਡਿਆ, ਦਸਮੇਂ ਗੁਰੂ ਦੀ ਸ਼ਰਨ ਜਾ ਲਈ ਸੀਗੀ।
ਪਿਆ ਕਟਕ ਸਰਕਾਰ ਬਿਰਾਦਰੀ ਦਾ ਓਦੋਂ ਮੂਲ ਚਿੰਤਾ ਨਹੀਂ ਪਈ ਸੀਗੀ।
ਤੂੰ ਬੀ ਛੱਡ ਪੇਕੇ ਅਤੇ ਸਾਕ ਸਾਰੇ ਮੱਤ ਆਪਣੇ ਪਤੀ ਦੀ ਲਈ ਸੀਗੀ।
ਜਗਤ ਇਕ ਪਾਸੇ, ਤੁਸੀਂ ਇਕ ਪਾਸੇ, ਤਦੋਂ ਗੱਜਦੀ ਸ਼ੇਰ ਜਿਉਂ ਰਹੀ ਸੀਗੀ।
ਕਈ ਬਾਲ ਮੋਏ, ਕਈ ਮਾਲ ਮੋਏ, ਕਈ ਵੇਰ ਨੁਕਸਾਨ ਧਨ ਧਾਮ ਹੋਇਆ।
ਨਾ ਹੀ ਚੌਧਰੀ ਆਪ ਨਾ ਤੂੰ ਰਾਣੀ! ਤਦੋਂ ਦੋਹਾਂ ਦਾ ਹੌਂਸਲਾ ਮੂਲ ਖੋਇਆ।
ਕੀਤੇ ਕੈਦ ਸੇ ਪਤੀ ਜੀ ਜਦੋਂ ਤੁਰਕਾਂ, ਛੁੱਟਣ ਵਾਲੜਾ ਰਾਹ ਨਾ ਰਿਹਾ ਕੋਇਆ,
ਤੁਸਾਂ ਕਰੀ ਅਰਦਾਸ ਤੇ ਰਹੇ ਸਾਬਤ, ਇੱਕੁਰ ਡੋਬ ਨ ਖਾਧਾ ਸੀ ਰਤਾ ਟੋਇਆ।
ਆਪ ਛੁੱਟ ਆਏ, ਤੁਸਾਂ ਸ਼ੁਕਰ ਕੀਤੇ, ਫੇਰ ਸਿੰਘ ਜੀ ਗਏ ਆਨੰਦ ਪੁਰ ਨੂੰ।
ਜਾ ਕੇ ਜੁੱਧ ਪਹਾੜੀ ਵਿਚ ਲਿਆ ਹਿੱਸਾ, ਕੀਤਾ ਖੂਬ ਪ੍ਰਸੰਨ ਦਸਮੇਸ਼ ਗੁਰ ਨੂੰ।
ਸੇਵਾ ਗੁਰੂ ਤੇ ਪੰਥ ਵਿਚ ਜੋਗ ਕਰਦੇ ਗਏ ਆਪ ਸਿਧਾਰ ਅਗੰਮ ਪੁਰ ਨੂੰ।
ਤਦੋਂ ਰਾਣੀਏ ਰੱਖ ਕੇ ਤੂੰ ਜਿਗਰਾ ਦਿੱਤਾ ਸ਼ੁਕਰ ਤੋਂ ਟਲਣ ਨਾ ਨਿੱਜ ਉਰ ਨੂੰ।
ਕੀਤਾ ਸ਼ੁਕਰ ਅਕਾਲ ਦਾ ਮੰਨ ਭਾਣਾ, ਸਤੀ ਸੀਲ ਸੰਤੋਖ ਦੀ ਬਣੀ ਰਾਣੀ।
ਦੇਵੇਂ ਸਿੱਖਿਆ ਪੁੱਤ ਇਕਲੌਤੜੇ ਨੂੰ, 'ਕਰੋ ਗੁਰੂ ਸੇਵਾ ਜਨਮ ਸਫਲ ਜਾਣੀ।'
ਸੱਚੀ ਸਿੰਘਣੀ ਰਾਣੀਏਂ! ਬਣੀ ਸੁਹਣੀ ਲਾਇਆ ਪੁੱਤ ਨੂੰ ਗੁਰੂ ਦੀ ਪੜ੍ਹਨ ਬਾਣੀ।
'ਸੇਵਾ ਗੁਰੂ ਦੀ ਖੂਬ ਕਮਾਉ ਬਚੜਾ ! ਜੀਵਨ ਜਾਨ ਪਤਾਸੜਾ ਵਿਚ ਪਾਣੀ।'
ਐਕੁਰ ਸਿਖ ਸਿਖਾ ਕੇ ਪਾਲਿਓ ਈ, ਉੱਠਿਆ ਖੂਬ ਜੁਆਨ ਸੁਹਾਵਣਾ ਓ।
ਸ਼ਸਤ੍ਰ ਵਿੱਦਯਾ ਵਿਚ ਚਲਾਕ ਸੁਹਣਾ ਘੋੜ ਸੁਾਰ ਹੋਇਆ ਮਨ ਭਾਵਣਾ ਓ।
ਸਾਂਭੇ ਅਸਤਬਲ ਪਿਤਾ ਦੇ ਆਪ ਉਸ ਨੇ ਹੋਇਆ ਬੀਰ ਸੀ ਤੀਰ ਚਲਾਵਣਾ ਓ।
ਜਦੋਂ ਸੱਭ ਗੱਲੀਂ ਹੋਇ ਗਿਆ ਲਾਇਕ, ਕਰੇ ਪਿਤਾ ਦਾ ਰਾਜ ਸੰਭਾਲਣਾ ਓ।
ਕਈ ਸਾਕ ਆਏ ਤੁਹੇਂ ਮੋੜ ਦਿੱਤੇ, ਆਖੇਂ ਸੁਫਲ ਕਰਸਾਂ ਜਨਮ ਪੁੱਤ ਦਾ ਨੀ।
ਏਸ ਸੋਚ ਦੇ ਦਿਨੀਂ ਸੀ ਖ਼ਬਰ ਆਈ, ਤੁਰਕ ਗੁਰੂ ਦੇ ਨਾਲ ਸੀ ਜੁੱਟਦਾ ਨੀ।
ਬਾਈ ਧਾਰ ਰਾਜੇ ਧਾਇ ਆਇ ਸਾਰੇ, ਸੂਬਾ ਆਨ ਸਰਹਿੰਦ ਦਾ ਟੁੱਟਦਾ ਨੀ।
ਫੌਜ ਦਿੱਲੀਓਂ ਸ਼ਾਹ ਨੇ ਆਪ ਭੇਜੀ, ਲਸ਼ਕਰ ਕਟਕ ਦਾ ਧਰਤਿ ਨੂੰ ਪੁੱਟਦਾ ਨੀ।
ਸਾਰੇ ਘੇਰਸਨ ਜਾਇ ਆਨੰਦ ਪੁਰ ਨੂੰ, ਜੰਗ ਮਚੇਗਾ ਕਹਿਰ ਕਹਾਰ ਭਾਰੀ।
ਤਦੋਂ ਸੱਦਿਆ ਪੁੱਤ ਨੂੰ ਲੈ ਗੋਦੀ, ਮੱਥਾ ਚੁੰਮ ਕੇ ਦਏਂ ਪਿਆਰ ਪਜਾਰੀ।
ਕੰਡ ਹੱਥ ਫੇਰੇਂ ਜਾਏਂ ਵਾਰ ਫਰ, ਆਖੇਂ:—'ਬਚੜਿਆ ਤੁਧ ਤੋਂ ਜਿੰਦ ਵਾਰੀ!
'ਮੇਰੀ ਜਿੰਦ ਦਾ ਨੂਰ ਇਕਲੌਤੜੇ ਵੇ! ਸਿਕਦੀ ਮਾਉਂ ਦੀ ਆਸ ਉਮੈਦ ਸਾਰੀ!
'ਤੂੰ ਤਾਂ ਚਾਨਣਾ ਭਾਸਦਾ ਬੱਚਿਆ ਵੇ! ਤੇਰੇ ਬਾਝ ਹਨੇਰੜਾ ਜੱਗ ਸਾਰਾ!
'ਤੈਥੋਂ ਵਿਛੁੜਨਾ ਮੌਤ ਨੂੰ ਸੱਦਣਾ ਹੈ, ਉਹਲੇ ਹੋਵਣਾਂ ਕਹਿਰ ਹੈ ਅੱਤਿ ਭਾਰਾ।
'ਮੈਨੂੰ ਤੇਰੜੀ ਲੋੜ ਹੈ ਅੱਤਿ ਭਾਰੀ, ਐਪਰ ਲੋੜਦਾ ਤੁੱਧ ਨੂੰ ਗੁਰੂ ਪਜਾਰਾ।
'ਜਨਮ ਤੁੱਧ ਦੇ ਸਫਲ ਦਾ ਪੁਰਬ ਲੱਗਾ, ਗੁਰੂ ਸੇਵ ਦਾ ਸਮਾਂ ਏ ਬੜਾ ਭਾਰਾ।

*ਸਖੀ ਸਰਵਰ।

'ਮਮਤਾ ਆਖਦੀ ਘੁੱਟ ਕੇ ਰੱਖ ਬਚੜਾ, ਛਾਤੀ ਨਾਲ ਲਗਾਇਕੇ ਜਿੰਦ ਟੁਕੜਾ।
'ਗੁਰੂ ਆਖਦਾ ਸੇਵ ਨੂੰ ਘੱਲ ਬਚੜਾ, ਤਾਗ ਮੋਹ ਦੀ ਨੇਂ ਦਾ ਕਠਨ ਦੁਖੜਾ।
'ਪੰਥ ਆਖਦਾ ਭੇਜ ਭਿਰਾਉ ਸਾਡਾ, ਬਾਝ ਵੀਰ ਦੇ ਚਿੱਤ-ਉਦਾਸ ਉਖੜਾ।
'ਦੇਸ਼ ਆਖਦਾ ਬਲੀ ਦੇਹ ਲਾਲ ਦੀ ਤੂੰ, ਪਾਪ ਰਾਜ ਪਾਟੇ, ਦੇਸ਼ ਹੋਇ ਸੁਖੜਾ।
'ਸੋ ਹੁਣ ਲਾਲ ਦੁਲਾਰਿਆ! ਹੋਹੁ ਤਕੜਾ, ਮੋਹ ਮਾਉਂ ਦਾ ਦਿਲੋਂ ਵਿਸਾਰ ਵਾਰੀ!
'ਮਮਤਾ ਮਾਉਂ ਤਿਆਗਦੀ ਦਿਲੋਂ ਬੱਚਾ, ਸਾਵਧਾਨ ਮੈਂ ਘੋਲੀਆਂ ਜਾਹੁ ਵਾਰੀ!
'ਪਹਿਨ ਪਿਤਾ ਦੇ ਸ਼ਸਤਰਾਂ ਅਸਤਰਾਂ ਨੂੰ, ਘੋੜੇ ਜੰਗ ਦੀ, ਪੁੱਤ ਜੀ! ਕਰੋ ਸ੍ਵਾਰੀ।
'ਰਣ ਮੱਤੇ ਦੇ ਵਿਚ ਜਾ ਲੜੋ ਬਚੜਾ! ਜਿੰਦ ਚਰਨ ਤੋਂ, ਲਾਲ ਜੀ! ਘੋਲ ਵਾਰੀ'।
ਦੂਜੇ ਦਿਨੇਂ ਤੂੰ ਲਾਲ ਨੂੰ ਤਯਾਰ ਕੀਤਾ, ਲਾੜਾ ਆਪ ਸ਼ਿੰਗਾਰ ਬਣਾਇਓ ਈ।
ਘੋੜੇ ਚਾੜ੍ਹ ਕੇ ਗੁਰਾਂ ਧਿਰ ਤੋਰਿਓ ਈ, ਮੱਥਾ ਚੁੰਮ ਇਹ ਹੁਕਮ ਸੁਣਾਇਓ ਈ:—
'ਨਾਰ ਫਤੇ ਨੂੰ ਵਿਆਹੁਕੇ ਲਿਆਉ ਬਚੜਾ', 'ਨਹੀਂ ਤਾਂ ਮੌਤ ਵਰਨੀ', ਸਮਝਾਇਓ ਈ।
ਤੇਰੇ ਹੁਕਮ ਬੱਧਾ ਆਗਜਾਕਾਰ ਤੁਰਿਆ, ਦੇ ਸੰਦੇਸੜੇ ਸ਼ੇਰ ਤੁਰਾਇਓ ਈ।
ਐਸੇ ਹੌਸਲੇ ਵਾਲੜੀ ਮਾਉਂ ਸਿੰਘਣੀ ਜਿਨ ਮੌਤ ਦੇ ਮੂੰਹ ਪੁਤ ਘੱਤਿਆ ਏ।
ਗਏ ਗੁਜ਼ਰ ਮਹੀਨੜੇ ਕਈ ਪਯਾਰੀ, ਸਾਹ ਇੱਕ ਨਾ ਪੁੱਠੜਾ ਵੱਤਿਆ ਏ!
ਅੱਜ ਕੀਹ ਹੋਇਆ ਰਾਣੀ ਰੋਣ ਲੱਗੀ? ਤੇਰੀ ਏਹੋ ਹੀ ਸਿਦਕ ਦੀ ਸੱਤਿਆ ਏ?
ਪੱਕੀ ਰਹੋ ਖਾਂ ਨੇਮ ਤੇ ਰਾਣੀਏਂ ਨੀ! ਨੇਮੋਂ ਹਾਰਨਾ ਅਸਲ ਦੀ ਹੱਤਿਆ ਏ।

ਰਾਣੀ ਬੋਲੀ—

ਸੁਣ ਸਖੀ ਪਯਾਰੀ! ਤੇਰੀ ਸਮਝ ਹਾਰੀ, ਮੇਰੀ ਚਿੰਤ ਦਾ ਹਾਲ ਨਾ ਪੁੱਛਿਆ ਈ;
ਐਵੇਂ ਲਗੀ ਕੋਸਣ, ਮੈਂ ਨ ਅਜੇ ਹੋਸਣ, ਬਿਨਾਂ ਲੜੇ ਮੱਛਰ ਪਿੰਡਾ ਉੱਛਿਆ ਈ।
'ਪੁੱਤ ਮਰੇ ਨਾਹੀਂ', ਇਹ ਤਾਂ ਚਿੰਤ ਨਾਹੀਂ, ਚਿੰਤ ਹੋਰ ਨੇ ਹੌਸਲਾ ਮੁੱਛਿਆ ਈ।
'ਮਤਾਂ ਭੱਜ ਆਵੇ ਪਿੱਠ ਦੇ ਆਵੇ' ਇਸ ਅੱਗ ਕਲੇਜੜਾ ਲੁੱਛਿਆ ਈ।
ਅੱਜ ਖਬਰ ਪਾਈ:—ਘੇਰਾ ਪਿਆ ਆਹੀ, ਲੱਖਾਂ ਫੌਜ ਤੁਰਕਾਨ ਰਜਪੂਤ ਘੇਰੇ,
ਸੱਚੇ ਗੁਰੂ ਦੀ ਸਿੰਘ ਸਿਪਾਹ ਤਾਈਂ ਪੁਰਿ ਅਨੰਦ ਨੂੰ ਬੈਠੇ ਹਨ ਦਈ ਫੇਰੇ,
ਅੰਦਰ ਰਸਦ ਪਾਣੀ ਸੱਭੇ ਮੁੱਕ ਚੁੱਕੇ ਸਿੱਖ ਗੁਰੂ ਜਿਉਂ ਕਰਦੇ ਹਨ ਮੇਰ ਤੇਰੇ।
ਗੁਰੂ ਆਖਦੇ "ਹੌਂਸਲਾ ਨਹੀਂ ਹਾਰੋ, ਰੱਖੋ ਹੌਸਲਾ ਦੇਖਣੇ ਹੱਥ ਮੇਰੇ"।
ਮੇਰਾ ਜਿਗਰ ਪਾਟਾ ਸੁਣਕੇ ਵਿਥਿਆ ਏ, ਮੈਂਡਾ ਪੁੱਤ ਨਾ ਇਨ੍ਹਾਂ ਦੇ ਵਿੱਚ ਹੋਵੇ।
ਦੇਕੇ ਗੁਰੂ ਨੂੰ ਪਿੱਠ ਇਸ ਸਮੇਂ ਬਿਖੜੇ ਕੁਰਬ ਪਿਤਾ ਦਾ ਆਪਣਾ ਮਤਾਂ ਖੋਵੇ।
ਜਿੰਦ ਮਤਾਂ ਪਿਆਰੜੀ ਕਰੇ ਲਾਲਨ, ਮੇਰਾ ਚਿੱਤ ਇਉਂ ਲਹੂ ਦੀ ਹੰਝ ਰੋਵੇ।
ਰੱਬਾ! ਮਾਰ ਮੈਨੂੰ ਪਹਿਲੇ ਸੁਣਨ ਕੋਲੋਂ ਐਸੀ ਬੁਰੀ ਹੋਣੀ ਜਿਹੜੀ ਜ਼ਹਿਰ ਚੋਵੇ।
ਪਿੱਠ ਦਈ ਜੇ ਲਾਲ ਨੇ, ਪੰਥ ਮੈਨੂੰ ਸਦਾ ਦੇਊ ਧ੍ਰਿਕਾਰ ਏ ਆਖ ਕੇ ਨੀ:—
"ਕੁੱਖ ਸਿੰਘਣੀ ਜਾਇਆ ਪੁੱਤ ਗਿੱਦੜ, ਕੁੱਖ ਜਾਇ ਸਰਾਪੜੀ" ਭਾਖਕੇ ਨੀ।
ਅੱਗੇ ਗਈ ਨੂੰ ਪਤੀ ਨਾ ਮੂੰਹ ਲਾਵੇ, ਪਰੇ ਸੱਟਸੀ ਮੁੱਬ ਪਟਾਖਕੇ ਨੀ।
ਆਖੂ "ਆਪਣੀ ਕੁੱਖ ਸਰਾਪੀਆ ਨੀ, ਨਾਉਂ ਆਈ ਹੈਂ ਮੈਂਡਾ ਧ੍ਰਾਖਕੇ ਨੀ"।
ਪੰਥ ਆਖਸੀ ਰਹਿੰਦੜੇ ਜੁੱਗ ਤਾਈਂ, "ਕਿਤੇ ਸਿੰਘਣੀ ਠੌਰ ਨ ਮਿਲੇ ਤੈਨੂੰ।
"ਸਿੰਘ ਸ਼ੇਰ ਦਾ ਬੱਚੜਾ ਕੇਰ ਕੀਤਾ ਮਾਰ ਦੇਂਦੀਓਂ ਪਾਲਿਓ ਹਾਇ ਕੈਨੂੰ"।
ਗੁਰੂ ਆਖਸੀ "ਪਿਤਾ ਸ਼ਹੀਦ ਹੋਇਆ, ਵੱਗ ਗਈ ਦੇ ਪੁੱਤ ਨੂੰ ਵਾਇ ਕੈਨੂੰ"।
ਅੰਤ ਆਖਸਨ ਦੋਸ਼ ਮੈਂ ਪਾਲਣੇ ਨੂੰ, ਅੱਗੇ ਗਈ ਨ ਢੋਈ ਓ ਦੇਣ ਮੈਨੂੰ।

ਏ ਕੁਝ ਆਖਦੀ ਅੱਖੀਓਂ ਨੀਰ ਤੁਰਿਆ, ਰੋ ਰੋ ਵਾਸਤੇ ਪਾਉਂਦੀ ਰੱਬ ਤਾਈਂ।
ਪੱਲਾ ਪਾਇਕੇ ਹੱਥਾਂ ਨੂੰ ਜੋੜ 'ਉੱਠੀ, ਕਰ ਅਰਾਧਣਾ ਗੁਰੂ ਜੀ ਲਏ ਧਜਾਈ।
ਕਹਿੰਦੀ "ਸੱਚਿਓ ਸੱਚ ਦੇ ਆਗੂਓ ਜੀ! ਮੈਂ ਨਿਮਾਣੀ ਦੀ ਆਸ ਨਾ ਟੁੱਟ ਜਾਈ।
"ਪੁਤ ਜੀਵੇ ਤਾਂ ਗੁਰੂ ਦੇ ਰਹੇ ਸਨਮੁਖ, ਮੌਤ ਆਉਸ ਤਾਂ ਪਿੱਠ ਨਾ ਦੇ ਜਾਈ।
"ਮਰੇ ਮੋਹਿਰੀ ਹੋਇਕੇ ਵਧੇ ਅੱਗੇ, ਮਾਰੋ ਮਾਰ ਕਰਦਾ ਮੌਤ ਚੱਖ ਲੇਵੇ।
"ਸਨਮੁਖ ਗੁਰਾਂ ਦੇ ਪੰਥ ਦੇ ਰਹੇ ਸੁਹਣਾ, ਪਤ ਮੁੱਝ ਨਿਮਾਣੀ ਦੀ ਰੱਖ ਲੇਵੇ!
"ਦੇਹ ਰਹੇਗੀ ਸਦਾ ਨਾ ਜਗ ਉੱਤੇ, ਏਸ ਮੱਣ ਨੂੰ ਪੁਤ ਪਰੱਖ ਲੇਵੇ।
"ਸਫਲ ਸੇਵਾ ਦੇ ਵਿਚ ਜੋ ਲੱਗ ਜਾਵੇ, ਏਸ ਸੱਚ ਨੂੰ ਬੱਚੜਾ ਲੱਖ ਲੇਵੇ।"
ਇੱਕੁਰ ਮਿੰਨਤਾਂ ਜੋਦੜੀ ਕਰੇ ਰਾਣੀ, ਪਈ ਰਹੀ ਸੀ ਜਿਵੇਂ ਸਬਾਰ ਹੋਵੇ।
ਖਾਣ, ਪੀਣ ਤੇ ਸੌਣ ਸੀ ਭੁੱਲ ਗਇਆ, ਵਿੱਚੇ ਮਿੰਨਤਾਂ ਤਰਲਿਆਂ ਨਾਲ ਰੋਵੇ।
ਖੰਭ ਹੁੰਦੇ ਤਾਂ ਉੱਡਕੇ ਜਾ ਮਿਲਦੀ, ਕੰਨ ਪੁੱਤ ਦੇ ਜਾਇਕੇ ਮੱਤ ਪ੍ਰੋਵੇ।
ਐਪਰ ਬੇਨਤੀ ਬਾਝ ਨਾ ਹੋਰ ਰਸਤਾ, ਸਾਖੀ ਸੁਣੀ ਸਾਰੀ ਰਾਣੀ ਪਈ ਰੋਵੇ।
ਰੱਬ ਸੱਚੜੇ ਅਰਜ਼ ਮਨਜ਼ੂਰ ਕੀਤੀ, ਦਿਨਾਂ ਦਸਾਂ ਮਗਰੋਂ ਇਕ ਸੋਇ ਆਈ:—
"ਕੁਛ ਸਿੰਘ ਬਿਦਾਵੀਏ ਹੋਏ ਸੀਗੇ, ਸਿਦਕ ਬਹੁਤਿਆਂ ਮੂਲ ਨਾ ਹਾਰਿਆ ਈ।
"ਤੇਰਾ ਲਾਲ ਸੀ ਸਿਦਕੀਆਂ ਵਿਚ ਸੁਹਣਾ, ਤੇਰਾ ਨਾਮ ਉਸ ਬੀਰ ਨਿਬਾਹਿਆ ਈ।
"ਜਿੰਦ ਹੂਲ ਕੇ ਗੁਰਾਂ ਦੇ ਚਰਨ ਉੱਤੇ, ਮਾਉਂ, ਜਿੰਦ, ਧਨ ਧਾਮ ਵਿਸਾਰਿਆ ਈ"।
ਨਾਲੇ ਸੂਹੀਏਂ ਸ਼ਾਦੀ ਦੀ ਖਬਰ ਦੱਸੀ:—"ਤੇਰਾ ਲਾਲ ਸ਼ਹੀਦ ਹੋ ਗਿਆ ਅੰਮਾਂ!
'ਅੰਗ ਸੰਗ ਓ ਗੁਰਾਂ ਦੇ ਰਿਹਾ ਦੂਲਾ, ਨਾਲ ਵਿਚ ਚਮਕੌਰ ਓ ਗਿਆ ਅੰਮਾਂ!
"ਗੁਰੂ ਸਿੱਖ ਵਾਰੇ ਨਾਲੇ ਪੁਤ ਵਾਰੇ, ਗੜ੍ਹੀ ਗਿਰਦ ਸੀ ਘੇਰੜਾ ਪਿਆ ਅੰਮਾਂ!
"ਦੋ ਦੋ ਚਾਰ ਹੋ ਕੇ ਸਿੱਖ ਬਾਹਰ ਆਏ ਲੱਖਾਂ ਨਾਲ ਆ ਮਾਮਲਾ ਪਿਆ ਅੰਮਾਂ!
"ਮਾਰ ਸੈਂਕੜੇ ਸਿੱਖ ਸ਼ਹੀਦ ਹੁੰਦਾ, ਗੁਰੂ ਦੇਖਕੇ ਦੇਣ ਅਸੀਸ ਭਾਰੀ।
"ਜਨਮ ਸੁਫਲ ਕੀਤਾ ਚਾਲੀ ਪਜਾਰਿਆਂ ਨੇ, ਜਿੰਦ ਗੁਰਾਂ ਦੇ ਹੁਕਮ ਤੇ ਵਾਰ ਵਾਰੀ।
"ਵਡੇ ਸਾਹਿਬਜ਼ਾਦੇ ਦੋਵੇਂ ਬਲੀ ਹੋਏ, ਏਸ ਪੂਰਬ ਦੇ ਦੋਹੁੰ ਤੇ ਪਏ ਧਾਰੀ।
"ਤੇਰਾ ਪੁੱਤ ਬੀ ਸ਼ਾਹਾਂ ਦੇ ਨਾਲ ਤੁਰਿਆ, ਖੇਡ ਜਿੰਦ ਤੇ ਗਿਆ ਬਲਵਾਨ ਭਾਰੀ।
"ਕਈ ਮਾਰਕੇ ਮੋਇਆਈ ਦੂਲੜਾ ਓ, ਗੁਰਾਂ ਆਖਿਆ: ਬਚੜਿਆ ਧੰਨ ਤੁਹਨੂੰ!
"—ਤੇਰੇ ਪਿਤਾ ਨੇ ਸੀਸ ਸੀ ਦੀਆ ਅੱਗੇ, ਧੰਨ ਪਿਤਾ ਨੂੰ, ਬਚੜਿਆ ਧੰਨ ਤੁਹਨੂੰ!
"ਧੰਨ ਮਾਉਂ ਜਿਨ ਜਾਇਆ ਤੁੱਧ ਤਾਈਂ, ਧੰਨ ਕੁੱਖ ਨੂੰ, ਬਚੜਿਆ! ਧੰਨ ਤੁਹਨੂੰ।
"—ਧੰਨ ਵੰਸ ਸੁਲੱਖਣੀ ਤੇਰੜੀ ਓ, ਧੰਨ ਮਾਉਂ ਨੂੰ, ਬੱਚਿਆ! ਧੰਨ ਤੁਹਨੂੰ—!"
ਸੁਣਕੇ ਪੁੱਤ ਦੀ ਮੌਤ ਦਾ ਏਹ ਸਾਕਾ, ਅੰਮਾਂ ਉਛਲ ਪੈਂਦੀ ਹੱਥ ਦੋਇ ਉੱਚੀ,
ਨਾਲ ਖੁਸ਼ੀ, ਪਰੇਮ ਤੇ ਚਿੰਤ ਭਾਰੀ, ਨੀਰ ਵਗ ਤੁਰਿਆ, ਰੋਈ ਅੱਖ ਸੁੱਚੀ।
"ਧੰਨ ਧੰਨ ਗੁਰ" ਆਖਦੀ ਮੁੱਖੜੇ ਤੋਂ, ਲੂੰ ਲੂੰ ਆਖਦਾ "ਗੁਰੂ ਹੈ ਧੰਨ" ਉੱਚੀ।
ਮੇਰੇ ਪੁੱਤ ਨੂੰ ਲਾਇਕੇ ਚਰਨ ਜਿਸਨੇ, ਦਿੱਤੀ ਪਦਵੀ ਹੈ ਜਗਤ ਤੋਂ ਬਹੁਤ ਉੱਚੀ।"
ਕਹਿੰਦੀ "ਸੋਤਰੀ ਅੱਜ ਹਾਂ ਜੱਗ ਹੋਈ, ਜਿਸ ਦਾ ਪੁੱਤ ਮੋਇਆ ਗੁਰੂ ਸਾਮ੍ਹਣੇ ਵੇ!
"ਦੇਸ਼ ਪੰਥ ਤੋਂ ਵਾਰਨੇ ਲਾਲ ਹੋਇਓਂ, ਰੱਬ ਨਿੱਤ ਮੰਨੀਂ ਤੇਰੇ ਆਮਨੇ ਵੇ!
"ਦਇਆ ਮੁੱਝ ਤੇ ਬੱਚਿਆ ਕੀਤੀਆ ਵੇ, ਮੌਤੋਂ-ਸਖਤ ਹੁੰਦੇ ਮੂੰਹ ਉਲ੍ਹਾਮਨੇ ਵੇ!
"ਨਾਰ ਸਿੰਘ ਸ਼ਹੀਦ ਦੀ ਪਤੀ ਕੀਤੀ, ਮਾਉਂ ਸਿੰਘ ਸ਼ਹੀਦ ਕਰਾਵਨੇ ਵੇ!
"ਮੇਰੀ ਕੁੱਖ ਸੁਲੱਖਣੀ ਦੂਲਿਆ ਵੇ! ਭਾਗੇ ਭਰੀ ਅੱਜ ਜਗ ਵਿਚ ਹੋਈਆਂ ਮੈਂ।

"ਜਿਸਦੇ ਪਤੀ ਤੇ ਪੁੱਤ ਸ਼ਹੀਦ ਹੋਏ, ਓਹ ਅੱਜ ਸੁਲੱਖਣੀ ਹੋਈਆਂ ਮੈਂ।
"ਦੇਹ ਧਾਰਕੇ ਤੁਸਾਂ ਨੇ ਸਫਲ ਕੀਤੀ, ਹੈ ਤੁਸਾਂਭੜੀ ਸਫ਼ਲ ਹੁਣ ਹੋਈਆਂ ਮੈਂ।
"ਚਰਨਾਂ ਆਪਣੇ ਵਿਚ ਨਿਵਾਸ ਬਖਸ਼ੋ, ਰੱਬ ਸੱਚੜੇ ਦੀ ਲੜ ਲਾਈਆਂ ਮੈਂ।
"ਪਤੀ ਪੁੱਤ ਤਾਂ ਗੁਰਾਂ ਦੇ ਕੰਮ ਆਏ, ਬਾਕੀ ਦੇਹ ਧਨ ਧਾਮ ਹੈ ਅੱਜ ਮੇਰਾ।
"ਇਨ੍ਹਾਂ ਭੋਇਆਂ ਦੇ ਮਾਲ ਨੂੰ ਵੇਚ ਘੱਤਾਂ, ਕਲਗੀ ਵਾਲੜੇ ਕਰਾਂ ਆ ਦਰਸ ਤੇਰਾ।
"ਜੇ ਏ ਬਖਸ਼ਿਆ ਆਪ ਦਾ ਮਾਲ ਆਵੇ ਕਾਰ ਆਪ ਦੇ, ਗੁਰੂ ਜੀ ਸਫਲ ਫੇਰਾ।
"ਮੇਰੀ ਦੇਹ ਬੀ ਸਫਲ ਹੁਣ ਹੋਇ ਗੁਰਜੀ! ਵਾਂਙ ਪੁੱਤ ਤੇ ਪਤੀ ਹੋ ਅੰਤ ਮੇਰਾ।"

ਸੂਚਨਾ—ਅਨੰਦਪੁਰ ਤੋਂ ਨਿਕਲਣ ਵਾਲੀ ਕਹਿਰ ਕਹਾਰਾਂ ਦੀ ਰਾਤ ਨੂੰ ਗੁਰੂ ਮਹਿਲਾਂ ਦੀ ਇਕ ਸੇਵਕ ਇਸਤ੍ਰੀ, ਧਰਮ, ਸ਼ਰਮ, ਕਰਮ ਦੀ ਪੂਰੀ ਹਫਲਾ ਤਫਲੀ ਵਿਚ ਵਿਛੜੀ ਤੁਰਕਾਂ ਦੇ ਹੱਥ ਆ ਗਈ. ਉਸ ਦੀ ਦਰਦਨਾਕ ਵਿਥਿਆ ਦਾ ਕੁਛ ਹਾਲ ਅੱਗੇ ਹੈ: —

## ੭੭. ਬਸੰਤ ਲਤਾ

ਘਰ ਬਾਹਰ ਤਜ ਸ਼ਰਨ ਆ ਰਹੀ ਇਕ ਗੁਰ ਚਰਨ ਪਿਆਰੀ। ਮਾਤਾ ਜੀ ਦੇ ਪਾਸ ਰਹਿ ਪਈ ਕਰਦੀ ਪਯਾਰ ਅਪਾਰੀ। ਮਾਤ ਪਿਤਾ ਪੁਤ ਪਤੀ ਏਸ ਦੇ ਸਨ ਪਰਲੋਕ ਸਿਧਾਏ। ਵੈਰਾਗਨ ਹੋ ਡੇਰੇ ਇਸ ਨੇ ਮਾਤ ਚਰਨ ਵਿਚ ਲਾਏ। ਮਾਤਾ ਜੀ ਨੂੰ ਪਯਾਰ ਏਸ ਦਾ, ਐਸਾ ਰਿਦੇ ਸਮਾਇਆ। ਨਾਮ 'ਬਸੰਤ ਲਤਾ' ਕਰ ਬੋਲਣ, ਕਰਦੇ ਪਯਾਰ ਸੁਵਾਯਾ। ਕਹਿਰ ਕਹਾਰੀ ਵੇਲਾ ਆਯਾ ਜਦੋਂ ਪੰਥ ਤੇ ਭਾਰੀ, ਹੁਕਮ ਗੁਰੂ ਦਾ ਸਿਖਾਂ ਮੋੜਿਆ ਬੇਦਾਵਾ ਲਿਖ ਭਾਰੀ। ਰਾਤ ਕਟਕ ਦੀ ਆਈ ਧਾਈ ਜਦੋਂ ਕਿਲ੍ਹੇ ਤੋਂ ਚੱਲੇ, ਗੁਰੂ ਹੁਕਮ ਨੂੰ ਰੱਦ ਖਾਲਸਾ ਆਨੰਦ ਪੁਰ ਤੋਂ ਹੱਲੇ। ਬਾਕੀ ਸਿਦਕ ਯਕੀਨਾਂ ਵਾਲੇ, ਲਾਜ ਪੰਥ ਦੀ, ਪਯਾਰੇ! ਗੁਰ ਚਰਨਾਂ ਵਿਚ ਨਾਲ ਚਲੇ ਓ ਜਾਨਾਂ ਵਾਰਨ ਵਾਰੇ। ਹਿੰਦੂ ਤੁਰਕ ਫੌਜ ਜੋ ਉੱਠੀ, ਸਵ੍ਹਾਂ ਸੁਗੰਦਾਂ ਭੰਨੇ, ਧੁੰਮਸ ਧੁੰਮਸ ਭੜਥੂ ਮਚਿਆ, ਵਾਹੋ ਦਾਹੀ ਭੰਨੇ। ਹਾ ਹਾ ਹੂਲ ਪਿਆ ਚੌਫੇਰੇ, ਰੌਲਾ ਝਾਂਗ ਦੁਹਾਈ, ਪਤਾ ਨ ਲੱਗੇ ਗੋਲੀ ਚੱਲੇ; ਚੱਲੇ ਤੇਗ ਹਵਾਈ। ਮਾਤਾ ਕਿਤੇ ਪੋਤਿਆਂ ਵਾਲੀ ਬਾਮ੍ਹਣ ਨਾਲ ਗੁਆਚੀ। ਡੋਲੇ ਕਿਤੇ ਸਿੱਖ ਦੇ ਆਸ਼੍ਰੇ ਭੱਜੇ ਦਿਸ਼ਾ ਅਵਾਚੀ। ਬੇਦਾਵੇ ਵਾਲੇ ਸਿਖ ਲੜਦੇ, ਵਾਂਗ ਗਾਜਰਾਂ ਕਟਦੇ, ਸਨਮੁਖ ਸੂਰੇ ਤੇਗ਼ ਵਾਹੁੰਦੇ, ਜਾਂਦੇ ਫਾਟਾਂ ਫੱਟਦੇ।' ਜੀਤ ਸਿੰਘ ਨੂੰ ਤਦ ਸੀ ਨਾਲੇ ਸਰਸੇ ਲਯਾ ਅਟਕਾਈ। ਲਤਾ ਬਸੰਤੀ ਓਸ ਸਮੇਂ ਸੀ ਵਿਪਦਾ ਦੇ ਮੂੰਹ ਆਈ। ਏ ਡੋਲੇ ਦੇ ਵਿਚ ਨ ਬੈਠੀ, ਮਾਤਾ ਕਹਿ ਕਹਿ ਹਾਰੀ; ਅਦਬ ਨ ਭੁੱਲਾ ਏਸ ਨਾਰ ਨੂੰ ਵਿਚ ਇਸ ਕਹਿਰ ਕਹਾਰੀ। ਡੋਲੇ ਲੈਕੇ ਸਿੱਖ ਜੁ ਨੱਸੇ ਨਾਲੇ ਨਸਦੀ ਜਾਵੇ; ਇਕ ਥਾਂ ਠੇਡਾ ਖਾਕੇ ਡਿੱਗੀ, ਲੁੜ੍ਹਕ ਪੈਰ ਪੈ ਜਾਵੇ, ਉਠ ਸੰਭਲੀ ਤੇ ਨੱਸਣ ਲੱਗੀ, ਤੁਰਕਾਂ ਨੇ ਫੜ ਲੀਤੀ, ਲੜਦੀ ਰਹੀ ਜ਼ੋਰ ਬਹੁ ਕਰਦੀ, ਬਹੁਤਿਆਂ ਕਾਬੂ ਕੀਤੀ। ਬੱਧੀ ਗਈ ਦਿਲੋਂ ਪਰ ਮੂਲੋਂ ਨਾ ਸੀ ਨਾਰੀ ਹਾਰੀ। ਲੈ ਨੱਸੇ ਇਕ ਨਗਰ ਵੱਲ ਨੂੰ, ਰਾਜ ਪਠਾਣਾਂ ਭਾਰੀ। ਜਾ ਅਰਪੀ ਜਿਉਂ ਮਾਲ ਲੁੱਟ ਦਾ ਤੁਹਫਾ ਏਹ ਨਵਾਬੀ। ਘਰ ਅਪਣੇ ਲੈ ਗਿਆ 'ਲਤਾ' ਨੂੰ, ਚਾਹੇ ਕਰਨ ਖਰਾਬੀ। ਮਾਤਾ ਦੀ ਉਹ ਸਖੀ ਅੰਤ੍ਰੰਗ, 'ਲਤਾ' ਬਸੰਤੀ ਪਯਾਰੀ, ਗੁਰ-ਪ੍ਰੇਮਣ ਸੀ ਸਿੰਘਣੀ ਸੱਚੀ, ਅੰਮ੍ਰਿਤ ਧਾਰਨ ਵਾਰੀ। 'ਲਤਾ' ਓਸ ਨੂੰ ਕਿਹਾ:—"ਦੁਸ਼ਟ ਸੁਣ, ਮੈਂ ਨੌਕਰ ਗੁਰ ਘਰ ਦੀ, ਜੋ ਤੂੰ ਜਾਣੇ ਸੋ ਮੈਂ ਨਾਹੀਂ, ਦੋਖ ਮਿਟਾ ਦੇ ਉਰ ਦੀ। ਮੈਂ ਚਖ ਅੰਮ੍ਰਿਤ ਧਰਮ ਧਾਰਿਆ ਜਾਨ ਖੇਡਣੀ ਜਾਣਾ

*ਇਹ ਪ੍ਰਸੰਗ ੨੪ ਸਾਉਣ ਸੰ: ਗ: ਨਾ: ਸਾ: ੪੩੭ (੮ ਅਗਸਤ ੧੯੦੬) ਦੇ ਖਾਲਸਾ ਸਮਾਚਾਰ ਵਿਖੇ ਪ੍ਰਕਾਸ਼ਿਆ ਸੀ

ਧਰਮ ਆਤਮਾ ਨਾਲ ਜਾਵਸੀ ਮੰਨ ਗੁਰਾਂ ਦਾ ਭਾਣਾ।'' ਤੁਰਕ ਕਰੇਂਦਾ ਹੀਲੇ ਡਾਢੇ ਗਹਿਣੇ ਬਸਤ੍ਰ ਸੁਹਾਵੇ, ਦੇ ਦੇ ਚਾਹੇ ਮੁਹਣਾ ਉਸ ਨੂੰ, ਉਹ ਨਾ ਗਥਰ ਲਿਆਵੇ। ਮਹਿਲ ਮਾੜੀਆਂ ਬਾਗ ਬਗੀਚੇ ਵੇਖ ਨ ਮੁੱਠੀ ਨਾਰੀ। ਉਹ ਮੁੱਠਾ ਸੀ ਸੂਰਤ ਉੱਤੇ, ਹੁਣ ਮੁੱਠਾ ਗੁਣ ਕਜਾਰੀ। ਹੀਲੇ ਲਾਲਚ ਵਾਲੇ ਹਾਰੇ, ਤਦ ਡਰ ਦਾਬਾ ਆਯਾ, ਬਹੁਤ ਅਜ਼ਾਬ ਪੁਚਾਏ ਉਸ ਨੇ, ਬਹੁਤਾ, ਕਹਿਰ ਕਮਾਯਾ। ਫਾਕੇ ਕਈ ਕੜਾਕੇ ਦਿੱਤੇ, ਮੁਸ਼ਕਾਂ ਮਾਰ ਕਰਾਈ, ਕੁੱਟਣ ਚੱਟੂ ਲਾਯਾ ਔਖਾ, ਚੱਕੀ ਬਹੁਤ ਪਿਸਾਈ। ਕਿਵੇਂ ਨ ਹਾਰੀ ਧਰਮ ਸੋਹਿਣੀ ਗੁਰ ਚਰਨਾਂ ਦੀ ਪਜਾਰੀ। ਆਖ਼ਰ ਵਕਤ ਕਸ਼ਟ ਦਾ ਆਯਾ, ਜ਼ੁਲਮੀ ਕਹਿਰ ਕਹਾਰੀ। ਬਦੋ ਬਦੀ ਹੁਣ ਧਰਮ ਖੁਹਣ ਦਾ ਇਹ ਹੀਲਾ ਸੀ ਬਾਕੀ, ਜਦੋਂ ਦੁਸ਼ਟ ਏ ਕਰਨੇ ਲੱਗੇ ਰਹੀ ਤਦੋਂ ਬੀ ਆਕੀ। ਅੱਧੀ ਰਾਤ ਬੀਤ ਸੀ ਚੁੱਕੀ, 'ਲਤਾ' ਨ ਨਿਰਬਲ ਹੋਈ, ਭੁੱਖਾਂ ਮਾਰੀ ਤੇਹਾਂ ਕੁੱਠੀ ਬਿਰਹੋਂ ਪਚ ਪਚ ਮੋਈ। ਦੁਸ਼ਟ ਜਾਣਦਾ ਨਿਰਬਲ ਨਾਰੀ, ਨਿਰਬਲ ਬਹੁਤੀ ਕੀਤੀ, ਮੰਨ ਲਏਗੀ ਹੁਣੇ ਤਾਂ ਕਹਿਆ, ਮੈਨੂੰ ਚੁੱਪ ਕਚੀਤੀ। ਜ਼ਾਲਮ ਜਦੋਂ ਆ ਗਿਆ ਓਥੇ ਹੱਥ ਉਚੇਰਾ ਕੀਤਾ। ਉਸ ਦੀ ਕਮਰੋਂ ਖਿੱਚ ਕਟਾਰਾ 'ਲਤਾ' ਸਾਮ੍ਹਣੇ ਕੀਤਾ। ਫੁਰਤੀ ਨਾਲ ਵਾਹ ਲਿਆ ਨਿਜ ਨੂੰ, ਫੂਕ ਪੇਟ ਵਿਚ ਲੀਤਾ, ਲਹੂ ਫੁਹਾਰਾ ਛੁਟੇ ਜ਼ੋਰ ਦਾ, ਆਪਾ ਘਾਇਲ ਕੀਤਾ। ਡਿੱਗੀ ਡਿੱਗ ਧਰਾ ਤੇ ਸੁਹਣੀ ਸਹਿਕ ਸਹਿਕ ਦਮ ਤੋੜੇ, ਕਾਫਰ ਖੜਾ ਵੇਖਦਾ ਹਿੰਮਤ, ਟੁਕ ਟੁਕ ਬੁੱਲ੍ਹ ਮਰੋੜੇ। ਹੁਣ ਜਾਤਾ ਉਸ ਸਿਖ ਕੀ ਹੁੰਦੇ, ਕਿਸ ਮਿੱਟੀ ਦੇ ਪੁਤਲੇ, ਕਿਸ ਧਰਤੀ ਤੇ ਤੁਰਦੇ ਦਿੱਸਣ, ਉਡਦੇ ਕਿਸ ਘਰ ਉਤਲੇ। ਦੇਖਦਿਆਂ ਉਹ ਠਰ ਗਈ ਦੇਹੀ ਮਰ ਗਈ ਸੁੰਦਰ ਨਾਰੀ, ਮਰੀ ਨ ਜੀਵੀ ਦੁਹੀਂ ਜਹਾਨੀਂ ਧੰਨੀ ਗੁਰੂ ਸਵਾਰੀ। ਅੰਤ ਸਮੇਂ ਦੀ ਚਾਹ ਏ ਉਸ ਦੀ ਕਿਵੇਂ ਸੋਇ ਇਹ ਮੇਰੀ, ਮਾਤਾ ਜੀ ਦੇ ਕੰਨੀਂ ਜਾ ਪਏ:– 'ਲਤਾ ਗਈ ਸ਼ੁੱਧ ਮੇਰੀ'। ਪੂਰਨ ਐਕੁਰ ਹੋਈ ਇੱਛਾ, ਗੁਰ ਹੈ ਆਪ ਪੁਜਾਵੇ, ਆਪੇ ਰਸਤਾ ਕੱਢੇ ਪਜਾਰਾ, ਆਪੇ ਕਾਰ ਕਰਾਵੇ। ਜ਼ਾਲਮ ਖੌਫ ਅੱਤ ਦਾ ਖਾਧਾ, ਸਹਿਮ ਗਿਆ ਪਿਖ ਕਰਨੀ, ਤੀਮੀਂ ਜਾਤ ਬਹਾਦਰ ਐਸੀ, ਜਾਨ ਤਲੀ ਤੇ ਧਰਨੀ। ਹਿੰਦੂ ਇਕ ਦਾਸ ਨੂੰ ਤੜਕੇ, ਜੋ ਸੀ ਘਰ ਵਿਚ ਰਹਿੰਦਾ, ਸੱਦ ਕੰਨ ਵਿਚ ਜ਼ਾਲਮ ਉਸ ਨੂੰ, ਏਸ ਤਰ੍ਹਾਂ ਸੀ ਕਹਿੰਦਾ:–''ਚੁੱਪ ਚੁਪਾਤੇ ਏਸ ਨਾਰ ਨੂੰ ਜਾ ਕੇ ਅਗਨੀ ਸਾੜੋ। ਖ਼ਬਰ ਨ ਕਿਸੀ ਹੋਰ ਨੂੰ ਲੱਗੇ, ਤੁਰਤ ਚਿਖਾ ਤੇ ਚਾੜ੍ਹੋ। ਖ਼ਬਰ ਨ ਹੋਵੇ ਸਿੱਖਾਂ ਤਾਈਂ, ਮਤਾਂ ਪਏ ਫਿਰ ਭਰਨੀ, ਬੁਰੀ ਕੌਮ ਹੈ ਸਿੱਖਾਂ ਵਾਲੀ, ਕਹਿਰ ਨ ਸਕਦੇ ਜਰਨੀ''। ਏ ਨੌਕਰ ਸੀ ਸਹਿਜ ਧਾਰੀਆ ਹਿੰਦੂ ਨਾ ਸੀ ਭਾਈ। ਸਿੱਖੀ ਸਿਦਕ ਵਿੱਚ ਸੀ ਪੱਕਾ, ਡਿੱਠੀ 'ਲਤਾ' ਕਮਾਈ! ਸੁਣਕੇ ਹੁਕਮ ਖੁਸ਼ੀ ਦਿਲ ਹੋਇਆ, ਸੱਦ ਉਸ ਵਹੁਟੀ ਅਪਣੀ, ਲਤਾ ਤਈਂ ਇਸ਼ਨਾਨ ਕਰਾਯਾ, ਦਿੱਤੀ, ਚਾਦਰ ਖ਼ਫਨੀ। ਤਦੋਂ ਲਤਾ ਦੇ ਖੀਸੇ ਵਿਚੋਂ ਕਾਗਤ ਨਿਕਲਿਆ ਭਾਈ:–''ਮਾਤਾ ਸਾਹਿਬ ਜੀ ਨੂੰ ਕੋਈ ਦੇਵੋ ਖ਼ਬਰ ਪੁਚਾਈ। ਲਤਾ ਬਸੰਤੀ ਚਮੜ ਰਹੀ ਸੀ ਚਰਨ ਆਪ ਦੇ ਸੰਗੇ, ਚਰਨ ਛੁਟੇ ਤੇ ਸੁੱਕ ਗਈ ਹੈ ਮਾਰ ਕਟਾਰਾ ਅੰਗੇ। ਧਰਮ ਸੁਰਖਰੂ ਰੱਖੀ ਏਥੇ ਮੌਤ ਬਸੰਤੀ ਕੀਤੀ, ਸੁਰਤ ਆਪ ਦੇ ਚਰਨਾਂ ਅੰਦਰ ਹਰ-ਦਮ ਹੈ ਵੇ ਸੀਤੀ। ਹੋਏ ਆਪ ਸਹਾਈ ਸਤਿ-ਗੁਰ, ਮੈਂ ਚਰਨਾਂ ਦੀ ਬਰਦੀ, ਧਰਮ ਸ਼ਰਮ ਸੰਗ ਚਲੀ ਜਗਤ ਤੋਂ ਗੁਰ ਗੁਰ ਮੁਖ ਤੋਂ ਕਰਦੀ। ਰੰਜ ਨ ਮਾਤਾ, ਕਰਨਾ ਮੇਰਾ, ਮੈਂ ਧਰਮੋਂ ਨਾ ਮੋਈ। ਜਾਨ ਮਿਰੀ ਮਰਨੀ ਸ਼ੀ ਇਕ ਦਿਨ ਇਸ ਦਾ ਦੁੱਖ ਨ ਕੋਈ। ਮਾਤਾ! ਬਖ਼ਸ਼ ਲਓ ਬੇਅਦਬੀ, ਜੋ ਕਰਦੀ ਮੈਂ ਰਹੀਆਂ, ਬਿਰਦ ਪ੍ਰਾਲਣਾਂ ਮਾਤਾ ਅਪਣਾ ਮੈਂ ਭੁਲਦੀ ਦੁਖ ਸਹੀਆਂ। ਅਗੋਂ ਹੋਣ ਜਦੋਂ ਫਿਰ ਮੇਲੇ ਲਤਾ ਨ ਮਾਤਾ! ਭੁੱਲੇ, ਚਰਨਾਂ ਵਿਚ ਸਮਾਣੀ ਦਾਸੀ ਲਵਾਂ ਕਰਨ ਦੇ ਬੁੱਲੇ। ਮੰਦੀ ਚੰਗੀ ਜੇਹੀ ਸਾਂ

ਮੈਂ ਗੁਰ ਦੀ ਦਾਸ ਕਹਾਵਾਂ, ਬਿਰਦ ਟੇਕ ਲੈ ਗੁਰ ਦੀ ਹਿਰਦੇ, ਮਾਤਾ! ਅੱਜ ਸਿਧਾਵਾਂ"। ਓਸ ਸਿੱਖ ਨੇ ਪੜ੍ਹ ਏ ਕਾਗਜ਼ ਅਪਣੇ ਪਾਸ ਲੁਕਾਯਾ। ਕਰ ਸਸਕਾਰ,ਦਮਦਮੇ ਜਾਕੇ ਪਰਚਾ ਓਹ ਪੁਚਾਇਆ। ਪੜ੍ਹ ਕੇ 'ਲਤਾ ਬਸੰਤ' ਸਿਧਾਰੀ ਆਪਾ ਵਾਰ ਸਿਧਾਈ, ਮਾਤਾ ਨੈਣੋਂ ਨੀਰ ਵਹਾਯਾ, ਖਤ ਗੁਰ ਪਾਸ ਪੁਚਾਈ। ਪੜ੍ਹਕੇ ਸ੍ਰੀ ਦਸਮੇਸ਼ ਆਖਦੇ, "ਲਤਾ ਬਸੰਤ ਨ ਮੋਈ। –ਨਾ ਰਹਿਣੇ ਇਸ ਚਮਨੋਂ–ਉੱਖੜੀ, 'ਸਦਾ ਬਗ਼ੀਚੇ' ਬੋਈ। ਸਦ ਬਸੰਤ ਰਹੂ ਹੁਣ ਤੈਨੂੰ, ਹੇ ਤੂੰ ਧਰਮ ਪਿਆਰੀ! ਆਪੇ ਸਦਾ ਪ੍ਰਭੂ ਸੰਗ ਰਹਿਸੇਂ ਕਦੀ ਨ ਵਿਛੁੜਨ ਹਾਰੀ"। ਫਿਰ ਸੰਗਤ ਨੂੰ ਕਿਹਾ ਗੁਰਾਂ ਨੇ, "ਸਿਖ ਇਕ ਮੇਰਾ ਹੋਊ। "ਏਸ 'ਲਤਾ' ਦਾ ਨਾਉਂ ਨਿਸ਼ਾਨਾ ਪੱਕਾ ਕਰਸੀ ਸੋਊ।" ਸੱਚ ਭਿਆ ਉਹ ਵਾਕ ਗੁਰਾਂ ਦਾ ਕਿਸ ਸਿਖ ਕਿਸ ਵੇਲੇ, ਮੰਦਰ ਯਾਦ-ਗਾਰ ਇਕ ਉਸ ਦਾ, ਰਚਿਆ ਰੰਗ ਰਵੇਲੇ*। ਸੁਣੋਂ ਖਾਲਸਾਂ! ਉੱਚ ਕਮਾਈ ਕੈਸੀ ਇਸ ਨੇ ਕੀਤੀ; ਧਰਮ ਪਾਲਿਆ, ਸਿਦਕ ਨ ਹਾਰੀ ਝੱਲੀ ਜੋ ਸਿਰ ਬੀਤੀ।

# ੧੯. ਸ੍ਰੀ ਕਲਗ਼ੀਧਰ ਜੀ ਦੀਨੇ†

੧

ਬੁਰਾ ਨਹੀ ਸਭ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੇ। [ਕਾ: ਮਹਲਾ ੫

ਦਿਨ ਤੇ ਰਾਤ ਕਬੱਡੀ ਖੇਡ ਰਹੇ ਹਨ। ਦੋਇ ਇਕ ਦੂਜੇ ਤੇ ਸਾਹਮਣੇ ਖੜੋਕੇ ਘੂਰੇ ਸਨ ਕਿ ਇਕ ਉੱਠ ਭਜਾ ਤੇ ਦੂਆ ਮਗਰੇ ਦੌੜ ਪਿਆ ਹੈ। ਅੱਗੇ ਅੱਗੇ ਰਾਤ ਤੇ ਮਗਰੇ ਮਗਰ ਦਿਨ। ਯਾ ਐਉਂ ਕਿ ਅੱਗੇ ਅੱਗੇ ਦਿਨ ਮਗਰੇ ਮਗਰ ਰਾਤ। ਰਾਤ ਠੰਢੀ ਤੇ ਹਨੇਰੀ ਦਿਨ ਗਰਮ ਤੇ ਚਾਨਣਾ। ਦੁਇ ਵੇਲੇ (ਸਵੇਰੇ ਤੇ ਸੰਝ) ਦਿਨ ਤੇ ਰਾਤ ਆਮ੍ਹੋ ਸਾਮ੍ਹਣੇ ਮਾਨੋ ਵਿਹਰਦੇ ਜਾਪਦੇ ਹਨ। ਸਵੇਰੇ ਤੇ ਸੰਝਾਂ ਵੇਲੇ ਚਾਨਣ ਤੇ ਹਨੇਰੇ ਦਾ ਮਾਨੋਂ ਸੰਗਮ ਹੁੰਦਾ ਹੈ, ਉਹ ਉਸ਼ਾ ਹੈ, ਇਸ ਵੇਲੇ ਠੰਢ ਤੇ ਗਰਮੀ ਦਾ ਬੀ ਸੰਗਮ ਹੁੰਦਾ ਹੈ ਉਹ ਸੀਤਲਤਾ ਹੈ।

ਸਨਾਤਨ ਕਥਾ ਹੈ ਕਿ ਪ੍ਰਜਾਪਤ ਆਪਣੀ ਬੇਟੀ ਦਾ ਪ੍ਰੇਮੀ ਹੋ ਗਿਆ, ਬੇਟੀ ਅੱਗੇ ਅੱਗੇ ਉਠ ਨੱਠੀ, ਪ੍ਰਜਾਪਤ ਮਗਰੇ ਭੱਜਾ। ਦੋਖੋ ਦੁਇ ਭੱਜ ਰਹੇ ਹਨ; ਪਰ ਪਕੜ ਨਹੀਂ ਸਕੇ। ਪ੍ਰਜਾਪਤ ਕੌਣ ਹੈ ਤੇ ਬੇਟੀ ਕੌਣ ਹੈ? ਬੇਟੀ ਦਾ ਨਾਮ ਉਸ਼ਾ ਹੈ ਤੇ ਬਾਪ ਦਾ ਪ੍ਰਜਾਪਤ। ਪ੍ਰਜਾਪਤ ਦਾ ਅਰਥ ਹੈ 'ਸੂਰਜ' ਤੇ ਉਸ਼ਾ ਦਾ ਅਰਥ ਹੈ 'ਪਹੁ'। ਪਹੁ ਹੈ ਰਾਤ ਮੁੱਕਣ ਤੇ ਸੂਰਜ ਚੜ੍ਹਨ ਦੇ ਵਿਚਕਾਰਲਾ ਮੱਧਮ ਚਾਨਣੇ ਦਾ ਸਮਾ ਤੇ ਸੂਰਜ ਡੁੱਬਣ ਤੇ ਰਾਤ ਪੈਣ ਦੇ ਵਿਚਕਾਰਲਾ ਮਿੱਠੇ ਪ੍ਰਕਾਸ਼ ਦਾ ਵੇਲਾ।

... ... ... ... ...

ਹੋਂਦ ਤੇ ਅਣਹੋਂਦ ਦੋ ਨੁਕਤੇ ਹਨ। ਸ਼ਾਹੀ ਦੀ ਬਿੰਦੀ ਵਾਂਙੂ; ਕਾਗਜ਼ ਨਾਲ ਜਕੜੇ ਨਹੀਂ ਖੜੇ, ਖੇਡ ਰਹੇ ਹਨ। ਇਕ ਦੂਜੇ ਦੇ ਸਾਹਮਣੇ ਹਨ, ਲਚਕਦੇ, ਲਿਫਦੇ, ਉਛਲਦੇ, ਪਲਮਦੇ ਤੇ ਐਉਂ ਘੁਮਦੇ ਹਨ ਕਿ ਜਾਣੋ ਇਕ ਦੂਜੇ ਨੂੰ ਫੜ ਲੈਣਗੇ, ਪਰ ਨਾ ਉਹ ਉਸ ਨੂੰ ਜੱਫੇ ਵਿਚ ਲੈਕੇ ਨਪੀੜਦਾ ਹੈ ਨਾ ਉਹ। ਦੁਹਾਂ ਦਾ ਕਿਤੇ ਆਮ੍ਹੋ ਸਾਹਮਣਾ ਹੈ, ਮਾਨੋ ਸੰਗਮ ਹੈ, ਇਕ ਦੂਜੇ ਤੇ ਪ੍ਰਭਾਉ ਹੈ। ਉਥੇ ਜਗਤ ਹੈ।

... ... ... ... ...

ਸੁਖ ਤੇ ਦੁਖ ਦੋ ਖਿਲਾਰੀ ਹਨ। ਇਕ ਦੂਏ ਦੇ ਪਿਛੇ ਪਏ ਜਾਪਦੇ ਹਨ। ਦੁਖ ਨਾਨਾ ਭਾਂਤੀ ਪੀੜਾਂ ਦਾ ਪੁਤਲਾ ਹੈ, ਸੁਖ ਨਾਨਾ ਭਾਂਤੀ ਰਸਾਂ ਦਾ ਪੁਤਲਾ ਹੈ। ਆਪਣੀ ਭੱਜ ਧ੍ਰੁਕ ਤੇ ਕਬੱਡੀ ਵਿਚ ਦੁਖ ਸੁਖ ਆਹਮੋ ਸਾਹਮਣੇ ਵਿਹਰਦੇ ਹਨ‡। ਕਿਸੇ ਟਿਕਾਣੇ

---

*ਸ੍ਰੀ ਦਰਬਾਰ ਸਾਹਿਬ ਜੀ ਦੇ ਪੁਰਾਤਨ ਵਡੇ ਰਾਗੀਆਂ ਦੇ ਖਾਨਦਾਨ ਦੇ ਭਾਈ ਹਜ਼ਾਰਾ ਸਿੰਘ ਜੀ ਰਾਗੀ ਨੇ, ਜੋ ਚੌਥ ਬਰਸ ਹੋਏ ਪਰਲੋਕ ਗਏ ਹਨ, ਇਹ ਪ੍ਰਸੰਗ ਸੁਣਾਇਆ ਸੀ, ਸਾਨੂੰ ਅਜੇ ਤਕ ਜਾਕੇ 'ਲਤਾ' ਜੀ ਦਾ ਦੇਹੁਰਾ ਵੇਖਣ ਦਾ ਅਵਕਾਸ਼ ਨਹੀਂ ਮਿਲਿਆ।

†ਇਹ ਪ੍ਰਸੰਗ ਗੁਰਪੁਰਬ ਪੋਹ ਸੁਦੀ ਸਪਤਮੀ ਸੰ: ਗੁ: ਨਾ: ਸਾ: ੪੬੫ ਪੋਹ ਦੀ ੨੯ ਸੰ: ੧੯੯੧ ਬਿ: ਸੁਕ੍ਰਵਾਰ (੧ ਜਨਵਰੀ ੧੯੩੫) ਨੂੰ ਖਾਲਸਾ ਸਮਾਚਾਰ ਵਿਚ ਤੇ ਵੱਖਰਾ ਹਜ਼ਾਰਾਂ ਦੀ ਗਿਣਤੀ ਵਿਚ ਛਪਕੇ ਸੰਗਤਾਂ ਵਿਚ ਪ੍ਰਚਾਰਿਆ ਗਿਆ ਸੀ।

‡ਘੂਰ ਘੂਰ ਤਕਦੇ ਹਨ।

ਜਾਕੇ ਦੁਖ ਸੁਖ ਦਾ ਸੰਗਮ ਹੈ, ਉਹ ਸਮ ਹੈ। ਦੁਹਾਂ ਦੇ ਸੰਗਮ ਅਸਥਾਨ ਵਿਚ ਊਸ਼ਾ ਵਰਗਾ ਪ੍ਰਕਾਸ਼ ਹੈ।

... ... ... ... ... ...

ਤੰਦੂਰ ਪਿਆ ਹੈ ਠੰਢਾ, ਲਕੜਾਂ ਪਾਕੇ ਅੱਗ ਦਿਤੀ, ਅਲਾਂਬਿਆਂ ਨਾਲ ਭਰ ਗਿਆ। ਨਾ ਠੰਢੇ ਵਿਚ ਰੋਟੀ ਪਕਦੀ ਸੀ ਨਾ ਅਲਾਂਬਿਆਂ ਵਿਚ। ਠੰਢ ਦੂਰ ਹੋ ਗਈ, ਅਲਾਂਬੇ ਹਟ ਗਏ, ਮੱਧਮ ਸੇਕ ਹੈ ਠੰਢ ਤੇ ਅਲਾਂਬਿਆਂ ਦੇ ਸੰਗਮ ਵਿਚ ਇਕ-ਨਿੱਘਿਆ ਗਈ। ਹੁਣ ਰੋਟੀਆਂ ਪਕਦੀਆਂ ਹਨ।

ਦਿਨ, ਰਾਤ, ਊਸ਼ਾ, ਤ੍ਰੈ ਹਨ, ਪਰ ਤ੍ਰੈਹਾਂ ਦਾ ਕਾਰਨ ਸੂਰਜ ਹੈ। ਹੋਂਦ, ਅਣਹੋਂਦ, ਜਗਤ, ਤ੍ਰੈ ਹਨ ਤ੍ਰੈਹਾਂ ਦਾ ਕਾਰਣ ਸੱਤ* ਹੈ। ਸਰਦੀ, ਗਰਮੀ, ਨਿੱਘ ਤ੍ਰੈ ਹਨ, ਤ੍ਰੈਹਾਂ ਦਾ ਕਾਰਨ ਤੇਜ ਹੈ। ਸੁਖ, ਦੁਖ, ਸਮ, ਤ੍ਰੈ ਹਨ, ਤ੍ਰੈਹਾਂ ਦਾ ਕਾਰਨ ਆਨੰਦ ਹੈ। ਚਿਤ, ਜੜ੍ਹ, ਹਉਂ, ਤ੍ਰੈ ਹਨ, ਤ੍ਰੈਹਾਂ ਦਾ ਕਾਰਨ ਚੇਤਨ ਹੈ।

ਇਸ ਬੁਝਾਰਤ ਨੂੰ ਬੁੱਝਿਆਂ ਸੋਝੀ ਪੈਂਦੀ ਹੈ, ਸੋਝੀ ਨਿਰਮਲਤਾ ਹੈ, ਨਿਰਮਲਤਾ ਬਲ ਹੈ। ਇਹ ਬਲ ਆਤਮਿਕ ਹੈ। ਇਹ ਬਲ ਸਰਬ ਸਮਰੱਥਾ ਦੇ ਸਮੁੰਦਰ ਨਾਲ ਸਾਂਝੀਵਾਲ ਹੋ ਜਾਣ ਕਰਕੇ ਸ਼ਿਰੋਮਣੀ ਬਲ ਹੈ। ਇਕ ਬਲ ਮਾਨਸਿਕ ਹੈ; ਜਿਸ ਵਿਚ ਬੁੱਧੀ ਦਾ ਤਾਣ ਹੈ ਤੇ ਹਿਰਦੇ ਇਸਥਿਤ ਉੱਚੇ ਸ਼ੀਲ ਦੀ ਤਾਕਤ ਹੈ। ਹਾਂ, ਇਕ ਬਲ ਸਰੀਰਕ ਹੈ। ਇਕ ਬਲ ਕੁਦਰਤ ਨੇ ਪਦਾਰਥਾਂ ਵਿਚ ਰਖਿਆ ਹੈ। ਸੋ ਸਾਰੇ ਬਲਾਂ ਆਤਮਿਕ, ਮਾਨਸਿਕ ਸਰੀਰਕ, ਪਦਾਰਥਕ-ਦੇ ਮਾਲਕ ਸਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਜਿਨ੍ਹਾਂ ਦੇ ਜੀਵਨ ਦੀ ਇਕ ਦੁਖਾਂ ਭਰੀ ਅਵਸਥਾ ਪਿਛਲੇ ਪ੍ਰਸੰਗਾਂ ਵਿਚ ਤੱਕਦੇ ਆਏ ਹਾਂ! ਖਿਆਲ ਕਰੋ ਗੁਲਾਬੇ ਦੇ ਪਿਆਰ ਦਾ, ਪਰ ਉਸ ਦੇ ਡਰਨ ਦਾ। ਕੋਈ ਡਰ ਸਰੀਰਕ ਯਾ ਮਾਨਸਿਕ ਕਮਜ਼ੋਰੀ ਤੋਂ ਪੈਦਾ ਹੁੰਦਾ ਹੈ ਪਰ ਕਦੇ ਕਦੇ ਬਹੁਤੀ ਸੋਚ ਤੇ ਇਹਤਜਾਤਵਾਲੀ ਦੂਰੰਦੇਸ਼ੀ ਤੋਂ ਬੀ ਡਰ ਉਪਜ ਪੈਂਦਾ ਹੈ। ਇਮਤਰ੍ਹਾਂ ਦੇ ਕਿਸੇ ਹਾਲ ਵਿਚ ਗੁਲਾਬੇ ਨੇ ਆਖਿਆ ਸੀ; 'ਮਹਾਰਾਜ! ਆਪ ਹੁਣ ਕੂਚ ਕਰੋ ਤਾਂ ਚੰਗਾ ਹੈ।' ਸਾਹਿਬ ਬੋਲੇ: ਘਬਰਾ ਨਹੀਂ, ਡਰ ਨਹੀਂ, ਅਸੀਂ ਇਥੇ ਟਿਕਣ ਵਾਸਤੇ ਨਹੀਂ ਠਹਿਰੇ, ਤੂੰ ਡਰ ਨਹੀਂ, ਤੇਰਾ ਵਾਲ ਵਿੰਗਾ ਨਹੀਂ ਹੋਵੇਗਾ'। ਪਰ ਗੁਲਾਬਾ ਕਹਿ ਰਿਹਾ ਹੈ;—'ਪਾਤਸ਼ਾਹ! ਤੁਰਕਾਂ ਦੇ ਸੂਹੀਏ ਫਿਰ ਰਹੇ ਹਨ, ਆਪ ਦੀ ਸਲਾਮਤੀ ਟੁਰ ਜਾਣ ਵਿਚ ਹੈ ਤੇ ਮੇਰੀ ਸਲਾਮਤੀ ਮੇਰੇ ਘਰ ਖਾਲੀ ਹੋ ਜਾਣ ਵਿਚ ਹੈ। ਮੈਂ ਸਿਦਕ ਵਿਚ ਬੀ ਹਾਂ। ਮੈਂ ਡਰਦਾ ਬੀ ਹਾਂ'।

ਬਲਾਂ ਦੇ ਸੁਆਮੀ ਹੱਸੇ ਤੇ ਸੋਚਣ ਲਗੇ 'ਸਿਦਕ ਤੇ ਡਰ। ਹੱਛਾ ਦੁਇ ਸਹੀ। ਚੰਗਾ ਚਲੋ ਬਈ।'...... ਚੱਲ ਪਏ। ਜਾਂਦੇ ਜਾਂਦੇ ਇਕ ਅਪਣਾ ਵਰੋਸਾਇਆ ਜ਼ਿਮੀਂਦਾਰ ਮਿਲਿਆ। ਆਖਣ ਲੱਗੇ: 'ਫੱਤਿਆ, ਘੋੜੀ ਤਾਂ ਲਿਆ ਦੇ, ਇਸ ਵੇਲੇ ਲੋੜ ਹੈ'। ਫੱਤਾ ਡਰਿਆ, ਘੋੜੀ ਦਾ ਮੋਹ ਫੁਰਿਆ, ਵਲਾ ਕਰਨ ਲੱਗਾ, 'ਮਹਾਰਾਜ! ਘੋੜੀ ਤਾਂ ਹੈ ਨਹੀਂ'। ਦੇਖੋ ਜਿਸ ਦੇ ਦੁਆਰੇ ਹਜ਼ਾਰਹਾਂ ਰੁਪੇ ਦੀ ਕੀਮਤ ਦੇ ਘੋੜੇ ਸਨ, ਜਿਸ ਦੀ ਫੌਜ ਦੇ ਇਕ ਇਕ ਸਿਪਾਹੀ ਪਾਸ ਹਜ਼ਾਰ ਹਜ਼ਾਰ ਰੁਪੇ ਦਾ ਘੋੜਾ ਹੁੰਦਾ ਸੀ ਉਹ ਅੱਜ ਇਕ ਘੋੜੀ ਮੰਗ ਰਿਹਾ ਹੈ ਤੇ ਅੱਗੋਂ ਨਾਂਹ ਹੁੰਦੀ ਹੈ। ਨਾਂਹ ਕੌਣ ਕਰਦਾ ਹੈ? ਆਪਣਾ ਸੇਵਕ, ਪਿਆਰ ਕਰਨ ਵਾਲਾ ਤੇ ਪਤਿਆਰਿਆ ਗਿਆ। ਹੈ ਕਿ ਨਾ ਦਿਲ ਤੋੜ ਦੇਣ ਵਾਲਾ ਮਾਮਲਾ!

ਆਖਦੇ ਹਨ ਮਨਸੂਰ ਨੂੰ ਸੂਲੀ ਚਾੜ੍ਹਨ ਦਾ ਹੁਕਮ ਸ਼ਰਅ ਦੇ ਕਾਜ਼ੀਆਂ ਨੇ ਦੇ ਦਿਤਾ। ਮਨਸੂਰ ਜਾ ਰਿਹਾ ਹੈ ਸੂਲੀ ਚੜ੍ਹਨ। ਖ਼ਲਕਤ ਬਜ਼ਾਰਾਂ ਵਿਚ ਜੁੜੀ ਖੜੀ ਹੈ। ਕੋਈ ਤਮਾਸ਼ਾ ਦੇਖਣ ਤੇ ਕੋਈ ਪਿਆਰ ਤਰਸ ਨਾਲ ਅੱਥਰੂ ਵਗਾਉਣ ਅਤੇ ਕੋਈ ਸ਼ਰਅ ਵਾਲਿਆਂ ਦੀ ਸੰਗਦਿਲੀ ਤੇ ਫਿਟਕਾਰਾਂ ਪਾਉਣ। ਪਰ ਇਨ੍ਹਾਂ ਖੜਿਆਂ ਨੂੰ ਹੁਕਮ ਆਇਆ ਹੈ ਕਿ ਲੰਘਦੇ ਮਨਸੂਰ ਨੂੰ ਰੋੜੇ ਮਾਰੋ। ਜੋ ਨਾ ਮਾਰੇਗਾ ਸਜ਼ਾ ਪਾਏਗਾ। ਮਨਸੂਰ ਜਾ ਰਿਹਾ ਹੈ, ਬੇਡਰ। ਰੋੜੇ ਪੈਂਦੇ ਹਨ, ਸ਼ਰਈ ਲੋਕ ਥੁੱਕਦੇ ਹਨ, ਲਾਨਤ ਭੇਜਦੇ ਹਨ, ਪਰ ਉਹ ਆਪਣੇ ਰੰਗ ਵਿਚ ਜਾ ਰਿਹਾ ਹੈ।

ਸ਼ਿਬਲੀ ਖੜਾ ਸੀ, ਇਹ ਉਸ ਮਨਸੂਰ ਦਾ ਗੁਰਭਾਈ ਸੀ, ਪਿਆਰਾ ਮਿੱਤ੍ਰ ਸੀ, ਮਨਸੂਰ ਨੂੰ ਸਮਝਦਾ ਸੀ ਸੱਚਾ ਹੈ ਤੇ ਕਾਜ਼ੀ ਝੂਠੇ ਹਨ, ਪਰ ਸ਼ਰਅ ਦਾ ਹੁਕਮ ਸੀ ਰੋੜੇ ਮਾਰਨ ਦਾ। ਜੀ ਨਹੀਂ ਸਹਿੰਦਾ ਕਿ ਮਿਤ੍ਰ ਨੂੰ ਤੇ ਬੇਗੁਨਾਹ ਨੂੰ ਰੋੜਾ ਮਾਰੇ,

*ਅਸਲੀ ਹੋਂਦ।

ਪਰ ਸ਼ਰਅ ਦਾ ਭੈ ਹੈ, ਇਸ ਕਰਕੇ ਇਸ ਨੇ ਇਕ ਫੁਲ ਚਾ ਮਾਰਿਆ। ਫੁਲ ਵੱਜਾ, ਮਨਸੂਰ ਨੇ ਡਿੱਠਾ ਕਿ ਮਿੱਤਰ ਵਲੋਂ ਆਇਆ ਹੈ। ਜਿਥੇ ਫੁਲ ਵੱਜਾ ਸੀ, ਮਨਸੂਰ ਨੂੰ ਤੜਪ ਪੈਂਦਾ ਹੋਈ, ਓਥੇ ਹੱਥ ਵੱਜਾ, ਨੈਣ ਭਰ ਆਏ ਤੇ 'ਹਾਏ ਪੀੜ' ਦੀ ਸਦਾ ਆਈ। ਲੋਕੀਂ ਹੈਰਾਨ ਸਨ ਕਿ ਹੈਂ ਰੋੜਿਆਂ ਤੇ ਪੱਥਰਾਂ ਦੀ ਮਾਰ ਨੇ ਹਾਇ ਨੂੰ ਨਾ ਸੱਦ ਲਿਆਂਦਾ, ਇਸ ਫੁਲ ਨੇ ਕਿਉਂ 'ਹਾਇ' ਨੂੰ ਕੰਨੋਂ ਫੜ ਅੰਦਾ ਹੈ। ਕਹਿੰਦੇ ਹਨ ਕਿ ਪਲ ਮਗਰੋਂ ਲੋਕੀਂ ਬੀ ਸਮਝ ਗਏ ਕਿ ਮਨਸੂਰ ਕਿਉਂ ਰੋਇਆ ਸੀ—ਸ਼ਿਬਲੀ ਮਿੱਤ੍ਰ ਨੂੰ ਰੋੜੇ ਮਾਰਨ ਵਾਲਿਆਂ ਵਿਚ ਨਹੀਂ ਖੜੋਣਾ ਚਾਹੀਦਾ ਸੀ। ਇਸ ਤੋਂ ਵੱਧ ਦਿਲ ਤੋੜਨ ਵਾਲੀ ਗੱਲ ਕੀਹ ਹੋਵੇ ਕਿ ਮਹਿਰਮ ਬੀ ਮਾਰਨ ਵਾਲਾ ਹੋ ਜਾਵੇ। ਮਨਸੂਰ ਰੋ ਪੈਣ ਵਿਚ ਸੱਚਾ ਸੀ, ਮਿੱਤ੍ਰ ਹੋਵੇ ਤੇ ਉਹ ਬੀ ਮਾਰਨ ਵਾਲਿਆਂ ਵਿਚ ਹੋਵੇ! ਚਾਹੇ ਫੁਲ ਹੀ ਮਾਰੇ, ਇਹ ਸੀ ਮਨਸੂਰ ਨੂੰ ਮਾਨਸਿਕ ਪੀੜਾ। ਮਨਸੂਰ ਮਨੁੱਖ ਸੀ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੋ ਭਗਵੰਤ ਰੂਪ, ਟਾਕਰਾ ਕਰਨਾ ਹੀ ਬੇ-ਅਦਬੀ ਹੈ, ਪਰ ਗੱਲ ਸਮਝਣ ਮਾਤ੍ਰ ਲਈ ਦੇਖੋ ਘਰ ਦੇ ਵਰੋਸਾਏ ਮਹਿਰਮ ਤੇ ਮਿੱਤ੍ਰ ਗੁਲਾਬੇ ਨੇ ਘਰ ਰੱਖਕੇ ਸੇਵਾ ਕਰਕੇ ਫਿਰ ਆਖਿਆ ਕਿ ਦੁਸ਼ਮਨ ਆਪ ਦੇ ਆ ਗਏ ਹਨ ਤੇ ਹੁਣ ਮੇਰੇ ਘਰੋਂ ਵਿਦਾ ਹੋ ਜਾਓ, ਮੈਨੂੰ ਨਾ ਫੜ ਲੈਣ। ਇਹਦੇ ਮਗਰੋਂ ਮਹਿਰਮ ਤੇ ਸਿਖ 'ਫੱਤਾ' ਆਖਦਾ ਹੈ, ਘੋੜੀ ਹੈ ਨਹੀਂ। ਘੋੜੀ ਹੈ, ਦੇ ਦੇਵੇ ਤਾਂ ਓਹ ਦੁਸ਼ਮਨ ਦੀ ਜ਼ਦ ਵਿਚੋਂ ਛੇਤੀ ਹੀ ਨਿਕਲ ਜਾਣ। ਪਰ ਉਸ ਨੂੰ ਘੋੜੀ ਵਧੀਕ ਪਿਆਰੀ ਹੈ ਉਸ ਤੋਂ ਜੋ ਉਸ ਲਈ ਤੇ ਉਸ ਦੇ ਦੇਸ਼ ਵਾਸੀਆਂ ਲਈ ਘੋੜੇ ਲਸ਼ਕਰ ਫੌਜਾਂ ਘਰ ਬਾਰ ਕਿਲ੍ਹੇ ਪੁਤ੍ਰ ਪਰਵਾਰ ਵਾਰਕੇ ਆ ਰਿਹਾ ਹੈ। ਏਥੇ ਹੀ ਬੱਸ ਨਹੀਂ ਅੱਗੇ ਆਪਣੇ ਗੁਰੂ ਘਰ ਦੇ ਵਰੋਸਾਏ ਬਾਬੇ ਕ੍ਰਿਪਾਲ ਦੇ ਡੇਰੇ ਦੇ ਮਹੰਤ ਪਾਸ ਜਾਕੇ ਇਕ ਰਾਤ ਦਾ ਰੈਣ ਬਸੇਰਾ ਮੰਗਦੇ ਹਨ, ਇਕ ਅੱਧੇ ਦਿਨ ਲਈ ਆਰਾਮ ਚਾਹੁੰਦੇ ਹਨ, ਪਰ ਮਹੰਤ ਆਖਦਾ ਹੈ ਨਹੀਂ, ਮੈਂ ਤੁਰਕਾਂ ਤੋਂ ਡਰਦਾ ਹਾਂ, ਆਪ ਧਾਈ ਕਰੋ ਤੇ ਏਥੇ ਨਾ ਟਿਕੋ।

ਇਹ ਡੇਰਾ ਆਪਣਿਆਂ ਦਾ ਹੈ, ਮਹਿਰਮਾਂ ਦਾ ਹੈ, ਉਨ੍ਹਾਂ ਦਾ ਹੈ ਕਿ ਜਿਨ੍ਹਾਂ ਅੱਜ ਬੀ ਚਰਨਾਂ ਤੇ ਸੀਸ ਧਰਿਆ ਹੈ। ਪਰ ਕਿਡੀ ਦਿਲ ਤੋੜਵੀਂ ਗੱਲ ਕਹਿ ਰਹੇ ਹਨ ਕਿ ਤੁਰਕਾਂ ਤੋਂ ਡਰਦੇ ਹਾਂ ਤੁਹਾਨੂੰ ਲੁਕਾ ਕੇ ਬੀ ਨਹੀਂ ਇਕ ਅੱਧਾ ਦਿਨ ਰੱਖ ਸਕਦੇ, ਛੇਤੀ ਜਾਓ। ਐਡੇ ਦਿਲੀ ਮਿੱਤਾਂ ਵਲੋਂ ਭੀੜ ਪਈ ਤੇ ਟੋਟੇ ਮਿਲਣੇ ਕਿਡੇ ਦਿਲ ਤੋੜਨ ਵਾਲੇ ਹਨ। ਪਰ ਮਹਾਂ ਬਲੀ ਜੀ ਦਿਲ ਨਹੀਂ ਤੋੜਦੇ, ਬੇਕਸਰ ਮਜ਼ਬੂਤ ਹਨ।

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥ ਸੁਖ ਸਨੇਹੁ
ਅਰੁ ਭੈ ਨਹੀ ਜਾਕੈ ਕੰਚਨ ਮਾਟੀ ਮਾਨੈ ॥

[ਸੋ ਮਹਲਾ ੯

ਹਾਂ, ਇਸ ਬਲਵਾਨ ਮਹਾਂ ਬਲੀ ਜੀ ਨੇ ਆਪ ਆਖਿਆ ਹੈ ਆਪਣੇ ਬਲਾਂ ਦੇ ਸਮੁੰਦਰ ਨੂੰ:— 'ਨਮੋ ਤਾਨ ਤਾਨੇ'। ਏਹ ਕੌਣ ਹਨ? ਏਹ ਹਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸਰਬ ਸ਼ਕਤੀਆਂ ਦੇ ਮਾਲਕ। ਜਿਨ੍ਹਾਂ ਦਾ ਅਸੂਲ ਹੈ:—

ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤ੍ਰੇ॥

[ਕਾਨ: ਮਹਲਾ ੫

ਦੇਖੋ ਅੱਜ ਆਪ ਮਨਸੂਰ ਵਾਂਙੂ ਬਿਪਤਾ ਵਿਚ ਹਨ। ਬਿਪਤਾ ਦੇ ਕਾਰਨ ਜੁਵਾਬ ਲੈ ਰਹੇ ਹਨ ਆਪਣਿਆਂ ਤੋਂ। ਮਨਸੂਰ ਵਾਂਙੂ ਦਿਲ ਤੋੜ ਤਜਰਬਿਆਂ ਵਿਚੋਂ ਲੰਘ ਰਹੇ ਹਨ, ਪਰ ਮਨਸੂਰ ਵਾਂਙੂ ਦਿਲ ਤੋੜਦੇ ਨਹੀਂ, ਬਿਪਤ ਨੂੰ ਬਿਪਤ ਨਹੀਂ ਸਮਝਦੇ ਤੇ ਉਸੇ ਆਪਣੇ ਅਭਵੇਂ ਅਝੁਕੇ ਰੰਗ ਚਲੇ ਜਾ ਰਹੇ ਹਨ। ਕਿਸੇ ਨਾਲ ਜਾ ਰਹੇ ਸਾਥੀ ਨੇ ਇਹ ਆਪਣਿਆਂ ਦੇ ਸਲੂਕਾਂ ਨੂੰ ਵੇਖਕੇ ਆਪ ਤੋਂ ਪੁੱਛਿਆ 'ਹੁਣ ਸਲਾਮਤੀ ਦੇ ਘਰ ਪੁੱਜਕੇ ਕੀਹ ਕਰੋਗੇ?' ਤਾਂ ਉਨ੍ਹਾਂ ਦਾ ਜੀਵਨ ਦੱਸਦਾ ਹੈ ਕਿ ਜੁਵਾਬ ਇਸ ਤਰ੍ਹਾਂ ਦਾ ਸੀ ਕਿ 'ਜੋ ਕਰਦੇ ਆਏ ਹਾਂ। ਪਰਜਾ ਦਾ ਭਾਰ ਹਰਾਂਗੇ। ਦੁਖ ਝੱਲਕੇ ਦੁਖ ਦੂਰ ਕਰਾਂਗੇ। ਇਨ੍ਹਾਂ ਨਿਤਾਣਿਆਂ ਦੀ ਰਖਯਾ ਕਰਾਂਗੇ।' ਇਹ ਸੀ ਅਵਸਥਾ ਉਸ ਬਲਵਾਨ ਜੀ ਦੀ ਜੋ ਦਿਨ ਰਾਤ, ਦੁਖ ਸੁਖ, ਹੋਂਦ ਅਣਹੋਂਦ, ਜਿੰਦ ਜੜ, ਸਭ ਦੇ ਮਗਰ 'ਸਤਿ' ਸਰੂਪ ਸੂਰਜ ਨੂੰ ਦੇਖਦੇ ਸਨ ਤੇ ਉਸ ਨੂੰ ਆਖਦੇ ਸਨ 'ਨਮੋ ਤਾਨ ਤਾਨੇ' ਤੇ ਆਖਦੇ ਆਖਦੇ ਉਸ ਤਾਨ ਸਮੁੰਦਰ ਨਾਲ ਅਭੇਦ ਹੋ ਜਾਂਦੇ ਸਨ ਤੇ 'ਨਮਸਤੰ ਅਜੀਤੇ ਨਮਸਤੰ ਅਭੀਤੇ' ਕਹਿੰਦੇ ਕਹਿੰਦੇ ਨੈਣ ਖੁੱਲ੍ਹਦੇ ਸਨ, ਤਾਂ 'ਨਮਸਤੰ ਜਰਾਰੇ' ਕਹਿੰਦੇ

ਸੀਸ ਝੁਕਾਉਂਦੇ ਸਨ।

ਇਸ ਤਰ੍ਹਾਂ ਅਭੈ ਤੇ ਅਜਿੱਤ ਦਿਲ ਵਾਲੇ ਮਹਾਂਬਲੀ ਜੀ ਹਰ ਕਦਮ ਤੇ ਦੁਸ਼ਮਨ ਦੇ ਭੈ ਮੰਡਲ ਵਿਚੋਂ, ਅਭੈ, ਅਜੈ ਰੰਗ ਨਾਲ ਜਾਂਦੇ ਜਾਂਦੇ ਜਦੋਂ ਰਾਇ ਕੱਲੇ ਪਾਸ ਪਹੁੰਚੇ ਤਾਂ ਉਸ ਨੇ ਬੜੇ ਆਦਰ ਸਤਿਕਾਰ ਨਾਲ ਪਾਸ ਉਤਾਰਿਆ।

ਇਥੋਂ ਹੁਣ ਸ੍ਰੀ ਗੁਰੂ ਜੀ ਅੱਗੇ ਟੁਰੇ। ਉਧਰ ਦੇ ਲੋਕੀਂ ਦੱਸਦੇ ਹਨ ਕਿ ਅਜੇ ਸਾਹਿਬ ਰਾਇ ਕੋਟ ਦੇ ਇਲਾਕੇ ਆਏ ਹੀ ਸਨ ਤੇ ਰਾਇ ਕੱਲਾ ਅਜੇ ਨਹੀਂ ਸੀ ਮਿਲਿਆ ਕਿ ਆਪ ਨੇ ਗੁੱਜਰ ਜਾਂਦੇ ਵੇਖੇ. ਉਨ੍ਹਾਂ ਤੋਂ ਦੁੱਧ ਮੰਗਿਆ, ਪਰ ਉਨ੍ਹਾਂ ਨੇ ਦੁੱਧ ਦੇਣ ਦੀ ਥਾਂ ਹਾਂ ਪੈਸੇ ਬੀ ਲੈ ਕੇ ਦੇਣ ਦੀ ਥਾਂ, ਮਸ਼ਕਰੀ ਕੀਤੀ। ਕਹਿਣ ਲਗੇ: 'ਗਊਆਂ ਲਵੇਰੀਆਂ ਨਹੀਂ, ਪਿੱਛੇ ਆ ਰਿਹਾ ਹੈ ਲਵੇਰੀਆਂ ਵਾਲਾ'। ਜਦੋਂ ਮਗਰਲਾ ਮਾਹੀ ਆ ਪੁੱਜਾ ਤੇ ਉਸ ਤੋਂ ਦੁੱਧ ਮੰਗਿਆ ਤਾਂ ਉਸ ਸੋਝੀ ਵਾਲੇ ਨੇ ਚਰਨਾਂ ਤੇ ਸਿਰ ਧਰਿਆ ਤੇ ਆਖਿਆ:'ਦੁੱਧ ਆਪਤੋਂ ਸਦਕੇ ਨਾ ਕਰਾਂ ਪਰ ਲਵੇਰੀਆਂ ਅੱਗੇ ਲੰਘ ਗਈਆਂ ਹਨ। ਇਹ ਤਾਂ ਦੁਧੋਂ ਭੱਜੀਆਂ ਹੋਈਆਂ ਹਨ ਜੋ ਮੇਰੇ ਨਾਲ ਹਨ, ਓਹ ਜੋ ਆਪ ਨੂੰ ਦੱਸ ਗਏ ਹਨ ਮੂਰਖ ਸਨ, ਆਪ ਨਾਲ ਮਸ਼ਕਰੀ ਕਰ ਗਏ ਹਨ।' ਸਾਹਿਬ ਬੋਲੇ:— 'ਮਸ਼ਕਰੀਆਂ ਬੀ ਕਰਨ ਲਈ ਹੀ ਬਣੀਆਂ ਹਨ। ਭਲਿਆ ਪੁਰਖਾ! ਬਹਿ ਜਾ, ਦੁੱਧ ਥਣਾਂ ਵਿਚ ਸਾਂਈਂ ਪਾਉਂਦਾ ਹੈ, ਚੋ ਦੇ'। ਮਾਹੀ ਭਰੋਸੇ ਵਾਲਾ ਬੈਠਾ ਸੀ, ਦੇਖ ਰਿਹਾ ਸੀ ਕਿ ਸਾਈਂ ਲੋਕ ਹਨ, ਤਿਆਰ ਹੋ ਪਿਆ। ਇਕ ਲੋਟਾ ਸੀ ਜੋ ਛੇਕੋ ਛੇਕ ਸੀ, ਇਸ ਵਿਚ ਮਾਹੀ ਇਕ ਗਾਂ ਦਾ ਦੁਧ ਚੋਣ ਬਹਿ ਗਿਆ। ਭੱਜੀ ਹੋਈ ਯਾ ਭੱਜ ਰਹੀ ਗਾਂ ਦੇ ਥਣਾਂ ਵਿਚ ਦੁੱਧ ਆ ਗਿਆ। ਮਾਹੀ ਚੋਵੇ, ਦੁੱਧ ਲੋਟੇ ਵਿਚ ਪਵੇ, ਕੁਛ ਰਹੇ, ਕੁਛ ਛੇਕਾਂ ਥਾਣੀ ਵਹਿ ਜਾਵੇ। ਜਦੋਂ ਸਾਰਾ ਲੋਟਾ ਭਰ ਗਿਆ ਤਾਂ ਦੁੱਧ ਵਹਿਣੋ ਬੰਦ ਹੋ ਗਿਆ।

ਸਿਦਕ ਵਾਲਾ ਮਾਹੀ ਭਰਿਆ ਲੋਟਾ ਲੈਕੇ ਹਾਜ਼ਰ ਹੋ ਗਿਆ। ਆਪ ਨੇ ਦੁੱਧ ਵਰਤ ਲਿਆ। ਤੇ "ਬਿਸੰਭਰ ਹੈ" "ਸਰਬ ਭਰ ਹੈ" ਕਹਿੰਦਿਆਂ ਖਾਲੀ ਲੋਟਾ ਮਾਹੀ ਨੂੰ ਦੇ ਦਿੱਤਾ। ਫੁਰਮਾਯਾ ਇਹ ਰੱਖ ਲੈ, ਹੈ ਤਾਂ ਇਹ ਛੇਕੋ ਛੇਕ ਪਰ ਤੈਨੂੰ ਰਜਾਵੇਗਾ ਇਹ ਲੋਟਾ ਉਸ ਮਾਹੀ ਦੇ ਖਾਨਦਾਨ ਵਿਚ ਯਾ ਉਹਨਾਂ ਤੋਂ ਮਿਲਿਆ ਕਿਸੇ ਹੋਰ ਖਾਨਦਾਨ ਪਾਸ ਅਜੇ ਬੀ ਹੈ। ਦੇਖਣ ਵਾਲੇ ਦੱਸਦੇ ਹਨ ਕਿ ਇਹ ਲੋਟਾ ਛੇਕਾਂ ਵਾਲਾ ਹੈ; ਹੁਣ ਬੀ ਪਾਣੀ ਪਾਓ ਤਾਂ ਪਹਿਲੋਂ ਚੋਂਦਾ ਹੈ, ਜਦੋਂ ਭਰ ਜਾਂਦਾ ਹੈ, ਫਿਰ ਨਹੀਂ ਚੋਂਦਾ।

## ੨.

ਰਾਇਕੱਲੇ ਤੋਂ ਵਿਦਾ ਹੋਕੇ ਆਪ ਹੁਣ ਅੱਗੇ ਨੂੰ ਚਲੇ ਜਾ ਰਹੇ ਸਨ ਕਿ ਅੱਗੋਂ ਇਕ ਸਿਖ ਮਿਲਿਆ ਕਹਿੰਦੇ ਹਨ ਨਿਗਾਹੀਆ ਸਿੰਘ*, ਇਸ ਨੇ ਇਕ ਘੋੜਾ ਅਰਪਨ ਕੀਤਾ:—

ਪਰਜੋ ਜ਼ੀਨ ਜਿਸ ਪਾਸ ਤੁਰੰਗਾ॥ ਦੀਰਘ ਚਾਲ ਚਪਲ ਬਲ ਸੰਗਾ॥ ਅਰਪਨ ਕਰਜੋ ਹਾਥ ਜੁਗੁ ਜੋਰੇ॥ ਸ੍ਰੀ ਪ੍ਰਭੁ ਤਬ ਅਰੋਹਿ ਕਰਿ ਘੋਰੇ॥ [ਸੂ: ਪ੍ਰ:

ਹੁਣ ਘੋੜੇ ਚੜ੍ਹੇ ਜੰਗਲ ਦੇਸ਼ ਨੂੰ ਜਾ ਰਹੇ ਹਨ, ਦਿਲ ਵਿਉਂਤਾਂ ਸੋਚ ਰਿਹਾ ਹੈ ਕਿ ਜੇ ਸਿਰ੍ਹੰਦੀ ਆਇਆ ਤਾਂ ਉਸ ਨਾਲ ਮੁੱਠ ਭੇੜ ਕਰਨੀ ਪੈਣੀਹੈ, ਸੋ ਕਰਾਂਗੇ। ਇੰਨੇ ਨੂੰ ਦੀਨਾ ਪਿੰਡ ਆ ਗਿਆ।

ਲਿਖਿਆ ਹੈ ਕਿ ਇਹ ਪਿੰਡ ਕਾਂਗੜ ਵਿਚੋਂ ਨਿਕਲਕੇ ਵਸਿਆ ਸੀ†। ਕਾਂਗੜ ਓਹ ਥਾਂ ਹੈ ਜਿੱਥੇ ਰਾਇ ਜੋਧ ਹੋਇਆ ਹੈ। ਇਸ ਜੋਧੇ ਨੇ ਛੇਵੇਂ ਗੁਰੂ ਜੀ ਦੀ ਸੇਵਾ ਵਿਚ ਹੋਕੇ ਭਾਰੀ ਜੁੱਧ ਕੀਤਾ ਸੀ। ਆਪਣੀ ਫੌਜ ਸਮੇਤ ਸਤਿਗੁਰਾਂ ਦੇ ਦਲ ਵਿਚ ਆਕੇ ਤੁਰਕਾਂ ਨਾਲ ਲੜਿਆ ਸੀ। ਗੁਰੂ ਕੀ ਫਤੇ ਹੋਈ ਸੀ ਤੇ ਤੁਰਕ ਦਲ ਹਾਰ ਖਾਕੇ ਤਬਾਹਹੋਇਆ ਸੀ। ਇਹ ਘਰਾਣਾ ਤਦ ਤੋਂ ਹੀ ਗੁਰੂ ਕਾ ਸਿਖ ਸੀ। ਰਾਇ ਜੋਧ ਦੇ ਇਸ ਵੇਲੇ ਤ੍ਰੈ ਪੋਤ੍ਰੇ ਸਨ: ਚੌਧਰੀ ਸ਼ਮੀਰ, ਲਖਮੀਰ ਤੇ ਤਖਤ ਮਲ। ਇਨ੍ਹਾਂ ਨੇ ਜਦ ਸੁਣਿਆਂ ਕਿ ਗੁਰੂ ਜੀ ਆ ਰਹੇ ਹਨ ਤਾਂ ਤਿਆਰ ਹੋਕੇ ਭੇਟਾ ਹੱਥਾਂ ਵਿਚ ਲੈਕੇ ਅਗਲਵਾਂਢੀ ਮੱਧੇ ਪਿੰਡ ਗੁਰੂ ਜੀ ਨੂੰ ਜਾ ਮਿਲੇ। ਰਕਾਬਾਂ ਵਿਚ ਪਏ ਚਰਨਾਂ ਤੇ ਸੀਸ ਧਰਕੇ ਭੇਟਾ ਅਰਪਨ ਕੀਤੀਆਂ। ਸਤਿਗੁਰਾਂ ਨੇ ਸੁਖ ਸਾਂਦ ਪੁੱਛੀ। ਤ੍ਰੈਏ ਸੂਰਮੇ

*ਤਵਾਰੀਖ ਖਾਲਸਾ ਵਿਚ ਇਹ ਮਿਲਾਪ ਰਾਇ ਕਲੇ ਨੂੰ ਮਿਲਣ ਤੋਂ ਮਗਰਲਾ ਲਿਖਿਆ ਹੈ।

†ਦਿਆਲਪੁਰ ਜਿਥੇ ਹੁਣ ਠਾਣਾ ਹੈ ਤਦੋਂ ਅਜੇ ਨਹੀਂ ਸੀ ਵਸਿਆ ਤੇ ਇਹ ਥਾਉਂ ਕਾਂਗੜੇ ਵਿਚ ਹੀ ਸੀ।

ਸਾਹਿਬਜ਼ਾਦਿਆਂ ਦੇ ਸਾਕਿਆਂ ਪਰਅਤਿ ਪਿਆਰੇ ਤੇ ਹਮਦਰਦੀ ਦੇ ਅੱਥਰੂ ਕੇਰਕੇ ਰੁੰਨੇ, ਫਿਰ ਬਿਨੈ ਕੀਤਿਓ ਨੇ ਕਿ ਅਸੀਂ ਕਦੀਮੀ ਸਿੱਖ ਗੁਰੂ ਘਰ ਦੇ ਹਾਂ, ਤੁਸਾਂ ਬੜੀ ਮੇਹਰ ਕੀਤੀ ਹੈ ਕਿ ਇਧਰ ਆਏ ਹੋ, ਹੁਣ ਚੱਲੋ ਤੇ ਆਪਣੇ ਘਰਾਂ ਨੂੰ ਭਾਗ ਲਾਓ।

ਕਿਸੇ ਨੂੰ ਖੇਚਲ ਵਿਚ ਪਾਕੇ ਖੁਸ਼ ਨਾ ਹੋਣ ਵਾਲੇ ਗੁਰੂ ਜੀ ਬੋਲੇ:—

'ਭਾਈ! ਸਿੱਖ ਤਾਂ ਤੁਸੀਂ ਹੋ, ਪਰ ਸਾਨੂੰ ਘਰ ਕਿਵੇਂ ਉਤਾਰਸੋ। ਅਸਾਂ ਪਰਜਾ ਸੁਖੀ ਕਰਨ ਲਈ ਜੰਗ ਰਚਾਏ, ਤੁਰਕਾਂ ਨੇ ਅਕਲ ਕਰਨ ਦੀ ਥਾਂ ਵੈਰ ਰਚਾਇਆ। ਅਸੀਂ ਮਾਅਰਕੇ ਮਾਰਦੇ ਆ ਰਹੇ ਹਾਂ, ਉਹ ਮਗਰੇ ਆਉਣਗੇ, ਤੁਸਾਂ ਉਨ੍ਹਾਂ ਦੀ ਰਯਤ ਹੋ। ਨਾ ਤੁਸਾਂ ਪਾਸ ਕੋਟ ਹੈ ਨਾ ਕਿਲ੍ਹਾ, ਨਾ ਦਿਲ ਜਮਾਕੇ ਲੜ ਸਕਦੇ ਹੋ। ਸਾਨੂੰ ਜੋ ਅਜੇ ਲੜਨ ਦੇ ਦਮ ਖ਼ਮ ਵਿਚ ਹਾਂ, ਜਿਨ੍ਹਾਂ ਆਪਣਾ ਉਦੇਸ਼ ਸਿਰੇ ਚਾੜ੍ਹਨਾ ਹੈ, ਕੀਕੂੰ ਘਰ ਉਤਾਰ ਸਕੋਗੇ? ਅਗਨੀ ਦੇਵਤਾ ਦਾ ਡੇਰਾ ਖੁੱਲ੍ਹੇ ਮੈਦਾਨੀਂ ਜਾਂ ਜਗਵੇਦੀਆਂ ਪੁਰ ਸ਼ੋਭਦਾ ਹੈ'। ਇਹ ਸੁਣ ਕੇ ਉਹ ਬੋਲੇ: 'ਪਾਤਸ਼ਾਹ! ਅਸੀਂ ਆਪ ਦੇ ਪੁਸ਼ਤਾਂ ਦੇ ਸਿਖ ਹਾਂ, ਆਪ ਦੇ ਚਰਨ ਪਾਉਣ ਨਾਲ ਘਰ ਪਵਿੱਤ੍ਰ ਹੋਣਗੇ। ਤੁਸੀਂ ਆਓ ਤੇ ਸਾਡੇ ਨਾ ਉਤਰੋ! ਸਾਡੀ ਸਿਖੀ ਕੀ ਹੋਈ। ਬੇਸ਼ਕ ਅਸੀਂ ਕਿਲ੍ਹੇ ਕੋਟ ਵਾਲੇ ਨਹੀਂ, ਪਰ ਸਾਡੇ ਵਿਚ ਤੁਹਾਡੀ ਮਿਹਰ ਵਸਦੀ ਹੈ। ਸਾਡੇ ਡੌਲਿਆਂ ਵਿਚ ਤਾਣ ਤੇ ਮਾਣ ਵਿਚ ਆਪ ਦਾ ਮਾਨ ਹੈ। ਸਾਡੇ ਬਾਬੇ ਨੇ ਆਪ ਦੇ ਸ੍ਰੀ ਬਾਬੇ ਜੀ ਦੇ ਹੁਕਮ ਵਿਚ ਤੇਗ਼ ਵਾਹੀ ਸੀ, ਇਨ੍ਹਾਂ ਤੁਰਕਾਂ ਨੂੰ ਚਡੇ ਗਾਟੇ ਕੀਤਾ ਸੀ। ਰੱਯਤ ਅਸੀਂ ਤੁਹਾਡੀ ਹਾਂ। ਤੁਰਕਾਂ ਨਾਲ ਅਸੀਂ ਲੜਾਂਗੇ, ਓਹ ਸਾਡੇ ਵੈਰੀ ਹਨ। ਆਪ ਬਲ ਦਿਓ ਕਿ ਜੇ ਤੁਰਕ ਏਥੇ ਆਉਣ ਤਾਂ ਆਪ ਦੇ ਝੰਡੇ ਹੇਠ ਅਸੀਂ ਬਾਬੇ ਵਾਂਗੂ ਲੜੀਏ, ਵੈਰੀ ਨੂੰ ਗਰਦ ਵਿਚ ਮਿਲਾਈਏ ਯਾ ਸ਼ਹੀਦੀ ਪਾਈਏ। ਤੁਸੀਂ ਸਾਡੇ ਪਾਤਸ਼ਾਹ, ਤੁਰਕ ਸਾਡੇ ਮੁੱਢ ਕਦੀਮਾਂ ਦੇ ਵੈਰੀ। ਆਪ ਦੀ ਮਿਹਰ ਨਾਲ ਆ ਬਣੀ ਤੇ ਅਸੀਂ ਆਪ ਦਾ ਸੰਗ ਨਹੀਂ ਤਿਆਗਾਂਗੇ; ਖੰਡੇ ਦੀ ਧਾਰ ਹੇਠ ਮਰਾਂਗੇ'।

ਇਸ ਹਿਰਦੇ ਵਿਚ ਸ਼ਕਤੀ ਦਾ ਨਿਵਾਸ ਤੇ ਰਸਨਾਂ ਤੇ ਪ੍ਰਕਾਸ਼ ਵੇਖਕੇ ਆਪ ਦਾ ਹੱਥ ਸ਼ਮਸ਼ੇਰ ਤੇ ਗਿਆ ਤੇ ਦੂਜੀ ਛਿਨ ਵਾਗ ਉਪਰ ਮੋੜ ਲਈ ਜਿਧਰ ਘੋੜੇ ਦੀ ਗਿੱਚੀ ਤੇ ਹੱਥ ਧਰੇ, ਸ਼ਮੀਰ ਹੌਲੇ ਹੌਲੇ ਨਾਲ ਜਾ ਰਿਹਾ ਸੀ ਤੇ ਘੋੜੇ ਨੂੰ ਪਿਆਰ ਨਾਲ ਮੋੜਨਾ ਚਾਹੁੰਦਾ ਸੀ। ਥੋੜੇ ਚਿਰ ਵਿਚ ਗਿਰਾਂ ਜਾ ਪਹੁੰਚੇ।

ੜ.

ਸਾਹਿਬ ਹੁਣ ਦੀਨੇ ਟਿਕ ਗਏ ਹਨ*। ਇਸ ਜੰਗਲ ਦੇਸ਼ ਵਿਚ ਖ਼ਬਰਾਂ ਧੁੰਮ ਗਈਆਂ ਕਿ ਆਪ ਦੀਨੇ ਜੋਤ ਜਗਾ ਰਹੇ ਹਨ। ਸੰਗਤਾਂ ਪਹਿਲੇ ਨੇੜੇ ਦੀਆਂ ਫਿਰ ਦੂਰ ਦੀਆਂ ਆਉਣ ਲੱਗ ਪਈਆਂ। ਸ਼ਮੀਰ ਭਰਾਵਾਂ ਨੇ ਪ੍ਰਬੰਧ ਕੀਤਾ ਜੋ ਗੁਰੂ ਕੇ ਦਰਸ਼ਨ ਨੂੰ ਆਵੇ ਪਹਿਲੇ ਇਨ੍ਹਾਂ ਨੂੰ ਮਿਲੇ, ਇਨ੍ਹਾਂ ਤਸੱਲੀ ਕਰ ਲੈਣੀ ਤਾਂ ਸਾਹਿਬਾਂ ਨੂੰ ਖ਼ਬਰ ਦੇਣੀ ਤੇ ਆਗਯਾ ਪਾਕੇ ਦਰਸ਼ਨ ਕਰਵਾਉਣਾ। ਸੰਗਤਾਂ ਵਿਚ ਸਤਿਗੁਰੂ ਜੀ ਦੀ ਕੁਰਬਾਨੀ ਦੀ ਤੇ ਨਿਰ-ਮੋਹਤਾ ਦੀ ਚਰਚਾ ਚੱਲ ਰਹੀ ਸੀ। ਗਿਰਾਂ ਗਿਰਾਂ ਘਰ ਘਰ ਅਨੰਦ ਪੁਰ ਤੇ ਚਮਕੌਰ ਦੇ ਸਾਕੇ ਦੀਆਂ ਵਾਰਾਂ ਟੁਰ ਰਹੀਆਂ ਸਨ। ਲੋਕੀ ਇੰਞ ਦੀ ਵਾਰਤਾ-ਲਾਪ ਕਰਦੇ ਸਨ:—

ਧੰਨ ਗੁਰੂ ਕਰਿ ਜੰਗ ਕਉ ਲਾਖਹੁੰ ਰਿਪੁ ਮਾਰੇ!
ਸਾਹਿਬਜ਼ਾਦੇ ਰਣ ਮਰੇ ਸੁਰਲੋਕ ਸਿਧਾਰੇ।
ਪੁਤ੍ਰ ਮੋਹ ਜਿਨਕੇ ਨਹੀਂ, ਇਕ ਰਸ ਮਨ
ਸ਼ਾਂਤੀ। ਬਡੇ ਬਹਾਦਰ ਅਤਿਰਥੀ ਸ਼ਤ੍ਰ ਬਲਿ
ਘਾਤੀ।
[ਸੂ: ਪ੍ਰ:

ਸੰਗਤਾਂ ਹੁਣ ਚੜ੍ਹਾਵੇ ਤੇ ਸੁਗਾਤਾਂ ਲਿਆਉਂ-ਦੀਆਂ ਹਨ। ਜਿਉਂ ਜਿਉਂ ਪਦਾਰਥ ਆਉਂਦਾ ਹੈ ਤਿਉਂ ਤਿਉਂ ਆਪ ਸੈਨਾਂ ਦੀ ਸੂਰਤ ਬੰਨ੍ਹਦੇ ਹਨ। ਜਿੰਨੀ ਕੁ ਗੁੰਜਾਯਸ਼ ਮਾਇਆ ਦੇਂਦੀ ਹੈ ਸੂਰਮੇ ਨੌਕਰ ਰੱਖਦੇ ਹਨ। ਬੇਰਾੜ ਬਹਾਦਰਾਂ ਦੀ ਸੈਨਾ ਜੁੜਨੀ ਆਰੰਭ ਹੋ ਗਈ ਹੈ, ਸ਼ਸਤ੍ਰ ਤੇ ਘੋੜੇ ਖਰੀਦਣੇ ਸ਼ੁਰੂ ਹੋ ਗਏ ਹਨ। ਹੁਣ ਖ਼ਬਰ ਮਾਲਵੇ ਤੋਂ ਬਾਹਰ ਬੀ ਸਤਿਗੁਰੂ ਜੀ ਦੇ ਪਤੇ ਦੀ ਨਿਕਲ ਗਈ ਹੈ। ਕੁਛ ਦੂਰੋਂ ਪ੍ਰੇਮੀ ਇਕੱਲੇ ਦੁਕੱਲੇ ਯਾਂ ਸੰਗਤਾਂ ਬੰਨ੍ਹਕੇ ਆਉਣ ਲੱਗ ਪਏ ਹਨ। ਗੁਰੂ ਜੀ ਦੇ ਸ਼ਸਤ੍ਰ-ਪ੍ਰੇਮ

*ਇਕ ਦੇਸੂ ਨਾਮ ਤਿਖਾਣ ਦਾ ਉੱਚਾ ਚੁਬਾਰਾ ਸੀ, ਇਹ ਪਸੰਦ ਕਰਕੇ ਗੁਰੂ ਜੀ ਟਿਕ ਗਏ। ਇਥੇ ਹੁਣ ਗੁਰਦੁਆਰਾ ਹੈ।

ਦਾ ਸਭ ਨੂੰ ਪਤਾ ਸੀ। ਸੋ ਚੰਗੇ ਚੰਗੇ ਸ਼ਸਤ੍ਰ ਭੇਟਾ ਭੀ ਆਉਣ ਲਗ ਪਏ। ਨੇੜੇ ਤੇੜੇ ਦੇ ਕਾਰੀਗਰਾਂ ਤੋਂ ਆਪ ਬੀ ਤੀਰ ਕਮਾਨ ਖ਼ਰੀਦਨ ਲਗ ਪਏ। ਕਦੇ ਸ਼ਿਕਾਰ ਬੀ ਚੜ੍ਹਦੇ ਹਨ, ਦੀਵਾਨ ਬੀ ਲਾਉਂਦੇ ਹਨ ਉਪਦੇਸ਼ ਬੀ ਕਰਦੇ ਹਨ, ਨਾਮ ਦਾਨ ਬੀ ਦੇਂਦੇ ਹਨ, ਪਰ ਸੂਹ ਬੀ ਸਾਰੀ ਰੱਖਦੇ ਹਨ। ਆਪ ਸਮਝ ਰਹੇ ਹਨ ਕਿ ਸਰਹਿੰਦ ਤੋਂ ਹਮਲਾ ਹੋਣਾ ਹੈ। ਇਸ ਆ ਰਹੇ ਦੁੱਖ ਦੇ ਸਾਂਢ ਨੂੰ ਸਿੰਗੋਂ ਫੜਕੇ ਮਰੋੜ ਦੇਣ ਲਈ ਅਝੰਵੇਂ ਦਿਲ ਵਾਲੇ ਗੁਰੂ ਜੀ ਤਿਆਰੇ ਕਰ ਰਹੇ ਹਨ।

ਏਸ ਦੇਸ਼ ਵਿਚ ਪਿਤਾ ਪੁੱਤ੍ਰ ਦੋ ਕਾਰੀਗਰ ਪ੍ਰੇਮੀ ਛੇਵੇਂ ਸਤਿਗੁਰਾਂ ਦੇ ਸਮੇਂ ਹੋਏ ਹਨ। ਜਦੋਂ ਇਕੇਰਾਂ ਸਾਹਿਬ ਡਰੋਲੀ ਸਨ ਤਾਂ ਕਈ ਕੋਹ ਦੀ ਵਿੱਥ ਤੇ ਪਿਤਾ ਪੁੱਤ੍ਰ ਠੰਢਾ ਜਲ ਵੇਖ ਕੇ ਪ੍ਰੇਮ ਦੇ ਪ੍ਰਵਾਹ ਵਿਚ ਰੁੜ ਗਏ ਕਿ ਜਲ ਗੁਰਾਂ ਦੇ ਛਕਣ ਦਾ ਹੈ, ਸਾਡੇ ਛਕਣ ਦਾ ਨਹੀਂ। ਇਨ੍ਹਾਂ ਦੀ ਉਸ ਪ੍ਰੇਮ ਬਿਹਬਲਤਾ ਪਰ ਤ੍ਰੁੱਠ ਕੇ ਛੇਵੇਂ ਸਤਿਗੁਰੂ ਹਰਿ-ਗੋਬਿੰਦ ਜੀ ਸ਼ਿਕਲ ਦੁਪਹਿਰੀਂ ਘੋੜੇ ਤੇ ਚੜ੍ਹ ਵਾਹੋ ਦਾਹੀ ਓਥੇ ਅੱਪੜੇ, ਜਿੱਥੇ ਪ੍ਰੇਮੀ ਜਲ ਲਈਂ ਉਡੀਕ ਰਹੇ ਸੇ। ਉਥੇ ਪਹੁੰਚ ਕੇ ਡਾਢੇ ਤ੍ਰਿਖਾਤੁਰ ਹੋ ਕੇ ਆਪ ਨੇ ਜਲ ਮੰਗਿਆ ਤੇ ਪਿਤਾ ਪੁੱਤ੍ਰ ਪਿਲਾਕੇ ਪ੍ਰਸੰਨ ਹੋਏ। ਪਿਤਾ ਦਾ ਨਾਂ ਸੱਧੂ ਤੇ ਪੁਤ੍ਰ ਦਾ ਰੂਪਾ ਸੀ। ਜਲ ਛਕਕੇ ਗੁਰੂਹਰਿਗੋਬਿੰਦ ਜੀਨੇਉਨ੍ਹਾਂ ਨੂੰ ਆਤਮਸ਼ਕਤੀ ਨਾਲ ਭਰ ਦਿਤਾ, ਫੇਰ ਵਰ ਦਿਤਾ ਕਿ ਤੁਸੀਂ ਜਗਤ ਤਾਰੋਗੇ, ਫੇਰ ਕੰਮ ਛੁਡਾ ਦਿਤਾ ਤੇ ਦੇਗ ਚਲਾਉਣ ਦੀ ਆਗਜਾ ਕੀਤੀ। ਇਸ ਵਰ ਦੇ ਬਾਦ ਦੇਗ ਚੱਲੀ, ਸਤਿਸੰਗ ਦਾ ਪ੍ਰਵਾਹ ਫੁਟ ਪਿਆ, ਕੁਲ ਵਧੀ ਤੇ ਗੁਰੂ ਘਰ ਨਾਲ ਪ੍ਰੇਮ ਬੀ ਜਿਉਂ ਕਾ ਤਿਉਂ ਰਿਹਾ। ਇਨ੍ਹਾਂ ਬਜ਼ੁਰਗਾਂ ਦੇ ਖਾਨਦਾਨ ਦੇ ਇਸ ਵੇਲੇ ਬੀ ਦੋ ਸਜਣ ਮੁਖੀਏ ਸਨ ਜੋ ਸ੍ਰੀ ਅਨੰਦ ਪੁਰ ਜਾ ਕੇ ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਸਿੰਘ ਸਜੇ ਤੇ ਨਾਮ ਵਾਲੀ ਪ੍ਰੇਮਾ ਭਗਤੀ ਦਾ ਇਕ ਨਮੂਨਾ ਬਣ ਰਹੇ ਸੇ। ਇਨ੍ਹਾਂ ਦੇ ਨਾਮ ਸਨ, ਪਰਮ ਸਿੰਘ ਧਰਮ ਸਿੰਘ*। ਇਨ੍ਹਾਂ ਨੂੰ ਜਾ ਖ਼ਬਰ ਪਹੁੰਚੀ ਕਿ ਸਤਿਗੁਰੂ ਦੀਨੇ ਆਏ ਹਨ ਤਾਂ ਇਹ ਘਰੋਂ ਦਰਸ਼ਨਾਂ ਲਈ ਤਿਆਰ ਹੋਕੇ ਟੁਰੇ। ਨਾਲ ਕੁਛ ਸਿੰਘ ਲੀਤੇ ਤੇ ਸ਼ਸਤ੍ਰ ਬੀ ਬੰਨ੍ਹ ਲੀਤੇ। ਕੁਛ ਪਦਾਰਥ ਤੇ ਭੇਟਾ ਬੀ ਲੀਤੀਆਂ। ਬੜੇ ਚਾਉ ਤੇ ਪ੍ਰੇਮ ਭਰੇ ਜਾ ਰਹੇ ਹਨ। ਰਸਤੇ ਵਿਚ ਸ਼ਬਦ ਪੜ੍ਹਦੇ ਦੀਵਾਨ ਲਾਉਂਦੇ ਜਾਂਦੇ ਹਨ, ਜਗਾ ਜਗਾ ਤੋਂ ਹੋਰ ਸਿੰਘ ਬੀ ਨਾਲ ਰਲਦੇ ਜਾ ਰਹੇ ਹਨ। ਅੰਤ ਓਹ ਦੀਨੇ ਪੁੱਜੇ। ਸਤਿਗੁਰਾਂ ਦੇ ਦਰਸ਼ਨ ਕੀਤੇ, ਚਰਨਾਂ ਨੂੰ ਲਿਪਟ ਗਏ, ਲਿਪਟ ਕੇ ਬਿਹਬਲ ਹੋਕੇ ਰੋਏ; ਐਸੇ ਰੋਏ ਕਿ ਪੱਥਰ ਪੰਘਰ ਜਾਣ। ਗੁਰੂ ਸਾਹਿਬਾਂ ਦੇ ਦੁਖ ਨੂੰ ਨਿਜ ਦਾ ਦੁਖ ਪ੍ਰਤੀਤ ਕਰਕੇ ਆਪ ਪੀੜਤ ਹੋ ਰਹੇ ਸਨ। ਜਦ ਹਾਏ ਹਾਏ ਕਰਕੇ ਰੋ ਰਹੇ ਤਾਂ ਸਾਹਿਬਾਂ ਨੇ ਦਿਲਾਸਾ ਦਿੱਤਾ ਫਿਰ ਬੀ ਆਪ ਇਸ ਤਰ੍ਹਾਂ ਪੁਕਾਰੇ:-

ਹਾਇ ਹਾਇ ਕਰ ਰੁਦਤ ਭੇ—'ਕਰ ਸਾਂਗ ਅਰੰਭਾ। ਸਾਹਿਬਜ਼ਾਦੇ ਹਤਿ ਭਏ ਇਹ ਅਧਿਕ ਅਚੰਭਾ। ਹੇ ਪ੍ਰਭੂ! ਮਹਾਂ ਸਪੁੱਤ੍ਰ ਥੇ ਸੁੰਦਰ ਤਨ ਸੋਹੇ। ਤਪ ਜਪ ਦਾਨ ਅਨੇਕ ਤੇ ਅਸ ਪਾਇ ਨ ਕੋਹੇ॥੨੯॥ ਆਰਬਲਾ ਭੁਗਤੀ ਨ ਕੁਛ ਮ੍ਰਿਤੁ ਭੇ ਤੁਮ੍ਹ ਆਗੇ। ਬਸਤ੍ਰ ਬਿਭੂਖਨ ਤੇ ਦਿਪਤਿ ਸਭ ਕੋ ਪ੍ਰਿਯ ਲਾਗੇ। ਦਰਬ ਕਰ ਰਹੁ ਹਮ ਗਨ ਸਭ ਸ਼ਸਤ੍ਰ ਖਜ਼ਾਨਾ। ਆਦਿ ਪ੍ਰਸਾਦੀ ਗਜ ਬਡੇ ਜਿਨ ਮੋਲ ਮਹਾਨਾਂ॥੩੦॥ ਖਰੇ ਹਜ਼ਾਰਹੁ ਹਯ ਖਰੇ ਬਡ ਕੀਮਤ ਵਾਰੇ। ਦਲ ਬਿਡਾਰ ਤੇ ਆਦਿ ਜੇ ਨਹਿਂ ਪਰਹਿਂ ਨਿਹਾਰੇ। ਐਸ਼੍ਵਰਜ ਅਪਰ ਅਨੇਕ ਹੀ ਨਹਿਂ ਗਿਨਿਬੇ ਮਾਂਹੀ। ਏਕ ਬਾਰ ਹੀ ਨਾਸ਼ ਭਾ ਕੁਛ ਦੀਖਤਿ ਨਾਹੀ॥੩੧॥ ਸ੍ਰੀ ਪ੍ਰਭੂ ਵਡ ਅਫਸਸ ਹੈ, ਸਿਖ ਪਿਖ ਦੁਖ ਪਾਵੈਂ। ਅਸ ਰਾਵਰ ਕੇ ਸਾਂਗ ਤੇ, ਨਹਿਂ ਕੋ ਭਰਮਾਵੇ?॥' [ਰੁ: ੬। ਅੰ ੫੪

ਸਤਿਗੁਰ ਜੀ ਅਤਿ ਗੰਭੀਰ ਤੇ ਟਿਕਵੀਂ ਸੱਦ ਵਿਚ ਬੋਲ:-

ਜਗਤ ਪਦਾਰਥ ਰੀਤਿ ਇਹ ਬਿਨਸੇ ਤਤਕਾਲਾ ॥੩੨॥ ਉਪਜਹਿ ਬਿਨਸਨ ਹਾਰ ਜੋ ਆਗੇ ਕਹਾ ਪਾਛੇ। ਇਨਕੀ ਬਿਰਤਾ ਹੋਤਿ ਨਹਿਂ ਕਜੋਂ ਗਜਾਨੀ ਬਾਂਛੇ। ਇਕ ਆਤਮ ਸੱਤਾ ਸਦਾ ਉਪਜੈ ਨ ਬਿਨਾਸ਼ੀ। ਸੋ ਸਰੂਪ ਨਿਜ ਜਾਨਿਕੇ ਹੁਇ ਪਰਮ ਪ੍ਰਕਾਸ਼ੀ॥ ੩੩॥ ਕੂਰ ਪਦਾਰਥ ਤੇ ਕਬਹੁ ਸ਼ੋਕ ਨ ਹਰਖਾਵੇ। ਇਕ ਰਸ ਬ੍ਰਿਤੀ

*ਇਹੋ ਸੱਜਣ ਬਾਬੇ ਬੰਦੇ ਨੂੰ ਬੀ ਦੱਖਣੋਂ ਆਉਂਦਿਆਂ ਸੈਨਾ ਲੈਕੇ ਮਿਲੇ ਸਨ ਤੇ ਕਾਫੀ ਮਦਦ ਦਿੱਤੀ ਸੀ।

ਸੁ ਆਤਮਾ ਜਿਨ੍ਹ ਕੇ ਲਿਵ ਲਾਗੇ। ਸ਼ੇਖ ਨਿਕਾਰਹੁ ਮੇਟੀਐ ਜਗੋਂ ਲਾਭ ਨ ਹਾਨਾ। ਇਕ ਸਮ ਬ੍ਰਿਤਿ ਸਤਿਗੁਰਨ ਕੀ ਇਮ ਜਾਨਿ ਸੁਜਾਨਾ ॥ ੩੪ ॥ ਤੁਰਕਨ ਜਗ ਉਖਰਨੇ ਅਸ ਕ੍ਰਿਤ ਹਮ ਠਾਨਾ। ਸਾਹਿਬਜ਼ਾਦੇ ਰੂਪ ਮਮ ਕਜਾ ਤਿਨ ਕੋ ਹਾਨਾ। ਜਗ ਅਮਰ ਆਨੰਦ ਜੁਤ ਮਨ ਮੋਹ ਨ ਲੇਸ਼ਾ। ਤਿਨਹੂੰ ਸ਼ੋਕ ਹਮ ਕਿਮ ਕਰੈਂ ਜੋ ਮੁਦਤਿ ਹਮੇਸ਼ਾ ॥ ੩੫ ॥ [ਰੁ: ੬। ਅੰਸੂ ੫੯

ਇਹ ਬਲਵਾਨ ਵੈਰਾਗ ਦਾ, ਜਾਂ ਇਉਂ ਕਹੋ ਕਿ 'ਸੱਤ ਗਿਆਨ' ਦਾ ਉਪਦੇਸ਼ ਸੁਣਕੇ ਦੁਹਾਂ ਨੂੰ ਕੁਝ ਹੌਂਸਲਾ ਤੇ ਆਇਆ, ਪਰ ਫੇਰ ਬਿਹਬਲ ਹੋਕੇ ਬੋਲੇ:-'ਮਹਾਰਾਜ! ਆਪ ਜਗਤ ਨਾਥ ਹੋ, ਆਪ ਲਈ ਦੁਖ ਕਿਉਂ ?' ਸਾਹਿਬ ਹੱਸੇ ਤੇ ਬੋਲੇ: ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥

ਕਿਸੇ ਮਨੁਖ ਨੇ ਇਕ ਦਿਨ 'ਦੁਖ' ਨੂੰ ਪੁਛਿਆ:- ਬਿਲੋੜਿਆ! ਤੂੰ ਕਿਥੋਂ ਉਗਮ ਪਿਆ ?

ਦੁਖ ਤਾੜੀ ਮਾਰਕੇ ਹੱਸਿਆ ਤੇ ਕਹਿਣ ਲੱਗਾ:-ਤੂੰ 'ਸੁਖ' ਨੂੰ ਜਾ ਕੇ ਪੁੱਛ।

ਉਸ ਨੇ ਫੇਰ 'ਦੁੱਖ' ਨੂੰ ਪੁਛਿਆ:-ਤੂੰ ਕਾਸ ਲਈ ਜਗਿਆ ਗਿਆ ? ਦੁਖ ਫੇਰ ਤਾੜੀ ਮਾਰਕੇ ਹੱਸਿਆ ਤੇ ਆਖਣ ਲੱਗਾ: 'ਸੁਖ' ਨੂੰ ਜਨਮ ਦੇਣ ਲਈ।

ਉਸ ਨੇ ਫੇਰ ਦੁਖ ਨੂੰ ਆਖਿਆ:-ਕਾਸ਼ ਤੂੰ ਨਾ ਹੁੰਦੋਂ।

ਦੁਖ ਸੋਚੀਂ ਪੈ ਗਿਆ, ਪਰ ਫੇਰ ਖਿੜ ਖਿੜ ਹੱਸ ਪਿਆ ਤੇ ਆਖਣ ਲੱਗਾ:-ਫਿਰ ਭਾਈ ਤੂੰ ਬੀ ਨਾ ਹੁੰਦੋਂ, ਤੇਰਾ ਭਾਈਚਾਰਾ ਬੀ ਨਾ ਹੁੰਦਾ।

ਪੁੱਛਣ ਵਾਲਾ ਇਹ ਸੁਣਕੇ ਖਿਝਿਆ ਤੇ ਆਖਣ ਲੱਗਾ:- ਮੈਂ ਨਾ ਹੁੰਦਾ ਤਾਂ ਚੰਗਾ ਹੁੰਦਾ। ਤੇਰੇ ਨਾਲ ਹੁੰਦਿਆਂ ਜੇਹੜੀ 'ਹੋਂਦ' ਹੈ ਇਸ ਤੋਂ 'ਅਨਹੋਂਦ' ਚੰਗੀ ਹੈ।

ਦੁਖ ਨੇ ਹੁਣ ਡਾਢੇ ਟਿਕਾਉ ਵਾਲਾ ਮੂੰਹ ਬਣਾ ਲਿਆ ਤੇ ਅੰਤਰ ਮੁਖ ਰੁਖ ਕਰਕੇ ਇਕ ਬੀਕ ਸੁਰ ਵਿਚ ਬੋਲਿਆ:-ਭੋਲਿਆ! 'ਅਨਹੋਂਦ' ਹੈ ਨਹੀਂ। ਜੇ 'ਅਨਹੋਂਦ' ਹੁੰਦੀ ਤਾਂ 'ਅਨਹੋਂਦ ਤੋਂ ਕੋਈ 'ਹੋਂਦ' ਕਿਵੇਂ ਉਪਜਦੀ। 'ਹੋਂਦ' ਹੈ ਤੇ 'ਹੋਂਦ' ਤੇਰੇ ਮੇਰੇ ਵਸੋਂ ਬਾਹਰ ਹੈ।

ਉਹ ਫੇਰ ਨਿਰਾਸ ਹੋਕੇ ਬੈਠਿਆ: ਦੁੱਖਾ! ਫਿਰ ਤੇਥੋਂ ਖਹਿੜਾ ਕੀਕੂੰ ਛੁੱਟੇ? ਦੁਖ ਫੇਰ ਗੰਭੀਰ ਹੋ ਗਿਆ ਤੇ ਟਿਕਵੀਂ ਅਵਾਜ਼ ਵਿਚ ਬੋਲਿਆ: ਜੇ ਇਹ ਇੱਛਾ ਹਈ ਤਾਂ ਮੇਰੇ ਨਾਲ ਘੁਲ* ਤੇ ਉਸ ਅਸਲੀ 'ਹੋਂਦ' ਤੇ ਆਪਣੀ 'ਹੋਂਦ' ਦੇ ਵਿਚਲੀ ਵਿੱਥ ਨੂੰ ਮੇਟਣ ਵਿਚ ਲਗ ਪਉ†। ਮੇਰਾ ਵਾਸ ਉਸ ਵਿੱਥ ਵਿਚ ਹੀ ਹੈ‡।

ਸਾਹਿਬ ਹੁਣ ਮੁਸਕ੍ਰਾ ਰਹੇ ਸਨ। ਧਰਮ ਸਿੰਘ ਧਰਮ ਸਿੰਘ ਦਿਲ ਵਿਚ ਅਸ਼ ਅਸ਼ ਕਰ ਰਹੇ ਸਨ। ਹੁਣ ਦੋਹਾਂ ਨੇ ਆਪ ਦੇ ਚਰਨਾਂ ਵਿਚ ਧੰਨ ਧੰਨ ਆਖਦਿਆਂ ਇਕ ਪੁਸ਼ਾਕ ਅਰਪਣ ਕੀਤੀ, ਕੁਛ ਮਾਇਆ ਅੱਗੇ ਧਰੀ ਇਕ ਘੋੜੀ ਵੀ ਭੇਟਾ ਕੀਤੀ।

ਸਤਿਗੁਰ ਜੀ ਨੇ ਪ੍ਰੇਮ ਵੇਖਕੇ ਬਸਤ੍ਰ ਪਹਿਰ ਲਏ ਤੇ ਪ੍ਰੇਮੀਆਂ ਦੇ ਚਿੱਤ ਨੂੰ ਠੰਢ ਪਾਈ। ਭਾਵੇਂ ਦੁਇ ਸੁਖੀ ਹੋ ਗਏ ਸੇ, ਪਰ ਚਿਤ ਵਿਚ ਇਹ ਪ੍ਰਸ਼ਨ ਅਜੇ ਕਸਕਦੇ ਰਹੇ ਕਿ ਆਪ ਨੇ ਈਸ਼੍ਵਰ ਹੋਕੇ, ਅਵਤਾਰ ਹੋਕੇ, ਗੁਰੂ ਹੋਕੇ ਕਿਉਂ ਦੁਖ ਪਾਏ? ਆਪ ਦੇ ਨੇੜੇ ਦੁਖ ਕਿਉਂ ਆਏ? ਜਦੋਂ ਸੰਝ ਹੋਈ ਤਾਂ ਆਪਣੇ ਡੇਰੇ ਚਲੇ ਗਏ ਜੋ ਦੀਨੇ ਦੇ ਨਗਰੋਂ ਪਰੇ ਤੰਬੂਆਂ ਵਿਚ ਸੈਨਾਂ ਨਾਲ ਹੋਣ ਕਰਕੇ ਕੁਛ ਦੂਰੀ ਤੇ ਲਾ ਰੱਖਿਆ ਸੀ।

੪

ਅਗਲੇ ਦਿਨ ਭਾਈ ਧਰਮ ਸਿੰਘ ਦੇ ਦਿਲ ਵਿਚ ਪ੍ਰੇਮ ਨੇ ਉਛਾਲਾ ਖਾਧਾ ਡਾਢੇ ਜ਼ੋਰ ਦਾ। ਚਾਉ ਆਇਆ ਕਿ ਆਪਣੇ ਹਥੀਂ ਚਾਕੇ ਪ੍ਰਸ਼ਾਦ ਲੈ ਜਾਵਾਂ ਇਕੱਲਾ ਹੀ ਟੁਰ ਪਿਆ। ਰਸਤੇ ਵਿਚ ਅਗੇ ਪਿਛੇ ਤੱਕਦਾ ਜਾਂਦਾ ਸੀ ਕਿ ਕੋਈ ਸਿੰਘ ਆ ਜਾਵੇ ਤਾਂ ਨਾਲ ਰਲਾ ਲਵਾਂ, ਪੈਂਡਾ ਜ਼ਰਾ ਉਜਾੜ ਦਾ ਹੈ। ਏਨੇ ਨੂੰ ਇਕ ਸਿਖ ਆਉਂਦਾ ਭਾਸਿਆ ਜਿਸ ਦੇ ਕਪੜਿਆਂ ਵਲ ਦੇਖਣ ਨਾਲ ਭਾਈ ਧਰਮ ਸਿੰਘ ਨੂੰ ਰਬੀ ਰੰਗ ਬਦਲਦੇ ਦਿੱਸੇ। ਧਰਮ ਸਿੰਘ ਅਚਰਜ ਹੋਕੇ ਠਹਿਰ ਗਿਆ। ਇਹ ਪੁਰਸ਼ ਜਾਂ ਨੇੜੇ ਆਇਆ ਤਾਂ ਦੁਵੱਲੀ ਫਤੇ ਬੋਲੀ। ਧਰਮ ਸਿੰਘ

---

*ਭਾਂਤ ਅਨੇਕ ਦੁਖਨ ਸੋ ਦਲਹੀਂ ॥ [ਪਾ: ੧੦

†ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ। [ਸੁਖਮਨੀ

‡ਕੀ ਵਿਸਰਹਿ ਦੁਖੁ ਬਹੁਤਾ ਲਾਗੈ ॥ [ਆਸਾ ਮ: ੧

ਪੁਨਾ:-ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥

ਨੂੰ ਤੱਕ ਕੇ ਕੁਛ ਝੁਣਝੁਣੀ ਜੇਹੀ ਸਰੀਰ ਵਿਚ ਦੀ ਲੰਘੀ, ਕੁਛ ਅਚਰਜ ਹੋਇਆ, ਪਰ ਫੇਰ ਲੱਗਾ ਉਹ ਸੱਜਣ ਚੰਗਾ ਤੇ ਪਿਆਰਾ, ਸੋ ਦੁਇ ਗੱਲਾਂ ਕਰਦੇ ਕੱਠੇ ਟੁਰ ਪਏ।

ਧਰਮ ਸਿੰਘ—ਭਾਈ ਜੀ ਸਮਝ ਨਹੀਂ ਪੈਂਦੀ ਕਿ ਦੁਖ ਕਿਉਂ ਹੈ ਜਗਤ ਵਿਚ ?

ਸਿੰਘ ਸੁਣਕੇ ਮੁਸਕ੍ਰਾਇਆ ਤੇ ਪੁੱਛਣ ਲੱਗਾ ਭਲਾ ਜੇ ਪਤਾ ਲੱਗ ਜਾਵੇ ਕਿ ਦੁਖ ਕਿਉਂ ਹੈ ਤਾਂ ਸੁਖ ਉਪਜ ਪਵੇ ?

ਧਰਮ ਸਿੰਘ—ਸੋਚੀਂ ਪੈ ਗਿਆ। ਫੇਰ ਆਖਣ ਲੱਗਾ, ਸਿੰਘ ਜੀ ! ਸਮਝ ਪੈਗਿਆਂ ਤਾਂ ਪਤਾ ਨਹੀਂ, ਪਰ ਦਿਲ ਕਹਿੰਦਾ ਹੈ ਕਿ ਦੁਖ ਦਾ ਦਾਰੂ ਹੋਇਆਂ ਹੀ ਠੰਢ ਪਵੇਗੀ।

ਸਿੰਘ—ਭਲਾ ਦੱਸੋ ਖਾਂ, ਧੁੱਪ ਸੁਖ ਹੈ ਕਿ ਦੁੱਖ ?

ਧਰਮ ਸਿੰਘ (ਸੋਚ ਕੇ)—ਸਿਆਲੇ ਸੁਖ ਹੈ, ਹੁਨਾਲੇ ਦੁਖ।

ਸਿੰਘ—ਤਾਂ ਇਕੋ ਸ਼ੈ ਨੂੰ ਦੋ ਹਾਲਤਾਂ ਵਿਚ ਤੁਸੀਂ ਦੋ ਨਾਮਾਂ ਨਾਲ ਸੱਦ ਲੈਂਦੇ ਹੋ। ਜਿਸ ਨੂੰ ਦੁਖ ਕਹਿ ਰਹੇ ਹੋ, ਉਸੇ ਨੂੰ ਸੁਖ ਕਹਿ ਲੈਂਦੇ ਹੋ।

ਧਰਮ ਸਿੰਘ ਡੂੰਘੀ ਸੋਚੀਂ ਪੈ ਗਿਆ।

ਸਿੰਘ—ਭਲਾ ਦੱਸੋ ਖਾਂ ਪੁੱਤ੍ਰ ਦੁਖ ਹੈ ਕਿ ਸੁਖ ?

ਧਰਮ ਸਿੰਘ—ਹੈ ਤਾਂ ਸੁਖ।

ਸਿੰਘ—ਮਾਂ ਨੂੰ ਪੁੱਤ੍ਰ ਜਨਮ ਸੁਖਾਂ ਨਾਲ ਹੁੰਦਾ ਹੈ ਕਿ ਦੁਖਾਂ ਨਾਲ ?

ਧਰਮ ਸਿੰਘ—ਸਖਤ ਪੀੜਾਂ ਨਾਲ।

ਸਿੰਘ—ਮਾਂ ਨੂੰ ਪੁੱਛੋ ਪੀੜਾਂ ਨਾਲ ਪ੍ਰਾਪਤ ਪੁਤ੍ਰ ਦੁਖ ਰੂਪ ਹੈ ਕਿ ਸੁਖ ਰੂਪ।

ਧਰਮ ਸਿੰਘ—ਪਰਮ ਸੁਖ ਰੂਪ।

ਸਿੰਘ—ਇਸ ਸੁਖ ਲਈ ਪੁੱਤ੍ਰ ਜਨਮ ਦੀ ਪੀੜਾ ਨੂੰ ਮਾਂ ਸੁਖ ਕਰ ਜਾਣਦੀ ਹੈ ?

ਧਰਮ ਸਿੰਘ—ਜੀ ਹਾਂ।

ਸਿੰਘ—ਤਾਂ ਕਿਸੇ ਦੁਖ ਨੂੰ ਹੀ ਇਨਸਾਨ ਸੁਖ ਰੂਪ ਸਮਝ ਲੈਂਦਾ ਹੈ।

ਧਰਮ ਸਿੰਘ—ਆਖਦੇ ਤਾਂ ਠੀਕ ਹੋ।

ਸਿੰਘ—ਪੂਰਨ ਨੂੰ ਲੂਣਾ ਰਾਜ ਭਾਗ ਦੇ ਸੁਖ ਅਰਪਦੀ ਸੀ, ਸਰੀਰਕ ਸੁਖ ਭੇਟਾ ਕਰਦੀ ਸੀ। ਪੂਰਨ ਨੇ ਇਨ੍ਹਾਂ ਸੁਖਾਂ ਨੂੰ, ਜਿਨ੍ਹਾਂ ਨੂੰ ਜਗਤ ਸੁਖ ਜਾਣਦਾ ਹੈ, ਸੁਖ ਨਾ ਜਾਣਿਆਂ ਤੇ ਜ਼ਖਮੀ ਹੋਕੇ ਖੂਹ ਪੈਣ ਨੂੰ ਤੇ ਜਗਤ ਨਮੋਸ਼ ਦੇ ਦੁਖਾਂ ਨੂੰ ਖੁਸ਼ੀ ਨਾਲ ਕਬੂਲ ਲਿਆ। ਤਾਂਤੇ ਕੋਈ ਮਨ ਦੀ ਅਵਸਥਾ ਹੈ ਕਿ ਦੁਖ ਤੇ ਸੁਖ ਦੀ ਕੀਮਤ ਅੰਦਰ ਬਦਲ ਜਾਂਦੀ ਹੈ।

ਧਰਮ ਸਿੰਘ —ਹੈਂ ... ਹੋਰ ਸੋਚੀਂ ਪੈ ਗਿਆ।

ਸਿੰਘ—ਪੀਪਾ ਜੀ ਪਾਸ ਸੌ ਰਾਣੀਆਂ ਤੇ ਰਾਜ ਭਾਗ ਹੈਸੀ। ਏਹ ਸੁਖ ਸਨ, ਪਰ ਉਸ ਨੇ ਸਭ ਤਜਾਗਕੇ ਬਨ ਬਨ ਰੁਲਣਾ ਤੇ ਦਰ ਦਰ ਟੁੱਕ ਮੰਗਕੇ ਖਾਣੇ ਨੂੰ ਸੁਖ ਜਾਣਿਆਂ।

ਸੂਰਮਾ ਘਰ ਦੇ ਸੁਖ ਤਿਆਗ ਕੇ ਦਿਨ ਭਰ ਗਤਕੇ ਬਾਜ਼ੀਆਂ ਤੇ ਕਸਰਤਾਂ ਦੇ ਕਸ਼ਟ ਝੱਲਦਾ ਹੈ, ਜੰਗ, ਜਿਸ ਦੇ ਨਾਮ ਤੋਂ ਜਗਤ ਕੰਨੀਂ ਕਤ੍ਰਾਉਂਦਾ ਹੈ, ਸੂਰਮਾ ਉਸ ਨੂੰ ਹੱਸ ਹੱਸ ਕੇ ਵਾਜਾਂ ਮਾਰਦਾ ਹੈ। ਜਿੰਦ ਸਭ ਤੋਂ ਪਿਆਰੀ ਸ਼ੈ ਹੈ ਉਸ ਨੂੰ ਬੀ ਜੋਖੋਂ ਵਿਚ ਪਾਉਂਦਾ ਹੈ ਤੇ ਜਾਨ ਤਕ ਦੇ ਦੇਂਦਾ ਹੈ।

ਸੋ ਕਿਤੇ ਸੁਖ ਨੂੰ ਸਮਝਣ ਵਾਲਾ ਕਾਂਟਾ ਆਪਣੀ ਢਾਲ ਬਦਲ ਲੈਂਦਾ ਹੈ।

ਧਰਮ ਸਿੰਘ—ਮਤਲਬ ਇਹ ਹੋਇਆ ਕਿ ਸਾਡੀ ਸੋਝੀ ਹੀ ਆਪ ਟਿਕਾਣੇ ਨਹੀਂ ਜੋ ਦੁਖ ਸੁਖ ਨੂੰ ਏਹ ਨਾਉਂ ਦੇਂਦੀ ਹੈ।

ਸਿੰਘ ਮੁਸਕ੍ਰਾਇਆ ਤੇ ਕਹਿਣ ਲਗਾ—ਕਾਇਰ ਬੰਦੂਕ ਨੂੰ ਹੱਥ ਲਾਉਣੋਂ ਡਰਦਾ ਹੈ, ਸੂਰਮਾ ਛਾਤੀ ਡਾਹਕੇ ਗੋਲੀ ਝੱਲਦਾ ਹੈ।

ਧਰਮ ਸਿੰਘ—ਮੈਂ ਸਮਝਿਆ ਹੈ ਕਿ ਦੁਖ ਸੁਖ ਨੂੰ ਵਿਤ੍ਰੇਕ ਕਰਨ ਵਾਲਾ ਸਾਡਾ ਅੰਦਰਲਾ ਪਹਿਲਾਂ ਕਿਸੇ ਦਰੁਸਤ ਸੋਝੀ ਦੇ ਘਰ ਅੱਪੜਨਾ ਚਾਹੀਦਾ ਹੈ।

ਸਿੰਘ—ਤੁਸਾਂ ਠੀਕ ਸਮਝਿਆ ਹੈ।

ਧਰਮ ਸਿੰਘ—ਪਰ ਜੀ ਜਗਤ ਦੁਖੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਇਸ ਨੂੰ ਦੁਖੀ ਦੱਸਿਆ ਹੈ 'ਨਾਨਕ ਦੁਖੀਆ ਸਭੁ ਸੰਸਾਰੁ ॥' ਫੇਰ ਦੁਖ ਤਾਂ ਹੋਇਆ ਨਾਂ; ਇਸ ਦਾ ਦਾਰੂ ਕੀਹ ?

ਸਿੰਘ—ਅਗਲੀ ਤੁਕ ਭੀ ਪੜ੍ਹੋ। ਇਸ ਤੱਕੜੀ ਤੇ ਤੋਲਕੇ ਸੱਚੇ ਗੁਰੂ ਨੇ ਜਗਤ ਦੁਖੀ ਦੱਸਿਆ ਹੈ ਉਥੋਂ ਦਾ ਦੂਸਰਾ ਅਵਾਜ਼ਾ ਇਹ ਹੈ—'ਮੰਨੇ ਨਾਉ ਸੋਈ ਜਿਣਿ ਜਾਇ ॥' ਇਥੇ ਦੁੱਖ ਨੂੰ ਜਿੱਤਣਾ ਗੁਰੂ ਜੀ ਨੇ ਦੱਸਿਆ ਹੈ। ਦੁਖ ਦਾ ਨਾ ਹੋਣਾ ਤੇ

ਹਾਇ ਦੁਖਕਿਉਂ ਹੈ,ਇਹ ਹਾਲਾ ਨਹੀਂ ਸਿਖਾਲਿਆ। ਆਖਿਆ ਹੈ ਕਿ ਇਕ ਤਰੀਕਾ ਅਸੀਂ ਦੱਸਦੇ ਹਾਂ ਜਿਸ ਨਾਲ ਦੁੱਖ ਜਿੱਤਿਆ ਜਾ ਸਕਦਾ ਹੈ।

ਧਰਮ ਸਿੰਘ-ਫੇਰ ਦੁਖ ਤਾਂ ਹੋਇਆ ਨਾ। ਇਸ ਨੂੰ ਜਿੱਤਣਾ ਹੋਇਆ।

ਸਿੰਘ-ਤੇ ਉਸ ਨੂੰ ਜਿਤਣ ਲਈ ਪਹਿਲੀ ਪੌੜੀ ਮਨ ਦੇ ਅੰਦਾਜ਼ ਨੂੰ ਠੀਕ ਕਰਨਾ ਹੈ, ਜਿਸ ਨੇ ਦੁਖ ਸੁਖ ਦੀ ਪਰਖ ਕਰਨੀ ਹੈ। ਕਿਉਂਕਿ ਅਸੀਂ ਵੇਖਿਆ ਹੈ ਕਿ ਹਾਲਤਾਂ ਬਦਲਨ ਕਰਕੇ ਯਾ ਖਿਆਲ ਬਦਲਨ ਕਰਕੇ ਮਨ ਇੱਕੋ ਸ਼ੈ ਨੂੰ ਕਦੇ ਦੁਖ ਕਦੇ ਸੁਖ ਸਮਝ ਲੈਂਦਾ ਹੈ। ਫਿਰ ਉਚੇਰੀ ਜਾਕੇ ਪਤਾ ਲਗਦਾ ਹੈ ਕਿ ਸੋਝੀ ਦੀ ਕਸਵੱਟੀ ਸਾਡੀ ਗਲਤ ਹੈ, ਸੋ ਇਸ ਨੂੰ ਦਰੁਸਤ ਕਰਨਾ ਲੋੜੀਏ। ਦੂਸਰਾ ਉਪ੍ਰਾਲਾ ਹੈ ਦੁੱਖ ਨੂੰ ਜਿੱਤਣ ਦਾ, ਇਸ ਪਰ ਬਲ ਪਾਉਣ ਦੇ ਜਤਨ ਕਰਨ ਦਾ।

ਧਰਮ ਸਿੰਘ—ਫੇਰ ਕਿਵੇਂ ਕਰੀਏ?

ਸਿੰਘ—ਸਤਿਗੁਰ ਨੇ ਜਾਚ ਦੱਸੀ ਹੈ।

ਧਰਮ ਸਿੰਘ -ਤੁਸੀਂ ਖੋਹਲ ਕੇ ਦੱਸੋ ਨਾ।

ਸਿੰਘ—ਗੁਰੂ ਜੀ ਨੇ ਜਾਚ ਦੱਸੀ ਹੈ:-'ਮੰਨੇ ਨਾਉ ਸੋਈ ਜਿਨਿ ਜਾਇ'॥ ਸੋ ਪਹਿਲੀ ਗੱਲ ਹੋਈ:-ਮੰਨੇ ਨਾਮ।

ਨਾਮ ਨਾਲ ਮਨ ਮੈਲ ਤੋਂ ਸਫਾ ਹੋਵੇਗਾ—ਪ੍ਰਭ ਕੇ ਸਿਮਰਨਿ ਮਨ ਕੀ ਮਲੁ ਜਾਇ॥ ਫਿਰ ਇਹ ਮਨ ਸਿੱਧਾ ਹੋ ਜਾਇਗਾ—ਅਬ ਮਨੁਉਲਿਟ ਸਨਾਤਨੁ ਹੂਆ—ਤਦੋਂ ਸੱਚੀ ਸੋਝੀ ਦੇ ਘਰ ਜਾਇਗਾ। ਜੈਸਾ ਕਿ ਗੁਰੂ ਨਾਨਕ ਦੇਵ ਜੀ ਨੇ ਦੱਸਿਆ ਹੈ— 'ਸੁਧਿ ਬੁਧਿ ਸੁਰਤਿ ਨਾਮਿ ਹਰਿ ਪਾਈਐ ਸਤ ਸੰਗਤਿ ਗੁਰ ਪਿਆਰ'; ਫੇਰ ਸਮਝ ਆਵੇਗੀ ਕਿ ਦੁਖ ਕੀ ਹੈ ਤੇ ਸੁਖ ਕੀ ਹੈ। ਇਸ ਨਿਰਬਲ ਸੋਝੀ ਨਾਲ ਇਹ ਸਮਝ ਬੀ ਪੈਂਦੀ ਹੈ:-

'ਦੁਖ ਸੁਖ ਦੋਊ ਸਮ ਕਰਿ ਜਾਨੈ ਬੁਰਾ ਭਲਾ ਸੰਸਾਰ॥' [ਮਲਾਰ ਮਹਲਾ ੧

ਫਿਰ ਇਸ ਨੂੰ ਸਮਝ ਆਵੇਗੀ ਕਿ ਦੁਖਾਂ ਦੀਆਂ ਮਾਰਾਂ ਮਾਰਦੀਆਂ ਹਨ ਪਰ ਦੁਖ ਦਾਰੂ ਬੀ ਹੈ,ਜੈਸਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ:- ਦੁਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ॥

ਧਰਮ ਸਿੰਘ—ਪਰ ਇਸ ਵਾਕ ਦੀਆਂ ਪਹਿਲੀਆਂ ਤੁਕਾਂ ਵਿਚ ਦੁਖਦਾ ਕੈਸਾ ਨਕਸ਼ਾ ਗੁਰੂ ਬਾਬੇ ਨੇ ਬੱਧਾ ਹੈ

ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ॥ ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ॥ਦੁਖ ਕੀਆ ਪੰਡਾ ਖੁਲੀਆ ਸੁਖੁ ਨ ਨਿਕਲਿਓ ਕੋਇ॥ ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ॥

[ਸਾ: ਕੀ ਵਾ ਮ: ੧

ਸਿੰਘ ਜੀ - ਫੇਰ ਏਸੇ ਦੀ ਅੰਤਲੀ ਤੁਕ ਹੈ ਨਾ ਜੋ ਮੈਂ ਪੜ੍ਹੀ ਹੈ; ਦੁਖ ਸਾੜਦਾ ਬੀ ਹੈ ਪਰ ਦਾਰੂ ਬੀ ਹੈ।

ਧਰਮ ਸਿੰਘ—ਉਹ ਕਿਵੇਂ?

ਸਿੰਘ ਜੀ—ਅੰਤਲੀ ਤੋਂ ਪਹਿਲੀ ਤੁਕ ਪੜ੍ਹੋ:- ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ॥

ਧਰਮ ਸਿੰਘ-ਸਿੰਘ ਜੀ ਤੁਸਾਂ ਬੜੀ ਕਿਰਪਾ ਕੀਤੀ ਹੈ। ਗੁਰਬਾਣੀ ਦੇ ਪ੍ਰਕਾਸ਼ ਵਿਚ ਪਏ ਤੋਰਦੇ ਹੋ, ਪਰ ਦੁੱਖ ਦਾ ਨਾਂ ਹੀ ਭੈੜਾ ਹੈ। ਜ਼ਰਾ ਸੋਚਣਾ, ਦੁੱਖ ਕਈ ਪ੍ਰਕਾਰ ਦੇ ਹਨ। ਚਾਰ ਦੁਖ ਬੜੇ ਬਲੀ ਹਨ। ਗੁਰੂ ਬਾਬੇ ਜੀ ਨੇ ਆਪ ਗਿਣੇ ਹਨ ਦੇਖੋ:—

ਦੁਖੁ ਵਿਛੋੜਾ ਇਕੁ ਦੁਖੁ ਭੂਖ॥ ਇਕੁ ਦੁਖੁ ਸਕਤਵਾਰ ਜਮਦੂਤ॥ ਇਕੁ ਦੁਖੁ ਰੋਗੁ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥

[ਮਲਾਰ ਮਹਲਾ ੧

ਇਕ ਦੁਖ ਵਿਛੋੜਾ ਹੈ, ਇਕ ਦੁਖ ਭੁੱਖ ਦਾ ਹੈ, ਇਕ ਦੁਖ ਮੌਤ ਦਾ ਹੈ, ਇਕ ਦੁਖ ਬੀਮਾਰੀ ਹੈ।

ਇਹ ਚਾਰ ਦੁੱਖ ਚਾਰੇ ਤੋਂ ਬਿਨਾਂ ਹਨ। ਤੁਸੀਂ ਦੱਸੋ ਕਿ ਏਥੇ ਕੋਈ ਕੀਹ ਕਹੇਗਾ। ਗੁਰੂ ਜੀ ਬੀ ਵੈਦ ਨੂੰ ਕਹਿੰਦੇ ਹਨ ਕਿ ਇਨ੍ਹਾਂ ਦਾ ਦਾਰੂ ਨਹੀਂ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਵੈਦ ਨੂੰ ਫੇਰ ਦੱਸਦੇ ਹਨ ਕਿ 'ਦਰਦ ਹੋਵੈ ਦੁਖੁ ਰਹੈ ਸਰੀਰ॥ ਐਸਾ ਦਾਰੂ ਲਗੈ ਨ ਬੀਰ' ॥ ਜਦ ਤੱਕ ਸਰੀਰ ਰਹੇਗਾ ਦਰਦ ਤੇ ਦੁਖ ਬਣੇ ਰਹਿਣੇ ਹਨ, ਤੇਰੇ ਪਾਸ ਐਸਾ ਦਾਰੂ ਨਹੀਂ ਹੈ ਕਿ ਜੋ ਇਨ੍ਹਾਂ ਨੂੰ ਲਗ ਸਕੇ।

ਸਿੰਘ-ਹੁਣ ਅੱਗੇ ਬੀ ਪੜ੍ਹੋ। ਗੁਰੂ ਜੀ ਫੁਰਮਾਉਂਦੇ ਹਨ:-'ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥ ਮਨ ਅੰਧੇ ਕਉ ਮਿਲੈ ਸਜਾਇ॥ ਵੈਦ ਨ ਭੋਲੇ ਦਾਰੂ ਲਾਇ'॥ ਕਿ ਹੇ ਵੈਦ ਤੂੰ ਤਾਂ ਜੜ੍ਹੀ ਬੂਟੀਆਂ ਲਈ ਫਿਰਦਾ ਹੈਂ, ਪਰ ਦੁਖ ਦਾ ਕਾਰਨ ਤਾਂ ਮਨ ਦਾ ਅੰਨ੍ਹਾ ਹੋਣਾ ਹੈ।

ਇਹ ਅੰਨ੍ਹਾ ਹੋਇਆ ਮਨ ਸੱਚੀ ਸੋਝੀ ਤੋਂ ਬਾਹਰ ਹੋ ਗਿਆ ਰਸਾਂ ਤੇ ਭੋਗਾਂ ਨੂੰ ਸੁਖ ਰੂਪ ਸਮਝਦਾ ਹੈ। ਉਹ ਹਨ ਦੁਖ ਰੂਪ ਤੇ ਪਰਤੱਖ ਪਤਾ ਲਗ ਜਾਂਦਾ ਹੈ ਕਿ ਭੋਗਾਂ ਦਾ ਫਲ ਰੋਗ ਨਿਕਲਦਾ ਹੈ। ਮਨ ਅੰਧਾ ਕਿਉਂ ਹੋ ਗਿਆ ? ਦੱਸਦੇ ਹਨ ਕਿ ਖਸਮ ਨੂੰ ਵਿਸਾਰ ਕੇ। ਅੱਗੇ ਚਲ ਕੇ ਅੰਨ੍ਹੇ ਮਨ ਨੂੰ ਅਰੋਗ ਕਰਨ ਦੀ ਜੁਗਤਿ ਦੱਸਦੇ ਹਨ:-

ਕੰਚਨ ਕਾਇਆ ਨਿਰਮਲ ਹੰਸੁ ॥ ਜਿਸੁ ਮਹਿ ਨਾਮ ਨਿਰੰਜਨ ਅੰਸੁ ॥ ਦੂਖ ਰੋਗ ਸਭਿ ਗਇਆ ਗਵਾਇ ॥ ਨਾਨਕ ਛੂਟਸਿ ਸਾਚੈ ਨਾਇ ॥ ੪ ॥ ੨ ॥ ੭ ॥ [ਮਲਾਰ ਮ: ੧

ਕਿ ਜਿਸ ਦੇ ਅੰਦਰ ਨਾਮ ਦੀ ਅੰਸ਼ ਵਾਸ ਪਾਉਂਦੀ ਹੈ, ਉਹ ਮਨ ਦੀਆ ਮੈਲਾਂ ਦੂਰ ਕਰ ਕੇ ਅਪਣੇ ਹੰਸ-ਆਤਮਾ ਨੂੰ ਨਿਰਮਲ ਪ੍ਰਤੀਤ ਕਰਦਾ ਹੈ ਤੇ ਹੰਸ ਵਰਗੇ ਉੱਜਲ ਆਤਮਾ ਦੇ ਵਸੇਬੇ ਵਾਲੀ ਦੇਹੀ ਕੰਚਨ ਵਾਂਙੂ ਦਿੱਬ ਹੁੰਦੀ ਹੈ। ਐਉਂ ਦੁਖ ਤੇ ਰੋਗ ਦੂਰ ਹੁੰਦੇ ਹਨ। ਸਿੱਧ ਇਹ ਹੋਇਆ ਕਿ ਦੁਖਾਂ ਤੋਂ ਨਾਮ ਨਾਲ ਛੁਟਕਾਰਾ ਹੁੰਦਾ ਹੈ।

ਧਰਮ ਸਿੰਘ--ਪਰ ਤੁਸੀਂ 'ਚੰਦਨ ਕਾ ਫਲੁ ਚੰਦਨ ਵਾਸੁ ॥ ਮਾਣਸ ਕਾ ਫਲ ਘਟ ਮਹਿ ਸਾਸੁ ॥ ਸਾਸਿ ਗਇਐ ਕਾਇਆ ਢਲਿ ਪਾਇ ॥ ਤਾਕੈ ਪਾਛੈ ਕੋਇ ਨ ਖਾਇ ॥' ਏਹ ਤੁਕਾਂ ਵਿਚੋਂ ਛੋੜ ਗਏ ਹੋ।

ਸਿੰਘ ਜੀ—ਇਨ੍ਹਾਂ ਵਿਚ ਗੁਰੂ ਜੀ ਓਹੋ ਸੋਝੀ ਦੇਂਦੇ ਹਨ ਕਿ ਜਿਵੇਂ ਚੰਦਨ ਵਿਚ ਉਸ ਦੀ ਖੁਸ਼ਬੋ ਉਸ ਦੀ ਚੰਦਨ ਹਸਤੀ ਦਾ ਆਧਾਰ ਹੈ, ਤਿਵੇਂ ਮਨੁੱਖ ਦੇਹੀ ਦਾ ਆਧਾਰ ਸੁਾਸ ਹਨ। ਜਦੋਂ ਸੁਾਸ ਨਿਕਲ ਗਏ ਦੇਹੀ ਮਰ ਗਈ। ਫਿਰ ਉਸ ਦੇਹੀ ਨੂੰ ਭੁਖ ਰੋਗ ਆਦਿ ਦੁਖ ਕੋਈ ਨਹੀਂ ਆਕੇ ਖਾਂਦੇ ਜਾ ਇਉਂ ਕਿ ਉਹ ਦੇਹੀ ਫੇਰ ਕਿਸੇ ਭੁੱਖ ਦੇ ਦੁੱਖ ਨਾਲ ਪੀੜਤ ਨਹੀਂ ਹੁੰਦੀ। ਸੋ ਇਨ੍ਹਾਂ ਤੁਕਾਂ ਵਿਚ ਇਹ ਬੀ ਸੋਝੀ ਦਿਤੀ ਨੇ ਕਿ ਸਰੀਰ ਤਕ ਸਾਰੇ ਦੁਖ ਭਾਸਦੇ ਹਨ। ਤਾਂ ਜਿਸ ਦੇਹੀ ਨੇ ਮਰ ਜਾਣਾ ਹੈ ਉਸ ਲਈ ਕਿਉਂ ਵਿਕਾਰ ਕਮਾਵੇ। ਸਾਫ ਕਰਕੇ ਸਮਝ ਲਵੋ ਕਿ ਮਨ ਦੇ ਅੰਧੇ ਰਹਿਣ ਨਾਲ ਸਰੀਰ ਵਿਕਾਰਾਂ ਵਿਚ ਜਾਂਦਾ ਹੈ, ਵਿਕਾਰਾਂ ਤੋਂ ਦੁਖ ਉਪਜਦੇ ਹਨ। ਸਰੀਰ ਦੇ ਅੰਦਰ ਹੰਸ ਹੈ ਪਰ ਉਹ ਵਿਕਾਰਾਂ ਕਰਕੇ ਅੰਨੇ ਹੋਏ ਮਨ ਨੂੰ ਉਹਲੇ ਰਹਿੰਦਾ ਹੈ। ਮਨ ਦਾ ਅੰਧਕਾਰ ਨਾਮ ਨਾਲ ਦੂਰ ਹੁੰਦਾ ਹੈ ਤੇ ਕਾਂਇਆਂ ਦਿਬ ਤੇ ਮਨ ਵਿਚ ਉੱਜਲਾਪਨ ਆ ਜਾਂਦਾ ਹੈ ਤਾਂ ਸੋਝੀ ਪੈ ਜਾਂਦੀ ਹੈ ਤੇ ਪਤਾ ਲਗਦਾ ਹੈ ਕਿ ਆਹ 'ਆਪਾ' ਹੈ, ਆਹ 'ਨਿਰੰਜਨ' ਹੈ, ਇਉਂ ਸੁਖ ਦੀ ਸੋਝੀ ਆਪੇ ਨੂੰ ਮਨ ਬੁੱਧੀ ਤੋਂ ਨਿਰਮਲ ਕਰਨੇ ਵਿਚ ਹੈ। ਦੇਖੋ ਅਗਲੇ ਸ਼ਬਦ ਵਿਚ ਗੁਰੂ ਜੀ ਖੋਹਲ ਕੇ ਇਹ ਗਲ ਸਮਝਾਉਂਦੇ ਹਨ:—

ਦੁਖ ਮਹੁਰਾ ਮਾਰਣ ਹਰਿ ਨਾਮੁ ॥ ਸਿਲਾ ਸੰਤੋਖ ਪੀਸਣੁ ਹਥਿ ਦਾਨੁ ॥ ਨਿਤ ਨਿਤ ਲਹੁ ਨ ਛੀਜੈ ਦੇਹ ॥ ਅੰਤ ਕਾਲਿ ਜਮਿ ਮਾਰੈ ਠੇਹ ॥ ੧ ॥ ਐਸਾ ਦਾਰੂ ਖਾਹਿ ਗਵਾਰ ॥ ਜਿਤੁ ਖਾਧੈ ਤੇਰੇ ਜਾਹਿ ਵਿਕਾਰ ॥

ਅਰਥਾਤ ਦੁਖ ਇਕ ਜ਼ਹਿਰ ਹੈ, ਇਸ ਨੂੰ ਕੋਈ ਨਹੀਂ ਖਾਣਾ ਚਾਹੁੰਦਾ, ਪਰ ਇਹ ਜ਼ਹਿਰ ਦਵਾਈ ਬੀ ਹੈ। ਸਾਰੇ ਜ਼ਹਿਰ ਦਵਾਈਆਂ ਹਨ, ਪਰ ਵਿਧੀ ਸੰਯੁਕਤ ਮਾਰਿਆਂ ਤੇ ਵਿਧੀਪੂਰਬਕ ਸੇਵਨ ਕੀਤਿਆਂ। ਜਿਵੇਂ ਸੰਖੀਆ ਵਿਹੁ ਹੈ, ਇਸ ਨੂੰ ਦਵਾਈ ਬਨਾਉਣ ਲਈ ਮਾਰੀਦਾ ਹੈ। ਤਿਵੇਂ ਦੱਸਦੇ ਹਨ ਕਿ ਦੁਖ ਜਹਿਰ ਹੈ ਇਸ ਬਿਖ ਨੂੰ ਮਾਰਕੇ ਦਵਾਈ ਬਨਾਉਣ ਵਾਸਤੇ 'ਹਰਿ ਨਾਮ' ਇਸ ਦਾ ਮਾਰਣ* ਹੈ। ਇਸ ਨੂੰ ਹਰਿ ਨਾਮ ਰੂਪੀ ਮਸਾਲੇ ਨਾਲ ਮਾਰਕੇ ਸੰਤੋਖ ਰੂਪੀ ਸਿਲਾ ਤੇ ਪੀਸੀਦਾ ਹੈ ਤੇ ਹੱਥ ਜਿਹੜੇ ਵੱਟੇ ਨੂੰ ਫੜਕੇ ਪੀਸਦੇ ਹਨ ਏਥੇ ਦਾਨ ਦੇ ਲੋੜੀਏ। ਅਰਥਾਤ ਨਾਮ, ਸੰਤੋਖ ਤੇ ਦਾਨ ਏ ਤ੍ਰੈ ਵਸਤਾਂ ਦੁਖ ਨੂੰ ਹੀ ਦਵਾਈ ਬਣਾ ਦੇਂਦੀਆਂ ਹਨ। ਇਹ ਦਵਾਈ ਸਦਾ ਖਾਓ ਤਾਂ ਦੇਹ ਤੁਹਾਡੀ ਅਰੋਗ ਰਹੇਗੀ ਤੇ ਅੰਤ ਸਮੇਂ ਜਮ ਨੂੰ ਤੁਸੀਂ ਠੇਹ ਕਰਕੇ ਮਾਰ ਲਓਗੇ। ਸੋ ਦੇਖੋ 'ਨਾਮ' ਦੁਖ ਨੂੰ ਹੀ ਦਾਰੂ ਬਣਾ ਦੇਵੇਗਾ ਦੁਖਾਂ ਦੇ ਦੂਰ ਕਰ ਦੇਣ ਦਾ। ਦਸਮੇਸ਼ ਪਿਤਾ ਜੀ ਨੇ ਫੁਰਮਾਇਆ ਹੈ:—

ਜਿਨ ਜਿਨ ਨਾਮੁ ਤਿਹਾਰੋ ਧਿਆਇਆ ॥
ਦੂਖ ਪਾਪ ਤਿਹ ਨਿਕਟ ਨ ਆਇਆ ॥

ਧਰਮ ਸਿੰਘ—ਠੀਕ ਹੈ। ਬਹੁਤ ਠੀਕ ਹੈ। ਪਰ ਸਿੰਘ ਜੀ ਸੰਸਾ ਅਜੇ ਦਿਲ ਨੂੰ ਫੜੀ ਬੈਠਾ ਹੈ। ਤਾਂਤੇ ਹੁਣ ਇਹ ਗੱਲ ਦੱਸੋ ਜੀ ਕਿ ਨਾਮੀ ਪੁਰਖ

*ਉਹ ਮਸਾਲਾ ਜਿਸ ਨਾਲ ਧਾਤਾਂ ਤੇ ਬੂਟੀਆਂ ਆਦਿ ਮਾਰੀ ਦੀਆਂ ਹਨ।

ਤਾਂ ਦੁਖੀ ਨਹੀਂ ਹੋਣੇ ਚਾਹੀਏ ।

ਸਿੰਘ—ਫੇਰ ਤੁਸੀਂ ਉਸੇ ਲੀਕ ਵਿਚ ਜਾ ਪੈਂਦੇ ਹੋ, ਜਿਸ ਨੂੰ ਮਨ, ਜੋ ਪ੍ਰਬੁਧ ਨਹੀਂ, ਦੁੱਖ ਦੀ ਲੀਹ ਸਮਝਦਾ ਹੈ । ਜਿਸ ਨੂੰ ਤੁਸੀਂ ਦੁਖ ਸਮਝਦੇ ਹੋ ਨਾਮੀ ਪੁਰਖ ਦੇ ਭਾਣੇ ਉਹ ਖਬਰੇ ਦੁਖ ਹੈ ਵੀ ਕਿ ਨਹੀਂ । ਸਾਡੀ ਤਾਂ ਅਜੇ ਸਿਆਣ ਹੀ ਠੀਕ ਨਹੀਂ । ਨਾਮ ਜਪਿਆਂ ਇਹ ਸਿਆਣ ਆਉਂਦੀ ਹੈ ਤੇ ਦੁਖ ਦਾ ਵਰਤਾਉ ਬਦਲੀ ਦਾ ਹੈ:—

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥ [ ਮ: ੧

ਜਿਵੇਂ ਪਹਿਲਵਾਨ ਦਾ ਸ਼ਾਗਿਰਦ ਤੁਹਾਨੂੰ ਦੁਖੀ ਦਿੱਸੇਗਾ, ਕਈ ਵੇਰ ਹੱਡੀ ਪੱਸਲੀ ਤੁੜਾ ਬੈਠੇਗਾ । ਤੁਸੀਂ ਰੋਵੋਗੇ ਕਿ ਹਾਇ ਇਸ ਨੂੰ ਦੁਖ ਹੈ, ਪਰ ਇਹ ਦੁਖ ਤਾਂ ਉਸ ਦੀ ਪਹਿਲਵਾਨਗੀ ਦੀ ਕਸਰਤ ਹੈ । ਸੋ ਪ੍ਰਬੁਧ ਮਨ ਵਾਲੇ ਦੇ ਦੁੱਖ ਨੂੰ ਤੁਸੀਂ ਜੋ ਦੁਖ ਸਮਝ ਰਹੇ ਹੋ ਉਹ ਤਾਂ ਦੁੱਖ ਨੂੰ ਦਲ ਰਿਹਾ ਹੈ ਆਤਮ-ਬਲ ਨਾਲ, ਕਿਉਂਕਿ ਉਸ ਨੇ ਇਨ੍ਹਾਂ ਨੂੰ ਦਲ ਕੇ ਮੁਕਤੀ ਦੀ ਪਹਿਲਵਾਨਗੀ ਪਾਕੇ ਸਾਂਈ ਨੂੰ ਮਿਲਨਾ ਹੈ ਜੋ ਚੋਟੀ ਦਾ ਸੁਖ ਹੈ। ਦੇਖੋ ਸ਼੍ਰੀ ਗੁਰੂ ਸਾਹਿਬ ਦਸਮੇ ਪਾਤਸ਼ਾਹ ਫੁਰਮਾਉਂਦੇ ਹਨ:—

ਜਿਨ ਮਤਿ ਬੇਦ ਕਿਤੇਬਨ ਤਿਆਗੀ ॥ ਪਾਰ-ਬ੍ਰਹਮ ਕੇ ਭੇ ਅਨੁਰਾਗੀ ॥ ਤਿਨ ਕੇ ਗੂੜ ਮੱਤ ਜੋ ਚਲਹੀ ॥ ਭਾਂਤ ਅਨੇਕ ਦੁਖਨ ਸੋ ਦਲ ਹੀ ॥

ਭਾਵ ਇਹ ਕਿ ਪ੍ਰਬੁਧ ਮਨ ਵਾਲਾ ਜੋ ਨਾਮ ਜਪਦਾ ਤੇ ਦੁੱਖਾਂ ਦੇ ਟਾਕਰੇ ਕਰਦਾ ਹੈ ਦੁਖਾਂ ਨੂੰ ਦਲ ਰਿਹਾ ਹੈ । ਉਹ ਦੁਖੀ ਨਹੀਂ, ਉਹ ਵਾਹਕ ਵਾਙੂ ਹੈ ਜੋ ਜਗਤ ਜਦ ਸੁਖ ਦੀ ਨੀਂਦੇ ਸੁੱਤਾ ਪਿਆ ਹੁੰਦਾ ਹੈ, ਉਹ ਉਸ ਨੀਂਦਰ ਦੇ ਵੇਲੇ ਹਲ ਵਾਹੁਣ ਦਾ ਦੁਖ ਭੋਗ ਰਿਹਾ ਹੁੰਦਾ ਹੈ । ਪਰ ਉਹ ਅਸਲ ਵਿਚ ਦੁਖ ਨਹੀਂ ਭੋਗ ਰਿਹਾ ਉਹ ਆਪਣੇ ਲਈ, ਪਰਵਾਰ ਲਈ ਤੇ ਜਗਤ ਲਈ ਅੰਨ ਪੈਦਾ ਕਰ ਰਿਹਾ ਹੁੰਦਾ ਹੈ । ਇਸੇ ਕਰਕੇ ਸੋਝੀ ਵਿਚ ਆਏ ਦੀ ਪਦਵੀ ਜੋ ਦੁਖਾਂ ਨਾਲ ਟਾਕਰੇ ਕਰਦਾ ਸਾਂਈ ਦੀ ਲਿਵ ਵਿਚ ਸਾ ਰਿਹਾ ਹੈ ਦਸਮੇ ਪਾਤਸ਼ਾਹ ਨੇ ਆਪ ਇਹ ਦੱਸੀ ਹੈ:

"ਜੇ ਜੇ ਜਾਤ ਸਹਿਤ ਸਨੇਹਾ ॥ ਪ੍ਰਭੁ ਕੋ ਸੰਗ ਨ ਛੋਡਤ ਨੇਹਾ ॥ ਤੇ ਤੇ ਪਰਮ ਪੁਰੀ ਕਹ ਜਾਹੀ ॥ ਤਿਨ ਹਰਿ ਸਿਉ ਅੰਤਰੁ ਕਛੂ ਨਾਹੀ ॥"

ਸੋ ਜਿਸ ਇਹ ਰਾਹ ਦੇ ਟੁਰਨ ਵਾਲੇ ਨੂੰ ਤੁਸੀਂ ਦੁਖੀ ਸਮਝੋਗੇ ਉਹ ਦੁਖ ਪਾ ਰਿਹਾ ਹੈ ਤੇ ਪ੍ਰਭੂ ਦੇ ਸੰਗ ਨੂੰ ਨਹੀਂ ਛਡ ਰਿਹਾ ਉਹ ਤਾਂ ਪਰਮ ਪੁਰੀ ਨੂੰ ਜਾ ਰਿਹਾ ਹੈ । ਅੰਤ ਉਸਦੇ ਤੇ ਵਾਹਿਗੁਰੂ ਦੇ ਵਿਚ ਵਿੱਥ ਕੋਈ ਨਹੀਂ ਰਹੇਗੀ ।

ਜ਼ਰਾ ਵਿਚਾਰ ਕਰੋ, ਤੁਸੀਂ ਕਦੇ ਮਿੱਠਾ ਮਿੱਠਾ ਸੰਗੀਤ ਸੁਣਕੇ ਸੁਖੀ ਹੋਏ ਹੋ ? ਪਰ ਪਤਾ ਜੇ ਕਿ ਕਿੰਨ੍ਹਾਂ ਦੁਖਾਂ ਨਾਲ ਓਹ ਗਵੱਯੇ ਨੇ ਸਿੱਖਿਆ ਹੈ ? ਉਸਦੇ ਦੁੱਖ ਉਸ ਨੂੰ ਸੰਗੀਤ ਦੀਆਂ ਮਧੁਰ ਧੁਨਾ ਦੇ ਸੁਖਾਂ ਵਿਚ ਲੈ ਗਏ । ਉਸਦੀ ਕਸਰਤ ਦੇ ਦਿਨਾਂ ਵਿਚ ਜੋ ਪੀੜਾ ਹੋ ਰਹੀ ਸੀ ਤੁਹਾਨੂੰ ਦੁਖ ਰੂਪ ਦਿੱਸ ਰਹੀ ਸੀ ਪਰ ਓਹ ਪਰਮ ਰਸ ਰੂਪੀ ਸੁਖ ਨੂੰ ਜਨਮ ਦੇ ਰਹੀ ਸੀ ।

ਧ: ਸਿੰਘ—ਮੈਂ ਸਭ ਕੁਛ ਸਮਝ ਤਾਂ ਲਿਆ ਹੈ, ਆਪ ਤਾਂ ਕੋਈ ਪਾਰਗਰਾਮੀ ਹੋ, ਐਸੀ ਸੁੰਦਰ ਸੋਝੀ ਦਿੱਤੀ ਨੇ, ਪਰ ਜਾਓ ਸਭ ਕੁਛ ਸਮਝਕੇ ਬੀ ਜੀ ਚੁਰਾਉਂਦਾ ਹੀ ਹੈ ਦੁੱਖਾਂ ਤੋਂ ।

ਸਿੰਘ—ਭਾਈ ਧਰਮ ਸਿੰਘ ਜੀ ! ਇਕ ਵੀਚਾਰ ਕਰੋ ਮਨ ਚਿਤ ਏਕਾਗਰ ਕਰਕੇ । ਇਹ ਗਲ ਜੋ ਮੈਂ ਕਹਿਣ ਲੱਗਾ ਹਾਂ ਡਾਢੀ ਡੂੰਘੀ ਸਮਝ ਤੇ ਕਰੜੇ ਤਜਰਬੇ ਦੀ ਹੈ । ਭਲਾ ਜੇ ਤੁਹਾਨੂੰ ਲਗਾਤਾਰ ਅਖੰਡ ਤੁਹਾਡੀ ਮਨ ਮਰਜ਼ੀ ਦਾ ਸੁਖ ਦਿੱਤਾ ਜਾਵੇ ਕਿ ਸੁਖ ਦੁਆਲੇ ਹੋ ਜਾਵੇ, ਯਾ ਸਮਝੋ ਕਿਸੇ ਆਦਮੀ ਨੂੰ ਉਸ ਦੀ ਇੱਛਾ ਮੂਜਬ ਪੂਰਨ ਸੁਖ ਉਸਨੂੰ ਲਗਾਤਾਰ ਮਿਲ ਜਾਣ, ਤੁਸੀਂ ਸਮਝਦੇ ਹੋ ਕਿ ਉਹ ਲਗਾਤਾਰ ਸੁਖ ਨੂੰ ਝੱਲ ਸਕੇਗਾ ?

ਧਰਮ ਸਿੰਘ ਜੀ ਸੁਣਕੇ ਧਯਾਨ ਮਗਨ ਹੋ ਗਏ। ਕਿੰਨਾ ਚਿਰ ਸੋਚ ਵਿਚ ਸੁਖ ਦਾ ਨਕਸ਼ਾ ਅੱਖਾਂ ਅੱਗੇ ਬੰਨ੍ਹ ਕੇ ਖੜੇ ਰਹੇ । ਸਿੰਘ ਨੇ ਬੀ ਨਾ ਹਿਲਾਇਆ । ਕੁਛ ਚਿਰ ਮਗਰੋਂ ਆਪ ਨੇ ਨੈਣ ਖੁਹਲੇ, ਬੜਾ ਲੰਮਾ ਤੇ ਠੰਢਾ ਸਾਹ ਲੈਕੇ ਬੋਲੇ:—ਮੈਂ ਅੱਖਾਂ ਅੱਗੇ ਸਾਰੀ ਖੇਲ ਆਂਦੀ ਹੈ । ਆਪ ਨੇ ਡਾਢੇ ਮਰਮ ਵਾਲੇ ਥਾਂ ਤੇ ਮੇਰੀ ਨਜ਼ਰ ਪੁਆਈ ਹੈ । ਸੱਚ ਹੈ, ਲਗਾਤਾਰ ਅਖੰਡਾਕਾਰ ਸੁਖ ਦਾ ਜਾਰੀ ਰਹਿਣਾ ਬੀ ਸਾਨੂੰ ਉਕਤਾ ਦੇਵੇਗਾ, ਘਬਰਾ ਦੇਵੇਗਾ ਅਰ ਵਟਾਉ ਦੇ ਪੱਖ ਵਲ ਧਿਆਨ ਨੂੰ ਲਿਜਾਵੇਗਾ, ਅਤੇ ਸੁਖ ਦੀ ਲਗਾਤਾਰਤਾ ਅਸਹਿ ਹੋ ਜਾਵੇਗੀ । ਸਾਡਾ ਸੁਭਾਉ

ਜੁ ਵਟਾਉ ਸਟਾਉ ਦਾ ਆਦਤਗੀਰ ਹੋਇਆ।

ਧਰਮ ਸਿੰਘ—ਇਸੇ ਕਰਕੇ ਸ੍ਰੀ ਗੁਰੂ ਜੀ ਨੇ ਫੁਰਮਾਇਆ ਹੈ 'ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥' ਮਨੁਖ ਨੂੰ ਚਾਹੀਏ ਕਿ—

ਸੁਖ ਦੇ ਮਗਰ ਸ਼ੁਦਾਈ ਨਾ ਹੋਵੇ,
ਦੁਖ ਦਾ ਭੈ ਨਾ ਕਰੇ।

ਜਿਉਂ ਜਿਉਂ ਦੋਵੇਂ ਆਉਣ, ਕਪੜੇ ਬਦਲਣ ਵਾਂਙ ਉਨ੍ਹਾਂ ਨੂੰ ਸਮਝੇ। ਮਨ ਸਾਡੇ ਦੀ ਬਣਤਰ ਐਸੀ ਹੈ ਕਿ ਉਹ ਇਕ ਰਸ ਸੁਖ ਦੀ ਤਾਬ ਬੀ ਨਹੀਂ ਰੱਖਦਾ ਤੇ ਨਾਹੀਂ ਦੁਖਾਂ ਦੀ ਲਗਾਤਾਰ ਝਾਲ ਝੱਲ ਸਕਦਾ ਹੈ। ਸਿੱਟਾ ਹੁਣ ਕੀ ਹੋਇਆ? ਦੁਖ ਸੁਖ ਨੂੰ ਕਪੜੇ ਵਟਾਉਣ ਵਾਙੂ ਸਮਝਣਾ। ਦੇਖੋ ਸਜਣ ਜੀ ਹੁਣ ਸਾਡੇ ਅੰਦਰ ਦੀ ਸੋਝੀ ਨੇ ਕੈਸਾ ਵਟਾਉ ਖਾਧਾ ਹੈ ਸੁਖ ਦੁਖ ਨੂੰ ਸਮਝਣ ਵਿਚ। ਹੁਣ ਤੁਸੀਂ ਸਮਝ ਜਾਓਗੇ ਕਿ ਪ੍ਰਭਾਤੀ ਰਾਗ ਵਿਚ ਆਦਿ ਪਾਤਸ਼ਾਹੀ ਨੇ ਇਹ ਤੁਕ ਕਿਉਂ ਲਿਖੀ ਸੀ, 'ਦੂਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ ॥' ਤੇ ਫੇਰ ਮਲਾਰ ਰਾਗ ਵਿਚ ਫੁਰਮਾਯਾ ਸਾਨੇ:—'ਦੁਖ ਸੁਖ ਦੋਊ ਸਮ ਕਰਿ ਜਾਨੈ'।

ਪਜਾਰੇ ਜੀਓ! ਮਨ ਵਿਚ ਮੈਲਾਂ ਹਨ। ੧. ਭੋਗੇ ਪਦਾਰਥਾਂ ਦੀ 'ਰਸ-ਟੋਟ' ਦੀ ਤਰ੍ਹਾਂ ਦੀ ਅੰਦਰ ਇਕ ਮੈਲ ਹੁੰਦੀ ਹੈ। ੨ ਅਨ ਭੋਗਿਆਂ ਲਈ ਤ੍ਰਿਸ਼ਨਾਂ ਦੀ ਅੰਦਰ ਮੈਲ ਹੁੰਦੀ ਹੈ। ੩. ਸੁਖ ਦੀ ਪਕੜ ਦੀ ਤੀਸਰੀ ਮੈਲ ਹੈ ਜੋ ਅੰਦਰ ਰਾਗ ਰੂਪ ਲੈਕੇ ਬੈਠੀ ਹੈ। ੪. ਦੁਖ ਤੋਂ ਨਫਰਤ ਦੀ ਚੌਥੀ ਮੈਲ ਹੈ ਜੋ ਦ੍ਵੈਖ ਦਾ ਰੂਪ ਲੈਕੇ ਬੈਠੀ ਹੈ। ੫. ਸੰਸੇ ਬ੍ਰਿਤੀ ਦਾ ਬੇ-ਟਿਕਾਣਾ ਪਨ ਇਕ ਹੋਰ ਮੈਲ ਹੈ ਜੋ ਵਿਵੇਕ ਵਿਚਾਰ ਦੇ ਰਸਤੇ ਪਾਕੇ ਫਿਰ ਅਗੇ ਨਹੀਂ ਚੜ੍ਹਨ ਦੇਂਦੀ ਤੇ ਅਪਣੇ ਵਿਚ ਹੀ ਫੜ ਰਹਾਂਦੀ ਹੈ ਸਹਸੇ ਜੀਉ ਮਲੀਨ ਹੈ—ਸਤਿਗੁਰ ਵਾਕ ਹੈ। ੬. ਛੇਵੀਂ ਮੈਲ ਹੈ, ਮੈਂ ਮੈਂ ਦੀ, ਹਉਂ ਨੂੰ ਹਉਂ ਵਿਚ ਪ੍ਰਤੀਤ ਕਰਕੇ ਹਉਂ ਵਿਚ ਗਹਬੇ ਰਹਿਣ ਦੀ। ਇਸ ਤਰ੍ਹਾਂ ਦੀਆਂ ਸੂਖਮ ਮੈਲਾਂ ਕਈ ਹਨ। ਮਨ ਇਨ੍ਹਾਂ ਦੇ ਹਨੇਰੇ ਵਿਚ ਦੁਖ ਸੁਖ ਦੀ ਅਸਲੀ ਪਰਖ ਤੋਂ ਅਗਿਆਨ ਵਿਚ ਹੈ। ਇਸ ਹਨੇਰੇ ਨੂੰ ਨਿਵਾਰਨ ਲਈ ਹੀ ਹੁਕਮ ਇਹ ਹੈ—ਆਸ ਅੰਦੇਸੇ ਤੇ ਨਿਹਕੇਵਲ ਹਉਮੈ ਸ਼ਬਦ ਜਲਾਏ। [ਆ: ਵਾ: ਮ: ੧] ਮਨ ਵਿਚ ਨਿਵਾਸ ਹੈ ਆਸ਼ ਅੰਦੇਸੇ ਦਾ, ਬੁੱਧੀ ਵਿਚ ਨਿਵਾਸ ਹੈ ਸੰਸੇ ਦਾ, ਅੰਦਰਲੇ ਅਹ ਵਿਚ ਨਿਵਾਸ ਹੈ ਹਉਮੈ-ਹੰਕਾਰ ਦਾ। ਕਿਉਂਕਿ ਪਰਖ ਦੇ ਘਰ ਜਾ ਕੇ ਬੁੱਧੀ ਨੇ ਸੰਸੇ ਦੂਰ ਕਰ ਕੇ ਨਿਸ਼ਚੇ ਵਿਚ ਟਿਕਣਾ ਹੈ, ਫੇਰ ਮਨ ਨੇ ਇਸ ਦੇ ਮਗਰ ਲਗ ਕੇ ਵਾਹਿਗੁਰੂ ਪ੍ਰੇਮ ਵਿਚ ਲਗ ਪੈਣਾ ਹੈ, ਅਹੀ ਨੇ ਸਾਈਂ ਸਮਰਪਨ ਹੋ ਕੇ ਵਿੱਥ ਮੇਟ ਲੈਣੀ ਹੈ। ਇਸ ਪਰਖ ਦੀ ਪ੍ਰਾਪਤੀ ਦਾ ਸਾਧਨ 'ਨਾਮ' ਦੱਸਿਆ ਹੈ—'ਹਰਿ ਕਾ ਨਾਮ ਮਨਿ ਵਸਾਏ'। ਨਾਮ ਮਿਲਨਾ ਹੈ ਸਤਿਸੰਗ ਨਾਲ। ਸੋ ਸਤਿਸੰਗ ਨੇ ਨਾਮ ਦੇ ਰਸਤੇ ਪਾਉਣਾ ਹੈ, ਨਾਮ ਨੇ ਮੈਲ ਕੱਟਣੀ ਹੈ। ਨਾਮ ਹੈ ਵਾਹਿਗੁਰੂ। ਵਾਹਿਗੁਰੂ ਹੈ ਸਿਫਤ ਸਲਾਹ। ਸਿਫਤ ਸਲਾਹਨੇ ਅੰਦਰਨੂੰ ਉੱਚਾ ਕਰਨਾ ਹੈ ਵਿਸਮਾਦ ਵਿਚ, ਵਿਸਮਾਦ ਵਿਚ ਗੋਤਿਆਂ ਨੇ ਜਾਚਦੇਣੀ ਹੈ ਸੱਤਿ ਅਸੱਤਿ ਦੀ। ਇਸ ਨੇ ਮਨ ਨੂੰ ਰਸਮਯ ਤੇ ਤਨ ਨੂੰ ਪ੍ਰਫੁੱਲਤ ਕਰਨਾ ਹੈ*। ਅਸੱਤਿ-ਨਾਸ਼ਵਾਨ-ਦੀ ਕੀਮਤ ਫਿਰ ਸਾਡੇ ਅੰਦਰੋਂ ਘਟ ਜਾਣੀ ਹੈ ਸੱਤਿ ਵਸਤੂ ਨੇ ਬੇਸ਼ ਕੀਮਤ ਤੇ ਅਮੋਲਕ ਜਚਣਾ ਹੈ। ਤਦੋਂ ਦਿੱਸੇਗਾ ਕਿ ਜਿਸ ਨੂੰ ਸੁਖ ਸਮਝਦੇ ਸਾਂ ਉਹ ਅਤੇ ਜਿਸ ਨੂੰ ਦੁਖ ਸਮਝਦੇ ਸਾਂ ਉਹ ਦੂਏ ਕੀਹ ਹਨ। ਤਦੋਂ ਪਰਮ ਸੁਖ ਫਿਰ ਅਬਿਨਾਸ਼ੀ ਸੁਖ ਵਿਚ ਦਿੱਸੇਗਾ। ਅਬਿਨਾਸ਼ੀ ਸੁਖ ਅਬਿਨਾਸ਼ੀ ਦੇ ਪਿਆਰ ਤੇ ਪ੍ਰਾਪਤੀ ਵਿਚ ਜਚੇਗਾ†। ਜਿਨ੍ਹਾਂ ਗਲਾਂ ਵਿਚ ਪਹਿਲੇ ਸੁਖ ਵੇਖਦੇ ਸਾਂ ਉਨ੍ਹਾਂ ਵਿਚ ਦੁਖ ਦਿਸੇਗਾ। ਹਾਂ, ਫੇਰ ਦਿਸੇਗਾ।

'ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ ॥'

ਹਾਂ ਤਦੋਂ ਸਮਝ ਪਵੇਗੀ:—

ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ। [ਮਲਾਰ ਵਾਰ ਮ: ੧

ਤਾਂ ਫੇਰ ਪਤਾ ਲੱਗੇਗਾ:—

ਦੁਖੁ ਤਦੇ ਜਾ ਵਿਸਰਿ ਜਾਵੈ ॥ [ਮਾਝ ਮ: ੧

ਕੀ ਵਿਸਰਹਿ ਦੁਖੁ ਬਹੁਤਾ ਲਾਗੈ ਦੁਖੁ ਲਾਗੈ ਤੂੰ ਵਿਸਰੁ ਨਾਹੀ ॥ [ਆਸਾ ਮ: ੧

ਫਿਰ ਸਮਝ ਆਵੇਗੀ ਕਿ ਅਸਾਂ ਦੁਖਾਂ ਨੂੰ ਦਲਨਾ ਹੈ। ਸੁਖਾਂ ਦੀ ਤ੍ਰਿਸ਼ਨਾ ਵਿਚ ਕਮਜ਼ੋਰ ਨਹੀਂ ਹੋਣਾ। 'ਦੁਖੁ ਦਾਰੂ ਸੁਖੁ ਰੋਗੁ ਭਇਆ' ਦੀ ਤਦੋਂ ਸੋਝੀ

---

*ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ ॥

†ਨਾ ਓਹੁ ਮਰੈ ਨ ਹੋਵੈ ਸੋਗੁ ॥ ਦੇਦਾ ਰਹੈ ਨ ਚੂਕੈ ਭੋਗੁ ॥ [ਆਸਾ ਮ: ੧

ਆਵੇਗੀ। ਹਾਂ, ਤਦੋਂ ਪਤਾ ਲਗੇਗਾ ਕਿ ਸਾਡਾ ਕੰਮ ਹੈ:—ਭਾਂਤਿ ਅਨੇਕ ਦੁਖਨ ਸੋ ਦਲਹੀ।

ਧ: ਸਿੰਘ – ਫੇਰ ਸੁਖ ਦੀ ਵਾਸ਼ਨਾ ਹੀ ਨਾ ਰਹੇ।

ਸਿੰਘ–ਮੁੱਖ ਗੱਲ ਹੈ, ਇਸ ਸੁਖ ਦੁਖ ਦੀ ਠੀਕ ਪਰਖ ਸਿਖਾਉਣੀ ਜੋ ਨਾਮ ਨਾਲ ਹੋਣੀ ਹੈ। ਜਿਨ੍ਹਾਂ ਗੱਲਾਂ ਨੂੰ ਆਮ ਤੌਰ ਤੇ ਸੁਖ ਦੁਖ ਸਮਝਿਆ ਜਾਂਦਾ ਹੈ। ਉਹਨਾਂ ਵਲ ਇਹ ਰੁਖ਼ ਰੱਖਣਾ ਚਾਹੀਏ –

ਸੁਖਦੀ ਆਸ ਨਾ ਕਰਨੀ ਦੁਖਤੋਂ ਭੈ ਨਾ ਖਾਣਾ। ਸੁਖ ਆਵੇ ਤਾਂ ਮਦ ਮੱਤੇ ਨਹੀਂ ਹੋਣਾ, ਨਾਮ ਜਪਣਾ ਤੇ ਭਲਾ ਕਰਨਾ। ਦੁਖ ਆਵੇ ਤਾਂ ਨਾਮ ਜਪਣਾ ਤੇ ਦੁਖਾਂ ਨੂੰ ਦਲਨਾ। ਬ੍ਰਿਤੀ ਨੂੰ ਢਹਿੰ-ਦੀਆਂ ਕਲਾਂ ਵਿਚ ਨਾ ਜਾਣ ਦੇਣਾ। ਅਤੇ 'ਨਾਮ' ਵਿਚ ਲੱਗ ਕੇ ਵਾਪਰ ਰਹੇ ਦੁਖ਼ਾਂ ਤੋਂ ਬਨਾਂ ਨੂੰ ਨਹੀਂ ਭੱਜਣਾ ! ਵਿੱਚੇ ਰਹਿਕੇ ਜਗਤ ਦੀ ਜਲ-ਪਛਾੜ ਸਹਿਕੇ ਅਡੋਲ ਟਿਕਣਾ। 'ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲ ਰਹੈ ਵਿਚਿ ਪਾਣੀ ਹੇ'।

੫.

ਧਰਮ ਸਿੰਘ ਜੀ ਦੀ ਬੜੀ ਨਿਸ਼ਾ ਹੋਈ। ਪਰ ਸਤਿਗੁਰਾਂ ਨਾਲ ਬੜਾ ਪ੍ਰੇਮ ਹੋਣ ਕਰਕੇ ਉਹਨਾਂ ਦੇ ਦੁਖ ਨੂੰ ਉਹ ਅਪਣਾ ਦੁਖ ਅਨੁਭਵ ਕਰ ਰਹੇ ਸਨ। ਇਤਨੀ ਬਾਤ ਚੀਤ ਦੇ ਅਸਰ ਨੇ ਤਬੀਅਤ ਬਦਲ ਤਾਂ ਦਿੱਤੀ ਪਰ ਮਰਮੀ ਹਮਦਰਦੀ ਦੇ ਕਾਰਨ ਫੇਰ ਅਵਾਜ਼ ਨਿਕਲੀ:–ਸਿੰਘ ਜੀ ! ਗੁਰੂ ਸਾਹਿਬ ਸਮ-ਰੱਥ ਹਨ। ਏਹ ਦੁਖ ਅਪਣੇ ਤੇ ਨਾ ਲੈਂਦੇ ਤਦ ਸਾਡੇ ਤੇ ਮਿਹਰ ਹੁੰਦੀ, ਅਸੀਂ ਉਨ੍ਹਾਂ ਦੇ ਦੁਖ ਨਾਲ ਪੀੜਤ ਨਾ ਹੁੰਦੇ। ਦੁੱਖਾਂ ਦੇ ਮੂੰਹ ਸਾਨੂੰ ਦੇ ਦੇਂਦੇ ਓਹ ਆਪ ਤਾਂ ਸੁਖੀ ਰਹਿੰਦੇ ! ਉਨ੍ਹਾਂ ਦਾ ਤਾਂ ਸੁਖ ਦੁਖ ਉਤੇ ਹੁਕਮ ਹੈ।

ਸਿੰਘ ਜੀ ਹੱਸੇ ਤੇ ਆਖਣ ਲਗੇ 'ਤੁਸਾਂ ਡਾਢੇ ਡੂੰਘੇ ਪਿਆਰ ਦੀ ਗੱਲ ਆਖੀ ਹੈ। ਸਤਿਗੁਰ ਸਮਰੱਥ ਹਨ ਤੇ ਮੇਰੇ ਵਰਗੇ ਹਜ਼ਾਰਾਂ ਉਨ੍ਹਾਂ ਦੇ ਹੁਕਮ ਵਿਚ ਹਨ। ਮੈਂ ਇਕੱਲਾ ਉਸ ਵੇਲੇ ਵੈਰੀ ਦਲ ਨੂੰ ਨਸਾ ਸਕਦਾ ਸਾਂ*, ਪਰ ਸਤਿਗੁਰ ਨੇ ਆਪਣੀ ਰੂਹਾਨੀ ਤਾਕਤ ਨੂੰ ਵਰਤਿਆ ਨਹੀਂ।'

ਧਰਮ ਸਿੰਘ–ਕਿਉਂ ?

ਸਿੰਘ–ਇਸ ਲਈ ਕਿ ਆਪ ਨੇ ਇਹ ਇਕ ਮਨੁੱਖ-ਨਾਟ ਰਚਾਇਆ ਹੈ। ਆਪ ਨੇ ਕੁਛ ਸਮੇਂ ਬਾਦ ਸੱਚ ਖੰਡ ਚਲੇ ਜਾਣਾ ਹੈ। ਪੰਥ ਨੂੰ ਉਹਨਾਂ ਨੇ ਬਲ ਦੇਕੇ ਉੱਚਿਆਂ ਕਰਨਾ ਹੈ,ਪਰਜਾ ਜੋ ਨਿਤਾਣੀ ਹੋਕੇ ਦੁਖ ਪਾ ਰਹੀ ਹੈ ਉਸ ਨੂੰ ਉਚਿਆਂ ਕਰਨਾ ਹੈ ਕਿ ਇਹ ਤਾਕਤਵਰ ਹੋਕੇ ਸੁਤੰਤ੍ਰ ਹੋ ਜਾਏ। ਇਹੋ ਦੁਖਾਂ ਦੀ ਦਬੇਲ ਨਾ ਰਹੇ, ਮਜ਼ਲੂਮ ਤੇ ਸਿਤਮ ਰਸੀਦਾ ਨਾ ਰਹੇ ਸਗੋਂ ਬਲ ਪਕੜੇ। ਹਾਂ, ਇਹ ਗ਼ੁਲਾਮੀ ਦੇ ਸੁਖਾਂ ਨੂੰ ਪਿਆਰ ਨਾ ਕਰੇ, ਆਜ਼ਾਦੀ ਦੇ ਦੁੱਖਾਂ ਨੂੰ ਮਿੱਠੇ ਕਰਕੇ ਬਲਵਾਨ ਹੋ ਜਾਵੇ। ਗ਼ੁਲਾਮੀ ਤੇ ਆਜ਼ਾਦੀ-ਮਨ ਦੀ, ਸਰੀਰ ਦੀ, ਦੇਸ਼ ਦੀ। ਦੁੱਖ ਜਦ ਪੈਂਦਾ ਹੈ ਤਾਂ ਕਮਜ਼ੋਰ ਕਰਦਾ ਹੈ, ਕਿਉਂਕਿ ਦੁੱਖ ਅੱਗੇ ਦਿਲ ਹਾਰ ਦੇਈਦਾ ਹੈ। ਦੁਖ ਨੂੰ ਝੱਲਣਾ ਤੇ ਹਾਰਨਾ ਨਾ, ਅਤੇ ਦੁੱਖ ਨੂੰ ਨੇਹਣਨਾ ਤੇ ਟਾਕਰਾ ਕਰਨਾ ਸਾਨੂੰ ਬਲੀ ਬਣਾਉਂਦਾ ਹੈ। ਸਭ ਤੋਂ ਵਡਾ ਬਲ ਹੈ 'ਆਤਮਿਕ ਤੇ ਮਾਨਸਿਕ ਬਲ' ਜੇ ਹੁਣ ਗੁਰੂ ਜੀ ਆਤਮ ਸ਼ਕਤੀ ਨਾਲ ਸੁਖ ਹੀ ਮਾਣੀ ਜਾਣ ਤੇ ਦੁਖ ਪਰੇ ਰੱਖੀ ਜਾਣ ਤਾਂ ਇਨਸਾਨ ਅਪਣੇ ਵਿਚ ਮਾਨਸਕ ਤੇ ਸਰੀਰਕ ਬਲ ਕਿੱਦਾਂ ਭਰੇ ਤੇ ਕਿੱਥੋਂ ਸਿੱਖੇ ? ਇਸ ਕਰਕੇ ਸ੍ਰੀ ਗੁਰੂ ਜੀ ਅਪਣੇ ਆਪ ਨੂੰ ਮਨੁੱਖੀ ਹਦ ਵਿਚ ਰੱਖਕੇ ਮਨੁੱਖੀ ਬਲ ਤੇ ਬੁੱਧੀ ਨਾਲ ਕਸ਼ਟਾਂ ਦਾ ਮੁਕਾਬਲਾ ਕਰਦੇ ਰਹੇ ਹਨ ਤੇ ਏਹੋ ਜਾਚ ਸਿਖਾਂ ਨੂੰ ਸਿਖਾਲਦੇ ਰਹੇ ਹਨ। ਸਿਖ ਦੁੱਖ ਦੇ ਸਾਹਮਣੇ ਕੀਕੂੰ ਡਟੇ, ਕੀਕੂੰ ਤਸਦੀਹੇ ਭੋਗੇ ਇਹ ਜਾਚ ਸਿਖਾਂ ਨੂੰ ਸਿਖਾਉਣੀ ਸੀ। ਕੀਕੂੰ ਸਿਖ ਕਸ਼ਟ, ਭੁੱਖ, ਵਿਛੋੜੇ, ਮੌਤਾਂ, ਜ਼ਖਮ, ਰੋਗ ਆਦਿ ਆਪਣੇ ਤੇ ਲਵੇ ਤੇ ਫੇਰ ਡਰੇ ਨਾ, ਝਿਜਕੇ ਨਾ, ਆਪਣੇ ਆਦਰਸ਼ ਵਿਚ ਆਪਣੇ ਅਸੂਲ ਪਰ ਖੜਾ ਰਹੇ ਤੇ ਮੁਕਾਬਲੇ ਵਿਚ ਪੈਰ ਪਿੱਛੇ ਨਾ ਪਾਵੇ ਤੇ ਇਸ ਨੂੰ ਸਮਝੇ ਕਿ ਸੁਖ ਹੈ, ਤਾਂ ਹੀ ਉਹ ਜਗਤ ਵਿਚ ਸੁਖੀ ਤੇ ਸੁਤੰਤ੍ਰ ਹੋ ਸਕਦਾ ਹੈ। ਇਸ ਕਰਕੇ ਉਹਨਾਂ ਨੇ ਇਨਸਾਨ ਵਾਂਙੂ ਦੁਖਾਂ ਵਿਚ ਖੜੋਕੇ, ਦੁੱਖਾਂ ਦੀ ਨੈਂ ਤਰਕੇ: ਦੁੱਖਾਂ ਨਾਲ ਟਾਕਰੇ ਕਰਕੇ ਨਮੂਨਾ ਕਾਇਮ ਕਰ ਦਿਤਾ ਹੈ ਕਿ ਮੁਸ਼ਕਲਾਂ ਤੇ

*ਕਵਿ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਇਹ ਸ਼ਹੀਦ ਸਿੰਘ ਜੀ ਗੁਪਤ ਸੰਸਾਰ ਵਿਚੋਂ ਪ੍ਰਤੱਖ ਰੂਪ ਧਾਰੀ ਹੋਕੇ ਧਰਮ ਸਿੰਘ ਜੀ ਨੂੰ ਸੰਸੇ ਰਹਿਤ ਕਰਨ ਆਏ ਸਨ ਤੇ ਉਹਨਾਂ ਧਰਮ ਸਿੰਘ ਨੂੰ ਆਪਾ ਦਿਖਾ ਬੀ ਦਿਤਾ ਸੀ।

ਦੁਖਾਂ ਦੇ ਸਾਹਮਣੇ ਇਕ ਜੀਉ ਪਏ ਇਨਸਾਨ ਨੇ ਕਿਵੇਂ ਕੰਮ ਕਰਨਾ ਹੈ। ਜੇ ਇਨਸਾਨ ਨੂੰ ਇਨਸਾਨੀ ਨੁਕਤਾ ਨਿਗਾਹ ਤੋਂ ਇਨਸਾਨੀ ਬਲ ਪ੍ਰਾਕ੍ਰਮ ਦੇ ਟਿਕਾਣੇ ਤੋਂ, ਇਨਸਾਨੀ ਬੁੱਧੀ ਦੇ ਧ੍ਰਵੇ ਤੋਂ ਦੁਖ ਦੇ ਟਾਕਰੇ ਦੀ ਜਾਚ ਨਾ ਸਿਖਾਉਣ ਤੇ ਆਪ ਨਮੂਨਾ ਬਣਕੇ ਨਾ ਦੱਸਣ ਤਾਂ ਇਨਸਾਨ ਵਿਚ ਬਲ, ਬੁੱਧ, ਧੈਰਯ, ਹੌਸਲਾ ਤੇ ਕੁਰਬਾਨੀ ਦਾ ਮਾਦਾ ਕੀਕੂੰ ਤ੍ਰੱਕੀ ਕਰੇ ਤੇ ਕੁਰਬਾਨੀ ਦਾ ਉਦੇਸ਼ ਤੇ ਆਦਰਸ਼ ਸਿੱਖਾਂ ਵਿਚ ਪਰਵੇਸ਼ ਕੀਕੂੰ ਕਰੇ। ਹੁਣ ਤੁਸਾਂ ਦੇਖਣਾ ਹੈ ਕਿ ਇਹ ਗੱਲ ਸਾਰਿਆਂ ਸਿਖਾਂ ਦੀ ਸਮਝ ਵਿਚ ਆ ਜਾਵੇਗੀ।

ਸਿਖਾਂ ਨੇ ਸੱਚੇ ਪਾਤਸ਼ਾਹ ਦੇ ਪਰਲੋਕ ਆਜਾਣ ਮਗਰੋਂ ਓਹ ਕਾਰਨਾਮੇ ਕਰਨੇ ਹਨ ਕਿ ਦੁਨੀਆਂ ਦੰਗ ਰਹੇਗੀ। ਇਹ ਮਾਨੁੱਖੀ ਨੁਕਤੇ ਤੋਂ ਝੱਲੇ ਦੁਖ ਤੇ ਝੱਲ ਕੇ ਨਾ ਹਾਰੇ ਹੌਂਸਲੇ ਪੰਥ ਵਿਚ ਆਦਰਸ਼ ਬਣ ਗਏ ਹਨ ਕਦੇ ਬੀ ਦਿਲਭਵੀਂ ਨਾ ਖਾਣ ਦੇ, ਕਦੇ ਨਾ ਪਿੱਛੇ ਹਟਣ ਦੇ, ਕਦੇ ਨਾ ਦੁਖਾਂ ਨਾਲ, ਨਿਰਾਸਤਾਈਆਂ ਨਾਲ ਟਾਕਰਾ ਕਰਨੋਂ ਕਾਂਪ ਖਾਣ ਦੇ। ਤੁਸੀਂ ਦੇਖੋਗੇ, ਇਕ ਜ਼ਮਾਨਾ ਦੇਖੇਗਾ! ਗੁਰੂ ਗੋਬਿੰਦ ਸਿੰਘ ਜੀ ਨੇ ਇਨਸਾਨੀ ਨਾਟ ਕਰਕੇ, ਇਨਸਾਨੀ ਤ੍ਰੀਕੇ ਨਾਲ ਆਪਣੇ ਉਤੇ ਦੁਖ ਰੋਗ ਝਾਗ ਕੇ ਇਨਸਾਨ ਨੂੰ ਜਾਚ ਸਿਖਾ ਦਿਤੀ ਹੈ ਦੁਖਾਂ ਦੇ ਅੱਗੇ ਬਲ ਨਾਲ ਟਾਕਰਾ ਕਰਨ ਦੀ ਤੇ ਕਦੇ ਨਾ ਹਾਰਨ ਦੀ। ਜਿਸ ਨੂੰ ਜਗਤ ਹਾਰ ਕਹੇਗਾ, ਸੱਤਿ ਤੇ ਡਟਿਆ ਸਿਖ ਅਜਿੱਤ ਸੂਰਮਾ ਹੋਕੇ ਉਸ ਵੇਲੇ ਬੀ ਕਾਂਪ ਨਹੀਂ ਖਾਵੇਗਾ, ਹਾਰ ਨਹੀਂ ਸਮਝੇਗਾ।

ਧਰਮ ਸਿੰਘ—ਠੀਕ। ……ਠੀਕ।

ਇਸ ਤਰ੍ਹਾਂ ਕੁਛ ਹੋਰ ਗੱਲਾਂ ਬਾਤਾਂ ਕਰਕੇ ਤੇ ਧਰਮ ਸਿੰਘ ਜੀ ਦੀ ਤਸੱਲੀ ਕਰਕੇ ਸਿੰਘ ਜੀ, ਜੋ ਲਿਖਿਆ ਹੈ ਕਿ ਸ਼ਹੀਦ ਸਿੰਘ ਸਨ, ਛਤੇ ਗਜਾਕੇ ਜਿਥੇ ਸਨ ਓਥੇ ਹੀ ਲੋਪ ਹੋ ਗਏ ਤੇ ਧਰਮ ਸਿੰਘ ਜੀ ਨੇ ਸਤਿਗੁਰਾਂ ਦੇ ਜਾ ਦਰਸ਼ਨ ਕੀਤੇ ਤੇ ਪ੍ਰਸ਼ਾਦ ਅੱਗੇ ਧਰਿਆ।

ਗੀਤ—

## ਸਿਰ ਭੇਟਾ ਚਾ ਧਰੀਏ।

ਵਿਖਮ ਪਦ—ਦਰਸ਼ਨ ਚੱਲ ਆਨੰਦਪੁਰ ਕਰੀਏ!

ਚਲੋ ਸਹੀਓ! ਆਨੰਦ ਪੁਰ ਚਲੀਏ
ਦਰਸ਼ਨ ਕਰ ਕਰ ਠਰੀਏ।
ਝਿੰਮਣੀਆਂ ਦੇ ਝਾੜੂ ਕਰਕੇ
ਥਾਂ ਥਾਂ ਪਏ ਸੰਬਰੀਏ।
ਚਰਨ ਛੋਹ ਵਰੁਸਾਇਆ ਕਿਣਕਾ
ਕਿਣਕਿਆਂ ਵਿਚ ਢੂੰਡੱਹੀਏ।
ਕਰ ਸੁਰਮਾ ਅੱਖੀਂ ਵਿਚ ਪਾਈਏ
ਦਿਲ ਅੰਧੇਰਾ ਹਰੀਏ।
ਇਸ ਰੌਸ਼ਨ ਦਿਲ ਨਾਲ ਸਖੀ!
ਗੁਰ ਗੋਬਿੰਦ ਸਿੰਘ ਸਿਮਰੀਏ।
ਸਿਮਰ ਸਿਮਰ ਸੁਆਮੀ ਗੁਰ ਅਪਨਾ
ਨੌਂ ਸਮਿਆਂ ਦੀ ਤਰੀਏ।
ਦਰਸ ਸੁਹਾਵੇ ਸੈ ਵਰ੍ਹਿਆਂ ਦੇ
ਕਲਗੀਧਰ ਦੇ ਕਰੀਏ।
ਖਿਚ ਸ਼ਮਸ਼ੇਰ ਖੜੇ ਦੇ ਅੱਗੇ
ਸਿਰ ਭੇਟਾ ਚਾ ਧਰੀਏ।
ਅੰਮ੍ਰਿਤ ਦਾਤ ਮਿਲੇ ਦਾਤੇ ਤੋਂ
ਖਿੜ ਖਿੜ ਘੁਟ ਘੁਟ ਭਰੀਏ।
ਜੀਵਾਲੇ ਤਾਂ ਜੀਉ ਜੀਉ ਪਈਏ
ਮਾਰੇ ਹਸ ਹਸ ਮਰੀਏ।
ਮਰ ਕੇ ਅਮਰ, ਅਮਰ ਹੋ ਸੇਵਾ
ਕਰੀਏ, ਹਉਂ ਤੋਂ ਡਰੀਏ।
ਸੇਵਕ ਤੋਂ ਤਦ ਮਿਲੇ ਪੁੱਤ੍ਰ ਪਦ,
ਭੀ ਸੇਵਾ ਨੂੰ ਵਰੀਏ।
ਸੇਵਾ ਕਰੀਏ, ਨਾਮ ਸਿਮਰੀਏ,
ਹਉਂ ਹਰੀਏ, ਭਵ ਤਰੀਏ!
ਕਲਗੀਧਰ ਦੀ ਛੁਹ ਪਾਰਸ ਲਭ
ਕੰਚਨ ਕਾਯਾਂ ਕਰੀਏ।
ਕੰਚਨ ਕਾਯਾਂ ਕਾਲ ਨ ਗ੍ਰਾਸੇ
'ਵਾਹ ਵਾਹ' ਸਦਾ ਉਚਰੀਏ।

—o—

# ੭੯. ਚੌਧਰੀ ਸਮੀਰ

ਇਕ ਪਾਸੇ ਉਹ ਲਿਵਲੀਨਤਾ ਹੋਵੇ ਕਿ ਸੁਰਤ ਪ੍ਰਭੂ ਚਰਨਾਂ ਤੋਂ ਉੱਠੇ ਹੀ ਨਾ, ਦੂਏ ਪਾਸੇ ਉਹ ਪ੍ਰਵਿਰਤੀ ਹੋਵੇ, ਕਿ ਰਾਜਸੀ ਠਾਠ-ਬਾਠ, ਫੌਜਾਂ, ਤੋਪਾਂ, ਜਗੀ ਪ੍ਰਬੰਧ ਹੋ ਰਹੇ ਹੋਣ। ਹਾਂ, ਇਕ ਪਾਸੇ ਉਹ ਕੋਮਲਤਾ ਹੋਵੇ ਕਿ ਜੋ ਅਦੁਤੀ ਕਵਿਤਾ ਕਰ ਰਹੀ ਹੋਵੇ, ਸ਼ਾਂਤਿ ਰਸ ਦੇ ਨਕਸ਼ੇ ਬੰਨ੍ਹ ਰਹੀ ਹੋਵੇ, ਦੂਜੇ ਪਾਸੇ ਉਹ ਬੀਰਤਾ ਹੋਵੇ ਕਿ ਔਰੰਗਜ਼ੇਬ ਵਰਗੇ ਜਰਵਾਣੇ ਨਾਲ ਜੁੱਧ ਅਖਾੜੇ ਰਚੇ ਹੋਏ ਹੋਣ। ਹਾਂ ਜੀ, ਇਕ ਪਾਸੇ ਕਵੀ ਦਰਬਾਰ ਲਗ ਰਹੇ ਹੋਣ, ਦੂਏ ਪਾਸੇ ਮੈਦਾਨੇ ਜੰਗ ਆ ਰਹੇ ਹੋਣ, ਸੱਜੇ ਹੱਥ ਫੜੀ ਹੋਵੇ ਕਲਮ ਤੇ ਡੁਬਕੇ ਲੈ ਰਹੀ ਹੋਵੇ ਦਵਾਤ ਵਿਚ ਤੇ ਖੱਬੇ ਹਥ ਵਿਚ ਹੋਵੇ ਕਮਾਨ ਤੇ ਮੋਢੇ ਪਿੱਛੇ ਭੱਥੇ ਵਿਚ ਪਏ ਤੜਫ ਰਹੇ ਹੋਣ ਤੀਰ। ਹਾਂ, ਕੌਣ ਹੋਵੇ ਉਲਟ ਵੇਗੀਆਂ ਨੂੰ ਇਕੋ ਥਾਂ ਮੇਲ ਕੇ ਰੱਖ ਲੈਣ ਵਾਲਾ? ਇਕ ਪਾਸੇ ਸੰਗਤਾਂ ਦੇ ਤੁਹਫੇ ਤੇ ਭੇਟਾ ਦੇ ਅੰਬਾਰ ਲਗ ਰਹੇ ਹੋਣ, ਦੂਜੇ ਪਾਸੇ ਦਾਨ ਦਾ ਹਥ ਬਲ, ਭੋਜ, ਬਿਕ੍ਰਮ ਨੂੰ ਸ਼ਰਮਾ ਰਿਹਾ ਹੋਵੇ, ਹਾਂ ਲੈਣ ਨਾਲੋਂ ਦੇਣ ਵਿਚ ਉਮਾਹ ਵਧੇਰੇ ਉਛਾਲੇ ਖਾਵੇ। ਇਕ ਪਾਸੇ ਮਾਤਾ ਪਾਸ ਬੈਠੇ ਹੋਣ ਅਦਬ ਵਿਚ, ਫੇਰ ਪੁੱਤ੍ਰਾਂ ਨਾਲ ਬੈਠੇ ਹੋਣ ਪਿਆਰ ਵਿਚ, ਦੂਏ ਪਾਸੇ ਬੀਤਰਾਗ ਹੋਕੇ ਬੈਠੇ ਹੋਣ ਤੇ ਤੱਕ ਰਹੇ ਹੋਣ ਕਿ ਚੜ੍ਹ ਗਈ ਹੈ ਪਜਾਰੀ ਇਸਤ੍ਰੀ ਯੋਗੀ ਰਾਜ ਜੀਤੋ ਜੀ, ਸ਼ਹੀਦ ਹੋ ਗਏ ਹਨ ਜਿਗਰ ਦੇ ਟੋਟੇ ਅੱਖਾਂ ਦੇ ਸਾਹਮਣੇ ਟੁਕੜੇ ਹੋ ਹੋ ਕੇ ਤੇ ਸੋ ਆ ਰਹੀ ਹੋਵੇ ਕੰਨੀਂ ਛੋਟੇ ਪਜਾਰੇ ਪੁਤ੍ਰਾਂ ਦੇ ਚਿਣੇ ਜਾਣ ਤੇ ਸ਼ਹੀਦ ਕੀਤੇ ਜਾਣ ਦੀ ਤੇ ਮਾਤਾ ਜੀ ਦੀ ਸ਼ਹਾਦਤ ਦੀ, ਹਾਂ ਦੁਹਾਂ ਹਾਲਤਾਂ ਵਿਚ ਬੈਠੇ ਹੋਣ ਇਕ ਰਸ ਅਤੀਤ, ਰਸਿਕ ਬੈਰਾਗੀ ਜੀ, 'ਜਤੁ ਤਪੁ ਬਿਰਾਜ ਹੀ ਅਵਧੂਤ ਰੂਪ ਰਿਸਾਲ।' ਸੋਹ ਰਹੀ ਨੈਯਾਲੀਨ ਹੋ ਰਹੀ ਹੋਵੇ ਨਿਰਵਾਨ ਦੇ ਸਾਗਰ ਵਿਚ ਤੇ ਸੰਗਮ ਸਥਾਨ ਤੇ ਮ੍ਰਿਗਛਾਲਾ ਵਿਛਾ ਕੇ ਉਤੇ ਬੈਠ ਰਹੇ ਹੋਣ ਆਪ, ਅਨੁਰਾਗ ਰੂਪ ਤੇ ਵੈਰਾਗ ਰੂਪ ਹੋਕੇ। ਅਡੋਲ ਸਾਗਰ ਦੇ ਸੰਗਮ-ਸਥਾਨਾਂ ਤੇ ਦੂਵੱਲੀ ਮੇਲ ਵੇਲੇ ਕੱਪਰਾਂ ਦੇ ਜੋਰ ਅਸਹਿ ਹੁੰਦੇ ਹਨ, ਹਾਂ, ਉਨ੍ਹਾਂ ਤਰਲੋ ਮੱਛੀ ਹੋ ਰਹੇ ਪਾਣੀਆਂ ਉੱਤੇ ਮ੍ਰਿਗਛਾਲਾ ਡਾਹਕੇ ਅਡੋਲ ਟਿਕੇ ਹੋਏ ਹੋਣ ਐਉਂ ਜਿਵੇਂ ਟਿਕ ਰਹੇ ਹੋਣ ਉਚੇ ਪਹਾੜ ਤੇ ਹੇਮਕੁੰਟ ਦੀ ਵਾਦੀ ਵਿਚ, ਸਮਾਧੀ ਲਾਕੇ।ਹਾਂ ਜੀਓ! ਜਿਸਦੇ ਸਾਹਮਣੇ ਆਪਣਾ ਮੋਹਨਹਾਰ ਤੇ ਉਛਾਲਣਹਾਰ ਰੂਪ ਲੈਕੇ ਖੜੀ ਹੋਵੇ 'ਫਤਹ' ਤੇ ਨਾਲ ਖੜੀ ਹੋਵੇ 'ਹਾਰ' ਅਪਣੇ ਨਿਰਾਸਤਾ ਉਦਾਸੀਆਂ ਤੇ ਗਮਾਂ ਦੇ ਸੁਰਤ ਨੂੰ ਡੇਗਣਹਾਰ ਦਿਲ-ਗੀਰੀਆਂ ਲੈਕੇ, ਦੁਹਿ ਇਲਾਹੀ ਨੈਣਾਂ ਤੇ ਆਪਣਾ ਅਸਰ ਪਾ ਰਹੀਆਂ ਹੋਣ ਦ੍ਰਿਸ਼ਟੀ ਨੂੰ ਅਸਮ (ਅ + ਸਮ) ਕਰ ਦੇਣ ਦਾ। ਹਾਂ ਉਸ ਵੇਲੇ ਦੇਖੋ ਓਹ ਇਲਾਹੀ ਨੈਣ ਦੇਖਕੇ ਇਕੋ ਮੁਸਕ੍ਰਾਹਟ ਭਰੀ ਸਮਦ੍ਰਿਸ਼ਟੀ ਨਾਲ ਤੱਕ ਰਹੇ ਹੋਣ ਦੁਹਾਂ ਨੂੰ ਅਤੇ ਅਸਮਤਾ ਵਾਲਾ ਅਸਰ ਦੁਹਾਂ ਦਾ ਨਾ ਲੈ ਰਹੇ ਹੋਣ ਪਰ ਅਪਣੇ ਜਲਾਲ ਵਾਲੇ ਮਟਕਾਰੇ ਨਾਲ ਰੰਗ ਲਾ ਰਹੇ ਹੋਣ ਦੋਹਾਂ ਨੂੰ, ਆਪਣੇ ਟਿਕਵੇਂ ਪ੍ਰਭਾਵ ਦਾ। ਜਿਸਦੇ ਅੱਗੇ ਨੀਤੀ ਵਿਛੀ ਹੋਈ ਹੋਵੇ, ਨੀਤੀ ਵਰਤਣੀ ਪਵੇ, ਨੀਤੀ ਨਾਲ ਬਨਾਵਟ ਮਿਲੀ ਹੋਈ ਵਾਲੀ ਕਾਮਯਾਬੀ, ਹੱਥ ਜੋੜੀ ਖੜੋਤੀ ਹੋਵੇ, ਇਸ ਨੂੰ ਤਾਂ ਨਾ ਵਰਤੇ ਪਰ ਉੱਚੀ ਅਕਲ ਦੀ ਕਮਾਨ ਤੇ ਚਾੜ੍ਹਕੇ ਤੇ ਇਖ਼ਲਾਕ ਦੀ ਸੇਧ ਵਿਚ ਰੱਖਕੇ ਨੀਤੀ ਵਰਤੇ। ਕਾਮਯਾਬੀ ਦਾ ਲੋਭ ਉਸਨੂੰ ਆਪਣੀ ਸੱਚ ਦੀ ਸੇਧ ਤੋਂ ਨਾ ਹਿਲਾ ਸਕੇ। ਕੋਈ-ਔਕੜ, ਕੋਈ ਮੁਸ਼ਕਲ ਉਸਨੂੰ ਅਸੱਤਿ ਦੀ ਸੇਧ ਵਲ ਨਾ ਲਿਜਾ ਸਕੇ। ਫੇਰ ਉਸ ਦਾ ਇਖ਼ਲਾਕ ਹਿਸਾਬੀਆਂ ਦੀ ਮੂਹਦਾ ਗੇਣਤੀ ਵਾਲਾ ਲੇਖਾ ਪੱਤਾ ਨਾ ਹੋਵੇ, ਸਗੋਂ ਦਾਮਨਿਕ ਹੋਵੇ,–ਹਾਂ ਇਖ਼ਲਾਕ ਉਸ ਦਾ ਉਹ ਹੋਵੇ ਕਿ ਜਿਸ ਵਿਚ ਜਿੰਦ ਹੋਵੇ ਥਰਰ ਥਰਰ ਕਰਦੀ। ਨੀਤੀ ਹੋਵੇ ਸੱਚ ਦੀ, ਇਖ਼ਲਾਕ ਦੀ, ਹਾਂ ਇਖ਼ਲਾਕ ਹੋਵੇ ਥਰਕਦਾ ਤੇ ਜੀਉਂਦਾ। ਕੌਣ ਹੋਵੇ ਜੋ ਧਾਰਨ ਕਰੇ ਦੁਹਾਂ ਤਰ੍ਹਾਂ ਦੇ ਵਿਰੋਧੀ ਭਾਵਾਂ ਨੂੰ ਤੇ ਅਮਲੀ ਜੀਵਨ ਵਿਚ ਨਿਬਾਹ ਕੇ ਦਿਖਾ ਦੇਵੇ ਤੇ ਫੇਰ ਉੱਚਾ ਉਡਦਾ ਦਿੱਸੇ। ਕੌਣ ਹੋਵੇ ਐਸਾ ਜੋ

---

*ਇਹ ਲੇਖ ਗੁਰਪੁਰਬ ਪੋਹ ਸੁਦੀ ਸਪਤਮੀ, ਚੇ (੧ ਜਨਵਰੀ ੧੯੩੬ ਈ:) ਪੋਹ ਦੀ ੧੮ ਸੰ: ਗੁ: ਨਾ: ਸਾ: ੪੬੭ ਨੂੰ ਸੀ, ਨੂੰ ਖਾਲਸਾ ਸਮਾਚਾਰ ਵਿਖੇ ਪ੍ਰਕਾਸ਼ਤ ਹੋਇਆ ਸੀ।

ਵਿਦੇਹੀ ਨਾ ਹੋਵੇ, ਸਗੋਂ ਦੇਹ ਵਾਲਾ ਹੋਵੇ, ਇਨ-ਸਾਨਾਂ ਵਿਚ ਇਨਸਾਨ ਹੋਵੇ, ਪਰ ਫੇਰ ਆਪਣੇ ਵਿਚ 'ਇਕ ਦੂਏ ਦੇ ਉਲਟ ਭਾਵਾਂ, ਰਸਾਂ, ਕੰਮਾਂ ਤੇ ਕਰਨੀਆਂ ਦੇ ਸੰਗਮ' ਦਾ ਕਮਾਲ ਰੱਖਦਾ ਹੋਵੇ। ਦੁਹਾਂ ਨੂੰ ਵਰਤਦਾ ਹੋਵੇ ਕਿਸੇ ਤੁਲਨਾ ਤੇ ਰੱਖ ਕੇ ਤੇ ਆਪ ਨੂੰ ਦੁਹਾਂ ਤੋਂ ਉੱਪਰ ਰੱਖ ਕੇ ਤਰਦਾ ਹੋਵੇ ਅਲੇਪਤਾਈ ਦੇ ਗਗਨਾਂ ਵਿਚ ਹੁਮਾ ਵਾਂਗੂ। ਜਿਸ ਨੂੰ ਵੀਣਾਂ ਦਾ ਬਿਲਾਵਲ ਅਲਾਪ ਤੇ ਰਣਤੱਤੇ ਦਾ ਮਾਰੂ ਢੋਲ ਦੋਵੇਂ ਇਕੋ ਜਿਹਾ ਸਰੂਰ ਦੇਂਦੇ ਹੋਣ। ਹਾਂ ਨਾਲ ਸਰੂਰ ਦੇਂਦੇ ਹੋਣ, ਨਾਲੇ ਅਲੇਪ ਰਖਦੇ ਹੋਣ। ਓਹ ਹੋਵੇ ਦੁਹਾਂ ਦਾ ਰਸੀਆ ਤੇ ਫੇਰ ਹੋਵੇ ਸਾਖੀ ਦੁਹਾਂ ਦਾ ਅਸੰਗ ਤੇ 'ਪਾਕੀ ਨਾਈ ਪਾਕ'। ਜੋਧੇ ਮਿਲਨਗੇ ਬੜੇ ਬੜੇ ਪਰ ਇਖ਼ਲਾਕ ਵਿਚ ਕਮਾਲ ਨਾ ਹੋਵੇਗਾ, ਸਲਤਨਤਾਂ ਬੰਨ੍ਹਣ ਵਾਲੇ ਮਿਲਨਗੇ ਪਰ ਦਗ਼ਿਆਂ ਨਾਲ, ਕਵੀ ਮਿਲਨਗੇ ਪਰ ਇਕ ਰੰਗੀ ਕੋਮਲ ਸੁੰਦਰਤਾ ਵਾਲੇ, ਤਲਵਰੀਏ ਮਿਲਨਗੇ ਕਰੜੇ ਕਠੋਰ, ਅਜਿੱਤ; ਤਪੀ ਜਪੀ ਸਮਾਧੀਆਂ ਵਾਲੇ ਮਿਲਣਗੇ ਪਰ ਨਿਰੇ ਸ਼ਾਂਤ ਰਸੀਏ, ਪਰ ਐਸੀ ਵਯ਼ਕਤੀ ਇਕੋ ਮਿਲੇਗੀ ਜਿਸ ਵਿਚ ਸਾਰੇ ਵਿਰੋਧੀ ਭਾਵ, ਗੁਣ, ਕਮਾਲ ਤੇ ਕਰਨੀਆਂ ਇਕ ਥਾਵੇਂ ਕਮਾਲ ਤੇ ਹੋਣ ਤੇ ਫੇਰ ਉਸ ਵਿਚ ਸਭ ਤੋਂ ਉਚੇਰੀ ਉਡਾਰੀ ਹੋਵੇ। ਹਾਂ, ਜਦ ਚੰਗੀ ਤਰ੍ਹਾਂ ਇਤਿਹਾਸ ਪੜ੍ਹੋਗੇ, ਘੋਖੋਗੇ, ਤਾਂ ਇਕੋ ਵੇਖੋਗੇ ਵਯਕਤੀ:—

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ!

ਆਖੋ, ਹਾਂ ਨੈਣ ਮੁੰਦ ਕੇ, ਸ਼ਰਧਾ ਵਿਚ ਭਰਕੇ ਆਖੋ: ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ!

ਤੁਸੀਂ ਆਖਸੋ: ਅੱਜ ਤੁਸਾਂ ਸਾਹਿਬਾਂ ਦਾ ਜ਼ਿਕਰ ਇਨਸਾਨਾਂ ਵਾਂਙੂ ਤੇ ਇਨਸਾਨਾਂ ਦੇ ਟਾਕਰੇ ਤੇ ਕਿਉਂ ਕੀਤਾ ਹੈ? ਉਨ੍ਹਾਂ ਬਾਬਤ ਤਾਂ ਸਾਡੇ ਬਜ਼ੁਰਗਾਂ ਨੇ ਲਿਖਿਆ ਹੈ:—

'ਵਹਿ ਪ੍ਰਗਟਿਓ ਪੁਰਖ ਭਗਵੰਤ ਰੂਪ',

ਤਦ ਅਸੀਂ ਸਨਿੰਮ੍ਰ ਕਹਾਂਗੇ ਕਿ ਭਾਈ ਅਸਾਂ ਅੱਜ ਇਹ ਪਹਿਲੂ ਗੁਰੂ ਜੀ ਦੇ ਜੀਵਨ ਦਾ ਦਰਸਾਇਆ ਹੈ ਕਿ ਉਨ੍ਹਾਂ ਨੂੰ ਜੇ ਇਨਸਾਨੀ ਐਨਕ ਲਾਕੇ ਉਨ੍ਹਾਂ ਦੇ ਇਨਸਾਨੀ ਰੂਪ ਵਿਚ ਤੱਕੀਏ ਤਾਂ ਬੀ ਓਹ 'ਵਰਿਆਮ ਇਕੇਲਾ' ਤੇ 'ਮਰਦ ਅਗੰਮੜਾ' ਹਨ।

'ਵਹਿ ਪ੍ਰਗਟਿਓ ਮਰਦ ਅਗੰਮੜਾ
ਵਰਿਆਮ ਇਕੇਲਾ*' ॥

ਤੇ ਇਸਦੇ ਨਾਲ ਹੀ ਉਸੇ ਲੇਖਕ ਦੀ ਤੁਕ ਪੜ੍ਹੋ:—

'ਵਹਿ ਪ੍ਰਗਟਿਓ ਪੁਰਖ ਭਗਵੰਤ ਰੂਪ
ਗੋਬਿੰਦ ਸਿੰਘ ਸੂਰਾ†' ॥

ਓਹ ਗੁਰੂ ਹਨ ਪਰ ਨਿਰੇ ਸਿੱਖ੍ਯਾ ਦਾਤਾ ਉਸਤਾਦ ਯਾ ਮੁਰਸ਼ਿਦ ਦੇ ਅਰਥਾਂ ਵਿਚ ਗੁਰੂ ਨਹੀਂ, ਓਹ ਭਗਵੰਤ ਰੂਪ ਗੁਰੂ ਹਨ, ਜਿਸ ਗੱਲ ਨੂੰ ਪੁਰਾਤਨ ਜਨਮ ਸਾਖੀ ਵਿਚ ਵਾਹਿਗੁਰੂ ਜੀ ਨੇ ਐਉਂ ਆਖਿਆ ਹੈ: 'ਮੇਰਾ ਨਾਉਂ ਪਾਰਬ੍ਰਹਮ ਪਰਮੇਸ਼ਰ ਤੇ ਤੇਰਾ ਨਾਉਂ ਗੁਰਪਰਮੇਸੁਰ।' ਹਾਂ, ਜਿਸ ਗਲ ਨੂੰ ਪੰਜਵੇਂ ਸਤਿਗੁਰਾਂ ਨੇ 'ਗੁਰ ਨਾਨਕੁ ਦੇਵ ਗੋਵਿੰਦ ਰੂਪ' ॥ 'ਹਰਿ ਜੀਉ ਨਾਮੁ ਪਰਿਓ ਰਾਮਦਾਸੁ' ਆਖਿਆ ਹੈ ਤੇ ਜਿਸ ਗਲ ਨੂੰ ਦਸਮੇ ਪਾਤਸ਼ਾਹ ਨੇ ਆਪ ਅਕਾਲ ਪੁਰਖ ਦੀ ਜ਼ਬਾਨੀ - 'ਮੈਂ ਅਪਨਾ ਸੁਤ ਤੋਹਿ ਨਿਵਾਜਾ' ਆਖਕੇ ਦੱਸਿਆ ਹੈ। ਭਾਈ ਦੇਖੋ ਇਹੋ ਹੈ ਉਸ ਗਲ ਦਾ ਇਕ ਪਹਿਲੂ, ਜਿਸ ਨੂੰ ਭਾ: ਗੁਰਦਾਸ ਦੂਜੇ ਨੇ ਦਰਸਾਇਆ ਹੈ ਇਹ ਕਹਿਕੇ:

ਵਹ ਪ੍ਰਗਟਿਓ ਪੁਰਖ ਭਗਵੰਤ ਰੂਪ।'

ਇਹ ਹੈ ਸ੍ਰੀ ਗੁਰੂ ਜੀ ਦੀ ਸ਼ਖ਼ਸੀਅਤ ਦਾ ਦੈਵੀ ਪੱਖ। ਦੂਜਾ ਪੱਖ ਹੈ ਵਰਿਆਮ ਇਕੇਲਾ, ਇਹ ਹੈ ਇਨਸਾਨੀ ਪੱਖ:—ਵਰਿਆਮ ਮਰਦ, ਹਰ ਗੁਣ ਵਿਚ ਬਲਵਾਨ, ਕੈਸਾ ਬਲਵਾਨ ਕਿ ਉਸ ਜੈਸਾ ਓਹ ਆਪ ਹੀ ਹੈ, ਇਸ ਕਰਕੇ ਕਿਹਾ ਹੈ 'ਇਕਲਾ'। ਫਿਰ ਤੱਕੋ ਵਰਿਆਮ ਇਕੇਲਾ ਕੀਕੂੰ ਹੈ ਕਿ ਉਸ ਵਿਚ ਵਿਰੋਧੀ ਲਗ ਰਹੇ ਗੁਣ, ਪ੍ਰਬੀਨਤਾਈਆਂ, ਪ੍ਰਾਪਤੀਆਂ ਤੇ ਕਮਾਲ ਕੱਠੇ ਹੋ ਰਹੇ ਹਨ ਤੇ ਇਕ ਦੂਸਰੇ ਨੂੰ ਧੁੰਦਲਾ ਨਹੀਂ ਕਰਦੇ ਸਗੋਂ ਚਮਕਾਉਂਦੇ ਹਨ। ਵਿਰੋਧੀਆਂ ਦਾ ਧਰਮ ਹੈ ਇਕ ਦੂਸਰੇ ਦੀ ਸੁੰਦਰਤਾ ਨੂੰ ਮਲਿਨ ਕਰ ਦੇਣਾ ਯਾ ਉਡਾ ਦੇਣਾ। ਏਥੇ ਇਸ ਵਰਿਆਮ ਇਕੇਲਾ ਜੀ ਨੇ ਕਿਸ ਤਨਾਸਬ ਵਿਚ ਕਿਸ ਢੁਕਾਉ ਵਿਚ, ਕਿਸ ਰੁਖ਼ ਵਿਚ ਸਭਨਾਂ ਨੂੰ ਰਖਿਆ ਹੈ ਕਿ ਇਕ ਦੂਜੇ ਨੂੰ ਚਮਕਾ ਰਹੇ ਹਨ ਤੇ ਚਾਰ ਚੰਨ ਲਾ ਰਹੇ ਹਨ। ਹਾਂ, ਇਹ ਕਿਵੇਂ ਹੈ ਕਿ ਇਹ ਸ਼ਖ਼ਸੀਅਤ ਐਸੇ ਅਕਹਿ ਕਮਾਲ ਤੇ ਹੈ? ਇਸ

---

*ਭਾਈ ਗੁਰਦਾਸ ਦੂਜੇ ਦੀ ਵਾਰ।

†ਪਾਠਾਂਤ੍ਰ-ਵਹਿ ਪ੍ਰਗਟਿਓ ਪੁਰਖ ਭਗਵੰਤ ਰੂਪ ਗੁਰ ਗੋਬਿੰਦ ਸੂਰਾ।

ਸ਼ਖਸੀਅਤ ਦੇ ਅਪਣੇ ਕਮਾਲ ਨੇ ਸਭ ਕਮਾਲਾਂ ਨੂੰ ਕੱਠਿਆਂ ਕਰਕੇ ਵਰਤ ਦਿਖਾਇਆ ਹੈ, ਇਹ ਹੈ ਵਰਿਯਾਮਤਾ। ਪਰ ਇਹ ਵਰਿਯਾਮਤਾ ਢੂੰਡਕੇ ਤੱਕੋ, ਇਨਸਾਨੀ ਇਤਿਹਾਸ ਨੂੰ ਖੋਜ ਮਾਰੋ, ਹੋਰ ਕਿਸੇ ਵਿਚ ਇਸ ਕਮਾਲ ਦੀ ਤੁਸਾਂ ਨੂੰ ਨਾ ਮਿਲੇਗੀ। ਇਸੇ ਇਨਸਾਨੀ ਨੁਕਤੇ ਤੋਂ ਬੀ ਜੇ ਤੁਸੀਂ ਅਪਣੀ ਖੋਜ ਆਰੰਭ ਕਰੋਗੇ ਅਰ ਆਪ ਰਸੀਏ ਹੋਕੇ ਜਮਾਲ ਜਲਾਲ ਨੂੰ ਵੇਖਕੇ ਪਰਮਪਦ ਦੀ ਸੋਝੀ ਵਿਚ ਪੋਕੇ ਕਿਤੇ ਅੱਪੜੋਗੇ ਤਾਂ ਕੀਹ ਦੇਖੋਗੇ ਕਿ ਇਹ ਕਮਾਲਾਂ ਦੇ ਕਮਾਲ ਵਾਲਾ ਵਰਿਯਾਮ ਇਕੇਲਾ 'ਭਗਵੰਤ' 'ਰੂਪ' ਹੈ। ਤਦੋਂ ਤੁਸੀਂ ਅਨੁਭਵ ਕਰ ਲਓਗੇ ਕਿ ਇਹ ਪਰਮ ਪੁਰਖ ਦਾ ਦਾਸ ਹੁੰਦਾ ਹੋਇਆ ਪਰਮ ਪੁਰਖ ਦਾ ਸੁਤ ਕਿਵੇਂ ਹੈ, ਦ੍ਵੈ ਤੇ ਏਕ ਰੂਪ ਕਿਵੇਂ ਹੈ, ਹਰੀ-ਜਨ ਤੇ ਹਰੀ ਕਿਵੇਂ ਹੈ। ਇਸ ਲਈ ਅਗੇ ਭਗਵੰਤ ਰੂਪਤਾ ਦਿਖਾਲਦਿਆਂ ਅਸਾਂ ਅੱਜ ਆਪ ਨੂੰ 'ਵਰਿਯਾਮ ਇਕੇਲਾ' ਦੀ ਤਸਵੀਰ ਦਿਖਾਈ ਹੈ। ਅਸਾਂ ਨਹੀਂ, ਅਨਜ ਮਤਾਂ ਵਾਲੇ ਜਦ ਨਿਰਾ ਇਨ-ਸਾਨੀ ਨੁਕਤਾ ਲੈਕੇ ਨਿਰਪੱਖ ਹੋਕੇ ਤੱਕਦੇ ਹਨ ਤਾਂ ਇੱਥੇ ਹੀ ਅੱਪੜਦੇ ਹਨ ਕਿ ਜਗਤ-ਇਤਿਹਾਸ ਵਿਚ ਇਹ ਵਜਕਤੀ, ਇਹ ਸ਼ਖਸੀਅਤ ਇੱਕੋ ਹੈ। ਹਾਂ ਇਹ ਵਰਿਯਾਮ ਇਕੇਲਾ ਹੈ* ਤੇ ਇਕ ਮਰਦ ਅਗੰਮੜਾ ਹੈ ਤੇ ਭਗਵੰਤ ਰੂਪ ਹੈ। ਦੂਜਾ ਕਮਾਲ ਇਹ ਹੈ ਕਿ ਇਹੋ ਆਦਰਸ਼ ਜੋ ਆਪ ਵਰਤਕੇ ਦੱਸਿਆ, ਆਪਣੇ ਸਿਖਾਂ ਨੂੰ ਸਿਖਾਇਆ, ਜਿਨ੍ਹਾਂ ਨੇ ਸਤਜ ਤੇ ਉੱਚ ਆਚਰਨ ਵਾਲੀ ਨੀਤੀ ਤੇ ਦਇਆ ਧਰਮ ਪਵਿਤ੍ਰਤਾ ਵਾਲੀ ਬੀਰਤਾ ਕਮਾਕੇ ਜਗਤ ਨੂੰ ਦਿਖਾ ਦਿਤੀ।

ਲਓ ਤੱਕੋ ਅੱਜ ਆਪਦੇ ਇਕ ਇਲਾਹੀ ਦਰ-ਸ਼ਨ। ਧਨਧਾਮ, ਰਾਜਧਾਨੀ ਗੁਆਕੇ, ਪਰਿਵਾਰ ਤੋਂ ਵਿੱਛੜ ਕੇ, ਪੁੱਤਰ ਕੁਹਾਕੇ, ਅਪਣੇ ਬਿਗਾਨਿਆਂ ਤੋਂ ਜੁਵਾਬ ਲੈਕੇ, ਜਗਤ ਵਿਚ ਵਾਪਰ ਸਕਣ ਵਾਲੀ ਡਾਢੀ ਅਪਦਾ ਨੂੰ ਪੈਰਾਂ ਹੇਠ ਦੇਕੇ ਆਪ 'ਦੀਨੇ' ਪਿੰਡ ਬੈਠੇ ਹਨ। ਕਸ਼ਟਾਂ ਵਾਲੇ ਬੁਲਬੁਲੇ ਐਉਂ ਆਉਂਦੇ ਤੇ ਉਡਦੇ ਹਨ ਜਿਵੇਂ ਕਿਸੇ ਯੋਗੀ-ਰਾਜ ਦੇ ਸਮਾਧੀ ਆਸਨ ਤੇ ਤ੍ਰੇਲ ਦੇ ਤੁਪਕੇ ਪੈ ਰਹੇ ਤੇ ਉਡ ਰਹੇ ਹਨ। ਪਰਮ ਪਿਆਰੇ ਪਰਮ ਸਿੰਘ ਧਰਮ ਸਿੰਘ ਦੁਖ ਰੋਣੀਆਂ ਰੋ ਚੁਕੇ ਹਨ, ਅਪਣੀਆਂ ਨਹੀਂ ਆਪ ਜੀ ਦੇ ਖੇਦਾਂ ਨਾਲ ਦੁਖੀ ਹੋ ਹੋਕੇ ਪੂਰਨ ਹਮਦਰਦੀ ਤੇ ਪਿਆਰ ਵਿਚ। ਪਰ ਅੱਗੋਂ ਉੱਤਰ ਕੀਹ ਦੇਂਦੇ ਰਹੇ ਹਨ ਆਪ ਜੀ, ਉਹ ਸੁਣੋ:—

ਸਾਹਿਬਜ਼ਾਦੇ ਰੂਪ ਮਮ ਕਿਆ ਤਿਨ ਕੋ ਹਾਨਾ ॥ ਸਦਾ ਅਮਰ ਆਨੰਦ ਜੁਤਿ ਮਨ ਮੋਹ ਨ ਲੇਸ਼ਾ ॥ ਤਿਨਹੁ ਸ਼ੋਕ ਹਮ ਕਿਮ ਕਰੇਂ, ਜੋ ਮੁਦਤ ਹਮੇਸ਼ਾ।... ...ਰੇਖ ਨਿਕਾਰਹੁ ਮੇਟੀਐ, ਜਿਉਂ ਲਾਭ ਨ ਹਾਨਾ। ਇਕ ਸਮ ਬ੍ਰਿਤਿ ਸਤਿਗੁਰਨਿ ਕੀ, ਇਮ ਜਾਨਿ ਸੁਜਾਨਾ ॥ [ਸੂ: ਪ੍ਰ:

ਅਪਣੀ ਬ੍ਰਿਤੀ ਤਾਂ ਵਰਿਯਾਮ ਇਕੇਲਾ ਨੇ ਇਹ ਦੱਸੀ ਤੇ ਉਪਦੇਸ਼ ਭਾਈ ਪਰਮ ਸਿੰਘ ਧਰਮ ਸਿੰਘ ਨੂੰ ਇਹ ਦਿਤਾ:—

ਜਗਤ ਪਦਾਰਥ ਰੀਤਿ ਇਹ ਬਿਨਸੈ ਤਤਕਾਲਾ। ਉਪਜਹਿਂ ਬਿਨਸਨ ਹਾਰ ਜੇ, ਆਗੈ ਕਿਆ ਪਾਛਹਿ। ਇਨ ਕੀ ਥਿਰਤਾ ਹੋਤ ਨਹਿਂ ਕਿਉਂ ਗਜਾਨੀ ਬਾਂਛਹਿ। ਇਕ ਆਤਮ ਸੱਤਾ ਸਦਾ ਉਪਜੈ ਨ ਬਿਨਾਸੀ। ਸੋ ਸਰੂਪ ਨਿਜ ਜਾਨਿਕੈ ਹੁਇ ਪਰਮ ਪ੍ਰਕਾਸ਼ੀ। ਕੂਰ ਪਦਾਰਥ ਤੇ ਕਬਹੁੰ ਸ਼ੋਕ ਨ ਹਰਖਾਵੈ। ਇਕ ਰਸ ਬ੍ਰਿਤੀ ਸੁ ਆਤਮਾ ਤਿਹ ਜੋ ਲਿਵਲਾਵੈ। [ਗੁ: ਪ੍ਰ: ਸੂ:

ਇਸ ਪ੍ਰਕਾਰ ਦੇ ਉਸ 'ਵਹਿ ਪ੍ਰਗਟਿਓ ਮਰਦ ਅਗੰਮੜਾ ਵਰਿਯਾਮ ਇਕੇਲਾ' ਦੇ ਵਾਕ ਰੂਪੇ ਬਸੀ ਪਾਸ ਬੈਠੇ ਸੁਣਦੇ ਰਹੇ ਤੇ ਫੇਰ ਆਗਜਾ ਲੈਕੇ ਘਰ ਗਏ। ਕੀ ਅਸਰ ਲੈਕੇ ਗਏ ? ਕਵੀ ਜੀ ਦੱਸਦੇ ਹਨ:

ਕਿਤਿਕ ਸਮਾਂ ਬੈਠੇ ਨਿਕਟ ਰੂਪੇ ਕੇ ਬੰਸਾ। ਪੁਨ ਬੰਦਨ ਕਰਿ ਸਦਨਗੇ ਮੁਖ ਕਰਤਿ ਪ੍ਰਸੰਸਾ। ਇਤਨੇ ਬਿਨਸਜੋ ਪਾਸ ਤੇ ਜਿਨ ਸ਼ੋਕ ਨ ਲੇਸ਼ਾ ! ਪੁੱਤ੍ਰਾਦਿਕ ਪ੍ਰਿਯ ਵਸਤੁ ਬਹੁ ਹਤਿ ਭੇ, ਨ ਕਲੇਸ਼ਾ ! [ਗੁ: ਪ੍ਰ: ਸੂ:

## ੨.

ਪਿੱਛੇ ਦੱਸ ਆਏ ਹਾਂ ਕਿ ਸਾਹਿਬ ਹੁਣ ਦੀਨੇ

*ਐਸਾ ਮਹਾਂ ਪੁਰਸ਼ ਔਰ ਬੀਰ ਨਾ ਚਸ਼ਮੇ ਜ਼ਮਾਨਾ ਨੇ ਕਭੀ ਦੇਖਾ ਔਰ ਨਾ ਕਭੀ ਜ਼ਮਾਨੇ ਨੇ ਪੈਦਾ ਕੀਆ। ਸਾਰੀ ਕੌਮੇਂ ਅਪਨੇ ਬਹਾਦਰੋਂ ਔਰ ਸ਼ਹੀਦੋਂ ਪਰ ਜਿਸ ਕਦਰ ਫ਼ਖ਼ਰ ਕਰੇਂ, ਜ਼ੇਬਾ। ਲੇਕਨ ਜੋ ਫ਼ਖ਼ਰ ਹਿੰਦੂਓਂ ਕੋ ਔਰ ਖਾਲਸਾ ਕੋ ਗੁਰੂ ਗੋਬਿੰਦ ਸਿੰਘ ਕਾ ਹੈ ਉਸਕਾ ਮੁਕਾਬਲਾ ਰੂਏ ਆਲਿਮ ਮੇਂ ਬਬਦਰ ਜਹਾਨ ਮੇਂ ਔਰ ਕੋਈ ਕੌਮ ਨਹੀਂ ਕਰ ਸਕਤੀ। ਕਿਉਂਕਿ ਵੋਹ ਕੋਈ ਐਸੀ ਮਿਸਾਲ ਪੇਸ਼ ਨਹੀਂ ਕਰ ਸਕਤੀ। [ਦੌਲਤ ਰਾਇ

ਠਹਿਰੇ ਹੋਏ ਹਨ*। ਪਰਮ ਸਿੰਘ ਧਰਮ ਸ਼ਿੰਘ ਕ੍ਰਿਤ ਕ੍ਰਿਤ ਹੋ ਗਏ ਹਨ। ਜੋ ਸੰਸੇ ਪਿਆਰ ਵਿਚ ਉਪਜੇ ਸਨ ਉਹ ਇਕ ਸ਼ਹੀਦ ਸਿੰਘ ਦੀ ਗਲ ਬਾਤ ਨਾਲ ਦੂਰ ਹੋ ਚੁਕੇ ਹਨ। ਸਮੀਰ ਗੁਰੂ ਜੀ ਨਾਲ ਅਤਿ ਪਿਆਰ ਕਰਦਾ ਹੈ ਤੇ ਸੇਵਾ ਭਾਉ ਨਾਲ ਕਰ ਰਿਹਾ ਹੈ। ਸੰਗਤਾਂ ਆਉਂਦੀਆਂ ਤੇ ਪਹਿਲਾਂ ਸਮੀਰ ਨੂੰ ਮਿਲਦੀਆਂ ਹਨ,ਉਹ ਆਗਿਆ ਲੈਕੇ ਸਤਿਗੁਰਾਂ ਦੇ ਹਜ਼ੂਰ ਹਾਜ਼ਰ ਕਰਦਾ ਹੈ। ਹਾਂ ਜੀਓ। ਅੱਜ ਆਇਆ ਹੈ ਦਿਆਲ ਦਾਸ,ਭਾਈ ਰੂਪੇ ਦੀ ਵੰਸ਼ ਦਾ ਇਕ ਹੋਰ ਰਤਨ†। ਸਮੀਰ ਨੂੰ ਦਜ਼ਾਲ ਦਾਸ ਆਖਣ ਲੱਗਾ:—ਸੋਹਣਿਆਂ ਤੇਰੇ ਘਰ ਆ ਉਤਰੇ ਨੀ ਸੋਹਣਿਆਂ ਦੇ ਸੁਲਤਾਨ ਕਰਾ ਦੇ ਦਰਸ਼ਨ ਸਾਨੂੰ ਬੀ ਨੈਣ ਤ੍ਰਾਸਿਆਂ ਨੂੰ ਤੇਰਾ ਭਲਾ ਹੋਵੇ। ਅੱਖੀਂ ਠਾਰ ਲਈਏ ਅਸੀਂ ਬੀ ਦੀਦਾਰ ਪਾਕੇ ਉਸ ਸਾਰੀਆਂ ਸੁਣੱਪਾਂ ਦੇ ਸਾਈਂ ਦੇ, ਜਿਸ ਨੇ ਕਹਿਕੇ ਨਹੀਂ ਪਰ ਕਰਕੇ ਦਰਸਾ ਦਿਤਾ ਹੈ, 'ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ!' ਹਾਂ ਸਾਡੇ ਅਮਲ ਆਪਣੇ ਤਾਂ ਮੋਹ ਮਾਇਆ ਦੀ ਫਾਸ ਵਿਚ ਟੁਰਦੇ ਹਨ; ਦਰਸ਼ਨ ਤਾਂ ਕਰ ਲਈਏ ਉਸ ਸਰਬ ਬੰਧਨਾ ਰਹਿਤ ਮੋਹ ਮਾਇਆ ਪਰਉਪਕਾਰੀ ਦੇ ਜੋ ਨੀਲੇ ਨੀਲੇ ਅੰਬਰਾਂ ਦੀਆਂ ਡੂੰਘਾਈਆਂ ਵਿਚ ਉਡਦਾ ਹੈ ਤੇ ਫੇਰ ਸਾਡੀ ਮਿੱਟੀ ਰੰਗੀ ਧਰਤੀ ਉਤੇ ਸਾਡੇ ਵਿਚ ਟੁਰਦਾ ਫਿਰਦਾ ਸਾਡੇ ਦੁਖ ਦਰਿੱਦ੍ਰਾਂ ਨਾਲ ਹਮਦਰਦ ਹੋ ਹੋ ਕੇ ਆਪੇ ਨੂੰ ਵਾਰਦਾ ਹੈ। ਸਮੀਰ, ਦਜ਼ਾਲਦਾਸ ਦੇ ਭਾਉ ਨਾਲ ਤਰ ਬਤਰ ਹੋਕੇ, ਲੈ ਗਿਆ ਇਸ ਸਾਈਂ ਪਿਆਰੇ ਨੂੰ ਹਜ਼ੂਰੀ ਵਿਚ, ਜਾਂ ਦੀਦਾਰ ਪਾਏ ਰਸਿਕ ਬੈਰਾਗੀ ਦੇ ਦਜ਼ਾਲਦਾਸ ਨੇ ਤਾਂ ਸੁਹਣੇ ਦੇ ਚਰਨਾਂ ਨੂੰ ਲਿਪਟ ਗਿਆ ਤੇ ਪਿਆਰ ਨਾਲ ਨੈਣ ਭਰ ਆਇਓਸੁ। ਅੱਥਰੂ ਚਰਨਾਂ ਤੇ ਢੱਠੇ ਤਾਂ ਦਜ਼ਾਲਦਾਸ ਕੰਬ ਗਿਆ, ਸੋਚ ਫੁਰੀ—ਹੈਂ,ਮੈਂ ਇਨ੍ਹਾਂ ਪਰਮ ਪਾਵਨ ਚਰਨਾਂ ਨੂੰ ਆਪਣੇ ਖਾਰੇ ਤੇ ਲੂਣੇ ਨੈਣ-ਜਲ ਨਾਲ ਕਿਉਂ ਮੈਲਿਆਂ ਕੀਤਾ ਹੈ? ਕੰਬ ਗਿਆ, ਪਰ ਪਿਆਰ ਦੀ ਪੰਘਰ ਨੈਣਾਂ ਨੂੰ ਸੁੱਕਣ ਨਹੀਂ ਦੇਂਦੀ ਤੇ ਅਦਬ ਦਾ ਖਿਆਲ ਉਨ੍ਹਾਂ ਨੂੰ ਠਲ੍ਹਦਾ ਹੈ। ਆਤਮ ਝਰਨਾਟਾਂ ਦੇ ਮਹਿਰਮ ਨੇ ਉਸ ਪਜ਼ਾਰ ਝਰਨਾਟ ਨੂੰ ਲਖ ਲਿਆ, ਸਿਰ ਤੇ ਹੱਥ ਧਰ ਦਿਤਾ, ਰਤਾਕੁ ਸਿਰ ਨੂੰ ਪਜ਼ਾਰ ਨਾਲ ਦੱਬ ਰਖਿਆ, ਜੋ ਅਦਬ ਦਾ ਖਿਆਲ ਪਿਆਰ ਦੇ ਵੇਗ ਨੂੰ ਅਧਵਾਟੇ ਠਿਠੰਬਰ ਵਿਚ ਨਾ ਪਾ ਦੇਵੇ। ਹਾਂ,ਇਸ ਪਿਆਰਾਂ ਦੀ ਫੁਹਾਰ ਵਰਸਾ ਰਹੇ ਹੱਥ ਦੀ ਛੁਹ ਨੇ ਪਿਆਰ ਦਾ ਵੇਗ ਹੋਰ ਉਮਡਾ ਦਿਤਾ, ਉੱਡ ਗਿਆ ਸਿਰ ਵਿਚੋਂ ਖਿਆਲ ਸੂਖਮ ਅਦਬ ਦਾ ਜੋ ਰੋਕ ਬਣ ਰਿਹਾ ਸੀ। ਪਜ਼ਾਰ ਕਾਂਗਾਂ ਦੀ ਮਗਨਤਾ ਛਾ ਗਈ ਉਸ ਦੀ ਥਾਵੇਂ, ਹਾਂ ਪ੍ਰੇਮੀ-ਮੱਥਾ ਤੇ ਪ੍ਰੀਤਮ-ਚਰਨ ਇਕ ਹੋ ਗਏ ਪ੍ਰੇਮ ਦੀ ਗੋਦ ਵਿਚ। ਦ੍ਵੈ ਤੇ ਏਕ ਰੂਪ ਹ੍ਵੈ ਗਯੋ।

ਚਿਰ ਕਾਲ ਪਿਛੋਂ ਪਵਿਤ੍ਰ ਹੱਥ ਉਠਿਆ, ਪਿੱਠ ਤੇ ਗਿਆ, ਪਿੱਠ ਤੇ ਫਿਰਿਆ, ਸੁਰਤ ਪਰਤ ਆਈ, ਦਿਆਲ ਦਾਸ ਨੂੰ ਫੇਰ ਖਿਆਲ ਫੁਰ ਪਿਆ, ਹਾਇ ਕਿੰਨੇ ਚਿਰ ਤੋਂ ਚਰਨਾਂ ਕਮਲਾਂ ਤੇ ਮੈਂ ਖਾਰੇ ਨੀਰ ਦਾ ਸਪਰਸ਼ ਲਾ ਰਿਹਾ ਹਾਂ ਤੇ ਸੋਚਾਂ ਨਾਲ ਭਰੇ ਸਿਰ ਦਾ ਭਾਰ ਪਾ ਰਖਿਆ ਹੈ ਮੈਂ। ਸਾਹਿਬ ਮੁਸਕ੍ਰਾਏ ਮੱਥੇ ਹੇਠ ਹੱਥ ਦੇਕੇ ਸਿਰ ਚਾਇਆ, ਬੋਲੇ ਦਿਆਲ ਦਾਸ! ਆਪਾ ਨਿਜ ਘਰ ਨੂੰ ਇਵੇਂ ਪਿਆਰ ਤ੍ਰੰਗੀਂ ਉਠਦਾ, ਸੂਖਮ ਹੁੰਦਾ ਲੀਨਤਾ ਦੇ ਰਸਤੇ ਪੁੱਜਦਾ ਹੈ। ਸ਼ਾਬਾਸ਼! ਸੁਹਣੇ ਲਗ ਰਹੇ ਹੋ, ਲਗਦੇ ਰਹੋ, ਨਾਮ ਚਿਤ ਰਹੇ! 'ਰਾਮ ਨਾਮ ਗੁਣ ਗਾਇ ਲੇ ਮੀਤਾ ਹਰਿ ਸਿਮਰਤ ਤੇਰੀ ਲਾਜ ਰਹੈ॥ ਹਰਿ ਸਿਮਰਤ ਜਮ ਕਛੁ ਨ ਕਹੈ॥ [ਗਾ: ਮ: ੫

ਦਜ਼ਾਲ ਦਾਸ ਨੇ ਫੇਰ ਨਮਸਕਾਰ ਕੀਤੀ, ਫੇਰ ਇਕ ਸੂਖਮ ਬਸਤ੍ਰਾਂ ਦੀ ਪੁਸ਼ਾਕ ਅਗੇ ਧਰੀ ਜੋ ਪਰਵਾਨ ਹੋਈ।

ਹੁਣ ਸਹਿਜੇ ਸਹਿਜੇ ਚੁੱਪ ਵਿਦਾ ਹੋ ਗਈ। ਕੁਛ ਚਿਰ ਬਚਨ ਬਿਲਾਸ ਹੋਏ। ਦਜ਼ਾਲ ਦਾਸ ਨੂੰ ਅਮੋਲਕ ਅਸੀਸ ਤੇ ਪਜ਼ਾਰ ਮਿਲ ਗਿਆ। ਫਿਰ ਚੁਪ ਆ ਗਈ। ਕੁਛ ਚਿਰ ਸਾਹਿਬ ਆਪਣੇ ਮਗਨ ਰੰਗ ਰਹੇ, ਫੇਰ ਨੈਣ ਖੋਹਲੇ ਤੇ ਬੋਲੇ—'ਸਮੀਰ! ਤੂੰ ਬੜੀ ਸੇਵਾ ਕਰ ਰਿਹਾ ਹੈਂ, ਤੇਰਾ ਭਾਉ ਥਾਂ ਪਿਆ ਹੈ, ਉੱਠ ਪਹਿਨ ਲੈ ਇਹ ਪੁਸ਼ਾਕੀ ਜੋ ਦਜ਼ਾਲਦਾਸ ਲਿਆਇਆ ਹੈ, ਹੱਥਾਂ ਨਾਲ ਚਾਈ ਪਿਆਰ

*ਸ੍ਰੀ ਕਲਗੀਧਰ ਜੀ ਦੀਨੇ, ਨਾਮੇ ਲੇਖ ਵਿਚ ਦੇਖੋ ਪਿਛੇ ਸਫਾ 707।

†ਇਸ ਦਾ ਪੁਤ੍ਰ ਹੋਇਆ ਹੈ ਭਾਈ ਗੁਰਬਖ਼ਸ਼ੀਆ, ਇਕ ਪਰਮ ਪ੍ਰਸਿੱਧ ਗੁਰੂ ਕਾ ਕਰਨੀ ਵਾਲਾ ਲਾਲ।

ਨਾਲ ਬਣਾਈ ਪੁਸ਼ਾਕੀ। ਅਰਪਣਹਾਰ ਦਾ ਭਾਉ ਪੂਰਾ ਹੋ ਗਿਆ ਹੈ। ਲੈ ਸਮੀਰ ! ਸਤਿਨਾਮ ਕਹਿਕੇ ਪੁਸ਼ਾਕੀ ਪਹਿਨ ਲੈ, ਘੋੜੇ ਤੇ ਚੜ੍ਹ ਬਹੁ ਤੇ ਘੋੜਾ ਫੇਰ ਲੈ। ਜਿਥੋਂ ਤਾਈਂ ਫੇਰ ਲਏਂਗਾ ਤੇਰਾ ਰਾਜ ਹੋ ਜਾਏਗਾ, ਹਾਂ ਤੇਰੀ ਬੰਸ ਵਿਚ ਰਾਜ ਰਹੇਗਾ।

ਸਮੀਰ ਖਿੜ ਗਿਆ, ਬੇਖਸ਼ਿਸ਼ ਸਿਰ ਤੇ ਚਾਈ ਤੇ ਘਰ ਲੈ ਆਇਆ। ਆ ਕੇ ਸਾਰੀ ਗੱਲ ਬਾਤ ਦੱਸੀ। ਦੋਵੇ ਭਰਾ ਲਖਮੀਰ ਤੇ ਤਖਤ ਮਲ ਸੁਣਕੇ ਪ੍ਰਸੰਨ ਹੋਏ, ਪਰ ਜਿਵੇਂ ਚਾਨਣੇ ਦੇ ਨਾਲ ਪਰਛਾਵਾਂ ਟੁਰਦਾ ਹੈ, ਸਿਦਕ ਦੇ ਕਿਤੇ ਨੇੜੇ ਤੇੜੇ ਹੀ ਮਗਰ ਹੀ ਮਗਰ ਬੇਸਿਦਕੀ ਟੁਰਦੀ ਹੈ। ਹੋਸ਼ ਕਰਨੀ ਚਾਹੀਏ ਕਿ ਸਿਦਕ ਦੀ ਲਿਸ਼ਕ ਜੇ ਬੇਸਿਦਕੀ ਨੂੰ ਮਿਲ ਜਾਵੇ ਤਾਂ ਉਹ ਸੁਣਦੇ ਸਾਰ ਨੱਠ ਕੇ ਆਉਂਦੀ ਹੈ। ਸਮੀਰ ਦਾ ਇਕ ਮਾਮਾ ਸੀ ਜਿਸ ਦਾ ਕਿਹਾ ਤਿੰਨੇ ਭਰਾ ਮੰਨਦੇ ਸਨ, ਉਹ ਸੀ ਪੰਜ ਪੀਰੀਆ, ਪੰਜ ਪੀਰਾਂ ਦਾ ਮੁਰੀਦ। ਸੀ ਹਿੰਦੂ ਪਰ ਮੰਨਦਾ ਸੀ ਇਨ੍ਹਾਂ ਪੀਰਾਂ ਦੇ ਸਮੁਦਾਇ ਨੂੰ। ਇਸ ਦਾ ਗੁਰਾਂ ਪਰ ਨਿਸਚਾ ਨਹੀਂ ਸੀ। ਸਾਰੀ ਗੱਲ ਸਮੀਰ ਤੋਂ ਸੁਣ ਕੇ ਕਹਿਣ ਲੱਗਾ, ਭੋਲਿਆ ਕੁਛ ਅਕਲ ਤੋਂ ਕੰਮ ਲੈ, ਅੱਖਾਂ ਨਾ ਮੀਟ, ਦੇਖ ਸੁਣ ਕੇ ਭੁਲੇਵੇਂ ਵਿਚ ਨਾ ਪਉ। ਜਿਹੜਾ ਗੁਰੂ ਆਪਣਾ ਰਾਜ ਭਾਗ ਗੁਆ ਆਇਆ ਹੈ, ਉਹ ਦੂਜੇ ਨੂੰ ਕਿਵੇਂ ਰਾਜ ਭਾਗ ਦੇ ਸਕਦਾ ਹੈ ?

ਠੀਕ ਹੈ, ਮਾਮੇ ਨੇ ਅਕਲ ਦੀ ਗਲ ਆਖੀ ਹੈ, ਇਹੋ ਅਕਲ ਹੈ ਜੋ ਜਗਤ ਤੋਂ ਇਸ ਪ੍ਰਕਾਰ ਦੇ ਵਾਕ ਬੀ ਅਖਵਾ ਦੇਂਦੀ ਹੈ, ਜਿਵੇਂ ਕੋਈ ਕਹਿ ਦੇਵੇ ਕਿ ਮੇਰੇ ਮੂੰਹ ਵਿਚ ਜੀਭ ਨਹੀਂ। ਜਗਤ ਜਾਣਦਾ ਹੈ ਤੇ ਅਜਾਣ ਬਣਦਾ ਹੈ, ਦੇਖੋ, ਮਾਮਾ ਆਪ ਪੀਰਾਂ ਦੀਆਂ ਕਬਰਾਂ ਤੇ ਟੱਕਰਾਂ ਮਾਰਦਾ ਹੈ, ਦਰੂਦਾਂ ਫਾਤ੍ਹੇ ਕਿਵਾਂਦਾ ਹੈ, ਕਈ ਨਾਕਾਮਯਾਬ ਮਰ ਗਿਆਂ ਤੋਂ ਬੀ ਵਰ ਮੰਗਦਾ ਹੈ, ਪਰ ਹੁੱਜਤਾਂ ਪੜ੍ਹਦਾ ਹੈ ਉਸ ਤੇ ਜਿਸ ਦੇ ਆਦਰਸ਼ ਦਾ ਉਹ ਜਾਣੂ ਬੀ ਨਹੀਂ।

ਮਾਮੇ ਦੀ ਗੱਲ ਸੁਣ ਕੇ ਲਖਮੀਰ ਨੇ ਕਿਹਾ— ਮਾਮਾ ਉਹ ਸਾਡੇ ਵੱਡਿਆਂ ਦੇ ਗੁਰੂ ਹਨ, ਸਾਡੇ ਪੂਜ ਹਨ, ਅਸੀਂ ਸੇਵਾ ਕਰ ਰਹੇ ਹਾਂ, ਹੁਣ ਓਹ ਖੁਸ਼ੀ ਹੋਕੇ ਕੋਈ ਵਰ ਦੇ ਰਹੇ ਹਨ, ਕੁਛ ਮੰਗ ਨਹੀਂ ਰਹੇ, ਮੁਸ਼ਕਲ ਨਹੀਂ ਪਾ ਰਹੇ। ਹੁਕਮ ਮੋੜ ਕੇ ਗੁੱਸਾ ਹੀ ਲੈਣਾ ਹੈ ਉਨ੍ਹਾਂ ਦਾ। ਜੇ ਤੇਰੇ ਕਹੇ ਮੰਨ ਹੀ ਲਈਏ ਕਿ ਉਨ੍ਹਾਂ ਦੀ 'ਰੀਝ ਤੇ ਰਿਸ' ਅਸਰ ਨਹੀਂ ਰਖ-ਦੀਆਂ ਫਿਰ ਬੀ ਦੱਸ ਅਸੀਸ ਚੰਗੀ ਕਿ ਬਦ-ਅਸੀਸ ? ਹੇ ਮਾਮਾ ਜੀ, ਪਿਉ, ਚਾਚੇ, ਤਾਏ ਦੀ, ਜਿਨ੍ਹਾਂ ਵਿਚ ਕੋਈ ਫਕੀਰੀ ਸੱਤਿਆ ਨਹੀਂ ਹੁੰਦੀ, ਅਸੀਸ ਦਿਲ ਉਤੇ ਚੰਗਾ ਅਸਰ ਪਾਉਂਦੀ ਹੈ, ਚਾਹੇ ਉਹ ਕੁਛ ਬੀ ਨਾ ਸਾਰੇ। ਤੂੰ ਦੱਸ ਕਿ ਕੁਲ ਗੁਰੂ, ਆਪਣੇ ਗੁਰੂ, ਜਗਤ ਦੇ ਗੁਰੂ ਦੀ ਅਸੀਸ ਕਿਉਂ ਮਾੜੀ ਹੈ ਤੇ ਬਦਅਸੀਸ ਲੈਣ ਦਾ ਸਾਮਾਨ ਕਰਨਾ ਕਿਉਂ ਚੰਗਾ ਹੈ ? ਮਾਮਿਆ ! ਤੂੰ ਵੱਡਾ ਹੈਂ ਸੋਚ ਕਰ ਲੈ।

ਮਾਮਾ—ਠੀਕ ਹੈ, ਪਰ ਐਵੇਂ ਨੱਠੇ ਫਿਰਨ ਦਾ ਤੇ ਘੋੜੇ ਭਜਾ ਭਜਾ ਹਾਰਨ ਦਾ ਕੀ ਲਾਭ ਹੈ? ਚੁੱਪ ਕਰ ਰਹੋ. ਗੁਰੂ ਨੂੰ ਕਹਿ ਛੱਡਣਾ ਫੇਰ ਲਿਆ ਹੈ ਘੋੜਾ।

ਮਾਮਿਆਂ ! ਤੇਰੇ ਪੀਰ ਤੈਨੂੰ ਝੂਠੋਂ ਨਹੀਂ ਵਰ-ਜਦੇ ? ਝੂਠੋਂ ਤਾਂ ਸਾਰੇ ਪੀਰ ਸਾਧ ਵਰਜਦੇ ਆਏ। ਮਾਮਿਆਂ ! ਅਸਾਂ ਇਕ ਪਾਸੇ ਤਾਂ ਭਾਵਨਾ ਧਾਰਕੇ ਘਰ ਉਤਾਰੇ, ਸੇਵਾ ਕੀਤੀ ਦੂਜੇ ਪਾਸੇ ਝੂਠ ਬੋਲੀਏ ਤੇ ਲਈਏ ਸ੍ਰਾਪ। ਫਿਰ ਸੋਚਕੇ ਦੇਖ ਕਿ ਸਰਹਿੰਦ ਤਕ ਖ਼ਬਰਾਂ ਜਾ ਰਹੀਆਂ ਹਨ ਸਾਡੇ ਘਰ ਉਨ੍ਹਾਂ ਦੇ ਉਤਰਨ ਦੀਆਂ, ਸੂਬੇ ਨੂੰ ਠੰਢਾ ਭੋਰਾ ਕਰਨਾ ਹੈ ਗੁਰਾਂ ਦਾ ਸਾਡੇ ਘਰ ਠਹਿਰਨਾ ਸੁਣਕੇ। ਇਸ ਵਿਚ ਗੁਰਾਂ ਦਾ ਰਤੀ ਜ਼ਿੰਮਾ ਨਹੀਓਂ, ਉਨ੍ਹਾਂ ਨੇ ਸਾਨੂੰ ਪਹਿਲੇ ਕਹਿ ਦਿੱਤਾ ਸੀ ਕਿ ਤੁਸੀਂ ਤੁਰਕ ਰਾਜ ਦੇ ਤਾਬੇ ਹੋ, ਅਸਾਡੀ ਉਨ੍ਹਾਂ ਨਾਲ ਲੜਾਈ ਹੈ, ਸਾਨੂੰ ਘਰ ਉਤਾ-ਰਕੇ ਤੁਸੀਂ ਦੁਖਾਂ ਵਿਚ ਪੈਸੋ, ਅਸੀਂ ਅੱਗੇ ਚੱਲਦੇ ਹਾਂ। ਤਦੋਂ ਅਸਾਂ ਮਿੰਨਤਾਂ ਕਰਕੇ ਭੌਣੀ ਨਾਲ ਘਰ ਆਂਦੇ। ਸੋਚ ਮਾਮਿਆਂ ! ਇਕ ਪਾਸੇ ਤਾਂ ਵਜ਼ੀਰ ਖਾਂ ਦਾ ਗੁੱਸਾ ਆਪਣੇ ਤੇ ਲਿਆ ਤੇ ਦੂਜੇ ਪਾਸੇ ਉਨ੍ਹਾਂ ਦਾ ਬਚਨ ਮੰਨਕੇ ਉਨ੍ਹਾਂ ਦਾ ਖੁਸ਼ਾ ਨਾ ਲਿਆ, ਸਗੋਂ ਉਨ੍ਹਾਂ ਨੂੰ ਰੰਜ ਕਰ ਲਿਆ। ਇਕ ਪਾਸੇ ਸੂਬਾ ਗੁੱਸੇ ਦੂਏ ਪਾਸੇ ਗੁਰੂ ਗੁੱਸੇ, ਅਸਾਂ ਦੁਹਾਂ ਨਾਲ ਗੁਆ ਲਈ, ਨਾ ਇਹ ਲੋਕ ਰਿਹਾ ਨਾ ਓਹ। ਦੱਸੋ ਘੋੜੇ ਫੇਰਨ ਵਿਚ ਕੀ ਦੋਸ਼ ਹੈ, ਕੀ ਖੇਚਲ ਹੈ ? ਇੰਨੀ ਗਲ ਨਾਲ ਜੇ ਰਸ ਬਣਿਆ ਰਹੇ ਤਾਂ ਅਵੱਗਜਾ ਕਰਨੇ ਦਾ ਕੀਹ ਗੁਣ ਹੈ ?

ਹੁਣ ਸਮੀਰ ਬੋਲਿਆ: ਬਈ ਮਾਮਾ ਮੇਰਾ ਤਾਂ

ਗੁਰਾਂ ਤੇ ਨਿਹਚਾ ਹੈ। ਸਾਡੇ ਵਡਕੇ ਏਸੇ ਘਰ ਦੇ ਸਿੱਖ ਸਨ, ਉਹਨਾਂ ਸੇਵਾ ਕਰ ਸੁਖ ਪਾਇਆ ਸੀ, ਮੈਂ ਬੀ ਆਸ ਰੱਖੀ ਬੈਠਾ ਹਾਂ। ਅਜੇ ਮੈਂ ਤਾਂ ਕੁਛ ਹੋਰ ਮੰਗਣਾ ਹੈ, ਹਾਲੇ ਜੋ ਓਹ ਦੇਂਦੇ ਹਨ ਉਹ ਕਿਉਂ ਮੋੜਾਂ? ਫੇਰ ਦੂਜੀ ਮੰਗ ਕਿਸ ਮੂੰਹ ਮੰਗਸਾਂ। ਨਾਲੇ ਮਾਮਾ! ਤੂੰ ਗਿਆ ਨਹੀਂ, ਦਰਸ਼ਨ ਨਹੀਂ ਕੀਤੇ; ਨਾਲੇ ਸੋਚ! ਉਹਨਾਂ ਦਾ ਸਰਵੰਸ ਕਿਸੇ ਤਾਂ ਨਹੀਂ ਨਾ ਖੋਹ ਲਿਆ ਜਿੱਦਾਂ ਤੂੰ ਸਮਝਿਆ ਹੈ। ਉਹਨਾਂ ਤਾਂ ਪਰਜਾ ਸੁਖੀ ਕਰਨ ਵਾਸਤੇ ਪਾਤਸ਼ਾਹ ਨਾਲ ਮੱਥਾ ਲਾਇਆ ਹੈ। ਉਸ ਪਰਉਪਕਾਰ ਵਿਚ ਉਹਨਾਂ ਸਭ ਕੁਛ ਵਾਰਿਆ ਹੈ। ਕੋਈ ਆਪਣੇ ਲਬ ਨੂੰ ਉਹਨਾਂ ਥੋੜਾ ਜੰਗ ਕੀਤਾ ਸੀ ਤੇ ਉਸ ਵਿਚ ਸਭ ਕੁਛ ਹਾਰ ਆਏ ਹਨ? ਮਾਮਾ! ਕੀਹ ਗੁਣ ਦੀ ਗਲ ਨੂੰ ਔਗੁਣ ਕਰ ਮੰਨਣਾ ਇਹ ਭੁੱਲ ਨਹੀਂ? ਮੇਰੀ ਜਾਚੇ ਤਾਂ ਭਾਰੀ ਪਾਪ ਹੈ,ਕੀਤੇ ਨੂੰ ਵਿਸਾਰਨਾ, ਕਿਸੇ ਦੇ ਗੁਣ ਨੂੰ ਲਿਤਾੜ ਛੱਡਣਾ। ਮੇਰੀ ਜਾਚੇ ਓਹ ਸਮਰੱਥ ਹਨ, ਗੁਰੂ ਨਾਨਕ ਦਾ ਹੱਥ ਉਨ੍ਹਾਂ ਦੇ ਸਿਰ ਤੇ ਹੈ ਕਿ ਆਪ ਉਹੋ ਹਨ, ਮੇਰਾ ਤਾਂ ਹੀਆ ਨਹੀਂ ਪੈਂਦਾ ਕਿ ਵਾਕ ਮੋੜ ਸਕਾਂ।

ਹੁਣ ਮਾਮੇ ਨੇ ਡਿੱਠਾ ਕਿ ਮੇਰੀ ਨਹੀਂ ਚਲਦੀ, ਕਹਿਣ ਲੱਗਾ 'ਚੰਗਾ, ਬੱਚਾ! ਫਿਰ ਦੋਇ ਗੱਲਾਂ ਕਰ ਲਓ, ਘੋੜਾ ਪਿੰਡ ਦੇ ਦੁਆਲੇ ਨਾਲ ਨਾਲ ਵਸੋਂ ਦੇ ਫੇਰ ਲਓ, ਬਚਨ ਵੀ ਮੰਨਿਆਂ ਗਿਆ ਤੇ ਹਾਂਡ ਬੀ ਨਾ ਪਈ'। ਗਲ ਕੀਹ ਇਹ ਸਲਾਹ ਹੋਕੇ ਸ਼ਮੀਰ ਨੇ ਪੁਸ਼ਾਕੀ ਪਹਿਨਕੇ ਪਿੰਡ ਉਦਾਲੇ ਘੋੜਾ ਫੇਰ ਲਿਆ। ਮਾਮੇ ਦੇ ਲਿਹਾਜ਼ ਨੇ ਗੁਰੂ ਮਿਹਰ ਦਾ ਪੂਰਾ ਪਾਤ੍ਰ ਬਣਨੋਂ ਸ਼ਮੀਰ ਨੂੰ ਰੋਕ ਲਿਆ। ਜਦੋਂ ਹਜ਼ੂਰੀ ਵਿਚ ਗਏ ਤਾਂ ਪੁੱਛਣੇ ਪਰ ਉਸ ਨੇ ਦੱਸਿਆ ਕਿ ਪਾਤਸ਼ਾਹ ਪਿੰਡ ਉਦਾਲੇ ਘੋੜਾ ਫੇਰ ਲਿਆ ਹੈ। ਸਾਹਿਬ ਮੁਸਕਰਾਏ ਤੇ ਸਮਝ ਗਏ ਕਿ ਇਸ ਦਾ ਦੋਸ਼ ਨਹੀਂ, ਕੁਸੰਗ ਦਾ ਫਲ ਹੈ, ਇਹ ਭਾਵ ਵਾਲਾ ਹੈ, ਸੇਵਕ ਹੈ ਤੇ ਗੁਰੂ ਪਿਆਰੇ 'ਜੋਧ' ਦੀ ਵੰਸ਼ ਹੈ, ਪਰ ਅਜੇ ਸੁਰਤ ਵਿਚ ਨਿਝਾਣਾ ਹੈ, ਬੱਚਾ ਹੈ।

### ੩.

ਜਦ ਸਮੀਰ ਦੇ ਘਰ ਟਿਕਿਆਂ ਕਈ ਦਿਨ ਬੀਤ ਗਏ ਤੇ ਸਮੀਰ ਬੜੇ ਭਾਉ ਨਾਲ ਸੇਵਾ ਕਰਦਾ ਰਿਹਾ ਤਾਂ ਇਕ ਦਿਨ ਸਤਿਗੁਰਾਂ ਦਾ ਪ੍ਰਸ਼ਾਦਿ ਬਣਕੇ ਆਇਆ। ਸਮੀਰ ਜਲ ਦਾ ਕਟੋਰਾ ਭਰਕੇ ਲੈ ਆਇਆ। ਸਮੀਰ ਪ੍ਰਸ਼ਾਦਿ ਦਾ ਸਾਰਾ ਸਾਮਾਨ ਆਪ ਦੇਂਦਾ ਸੀ, ਪ੍ਰਸ਼ਾਦਿ ਪਾਸ ਬਿਠਾਕੇ ਖੁਲਾਉਂਦਾ ਸੀ। ਡਾਢੇ ਪਿਆਰ ਵਿਚ ਸੀ ਸਮੀਰ, ਪਰ ਮਾਮੇ ਦਾ ਕੁਸੰਗ ਕਦਮ ਕਦਮ ਤੇ ਠੁਹਕਰ ਦਾ ਕਾਰਨ ਬਣਦਾ ਸੀ। ਅੱਜ ਜੁ ਥਾਲ ਆਇਆ ਤਾਂ ਸਮੀਰ ਨੇ ਬਿਨੈ ਕੀਤੀ ਕਿ ਮੈਨੂੰ ਪ੍ਰਸ਼ਾਦਿ ਮਿਲੇ। ਸਤਿਗੁਰਾਂ ਕਿਹਾ ਜੇ ਤੇਰੀ ਇਹੋ ਭਾਵਨਾ ਹੈ ਤਾਂ ਥਾਲ ਲੈ ਲੈਣਾ ਤੇ ਛਕ ਲੈਣਾ। ਸਮੀਰ ਕਿਹਾ, ਬਖਸ਼ਿਸ਼ ਕਰ ਦਿਓ, ਥਾਲ ਘਰ ਲੈ ਜਾਸਾਂ ਤੇ ਸਾਰਾ ਪਰਵਾਰ ਛਕਸੀ। ਆਪ ਹੱਸ ਪਏ ਤੇ ਥਾਲ ਦੇ ਦਿਤਾ। ਜਦੋਂ ਘਰ ਲੈ ਗਿਆ ਤੇ ਪਰਵਾਰ ਸੱਦਿਆ ਤਾਂ ਮਾਮਾ ਲੱਕੜ ਡਾਹ ਬੈਠਾ ਕਿ ਗੁਰੂ ਜੀ ਤਾਂ ਮਹਾਂ ਪ੍ਰਸ਼ਾਦਿ ਛਕਦੇ ਹਨ, ਝਟਕਾ ਭਾਈ ਝਟਕਾ। ਮੈਂ ਪੀਰਾਂ ਦਾ ਮੰਨਣ ਵਾਲਾ ਹਾਂ, ਮੈਂ ਉਹਨਾਂ ਦਾ ਪ੍ਰਸ਼ਾਦ ਨਹੀਂ ਖਾਣਾ, ਪੀਰ ਮੇਰੇ ਗੁੱਸੇ ਹੋ ਜਾਣਗੇ। ਇਸ ਪਰ ਬਹੁਤ ਚਿਰ ਬਹਿਸ ਹੋਕੇ ਅੰਤ ਮਾਮੇ ਨੇ ਕਾਢ ਕੱਢੀ ਕਿ ਨਾ ਖਾਈਏ ਤੇ ਨਾ ਅਪਮਾਨ ਨਾਲ ਸੁੱਟੀਏ, ਕਿਸੇ ਸੁਹਣੇ ਥਾਂ ਧਰਤੀ ਵਿਚ ਦੱਬ ਦੇਈਏ, ਸੋ ਐਸਾ ਹੀ ਕੀਤਾ ਗਿਆ।

ਸਮੀਰ ਮਾਮੇ ਤੇ ਪਰਿਵਾਰ ਦੇ ਆਖੇ ਤੇ ਪੀਰਾਂ ਦਾ ਭੈ ਮੰਨਕੇ ਕਰ ਤਾਂ ਬੈਠਾ ਪਰ ਹੁਣ ਦਿਲ ਨੂੰ ਦਰਦ ਉਠਦੀ ਹੈ ਕਿ ਇਹ ਬੇਅਦਬੀ ਹੋਈ ਹੈ, ਆਪੇ ਮੰਗ ਲਈ ਦਾਤ ਤੇ ਆਪ ਅਨਾਦਰ ਕੀਤਾ। ਜੇ ਗੁਰਾਂ ਪੁੱਛਿਆ ਤਾਂ ਕੀਹ ਜੁਵਾਬ ਦੇਸਾਂ? ਇਸ ਡੱਕੋ ਡੋਲੇ ਵਿਚ ਕਿਸੇ ਸਿੰਘ ਨਾਲ ਗਲ ਕੀਤੀਓਸੁ। ਉਸ ਕਿਹਾ ਭਾਈ ਤੇਰੇ ਭਾਗ, ਜਿੰਨੇ ਸਤਿਗੁਰੂ ਤੇਰੇ ਤੇ ਪ੍ਰਸੰਨ ਹਨ ਅਸਾਂ ਕਦੇ ਕਦੇ ਕਿਸੇ ਤੇ ਵੇਖੇ ਹਨ। ਤੂੰ ਏਸ ਕੁਸੰਗ ਦਾ ਤਿਆਗ ਕਰ। ਕੁਸੰਗ ਤਾਂ ਸੁਰਗਾਂ ਦੀਆਂ ਦਲ੍ਹੀਜਾਂ ਵਿਚ ਪੈਰ ਧਰੇ ਹੋਣ ਤਾਂ ਬੀ ਪਿੱਛੇ ਖਿੱਚ ਲੈਂਦਾ ਹੈ।

ਸਮੀਰ—ਸੱਚ ਕਿਹਾ ਨੇ। ਪਰ ਕੀਹ ਕਰਾਂ, ਘਰ ਦਾ ਵੱਡਾ ਹੈ ਮਾਮਾਂ, ਸਰਦੇ ਪੁਜਦੇ ਵਾਲਾ, ਸਾਰੇ ਉਸ ਦੇ ਮਗਰ ਹਨ, ਪੇਸ਼ ਨਹੀਂ ਜਾਂਦੀ।

ਸਿੰਘ ਜਦੋਂ ਸਤਿਗੁਰ ਦਾ ਹੁਕਮ ਮੰਨ ਲਈਏ ਤਾਂ ਉਸ ਨਾਲ ਸੁਰਤ ਵਿਚ ਜਾਨ ਭਰਦੀ ਹੈ

ਨਰਿਭੈਤਾ ਆਉਂਦੀ ਹੈ। ਜਦ ਜਗਤ ਦੇ ਦਬੇਲ ਹੋਕੇ ਜਗਤ ਦਾ ਹੁਕਮ ਮੰਨੋ ਤਾਂ ਸੁਰਤ ਵਿਚ ਮੁਰਦਿਹਾਨ ਵਰਤਦੀ ਹੈ, ਡਰ ਵਧਦਾ ਹੈ। ਸਤਿਗੁਰ ਗ਼ੁਲਾਮ ਕਿਸੇ ਨੂੰ ਨਹੀਂ ਬਣਾਉਂਦਾ, ਸਗੋਂ ਸਭ ਕਿਸੇ ਦੀ ਗ਼ੁਲਾਮੀ ਦੇ ਬੰਧਨ ਕੱਟਦਾ ਹੈ, ਆਪਣੇ ਪੈਰਾਂ ਤੇ ਖੜਾ ਕਰਦਾ ਹੈ, ਅਤੇ ਸੁਰਤਾਂ ਵਿਚ ਤਾਣ ਭਰਦਾ ਹੈ। ਪਰੰਤੂ ਭਾਈ! ਜਗਤ ਦੂਏ ਨੂੰ ਆਪਣੇ ਹੇਠ ਲਾਉਂਦਾ ਹੈ, ਦਾਸ ਬਣਾਉਂਦਾ ਹੈ। ਸੋ ਸਮੀਰ ਜੀ! ਜੀਵਨ ਤੇ ਮੌਤ ਦਾ ਸੁਾਲ ਹੈ,ਧਾਰ ਲੌ ਜੋ ਜੀ ਆਵੇ ਚਾਹੋ ਜੀਵਨ ਚਾਹੋ ਮੌਤ!

ਸਮੀਰ ਜੀ! ਤੁਸੀਂ ਬਾਣੀ ਪੜ੍ਹੋ, ਨਾਮ ਜਪੋ, ਗੁਰਮਤ ਸਿੱਖੋ ਤੇ ਗੁਰੂ ਹੁਕਮ ਵਿਚ ਟਿਕ ਜਾਓ ਤੁਹਾਡੀ ਸੁਰਤ ਜੀਉ ਕੇ ਸਿੱਧੀ ਆਪਣੇ ਆਪ ਦੇ ਧੁਰੇ ਤੇ ਟਿਕੇ, ਤਦ ਸੁਆਦ ਮਾਣੇਗੀ ਅੰਦਰਲੀ ਸੁਤੰਤ੍ਰਤਾ ਦਾ। ਤਦੋਂ ਅਨੁਭਵ ਕਰੇਗੀ ਆਪਣੇ ਨਾਲ ਲਗਾ ਨਾਮੀ-ਵਾਹਿਗੁਰੂ। ਫਿਰ ਇਹ ਦੇਖੇਗੀ ਵਿਛਿਆ ਹੋਇਆ ਆਪਣੇ ਸਾਹਮਣੇ ਜਗਤ,ਜਿਸਦੀ ਇਹ ਹੋਵੇਗੀ ਦੇਖਣਹਾਰ, ਹਾਂ, ਇਸ ਵਿਚ ਫਸਣ-ਹਾਰ ਤੇ ਇਸ ਦੀ ਦਬੇਲ ਤੇ ਹੇਠਾਂ ਲੱਗੀ ਹੋਈ ਨਹੀਂ ਰਹੇਗੀ। ਫੇਰ ਤੇਰੀ ਸੁਰਤੀ ਨਿਰਭੈ ਹੋਵੇਗੀ, ਫੇਰ ਰਸ ਹੈ ਜੀਵਨ ਦਾ ਭਾਈ!

ਸਮੀਰ ਦੇ ਮਨ ਕੁਛ ਹੋਸ਼ ਆਈ। ਮਾਮੇ ਦਾ ਦਬਾ ਘਟਿਆ। ਸਮਝ ਆਈ ਕਿ ਮੈਂ ਐਵੇਂ ਕੁਸੰਗ ਦੇ ਹੇਠਾਂ ਲੱਗ ਰਿਹਾ ਹਾਂ। ਮਾਮੇ ਨੇ ਪਹਿਲੇ ਵੀ ਟਪਲਾ ਲਾਯਾ ਤੇ ਹੁਣ ਬੀ ਡਰਾ ਡਰਾ ਕੇ ਸਾਨੂੰ ਵਰਜਿਆ। ਪੀਰ ਜਾਣਨ ਤੇ ਮਾਮਾ, ਮੈਨੂੰ ਕੀਹ ਲਗੇ ਉਨ੍ਹਾਂ ਨਾਲ। ਮਨਾਂ! ਡਰ ਸੱਟ ਮਾਮੇ ਦਾ, ਪੀਰਾਂ ਦਾ ਤੇ ਨੁਾਬ ਦਾ। ਹੁਣ ਤਾਂ ਸਤਿਗੁਰ ਜੋ ਆਖਸਣ ਕਰਸਾਂ।

੪.

ਇਉਂ ਸੁਰਜੀਤ ਜਿਹਾ ਹੋਕੇ ਗਿਆ ਦਰਬਾਰ। ਅਗੇ ਬੈਠੇ ਸਨ ਖੁੱਲ੍ਹਾਂ ਦੇ ਸਾਈਂ, ਸੁਰਤਾਂ ਨੂੰ ਜੀਵਾ-ਲਣ ਹਾਰ, ਹਉਮੈ ਦੇ ਬੰਧਨ ਕੱਟਣਹਾਰ, ਪਰ 'ਸੁਚੀ ਸ਼ੁੱਧ ਮੈਂ' ਦੇ ਕੇਂਦ੍ਰ 'ਮੈਂ' ਨੂੰ ਸੁਯੰ ਆਧਾਰ ਸਿੱਧਾ ਕਰਕੇ ਖੜਾ ਕਰ ਦੇਣ ਵਾਲੇ, ਭੈ ਹੇਠੋਂ ਕੱਢ ਦੇਣ ਵਾਲੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ। ਦੀਵਾਨ ਲਗ ਰਿਹਾ ਸੀ, ਸਮੀਰ ਨੇ ਮੱਥਾ ਟੇਕਿਆ। ਸਾਹਿਬ ਦੇਖ ਕੇ ਪਜਾਰ ਨਾਲ ਹੱਸੇ। ਸੁਣਾ ਬਈ ਸਮੀਰ ਪ੍ਰਸ਼ਾਦਿ ਛਕਿਆ ਕਿ ਨਾ?

ਸਮੀਰ ਘਬਰਾਇਆ, ਪਰ ਸੱਚ ਬੋਲਣ ਦਾ ਸਾਹਸ ਭਰ ਆਇਆ। ਕਹਿਣ ਲੱਗਾ: ਪਾਤਸ਼ਾਹ ਜੈਤੋ ਵਾਲੇ ਮਾਮੇ ਨੇ ਪੀਰਾਂ ਦਾ ਡਰ ਦੇਕੇ ਖਾਣ ਨਹੀਂ ਦਿੱਤਾ, ਉਹ ਫੇਰ ਅਦਬ ਨਾਲ ਧਰਤੀ ਵਿਚ ਦੱਬ ਦਿੱਤਾ ਹੈ। ਕਵਿ ਜੀ ਦੱਸਦੇ ਹਨ ਸਤਿਗੁਰੂ ਜੀ ਨੇ ਤਦੋਂ ਮਾਲਵੇ ਦੀ ਧਰਤੀ ਨੂੰ ਵਰ ਦਿੱਤਾ ਤੇ ਵਰਨ ਕੀਤਾ:-

ਅਵਨੀ ਜੰਗਲ ਦੇਸ਼ ਕੀ ਬਹੁ ਅੰਨ ਉਪਾਵੈ।
ਅਬਿ ਤੇ ਦੁਗਨੇ ਚੌਗਨੇ ਅਠ ਗੁਨੇ ਜਮਾਵੈ।
ਹੋਇ ਹਮਾਰਾ ਮਾਲਵਾ ਜਿਤ ਕਿਤ ਬਿਦਤਾਵੈ।
ਉਪਜੇਂ ਸਿੰਘ ਸਹੰਸ੍ਰ ਹੀ ਮਲਵਈ ਕਹਾਵੇਂ।
ਸੁਨੀਅਹਿ ਸਿਖ ਸਮੀਰ ਭੋ ਚਾਹਿਤ ਹਮ ਦੀਨੋ। ਪ੍ਰਥਮ ਰਾਜ ਤੇ ਛੂਛ ਰਹਿ ਅਬ ਛੇਮ ਨ ਲੀਨੋ*।

ਇਹ ਵਰ ਜੋ ਮਾਲਵੇ ਦੀ ਧਰਤੀ ਨੂੰ ਹੋਇਆ ਸਫਲ ਹੋਇਆ। ਜੇ ਹੁਣ ਤ੍ਰੀਕ [illegible] ਵੀਚਾਰ ਕਰੀਏ ਤਾਂ ਇਹ ਵਰ ਕੋਈ ੧੭੬੦ ਤੋਂ ਮਗਰੋਂ ਤੇ ੧੭੬੫ ਤੋਂ ਪਹਿਲੋਂ ਹੋਯਾ ਨਿਸਚੇ ਹੈ। ਤਦੋਂ ਮਾਲਵੇ ਵਿਚ ਮੋਠ ਬਾਜਰੀ ਹੁੰਦੀ ਸੀ। ਕਵੀ ਸੰਤੋਖ ਸਿੰਘ ਜੀ ਨੇ ਇਹ ਭਵਿੱਖਤ ਵਾਕ,ਜੋ ਸਤਿਗੁਰਾਂ ਨੇ ਉਚਾਰੇ ੧੯੦੦ ਬਿ: ਤੋਂ ਪਹਿਲੇ ਲਿਖੇ ਹਨ। ਤਦੋਂ ਬੀ ਮਾਲਵਾ ਉਵੇਂ ਸੀ। ਹੁਣ ਮਾਲਵੇ ਵਿਚ ਵਾਕ ਪੂਰੇ ਹੋ ਰਹੇ ਹਨ। ਕਾਰਨ ਹੋਈ ਹੈ ਨਹਿਰ। ਨਹਿਰ ਬਣੀ ਹੈ (ਰੋਪੜ ਵਾਲੀ) ੧੮੮੨ ਈ: ਵਿਚ ਅਰਥਾਤ ੧੯੩੯ ਬਿਕ੍ਰਮੀ ਵਿਚ, ਅਰਥਾਤ ਕਵੀ ਜੀ ਦੇ ਚਲਾਣੇ ਤੋਂ ੩੯ ਬਰਸ ਮਗਰੋਂ। ਸੋ ਸਿੱਧ ਹੋ ਗਿਆ ਕਿ ਕਵੀ ਜੀ ਨੇ ਇਹ ਵਾਕ ਮਾਲਵੇ ਵਿਚ ਨਹਿਰਾਂ ਚਲਦੀਆਂ ਤੇ ਨਹਿਰਾਂ ਦੀ ਸ਼ਾਦਾਬੀ ਤੱਕਕੇ ਨਹੀਂ ਲਿਖੇ, ਨਾ ਕਿਸੇ ਨੇ ੧੯੩੯ ਤੋਂ ਮਗਰੋਂ ਜੋੜੇ ਹਨ, ਕਿਉਂਕਿ ੧੯੧੨ ਤੇ ੧੯ ਦੇ ਲਿਖੇ ਨੁਸਖਿਆਂ ਵਿਚ ਹੈਨ। ਸੋ ਇਹ ਵਾਕ [illegible]

*ਕਵਿ ਜੀ ਦੱਸਦੇ ਹਨ ਕਿ ਇਸ ਵੇਲੇ ਸਤਿਗੁਰਾਂ ਨੇ ਇਸ ਗੁਲਾਮੀ ਦੇ ਹਲਕਾਰੇ ਆਪਣੇ ਦੀਨੋਂ ਬੇਦੀਨ ਮਾਮੇ ਨੂੰ ਕਿਹਾ ਕਿ ਉਸ ਨੂੰ ਕੁਸ਼ਟ ਹੋਵੇਗਾ, ਉਸ ਨੂੰ ਹੋਯਾ ਤੇ ਉਸਦੇ ਵੰਸ਼ ਵਿਚ ਹੁਣ ਤਕ ਲਾਗ ਚਲੀ ਆਉਂਦੀ ਹੈ। ਇਹ ਗੱਲ ਕਵੀ ਜੀ ਨੇ ਆਪ ਸੁਣੀ ਦੱਸੀ ਹੈ।

ਗੁਰੂ ਜੀ ਨੇ ਪਹਿਲੋਂ ਉਚਾਰੇ, ਪਹਿਲੋਂ ਕਲਮ ਬੰਦ ਹੋ ਗਏ ਤੇ ਮਗਰੋਂ ਨਹਿਰਾਂ ਆਈਆਂ ਤੇ ਵਾਰ ਪੂਰਨ ਹੋਏ। ਇਹ ਪੇਸ਼ੀਨਗੋਈ ਤੇ ਇਸ ਦੀ ਪੂਰਨਤਾ ਹੁਣ ਇਤਿਹਾਸਿਕ ਸਤਜਾ ਦਾ ਹੁਕਮ ਰਖਦੀ ਹੈ।

੫.

ਸਮੀਰ ਦੀ ਸਰਲਤਾ ਪਿਆਰ ਤੇ ਅੰਦਰ ਲੁਕੀ ਬੈਠੀ ਸੁਰਤ ਦੀ ਸਤਜਾ ਨੂੰ ਗੁਰੂ ਜੀ ਪਸੰਦ ਕਰ ਰਹੇ ਸੀ ਅਤੇ ਉਸ ਦੀ ਸੇਵਾ, ਭਾਉ ਭਗਤੀ ਉਤੇ ਤ੍ਰੁੱਠ ਰਹੇ ਸੀ। ਉਸ ਨੂੰ ਕੁਸੰਗ ਮਾਰ ਰਿਹਾ ਸੀ, ਪਰ ਹੁਣ ਕੁਸੰਗ ਦਾ ਦਬਾ ਘਟ ਰਿਹਾ ਸੀ। ਉਸ ਨੂੰ ਸਮਝ ਪੈ ਗਈ ਸੀ ਕਿ ਮਾਮਾ ਧਰਮਹੀਨ ਹੈ ਤੇ ਦਬੇਲ ਸੁਰਤ ਵਾਲਾ ਹੈ। ਉਸ ਨੂੰ ਮਾਮੇ ਦੇ ਈਮਾਨ ਦੀ ਹੀਣਤਾ ਤੇ ਆਪਣੇ ਧਰਮ ਦੀ ਜੀਵਨ ਰੌ ਦਾ ਫਰਕ ਦਿੱਸਣ ਲੱਗ ਪਿਆ ਸੀ। ਸਤਿਗੁਰ ਜੀ ਨੇ ਉਸ ਨਵੀਂ ਜਿੰਦ ਦਾ ਰੁਮਕਾ ਵਜਦਾ ਸਿਆਣ ਲਿਆ ਸੀ ਤੇ ਇਕ ਦਿਨ ਬੋਲੇ 'ਸਮੀਰ ! ਮੰਗ ਜੋ ਜੀ ਚਾਹੇ। ਤੈਨੂੰ ਮੂੰਹ ਮੰਗੀ ਮੁਰਾਦ ਦਿਆਂਗੇ।'

ਸਮੀਰ ਨੇ ਨਿੰਮ੍ਰਤਾ ਨਾਲ ਕਿਹਾ:—

'ਮਿਟਹਿ ਚੁਰਾਸੀ ਕੋ ਭ੍ਰਮਣ ਭਵਜਲ ਦੁਖਦਾਈ। ਸ੍ਰੀ ਸਤਿਗੁਰ ! ਇਸ ਤ੍ਰਾਸ ਤੇ ਲਿਹੁ ਮੋਹਿ ਬਚਾਈ।' [ਸੂ: ਪ੍ਰ:

ਸ੍ਰੀ ਗੁਰੂ ਜੀ ਸੁਣਕੇ ਚੁੱਪ ਹੋ ਗਏ, ਕਿਸੇ ਹੋਰ ਖਿਆਲ ਲਗ ਗਏ ਤੇ ਓਹ ਮੰਗ ਵਿੱਚੇ ਰਹਿ ਗਈ। ਦੋ ਤ੍ਰੈ ਦਿਨਾਂ ਬਾਦ ਫੇਰ ਕਰੁਣਾ ਧਾਰਕੇ ਗੁਰੂ ਜੀ ਨੇ ਸਮੀਰ ਨੂੰ ਉਹੋ ਗੱਲ ਆਖੀ।

ਪਰ ਸਮੀਰ ਨੇ ਫਿਰ ਜਨਮ ਮਰਨ ਤੋਂ ਖਲਾਸੀ ਤੇ ਮੁਕਤੀ ਦਾਨ ਮੰਗਿਆ। ਸਤਿਗੁਰਾਂ ਨੇ ਤਦ ਕਿਹਾ 'ਤੂੰ ਤਾਂ ਕਈ ਜਨਮ ਧਾਰਨੇ ਹਨ'।

······ਤੁਵ ਜਨਮ ਘਨੇਰੇ। ਧਰਨੇ ਹੈਂ ਭਵਜਲ ਬਿਖੇ, ਕਿਮ ਜਾਹਿਂ ਨਿਬੇਰੇ। ਕਹਿਂ ਲਗ ਕਰਹਿਂ ਬਚਾਇਬੋ, ਜਾਚਹੁ ਵਥੁ ਆਨਾ। ਇਸ ਬਿਨ ਅਪਰ ਅਦੇਯ ਨਹਿਂ, ਲਿਹੁ ਮਹਿਦ ਮਹਾਨਾ। ਹਮ ਪ੍ਰਸੰਨ ਪਿਖਿ ਸੇਵ ਤੁਮ ਅਰੁ ਪ੍ਰੇਮ ਘਨੇਰਾ। ਉਰ ਅਕਪਟ ਸਚ ਕਹਤ ਹੈਂ ਪਰਖਯੋ ਬਹੁ ਬੇਰਾ। ਕਰਹੁ ਸਫਲ ਨਿਜ ਘਾਲ ਕੋ, ਹਮ ਦੇਂ ਤਤਕਾਲਾ।' [ਸੂ: ਪ੍ਰ:

ਪਰ ਸਮੀਰ ਨੇ ਫਿਰ ਇਹੋ ਕਿਹਾ, 'ਹੇ ਸਤਿਗੁਰ ਮੇਰੀ ਭਵ ਬੇੜੀ ਕੱਟ ਦਿਓ ਤੇ ਆਪਣੇ ਨੇੜੇ ਥਾਂ ਬਖਸ਼ੋ, ਮੈਨੂੰ ਹੋਰ ਕੋਈ ਕਾਮਨਾ ਨਹੀਂ ਹੈ। ਇਹ ਸੁਣਕੇ ਗੁਰੂ ਜੀ ਫੇਰ ਹੋਰ ਖਿਆਲ ਵਿਚ ਪਰਚ ਗਏ। ਇਕ ਦਿਨ ਫੇਰ ਬੋਲੇ 'ਸਮੀਰ ! ਮੰਗ ਲੈ ਕੁਛ।'

ਸਮੀਰ—ਪ੍ਰਭੂ ਜੀ ਭਵਜਲ ਤੇ ਰਖਹੁ ਕਟ ਦੇਹੁ ਚੁਰਾਸੀ।ਬਹੁਰ ਨ ਪਾਵੌਂ ਜਨਮ ਕੋ ਜਮਪਰੇ ਨ ਫਾਸੀ।

ਸੁਣਕੇ ਹੱਸ ਕ੍ਰਿਪਾਲੂ ਜੀ ਤੇ ਕਹਿਣ ਲਗੇ, 'ਚੰਗਾ ਭਾਈ, ਇਹੋ ਕੁਛ ਮਿਲ ਜਾਏਗਾ. ਕੱਲ ਸਵੇਰੇ ਆਵੀਂ।'

ਸਮੀਰ ਵਰ ਦਾਨ ਲੈਕੇ ਘਰ ਗਿਆ। ਚਿਹਰੇ ਦੀ ਪ੍ਰਸੰਨਤਾ ਵੇਖਕੇ ਕੁਟੰਬ ਅਚਰਜ ਸੀ। ਪਰ ਕਿਸੇ ਨੂੰ ਕੀਹ ਪਤਾ ਕਿ ਇਸ ਨੂੰ ਕੁਝ ਲੱਭ ਪਿਆ ਹੈ ਤੇ ਉਸ ਨੂੰ ਅਜੇ ਆਪੂੰ ਬੀ ਪਤਾ ਨਹੀਂ ਕਿ ਮੈਂ ਕਿੱਥੇ ਕੁ ਹਾਂ। ਰਾਤ ਅੰਨ ਪਾਣੀ ਖਾਕੇ ਸਾਰੇ ਸੌਂ ਗਏ, ਸਮੀਰ ਬੀ ਸੌਂ ਗਿਆ। ਕੀਹ ਦੇਖਦਾ ਹੈ ਕਿ ਮੈਂ ਮਰ ਗਿਆ ਹਾਂ ਤੇ ਸਰੀਰ ਵਿਚੋਂ ਨਿਕਲਕੇ ਕਿਸੇ ਹੋਰ ਵਿਚ ਪੈ ਗਿਆ ਹਾਂ। ਕੋਈ ਚੱਕ੍ਰ ਚਲ ਰਿਹਾ ਹੈ ਛੇਤੀ ਛੇਤੀ ਕਿ ਜਿਸ ਨਾਲ ਇਕ ਸਰੀਰ ਤੋਂ ਦੂਸਰੇ, ਦੂਸਰੇ ਤੋਂ ਤੀਸਰੇ ਵਿਚ ਪੈਂਦਾ ਨਿਕਲਦਾ ਹਾਂ। ਕਈ ਇਹੋ ਜਿਹੇ ਪ੍ਰਵੇਸ਼ ਤੇ ਨਿਕਾਸ ਏਖਕੇ ਅਖੀਰ ਓਹ ਕਿਸੇ ਗਰੀਬ ਚੰਡਾਲ ਦੇ ਘਰ ਜਾ ਜੰਮਿਆਂ। ਓਥੇ ਉਹ ਪਲਿਆ, ਵੱਡਾ ਹੋਇਆ, ਵਿਆਹਿਆ, ਪੁਤ੍ਰ ਜਨਮੇ, ਵਡ ਪਰਵਾਰੀ ਹੋ ਗਿਆ, ਦੇਸ਼ ਵਿਚ ਫਿਰ ਕਾਲ ਪੈ ਗਿਆ। ਅੰਨ ਪਾਣੀ ਤੋਂ ਤੰਗ ਆਕੇ ਸਮੀਰ ਸੁਪਨੇ ਵਿਚ ਹੀ ਬਨ ਨੂੰ ਚਲਾ ਗਿਆ, ਜਿਥੇ ਪੀਲੂ ਫਲ ਰਹੇ ਸਨ। ਉਥੇ ਹੁਣ ਨਿਰਬਾਹ ਹੋ ਪਿਆ, ਪੀਲੂ ਰੱਜਵੇਂ ਮਿਲਣ ਲਗ ਗਏ। ਇਕ ਦਿਨ ਇਕ ਵਡ ਪੁਰਾਣੇ ਪੀਲੂ ਤੇ ਚੜ੍ਹਕੇ ਸਮੀਰ ਪੀਲੂ ਖਾਂਦਾ ਤੇ ਹੇਠਾਂ ਬੱਚਿਆਂ ਨੂੰ ਸੁੱਟਦਾ ਸੀ ਕਿ ਪੀਲੂ ਦਾ ਡਾਲ ਟੁੱਟ ਗਿਆ ਤੇ ਹੇਠਾਂ ਆ ਪਿਆ। ਸੱਟ ਲੱਗੀ ਤਾਂ ਜਾਗ ਖੁੱਲ੍ਹ ਗਈ। ਕੀਹ ਦੇਖਦਾ ਹੈ ਕਿ ਨਾ ਤਾਂ ਵਹੁਟੀ ਹੈ ਓਹ, ਨਾ ਹਨ ਓਹ ਬੱਚੇ. ਨਾ ਓਹ ਬਨ ਤੇ ਪੀਲੂ, ਪਰ ਮੂੰਹ ਵਿਚ ਪੀਲੂ ਦਾ ਸੁਆਦ ਹੈ। ਅਚਰਜ ਹੋ ਉਠਿਆ, ਫਿਰ ਦੀਵਾਨ ਵਿਚ ਜਾਣ ਲਈ ਤਿਆਰ ਹੋਣ ਦਾ ਉੱਦਮ ਕੀਤਾ। ਦਾਤਣ ਕਰਨ ਬੈਠਾ ਤਾਂ ਮੂੰਹ ਵਿਚੋਂ ਦੰਦਾਂ ਵਿਚ ਫਸੀਆਂ ਪੀਲੂ ਬੀ ਨਿਕ-

ਲਣ। ਸੋਚੇ, ਇਹ ਕੀ ਵਰਤੀ ? ਜੋ ਡਿੱਠਾ ਸੀ, ਸੀ ਸੁਪਨਾ, ਬੀਤ ਗਿਆ, ਪਰ ਜੇ ਇਹ ਸੁਪਨਾ ਸੀ ਤਾਂ ਇਹ ਬੀਜ ਕਿੱਥੋਂ ਆ ਗਏ ? ਮੈਂ ਰਾਤ ਪੀਲੂ ਖਾਧੇ ਨਹੀਂ, ਪੀਲੂ ਦੀ ਰੁਤ ਨਹੀਂ । ਅਚਰਜ ਹੁੰਦਾ ਤਿਆਰ ਹੋਕੇ ਦੀਵਾਨ ਵਿਚ ਪਹੁੰਚਾ । ਇਉਂ ਸਤਿਗੁਰ ਨੇ ਸਮੀਰ ਨੂੰ ਚਿੰਤਾ ਵਿਚ ਦੇਖਕੇ ਆਖਿਆ 'ਸਮੀਰ ਚਿੰਤਾ ਨਾ ਕਰ, ਭਲਾ ਹੋਇਆ ਹੈ, ਭਲੇ ਪਰ [illegible] !' ਸਮੀਰ ਨੇ ਕਿਹਾ, ਹੇ ਪ੍ਰਭੂ ਜੀ ਅਚਰਜ ਹਾਂ ਕਿ ਸੀ ਤਾਂ ਸੁਪਨਾ ਪਰ ਬੀਜ ਪ੍ਰਤੱਖ ਕੀਕੂੰ ਆ ਗਏ। ਇਹ ਸੁਪਨ ਸੀ ਕਿ ਪ੍ਰਤੱਖ !' ਸਤਿਗੁਰਾਂ ਫੁਰਮਾਇਆ 'ਸਮੀਰ ! ਪ੍ਰਤੱਖ ਬੀ ਸੀ, ਕਿਉਂਕਿ ਦੁੱਖ ਜੋ ਤੂੰ ਪਾਏ ਉਸ ਦੀ ਪੀੜਾ ਤੈਨੂੰ ਹੋਈ, ਜੋ ਪੀੜਾ ਕਿ ਤੂੰ ਚਾਹੇ ਸੁਪਨੇ ਵਿਚ ਭੋਗੀ ਪਰ ਉਸ ਵੇਲੇ ਪ੍ਰਤੱਖ ਭੋਗੀ। ਸੁਪਨਾ ਬੀ ਸੀ, ਪਰ ਸੁਪਨਾ ਸੀ ਕਾਲ ਵਿਚ, ਹਾਂ ਕਾਲ ਅਲੋਪ ਹੋ ਗਿਆ। ਨੀਂਦਰ ਦੇ ਵਕਤ ਵਿਚ ਲੰਘ ਗਿਆ। ਤੇਰੇ ਕਰਮ ਜਾਲ ਨੇ ਤੇਰੇ ਲਈ ਇਹ ਕੁਛ ਰਚ ਰਖਿਆ ਸੀ। ਹਾਂ ਤੇਰੇ ਵਾਕ. ਤੇਰੇ ਕਰਮ, ਤੇਰੇ ਖਿਆਲ ਤੇਰੇ ਲਈ ਇਹ ਕੁਛ ਰਚ ਰਹੇ ਸਨ, ਜਿਸ ਦੇ ਵਿਚਦੀ ਤੂੰ ਲੰਘਣਾ ਸੀ ਦੀਰਘ ਕਾਲ ਸੋ ਤੈਨੂੰ ਲੰਘਾ ਦਿਤਾ ਅਲਪਕਾਲ ਵਿਚ ਤੇ ਕਰਮ ਦਾ ਫਲ ਭੁਗਤ ਗਿਆ ਤੇ ਤੈਨੂੰ ਪ੍ਰਤੱਖ ਵਾਂਙੂ ਪੀੜਾ ਬੀ ਦੇ ਗਿਆ। ਪਰ ਉਸ ਪ੍ਰੇਮ ਨੇ ਜੋ ਤੂੰ ਕੀਤਾ, ਉਸ ਭਾਉ ਭਗਤੀ ਨੇ ਜੋ ਤੂੰ ਕਮਾਈ, ਉਸ ਮੇਹਰ ਨੇ ਜੋ ਤੇਰੇ ਤੇ ਹੋਈ ਉਸ ਭੋਗ ਨੂੰ ਸਮੇਂ ਵਿਚ ਅਲੋਪ ਕਰ ਦਿਤਾ, ਸੁਪਨਾ ਹੋ ਲੰਘ ਗਿਆ। ਕਰਮ ਦਾ ਫਲ ਤੇ ਮਿਹਰ ਦਾ ਸਦਕਾ ਦੁਇ ਮਿਲਕੇ ਸੰਪੂਰਨ ਹੋ ਗਏ। ਪੀਲੂ ਬੀਜ ਤੇਰੇ ਨਿਸ਼ਚੇ ਲਈ ਰਹੀਆਂ ਸਨ, ਕਿ ਉਹ ਸੁਪਨ ਵਿਚ 'ਸੁਪਨ-ਪ੍ਰਤੱਖ' ਦਾ ਮਾਮਲਾ ਤੈਨੂੰ ਨਿਰਾ ਭੁਖਲਾ ਨਾ ਭਾਸੇ, ਪਰ ਨਿਹਚ ਹੋ ਜਾਏ ਕਿ ਉਹ ਸਚ ਮੁਚ ਭੀ ਸੀ। ਹੁਣ ਮਿਹਰ ਦਾ ਸਦਕਾ ਉਸ ਪਦ ਦੀ ਪ੍ਰਾਪਤੀ ਤੈਨੂੰ ਹੋਈ ਜਾਣ ਕਿ ਜਿਸ ਨੂੰ ਜੋਗੀ ਭਾਲਦੇ ਹਨ। 'ਦੁਰਲਭ ਪਦ ਜੋਗੀਨਿ ਕੋ ਸੋ ਪ੍ਰਾਪਤਿ ਹੋਵੈ। ਭਵਜਲ ਦਿਯੋ ਤਰਾਇ ਕਰ ਨਹਿਂ ਸ਼ੰਕਟ ਜੋਵੈਂ।' [ਸੂ: ਪ੍ਰ:

ਇਸ ਵੇਲੇ ਦਿਆਲਪੁਰੇ ਦਾ ਇਕ ਤਿਖਾਣ ਪਾਸ ਬੈਠਾ ਸੀ, ਉਹ ਸਾਰੀ ਗਲ ਬਾਤ ਸੁਣਕੇ ਪ੍ਰੇਮ ਦੇ ਘਰ ਚੜ੍ਹ ਗਿਆ ਅਤੇ ਬਿਹਬਲ ਹੋਕੇ ਚਰਨਾਂ ਨੂੰ ਲਿਪਟ ਗਿਆ: 'ਪਾਤਸ਼ਾਹ ! ਮੇਰੀ ਬੀ ਭਵ ਬਾਧਾ ਹਰੋ'। ਉਸ ਮਿਹਰਾਂ ਵਾਲੀ ਛਿਨ ਵਿਚ ਜਦੋਂ ਦਯਾਲ ਜੀ ਕ੍ਰਿਪਾ ਦੇ ਘਰ ਵਿਚ ਆਏ ਹੋਏ ਸਨ, ਹੱਸ ਬੋਲੇ: 'ਹੱਛਾ ਬਈ ਤੂੰ ਬੀ ਨਿਕਟ ਵਰਤੀ ਹੈਂ ਤੇ ਅਤਿ ਪ੍ਰੇਮ ਵਿਚ ਹੈਂ ਤੂੰ ਬੀ ਸਮੀਰ ਦੇ ਨਾਲ ਪ੍ਰਾਣ ਤਿਆਗੇਂਗਾ, ਤੇਰੇ ਬੀ ਬੰਧਨ ਕਟ ਗਏ, ਤੂੰ ਬੀ ਸਾਡੇ ਪਾਸ ਅੱਪੜੇਂਗਾ'। ਇਹ ਵਾਕ ਸੁਣਕੇ ਹੁਣ ਦੋਹਾਂ ਦੇ ਕਪਾਟ ਖੁੱਲ੍ਹ ਗਏ ਤੇ ਉਹ ਗਤੀ ਹੋ ਗਈ ਜੋ ਜੀਵਨ ਮੁਕਤਾਂ ਦੀ ਹੁੰਦੀ ਹੈ।

ਇਸ ਪ੍ਰਸੰਗ ਵਿਚ ਉਹੋ ਅਸੂਲ ਸਤਿਗੁਰੂ ਜੀ ਦਾ ਨਿਰੂਪਣ ਹੋਇਆ ਹੈ ਜੋ ਆਦਿ ਤੋਂ ਹੈਸੀ ਕਿ ਜੱਗਜਾਸੂ ਦੀ ਸੇਵਾ ਤੇ ਨਾਮ ਦੇ ਪ੍ਰੇਮ ਰੰਗ ਨਾਲ ਅਤੇ ਸਤਿਗੁਰੂ ਦੀ ਮਿਹਰ ਉਪਰੋਂ ਪੈ ਜਾਣ ਨਾਲ ਕਰਮ ਦਗਧ ਹੁੰਦੇ ਹਨ। ਕਰਮ ਜਾਲ ਅਮਿੱਟ ਤੇ ਅਟੱਲ ਨਿਯਮ ਨਹੀਂ, ਕਰਮ ਦਾ ਫਲ ਹੈ, ਪਰ ਕਰਮ ਆਦਿ ਅੰਤ ਵਾਲਾਂ ਹੋਣ ਕਰਕੇ ਤ੍ਰੁਟ ਸਕਦਾ ਹੈ, ਯਥਾ:– 'ਲੋਕਾ ਮਤ ਕੋ ਫਕੜਿ ਪਾਇ [illegible]। ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥' ਸਤਿਗੁਰ ਨਾਨਕ ਦੇਵ ਜੀ ਦੀ ਸਾਖੀ ਮੁਹਰਾਂ ਤੋਂ ਕੋਲੇ ਹੋਣ ਦੀ ਤੇ ਸੂਲੀ ਤੋਂ ਸੂਲ ਹੋਣ ਦੀ, ਪੰਜਵੇਂ ਪਾਤਸ਼ਾਹ ਵੇਲੇ ਮੰਡੀ ਦੇ ਰਾਜੇ ਦਾ ਪ੍ਰਸੰਗ, ਦਸਵੇਂ ਪਾਤਸ਼ਾਹ ਜੀ ਦੇ ਹਜ਼ੂਰ ਕਾਜ਼ੀ ਸਲਾਰਦੀਨ ਨਾਲ ਕੌਤਕ ਤੇ ਇਥੇ ਇਹ ਵਾਰਤਾ, ਸਭ ਉਸੇ ਅਸੂਲ ਦੇ ਪ੍ਰਤੀਪਾਦਿਕ ਹਨ ਕਿ ਕਰਮ ਹੈ, ਭੋਗਣਾ ਪੈਂਦਾ ਹੈ, ਪਰ ਕਰਮ ਬਖਸ਼ਿਆ ਬੀ ਜਾਂਦਾ ਹੈ, ਕਿਉਂਕਿ ਕਰਮ ਅਨਾਦ ਤੇ ਅਨੰਤ ਨਹੀਂ, ਜਿਵੇਂ ਸ੍ਰੀ ਗੁਰੂ ਗ੍ਰੰਥ ਜੀ ਦਾ ਵਾਕ ਹੈ:–

ਜਬ ਕਛੁ ਨ ਸੀਓ ਤਬ ਕਿਆ ਕਰਤਾ
ਕਵਨ ਕਰਮ ਕਰਿ ਆਇਆ ॥ [ਸੂਹੀ ਮ: ੫
ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ
ਕਿਨਿ ਜੀਉ ਦੀਨੁ ਰੇ ॥ [ਗੋਂਡ ਕਬੀਰ ਜੀ

ਕਰਮ ਜੀਵ ਨੇ ਸਰੀਰ ਧਾਰਕੇ ਕੀਤੇ ਹਨ। ਆਦਿ ਵਿਚ ਕਰਮ ਕਰਕੇ ਜੀਵ ਸ਼ਰੀਰ ਵਿਚ ਨਹੀਂ ਸੀ ਆਇਆ। ਸੋ ਹੱਦ ਮਿਤ ਵਾਲੇ ਦੇ ਕਰਮ ਅਮਿੱਤ ਤੇ ਅਵਿਨਾਸ਼ ਨਹੀਂ ਹੋ ਸਕਦੇ, ਓਹ ਮਿਟਦੇ ਹਨ। ਜੋ ਚੀਜ਼ ਮਿਟਦੀ ਹੈ, ਓਹ ਕਈ

ਕਾਰਨਾਂ ਦੇ ਅਧੀਨ, ਕਦੇ ਹੌਲੀ ਕਦੇ ਮਝਲੀ ਚਾਲ ਨਾਲ ਤੇ ਕਦੇ ਤੁਰਤ ਚਾਲ ਨਾਲ ਮਿਟ ਸਕਦੀ ਹੈ। ਸੋ ਛੇਤੀ ਮੇਟਣ ਦਾ ਵਸੀਲਾ ਜਗਯਾਸੂ ਦਾ ਪ੍ਰੇਮ, ਨਾਮ ਦੀ ਅਰਾਧਨਾ, ਗੁਰੂ ਤੇ ਪਰਮੇਸ਼ੁਰ ਦੀ ਮਿਹਰ ਹੈ।

੬.

ਸਰਹਿੰਦ ਵਿਚ ਖ਼ਬਰਾਂ ਪੁੱਜ ਗਈਆਂ ਸਨ ਕਿ ਸਾਹਿਬ ਮਾਲਵੇ ਵਿਚ ਹਨ ਤੇ ਅੱਗੇ ਵਾਂਗੂ ਹੀ ਸਿੱਖਾਂ ਨੂੰ ਨਾਮ ਰੰਗ ਲਾ ਰਹੇ ਤੇ ਜਗਤ ਨੂੰ ਤਾਰ ਰਹੇ ਹਨ; ਇਹ ਖ਼ਬਰ ਬੀ ਕੰਨੇ ਸੰਨੇ ਉਥੇ ਹੋਣ ਲਗ ਪਈ ਸੀ ਕਿ ਸਤਿਗੁਰਾਂ ਨੇ ਫੁਰਮਾਇਆ ਹੈ ਕਿ ਸਰਹਿੰਦ ਦੀ ਇੱਟ ਨਾਲ ਇੱਟ ਖੜਕੇਗੀ। ਸ੍ਰਧਾਵਾਨ ਸੁਣ ਕੇ ਸਮਝਦੇ ਸਨ ਕਿ ਇਹ ਗਲ ਵਰਤੇਗੀ, ਅਸ਼ਰਧਿਕ ਤੇ ਮੁਗ਼ਲ ਪਠਾਣ ਹੱਸਦੇ ਸਨ ਕਿ ਇਹ ਇਕ ਹਾਸੇ ਦੀ ਗਲ ਹੈ ਤੇ ਹੱਸ ਕੇ ਹੀ ਟਾਲ ਦੇਣਾ ਇਸ ਦਾ ਮੁੱਲ ਹੈ। ਸੀਤਲ ਪੁਰੀ ਨਾਮੇ ਇਕ ਕਰਨੀ ਵਾਲਾ ਸਾਧੂ ਸਰਹਿੰਦ ਰਹਿੰਦਾ ਸੀ। ਉਸ ਦੇ ਚੱਲ ਬਸਨ ਮਗਰੋਂ ਉਸ ਦਾ ਚੇਲਾ ਦਿਆਲਪੁਰੀ ਉਥੇ ਵਸਦਾ ਸੀ, ਉਹ ਕਰਨੀ ਵਾਲਾ ਤੇ ਅਜ਼ਮਤ ਵਾਲਾ ਪ੍ਰਸਿੱਧ ਸੀ। ਉਹ ਜਾਣਦਾ ਸੀ ਕਿ ਇਹ ਵਾਕ ਅਮੋਘ ਬਾਣ ਹੈ ਜੋ ਸਾਈਂ ਨਾਲ ਇਕਸੁਰ ਤੇ ਸਤਿਗੁਰੂ ਦੇ ਧਨੁਖ ਤੋਂ ਚੱਲ ਗਿਆ ਹੈ। ਵਾਕ ਸੁਣਕੇ ਉਹ ਕੰਬਿਆ ਤੇ ਥਰਰਾ ਗਿਆ। ਫੇਰ ਵੀਚਾਰ ਕਰਕੇ ਅਵਤਾਰ ਗੁਰੂ ਦੀ ਸ਼ਰਨ ਲੈਣ ਤੁਰ ਪਿਆ। ਦੀਨੇ ਪੁੱਜਾ, ਸਮੀਰ ਪਾਸ ਹਾਜ਼ਰ ਹੋਇਆ। ਆਗਜਾ ਲੈਕੇ ਤੇ ਆਪ ਬੀ ਪਰਖਕੇ ਸਮੀਰ ਨੇ ਉਸ ਨੂੰ ਸਤਿਗੁਰ ਦੀ ਸ਼ਰਨੀ ਪੁਚਾਇਆ। ਚਰਨ ਸ਼ਰਨ ਪਹੁੰਚਕੇ ਮੱਥਾ ਟੇਕਕੇ ਦਯਾਲ ਪੁਰੀ ਖੜਾ ਹੋ ਗਿਆ ਤੇ ਇਹ ਸਤੋਤ੍ਰ ਪੜ੍ਹਿਆ:—

ਨਮੋ ਪਾਦ ਕੰਜੰ ਗੁਰੂ ਰੂਪ ਸੋਹੇ। ਧਰਜੋ ਈਸ਼ ਔਤਾਰ ਕੋ, ਲੋਕ ਮੋਹੇ। ਨਹੀਂ ਜਾਨ ਸਾਕੈਂ,— ਪ੍ਰਭੂ ਰੂਪੁ ਤੇਰੋ। ਸਦਾ ਜੈ, ਸਦਾ ਜੈ, ਕ੍ਰਿਪਾ ਧਾਰਿ ਹੇਰੋ ॥੬॥ ਪੂਰਾ ਰੂਪ ਬੇਦੀਨਿ ਕੇ ਬੰਸ ਹੋਇ। ਗੁਰੂ ਨਾਨਕੰ ਆਦਿ ਭੇ, ਲੋਕ ਜੋਇ। ਦਸੋ ਦੇਹਿ ਸੋਈ ਮਹਾਰਾਜ ਧਾਰੇ। ਉਧਾਰੇ ਘਨੇ, ਕੋ ਗਨੇ ਪੁੰਜ ਤਾਰੇ ॥ ੭ ॥ ਕਰਜੋ ਪੰਥ ਬੀਰਾਨਿ ਕੋ ਸਿੰਘ ਹੋਏ। ਮਹਾ ਪਾਪਕਾਰੀਨਿ ਕੇ ਮੂਲ ਖੋਏ। ਸਕੇਸ਼ੰ ਸਕਾਛੰ ਸਦਾ ਸ਼ਸਤ੍ਰ ਧਾਰੀ। ਜਪੈ ਨਾਮ ਕੋ ਤੇਜ ਦੀਨੋ ਸੁ ਭਾਰੀ ॥ ੮ ॥ ਨਹੀਂ ਪੰਥ ਐਸੋ ਕਬੈ ਅੱਗ੍ਰ ਹੋਯੋ। ਦੁਹੂ ਲੋਕ ਮਹਿੰ ਸ਼ੋਕ ਦਾਸਾਨਿ ਖੋਯੋ। ਮਹਾਂ ਤੇਜ ਧਾਰੀ ਮਹਾਂ ਓਜਵੰਤੇ। ਮਹਾਂ ਕਾਜ ਕਾਰੀ ਮਹਾਂ ਸ਼ਸਤ੍ਰ ਹੰਤੇ ॥ ੯ ॥ ਅਰੈ ਕੌਨ ਆਗੇ ਤਿਹੂ ਲੋਕ ਮਾਂਹੀਂ। ਰਖੋ ਦਾਸ ਲਾਜੇ ਮਿਟੈਂ ਦ੍ਵੰਦ ਜਾਂਹੀਂ। ਮਹਾਂ ਮਾਰ ਮੋਹੰ ਅਹੋ ਪੰਖਿਰਾਜੰ। ਸਦਾ ਜੈ, ਸਦਾ ਜੈ, ਸਦਾ ਸ਼੍ਰੇਯ ਸਾਜੇ ॥ ੧੦ ॥ ਛਕੇ ਛੈਲ ਛਾਜੇ ਛਬੰ ਛੇਤ੍ਰ ਛੱਤ੍ਰੀ। ਛਮਾ ਛੇਮ ਛੋਨੀ, ਛੁਭੇ ਛੰਭ ਅੱਤ੍ਰੀ। ਮਲੇਛਾਨ ਲੱਛਾਨਿ ਛੈ, ਰੱਛ ਸੁੱਛੰ। ਲਸੇ ਬੀਰ ਰੂਪੰ ਬਸੇ ਦਾਸ ਬੱਛੰ ॥੧੧॥ ਸਰੂਪੰ ਅਨੂਪੰ ਮਹਾਂ ਭੂਪ ਭੂਪੰ॥ ਉਧਾਰੇ ਪ੍ਰਭੂ ਜੋ ਪਰੇ ਮੋਹ ਕੂਪੰ। ਨਿਸੇਸ਼ੰ ਦਿਨੇਸ਼, ਜਲੇਸ਼ੰ, ਧਨੇਸ਼ੰ। ਰਹੈਂ ਬੀਚ ਆਗਜਾ ਸੁ ਆਦੰ ਸੁਰੇਸ਼ੰ ॥ ੧੨ ॥ ਪਗੰ ਪੰਕਜ ਪ੍ਰੇਮ ਪਾਗੇ ਪਰੇ ਹੈਂ। ਜਪੈਂ ਨਾਮ ਭੈ ਸਿੰਧ ਤੇਈ ਤਰੇ ਹੈਂ। ਅਮੰਦੋ ਮੁਕੰਦੰ ਬਿਲੰਦੰ ਅਨੰਦੰ। ਨਮੋ ਲੇਹੁ ਮੇਰੀ ਕਰੌ ਹਾਥ ਬੰਦੰ ।੧੩। [ਗੁ: ਪ੍ਰ: ਸੂ:

ਇਹ ਆਪਣੇ ਰੂਹਾਨੀ ਸਰੂਪ ਦੀ ਮਹਿੰਮਾ ਤੇ ਸਰੀਰ ਧਾਰਕੇ ਕੀਤੇ ਕੌਤਕਾਂ ਦਾ ਜਸ ਸੁਣਕੇ ਸ੍ਰੀ ਗੁਰੂ ਜੀ ਮੁਸਕ੍ਰਾਏ ਤੇ ਕਹਿਣ ਲਗੇ, 'ਦਯਾਲ ਪੁਰੀ! ਕੌਣ ਕਾਜ ਆਏ?' ਸਾਧੂ ਨੇ ਚਰਨ ਫੜਕੇ ਬਿਨੇ ਕੀਤੀ, 'ਪਾਤਸ਼ਾਹ! ਭਾਰੇ ਪਾਪੀ ਹਾਂ, ਕਿ ਸਾਡੇ ਸ਼ਹਿਰ ਘੋਰ ਅਤਯਾਚਾਰ ਹੋਇਆ ਤੇ ਅਸੀਂ ਸੇਵਾ ਨਾਂ ਕਰ ਸਕੇ, ਆਪ ਜਾਣਦੇ ਹੀ ਹੋ ਕਿ ਅਸੀਂ ਕੀਹ ਹਾਂ ਤੇ ਕੀਹ ਕਰ ਸਕਦੇ ਹਾਂ। ਸੁਣਿਆਂ ਹੈ ਕਿ ਅਮੋਘ ਬਾਣ ਵਰਗਾ ਵਾਕ ਹੋ ਗਿਆ ਹੈ ਕਿ ਸਰਹਿੰਦ ਦੀ ਇੱਟ ਨਾਲ ਇੱਟ ਖੜਕੇਗੀ। ਇਹ ਵਾਕ ਟਲਨਾ ਨਹੀਂ, ਚਾਹੋ ਇਹ ਸ੍ਰੀ ਜੀ ਨੇ ਹੋਣਹਾਰ ਕਹੀ ਹੈ, ਚਾਹੋ ਆਪ ਨੇ ਕਹੀ ਹੈ ਤੇ ਇਸ ਨੇ ਹੋਣਹਾਰ ਹੋ ਜਾਣਾ ਹੈ। ਪਾਤਸ਼ਾਹ! ਇਹ ਮਾਇਆ ਮਦ ਮੱਤਾ, ਪਰ ਸਾਈਂ ਸ਼ਰਨ ਪ੍ਰਾਪਤੀ ਦੇ ਤਰਲੇ ਲੈਣ ਵਾਲਾ ਦਾਸ ਬੀ ਓਥੇ ਵਸਦਾ ਹੈ, ਮਿਹਰ ਕਰੋ ਤਾਂ ਇਹ ਸਨਮੁਖ ਦਾਸ ਦੀ ਇੱਟ ਨਾਲ ਇੱਟ ਨਾ ਖੜਕੇ'। ਇਹ ਸੁਣਕੇ ਸਤਿਗੁਰੂ ਜੀ ਦਾ ਰੰਗ ਪਲਟਿਆ। ਪਹਿਲਾਂ ਲਾਲ ਸੂਹਾ

ਫੇਰ ਮ੍ਰਿਦੁਲ ਕਪਾਹੀ ਹੋਕੇ ਹਵਾ ਪਿਆਜ਼ੀ ਆਭਾ ਵਿਚ ਟਿਕ ਗਿਆ ਤੇ ਵਿਚ ਲਸ ਵੱਜੇ ਨਿੰਬਲ ਅੰਬਰਾਂ ਦੇ ਨੀਲਗੂੰ ਵੰਨ ਦੀ। ਫੇਰ ਆਪ ਮੁਸਕ੍ਰਾਏ ਤੇ ਬੋਲੇ—'ਸਾਧ ਰਾਮ, ਤੈਨੂੰ ਬਖਸ਼ਿਆ, ਤੇਰੇ ਬਖਸ਼ੇ, ਜਾਹ ਸੰਖ ਵਜਾ, ਜਿਥੋਂ ਤਕ ਤੇਰੇ ਸੰਖ ਦੀ ਧੁਨਿ ਪਹੁੰਚੇਗੀ ਉਥੋਂ ਤਕ ਸਰਹਿੰਦ ਦੀ ਇੱਟ ਨਾਲ ਇੱਟ ਨਾ ਖੜਕੇਗੀ'। ਦਜਾਲ ਪੁਰੀ ਨੇ ਚਰਨਾਂ ਤੇ ਸੀਸ ਧਰਿਆ, ਧੰਨਵਾਦ ਕੀਤਾ, ਰਸਨਾਂ ਨਾਲ ਕਹਿ ਕੇ, ਨੈਣਾਂ ਨਾਲ ਰੋ ਕੇ, ਲੂਆਂ ਨਾਲ ਕੰਬਕੇ, ਮਨ ਨਾਲ ਸ਼ੁਕਰ ਦੇ ਵਲਵਲੇ ਵਿਚ ਜਾਕੇ, ਆਤਮਾ ਨਾਲ ਸੁਖੀ ਹੋਕੇ, ਫੇਰ ਆਗਿਆ ਲੈਕੇ ਸਰਹਿੰਦ ਗਿਆ ਤੇ ਸੰਖ ਵਜਾਇਆ, ਕੋਹਾਂ ਵਿਚ ਵਸਦਾ ਸਰਹਿੰਦ ਹੁਣ ਉਤਨਾ ਬਾਕੀ ਹੈ ਜਿਤਨਾ ਦਜਾਲ ਪੁਰੀ ਨੇ ਬਚਾ ਲਿਆ।

੭.

ਹੁੰਦੇ ਹੁੰਦੇ ਗਲ ਵਜ਼ੀਰ ਖਾਂ ਪਾਸ ਅੱਪੜ ਗਈ ਸੀ ਕਿ ਗੁਰੂ ਜੀ ਚਮਕੌਰ ਜੁੱਧ ਵਿਚ ਸ਼ਹੀਦ ਨਹੀਂ ਹੋਏ; ਰਾਤ ਨਿਕਲ ਗਏ ਸਨ। ਇਹ ਸੁਧ ਤਦੋਂ ਅੱਪੜੀ ਸੀ ਜਦੋਂ ਕਿ ਆਪ ਮਾਲਵੇ ਆ ਗਏ ਸਨ। ਫਿਰ ਨਵਾਬ ਨੇ ਸੁਣਿਆਂ ਕਿ ਕਿਤੇ ਛਿਪ ਰਹੇ ਹਨ, ਹੁਣ ਸੋ ਅੱਪੜੀ ਕਿ ਓਹ ਛਿਪੇ ਕਿਤੇ ਨਹੀਂ, ਦੀਨੇ ਵਿਚ ਪ੍ਰਗਟ ਰੂਪ ਵਿਚ ਪ੍ਰਚਾਰ ਕਰ ਰਹੇ ਹਨ ਨਾਮ ਦਾ। ਨਿਰਭੈ ਵਿਚਰਦੇ ਹਨ ਤੇ ਉਹੀ ਠਾਠ ਬਾਠ ਹੈ, ਉਹੀ ਦਮ ਖ਼ਮ ਹੈ। ਸੁਣਕੇ ਉਸ ਦੇ ਪਾਪ ਕੰਬੇ, ਝੂਠੀਆਂ ਕੀਤੀਆਂ ਸੁਗੰਦਾਂ ਨੇ ਉਸ ਨੂੰ ਡਰਾਇਆ, ਮਾਸੂਮਾਂ ਦੇ ਕਤਲ ਕਰਨ ਦੇ ਘੋਰ ਪਾਪ ਨੇ ਲਰਜ਼ਾ ਦਿਤਾ ਕਿ ਗੁਰੂ ਜੀ ਕਦੇ ਏਡੇ ਅਤਯਾਚਾਰ ਬਖ਼ਸ਼ਣਗੇ ਨਹੀਂ। ਗੁਰੂ ਕਾ ਜੀਵਨ ਉਸ ਨੂੰ ਕੰਡੇ ਵਾਂਙੂ ਨਹੀਂ, ਪਰ ਨਟਸਾਲ* ਵਾਂਙੂ ਚੁਭਣ ਤੇ ਚਸਕਾਂ ਮਾਰਨ ਲੱਗਾ, ਲੱਗਾ ਜੋੜ ਤੋੜ ਸੋਚਣ ਉਸ ਦੇਵੀ ਸਰੀਰ ਨੂੰ ਸਮਾਪਤ ਕਰਨ ਦੇ। ਸਭ ਤੋਂ ਪਹਿਲਾ ਹੀਲਾ ਇਹ ਚੰਗਾ ਲੱਗਾ ਕਿ ਚੌਧਰੀ ਸਮੀਰ ਦੇ ਨਾਮ ਹੁਕਮ ਭੇਜੇ ਕਿ ਉਹ ਗੁਰੂ ਜੀ ਨੂੰ ਬੰਨ੍ਹ ਕੇ ਉਸ ਪਾਸ ਘੱਲ ਦੇਵੇ। ਆਪਣੇ ਰਾਜ ਮਦ ਵਿਚ, ਆਪਣੇ ਬਲ ਦੇ ਅਭਿਮਾਨ ਵਿਚ, ਇਸ ਜਾਤਾ ਕਿ ਚੌਧਰੀ ਹੁਕਮ ਸੁਣ ਕੇ ਕੰਬੇਗਾ ਤੇ ਫੌਰਨ ਘੱਲ ਦੇਵੇਗਾ, ਤਦ ਮੈਂ ਸਾਹਿਬਜ਼ਾਦਿਆਂ ਵਾਂਙੂ 'ਸਾਹਿਬ ਜੀ' ਦਾ ਬੀ ਸਰਹਿੰਦ ਦੇ ਵਿਚ ਸਿਰ ਕਲਮ ਕਰ ਲਵਾਂਗਾ। ਹਾਂ, ਉਸ ਨੇ ਕਈਆਂ ਦੇ ਸਿਰ ਧੜ ਤੋਂ ਜੁਦਾ ਕੀਤੇ ਸੇ।

ਇਹ ਇਕ ਅਚਰਜ ਭੁਲੇਵਾ ਹੈ ਕਿ ਇਤਿਹਾਸ ਵਿਚ ਜਰਵਾਣਿਆਂ ਦੇ ਅੰਤ ਪੜ੍ਹ ਸੁਣਕੇ ਬੀ ਜ਼ਾਲਮ ਹਾਕਮ ਤੇ ਜਰਵਾਣੇ ਪਾਤਸ਼ਾਹਾਂ ਨੇ ਕਦੇ ਅਕਲ ਨਹੀਂ ਸਿੱਖੀ। ਜਦ ਕਦੇ ਇੰਵੇ ਹੀ ਹੋਇਆ ਹੈ ਕਿ ਜਰਵਾਣਿਆਂ ਦੇ ਪਾਪੀ ਜੀਵਨਾਂ ਨੂੰ ਸਾਂਈਂ ਨੇ ਜ਼ੋਰ ਵਾਲੇ ਪੈਦਾ ਕਰਕੇ ਹੀ ਦੰਡਿਆ ਹੈ, ਉਨ੍ਹਾਂ ਨੇ ਆਪ ਇਤਿਹਾਸ ਤੋਂ ਸਬਕ ਨਹੀਂ ਸਿਖਿਆ।

ਜਦੋਂ ਸਮੀਰ ਲਖਮੀਰ ਭਰਾਵਾਂ ਦੇ ਨਾਉਂ ਪਰਵਾਨਾਂ ਪੁੱਜਾ ਕਿ ਗੁਰੂ ਨੂੰ ਪਕੜਕੇ ਫੌਰਨ ਮੇਰੇ ਪਾਸ ਘੱਲ ਦਿਓ, ਤਾਂ ਸੁਣਕੇ ਆਪੋ ਵਿਚ ਸਲਾਹ ਕੀਤਿਓ ਨੇ। ਸਮੀਰ ਦਾ ਭਰੋਸਾ ਹੁਣ ਅਹਿੱਲ ਹੋ ਚੁਕਾ ਸੀ ਉਸ ਵਿਚ ਮਰਦਊ ਪੈਦਾ ਹੋ ਗਿਆ ਸੀ, ਉਹ ਜੁ ਮਾਮੇ ਦੇ ਲਿਹਾਜ਼ ਤੇ ਪੀਰਾਂ ਦੇ ਭੈ ਕਰਕੇ ਡਰਦਾ ਸੀ, ਹੁਣ ਸੀਸ ਦੇਣ ਨੂੰ ਕੁਝ ਸ਼ੈ ਨਹੀਂ ਸਮਝਦਾ। ਉਸ ਦੇ ਅੰਦਰ ਜਾਗ੍ਰਤ ਹੈ ਆਤਮਕ, ਜਿਸਨੇ ਸਾਂਈਂ ਨਾਲ ਲਿਵ ਬਖਸ਼ੀ ਹੈ। ਜਾਗ੍ਰਤ ਹੈ ਇਖ਼ਲਾਕੀ, ਜਿਸ ਨੇ ਸੱਚ ਦਾ ਪਿਆਰ ਦਿਤਾ ਹੈ, ਜਾਗ੍ਰਤ ਹੈ ਬੀਰ ਰਸੀ ਜਿਸ ਨੇ ਅਣਖ, ਗ਼ੈਰਤ, ਸ੍ਵੈ-ਸਤਿਕਾਰ ਤੇ ਆਪੇ ਦਾ ਮਾਨ ਬਖਸ਼ਿਆ ਹੈ,—ਅਭਿਮਾਨ ਰੂਪੀ ਸ੍ਵੈ ਸਤਿਕਾਰ ਤਾਂ ਨਾ, ਪਰ ਸੁੱਚੀ ਸ਼ਖਸੀਅਤ ਦਾ ਸ੍ਵੈ ਸਤਿਕਾਰ। ਤ੍ਰਿਸ਼ਨਾ ਰਹਿਤ ਮਨ, ਕੁਰਬਾਨੀ ਵਾਲਾ, ਫੇਰ ਸ਼ੁੱਧ, ਆਪੇ ਦੇ ਕੇਂਦਰ ਤੇ ਟਿਕਣ ਵਾਲਾ ਮਨ ਹੈ ਹੁਣ ਸਮੀਰ ਦਾ ਜਾਗਿਆ ਤੇ ਜੀਊਂਦਾ ਮਨ। ਸੋ ਸਮੀਰ ਨੇ ਜਵਾਬ ਲਿਖਵਾ ਘੱਲਿਆ ਤੇ ਭਰਾਵਾਂ ਨੇ ਬੀ ਕਹਿ ਦਿਤਾ ਠੀਕ ਹੈ। ਜੁਵਾਬ ਇਹ ਸੀ:—

'ਮੇਰੇ ਪਾਸ ਮੇਰੇ ਦੀਨ ਦੇ ਹਾਦੀ ਟਿਕੇ ਹੋਏ ਹਨ, ਦੀਨ ਦੇ ਹਾਦੀਆਂ ਦੀ ਇੱਜ਼ਤ ਉਵੇਂ ਹੈ ਜਿਵੇਂ ਆਪ ਆਪਣੇ ਪੀਰਾਂ ਪੈਕੰਬਰਾਂ ਦੀ ਕਰੋ। ਮੇਰੇ ਗੁਰੂ ਕਿਸੇ ਦੇ ਦ੍ਰੋਹੀ ਨਹੀਂ, ਓਹ ਸਭ ਨੂੰ ਪਿਆਰ ਕਰਦੇ ਹਨ, ਇਸ ਕਰਕੇ ਮੈਂ ਮਜਬੂਰ ਹਾਂ, ਖਿਮਾ ਕਰਨੀ।'

*ਨਟਸਾਲ=ਨਖ਼ਸ਼ਲ=ਬਰਛੀ ਯਾ ਭਾਲੇ ਦਾ ਸਿਰਾ ਜੋ ਮਾਸ ਵਿਚ ਖੁਭ ਕੇ ਮਾਸ ਵਿਚ ਹੀ ਟੁਟ ਗਿਆ ਹੋਵੇ।

ਇਹ ਉੱਤਰ ਆਏ ਅਹਿਦੀਏ ਨੂੰ ਦੇਕੇ ਸਮੀਰ ਨੇ ਟੋਰਿਆ, ਜੋ ਇਹ ਸੋਇ ਬੀ ਲਿਆਇਆ ਸੀ ਕਿ ਨਵਾਬ ਨੇ ਫੌਜ ਤਾਂ ਤਿਆਰ ਕਰ ਰਖੀ ਹੈ, ਪਰ ਅਜੇ ਟੋਰਨ ਵਿਚ ਕੁਛ ਸੋਚ ਕਰ ਰਿਹਾ ਹੈ। ਇਧਰ ਗੁਰੂ ਜੀ ਵਲੋਂ ਤਿਆਰੀ ਵਧੇਰ ਜ਼ੋਰ ਨਾਲ ਆਰੰਭ ਹੋ ਗਈ ਜੋ ਜੰਗ ਆ ਪਏ ਤੇ ਜੁਵਾਬ ਦਿਤਾ ਜਾ ਸਕੇ। ਨਵੇਂ ਸਿਰੇ ਸਾਮਾਨ, ਆਦਮੀ ਤਿਆਰ ਕਰਨੇ ਤੇ ਪਦਾਰਥ ਸਿਰੇ ਚਾੜ੍ਹਨੇ ਆਦਿ ਕੰਮ ਮੁਸ਼ਕਲ ਸਨ, ਪਰ ਓਹ ਅਹਿੱਲ ਅੜੱਵੇਂ ਮਨ ਵਾਲੇ ਸੂਰਮੇ ਉਸੇ ਰੰਗ ਵਿਚ ਫੇਰ ਲਗੇ ਹੋਏ ਸਨ।

ਹੁਣ ਇਸ ਵਾਕਿਆ ਤੋਂ ਸਮਝ ਆ ਜਾਂਦੀ ਹੈ ਕਿ ਗੁਰੂ ਜੀ ਨੇ ਕਿਸ ਤਰ੍ਹਾਂ ਦੇ ਸ੍ਵੈ ਸਤਿਕਾਰ ਵਾਲੇ, ਤੇ ਸੱਚ ਉਤੇ ਟਿਕਣ ਵਾਲੇ ਬੰਦੇ ਰਚ ਦਿਤੇ ਸੇ। ਉਹ ਸਮੀਰ,ਜੋ ਮਾਮੇ ਤੋਂ ਝਕਦਾ, ਘੋੜੇ ਤੇ ਚੜ੍ਹਕੇ ਫੇਰਨ ਮਾਤ੍ਰ ਦੀ ਖੇਚਲ ਨਹੀਂ ਕਰ ਸਕਦਾ, ਜੋ ਓਸ ਦੇ ਲਿਹਾਜ਼ ਤੇ ਪੀਰਾਂ ਦੀ ਖ਼ਫ਼ਗੀ ਤੋਂ ਡਰਦਾ ਪ੍ਰਸ਼ਾਦਿ ਜ਼ਿਮੀਂ ਵਿਚ ਨੱਪਦਾ ਹੈ, ਅਜ ਇੰਨਾ ਉੱਚ-ਸੁਰਤਾ ਤੇ ਤਾਣ ਵਾਲੇ ਮਨ ਦਾ ਮਾਲਕ ਹੋ ਗਿਆ ਹੈ ਕਿ ਸਰਹਿੰਦ ਦੇ ਨਵਾਬ ਨੂੰ ਨਿਧੜਕ ਪਰ ਬੁੱਧੀਮਤਾ ਦਾ ਜੁਵਾਬ ਦੇਂਦਾ ਹੈ। ਜਾਣਦਾ ਹੈ ਕਿ ਨਵਾਬ ਜੇ ਆ ਪਵੇ ਤਾਂ ਧਨ ਧਾਮ ਦੇਹ ਪਰ ਨਹੀਂ ਰਹਿ ਸਕਦੇ, ਪਰ ਹੁਣ ਸੁਰਤ ਨੂੰ ਪਰਵਾਹ ਨਹੀਂ।

ਸਮੀਰ ਗੁਰੂ ਪ੍ਰੇਮ ਵਿਚ ਹੈ. ਉਸ ਦੀ ਸੁਰਤ ਲਿਵ ਵਿਚ ਹੈ। ਇਕ ਪਾਸੇ ਸਮੀਰ ਸੰਤ ਹੈ ਅਕਾਲ ਪੁਰਖ ਨੂੰ ਪ੍ਰਾਪਤ, ਦੂਸਰੇ ਪਾਸੇ ਸੂਰਮਾ ਹੈ ਅਭੇ, ਵਿਚਾਲੇ ਸੁਤੇ ਵੈਰਾਗ ਹੈ ਮਾਲ ਤੋਂ,ਜਾਨ ਤੋਂ, ਸੰਬਧੀਆਂ ਤੋਂ। ਸਭ ਕੁਝ ਪਾਸ ਹੈ, ਪਰ ਕਮਲ ਵਾਂਗੂ ਜਲ ਵਿਚ ਅਲੇਪ ਖੜਾ ਹੈ ਸਮੀਰ। ਲੋੜ ਪਵੇ ਤਾਂ ਸਭ ਕੁਝ ਅਰਪਨ ਹੈ, ਨਾ ਪਵੇ ਤਾਂ ਵਿਚ ਬੈਠਾ ਹੈ, ਜਿਵੇਂ ਮੁਰਗਾਬੀ ਹੈ, ਜੋ ਹੈ ਤਾਂ ਨਦੀ ਵਿਚ, ਪਰ ਅਭਿੱਜ। ਜਿਸ ਦਿਨ ਆਏ ਸਨ ਗੁਰੂ ਜੀ ਦੀਨੇ ਸਮੀਰ ਸਮੀਰ ਸੀ ਸੂਰਮਾ, ਪਰ ਖਲੋਤੀ ਹੋਈ ਸਮੀਰ* ਵਾਂਗੂ, ਹੁਣ ਸਮੀਰ ਹੈ ਸੂਰਮਾ ਪਰ ਵੇਗ ਨਾਲ ਵਗ ਰਹੀ ਸਮੀਰ ਵਾਂਙੂ, ਜਿਸ ਵਿਚ ਬਲ ਹੁੰਦਾ ਹੈ ਜਹਾਜ਼ ਟੋਰ ਸਕਣ ਦਾ, ਜਿਸ ਵਿਚ ਤਾਣ ਹੁੰਦਾ ਹੈ ਰੁੱਖ ਤੋੜ ਦੇਣ ਦਾ, ਜਿਸ ਵਿਚ ਸੱਤਿਆ ਹੁੰਦੀ ਹੈ ਕਦੇ ਅਟਾਰੀਆਂ ਡੇਗ ਦੇਣ ਦੀ ਬੀ। ਖੜਾ ਜਲ ਬੀ ਜਲ ਹੈ, ਪਰ ਕਾਂਗਾਂ ਵਾਲਾ ਜਲ ਬੀ ਜਲ ਹੈ। ਸਮੀਰ ਸਮੀਰ ਹੀ ਹੈ, ਪਰ ਪਹਿਲਾਂ ਸਮੀਰ ਖੜਾ ਜਲ ਸੀ, ਹੁਣ ਸਮੀਰ ਕਾਂਗਾਂ ਭਰੀ, ਠਾਠਾਂ ਮਾਰਦੀ, ਜੀਉਂਦੀ, ਸ਼ੂਕਦੀ, ਮਦਭਰੀ ਨਦੀ ਦਾ ਜਲ ਹੈ ਬਲਵਾਨ। ਹਾਂ, ਜੀਓ ਇਕ ਪਾਸੇ ਪਾਰੰਗਤ ਹੈ, ਦੂਸਰ ਪਾਸੇ ਤਾਰਨਹਾਰ ਹੈ। ਜਗਤ ਖੇਲ ਵਿਚ ਉਸ ਨੇ ਹਉਮੈ ਜਿੱਤੀ ਹੈ, ਪਰ ਅਮੁੜ ਹੈ। ਫਿਰ ਵੈਰਾਗਵਾਨ ਹੈ ਤੇ ਸਟਵੈਸ ਵਾਰਨਹਾਰ ਹੈ—ਤ੍ਰਿਸ਼ਨਾ ਰਹਿਤ ਕੰਮਾਂ ਲਈ, ਭਲੇ ਲਈ, ਦੁਖ ਹਰਨ ਲਈ ਤੇ ਸੁਖ ਦੇਣ ਲਈ।

---o---

ਗੀਤ

### ਦਰਸ਼ਨ-ਸਿੱਕ

ਭਰ ਭਰ ਡੁਲ੍ਹਦੇ ਨੈਣ,
ਕਲਗੀਆਂ ਵਾਲੇ ਪਿਆਰੇ ਤੈਨੂੰ
ਢੂੰਡ ਰਹੇ ਦਿਨ ਰੈਣ,
ਆ ਵਾਰੀ ਹੁਣ ਪਾ ਜਈਂ ਫੇਰਾ,
ਹੋਰ ਨਹੀਓਂ ਹੁਣ ਹੁੰਦਾ ਜੇਰਾ,
ਇਕ ਝਾਕੇ ਦੀ ਕਰ ਮਿਹਰਾਮਤ
ਬਿਨ ਦਰਸ਼ਨ ਨਹੀ ਚੈਨ।

## ੮੦. ਜ਼ਫਰਨਾਮਹੀ†

ਹੁਣ ਜੋ ਮਾਛੀਵਾੜੇ ਤੋਂ ਘੱਲਿਆ ਗੁਰੂ ਜੀ ਦਾ ਖਤ ਮਿਲ ਗਿਆ ਹੈ।(ਦੇਖੋ ਪਿਛੇ ਸਫਾ ੧੦੯) ਇਸ ਤੋਂ ਸਹੀ ਹੁੰਦਾ ਹੈ ਕਿ ਦੀਨੇ ਬੈਠੇ ਆਪ ਔਰੰਗਜ਼ੇਬ ਦਾ ਜੁਵਾਬ ਉਡੀਕ ਰਹੇ ਸੇ ਕਿ ਜਦੋਂ ਨ੍ਵਾਬ ਸਰਹਿੰਦ ਦਾ ਸੁਨੇਹਾ ਸਮੀਰ ਲਖਮੀਰ ਭਰਾਵਾਂ ਨੂੰ ਪੁੱਜਾ ਕਿ ਗੁਰੂ ਜੀ ਨੂੰ ਮੇਰੇ ਪਾਸ ਪਹੁੰਚਾ ਦਿਓ। ਹੁਣ ਕੋਈ

*ਹਵਾ।

†ਇਹ ਪ੍ਰਸੰਗ ਗੁਰਪੁਰਬ ਸਪਤਮੀ ਲਈ, ਜੋ (੨੯ ਦਸੰਬਰ ੧੯੩੮) ਪੋਹ ਦੀ ੧੫ ਸੰ: ਗੁ: ਨਾ: ਸਾਹਿਬ ੪੭੦ ਤੇ ਬਿ: ੧੯੯੫ ਵੀਰਵਾਰ ਨੂੰ ਸੀ, ਖਾਲਸਾ ਸਮਾਚਾਰ ਵਿਖੇ ਪ੍ਰਕਾਸ਼ਿਆ ਸੀ।

ਪਾਸਾ ਬਾਕੀ ਨਾ ਰਹਿ ਗਿਆ ਕਿ ਇਸ ਨੇ ਵਾਰ ਕਰਨਾ ਹੈ। ਇਸ ਲਈ ਗੁਰੂ ਜੀ ਨੇ ਸੈਨਾ ਜੋੜਨ ਦਾ ਉੱਦਮ ਹੋਰ ਤ੍ਰਿੱਖਾ ਕਰ ਦਿਤਾ। ਉਧਰੋਂ ਦੱਖਣ ਤੋਂ ਭਾਈ ਦਇਆ ਸਿੰਘ ਜੀ ਦੇ ਕਾਸਦ ਪਹੁੰਚ ਗਏ, ਜੋ ਜਾਪਦਾ ਹੈ ਕਿ ਔਰੰਗਜ਼ੇਬ ਦੀਆਂ ਹੋਰ ਪੁੱਛਾਂ ਆਦਿ ਦੇ ਉੱਤਰ ਲੈਣ ਆਏ ਸੀ। ਤਦ ਸਤਿਗੁਰਾਂ ਨੇ ਇਕ ਹੋਰ ਖ਼ਤ ਲਿਖਿਆ ਜੋ ਜ਼ਫ਼ਰ ਨਾਮਹ ਕਰਕੇ ਪ੍ਰਸਿੱਧ ਹੈ। ਖ਼ਯਾਲ ਪੈਂਦਾ ਹੈ ਕਿ ਉਹੋ ਕਾਸਦ ਇਹ ਖ਼ਤ ਲੈਕੇ ਦੱਖਣ ਨੂੰ ਗਏ ਹਨ। ਇਸ ਦੀ ਅਸਲ ਕਾਪੀ ਦਾ ਤਾਂ ਪੱਕਾ ਪਤਾ ਅਜੇ ਨਹੀਂ ਪਿਆ, ਪਰ ਜੋ ਉਤਾਰੇ ਗੁਰਮੁਖੀ ਅੱਖਰਾਂ ਵਿਚ ਮਿਲਦੇ ਹਨ ਉਨ੍ਹਾਂ ਵਿਚ ਜ਼ੁਬਾਨ ਫ਼ਾਰਸੀ ਹੋਣ ਕਰਕੇ ਬਹੁਤ ਭੁੱਲਾਂ ਪੈ ਗਈਆਂ ਹਨ।

ਇਸ ਪੱਤ੍ਰ ਦਾ ਨਾਮ ਆਪ ਨੇ ਜ਼ਫ਼ਰਨਾਮਹ ਧਰਿਆ, ਜਿਸ ਦਾ ਅਰਥ ਹੈ ਬਿਜੈ ਦਾ ਪਤ੍ਰ। ਦੇਖੋ ਚੜ੍ਹਦੀਆਂ ਕਲਾਂ ਦੇ ਸਾਂਈਂ ਦਾ ਇਖ਼ਲਾਕੀ ਆਦਰਸ਼। ਜ਼ਫ਼ਰਨਾਮਹ ਇਸ ਦਾ ਨਾਉਂ ਇਸ ਕਰਕੇ ਧਰਿਆ ਕਿ ਗੁਰੂ ਸਾਹਿਬ ਜੀ ਇਸ ਵਿਚ ਆਪਣੀ ਫ਼ਤਹ ਦੱਸ ਰਹੇ ਹਨ ਤੇ ਇਸ ਵਿਚ ਇਹ ਨੇਮ ਦੱਸ ਰਹੇ ਹਨ ਕਿ ਇਖ਼ਲਾਕੀ ਹਾਰ ਅਸਲੀ ਹਾਰ ਹੈ ਤੇ ਇਸ ਹਾਰ ਨਾਲ ਅੰਤ ਸ਼ਰੀਰਕ ਹਾਰ ਹੋ ਜਾਂਦੀ ਹੈ। ਔਰੰਗਜ਼ੇਬ ਦੀ ਹਾਰ ਹੋਈ ਹੈ,ਜਿਸਨੇ ਤੇ ਜਿਸ ਦੇ ਜ਼ਿੰਮੇਵਾਰ ਅਹੁਦੇਦਾਰਾਂ ਨੇ ਇਖ਼ਲਾਕ ਦਾ ਖ਼ੂਨ ਕੀਤਾ ਹੈ, ਸੌਂਹਾਂ ਖਾ ਕੇ ਤੋੜੀਆਂ ਤੇ ਆਪਣੇ ਆਚਰਨ ਨੂੰ ਗਿਰਾਇਆ ਹੈ। ਉਸ ਵੇਲੇ ਜਗਤ ਨੂੰ ਦਿੱਸਦਾ ਹੋਊ ਕਿ ਖਾਲਸੇ ਜੀ ਦੀ ਹਾਰ ਹੋਈ ਹੈ, ਪਰ ਨਹੀਂ, ਔਰੰਗਜ਼ੇਬ ਦੀ ਉਹ ਹਾਰ ਸੀ ਤੇ ਖਾਲਸੇ ਜੀ ਦੀ ਜਿੱਤ ਸੀ। ਹਾਰ ਜਿੱਤ ਦੇ ਉਸੇ ਵੇਲੇ ਅੰਗੂਰ ਫੁੱਟੇ ਸੇ, ਵਿਚ ਗੱਲ ਕੁਛ ਸਮੇਂ ਦੀ ਸੀ, ਸਮਾਂ ਪਾਕੇ ਉਹ ਹਾਰ ਜਿੱਤ ਫਲ ਦੀ ਸੂਰਤ ਵਿਚ ਮੂਰਤੀਮਾਨ ਹੋ ਗਈ, ਤੁਰਕ ਰਾਜ ਸਮਾਪਤ ਹੋ ਗਿਆ ਤੇ ਖਾਲਸੇ ਦਾ ਰਾਜ ਪੰਜਾਬ ਵਿਚ ਕਾਮਯਾਬ ਹੋ ਗਿਆ। ਕਈ ਵਾਰੀ ਹਾਰ ਜਿੱਤ ਨੂੰ ਸਮਝਣਾ ਮੁਸ਼ਕਲ ਹੋ ਜਾਂਦਾ ਹੈ, ਪਰ ਜਦੋਂ ਇਖ਼ਲਾਕੀ ਮੁੱਲ ਪਾਇਆ ਜਾਏ ਤਾਂ ਠੀਕ ਠੀਕ ਪਤਾ ਲਗਦਾ ਹੈ। ਬੇਸ਼ਕ ਝੂਠ, ਫ਼ਰੇਬ, ਦਗ਼ੇ, ਚਾਲਾਂ ਕਾਮਯਾਬ ਹੁੰਦੇ ਹਨ, ਪਰ ਅੰਤ ਸੱਤਿ (ਦੀ ਜੈ ਹੁੰਦੀ ਹੈ। ਸਤਿ ਦੀ ਜੈ ਕਿਤੇ ਹਾਰ ਹੋਵੇ ਤਾਂ ਅਸੱਤਿਦੀ ਜੈ ਤੋਂ ਉਹ ਕੀਮਤੀ ਹੁੰਦੀ ਹੈ। ਫ਼ਰਕ ਕੀਮਤ ਪਾਉਣ ਵਾਲਿਆਂ ਮੰਡਲਾਂ ਦਾ ਹੁੰਦਾ ਹੈ; ਸੋ ਇਹ ਖ਼ਤ ਬਿਜੈ ਦਾ ਸੀ, ਇਸ ਦੀ ਧੁਨਿ ਬਿਜੈ ਦੀ ਹੈ, ਇਸ ਦਾ ਲੇਖਕ ਬਿਜੈ ਵਿਚ ਹੈ ਤੇ ਆਪਣੇ ਇਰਾਦੇ ਤੋਂ ਪਿੱਛੇ ਨਹੀਂ ਹਟ ਰਿਹਾ।

ਉਹ ਖ਼ਤ ਜੋ ਦੀਨੇ ਬੈਠਕੇ ਗੁਰੂ ਜੀ ਨੇ ਲਿਖਿਆ ਉਸ ਵੇਲੇ ਦਾ ਇਕ ਸੁਲਿਖਤ ਇਤਿਹਾਸ ਹੈ ਤੇ ਸਭ ਤੋਂ ਵਧੀਕ ਮੁਸਤਨਿਦ (ਪੱਕਾ)ਇਤਿਹਾਸ ਹੈ, ਫਿਰ ਉਸ ਦੀ ਮੁਤਾਲਯਾ ਇਕ ਰਸਦਾਇਕ ਤੇ ਜਾਨ ਭਰਨਹਾਰੀ ਤਾਕਤ ਹੈ, ਪਰ ਹੈ ਉਹ ਫ਼ਾਰਸੀ ਵਿਚ, ਇਸ ਕਰ ਕੇ ਉਸ ਦਾ ਮੂਲ ਤੇ ਟੀਕਾ ਇੱਥੇ ਦੇਂਦੇ ਹਾਂ:-

### ਜ਼ਫ਼ਰਨਾਮਹ

[ਮੰਗਲਾ ਚਰਨ-ਵਾਹਿਗੁਰੂ ਜੀ ਦੀ ਉਸਤਤਿ*]

੧. ਕਮਾਲੇ ਕਰਾਮਾਤ ਕਾਯਮ ਕਰੀਮ॥
ਰਜ਼ਾ ਬਖ਼ਸ਼ ਰਾਜ਼ਕ ਰਹਾਕੋ† ਰਹੀਮ॥

(ਧੰਨ ਹੈ ਅਕਾਲ ਪੁਰਖ ਜੋ) ਸਦਾ ਥਿਰ ਹੈ, ਕ੍ਰਿਪਾਲੂ ਹੈ ਤੇ ਜਿਸ ਦੀਆਂ ਬਖ਼ਸ਼ਸ਼ਾਂ ਕਮਾਲ ਦੀਆਂ ਹਨ‡। ਪ੍ਰਸੰਨਤਾ ਦਾ ਦਾਤਾ ਹੈ, ਰਿਜ਼ਕ ਦੇ ਦੇਣ ਵਾਲਾ ਹੈ, ਖ਼ਲਾਸੀ ਦਾਤਾ ਹੈ ਤੇ ਰਹਿਮ ਕਰਨੇ ਵਾਲਾ ਹੈ।

੨. ਅਮਾਂ ਬਖ਼ਸ਼ ਬਖ਼ਸ਼ਿੰਦਹ ਓ ਦਸਤਗੀਰ॥
ਰਜ਼ਾ ਬਖ਼ਸ਼** ਰੋਜ਼ੀ ਦਿਹੋ ਦਿਲਪਜ਼ੀਰ॥

ਪਨਾਹ ਦੇਣ ਵਾਲਾ (ਸ਼ਰਨ ਪਾਲ) ਹੈ, ਬਖ਼ਸ਼ਸ਼ਾਂ ਕਰਨ ਵਾਲਾ ਤੇ (ਨਿਆਸਰਿਆਂ ਦੀ) ਬਾਂਹ ਫੜਨੇ ਵਾਲਾ ਹੈ; ਖੁਸ਼ੀ ਦੇਣ ਵਾਲਾ, ਰੋਜ਼ੀ ਦੇਣ ਵਾਲਾ ਤੇ ਮਨ ਨੂੰ ਪਿਆਰਾ ਲਗਣ ਵਾਲਾ ਹੈ।

੩. ਸ਼ਹਿਨਸ਼ਾਹਿ ਖ਼ੂਬੀ ਦਿਹੋ ਰਹਨਮੂੰ॥
ਕਿ ਬੇਗੂਨੋ ਬੇਚੂਨ ਚੂੰ ਬੇਨਮੂੰ††॥

(ਉਹ) ਪਾਤਸ਼ਾਹਾਂ ਦਾ ਪਾਤਸ਼ਾਹ ਹੈ, ਨੇਕੀ ਦਾ ਦਾਤਾ ਹੈ ਤੇ (ਨੇਕੀ ਦਾ) ਰਸਤਾ ਦੱਸਣ ਵਾਲਾ ਹੈ।

---

*ਇਹ ਸਿਰਲੇਖ ਤੇ ਵਿਚ ਵਿਚ ਸੂਚਨਾ ਬ੍ਰੈਕਟ ਵਿਚ ਭਾਵ ਸੁਗਮ ਕਰਨ ਲਈ ਦਿਤੀਆਂ ਹਨ, ਇਹ ਫ਼ਾਰਸੀ ਮੂਲ ਵਿਚ ਨਹੀਂ ਹਨ। †ਪਾਠਾਂਤ੍ਰ-ਰਿਹਾਕੁਨ।

‡(ਅ) ਜਿਸ ਦੀਆਂ ਕਰਾਮਾਤਾਂ ਕਮਾਲ ਦੀਆਂ ਹਨ।

**ਪਾਠਾਂਤ੍ਰ-ਖ਼ਤਾ ਬਖ਼ਸ਼।

††ਨਮੂੰ-ਨਮੂਨਾ, ਭਾਵ ਸ਼ਕਲ, ਸ਼ਬੀਹ, ਨੁਹਾਰ।

(ਐਸੇ ਗੁਣਾਂ ਵਾਲਾ ਹੋਕੇ ਫੇਰ ਉਹ) ਅਰੰਗ ਹੈ, ਅਰੂਪ ਹੈ ਤੇ ਬੇਨਮੂਨਾ ਹੈ।

੪. ਨ ਸਾਜ਼ੋ ਨ ਬਾਜ਼ੋ ਨ ਫਉਜੋ ਨ ਫਰਸ਼ ॥
ਖ਼ੁਦ ਵੰਦ ਬਖ਼ਸ਼ਿੰਦਹ ਏ ਐਸ਼ ਅਰਸ਼ ॥

(ਫਿਰ ਉਹ ਐਸਾ ਹੈ ਕਿ ਜਿਸ ਦੇ ਪਾਸ ਨਾ ਤਾਂ ਸ਼ਾਹੀ ਦਾ) ਸਾਮਾਨ ਹੋਵੇ ਨਾ ਬਾਜ਼ ਹੋਣ ਨਾਂ ਫੌਜ ਹੋਵੇ ਨਾ ਆਰਾਮ ਦੇ ਸਾਮਾਨ ਹੋਣ* (ਉਸਨੂੰ ਉਹ) ਅਰਸ਼ੀ ਸੁਖ ਬਖਸ਼ਣੇ ਵਾਲਾ ਹੈ।

੫. ਜਹਾਂ ਪਾਕ ਜ਼ਬਰਸਤ ਜ਼ਾਹਿਰ ਜ਼ਹੂਰ ॥
ਅਤਾ ਮੇ ਦਿਹਦ ਹਮਚੁ ਹਾਜ਼ਰ ਹਜ਼ੂਰ ॥

ਜਹਾਨ ਤੋਂ ਅਤ੍ਰਿਕਤ ਹੈ, ਇਸ ਤੋਂ ਪਰੇ ਤੇ ਉਪਰ ਹੈ, (ਫਿਰ ਉਸ ਦਾ) ਪ੍ਰਕਾਸ਼ ਪ੍ਰਕਾਸ਼ਮਾਨ ਹੈ, (ਜਹਾਨ ਤੋਂ ਅਤ੍ਰਿਕਤ ਤੇ ਪਰੇ ਹੋਕੇ ਫਿਰ ਮਲੂਮ ਕੀਕੂੰ ਹੁੰਦਾ ਹੈ ? ਉੱਤਰ) ਉਸ ਦੀਆਂ ਬਖਸ਼ਿਸ਼ਾਂ ਤੋਂ (ਉਹ ਮਾਲੂਮ ਹੋ ਜਾਂਦਾ ਹੈ, ਹਾਂ, ਉਹ) ਹਾਜ਼ਰ ਹਜ਼ੂਰ ਹੈ (ਭਾਵ ਸਾਮਰਤੱਖ ਹੈ)।

੬. ਅਤਾ ਬਖਸ਼ਦੋ ਪਾਕ ਪਰਵਰਦਗਾਰ ॥
ਰਹੀਮਸਤੁ ਰੋਜ਼ੀ ਦਿਹੋ ਹਰ ਦਿਯਾਰ ॥

(ਪਾਕ=) ਅਤ੍ਰਿਕਤ ਹੈ (ਜਹਾਨ ਤੋਂ, ਪਰ ਫੇਰ ਜਗਤ ਦਾ) ਪਾਲਣਹਾਰ ਹੈ, ਦਿਆਲੂ ਹੈ, ਤਰਹਮ ਕਰਨੇ ਵਾਲਾ ਹੈ, ਹਰੇਕ ਵਲਾਯਤ ਦਾ ਰੋਜ਼ੀ ਦਾਤਾ ਹੈ।

੭. ਕਿ ਸਾਹਿਬ ਦਿਯਾਰਸਤੁ ਆਜ਼ਮ ਅਜ਼ੀਮ ॥
ਕਿ ਹੁਸਨਲ ਜਮਾਲਸਤੁ ਰਾਜ਼ਕ ਰਹੀਮ ॥

ਕਿਉਂਕਿ (ਸਭ) ਵਲਾਯਤਾਂ ਦਾ ਮਾਲਕ (ਉਹੀ ਆਪ) ਹੈ (ਤੇ ਸਭ) ਵਡਿਆਂ ਤੋਂ ਵਡਾ ਹੈ, (ਐਡਾ ਵਡਾ ਹੋਕੇ ਨਿਰੇ ਜਲਾਲ ਤੇਜ ਵਾਲਾ ਨਹੀਂ, ਸਗੋਂ ਉਹ) ਜਮਾਲ (=ਮਿੱਠੀ ਸੁੰਦਰਤਾ ਵਿਚ ਬੀ ਅਤਿ) ਸੁੰਦਰਤਾ ਵਾਲਾ ਹੈ (ਤੇ ਰੋਜ਼ੀ ਦੇਣ ਵਿਚ) ਰਾਜ਼ਿਕ (ਰਿਜ਼ਕ ਦੇਣ ਵਾਲਾ ਹੈ ਤੇ ਔਗੁਣ ਗਿਣਨ ਵਿਚ) ਰਹਿਮ ਕਰਨੇ ਵਾਲਾ ਹੈ।

੮. ਕਿ ਸਾਹਿਬ ਸ਼ਊਰਸਤੁ ਆਜਿਜ਼ ਨਿਵਾਜ਼ ॥
ਗ਼ਰੀਬੁਲ ਪਰਸਤੋ ਗ਼ਨੀਮੁਲ ਗੁਦਾਜ਼ ॥

---

*ਫਰਸ਼-ਸੌਣ ਬੈਠਣ ਦੇ ਵਿਛਾਉਣੇ ਕਾਲੀਨ ਆਦਿਕ, ਭਾਵ ਆਰਾਮ ਦੇ ਸਾਮਾਨ।

(ਰਾਜ਼ਿਕ ਤੇ ਰਹੀਮ ਹੋਣ ਵਿਚ ਉਹ) ਸ਼ਊਰ (ਵਿਵੇਕ ਵਾਲੀ ਬੁੱਧੀ) ਦਾ ਮਾਲਕ ਹੈ। ਦੀਨਾਂ ਦਾ ਰਖਯਕ ਹੈ, ਗ਼ਰੀਬਾਂ ਨੂੰ ਨਿਵਾਜਣ ਵਾਲਾ ਅਤੇ ਵੈਰੀਆਂ ਦੁਸ਼ਟਾਂ ਨੂੰ ਦਮਨ ਕਰਨ ਵਾਲਾ ਹੈ।

੯. ਸ਼ਰੀਅਤ ਪਰਸਤੋ ਫ਼ਜ਼ੀਲਤ ਮਆਬ ॥
ਹਕੀਕਤ ਸ਼ਨਾਸੋ ਨਬੀ ਉਲ ਕਿਤਾਬ ॥

(ਉਹ ਰੱਬ) ਸ਼ਰੀਅਤ* ਪਰਸਤ ਹੈ (ਪਰ ਤੁਸਾਂ ਵਾਙੂ ਕਿਸੇ ਨੀਵੇਂ ਭਾਵਾਂ ਨਾਲ ਨਹੀਂ, ਉਹ) ਬਜ਼ੁਰਗੀ ਦਾ ਘਰ ਹੈ, (ਉਸ ਬਜ਼ੁਰਗੀ ਦੇ ਘਰ ਵਿਚ ਬੈਠਾ ਉਹ ਸ਼ਰਅ ਪਰਸਤੀ ਕਰਦਾ ਹੈ, ਫਿਰ ਉਹ) ਹਕੀਕਤ ਦਾ ਬੀ ਜਾਣੂ ਹੈ (ਜਿਸ ਨੂੰ ਤੁਸੀਂ ਨਜ਼ਰ ਅੰਦਾਜ਼ ਕਰਦੇ ਹੋ, ਤੁਸੀਂ ਨਬੀ ਤੇ ਕਿਤਾਬ ਕਹਿਕੇ ਤਅੱਸਬ ਵਿਚ ਹੋ, ਪਰ ਨਬੀ† ਉਹ ਆਪ ਹੈ ਤੇ (ਅਪਣੀ ਅਗੰਮੀ) ਕਿਤਾਬ ਵਾਲਾ (ਉਹ ਆਪ) ਹੈ।

੧੦. ਕਿ ਦਾਨਸ਼ ਪਯੋਹਸਤੁ ਸਾਹਿਬ ਸ਼ਊਰ ॥
ਹਕੀਕਤ ਸ਼ਨਾਸਸਤੋ ਜ਼ਾਹਿਰ ਜ਼ਹੂਰ ॥

ਉਹ ਦਾਨਾਈ ਦੀ ਕਦਰ ਪਾਉਣ ਵਾਲਾ ਹੈ‡ (ਕਿਉਂਕਿ ਉਹ ਆਪ) ਵਿਵੇਕ ਦਾ ਮਾਲਿਕ ਹੈ। ਹਕੀਕਤ ਨੂੰ ਪਛਾਣਨ ਵਾਲਾ ਹੈ ਤੇ ਉਸ ਦਾ ਪ੍ਰਕਾਸ਼ (ਸਾਰੇ) ਪ੍ਰਕਾਸ਼ਮਾਨ ਹੈ।

੧੧. ਸ਼ਨਾਸਿੰਦਹ ਏ ਇਲਮਿ ਆਲਮ ਖ਼ੁਦਾਇ ॥
ਕੁਸ਼ਾਇੰਦਹਏ ਕਾਰਿ ਆਲਮ ਕਸ਼ਾਇ ॥

(ਹਾਂ ਉਹ) ਖ਼ੁਦਾ ਜਹਾਨ ਦੀ (ਸਾਰੀ ਗੁਪਤ ਪ੍ਰਗਟ) ਵਾਕਫੀਅਤ ਨੂੰ ਜਾਣਨੇ ਵਾਲਾ ਹੈ, ਦੁਨੀਆਂ ਦੇ (ਮੁਸ਼ਕਲ) ਕੰਮਾਂ (ਮਾਮਲਿਆਂ) ਨੂੰ ਖੁਹਲਣੇ ਵਾਲਾ ਹੈ (ਤੇ ਵਿਗੜੀਆਂ ਨੂੰ) ਸੰਵਾਰਣਵਾਲਾ ਹੈ**।

੧੨. ਗੁਜ਼ਾਰਿੰਦਹਏ ਕਾਰਿ ਆਲਮ ਕਬੀਰ ॥
ਸ਼ਨਾਸਿੰਦਹਏ ਇਲਮਿ ਆਲਮ ਅਮੀਰ ॥

(ਸਭ ਤੋਂ ਵਡਾ ਕੰਮ ਹੈ ਸੰਸਾਰ ਦਾ ਪ੍ਰਬੰਧ ਕਿਸੇ ਤਰਤੀਬ, ਕ੍ਰਮ ਤੇ ਵਿਉਂਤ ਵਿਚ, ਸੋ ਸਾਈਂ) ਸੰਸਾਰ ਦੇ (ਇਸ) ਵਡੇ ਕੰਮ ਨੂੰ (ਅਪਣੀ) ਵਿਉਂਤ

---

*ਧਰਮ ਬਿਵਸਥਾ। ਸ਼ਰਅ=ਸਿੱਧਾ ਰਾਹ।

†ਅੱਖਰੀ ਅਰਥ ਹਨ ਖ਼ਬਰਾਂ ਦੇਣ ਵਾਲਾ।

‡ਪਯੋਹ-ਢੂੰਡਣ ਵਾਲਾ, ਲੱਭ ਲੈਣ ਵਾਲਾ, ਭਾਵ ਹੈ ਕਦਰ ਪਾਉਣ ਵਾਲਾ।

**ਕਸ਼ੁਦਨ ਤੋਂ ਕੁਸ਼ਾਇੰਦਹ-ਖੁਹਲਣੇ ਵਾਲਾ, ਕਸ਼ੀਦਨ ਤੋਂ ਕੁਸ਼ਾਇ-ਤਰਤੀਬ ਦੇਣ ਵਾਲਾ, ਸੰਵਾਰਨ ਵਾਲਾ।

ਵਿਚ ਚਲਾ ਰਿਹਾ ਹੈ* (ਕਿਉਂਕਿ ਜਹਾਨ ਦਾ) ਗਿਆਨ (ਉਸ ਨੂੰ ਹੈ, ਸਭ ਕਿਸੇ ਦਾ ਉਹ) ਪਛਾਣਨ ਵਾਲਾ ਹੈ (ਤੇ ਸਭ ਤੇ) ਹੁਕਮ ਕਰਨੇ ਵਾਲਾ ਹੈ† ।

### ਦਾਸਤਾਨ

[ਭਾਵ ਹਾਲ ਦਾ ਬਿਆਨ ਚਲਿਆ]

੧੩ ਮਰਾ ਅਤਬਾਰੇ ਬਰੀਂ ਕਸਮ ਨੇਸਤ ॥
ਕਿ ਏਜ਼ਦ ਗਵਾਹਸਤੁ ਯਜ਼ਦਾਂ ਯਕੇਸਤ ॥

ਮੈਨੂੰ ਇਸ‡ ਕਸਮ ਉਤੇ (ਜੋ ਤੂੰ ਇਹ ਲਿਖਕੇ ਖਾਧੀ ਸੀ) ਕਿ ਇਕ ਹੈ ਖ਼ੁਦਾ ਤੇ ਉਹ ਖ਼ੁਦਾ ਗਵਾਹ ਹੈ, ਇਤਬਾਰ ਨਹੀਂ ।

੧੪. ਨ ਕ਼ਤਰਹ ਮਰਾ ਐਤਬਾਰੇ ਬਰੋਸਤ ॥
ਕਿ ਬਖ਼ਸ਼ੀ ਵ ਦੀਵਾਨ ਹਮਹ ਕਿਜ਼ਬਗੋਸਤ ॥

ਰਤੀ ਜਿੰਨਾ ਮੈਨੂੰ ਇਤਬਾਰ ਉਸ (ਕਸਮ) ਉਤੇ ਨਹੀਂ (ਕਿ ਜੋ ਆਪ ਦੇ ਸਰਦਾਰਾਂ ਨੇ ਮੇਰੇ ਪਾਸ ਚੁੱਕੀ ਸੀ) ਕਿਉਂਕਿ (ਆਪ ਦਾ) ਬਖਸ਼ੀ** ਤੇ ਦੀਵਾਨ (ਹਰ ਕੋਈ) ਝੂਠ ਬੋਲਣੇ ਵਾਲਾ ਹੈ ।

੧੫ ਕਸੇ ਕ਼ੌਲ ਕ਼ੁਰਆਂ ਕੁਨੱਦ ਐਤਬਾਰ ॥
ਹਮਾ ਰੋਜ਼ ਆਖ਼ਿਰ ਸ਼ਵੱਦ ਮਰਦ ਖ਼੍ਵਾਰ ॥

(ਤੇਰੇ ਸਰਦਾਰਾਂ ਦੀਆਂ ਤੇ ਤੇਰੀਆਂ ਸਹੁੰਵਾਂ ਦਾ ਇਹ ਹਾਲ ਹੋ ਰਿਹਾ ਹੈ ਕਿ) ਜੋ ਕੋਈ ਕੁਰਾਨ (ਵਿਚ ਦੇਕੇ ਕੀਤੇ ਤੁਸਾਡੇ) ਕੌਲ ਉਤੇ ਇਤਬਾਰ ਕਰ ਲੈਂਦਾ ਹੈ ਉਹ ਮਰਦ ਉਸੇ ਦਿਨ ਯਾ ਅੰਤ ਨੂੰ ਖ਼ੁਆਰ ਹੀ ਹੁੰਦਾ ਹੈ । (ਭਾਵ ਕਿ ਨਾ ਕੇਵਲ ਮੈਨੂੰ ਹੀ ਤੁਸਾਡੀ ਸਹੁੰ ਤੇ ਭਰੋਸਾ ਹੈ ਬਲਕਿ ਤਜਰਬੇ ਨੇ ਕਿਸੇ ਦੇ ਦਿਲ ਵਿਚ ਬੀ ਭਰੋਸਾ ਨਹੀਂ ਰਹਿਣ ਦਿਤਾ) ।

੧੬. ਹੁਮਾ ਰਾ ਕਸੇ ਸਾਯਹ ਆਯਦ ਬਜ਼ੇਰ ॥
ਬਰੋ ਦਸਤ ਦਾਰਦ ਨ ਜ਼ਾਗ਼ੋ ਦਲੇਰ ॥

(ਪਰ ਜਾਣਲੈ ਕਿ ਜੇ) ਹੁਮਾ ਦੇ ਸਾਏ ਦੇ ਹੇਠ ਕੋਈ ਆ ਜਾਵੇ ਉਸ ਉਤੇ ਕਾਉਂ ਕਾਬੂ ਨਹੀਂ ਪਾ ਸਕਦਾ, (ਚਾਹੇ ਉਹ ਕਾਉਂ ਕਿੰਨਾ) ਦਲੇਰ (ਹੋਵੇ)।

ਭਾਵ—ਅਸੀਂ ਵਾਹਿਗੁਰੂ ਦੀ ਛਾਂ ਹੇਠ ਸਾਂ, ਸ਼ਿਅਰ ੪੩ ਵਿਚ ਦੱਸਦੇ ਹਨ ਕਿ ਜੋ ਸਹੁੰ ਦਾ ਇਤਬਾਰ ਕਰ ਲਵੇ ਖ਼ੁਦਾ ਉਸ ਦਾ ਰਾਹਨੁਮਾ ਹੋ ਜਾਂਦਾ ਹੈ । ਤੇਰੇ ਦਲੇਰ ਫੌਜੀ ਸਰਦਾਰ ਜੋ ਝੂਠੇ ਹੋਣ ਕਰਕੇ ਕਾਂ ਵਾਂਙੂ ਬਿਰਥਾ ਪੁਲਾਪੀ ਸਨ, ਸਾਡੇ ਤੇ ਕਾਬੂ ਨਾ ਪਾ ਸਕੇ ਤੇ ਅਸੀਂ ਜੀਉਂਦੇ ਨਿਕਲ ਆਏ ।

੧੭ ਕਸੇ ਪੁਸ਼ਤ ਉਫਤਦ ਪਸੇ ਸ਼ੇਰਿ ਨਰ ॥
ਨ ਗੀਰਦ ਬੁਜ਼ੋ ਮੇਸ਼ੋ ਆਹੂ ਗੁਜ਼ਰ ॥

ਜੇ ਕੋਈ ਸ਼ੇਰ ਨਰ ਦੀ ਪਿੱਠ ਪਿੱਛੇ ਆ ਜਾਵੇ, ਬੱਕਰੀ, ਭੇਡ ਤੇ ਹਰਨ (ਨੇ ਉਸ ਨੂੰ ਫੜਨਾ ਤਾਂ ਕੀਹ, ਓਹ) ਉਸ ਰਾਹੋਂ ਬੀ ਨਹੀਂ ਲੰਘ ਸਕਦੇ* ।

੧੮. ਕਸਮ ਮੁਸਹਫੇ ਖ਼ੁਦਅਹ ਗਰ ਈਂ ਖ਼ੁਰਮ ॥
ਨ ਫੌਜੇ ਅਜ਼ੀਜ਼ੇ ਰਾ ਸੁਮ ਅਫ਼ਗਨਮ ॥

ਇਸ 'ਕੁਰਾਨ ਦੀ ਸਹੁੰ' ਦਾ ਫਰੇਬ (ਜੇ) ਮੈਂ ਖਾਂਵਾਂ ਨਾ (ਤਾਂ ਆਪਣੀ) ਪਿਆਰੀ ਫੌਜ ਨੂੰ ਲੰਗੜਿਆਂ ਕਰ ਲਵਾਂ ਨਾ† ।

[ਜੰਗ ਚਮਕੌਰ]

ਅਨੰਦ ਪੁਰ ਵਿਚ ਸਹੁੰ ਖਾਣ ਤੋਂ ਫੇਰ ਸਹੁੰ ਤੋੜ ਕੇ ਆ ਪੈਣ ਦਾ ਤੁਰਕ-ਦਲ ਦਾ ਹਾਲ ਕਹਿਕੇ ਹੁਣ ਚਮਕੌਰ ਯੁੱਧ ਦਾ ਹਾਲ ਵਰਣਨ ਕਰਦੇ ਹਨ ਕਿ ਜਦ ਅਸੀਂ ਚਮਕੌਰ ਦੀ ਗੜ੍ਹੀ ਵਿਚ ਆ ਟਿਕੇ ਤਾਂ ਸਹੁੰ ਖਾਣ ਵਾਲਿਆਂ ਨੇ ਕੀ ਕੁਛ ਕੀਤਾ:—

---

*ਗੁਜ਼ਾਰਦਨ, ਗੁਜ਼ਾਰੀਦਨ—ਅਦਾ ਕਰਨਾ, ਚਲਾਉਣਾ, ਚਿਤ੍ਰਕਾਰ ਦਾ ਚਿਤ੍ਰ ਦਾ ਖ਼ਾਕਾ ਵਾਹੁਣਾ । ਇਸ ਤੋਂ ਭਾਵ ਹੈ ਸੰਸਾਰ ਨੂੰ ਵਿਉਂਤਣਾ ਤੇ ਇਸ ਦੀ ਵਿਉਂਤ ਤੇ ਅੰਗਾਂ ਨੂੰ ਤਰਤੀਬ ਸਿਰ ਰੱਖਕੇ ਸਾਰੇ ਨੂੰ ਟੋਰਨਾ ।

†ਆਮੀਰ, ਅਮੀਰ=ਅਮਰ ਕਰਨੇ ਵਾਲਾ, ਹੁਕਮ ਕਰਨੇ ਵਾਲਾ ।

‡'ਈਂ' ਤੋਂ ਮੁਰਾਦ ਔਰੰਗਜ਼ੇਬ ਦੀ ਸਹੁੰ ਦੀ ਹੈ, ਇਹ ਗਲ ਅੰਕ ੪੫, ੪੬ ਤੋਂ ਸਾਫ਼ ਹੋ ਜਾਂਦੀ ਹੈ ।

**ਬਖਸ਼ੀ ਉਸ ਸਮੇਂ ਦੇ ਫੌਜੀ ਜਰਨੈਲ ਨੂੰ ਕਹਿੰਦੇ ਸਨ ।

*ਨ ਗੀਰਦ ਗੁਜ਼ਰ—ਓਹ ਰਾਹ ਨਹੀਂ ਫੜ ਸਕਦੇ ਭਾਵ ਉਸ ਰਸਤੇ ਨਹੀਂ ਲੰਘ ਸਕਦੇ ।

†ਗੁਰਮੁਖੀ ਲਿਖਾਰੀਆਂ ਨੇ 'ਖ਼ੁਦਅਹ' ਨੂੰ ਖ਼ੁਦਾਇ ਬਣਾ ਦਿਤਾ ਹੈ ਤੇ 'ਅਜ਼ੀਜ਼ੇ ਰਾ' ਨੂੰ 'ਅਜ਼ੀਂ' ਜ਼ੇਰ' ਕਰ ਦਿਤਾ ਹੈ । 'ਖ਼ਦਅ' ਨਾਮ ਹੈ ਫ਼ਰੇਬ ਕਰਨ ਦਾ । ਖ਼ਦੀਅਤ=ਫ਼ਰੇਬ । ਖ਼ਦਅਹ=ਫ਼ਰੇਬ (ਲੁ: ਕਿ:) । ਮੁਸਹਫ਼ ਦਾ ਅਰਥ ਹੈ ਸਹੀਫ਼ੇ ਯਾ ਰਸਾਲਿਆਂ ਦੇ ਕੱਠ ਤੋਂ ਬਣੀ ਪੁਸਤਕ ਕੁਰਾਨ। ਸੁਮ ਅਫ਼ਗੰਦਨ, ਅਫ਼ਗੰਦਹ ਸੁਮ=ਆਜਜ਼, ਅਪਾਹਜ । ਲੰਗੜੇ ਹੋਣਾ । ਦੂਸਰੇ ਮਿਸਰੇ ਦਾ 'ਨ' ਦੇਹੁਰੀ ਦੀਪਕ ਹੈ ।

ਭਾਵ ਇਹ ਹੈ ਕਿ ਤੁਸਾਡੀ ਫ਼ੌਜ ਨੇ ਸਹੁੰ ਤੋੜਕੇ ਹਮਲਾ ਕੀਤਾ, ਮੇਰੀ ਫੌਜ ਸ਼ਾਂਤੀ ਨਾਲ ਆ ਰਹੀ ਸੀ, ਹੱਲੇ ਕਰਨ ਦੀ ਉਸ ਨੂੰ ਆਗਿਆ ਨਹੀਂ; ਮੈਂ ਆਪਣੇ ਅਹਿਦ ਤੇ ਪੱਕਾ ਸਾਂ—ਐਉਂ ਉਹ ਮਾਨੋਂ ਜੰਗ ਕਰਨੋਂ ਲੰਗੜੀ ਸੀ, ਭਾਵ ਰੁਕੀ ਹੋਈ ਸੀ ।

੧੯. ਗੁਰਸਨਹ ਚਿ ਕਾਰੇ ਕੁਨਦ ਚਿਹਲ ਨਰ ॥
ਕਿ ਦਹ ਲਕ ਬਰਾਯਦ ਬਰੋ ਬੇਖ਼ਬਰ ॥

(ਵੀਚਾਰ ਕਰੋ) ਚਾਲੀ ਆਦਮੀ ਭੁੱਖੇ ਭਾਣੇ ਕੀ ਕਰਨ ਜਦ ਦਸ ਲੱਖ* ਉਨ੍ਹਾਂ ਦੇ ਉਤੇ ਅਚਾ-ਨਕ ਆ ਪੈਣ।

੨੦. ਕਿ ਪੈਮਾ ਸ਼ਿਕਨ ਬੇਦਰੰਗ ਆਮਦੰਦ ॥
ਮਏ ਤੇਗ਼ੁ ਤੀਰੋ ਤੁਫ਼ੰਗ ਆਮਦੰਦ ॥

ਬਿਨਾਂ ਕੋਈ ਢਿੱਲ ਲਾਏ ਦੇ (ਉਹ ਸਾਰੇ ਕੀਤੇ ਹੋਏ) ਅਹਿਦ ਨੂੰ ਤੋੜਨ ਵਾਲੇ (ਚਮਕੌਰ)ਆ ਗਏ, ਤਲਵਾਰਾਂ ਤੀਰਾਂ ਬੰਦੂਕਾਂ ਸਮੇਤ ਆ ਗਏ (ਭਾਵ ਵਾਰ ਕਰਨ ਲਗ ਪਏ)।

ਗੁਰੂ ਸਾਹਿਬ ਦੱਸ ਰਹੇ ਹਨ ਕਿ ਅਨੰਦਪੁਰੋਂ ਸਾਡੇ ਨਿਕਲਣ ਦੇ ਬਾਦ ਸਹੁੰ ਤੋੜ ਕੇ ਤੇਰੇ ਲਸ਼ਕਰੀ ਤੇ ਸਰਦਾਰ ਸਾਡੇ ਤੇ ਆ ਪਏ।ਜਦ ਅਸੀਂ ਚਮਕੌਰ ਆ ਟਿਕੇ ਤਾਂ ਏਥੇ ਬੀ ਮਗਰ ਆਏ ਤੇ ਮੈਦਾਨ ਵਿਚ ਉਤਰ ਪਏ, ਦੋਹੀਂ ਥਾਈਂ ਉਨ੍ਹਾਂ ਨੇ ਅਹਿਦਸ਼ਿਕਨੀ ਕੀਤੀ। ਅੱਗੇ ਦੱਸਦੇ ਹਨ ਕਿ ਫੇਰ ਮਜਬੂਰਨ ਮੈਨੂੰ ਬੀ ਉਨ੍ਹਾਂ ਦੇ ਵਾਰ ਦਾ ਮੁਕਾਬਲਾ ਕਰਨਾ ਪਿਆ:

੨੧. ਬ-ਲਾਚਾਰਗੀ ਦਰਮਿਯਾਂ ਆਮਦਮ ॥
ਬ-ਤਦਬੀਰ ਤੀਰੋ ਤੁਫ਼ੰਗ ਆਮਦਮ ॥

ਮਜਬੂਰ ਹੋ ਕੇ ਮੈਨੂੰ ਬੀ (ਜੰਗ) ਵਿਚ ਆਉਣਾ ਪਿਆ। ਮੈਂ ਬੀ ਤੀਰਾਂ ਤੇ ਬੰਦੂਕਾਂ ਦੇ ਪ੍ਰਬੰਧ ਨਾਲ ਆਇਆ (ਭਾਵ ਮੈਂ ਭੀ ਅਗੋਂ ਤੀਰਾਂ ਤੁਫ਼ੰਗਾਂ ਨਾਲ ਜੁਵਾਬ ਦਿਤਾ)†।

੨੨. ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ ॥
ਹਲਾਲਸਤ ਬੁਰਦਨ ਬ-ਸ਼ਮਸ਼ੀਰੇ ਦਸਤ ॥

ਜਦੋਂ (ਨੀਤੀ ਦੇ) ਸਾਰੇ (ਹੋਰ) ਚਾਰਿਆਂ ਤੋਂ ਗਲ ਲੰਘ ਟੁਰੇ ਤਾਂ ਤਲਵਾਰ ਤੇ ਹੱਥ ਧਰਨਾ (ਭਾਵ ਲੜਨਾ) ਰਵਾ ਹੈ।

੨੩. ਚਿ ਕ਼ਸਮੇ ਕ਼ੁਰਾਂ ਮਨ ਕੁਨਮ ਏਤਬਾਰ ॥
ਵਗਰਨਹ ਤੁ ਗੋਈ ਮਨਈਂ ਰਾਹ ਚਿਹਕਾਰ ॥

(ਹੁਣ ਜਦ ਉਹਨਾਂ ਨੇ ਮੇਰੇ ਤੇ ਤੀਰ ਤੁਫ਼ੰਗ ਦੇ ਵਾਰ ਸ਼ੁਰੂ ਕਰ ਦਿਤੇ) ਤੂੰ ਹੀ ਦੱਸ ਕਿ ਕ਼ੁਰਾਨ ਦੀ ਕਸਮ ਦਾ ਮੈਂ ਕੀ ਇਤਬਾਰ ਕਰਾਂ? (ਸੋ ਮੈਂ ਬੀ ਵਾਰ ਰੋਕਣ ਦੀ ਤਦਬੀਰ ਕੀਤੀ) ਨਹੀਂ ਤਾਂ ਮੈਨੂੰ ਇਸ ਰਸਤੇ ਪੈਣ ਦੀ ਕੋਈ ਲੋੜ ਨਹੀਂ ਸੀ। (ਭਾਵ ਜੇ ਉਹ ਪਹਿਲੋਂ ਅਹਿਦ ਤੋੜਕੇ ਵਾਰ ਨਾ ਕਰਦੇ ਤਾਂ ਮੈਨੂੰ ਲੜਨ ਦੀ ਕੀਹ ਲੋੜ ਪਈ ਸੀ*?)

੨੪. ਨ ਦਾਨਮ ਕਿ ਈਂ ਮਰਦ ਰੋਬਾਹ ਪੇਚ ॥
ਦਿਗਰ ਹਰਗਿਜ਼ੀਂ ਰਾਹ ਨਿਆਰਦ ਬਹੇਚ ॥

ਮੈਨੂੰ ਕੀਹ ਪਤਾ ਸੀ ਕਿ ਇਹ ਆਦਮੀ ਲੂਮੜੀ ਵਾਂਙੂ ਪੇਚਾਂ ਵਾਲਾ ਹੈ (ਫਰੇਬੀ ਹੈ ਤੇ ਪੇਚ ਬਿਨਾਂ) ਦੂਸਰੀ ਹੋਰ ਕਿਸੇ ਗੱਲ ਦੀ ਇਸ ਰਸਤੇ ਪਰਵਾਹ ਨਹੀਂ ਕਰਦਾ। (ਭਾਵ-ਆਪਣੇ ਇੰਦ੍ਰੀਏ ਨੂੰ ਬਿਨਾਂ ਧਰਮ ਤੇ ਆਚਰਨ ਦੀ ਪਰਵਾਹ ਕੀਤੇ ਦੇ ਸਿਰੇ ਚਾੜ੍ਹਨਾ ਹੀ ਨੀਤੀ ਦੇ ਰਸਤੇ ਵਿਚ ਠੀਕ ਜਾਣਦਾ ਹੈ†)।

੨੫. ਹਰਾਂਕਸ ਕਿ ਕ਼ਉਲੇ ਕ਼ੁਰਾਂ ਆਯਦਸ਼ ॥
ਨਜ਼ੋ ਬਸਤਨੋ ਕੁਸ਼ਤਨੋ ਬਾਯਦਸ਼ ॥

ਹਰ ਉਹ ਸ਼ਖਸ ਕਿ ਜਿਸ ਨੂੰ ਕ਼ੁਰਾਨ ਦੇ ਕੌਲ ਉਤੇ (ਯਕੀਨ ਆ ਜਾਵੇ), ਉਸ ਨੂੰ ਇਸ ਤੋਂ (ਭਾਵ ਸਹੁੰ ਤੇ ਇਤਬਾਰ ਕਰ ਲੈਣ ਦੇ ਕਾਰਨ ਕਰਕੇ) ਨਾ ਕੈਦ ਕਰਨਾ ਬਣਦਾ ਹੈ ਤੇ ਨਾ ਕਤਲ ਕਰਨਾ ਬਣਦਾ ਹੈ (ਪਰ ਓਹ ਸੌਹਾਂ ਤੋੜ ਕੇ ਸਾਨੂੰ ਫੜਨ ਯਾ ਮਾਰਨ ਆ ਪਏ ਅਤੇ)

੨੬. ਬਰੰਗੇ ਮਗਸ ਸਜਾਹ ਪੋਸ਼ ਆਮਦੰਦ ॥
ਬ-ਯਕਬਾਰਗੀ ਦਰ ਖ਼ਰੋਸ਼ ਆਮਦੰਦ ॥

ਮੱਖੀਆਂ ਵਾਂਙੂ (ਓਹ) ਕਾਲੇ ਲਿਬਾਸਾਂ ਵਿਚ

---

*ਦਸ ਲਖ, ਦੇਖੋ ਸ਼ਿਆਰ-੪੧। ਔਰੰਗਜ਼ੇਬ ਦੀ ਫੌਜ ਦੀ ਬਹੁਤਾਤ ਦਾ ਭੇਦ ਐਲਫਿਨਸਟਨ ਨੇ ਸਫਾ ੫੩੦ ਤੇ ਦਿਤਾ ਹੈ ਕਿ ਅਫਸਰ ਜਿੰਨੇ ਸਿਪਾਹੀ ਆਪਣੇ ਪਾਸ ਰਖੇ ਹੋਏ ਦੱਸਦੇ ਉਸ ਤੋਂ ਅਧੇ ਆਪਣੇ ਪਾਸ ਰਖਦੇ ਸੇ ਤੇ ਘਰ ਦੇ ਨੌਕਰਾਂ ਤੇ ਹੋਰ ਗ਼ੁਲਾਮਾਂ ਲਾੜੂਆਂ ਨੂੰ ਵਿਚ ਲਿਖ ਛੱਡਦੇ ਸੇ ਤੇ ਐਉਂ ਤਾਦਾਦ ਵਧਾ ਵਧਾ ਕੇ ਦੱਸਦੇ ਸੇ। ਉਵ ਪਤੇ ਚਲਦੇ ਹਨ ਕਿ ਰਾਜਿਆਂ ਦੀ ਫੌਜ, ਲਾਹੌਰ ਦੀ ਫੌਜ,ਸਰਹਿੰਦ ਦੀ ਫੌਜ ਤੋਂ ਵਖਰੇ ਪਹਾੜੀ ਲੋਕਾਂ ਦੇ ਗੁਜਰ-ਆਦਿ ਲੜਾਕੇ ਪੇਂਡੂ ਆ ਜੁੜੇ ਸੇ ਤੇ ਆਮ ਮੁਲਖਈਆ ਟੁਟ ਪਿਆ ਸੀ ਕਿ ਗੁਰੂ ਕੇ ਖ਼ਜ਼ਾਨੇ ਦੀ ਲੁਟ ਹੱਥ ਆਵੇਗੀ। ਤੇਰਾਂ ਚੌਦਾਂ ਮੀਲਾਂ ਤਕ ਇਸ ਸਰਕਾਰੀ ਤੇ ਗ਼ੈਰ ਸਰਕਾਰੀ ਮੁਲਖਈਏ ਦੇ ਲੋਕ ਫੈਲੇ ਹੋਏ ਸਨ।

†ਜਾਪਦਾ ਹੈ ਕਿ ਇਹ ਸਰਹਿੰਦ ਤੋਂ ਗਈ ਰਿਪੋਰਟ ਦੇ ਆਧਾਰ ਤੇ ਪਾਤਸ਼ਾਹ ਵਲੋਂ ਹੋਈ ਪੁੱਛ ਦਾ ਉੱਤਰ ਹੈ।

*ਭਾਵ ਇਹ ਬੀ ਲੈਂਦੇ ਹਨ ਕਿ ਮੈਨੂੰ ਅਨੰਦਪੁਰ ਛੱਡ ਕੇ ਚਮਕੌਰ ਦੀ ਗੜ੍ਹੀ ਵਿਚ ਆਉਣ ਦੀ ਕੀਹ ਲੋੜ ਪਈ ਸੀ।

†'ਦਿਗਰ' ਦੀ ਥਾਂ ਪਦ 'ਵਗਰ' ਸਮਝਕੇ ਇਹ ਭਾਵ ਬੀ ਲੈਂਦੇ ਹਨ ਕਿ ਨਹੀਂ ਤਾਂ ਕੋਈ ਹੋਰ ਸ਼ੈ ਮੈਨੂੰ ਇਸ ਰਸਤੇ (ਚਮਕੌਰ) ਵਲ ਨਾ ਲਿਆਉਂਦੀ।

ਆ ਪਏ ਤੇ ਇਕੋ ਵਾਰੀ ਹੀ ਰੌਲਾ ਗੌਲਾ ਮਚਾਉਣ ਲਗ ਪਏ । (ਭਾਵ-ਨਾਅਰੇ ਮਾਰਦਿਆਂ ਨੇ ਹੱਲਾ ਕਰ ਦਿਤਾ, ਪਰ ਆ ਕੇ ਫਸੀਲ ਦੀ ਕੰਧ ਦੀ ਓਟ ਲੈ ਲਈਓ ਨੇ) ।

੨੭. ਹਰਾਂਕਸ ਜ਼ਿ ਦੀਵਾਰ ਆਮਦ ਬਿਰੂੰ ॥
ਬਖ਼ੁਰਦਨ ਯਕੇ ਤੀਰ ਸ਼ੁਦ ਗ਼ਰਕਿ ਖ਼ੂੰ ॥*

ਪਰ ਜੋ ਕੋਈ ਕਿ (ਉਸ) ਕੰਧ ਤੋਂ ਬਾਹਰ ਆਇਆ (ਸਾਡੀ) ਵਲੋਂ ਇਕੋ ਤੀਰ ਖਾ ਕੇ ਲਹੂ ਵਿਚ ਡੁੱਬ ਗਿਆ।

੨੮. ਕਿ ਬੇਰੂੰ ਨਿਆਮਦ ਕਸੇ ਜ਼ਾਂ ਦਿਵਾਰ ॥
ਨਾ ਖ਼ੁਰਦੰਦ ਤੀਰੋ ਨ ਗਸ਼ਤੰਦ ਖ੍ਵਾਰ ॥

ਉਸ ਕੰਧ ਤੋਂ ਜੇਹੜੇ ਕੋਈ ਬਾਹਰ ਨਹੀਂ ਆਏ ਉਨ੍ਹਾਂ ਨਾ ਤੀਰ ਖਾਧੇ ਨਾ ਖ਼ੁਆਰ ਹੋਏ* ।

੨੯. ਚੁ ਦੀਦਮ ਕਿ ਨਾਹਰ ਬਿਆਮਦ ਬਜੰਗ ॥
ਚਸ਼ੀਦਹ ਯਕੇ ਤੀਰ ਤਨ ਬੇਦਰੰਗ† ॥

(ਇਹ ਦੇਖਕੇ ਕਿ ਘੇਰਾ ਪਾਉਣ ਵਾਲਿਆਂ ਦੀ ਹਾਰ ਹੋ ਰਹੀ ਹੈ,ਸਾਥੀ ਨਾਲ ਲੈਕੇ ਨਾਹਰਖਾਂ ਅੱਗੇ ਵਧਿਆ) ਜਦ ਮੈਂ ਡਿੱਠਾ ਕਿ ਨਾਹਰ ਜੰਗ ਲਈ ਆ ਗਿਆ ਤਾਂ ਝਟ ਪਟ ਉਸ ਨੇ ਬੀ (ਸਾਡੇ) ਇਕ ਤੀਰ (ਦਾ ਸੁਆਦ ਆਪਣੇ) ਤਨ ਵਿਚ ਚੱਖਿਆ (ਭਾਵ ਅਸਾਂ ਝੱਟ ਤੀਰ ਮਾਰਿਆ ਤੇ ਉਸ ਦਾ ਕੰਮ ਪਾਰ ਹੋ ਗਿਆ) ।

੩੦. ਹਮਾਖ਼ਰ ਗੁਰੇਜ਼ੰਦ ਬਜਾਏ ਮੁਸਾਫ ॥
ਬਸੇ ਖ਼ਾਨਾਂ ਖ਼ੁਰਦੰਦ ਬੇਰੂੰ ਗਜ਼ਾਫ ॥

(ਉਹ) ਬਹੁਤੇ ਪਠਾਣ (ਜੋ ਉਸ ਦੇ ਨਾਲ ਆਏ ਸਨ ਤੇ ਜੋ) ਬਾਹਰ ਬਹੁਤ ਫੜਾਂ (ਖਾਂਦੇ=) ਮਾਰਦੇ ਸਨ, ਆਖਰ ਲੜਾਈ ਦੀ ਥਾਂ ਤੋਂ ਨੱਸ ਗਏ ।

੩੧. ਕਿ ਅਫ਼ਗ਼ਾਨ ਦੀਗਰ ਬਿਆਮਦ ਬਜੰਗ ॥
ਚੁ ਸੈਲੇ ਰਵਾਂ‡ ਹਮਚੁ ਤੀਰੋ ਤੁਫੰਗ ॥

ਕਿ (ਇੰਨੇ ਨੂੰ ਇਕ) ਹੋਰ ਪਠਾਣ ਜੰਗ ਵਿਚ ਆਇਆ, ਮਾਨੋਂ ਇਕ ਹੜ੍ਹ ਚਲਾ ਆ ਰਿਹਾ ਹੈ ਯਾ ਤੀਰ ਆ ਰਿਹਾ ਹੈ ਕਿ ਬੰਦੂਕ (ਦੀ ਗੋਲੀ) ਆ ਰਹੀ ਹੈ* ।

੩੨. ਬਸੇ ਹਮਲਹ ਕਰਦੰਦ ਬਮਰਦਾਨਗੀ ॥
ਹਮ ਅਜ਼ ਹੋਸ਼ਗੀ ਹਮ ਜ਼ਿ ਦੀਵਾਨਗੀ ॥

(ਉਸ ਨੇ ਤੇ ਉਸ ਦੇ ਸਾਥੀਆਂ ਨੇ) ਬਹਾਦਰੀ ਨਾਲ ਬਹੁਤੇ ਹੱਲੇ ਕੀਤੇ, ਅਕਲਮੰਦੀ ਨਾਲ ਬੀ (ਤੇ) ਸ਼ੁਦਾਈ ਦੇ (ਜੋਸ਼) ਵਾਂਗੂ ਬੀ ।

੩੩. ਬਸੇ ਹਮਲਹ ਕਰਦਹ ਬਸੇ ਜ਼ਖਮ ਖ਼ੁਰਦ ॥
ਦੁ ਕਸ ਰਾ ਬਜਾਂ ਕੁਸ਼ਤੋ ਜਾਂ ਹਮ ਸਪੁਰਦ ॥

(ਇਨ੍ਹਾਂ ਨੇ) ਬੜੇ ਹੱਲੇ ਕੀਤੇ ਬੜੇ ਜ਼ਖਮ ਖਾਧੇ, ਦੋ (ਸਾਡੇ) ਆਦਮੀਆਂ ਨੂੰ ਜਾਨ ਤੋਂ ਮਾਰਿਆ ਤੇ ਆਪ ਬੀ ਜਾਨ ਦੇ ਗਿਆ ।

੩੪. ਕਿ ਆਂ ਖ਼੍ਵਾਜਹ ਮਰਦੂਦਸਾਯਹ ਦਿਵਾਰ ॥
ਬਮੈਦਾਂ ਨਿਆਮਦ ਬਮਰਦਾਨਹ ਵਾਰ ॥

ਪਰ ਉਹ ਰੱਦਿਆ ਹੋਇਆ (ਬੇਇੱਜ਼ਤ, ਬੇ-ਗ਼ੈਰਤ) ਖ੍ਵਾਜਾ ਕੰਧ ਦੇ ਉਹਲੇ(ਹੀ ਰਿਹਾ),ਮਰਦਾਂ ਵਾਂਙੂ(ਇਕ ਵਾਰ ਬੀ)ਮੈਦਾਨ ਵਿਚ ਨਾ ਆਇਆ†।

੩੫. ਦਰੇਗ਼ਾ ! ਅਗਰ ਰੂਏ ਓ ਦੀਦਮੇ ॥
ਬਯਕ ਤੀਰ ਲਾਚਾਰ ਬਖ਼ਸ਼ੀਦਮੇ ॥

ਅਫਸੋਸ ਕਿ ਜੇ ਕਦੇ ਮੈਂ ਉਸ ਦਾ ਮੂੰਹ ਵੇਖ ਲੈਂਦਾ ਤਾਂ ਇਕ ਤੀਰ ਜ਼ਰੂਰ ਉਸ ਨੂੰ ਬੀ ਮੈਂ ਬਖਸ਼ਦਾ‡ ।

੩੬. ਹਮਾਖ਼ਰ ਬਸੇ ਜ਼ਖਮ ਤੀਰੋ ਤੁਫੰਗ ॥
ਦੁਸੂਏ ਬਸੇ ਕੁਸ਼ਤਹ ਸ਼ੁਦ ਬੇਦਰੰਗ ॥

ਆਖ਼ਰਕਾਰ ਦੁਹਾਂ ਪਾਸਿਆਂ ਤੋਂ ਬਹੁਤੇ ਤੀਰਾਂ ਤੇ ਗੋਲੀਆਂ ਦੇ ਜ਼ਖਮਾਂ ਨਾਲ ਬਹੁਤੇ ਆਦਮੀ ਛੇਤੀ ਛੇਤੀ ਮਾਰੇ ਗਏ ।

੩੭. ਬਸੇ ਬਾਰ ਬਾਰੀਦ ਤੀਰੋ ਤੁਫ਼ੰਗ ॥

---

*ਇਸ ਵਿਚ ਬੀ ਇਹੋ ਭਾਵ ਹੈ ਕਿ ਜੋ ਅੱਗੇ ਵਧਕੇ ਹਮਲਾ ਕਰਨ ਆਇਆ ਉਸੇ ਤੇ ਅਸਾਂ ਤੀਰ ਚਲਾਇਆ, ਜੋ ਸ੍ਵੈ ਰਖਯਾ ਦਾ ਹੱਕ ਹਰੇਕ ਨੂੰ ਪ੍ਰਾਪਤ ਹੈ ।

†ਇਥੇ ਬੀ ਹਮਲੇ ਕਰਨ ਦੀ ਪਹਿਲ ਨਾਹਰ ਵਲੋਂ ਦੱਸੀ ਹੈ।

‡ਪਾਠਾਂਤ੍ਰ ਸੈਲੇ ਦਵਾਂ ।

*ਸੈਲੇ ਰਵਾਂ ਤੋਂ ਮਤਲਬ ਉਸ ਦੇ ਸਾਥੀਆਂ ਦੀ ਬਹੁਤਾਤ ਤੋਂ ਹੈ, ਤੇ ਤੀਰ ਗੋਲੀ ਵਾਂਗ ਆਉਣ ਤੋਂ ਉਨ੍ਹਾਂ ਦੀ ਰਫਤਾਰ ਦੀ ਤੇਜ਼ੀ ਮੁਰਾਦ ਹੈ । †ਸੈਨਾਪਤ ਵਲ ਇਸ਼ਾਰਾ ਹੈ ।

‡ਅੱਖਰੀ ਅਰਥ-ਇਕ ਲਾਚਾਰ ਤੀਰ ਨਾਲ ਮੈਂ ਉਸ ਨੂੰ ਬਖਸ਼ ਦੇਂਦਾ । ਸ਼ਾਯਦ ਇਹੋ ਅਰਥ ਠੀਕ ਹੈ ਤੇ ਭਾਵ ਹੈ ਕਿ ਮੈਂ ਇਕ ਤੀਰ ਮਾਰ ਕੇ ਉਸ ਦੇ ਬੇਈਮਾਨ ਹੋ ਜਾਣ ਦਾ ਗੁਨਾਹ ਉਸ ਨੂੰ ਬਖ਼ਸ਼ ਦੇਂਦਾ ਹੈ [ਲਾਚਾਰ=ਜ਼ਰੂਰ । ਯਾ ਐਸਾ ਕਿ ਜਿਸ ਦਾ ਦਾਰੂ ਨਾ ਹੋ ਸਕੇ] ।

ਜ਼ਿਮੀਂ ਗਸ਼ਤ ਹਮਚੂੰ ਗੁਲੇ ਲਾਲਹ ਰਗ ॥

ਤੀਰਾਂ ਤੇ ਬੰਦੂਕੀ ਗੋਲੀਆਂ ਦੀ ਵਰਖਾ ਬਹੁਤ ਹੋਈ (ਇੰਨੀ ਕਿ ਉਨ੍ਹਾਂ ਨਾਲ ਮਰ ਗਿਆਂ ਦੀ ਰੱਤ ਨਾਲ) ਜ਼ਿਮੀਂ ਲਾਲੇ ਦੇ ਫੁੱਲ* ਵਾਂਙੂ (ਲਾਲ ਰੰਗ ਦੀ ਹੋ ਗਈ।

੩੮. ਸਰੋ ਪਾਇ ਅੰਬੋਹ ਚੰਦਾਂ ਸ਼ੁਦਹ ॥
ਕਿ ਮੈਦਾਂ ਪੁਰ ਅਜ਼ ਗੋਇ ਚੌਗਾਂ ਸ਼ੁਦਹ ॥

ਸਿਰਾਂ ਤੇ ਪੈਰਾਂ ਦਾ ਢੇਰ ਐਤਨਾ ਕੱਠਾ ਹੋ ਗਿਆ ਕਿ ਮਾਨੋਂ ਉਹ ਮੈਦਾਨ ਖਿਦੂਆਂ ਤੇ ਖੂੰਡੀਆਂ ਨਾਲ ਭਰ ਗਿਆ ਹੈ।(ਸਿਰ=ਖਿਦੂ।ਪੈਰ ਲੱਤਾਂ=ਖੂੰਡੀ)

੩੯. ਤਰਕਾਰ† ਤੀਰੋ ਤਰੱਕੇ ਕਮਾਂ ॥
ਬਰਾਮਦ ਯਕੇ ਹਾਇ ਹੂ ਅਜ਼ ਜਹਾਂ ॥

ਕਮਾਨਾਂ(ਦੇ ਖਿੱਚੀਣ ਦੀ)ਅਵਾਜ਼ ਤੀਰਾਂ(ਦੇ ਚੱਲਣ ਤੇ)ਵੱਜਣ ਦੀ, (ਬੰਦੂਕਾਂ ਦੇ ਭਰਨ ਤੇ ਸਰ ਹੋਣ ਦੀ ਸੜਕ ਤੜਕ ਦੀ ਅਵਾਜ਼ ਨਾਲ) ਜਹਾਨ ਤੋਂ ਇਕ ਹਾਹਾਕਾਰ ਨਿਕਲੀ।

੪੦. ਦਿਗਰ ਸ਼ੋਰਸ਼ੇ ਕੈਬਰੇ ਕੀਨਹ ਕੋਸ਼ ॥
ਜ਼ਿ ਮਰਦਾਨ ਮਰਦਾਂ ਬਿਰੂੰ ਰਫ਼ਤ ਹੋਸ਼ ॥

ਫਿਰ ਮਾਰੂ ਤੀਰਾਂ ਦੀ ਸ਼ੋਰਸ਼ (ਤੜਥੱਲ) ਨੇ (ਉਹ ਊਧਮ ਮਚਾਇਆ ਕਿ) ਬਹਾਦਰਾਂ ਤੋਂ ਬਹਾਦਰਾ ਦੇ ਹੋਸ਼ ਗੁੰਮ ਹੋ ਗਏ‡।

੪੧ ਹਮਾਖ਼ਿਰ ਚਿ ਮਰਦੀ ਕੁਨਦ ਕਾਰਜ਼ਾਰ() ॥
ਕਿ ਬਰ ਚਿਹਲ ਤਨ ਆਯਦਸ਼ ਬੇਸ਼ੁਮਾਰ ॥

(ਸੋਚ) ਕਿ ਆਖ਼ਰ ਲੜਾਈ ਵਿਚ (ਬਹਾਦਰਾਂ ਦੀ ਇਕੱਲੀ) ਮਰਦਾਨਗੀ ਕੀ ਕਰੇ ਜਦੋਂ ਚਾਲੀ ਮਰਦਾ ਉਤੇ ਬੇਸ਼ੁਮਾਰ* (ਸੈਨਾ) ਆ ਪਵੇ।

[ਚਮਕੌਰ ਤੋਂ ਨਿਕਲਣਾ]

੪੨. ਚਰਾਗ਼ੇ ਜਹਾਂ ਚੂੰ ਸ਼ੁਦਹ ਬੁਰਕ਼ਹ ਪੋਸ਼ ॥
ਸ਼ਹੇ ਸ਼ਬ ਬਰਾਮਦ ਹਮਹ† ਜਲਵਹ ਜੋਸ਼ ॥

ਜਗਤ ਦਾ ਦੀਵਾ‡ ਜਦ ਘੁੰਡ ਕੱਢ ਬੈਠਾ (ਤੇ) ਰਾਤ ਦਾ ਸ਼ਾਹ() ਪੂਰੇ ਜੋਸ਼ ਵਾਲੇ ਜਲਵੇ (ਨਾਲ) ਬਾਹਰ ਆਇਆ। (ਭਾਵ ਸੂਰਜ ਡੁਬ ਗਿਆ, ਰਾਤ ਪੈ ਗਈ ਤੇ ਚੰਦ ਚੜ੍ਹ ਪਿਆ)।

੪੩ ਹਰਾਂਕਸ ਕਿ ਕਉਲੇ ਕੁਰਾਂ ਆਯਦਸ਼ ॥
ਕਿ ਯਜ਼ਦਾਂ ਬਰੋ ਰਹਨੁਮਾ ਆਯਦਸ਼ ॥

ਹਰ ਉਸ ਕਿਸੇ ਉਤੇ ਕਿ ਜਿਸ ਨੂੰ (ਦੂਸਰੇ ਦੇ) ਕੁਰਾਨ ਨਾਲ (ਦਿੱਤੇ) ਕੌਲ ਪਰ (ਭਰੋਸਾ) ਆ ਜਾਵੇ (ਕੌਲ ਦੇਣ ਵਾਲਾ ਚਾਹੇ ਦਗਾ ਕਰੇ, ਪਰ ਜਾਣ) ਕਿ ਰੱਬ ਉਸ ਦੇ (ਸਿਰ) ਉਤੇ (ਹੁੰਦਾ ਹੈ ਤੇ ਉਸ ਦਾ) ਰਹਿਬਰ ਹੋ ਜਾਂਦਾ ਹੈ।

੪੪. ਨ ਪੇਚੀਦ ਮੂਏ ਨ ਰੰਜੀਦ ਤਨ ॥
ਕਿ ਬੇਰੂੰ ਖ਼ੁਦ ਆਵੁਰਦ ਦੁਸ਼ਮਨ ਸ਼ਿਕਨ ॥

ਸੋ (ਦੇਖ ਲੈ ਕਿ ਉਹ) ਦੁਸ਼ਮਨਾਂ ਨੂੰ ਤੋੜ ਦੇਣ ਵਾਲਾ (ਰੱਬ ਸਾਨੂੰ ਉਸ ਰਾਤ ਦੁਸ਼ਮਨ ਦੇ ਘਰ ਵਿਚੋਂ) ਆਪ ਬਾਹਰ ਲੈ ਆਇਆ (ਇਸ ਖ਼ੂਬੀ ਨਾਲ ਕਿ) ਨਾ ਤਾਂ (ਸਾਡੇ) ਸਰੀਰ ਨੂੰ ਕੋਈ ਨੁਕਸਾਨ ਪੁਜਾ ਤੇ ਨਾ ਵਾਲ(ਤਕ)ਹੀ ਵਿੰਗਾ ਹੋਇਆਂ।

੪੫. ਨ ਦਾਨਮ ਕਿ ਈਂ ਮਰਦ ਪੈਮਾਂ ਸ਼ਿਕਨ ॥
ਕਿ ਦਉਲਤ ਪਰਸਤਸਤ ਈਮਾਂ ਫ਼ਿਗਨ ॥

ਪਤਾ ਨਹੀਂ ਕਿ (ਕਿਉ) ਇਹ ਮਰਦ** ਜੋ ਅਹਿਦ ਕਰਕੇ ਤੋੜਨ ਵਾਲਾ ਹੈ (ਇੰਨਾਂ) ਦੌਲਤ ਦੀ ਪੂਜਾ ਕਰਨੇ ਵਾਲਾ ਹੈ (ਕਿ ਦੌਲਤ ਬਦਲੇ) ਦੀਨ ਨੂੰ ਬੀ ਪਰੇ ਸੱਟਣੇ ਵਾਲਾ ਹੈ।

੪੬. ਨ ਈਮਾਂ ਪਰਸਤੀ ਨ ਅਉਜ਼ਾਇ ਦੀਂ ॥
ਨ ਸਾਹਿਬ ਸ਼ਨਾਸੀ ਨ ਮਹਮਦ ਯਕੀਂ ॥

---

†ਲਾਲ ਰੰਗ ਦਾ ਇਕ ਫਲ, ਕਈ ਇਸ ਨੂੰ ਲਾਲ ਪੋਸਤ ਦਾ ਫੁਲ ਸਮਝਦੇ ਹਨ।

†ਤਰੰਕਾਰ ਲਿਖਾਰੀ ਦੀ ਉਕਾਈ ਹੈ, ਫਾਰਸੀ ਪਦ ਹੈ ਤਰੰਗ, ਉਸਤੋਂ ਤਰੰਗਾਰ, ਤਰੰਗ ਦੇ ਅਰਥ ਹਨ:-ਉਹ ਆਵਾਜ਼ਜੋ ਤੀਰ ਛੁਟਣ ਵੇਲ਼ੇ ਕਮਾਨ ਤੋਂ, ਤੀਰ ਤਲਵਾਰ ਗੁਰਜ ਦੇ ਲੱਗਣ ਵੇਲ਼ੇ ਯਾ ਤਲਵਾਰ ਦੇ ਟੁਟਣ ਵੇਲੇ ਹੋਵੇ। ਤਰੰਗਾਰ' ਪਦ ਵਿਚ ਸਾਰੀਆਂ ਅਵਾਜ਼ਾਂ ਤੋਂ ਮੁਰਾਦ ਲਈ ਗਈ ਸਹੀ ਹੁੰਦੀ ਹੈ।

‡ਭਾਵ ਹੈ ਕਿ ਸਾਡੇ ਤੀਰ ਅਚੁੱਕ ਨਿਸ਼ਾਨੇ ਬੈਠਦੇ ਸਨ ਤੇ ਐਵੇਂ ਲੱਗਕੇ ਨਹੀਂ ਢੇ ਪੈਂਦੇ ਸਨ, ਜਿਸ ਨੂੰ ਲੱਗਦੇ ਉਸ ਨੂੰ ਘਾਇਲ ਕੀਤੇ ਬਿਨਾਂ ਨਹੀਂ ਸਨ ਛਡਦੇ। ਇਸ ਕਰਕੇ ਤੁਸਾਡੇ ਦਲ ਵਿਚ ਸਭ ਦੇ ਛੱਕੇ ਛੁਟ ਰਹੇ ਸਨ।

()ਪਾਠਾਂਤ੍ਰ ਭੇਦ ਹੈ, 'ਕੁਨਦ ਕਾਰਜ਼ਾਰ' ਤੇ 'ਕੁਨਦ ਵਕਤ ਕਾਰ', ਪਹਿਲਾਂ ਪਾਠ ਸ਼ੁਧ ਹੈ।

*ਇਥੇ ਮਾਨੋਂ ਪਿਛੇ ਆਏ 'ਦਹ-ਲਕ' ਪਾਠ ਦਾ ਟੀਕਾ ਆਪ ਕਰ ਦਿੱਤਾ ਹੈ ਬੇਸ਼ੁਮਾਰ। †ਪਾ:-ਬ-ਹਮ।

‡ਪਾ:-ਚਰਾਗ਼ੇ ਜਹਾਨੇ। ()ਪਾ:-ਸ਼ਬੇ ਸ਼ਾਹ।

**ਮਰਦ ਤੋਂ ਮੁਰਾਦ ਔਰੰਗਜ਼ੇਬ ਹੈ ਜੋ ਦੁਨੀਆਂ ਵਿਚ ਇੱਡਾ ਵਡਾ ਹੋਕੇ ਫੇਰ ਅਹਿਦ ਤੋੜਦਾ ਹੈ।

(ਸਚ ਹੈ ਕਿ) ਤੂੰ ਨਾ ਤਾਂ ਦੀਨ ਦੀ ਪੂਜਾ ਕਰਨੇ ਵਾਲਾ ਹੈਂ, ਨਾ ਤੇਰੇ (ਜੋ) ਤਰੀਕੇ* ਦੀਨ ਦੇ ਹਨ, ਨਾ ਤੂ ਮਾਲਕ (ਵਾਹਿਗੁਰੂ) ਨੂੰ ਪਛਾਣਦਾ ਹੈਂ, ਨਾਂ ਤੈਨੂੰ ਮੁਹੰਮਦ ਤੇ ਭਰੋਸਾ ਹੈ†।

੪੭. ਹਰਾਂਕਸ ਕਿ ਈਮਾਂ ਪਰਸਤੀ ਕੁਨਦ ॥
ਨ ਪੈਮਾਂ ਖ਼ੁਦਸ਼ ਪੇਸ਼ੋ ਪਸਤੀ ਕੁਨਦ ॥

(ਕਿਉਂਕਿ) ਹਰ ਕੋਈ ਜੋ (ਆਪਣੇ) ਈਮਾਨ ਦੀ ਪਾਲਣਾ ਕਰਦਾ ਹੈ, ਉਹ ਆਪਣੇ (ਕੀਤੇ) ਇਕਰਾਰ ਤੋਂ ਟਲਦਾ ਨਹੀਂ‡।

੪੮. ਕਿ ਈਂਮਰਦ ਰਾ ਜ਼ੱਰਹਇਅਤਬਾਰ ਨੇਸਤ ॥
ਕਿ ਕਸਮੋ ਕੁਰਾਨਸਤ ਯਜ਼ਦਾਂ ਯਕੇਸਤ ॥

ਪਰ ਇਸ ਮਰਦ ਨੂੰ ਜ਼ਰਾ ਜਿੰਨਾ ਇਤਬਾਰ ਨਹੀਂ ਹੈ (ਇਸ ਗਲ ਉਤੇ ਕਿ) ਕੁਰਾਨਦੀ ਸਹੁੰ ਕੀ (ਸ਼ੈ) ਹੁੰਦੀ ਹੈ (ਤੇ ਨਾ ਇਸ ਨੂੰ ਇਤਬਾਰ ਹੈ ਕਿ) ਰੱਬ ਇਕ ਹੈ (ਭਾਵ ਕਿ ਜਿਸ ਦੀ ਉਹ ਸਹੁੰ ਖਾ ਰਿਹਾ ਹੈ ਤੇ ਜਿਸ ਪਾਸ ਹਿਸਾਬ ਹੋਣਾ ਹੈ ਸਹੁੰਆਂ ਖਾਧੀਆਂ ਦਾ, ਉਹ ਸਾਰਿਆਂ ਦਾ ਰੱਬ ਇੱਕੋ ਹੈ)।

੪੯. ਚੁ ਕਸਮੇ ਕੁਰਾਂ ਸਦ ਕੁਨਦ ਇਖ਼ਤੀਆਰ ॥
ਮਰਾ ਕਤੱਰਹ ਨਾਯਦ ਅਜ਼ੋ ਇਅਤਬਾਰ ॥

(ਹੁਣ) ਜੇ (ਉਹ ਕੁਰਾਨ ਦੀਆਂ ਸੌ ਕਸਮਾਂ ਪਿਆ ਚਾਵੇ ਮੈਨੂੰ ਉਸ ਤੇ ਫੁਹੀ ਜਿੰਨਾਂ ਇਤਬਾਰ ਨਹੀਂ ਆ ਸਕਦਾ, ਇਸ (ਉਪਰ ਦੱਸੇ) ਕਾਰਨ ਕਰਕੇ()।

---

*ਔਚਾਇ ਜਮਾਂ ਹੈ 'ਵਜ਼ਅ' ਦੀ=ਤਰੀਕ।

†'ਨ ਮਹਮਦ ਯਕੀ' ਦੀ ਥਾਵੇਂ 'ਮਹੰਮਦ ਯਕੀ' ਸ਼ੁੱਧ ਪਾਠ ਹੋਣਾ ਹੈ। ਪਹਿਲਾ 'ਨ' ਦੇਹੁਲੀ ਦੀਪਕ ਹੈ।

‡ਪਸੋ ਪੇਸ਼ ਕਰਨਾ=ਨੁਕਤੇ ਤੇ ਨਾ ਟਿਕੇ ਰਹਿਣਾ। ਮੁਹਾਵਰੇ ਵਿਚ ਹੈ: ਟਾਲਣਾ, ਪੂਰਾ ਨਾ ਕਰਨਾ।

()ਅਜ਼ੋ ਦਾ ਇਸ਼ਾਰਾ ਪਿਛਲੇ ਸ਼ਿਅਰ ਵਿਚ ਦੱਸੇ ਕਾਰਨ ਵੱਲ ਹੈ। ਸਹੁੰ ਖਾਣ ਵਾਲੇ ਨੂੰ ਖ਼ੁਦ ਕੁਰਾਨ ਦੀ ਸਹੁੰ ਤੇ ਇਤਬਾਰ ਨਹੀਂ ਤੇ ਨਾ ਰੱਬ ਦੀ ਏਕਤਾਈ ਉਤੇ।

ਆਖਦੇ ਹਨ ਕਿ ਔਰੰਗਜ਼ੇਬ ਨੇ ਆਪ ਸੱਦ ਘਲਿਆ ਸੀ ਜਦੋਂ ਸਹੁੰ ਖਾਧੀ ਸੀ ਕਿ ਜੰਗ ਛੱਡਕੇ ਮੇਰੇ ਪਾਸ ਆਓ। ਉਸ ਬਾਬਤ ਕਹਿ ਰਹੇ ਹਨ ਕਿ ਹੁਣ ਤੇਰੇ ਤੇ ਇਤਬਾਰ ਨਹੀਂ ਰਿਹਾ, ਤੇ ਮੈਂ ਨਹੀਂ ਆ ਸਿਕਾ। ਪਰ ਤੂੰ ਆਪ ਦਗ਼ਾਬਾਜ਼ ਹੈਂ ਤੈਨੂੰ ਦੂਸਰੇ ਤੇ ਬੀ ਭਰੋਸਾ ਨਹੀਂ। ਕਿਉਂਕਿ ਤੈਨੂੰ ਕਿਸੇ ਤੇ ਇਤਬਾਰ ਨਹੀਂ ਇਸ ਕਰਕੇ ਤੂੰ ਬੀ ਨਹੀਂ ਆਇਆ। ਜਾਪਦਾ ਹੈ ਕਿ ਕਾਜ਼ੀ ਨੇ ਪਾਤਸ਼ਾਹ ਦੇ ਆਪ ਆਉਣ ਬਾਬਤ ਗੁਰੂ ਜੀ ਨੂੰ ਸੱਚ ਯਾ ਖੁਸ਼ ਕਰਨੇ ਲਈ ਕਿਹਾ ਸੀ। ਅਗੇ ਸ਼ੇਅਰ ੫੯ ਤਕ ਏਹੋ ਗਲ ਖੁੱਲਦੀ ਹੈ।

੫੦. ਅਗਰਚਿਹ ਤੁਰਾ ਇਅਤਬਾਰ ਆਮਦੇ ॥
ਕਮਰ ਬਸਤਹਏ ਪੇਸ਼ਵਾ ਆਮਦੇ ॥

ਜੇ ਤੈਨੂੰ (ਆਪਣੀ ਸਹੁੰ ਉਤੇ) ਇਤਬਾਰ ਹੁੰਦਾ ਤਾਂ ਤੂੰ (ਆਪਣੇ ਕੀਤੇ ਇਕਰਾਰ ਉਤੇ) ਲੱਕ ਬੰਨ੍ਹ ਕੇ ਸਾਡੇ ਸਾਹਮਣੇ ਆ ਜਾਂਦਾ।

੫੧. ਕਿ ਫ਼ਰਜ਼ਸਤ ਬਰਸਰ ਤੁਰਾ ਈਂ ਸਖ਼ੁਨ ॥
ਕਿ ਕਉਲ ਖ਼ੁਦਾ ਅਸਤੁ ਕਸਮ ਅਸਤ ਮਨ ॥

(ਹੁਣ) ਤੇਰੇ ਸਿਰ ਉਤੇ ਇਸ ਸੁਖਨ (ਦੀ ਪਾਲਣਾ ਕਰਨਾ) ਫਰਜ਼ ਹੈ ਕਿਉਂਕਿ ਤੁਸਾਂ ਕੌਲ ਕੀਤਾ ਹੈ ਮੇਰੇ ਨਾਲ ਤੇ ਕਸਮ ਖਾਧੀ ਹੈ ਖ਼ੁਦਾ ਦੀ (ਉਸ ਕੌਲ ਦੇ ਪੂਰਾ ਕਰਨ ਲਈ)।

੫੨. ਅਗਰ ਹਜ਼ਰਤੇ ਖ਼ੁਦ ਸਿਤਾਦਹ ਸ਼ਵਦ ॥
ਬਜਾਨੋ ਦਿਲੇ ਕਾਰ ਵਾਜ਼ਹ ਸ਼ਵਦ ॥

(ਕਿਉਂਕਿ) ਜੇ ਤੂੰ (ਇੱਥੇ) ਆਪ ਆ ਮੌਜੂਦ ਹੋਵੇਂ (ਤਾਂ ਮੇਰੀ ਵਲੋਂ) ਦਿਲੋਂ ਜਾਨ੍ਹੋਂ ਸਾਰਾ (ਹੋ ਚੁਕਾ) ਕੰਮ (ਤੇਰੇ ਤੇ) ਵਾਜ਼ਿਆ ਹੋ ਜਾਵੇ*।

੫੩. ਸ਼ੁਮਾ ਰਾ ਚੁ ਫਰਜ਼ ਅਸਤ ਕਾਰੇ ਕੁਨੀ ॥
ਬਮੂਜਬ ਨਵਿਸ਼ਤਹ ਸ਼ੁਮਾਰੇ ਕੁਨੀ ॥

ਤੁਹਾਡਾ ਫਰਜ਼ ਹੈ ਕਿ (ਚੁ=) ਜਦ ਕੋਈ ਕੰਮ ਕਰੋ (ਤਾਂ ਆਪਣੇ) ਲਿਖੇ ਦੇ ਅਨੁਸਾਰ ਵੀਚਾਰ (ਭੀ) ਕਰੋ†।

੫੪. ਨਵਿਸ਼ਤਹ ਰਸੀਦੋ ਬਿਗੁਫ਼ਤਹ ਜ਼ਬਾਂ ॥
ਬਬਾਯਦ ਕਿ ਕਾਰ ਈਂ ਬ-ਰਾਹਤ ਰਸਾਂ ॥

(ਤੇਰਾ) ਜ਼ਬਾਨੀਂ ਆਖਿਆ (ਤੇ) ਲਿਖਿਆ (ਸੰਦੇਸਾ) ਪਹੁੰਚ ਗਿਆ ਸੀ (ਹੁਣ ਤੈਨੂੰ) ਬਣਦਾ ਹੈ (ਕਿ ਉਸ ਲਿਖੇ ਤੇ ਆਖੇ ਮੂਜਬ) ਇਸ ਕੰਮ ਨੂੰ ਕਿਸੇ ਸੁਖ ਵਿਚ ਪੁਚਾਵੇਂ।

੫੫. ਹਮੂੰ ਮਰਦ ਬਾਯਦ ਸ਼ਵਦ ਸੁਖ਼ਨਵਰ ॥
ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ ॥

ਹਰੇਕ ਆਦਮੀ ਨੂੰ ਚਾਹੀਦਾ ਹੈ (ਕਿ ਆਪਣੇ) ਇਕਰਾਰਾਂ ਦੇ ਪੂਰਾ ਕਰਨੇ ਵਾਲਾ ਹੋਵੇ, (ਇਹ

---

*ਕਈ ਸਿਆਣਿਆਂ ਨੇ ਇਸਦਾ ਭਾਵ ਇਹ ਬੀ ਕੱਢਿਆ ਹੈ ਕਿ ਜੇ ਤੁਹਾਡਾ ਹਜ਼ਰਤ (ਮੁਹੰਮਦ) ਆ ਮੌਜੂਦ ਹੋਵੇ ਤਾਂ ਉਸ ਉਤੇ ਸਾਰੀ ਗੱਲ ਖੁੱਲ ਜਾਵੇ ਤਾਂ ਤੇਰੀ ਝੂਠੀ ਸਹੁੰ ਦਾ ਮੁੱਲ ਪਵੇ।

†ਸ਼ੁਮਾਰੇ ਕੁਨੀ=ਵੀਚਾਰ ਕਰੋ। ਭਾਵ ਪੜਤਾਲ ਕਰੋ ਕਿ ਲਿਖ ਕੇ ਦਿੱਤੇ ਅਹਿਦ ਮੂਜਬ ਕੰਮ ਹੋਯਾ ਹੈ ਕਿ ਉਲਟ।

ਜੋਗ ਨਹੀਂ ਕਿ) ਦਿਲ* ਵਿਚ ਕੁਛ ਹੋਰ ਹੋਵੇ ਤੇ ਮੂੰਹ ਵਿਚ ਕੁਛ ਹੋਰ ਹੋਵੇ।

੫੬. ਕਿ ਕ਼ਾਜੀ ਮਰਾ ਗੁਫ਼ਤਹ ਬੇਰੂੰ ਨਿਯਮ ॥
ਅਗਰ ਰਾਸਤੀ ਖ਼ੁਦ ਬਿਯਾਰੀ ਕ਼ਦਮ ॥

ਕਾਜ਼ੀ ਨੇ (ਤੁਹਾਡਾ ਸੰਦੇਸ) ਮੈਨੂੰ ਇਹ ਆਖਿਆ ਸੀ (ਕਿ ਪਾਤਸ਼ਾਹ ਕਹਿੰਦਾ ਹੈ ਕਿ) ਮੈਂ (ਆਪ ਦੇ ਭਾਵ ਗੁਰੂ ਜੀ ਦੇ ਹੁਕਮ ਤੋਂ) ਬਾਹਰ ਨਹੀਂ ਹਾਂ। ਜੇ ਤੂੰ ਸੱਚਾ ਹੈਂ (ਤਾਂ ਹੁਣ ਬਣਦਾ ਹੈ ਕਿ ਤੂੰ) ਏਥੇ ਆਪਣੇ ਕਦਮ ਲਿਆਵੇਂ (ਭਾਵ ਆਪ ਏਥੇ ਆਵੇਂ)।

ਇਸ ਤੋਂ ਜਾਪਦਾ ਹੈ ਕਿ ਜਦੋਂ ਕਾਜ਼ੀ ਨੇ ਗੁਰੂ ਜੀ ਪਾਸ ਜਾ ਕੇ ਪਾਤਸ਼ਾਹ ਦਾ ਨਵਿਸ਼ਤਹ ਦਿੱਤਾ ਤਾਂ ਜ਼ੁਬਾਨੀ ਸੁਨੇਹੇ ਬੀ ਦਿਤੇ। ਉਸ ਵੇਲੇ ਇਹ ਬੀ ਕਿਹਾ ਕਿ ਪਾਤਸ਼ਾਹ ਤੁਹਾਡੀ ਬਜ਼ੁਰਗੀ ਦਾ ਕਾਯਲ ਹੈ ਤੇ ਤੁਹਾਥੋਂ ਨਾਬਰ ਨਹੀਂ; ਹੁਣ ਜੰਗ ਵਿਚ ਰੁੱਝਾ ਹੈ, ਪਰ ਥੋੜੇ ਚਿਰ ਨੂੰ ਵਿਹਲਾ ਹੋਕੇ ਉਹ ਆਪ ਆ ਕੇ ਨਜ਼ਾਜ਼ ਹਾਸਲ ਕਰੇਗਾ, ਜੀਕੂੰ ਅਕਬਰ ਗੁਰਾਂ ਨੂੰ ਮਿਲਿਆ ਸੀ। ਕਿਸੇ ਇਸ ਪ੍ਰਕਾਰ ਦੇ ਇਕਰਾਰ ਵਲ, ਜੋ ਕਾਜ਼ੀ ਨੇ ਕੀਤਾ ਸੀ, ਗੁਰੂ ਜੀ ਔਰੰਗਜ਼ੇਬ ਦੀ ਤਵੱਜੋ ਦਿਵਾ ਰਹੇ ਹਨ ਕਿ ਤੂੰ ਏਥੇ ਆ। ਤੇ ਅਗਲੇ ਸ਼ਿਅਰ ਵਿਚ ਕਹਿਣਗੇ ਕਿ ਜੋ ਲਿਖੀ ਹੋਈ ਕਸਮ ਤੇਰੀ ਹੈ, ਉਹ ਜੇ ਚਾਹੇਂ ਤਾਂ ਮੈਂ ਤੇਰੇ ਪਾਸ ਪੁਚਾ ਦਿਆਂ; ਗੋਯਾ ਉਸ ਵੇਲੇ ਤਕ ਉਹ ਅਹਿਦਨਾਮਾ ਗੁਰੂ ਜੀ ਦੇ ਪਾਸ ਹੈਗਾ ਸੀ। ਇਸੇ ਪ੬ ਸ਼ਿਅਰ ਵਿਚ ਕਾਜ਼ੀ ਦਾ ਜ਼ਿਕਰ ਹੈ ਕਿ ਜ਼ੁਬਾਨੀ ਹੋਈ ਗਲ ਬਾਤ ਉਸ ਤੋਂ ਪੁੱਛ ਲਵੇ, ਇਸ ਤੋਂ ਪਹਿਲੇ ਸ਼ਿਅਰ ੫੦-੫੨ ਵਿਚ ਕਹਿ ਆਏ ਹਨ ਕਿ ਜੇ ਤੂੰ ਮੇਰੇ ਸਾਹਮਣੇ ਖੜਾ (ਮੌਜੂਦ) ਹੋਵੇਂ ਤਾ···

੫੭. ਤੁਰਾ ਗਰ ਬਬਾਯਦ ਓ† ਕਉਲੇ ਕ਼ਰਾਂ ॥
ਬਨਿਜ਼ਦੇ ਸ਼ੁਮਾ ਰਾ ਰਸਾਨਮ ਹਮਾਂ ॥

ਜੇਕਰ ਤੈਨੂੰ ਲੋੜ ਹੋਵੇ ਉਸ ਕੁਰਾਨ ਦੇ ਕੌਲ ਦੀ ਤਾਂ ਓਹ ਮੈਂ ਤੁਸਾਂ ਦੇ ਪਾਸ ਪਹੁੰਚਾ ਦੇਂਦਾ ਹਾਂ।

ਕੌਲੇ ਕ਼ਰਾਂ ਦਾ ਇਹ ਭਾਵ ਬੀ ਹੋ ਸਕਦਾ ਹੈ, ਕੌਲ ਵਾਲਾ ਕੁਰਾਨ ਜਿਸ ਕੁਰਾਨ ਪਰ ਕੌਲ ਲਿਖ ਕੇ ਕਾਜ਼ੀ ਗੁਰੂ ਜੀ ਪਾਸ ਲੈ ਗਿਆ ਸੀ* ਦੂਜੇ ਕੁਰਾਨ ਦੀ ਕਸਮ ਨਾਲ ਜੋ ਇਕਰਾਰ ਨਾਮਾ ਲਿਖਿਆ ਗਿਆ ਸੀ†।

੫੮. ਕਿ ਤਸ਼ਰੀਫ਼ ਦਰ ਕਸਬਹ 'ਕਾਂਗੜ' ਕੁਨਦ॥
ਵਜ਼ਾਂ ਪਸ ਮੁਲਾਕਾਤ ਬਾਹਮ ਸ਼ਵਦ ॥

(ਸੋ ਕਾਜ਼ੀ ਦੇ ਕਹੇ ਮੂਜਬ ਜੇ ਔਰੰਗਜ਼ੇਬ) ਕਾਂਗੜ ਕਸਬੇ ਵਿਚ ਤਸ਼ਰੀਫ਼ (ਆਵਰੀ) ਕਰੇ, ਇਸ ਤੋਂ ਉਪਰੰਤ ਆਪੋ ਵਿਚ ਮੁਲਾਕਾਤ ਹੋ ਜਾਵੇ।

੫੯. ਨ ਜ਼ੱਰਹ ਦਰੀਂ ਰਾਹਿ ਖ਼ਤਰਹ ਤੁਰਾਸਤ ॥
ਹਮਹ ਕੌਮ 'ਬੈਰਾੜ' ਹੁਕਮੇ ਮਰਾਸਤ ॥

ਇਸ ਰਸਤੇ ਵਿਚ ਤੁਸਾਂ ਲਈ ਜ਼ਰਾ ਭਰ ਬੀ ਖ਼ਤਰਾ ਨਹੀਂ ਹੈ, (ਕਿਉਂਕਿ ਇਹ ਬੈਰਾੜਾਂ ਦਾ ਦੇਸ਼ ਹੈ ਤੇ) ਸਾਰੀ ਬੈਰਾੜਾਂ ਦੀ ਕੌਮ ਮੇਰੇ ਹੁਕਮ ਵਿਚ ਹੈ।

੬੦. ਬਿਆ ਤਾ ਬਮਨ‡ ਖ਼ੁਦ ਜ਼ੁਬਾਨੀ ਕੁਨੇਮ ॥
ਬਰੂਏ ਸ਼ੁਮਾ ਮਿਹਰਬਾਨੀ ਕੁਨੇਮ ॥

(ਤੂੰ) ਆਪ ਆ ਮੇਰੇ ਪਾਸ ਤਾਂ ਜ਼ੁਬਾਨੀ (ਗਲ ਬਾਤ) ਕਰੀਏ, ਫੇਰ ਤੁਸਾਡੇ ਉੱਤੇ ਮੂੰਹ ਰੋਬਰੂ ਮਿਹਰਬਾਨੀ ਕਰੀਏ। (ਭਾਵ-ਜੋ ਅਹਿਦ ਸ਼ਿਕਨੀ ਕੀਤੀ ਗਈ ਤੇ ਸਾਨੂੰ ਖੇਚਲ ਦਿਤੀ ਗਈ ਉਹ ਮਾਫ਼ ਕਰ ਦੇਵੀਏ)।

੬੧. ਯਕੇ ਅਸਪ ਸ਼ਾਇਸਤਹਏ ਯਕ ਹਜ਼ਾਰ ॥
ਬਿਆ ਤਾ ਬਗੀਰੀ ਬਮਨ ਈਂ ਦਿਆਰ ॥

ਇਕ ਚੰਗਾ ਘੋੜਾ ਇਕ ਹਜ਼ਾਰ (ਮੁੱਲ) ਦਾ ਲੈਕੇ (ਨਜ਼ਰਾਨੇ ਵਜੋਂ) ਮੇਰੇ ਪਾਸ ਆ ਤਾਂਕਿ ਇਹ ਇਲਾਕਾ ਮੇਰੇ ਪਾਸੋਂ ਲੈ ਲਵੇਂ।

ਉਸ ਸਮੇਂ ਪਾਤਸ਼ਾਹਾਂ ਦੀ ਮਿਹਰ ਦੇ ਪਾਤ੍ਰ ਇਕ ਕੀਮਤੀ ਘੋੜਾ ਨਜ਼ਰ ਦੇ ਤੌਰ ਤੇ ਪੇਸ਼ ਕਰਦੇ ਸਨ ਤੇ ਪਾਤਸ਼ਾਹ ਵਲੋਂ ਜਾਗੀਰ ਮਿਲ ਜਾਂਦੀ ਸੀ। ਸੋ ਗੁਰੂ ਸਾਹਿਬ ਕਹਿ ਰਹੇ ਹਨ ਕਿ

---

*ਦਿਲ ਵਿਚ ਕੁਛ ਹੋਰ ਹੋਣੇ ਦਾ ਭਾਵ ਹੈ ਦਿਲ ਵਿਚ ਕੁਛ ਹੋਰ ਹੋਵੇ।

ਫ਼ਾਰਸੀ ਤੋਂ ਅੰਞਾਣ ਲਿਖਾਰੀਆਂ ਨੇ ਫ਼ਾਰਸੀ ਦੇ 'ਓ' ਦੀ ਥਾਂਵੇਂ ਏਥੇ 'ਬ' ਕਰ ਦਿਤਾ ਹੈ।

*ਕਈ ਵੇਰ ਕੀਤੇ ਇਕਰਾਰ ਕੁਰਾਨ ਦੇ ਖਾਲੀ ਸਫ਼ੇ ਤੇ ਲਿਖਕੇ ਜ਼ਾਮਨੀ ਦਿਤੀ ਜਾਂਦੀ ਸੀ। ਐਸਾ ਇਕ ਕੁਰਾਨ ਮਹਾਰਾਜਾ ਰਣਜੀਤ ਸਿੰਘ ਨਾਲ ਹੋਏ ਕਾਬਲੀਆਂ ਵਲੋਂ ਕਿਸੇ ਅਹਿਦਨਾਮੇ ਵਾਲਾ ਕਿਸੇ ਸੱਜਣ ਪਾਸ ਸੁਣੀਂਦਾ ਹੈ।

†ਉਹ ਕੀਤਾ ਇਕਰਾਰ ਅਜੇ ਗੁਰੂ ਜੀ ਪਾਸ ਹੈ ਤੇ ਪਾਤਸ਼ਾਹ ਨੂੰ ਦੱਸਣ ਲਈ ਤਯਾਰ ਹਨ। ਇਸ ਤੋਂ ਪਤਾ ਚਲਦਾ ਹੈ ਕਿ ਇਹ ਜ਼ਫ਼ਰਨਾਮੇ ਵਿਚ ਕੁਛ ਪੁੱਛਾਂ ਦੇ ਉੱਤਰ ਹਨ।

‡ਏਥੇ 'ਬ-ਮਨ' ਦੀ ਥਾਂਵੇਂ ਪਾਠ 'ਸੁਖਨ' ਹੋਣਾ ਹੈ।

[]ਜ਼ਫ਼ਰਨਾਮੇ ਦੀ ਇਕ ਕਾਪੀ ਵਿਚ ੬੦, ੬੧, ੬੨, ੬੩ ਚਾਰੇ ਸ਼ਿਅਰ ਨਹੀਂ ਹਨ। ਇਨ੍ਹਾਂ ਨੂੰ ਕਈ ਆਖੇਪਕ ਮੰਨਦੇ ਹਨ।

ਇਹ ਇਲਾਕਾ ਜੇ ਤੂੰ ਲੈਣਾ ਹੈ ਤਾਂ ਥੋੜਾ ਨਜ਼ਰ ਕਰ ਤਾਂ ਸ਼ਾਹੀ ਇ... ...ਨੂੰ ਖ਼ਬਰ ਦੇਵੀਏ।

...ਦੇ ਕਰ ਮੂੰਜਬ ਪਾਤਸ਼ਾਹ ਦੇ ਆਉਣ ਦੀ ਗੱਲ ਮੁਕਾ ਕੇ ...ਤੇ ਜਾਕੇ ਸ਼ਾਸਤ ਜ਼ਿਕਰ ਚਲਦਾ ਹੈ। ਏਥੋਂ ਜਾਪਦਾ ਹੈ ਕਿ ਪਾਤਸ਼ਾਹ ਨੇ ਆਪ ਨੂੰ ਸੱਦਿਆ ਹੈ। ਫੁਰਮਾਉਂਦੇ ਹਨ:-

੬੨. ਸ਼ਹਨਸ਼ਾਹ ਰਾ ਬੰਦਹਏ ਚਾਕਰੇਮ ॥
ਅਗਰ ਹੁਕਮ ਆਯਦ ਬਜਾਂ ਹਾਜ਼ਰੇਮ ॥

ਪਾਤਸ਼ਾਹਾਂ ਦੇ ਪਾਤਸ਼ਾਹ (ਰੱਬ)* ਦੇ ਅਸੀਂ ਬੰਦੇ ਤੇ ਦਾਸ ਹਾਂ, (ਜੇ) ਉਸ ਦਾ ਹੁਕਮ ਆ ਜਾਵੇ ਤਾਂ ਜਾਨ ਤੋਂ ਹਾਜ਼ਰ ਹਾਂ।

੬੩. ਅਗਰਚਿ ਬਿਆਯਦ ਬਫ਼ੁਰਮਾਨੇ ਮਨ ॥
ਹਜ਼ੂਰਤ ਬਿਆਯਮ ਹਮਹ ਜਾਨੋ ਤਨ ॥

ਜੇ (ਉਸ ਦਾ) ਹੁਕਮ ਆ ਜਾਵੇ ਮੇਰੇ ਪਾਸ ਤਾਂ ਜਾਨ ਤੇ ਤਨ ਤੋਂ ਮੈਂ ਤੇਰੇ ਪਾਸ ਆ ਜਾਵਾਂਗਾ।

੬੪. ਅਗਰ ਤੂ ਬ-ਯਜ਼ਦਾਂ ਪਰਸਤੀ ਕੁਨੀ ॥
ਬਕਾਰੇ ਮਰਾ ਈਂ ਨ ਸੁਸਤੀ ਕੁਨੀ ॥

ਜੇ ਤੂੰ ਪੂਜਾ (ਸੱਚ ਮੁਚ) ਰੱਬ ਵਾਲੀ ਕਰਦਾ ਹੈਂ (ਤਾਂ ਚਾਹੀਦਾ ਹੈ ਕਿ) ਮੇਰੇ ਇਸ ਕੰਮ ਵਿਚ ਸੁਸਤੀ ਨਾ ਕਰੇਂ।

੬੫. ਬ-ਬਾਯਦ ਕਿ ਯਜ਼ਦਾਂ ਸ਼ਨਾਸੀ ਕੁਨੀ ॥
ਨ ਗੁਫ਼ਤਹ ਕਸੇ ਕਸ ਖ਼ਰਾਸ਼ੀ ਕੁਨੀ ॥

(ਤੈਨੂੰ) ਚਾਹੀਦਾ ਹੈ ਕਿ ਖ਼ੁਦਾ ਦੀ ਪਛਾਣ ਕਰੇਂ ਤੂੰ (ਤੇ) ਕਿਸੇ ਦੇ ਕਹੇ ਕਹਾਏ ਇਨਸਾਨਾਂ ਨੂੰ ਦੁਖ ਦੇਣਾ ਨਾ ਕਰੇਂ ਤੂੰ।

੬੬. ਤੂ ਮਸਨਦ ਨਸ਼ੀਂ ਸਰਵਰੇ ਕਾਇਨਾਤ ॥
ਕਿ ਅਜਬਸਤ ਇਨਸਾਫ਼ ਈਂ ਹਮ ਸਿਫ਼ਾਤ ॥

ਤੂੰ (ਪਾਤਸ਼ਾਹੀ ਦੀ) ਗੱਦੀ ਤੇ ਬੈਠਾ ਹੈਂ ਤੇ ਦੁਨੀਆਂ ਦਾ ਸਰਦਾਰ ਹੈਂ, ਤੇਰਾ ਨਿਆਂ ਅਸਚਰਜ ਹੈ, ਤੇਰੀਆਂ ਏਹ ਸਿਫਤਾਂ ਭੀ ਅਸਚਰਜ ਹਨ।

੬੭. ਕਿ ਅਜਬਸਤੁ ਇਨਸਾਫ਼ੋ ਈਂ ਪਰਵਰੀ ॥
ਕਿ ਹੈਫ਼ ਅਸਤੁ ਸਦ ਹੈਫ਼ ਈਂ ਸਰਵਰੀ ॥

(ਹਾਂ), ਅਸਚਰਜ ਹੈ (ਤੇਰਾ) ਇਨਸਾਫ ਤੇ ਇਸ (ਤੇਰੀ) ਸਰਦਾਰੀ ਤੇ ਅਫਸੋਸ ਹੈ ਸੌ ਵਾਰੀ ਅਫਸੋਸ ਹੈ*।

੬੮. ਕਿ ਅਜਬਸਤੁ ਅਜਬਸਤੁ ਫ਼ਤੋਵਹ ਸ਼ੁਮਾ ॥
ਬਜੁਜ਼ ਰਾਸਤੀ ਸੁਖ਼ਨ ਗੁਫ਼ਤਨ ਜ਼ਿਯਾਂ ॥

ਫਿਰ ਤੁਸਾਡੇ ਫਤਵੇ (ਵੀ) ਅਨੋਖੇ ਹੋਣ (ਬਹੁਤ) ਅਨੋਖੇ ਹਨ, (ਕਿ ਜੋ ਸੱਚ ਨੂੰ ਛੱਡ ਕੇ ਦਿਤੇ ਜਾਂਦੇ ਹਨ, ਪਰ ਜਾਣ ਲੈ ਕਿ ਸੱਚੇ ਰੱਬ ਦੀ ਸ਼ਰਅ ਵਿਚ) ਸੱਚ ਤੋਂ ਬਿਨਾਂ (ਕਿਸੇ) ਸੁਖ਼ਨ ਦਾ ਕਹਿਣਾ (ਆਪਣਾ) ਨੁਕਸਾਨ (ਆਪ ਕਰਨਾ) ਹੈ।

(ਸੁਖ਼ਨ ਦੇਣੇ ਤੇ ਪਾਲਣੇ ਨਾ, ਆਪਣੀ ਹਾਨੀ ਆਪ ਕਰ ਲੈਣੀ ਹੈ)।

੬੯. ਮਜ਼ਨ ਤੇਗ਼ ਬਰ ਖ਼ੂਨੇ ਕਸ ਬੇਦਰੇਗ਼ ॥
ਤੁਰਾ ਨੀਜ਼ ਖ਼ੂਨ ਅਸਤ ਬਾ ਚਰਖ਼ ਤੇਗ਼ ॥

ਕਿਸੇ ਦਾ ਖ਼ੂਨ ਕਰਨ ਲਈ ਬੇਦਰੇਗ ਹੋਕੇ ਤਲਵਾਰ ਨਾ ਚਲਾ, (ਨਹੀਂ ਤਾਂ) ਤੇਰਾ ਬੀ ਅਸਮਾਨ ਦੀ ਤਲਵਾਰ ਖ਼ੂਨ ਕਰੇਗੀ†।

੭੦. ਤੂ ਗ਼ਾਫ਼ਲ ਮਸ਼ਉ ਮਰਦ ਯਜ਼ਦਾਂ ਸ਼ਿਨਾਸ ॥
ਕਿ ਓ ਬੇ-ਨਿਆਜ਼-ਸਤ ਓ ਬੇ ਸਿਪਾਸ ॥

ਤੂੰ ਗ਼ਾਫਲ ਨਾ ਹੋ ਹੇ ਮਰਦ ! ਰੱਬ ਨੂੰ ਪਛਾਣ‡, ਉਹ ਬੇਲੋੜ ਹੈ ਤੇ ਕਿਸੇ ਖ਼ੁਸ਼ਾਮਦ ਦੀ ਲੋੜ ਨਹੀਂ ਰਖਦਾ।

੭੧. ਕਿ ਓ ਬੇਮੁਹਾਬਸਤੁ ਸ਼ਾਹਾਨ ਸ਼ਾਹ ॥
ਜ਼ਮੀਨੋ ਜ਼ਮਾਂ ਰਾ ਹਮ ਓ[] ਪਾਤਸ਼ਾਹ ॥

ਹਾਂ, ਉਹ ਨਿਰਭਉ ਹੈ, ਸ਼ਾਹਾਂ ਦਾ ਸ਼ਾਹ ਹੈ, ਜ਼ਮੀਨ ਤੇ ਅਸਮਾਨ() ਦਾ ਬੀ ਉਹੀ ਪਾਤਸ਼ਾਹ ਹੈ।

---

*ਅੰਕ ੩ ਅਤੇ ੭੧ ਵਿਚ ਬੀ 'ਸ਼ਹਿਨਸ਼ਾਹ' ਪਦ ਆਪਣੇ ਪਰਮੇਸ਼ੁਰ ਵਾਸਤੇ ਵਰਤੇ ਹਨ।

*ਇਨ੍ਹਾਂ ਦੋ ਸ਼ਿਅਰਾਂ ਵਿਚ ਔਰੰਗਜ਼ੇਬ ਦੇ ਜ਼ੁਲਮਾਂ ਵਲ ਨਜ਼ਰ ਪਾਈ ਹੈ, ਜੋ ਉਸ ਨੇ ਪਿਉ ਭਰਾਵਾਂ ਤੇ ਸੂਫੀ ਮੁਸਲਮਾਨਾਂ ਨਾਲ ਕੀਤੇ ਤੇ ਹਿੰਦੂਆਂ ਪਰ ਜੋ ਸਖਤੀਆਂ ਕੀਤੀਆਂ ਤੇ ਸਤਿਨਾਮੀਏ ਸਾਰੇ ਕਤਲ ਕਰਵਾਏ ਆਦਿ, ਸਾਰੇ ਜ਼ੁਲਮਾਂ ਨੂੰ 'ਅਚਰਜ ਤੇ ਹੈਫ਼' ਕਹਿਕੇ ਜਤਾ ਦਿਤਾ ਹੈ।

†ਦੋ ਪਾਠ ਹਨ:-ਤੁਰਾ ਨੀਜ਼ ਖੂਨ ਅਸਤ ਬਾ ਚਰਖ ਤੇਗ=ਅਸਮਾਨ ਦੀ ਤਲਵਾਰ ਤੋਂ ਤੇਰਾ ਬੀ ਖੂਨ ਹੈ। (੨) ਤੁਰਾ ਨੀਜ਼ ਖੂੰ ਚਰਖ ਰੇਜ਼ਦ ਬ-ਤੇਗ=ਤੇਰਾ ਖੂਨ ਵੀ ਅਸਮਾਨ ਤਲਵਾਰ ਨਾਲ ਕਰੇਗਾ।

‡ਪਾ:-'ਸ਼ਿਨਾਸ' ਦੀ ਥਾਂ 'ਹਿਰਾਸ'। ਅਰਥ:-ਹੇ ਮਰਦ ਤੂੰ ਗਾਫਲ ਨਾ ਹੋ ਰੱਬ ਤੋਂ ਡਰ ਕਿ ਓਹ ਬੇਲੋੜ ਹੈ ਕਿਸੇ ਖੁਸ਼ਾਮਦ ਤੋਂ

[]ਪਾ:-ਹਮੂ, ਸੱਭਾ ਏ। ()ਜ਼ਮਾਂ=ਸਮਾਂ। ਪਰ ਜਦ 'ਜ਼ਿਮੀਂ' ਦੇ ਨਾਲ ਇਹ ਆਵੇ ਤਾਂ ਅਰਥ 'ਅਸਮਾਨ' ਲੈਂਦੇ ਹਨ

੭੨. ਖ਼ੁਦਾਵੰਦ ਏਜ਼ਦ ਜ਼ਮੀਨੋ ਜ਼ਮਾਂ ॥
ਕੁਨਿੰਦਸਤ ਹਰ ਕਸ ਮਕੀਨੋ ਮਕਾਂ ॥

ਉਹ ਖ਼ੁਦਾਵੰਦ ਹੈ (ਆਪਣੇ ਆਪ ਤੋਂ ਹੈ ਤੇ ਮਾਲਕ ਹੈ) ਪਰ ਜ਼ਮੀਨ ਅਸਮਾਨ ਦਾ (ਪੈਦਾ ਕਰਨੇ ਵਾਲਾ) ਰੱਬ ਹੈ ਤੇ ਉਹ ਹਰ ਅਸਥਾਨ (ਤੇ ਉਸ ਵਿਚ) ਰਹਿਣੇ ਵਾਲੇ ਦਾ ਕਰਤਾਰ ਹੈ।

੭੩. ਹਮ ਅਜ਼ ਪੀਰ ਮੋਰੋ ਹਮ ਅਜ਼ ਪੀਲਤਨ ॥
ਕਿ ਆਜਜ਼ ਨਵਾਜ਼ਸਤ ਗ਼ਾਫ਼ਲ ਸ਼ਿਕਨ ॥

ਹਾਂ ਬੁੱਢੀ (ਕਮਜ਼ੋਰ) ਕੀੜੀ ਤੋਂ ਲੈਕੇ ਹਾਥੀ ਵਰਗੇ (ਪੁਸ਼ਟ) ਸਰੀਰ ਵਾਲਿਆਂ (ਸਾਰਿਆਂ ਦਾ ਕਰਤਾ ਬੀ ਉਹੀ ਹੈ ਤੇ) ਉਹੀ ਆਜਿਜ਼ਾਂ (ਨਿਤਾਣਿਆਂ) ਨੂੰ ਵਡਿਆਉਣ ਵਾਲਾ ਹੈ ਤੇ (ਉਹੀ) ਗਾਫ਼ਲਾਂ ਨੂੰ ਮਾਰਨੇ ਵਾਲਾ ਹੈ।

੭੪. ਕਿ ਓਰਾ ਚੁ ਇਸਮਅਸਤ ਆਜਜ਼ ਨਿਵਾਜ਼॥
ਕਿ ਓ ਬੇਸਿਪਾਸ ਅਸਤ ਓ ਬੇ ਨਿਆਜ਼ ॥

ਕਿਉਂਕਿ ਉਸ ਦਾ ਨਾਮ ਦੀਨਾ ਬੰਧੂ ਹੈ (ਇਸ ਕਰਕੇ, ਓਹ ਕਿਸੇ ਤੋਂ ਕੁਛ ਲੋੜ ਨਹੀਂ ਰਖਦਾ ਤੇ ਓਹ ਬੇਪਰਵਾਹ ਹੈ।

੭੫. ਕਿ ਓ ਬੇਨਗੂੰ ਅਸਤੁ ਓ ਬੇਚਗੂੰ ॥
ਕਿ ਓ ਰਹਨੁਮਾਅਸਤ ਓ ਰਹਨਮੂੰ ॥

ਹਾਂ, ਉਹ (ਰੱਬ) ਅਝੁਕ ਹੈ ਤੇ ਉਹ ਵਰਣਨ ਨਹੀਂ ਹੋ ਸਕਦਾ*। ਹਾਂ, ਉਹੀ ਰਸਤਾ ਦੱਸਣੇ ਵਾਲਾ ਹੈ ਉਹੀ ਰਸਤੇ ਪਾਉਣ ਵਾਲਾ ਹੈ†।

੭੬. ਕਿ ਬਰ ਸਰ ਤੁਰਾ ਫਰਜ਼ ਕਸਮੇ ਕੁਰਾਂ ॥
ਬਗੁਫ਼ਤਹ ਸ਼ੁਮਾ ਕਾਰ ਖ਼ੂਬੀ ਰਸਾਂ ॥

ਕਿਉਂਕਿ ਤੇਰੇ ਸਿਰ ਉਤੇ ਕੁਰਾਨ ਦੀ ਸਹੁੰ ਦਾ ਭਾਰ ਹੈ (ਤੇ ਭਾਰ ਹੈ ਤੇਰੇ ਸਿਰ ਤੇ) ਤੇਰੇ (ਕੀਤੇ) ਸੁਖ਼ਨ ਦਾ, (ਹੁਣ ਤੇਰਾ) ਕੰਮ ਹੈ (ਉਨ੍ਹਾਂ ਨੂੰ ਕਿਸੇ) ਖ਼ੂਬੀ ਤੇ ਪਹੁੰਚਾ* !

੭੭. ਬਬਾਯਦ ਤੁ ਦਾਨਸ਼ ਪਰਸਤੀ ਕੁਨੀ ॥
ਬਕਾਰੇ ਸ਼ੁਮਾ ਚੀਰਹ ਦਸਤੀ ਕੁਨੀ ॥

ਚਾਹੀਦਾ ਹੈ ਕਿ ਤੂੰ (ਹੁਣ) ਅਕਲਮੰਦੀ ਦੀ ਪਾਲਣਾ ਕਰੇਂ (ਇਹ ਤੇਰਾ ਆਪਣਾ ਕੰਮ ਹੈ, ਇਸ) ਅਪਣੇ ਕੰਮ ਵਿਚ (ਲੋੜੀਂਦਾ ਹੈ ਕਿ) ਤੂੰ ਬਲਵਾਨਤਾ ਕਰੇਂ (ਪਰ ਅਕਲ ਨਾਲ)†।

੭੮. ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ ॥
ਕਿ ਬਾਕੀ ਬਿਮਾਂਦਸਤ ਪੇਚੀਦਹ ਮਾਰ ॥

ਭਾਵੇਂ ਮੇਰੇ ਚਾਰ ਬੱਚੇ ਮਾਰੇ ਗਏ ਹਨ (ਇਸ ਨਾਲ ਪਰ) ਕੀ ਹੋਇਆ, ਜਦੋਂ ਕਿ ਵਲਦਾਰ ਸੱਪ‡ ਬਾਕੀ ਰਹਿ ਗਿਆ ਹੈ।

੭੯. ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ ॥
ਕਿ ਆਤਸ਼-ਦਮਾਂ ਰਾ ਬ-ਦਉਰਾਂ ਕੁਨੀ ॥

ਇਹ ਕੀ ਮਰਦਾਨਗੀ ਹੈ ਕਿ (ਜੀਵਨ ਦੇ) ਚੰਗਿਆੜਿਆਂ ਨੂੰ ਬੁਝਾ ਰਿਹਾ ਹੈਂ, ਪਰ ਭੜਕਦੀ ਅੱਗ ਨੂੰ ਹੋਰ ਤੇਜ਼ ਕਰ ਰਿਹਾ ਹੈਂ[]।

੮੦. ਚਿ ਖ਼ੁਸ਼ ਗੁਫ਼ਤ ਫਿਰਦੋਸੀਏ ਖ਼ੁਸ਼ ਜ਼ੁਬਾਂ ॥
ਸ਼ਿਤਾਬੀ ਬਵਦ ਕਾਰੇ ਆਹਰਮਨਾ ॥

ਸੁਹਣੀ ਰਸਨਾਂ ਵਾਲੇ (ਪ੍ਰਬੀਨ ਕਵੀ) ਫਿਰਦੋਸੀ ਨੇ ਕਿਹੀ ਸੁਹਣੀ ਗੱਲ ਆਖੀ ਹੈ ਕਿ ਕਾਹਲੀ ਕਰਨੀ ਸ਼ੈਤਾਨਾਂ ਦਾ ਕੰਮ ਹੈ,(ਛੋਟੇ ਸਾਹਿਬਜ਼ਾਦਿਆਂ ਦੇ ਕਤਲ ਵਲ ਇਸ਼ਾਰਾ ਹੈ)।

੮੧. ਕਿ ਮਾ ਬਾਰਗਹਿ ਹਜ਼ਰਤ ਆਯਮ ਸ਼ੁਮਾ ॥
ਅਜ਼ਾਂ ਰੋਜ਼ ਬਾਸ਼ੀ ਵ ਸ਼ਾਹਿਦ ਸ਼ੁਮਾ ॥

---

*ਨਿਗੂੰ=ਜੋ ਨੀਵਾਂ ਯਾ ਉਲਟਾ ਨਾ ਹੋਵੇ, ਅਝੁਕ। ਚਗੂੰ=ਕਿਸ ਤਰ੍ਹਾਂ ਦਾ, ਕਿਸ ਭਾਤ ਦਾ, ਜਿਸ ਦੀ ਬਾਬਤ ਇਹ ਨਾ ਕਿਹਾ ਜਾ ਸਕੇ ਕਿ ਓਹ ਕਿਸ ਤਰ੍ਹਾਂ ਦਾ ਹੈ।

†'ਰਹਨੁਮਾ' ਤੇ 'ਰਹਨਮੂੰ' ਦੇ ਲਗ ਪਗ ਇਕੋ ਅਰਥ ਹਨ, ਭਾਵ ਜ਼ੋਰ ਦੇਣ ਤੋਂ ਹੈ ਕਿਉਂਕਿ ਉਸ ਰਾਤ ਚਮਕੌਰ ਤੋਂ ਰਾਹ ਖਹਿੜੇ ਛੱਡਕੇ ਝੱਲਾਂ ਤੇ ਬਨਾਂ ਨੂੰ ਚੀਰਦੇ ਗੁਰੂ ਜੀ ਮਾਛੀਵਾੜੇ ਅੱਪੜੇ ਸੇ, ਰਸਤਾ ਦੱਸਣਾ ਤੇ ਰਸਤੇ ਸਿਰ ਲਈ ਜਾਣਾ ਰੱਬ ਦਾ ਕੰਮ ਸੀ।

*ਅਥਵਾ, ਆਪਣੇ ਕਹੇ ਨੂੰ ਕਿਸੇ ਖੂਬੀ ਨਾਲ ਪਾਲ ਦਹ।

†ਭਾਵ ਨਿਡਰ ਹੋਕੇ ਜ਼ੋਰ ਨਾਲ ਨਿਆਂ ਤੇ ਅਕਲ ਦਾ ਕੰਮ ਕਰੇ। ਚੀਰਹ ਦਸਤੀ-ਗ਼ਲਬੇ ਨਾਲ ਕੰਮ ਕਰਨਾ।

‡ਬਾਜ਼ੇ ਸਮਝਦੇ ਹਨ ਕਿ ਆਪਣੀ ਵਲ ਇਸ਼ਾਰਾ ਹੈ, ਪਰ ਅਗਲੇ ਸ਼ਿਅਰ ਤੋਂ ਸ਼ੁਬਹ ਨਹੀਂ ਰਹਿ ਜਾਂਦਾ ਕਿ ਮਤਲਬ ਖ਼ਾਲਸੇ ਤੋਂ ਹੈ। ਗੁਰੂ ਜੀ ਨੌਜਵਾਨ ਖ਼ਾਲਸੇ ਨੂੰ ਭੁਜੰਗੀ ਕਿਹਾ ਕਰਦੇ ਸਨ, ਜਿਸ ਦਾ ਅਰਥ ਸੱਪ ਹੈ। 'ਮਾਰ ਪੇਚੀਦਾ' ਦੀ ਮੁਰਾਦ ਜ਼ੰਜੀਰ ਦੀ ਹੁੰਦੀ ਹੈ। [ਲੁਗ਼ਾਤੇ ਕਿਸ਼ਵਰੀ]। ਸਾਹਿਬਜ਼ਾਦੇ ਤਾਂ ਮਾਰੇ ਗਏ ਫਰਦਨ ਫੇਰਦਨ, ਪਰ ਖ਼ਾਲਸਾ ਤਾਂ ਜ਼ੰਜੀਰ ਹੈ, ਜੋ ਖ਼ਤਮ ਨਹੀਂ ਹੋਣਾ।

[]ਸਾਹਿਬਜ਼ਾਦਿਆਂ ਨੂੰ 'ਅਖ਼ਗਰ' ਕਿਹਾ ਹੈ ਤੇ ਖ਼ਾਲਸੇ ਨੂੰ ਭੜਕਦੀ ਅੱਗ ਜੋ ਉਸ ਤੇ ਜ਼ੁਲਮਾਂ ਨਾਲ ਹੋਰ ਵਧੇਰੀ।ਸਪੁੱਤ੍ਰਾਂ ਨੇ ਆਖ਼ਰ ਜਗਤ ਤੋਂ ਟੁਰ ਜਾਣਾ ਸੀ, ਪਰ ਖ਼ਾਲਸੇ ਨੇ ਤਾਂ ਜਗਤ ਪਰ ਸਦਾ ਰਹਿਣਾ ਹੈ। ਜੋ ਭੜਕਦੀ ਅੱਗ ਹੈ ਫੂਕੇ ਰਹਿਣ ਵਾਲੀ।

ਕਿ ਮੈਂ ਤੇ ਤੂੰ ਤੇਰੇ ਰੱਬ ਦੀ ਕਚਹਿਰੀ ਵਿਚ ਆਵਾਂਗੇ, ਉਸ ਦਿਨ ਮੈਂ ਤੁਹਾਡਾ ਸਰਦਾਰ ਤੇ ਉਗਾਹ (ਹੋਵਾਂਗਾ)*।

੮੨. ਵਗਰਨਹ ਤੂ ਈਂ ਹਮ ਫ਼ਰਾਮੁਸ਼ ਕੁਨਦ॥
ਤੁਰਾ ਹਮ ਫ਼ਰਾਮੋਸ਼ ਯਜ਼ਦਾਂ ਕੁਨਦ॥

ਜੇਕਰ ਤੂੰ ਇਸ (ਇਨਸਾਫ ਦੇ ਕੰਮ) ਨੂੰ ਬੀ (ਇਸ ਵੇਲੇ) ਭੁਲਾ ਦੇਂਦਾ ਹੈਂ ਤਾਂ (ਜਾਣ ਲੈ ਕਿ) ਤੈਨੂੰ ਖ਼ੁਦਾ ਭੁਲਾ ਦੇਵੇਗਾ।

੮੩. ਅਗਰ ਕਾਰੇ ਈਂ ਬਰ ਤੋ ਬਸਤੀ ਕਮਰ॥
ਖ਼ੁਦਾਵੰਦ ਬਾਸ਼ਦ ਤੁਰਾ ਬਹਿਰਾਵਰ†॥

ਪਰ ਜੇ ਤੂੰ ਇਸ (ਹੁਣ ਇਨਸਾਫ ਕਰਨ ਦੇ) ਕੰਮ ਤੇ ਲੱਕ ਬੰਨ੍ਹ ਲਿਆ ਤਦ ਰੱਬ ਤੈਨੂੰ ਖੁਸ਼ ਕਿਸਮਤ (ਕਰਨ ਵਾਲਾ) ਹੋਵੇਗਾ।

੮੪. ਕਿ ਈਂ ਕਾਰ ਨੇਕ਼ ਅਸਤੁ ਦੀਂ ਪਰਵਰੀ॥
ਚੁ ਯਜ਼ਦਾਂ ਸ਼ਨਾਸੀ ਬਜਾਂ ਬਰਤਰੀ॥

ਕਿਉਂਕਿ ਇਹ ਕੰਮ ਨੇਕ ਕੰਮ ਹੈ, ਹਾਂ; ਦੀਨ ਪਰਸਤੀ ਦਾ (ਇਹ ਕੰਮ) ਹੈ, ਜੇ ਤੂੰ ਰੱਬ ਨੂੰ ਪਛਾਣਦਾ ਹੈਂ ਤਾਂ (ਇਸ ਕੰਮ ਨੂੰ) ਜਾਨ ਨਾਲੋਂ ਬੀ ਉੱਚਤਾ ਦੇਹ (ਭਾਵ ਪਜਾਰ ਕਰ)।

੮੫. ਤੁਰਾ ਮਨ ਨ ਦਾਨਮ ਕਿ ਯਜ਼ਦਾਂ ਸ਼ਨਾਸ॥
ਬਰਾਮਦ ਜ਼ਿ ਤੋ ਕਾਰਹਾ ਦਿਲ ਖਰਾਸ਼‡॥

ਤੇਰੇ ਕੋਲੋਂ (ਹੁਣ ਤਕ) ਦਿਲ ਦੁਖਾਉਣ ਵਾਲੇ ਅਨੇਕਾਂ ਕੰਮ ਹੋਏ ਹਨ, (ਇਸ ਲਈ) ਤੈਨੂੰ ਮੈਂ ਰੱਬ ਨੂੰ ਪਛਾਣਨੇ ਵਾਲਾ ਨਹੀਂ ਸਮਝਦਾ।

੮੬. ਸ਼ਨਾਸਦ ਹਮੀਂ ਤੋ ਨ ਯਜ਼ਦਾ ਕਰੀਮ॥
ਨ ਖ਼ਾਹਦ ਹਮੀਂ ਤੋ ਬਦੌਲਤ ਅਜ਼ੀਮ॥

ਇਸ ਕਰਕੇ[] ਕ੍ਰਿਪਾਲੂ ਰੱਬ ਤੈਨੂੰ ਬੀ ਨਹੀਂ ਪਛਾਣਦਾ ਤੇ ਇਸੇ ਕਰਕੇ[] ਤੈਨੂੰ ਤੇਰੀ ਇਤਨੀ ਬੜੀ ਦਉਲਤ ਸਣੇ ਨਹੀਂ ਚਾਹੁੰਦਾ, (ਭਾਵ ਤੈਨੂੰ ਕਬੂਲਦਾ ਨਹੀਂ)।

੮੭. ਅਗਰ ਸਦ ਕੁਰਾਂ ਰਾ ਬਖ਼ੁਰਦੀ ਕਸਮ॥
ਮਰਾ ਇਅਤਬਾਰੇ ਨ ਈਂ ਜ਼ੱਰਹ ਦਮ॥

ਜੇਕਰ (ਹੁਣ ਤੂੰ) ਕੁਰਾਨ ਦੀਆਂ ਸੌ ਕਸਮਾਂ ਬੀ ਖਾਧੀਆਂ (ਭਾਵ ਖਾਵੇਂ) ਤਾਂ ਮੈਨੂੰ ਉਹਨਾਂ ਪਰ ਰਤੀ ਜਿੰਨਾਂ ਇਤਬਾਰ ਇਕ ਛਿਨ ਲਈ ਭੀ ਨਹੀਂ (ਆ ਸਕਦਾ। ਭਾਵ ਜੇ ਸਹੁੰਵਾਂ ਖਾਕੇ ਸੱਦੇਂ ਤਾਂ ਮੈਂ ਨਹੀਂ ਆਵਾਂਗਾ)।

੮੮. ਹਜ਼ੂਰੀ ਨ ਆਯਮ ਨ ਈਂ ਰਾਹ ਸ਼ਵਮ॥
ਅਗਰ ਸ਼ਾਹ ਬਖ਼ਾਹਦ ਨ ਆਂਜਾ ਰਵਮ*॥

ਨਾ ਮੈਂ ਤੇਰੇ ਪਾਸ ਆਵਾਂਗਾ ਨਾ ਇਸ ਰਸਤੇ ਹੀ ਪਵਾਂਗਾ। ਜਿੱਥੇ ਸ਼ਾਹ ਚਾਹੇਗਾ ਉੱਥੇ ਨਹੀਂ ਜਾਵਾਂਗਾ।

---o---

ਹੁਣ ਤਕ ਔਰੰਗਜ਼ੇਬ ਦੀ ਬੇਇਨਸਾਫੀ, ਕਪਟ ਤੇ ਅਧਰਮ ਆਦਿ ਬਦੀਆਂ ਉਸ ਨੂੰ ਨਿਧੜਕ ਹੋ ਕੇ ਦੱਸੀਆਂ ਹਨ, ਪਰ ਉਸ ਵਿਚ ਗੁਣ ਬੀ ਸੇ, ਉਹ ਕਿਸੇ ਗੁੱਸੇ ਦੇ ਰੌ ਵਿਚ ਭੁਲਾਏ ਨਹੀਂ, ਹੁਣ ਉਹਨਾਂ ਦਾ ਜ਼ਿਕਰ ਕਰਦੇ ਹਨ, ਨਾ ਡਰਦੇ ਹਨ, ਨਾ ਸੱਚ ਨੂੰ ਲੁਕਾਉਂਦੇ ਹਨ।

੮੯. ਖ਼ੁਸ਼ਸ਼† ਸ਼ਾਹ ਸ਼ਾਹਾਨ ਅਉਰੰਗਜ਼ੇਬ॥
ਕਿ ਚਾਲਾਕ ਦਸਤਸਤ ਚਾਬਕ ਰਕੇਬ॥

ਸ਼ਾਹਾਂ ਦਾ ਸ਼ਾਹ ਔਰੰਗਜ਼ੇਬ ਭਾਗਾਂ ਵਾਲਾ ਹੈ, (ਤਲਵਾਰ ਚਲਾਉਣ ਵਿਚ) ਪ੍ਰਬੀਨ ਹੱਥਾਂ ਵਾਲਾ ਹੈ, ਤੇ ਘੋੜ ਅਸਵਾਰੀ ਵਿਚ ਲਾਇਕ ਹੈ।

੯੦. ਕਿ ਹੁਸਨਲ ਜਮਾਲਅਸਤੁ ਰੌਸ਼ਨ ਜ਼ਮੀਰ॥
ਖੁਦਾਵੰਦ ਮੁਲਕ ਅਸਤੁ ਸਾਹਿਬ ਅਮੀਰ॥

ਕਿ ਰੂਪ ਦਾ ਸੁੰਦਰ ਹੈ, ਤ੍ਰਿੱਖੀ ਬੁਧੀ ਵਾਲਾ ਹੈ‡। ਦੇਸ਼ ਦਾ ਮਾਲਕ ਹੈ ਤੇ ਅਮੀਰਾਂ (ਸਰਦਾਰਾਂ ਯਾ ਹੁਕਮ ਕਰਨ ਵਾਲਿਆਂ) ਦਾ ਬੀ ਸਾਹਿਬ ਹੈ।

੯੧. ਬ-ਤਰਤੀਬ ਦਾਨਸ਼ ਬਤਦਬੀਰ ਤੇਗ਼॥
ਖੁਦਾਵੰਦਿ ਦੇਗ਼ ਖੁਦਾਵੰਦ ਤੇਗ਼।

---

*ਹਜ਼ਰਤ=ਹਜ਼ੂਰੀ, (ਰੱਬ ਤੋਂ ਬੀ ਮੁਰਾਦ ਹੈ)। (ਅੰਕ ੮੩ ਵਿਚ 'ਖੁਦਾਵੰਦ' ਕਿਹਾ ਹੈ)। ਬਾਸ਼ੀ=ਸਰਦਾਰ, ਸ਼ਾਹਿਦ=ਉਗਾਹ। (ਅ) ਬਾਸ਼ੀ=ਹੋਵੇਂਗਾ। ਉਸ ਦਿਨ ਤੂੰ ਹੋਵੇਂਗਾ ਤੇ (ਮੈਂ) ਤੇਰਾ ਉਗਾਹ ਹੋਵਾਂਗਾ।

†ਬਹਿਰਾਵਰ=ਖ਼ੁਸ਼ ਨਸੀਬ, ਖ਼ੁਸ਼ ਕਿਸਮਤ।

‡ਪਾ:-ਪੁਰ ਖ਼ਰਾਸ਼। []ਹਮੀਂ=ਇਸ ਕਰਕੇ।

*ਪਾ:-ਅਗਰ ਸ਼ਾਹ ਬਖ਼ਾਹਦ ਮਨ ਆਂ ਜਾ ਰਵਮ-ਮੈਂ ਉਸ ਥਾਂ ਜਾਵਾਂਗਾ, ਜਿਥੇ ਰੱਬ ਚਾਹੇਗਾ। ਇਉਂਬੀ ਅਰਥ ਕਰਦੇ ਹਨ ਜੇ ਰੱਬ ਚਾਹੇ ਤਾਂ ਉਸ ਥਾਂ ਜਾਵਾਂਗਾ। †ਪਾ:=ਖੁਸ਼ਸ਼

‡ਰੌਸ਼ਨ ਜ਼ਮੀਰ=ਦਾਨਸ਼ਮੰਦ। [ਜ਼ਮੀਰ=ਦਿਲ। ਰੌਸ਼ਨ=ਚਾਨਣੇ ਵਾਲਾ]।

ਤਲਵਾਰ ਦੀ ਜੁਗਤ ਨਾਲ ਤੇ ਦਨਾਈ ਦੀ ਵਿਧੀ ਨਾਲ (ਤੂੰ ਕੰਮ ਕਰ ਰਿਹਾ ਹੈਂ, ਇਸ ਕਰਕੇ ਤੂੰ) ਦੇਗ ਤੇ ਤੇਗ ਦਾ ਮਾਲਿਕ ਹੋ ਰਿਹਾ ਹੈਂ*।

੯੨. ਕਿ ਰੌਸ਼ਨ ਜ਼ਮੀਰ ਅਸਤ ਹੁਸਨਲ ਜਮਾਲ ॥
ਖ਼ੁਦਾਵੰਦੇ ਬਖ਼ਸ਼ਿੰਦਹਏ ਮੁਲਕ ਮਾਲ ॥

ਹਾਂ, ਦਾਨਸ਼ਮੰਦ (ਅਕਲ ਵਾਲਾ) ਹੈ, ਰੂਪ ਦਾ ਸੁਹਣਾ ਹੈ, ਮੁਲਕ ਤੇ ਮਾਲ ਦਾ ਮਾਲਕ (ਬੀ) ਹੈ। ਤੇ ਬਖਸ਼ਣ ਵਾਲਾ ਬੀ ਹੈ।

੯੩. ਕਿ ਬਖਸ਼ਿਸ਼ ਕਬੀਰ ਅਸਤ ਦਰ ਜੰਗਕੋਹ ॥
ਮਲਾਯਕ ਸਿਫਤ ਚੂੰ ਸੁਰੱਯਾ ਸ਼ਕੋਹ ॥

ਬਖਸ਼ਿਸ਼ ਵਡੀ ਹੈ ਤੇ ਜੰਗ ਵਿਚ ਪਹਾੜ(ਤੁੱਲ) ਹੈ, ਤਾਕਤਵਰੀ ਸਿਫ਼ਤ ਹੈ†, ਪ੍ਰਤਾਪ ਖਿੱਤੀਆਂ ਤਕ ਹੈ (ਮਾਨੋ)।

੯੪. ਸ਼ਹਨਸ਼ਾਹ ਅਉਰੰਗ ਜ਼ੇਬ ਆਲਮੀਂ ॥
ਕਿ ਦਾਰਾਏ ਦੌਰ ਅਸਤੁ ਦੂਰ ਅਸਤ ਦੀਂ ॥

ਜਹਾਨ ਦੇ ਤਖਤ ਨੂੰ ਸ਼ੋਭਾ ਦੇਣ ਵਾਲਾ ਸ਼ਹਿਨਸ਼ਾਹ ਹੈ। ਜ਼ਮਾਨੇ ਦਾ ਪਾਤਸ਼ਾਹ ਹੈ, ਪਰ ਦੀਨ ਉਸ ਤੋਂ ਦੂਰ ਹੈ।

—o—

ਅਗੇ ਹੁਣ ਰੱਬ ਦੀ ਮਿਹਰ ਨਾਲ ਆਪਣੇ ਬਚਾਉ, ਰੱਬ ਦੀ ਸਿਫਤ ਤੇ ਔਰੰਗਜ਼ੇਬ ਦੇ ਅਧਰਮ ਦੇ ਕਥਨ ਚਲਦੇ ਹਨ:—

੯੫. ਮਨਮ ਕੁਸ਼ਤਨਮ ਕੋਹੀਆਂ ਬੁਤ ਪਰਸਤ ॥
ਕਿ ਓ ਬੁਤ ਪਰਸਤੰਦੁ ਮਨ ਬੁਤ ਸ਼ਿਕਸਤ ॥

ਮੇਰੀ (ਲੜਾਈ ਤੇ ਮਰਨਾ) ਮਾਰਨਾ ਬੁਤ ਪਰਸਤ ਪਹਾੜੀਆਂ ਨਾਲ ਸੀ‡, ਪਹਾੜੀਏ ਬੁਤ ਪਰਸਤ ਹਨ, ਮੈਂ ਬੁਤ ਸ਼ਿਕਨ ਹਾਂ[]।

*ਤੇਗ਼ ਤੋਂ ਮੁਰਾਦ ਜੰਗੀ ਤਾਕਤਾਂ ਤੇ ਸਾਮਾਨਾਂ ਦੀ ਹੈ। ਦੇਗ਼ ਤੋਂ ਮੁਰਾਦ ਖਜ਼ਾਨੇ ਤੇ ਮਾਲ ਆਦਿ ਦੀ ਹੈ।

†ਮਲਾਯਕ-ਫਰਿਸ਼ਤੇ। ਅਰਬੀ ਵਿਚ 'ਮ' 'ਲ' 'ਕ' ਵਾਲੇ ਹਰਫ ਤੋਂ ਜੋ ਪਦ ਬਣੇ ਉਸ ਵਿਚ ਤਾਕਤ, ਕੁੱਵਤ ਦੇ ਅਰਥ ਜ਼ਰੂਰ ਹੋਣਗੇ। ਪ੍ਰਤਾਪ ਤਾਰਾ ਖਿੱਤੀਆਂ ਤਕ ਗਿਆ ਤਾਂ ਮੁਲਾਯਕ ਦਾ ਭਾਵ ਫਰਿਸ਼ਤੇ ਦੀ ਨੇਕੀ ਨਹੀਂ ਪਰ ਉਸ ਦੀ ਤਾਕਤ ਤੋਂ ਹੈਗਾ।

‡ਇਸ ਸ਼ਿਅਰ ਦਾ ਪਾਠਾਂਤ੍ਰ ਭੀ ਹੈ ਮਨਮ ਕੁਸ਼ਤਨਮ ਕੋਹੀਆਂ ਪੁਰ ਫਿਤਨ। ਕਿ ਆਂ ਬੁਤ ਪਰਸਤੰਦੋ ਮਨ ਬੁਤਸ਼ਿਕਨ।

[]ਇਸ ਤੋਂ ਅਗਲੇ ਸ਼ਿਅਰ ਵਿਚ ਔਰੰਗਜ਼ੇਬ ਨੂੰ ਭਨਕ ਦਿਤੀ ਹੈ ਕਿ ਤੂੰ ਖ਼ੁਦਾ ਪਰਸਤ ਨਹੀਂ, ਜੇ ਹੁੰਦਾ ਤਾਂ ਖ਼ੁਦਾ ਪਰਸਤਾਂ ਦੀ ਮਦਦ ਕਰਦਾ, ਨਾ ਕਿ ਬੁਤ ਪਰਸਤਾਂ ਦੀ।

੯੬. ਬਬੀਂ ਗਰਦਸ਼ੇ ਬੇਵਫ਼ਾਈਏ ਜ਼ਮਾਂ ॥
ਪਸੇ ਪੁਸ਼ਤ ਉਫ਼ਤਦ ਰਸਾਨਦ ਜ਼ਿਯਾਂ ॥

(ਦੇਖ ਜ਼ਮਾਨੇ ਦੀ) ਬੇਵਫਾਈ (ਬੇ ਅਸੂਲੀ, ਅਧਰਮ) ਜਿਸ ਦੇ ਪਿੱਛੇ ਪੈ ਜਾਵੇ ਉਸ ਦਾ ਨੁਕਸਾਨ ਕਰਦੀ ਹੈ।

੯੭. ਬਬੀਂ ਕੁਦਰਤੇ ਨੇਕ ਯਜ਼ਦਾਨੇ ਪਾਕ ॥
ਕਿ ਅਜ਼ ਯਕ ਬ-ਦਹਲਕ ਰਸਾਂਨਦ ਹਲਾਕ ॥

(ਪਰ ਨਾਲ) ਦੇਖ ਉਸ ਪਵਿੱਤ੍ਰ ਤੇ ਨੇਕ ਰੱਬ ਦੀ ਕੁਦਰਤ ਕਿ ਇਕ ਪਾਸੋਂ ਦਸ ਲੱਖ ਨੂੰ ਹਲਾਕਤ* ਪੁਚਾਉਂਦਾ ਹੈ।

੯੮. ਚਿ ਦੁਸ਼ਮਨ ਕੁਨਦ ਮਿਹਰਬਾਨਸਤ ਦੋਸਤ ॥
ਕਿ ਬਖਸ਼ਿੰਦਗੀ ਕਾਰੇ ਬਖਸ਼ਿੰਦਹ ਉਸਤ ॥

ਦੁਸ਼ਮਨ ਕੀਹ ਕਰ ਸਕਦਾ ਹੈ (ਜਦ) ਦੋਸਤ (ਪਰਮੇਸ਼ੁਰ) ਮਿਹਰਬਾਨ ਹੈ। ਕਿਉਂਕਿ ਉਸ ਬਖ਼ਸ਼ਨਹਾਰ ਦਾ ਕੰਮ (ਹੀ) ਬਖ਼ਸ਼ਸ਼ ਹੈ।

੯੯. ਰਿਹਾਈ ਦਿਹੋ ਰਹਨੁਮਾਈ ਦਿਹਦ ॥
ਜ਼ੁਬਾਂ ਰਾ ਬ-ਸਿਫਤ ਆਸ਼ਨਾਈ ਦਿਹਦ ॥

(ਉਹ ਮਿਤ੍ਰ ਬੰਦੀ ਵਿਚੋਂ) ਛੁਟਕਾਰਾ ਦੇਣ ਵਾਲਾ ਹੈ (ਤੇ ਔਝੜਾਂ ਵਿਚ) ਰਸਤੇ ਦਿਖਾਲਣ (ਦੀ ਦਾਤ) ਦੇਂਦਾ ਹੈ (ਤੇ ਛੁਟਕਾਰਾ ਪਾ ਟਿਕਾਣੇ ਪੁੱਜ ਗਿਆਂ ਦੀ) ਰਸਨਾਂ ਨੂੰ (ਉਸ ਦੀ) ਸਿਫਤ ਕਰਨ ਦੀ ਦੋਸਤੀ ਦਾਨ ਕਰਦਾ ਹੈ (=ਸਿਫਤ ਸਲਾਹ ਬਖਸ਼ਦਾ ਹੈ)।

੧੦੦. ਖ਼ਸਮ ਰਾ ਚੁ ਕੋਰ ਓ ਕੁਨਦ ਵਕਤੇ ਕਾਰ ॥
ਯਤੀਮਾਂ ਬਿਰੂੰ ਬੁਰਦ ਬੇ ਜ਼ਖਮ ਖ਼ਾਰ† ॥

ਵੈਰੀਆਂ ਨੂੰ ਓਹ (ਐਨ ਵੇਰ ਦੇ) ਕੰਮ (ਕਾਮਯਾਬੀ ਨਾਲ ਕਰ ਲੈਣ) ਵੇਲੇ ਅੰਨ੍ਹਿਆਂ ਵਾਂਗੂ ਕਰ ਦੇਂਦਾ ਹੈ ਤੇ ਅਨਾਥਾਂ ਨੂੰ (ਉਨ੍ਹਾਂ ਦੇ ਘੇਰੇ ਵਿਚੋਂ)

*ਹਲਾਕ (ਹਲਾਕਤ = ਬਾਧਾ ਕਰਨਾ, ਮਾਰਨਾ ਨੁਕਸਾਨ, ਮੌਤ।

†ਪਾਠਾਂਤ੍ਰ—ਯਤੀਮਾਂ ਬਿਰੂੰ ਮੇਂ ਬਰੱਦ ਬੇ ਆਜ਼ਾਰ-ਯਤੀਮਾਂ ਨੂੰ ਬਿਨਾਂ ਖੇਚਲ ਪੁੱਜੇ ਦੇ ਬਾਹਰ ਲੈ ਜਾਂਦਾ ਹੈ। ਅ: ਯਤੀਮ—ਜਿਸ ਦਾ ਪਿਤਾ ਨਾ ਹੋਵੇ। ਬਣੇ ਮਾਤਾ ਹੀਨ ਨੂੰ ਬੀ ਕਹਿੰਦੇ ਹਨ। ਦੋਨਾਂ ਦੇ ਨਾ ਹੋਇਆਂ ਤੋਂ ਬੀ ਇਹ ਪਦ ਵਰਤਦੇ ਹਨ। ਯਤੀਮ ਦਾ ਅਰਥ ਅਦੁਤੀ ਬੀ ਹੋਇਆ ਕਰਦਾ ਹੈ। ਗੁਰੂ ਜੀ ਦਾ ਭਾਵ ਉਸ ਵੇਲੇ ਦੀ ਕਿਸੇ ਸੰਸਾਰਕ ਸਹਾਇਤਾ ਦੀ ਅਣਹੋਂਦ ਦੱਸਣਾ ਸੂਚਤ ਕਰਨੇ ਤੋਂ ਹੈ।

ਬਿਨਾਂ ਕੰਡੇ ਜਿੰਨੇ ਜ਼ਖਮ ਲਗੇ ਦੇ ਬਾਹਰ ਕੱਢ ਲੈ ਜਾਂਦਾ ਹੈ।

੧੦੧. ਹਰਾਂਕਸ ਕਜ਼ੋ ਰਾਸਤਬਾਜ਼ੀ ਕੁਨਦ ॥
ਰਹੀਮੇ ਬਰੋ ਰਹਮ-ਸਾਜ਼ੀ ਕੁਨਦ* ॥

ਹਰ ਉਹ ਪੁਰਖ ਕਿ ਜੋ (ਸੰਸਾਰ ਵਿਚ) ਸਚਿਆਈ (ਸੱਚ ਦੀ ਕਮਾਈ) ਕਰਦਾ ਹੈ, ਰਹਮਤਾਂ ਦਾ ਸਾਂਈਂ ਉਸ ਨਾਲ ਰਹਮ ਦਾ ਵਰਤਾਉ ਕਰਦਾ ਹੈ।

੧੦੨. ਕਸੇ ਖ਼ਿਦਮਤ ਆਯਦ ਬਸੇ ਦਿਲੋ ਜਾਂ ॥
ਖ਼ੁਦਾਵੰਦ ਬਖਸ਼ੀਦ ਬਰ ਵੈ ਅਮਾਂ† ॥

ਜੋ ਕੋਈ ਦਿਲੋਂ ਜਾਨੋਂ ਹੋਕੇ ਉਸ ਦੀ ਸੇਵਾ ਵਿਚ ਹੀ ਬਹੁਤਾ ਰਹੇ, (ਜਾਣ ਲੇ) ਪਰਮੇਸ਼ੁਰ ਮਾਲਕ ਨੇ ਉਸ ਉਤੇ ਅਮਾਨ ਬਖਸ਼ਸ਼ ਕਰ ਦਿਤੀ ਹੈ।

੧੦੩. ਚਿ ਦੁਸ਼ਮਨ ਕਜ਼ਾਂ ਹੀਲਹ ਸਾਜ਼ੀ ਕੁਨਦ ॥
ਅਗਰ ਰਹਨੁਮਾ ਬਰ ਵੈ ਰਾਜ਼ੀ ਸ਼ਵਦ ॥

ਵੈਰੀ ਉਸ ਨਾਲ ਕੀ ਚਲਾਕੀਆਂ ਕਰ ਸਕੇਗਾ ਕਿ ਜੇ ਉਸ ਉਤੇ (ਰੱਬ) ਰਸਤਾ ਦੱਸਣੇ ਵਾਲਾ ਰਾਜ਼ੀ ਹੋਵੇ।

੧੦੪. ਅਗਰ ਬਰ ਯਕ ਆਯਦ ਦਹੋਦਹ ਹਜ਼ਾਰ॥
ਨਿਗਹਬਾਨ ਓਰਾ ਸ਼ਵਦ ਕਿਰਦਗਾਰ ॥

ਜੇ ਇਕ ਉਤੇ ਇਕ ਲਖ (ਬੀ) ਚੜ੍ਹਾਈ ਕਰਕੇ ਆਵੇ ਉਸ ਦਾ ਰਾਖਾ ਕਰਤਾਰ ਹੁੰਦਾ ਹੈ।

੧੦੫. ਤੁਰਾ‡ ਗਰ ਨਜ਼ਰ ਹਸਤ ਲਸ਼ਕਰ ਵ ਜ਼ਰ॥
ਕਿ ਮਾਰਾ ਨਿਗਾਹਸਤ ਯਜ਼ਦਾਂ ਸ਼ੁਕਰ‡ ॥

ਤੇਰੀ ਨਜ਼ਰ (ਜੇ ਆਪਣੀ) ਫੌਜ ਤੇ ਸੋਨੇ ਉਤੇ ਹੈ, (ਜਾਣ ਲੈ) ਕਿ ਮੇਰੀ ਨਜ਼ਰ ਪਰਮੇਸ਼ੁਰ ਦੇ ਸ਼ੁਕਰ ਕਰਨੇ ਤੇ ਹੈ।

੧੦੬. ਕਿ ਓਰਾ[] ਗ਼ਰੂਰ ਅਸਤ ਬਰ ਮੁਲਕਮਾਲ॥
ਵ ਮਾਰਾ ਪਨਾਹਸਤ ਯਜ਼ਦਾਂ ਅਕਾਲ ॥

ਜੇ ਉਸ ( ਔਰੰਗਜ਼ੇਬ ) ਨੂੰ ਆਪਣੀ ਸਲਤਨਤ ਤੇ ਦੌਲਤ ਉਤੇ ਹੰਕਾਰ ਹੈ ਤਾਂ ਮੈਨੂੰ ਅਕਾਲ ਪੁਰਖ ਯਜ਼ਦਾਂ ਦੀ ਟੇਕ ਹੈ*।

੧੦੭. ਤੁ ਗ਼ਾਫ਼ਲ ਮਸ਼ਉ ਜ਼ੀਂ ਸਿਪੰਜੀ ਸਰਾਇ।
ਕਿ ਆਲਮ ਬਿਗੁਜ਼ਰਦ ਸਰੇ ਜਾ-ਬਜਾਇ ॥

ਤੂੰ ਇਸ (ਜਹਾਨ ਦੇ ਮਾਣ) ਕਰਕੇ, ਜੋ ਚੱਲਣੀ ਸਰਾਂ† ਹੈ ਗ਼ਾਫ਼ਲ ਨਾ ਹੋ, ਕਿ ਜਹਾਨ ਥਾਓਂ ਥਾਈਂ‡ (ਸਭ ਦੇ) ਸਿਰ ਤੋਂ ਲੰਘ ਰਿਹਾ ਹੈ (ਭਾਵ ਸਭ ਕਿਸੇ ਮਰਨਾ ਹੈ)।

੧੦੮. ਬਬੀਂ ਗਰਦਸ਼ੇ ਬੇਵਫ਼ਾਇ ਜ਼ਮਾਂ ।
ਕਿ ਬਿਗੁਜ਼ਸ਼ਤ ਬਰ ਹਰ ਮਕੀਨੋ ਮਕਾਂ ॥

ਬੇ ਵਫ਼ਾ (ਨਾ ਅੰਗ ਪਾਲਣਹਾਰ) ਜ਼ਮਾਨੇ ਦੀ ਗਰਦਸ਼ ਵਲ ਤੱਕ, ਕਿ ਇਹ ਹਰ ਮਕਾਨ ਤੇ ਉਸ ਵਿਚ ਰਹਿਣ ਵਾਲੇ ਹਰੇਕ ਦੇ ਸਿਰ ਤੋਂ ਲੰਘ ਗਿਆ।

੧੦੯. ਤੁ ਗਰ ਜ਼ਬਰ ਆਜਜ਼ ਖ਼ਰਾਸ਼ੀ ਮਕੁਨ ॥
ਕਸਮ ਰਾ ਬ-ਤੇਸ਼ਹ ਤਰਾਸ਼ੀ ਮਕੁਨ ॥

ਜੇ ਤੂੰ (ਇਸ ਵੇਲੇ ਬਹੁਤ) ਬਲਵਾਨ ਹੈਂ ਤਾਂ ਗ਼ਰੀਬਾਂ ਦੇ ਦਿਲ ਨਾ ਦੁਖਾ (ਤੇ ਆਪਣੀਆਂ ਖਾਧੀਆਂ) ਸੌਹਾਂ ਸੁਗੰਦਾਂ ਦੀ ਤੇਸ਼ੇ ਨਾਲ ਕੱਟ ਵੱਢ ਨਾ ਕਰ।

੧੧੦. ਚੁ ਹਕ ਯਾਰ ਬਾਸ਼ਦ ਦਿ ਦੁਸ਼ਮਨ ਕੁਨੱਦ ॥
ਅਗਰ ਦੁਸ਼ਮਨੀ ਰਾ ਬਸਦ ਤਨ ਕੁਨੱਦ ॥

ਜਿਸ ਦਾ ਰੱਬ ਮਿਤ੍ਰ ਹੋਵੇ ਦੁਸ਼ਮਨ ਉਹਦਾ ਕੀ ਕਰ ਸਕਦਾ ਹੈ, ਚਾਹੇ (ਉਹ) ਇਕ ਦੀ ਥਾਂ ਸੌ ਬਣਕੇ ਦੁਸ਼ਮਨੀ ਪਿਆ ਕਰੇ।

੧੧੧. ਖ਼ਸਮ ਦੁਸ਼ਮਨੀ ਗਰ ਹਜ਼ਾਰ ਆਵੁਰੱਦ ॥
ਨ ਯਕ ਮੂਏ ਓਰਾ ਆਜ਼ਾਰ ਆਵੁਰੱਦ ॥

ਵੈਰੀ ਚਾਹੇ ਹਜ਼ਾਰ ਦੁਸ਼ਮਨੀ ਪਿਆ ਕਰੇ(ਜਿਸ ਨਾਲ ਦੁਸ਼ਮਣੀ ਕਰ ਰਿਹਾ ਹੈ) ਉਸ ਦੇ ਇਕ ਵਾਲ ਨੂੰ ਬੀ ਨਹੀਂ ਦੁਖਾ ਸਕਦਾ।

—o—

---

*ਪਾ:- ਕਿ ਬਰ ਵੈ ਖੁਦਾ ਰਹਮ ਸਾਜ਼ੀ ਕੁਨਦ।

†ਪਾ -ਬਿਬਖ਼ਸ਼ਦ ਖ਼ੁਦਾਵੰਦ ਬਰ ਵੈ ਅਮਾਂ। ਅਮਾਂ=ਸ਼ਰਨ, ਪਨਾਹ, ਰਖਯਾ, ਸੁਖ, ਸ਼ਾਂਤੀ।

‡ਪਾ:-ਨਿਗਰ=ਦੇਖਣ ਵਾਲਾ, ਸਦਾ ਜਾਗਦਾ, ਅੰਤਰਯਾਮੀ।

[]ਫਾਰਸੀ ਵਿਚ ਇਸਤਰ੍ਹਾਂ ਸੀਗ਼ਾ ਗ਼ਾਇਬ ਤੋ ਮੁਖ਼ਾਤਬ ਬਦਲਿਆ ਜਾਵੇ ਤਾਂ ਖ਼ੂਬੀ ਮੰਨਦੇ ਹਨ।

*ਭਾਵ, ਜਿਸਨੂੰ ਤੁਸੀਂ ਯਜ਼ਦਾਂ ਤੇ ਅਸੀਂ ਅਕਾਲ ਕਹਿੰਦੇ ਹਾਂ ਸਾਨੂੰ ਉਸੇ ਇਕ ਦਾ ਆਸਰਾ ਹੈ।

†ਸਿਹ+ਪੰਜੀ=੩+੫=੮ ਔਠ ਦਿਨੀ। ਚਰਵਾਹੇ ਤੇ ਰਾਖੇ ਜੋ ਆਰਜ਼ੀ ਕੁੱਲੀਆਂ ਬਨਾਂ ਤੇ ਪੈਂਡਾਂ (ਵਿਚ ਪਾਉਂਦੇ ਹਨ, ਉਹਨਾਂ ਨੂੰ 'ਸਿਪੰਜੀ' ਆਖਦੇ ਹਨ, ਭਾਵ ਚੰਦ ਰੋਜ਼ਾ, ਚੱਲਣਹਾਰ ਅਨਿਸਥਰ। ‡(ਅ) ਜਾ ਬੇਜਾ=ਹਰ ਭਲੇ ਬੁਰੇ ਉਤੋਂ।

## ਜ਼ਫਰਨਾਮੇ ਦੀ ਅੰਦਰਲੀ ਗਵਾਹੀ

ਪਿਛੇ ਪੰਨੇ ੧੦੮ ਤੇ ਪਹਿਲਾ ਖ਼ਤ, ਜੋ ਔਰੰਗਜ਼ੇਬ ਵਲ ਗੁਰੂ ਜੀ ਨੇ ਮਾਛੀਵਾੜੇ ਤੋਂ ਲਿਖਿਆ ਸੀ, ਦੇ ਆਏ ਹਾਂ। ਇਉਂ ਇਹ ਦੂਸਰਾ ਖ਼ਤ ਹੈ ਜੋ ਦੀਨੇ ਤੋਂ ਲਿਖਿਆ ਗਿਆ। ਜਾਪਦਾ ਹੈ ਕਿ ਔਰੰਗਜ਼ੇਬ ਵਲੋਂ ਕੋਈ ਪੁੱਛਾਂ ਆਈਆਂ ਹਨ ਤੇ ਇਸ ਜ਼ਫਰਨਾਮੇ ਵਿਚ ਉਨ੍ਹਾਂ ਦੇ ਉੱਤਰ ਹਨ। ਇਹ ਬੀ ਹੋ ਸਕਦਾ ਹੈ ਕਿ ਇਹ ਚੇਤਾਵਨੀ ਪੱਤ੍ਰ ਹੈ ਤੇ ਇਸ ਵਿਚ ਵੇਰਵੇ ਦਿਤੇ ਹਨ ਜੋ ਪਹਿਲੇ ਵਿਚ ਨਹੀਂ ਸਨ। ਇਹ ਜ਼ਫਰਨਾਮਾ ਇਕ ਪੱਤ੍ਰ ਹੋਣ ਤੋਂ ਛੁਟ ਇਤਿਹਾਸਿਕ ਕੀਮਤ ਕੂਤ ਦੀ ਵਸਤੂ ਬੀ ਹੈ। ਇਹ ਗੁਰੂ ਜੀ ਦੀ ਸ੍ਵੈਜੀਵਨੀ ਸੰਬੰਧੀ ਸ੍ਵੈਲਿਖਤ ਉਸ ਮੌਕੇ ਦਾ ਇਤਿਹਾਸ ਹੈ। ਸ੍ਵੈਜੀਵਨੀ ਸੰਬੰਧੀ ਸ੍ਵੈਲਿਖਤ ਵਾਕਿਆਤ ਇਤਿਹਾਸਕਾਰਾਂ ਵਿਚ ਬੜੇ ਕੀਮਤੀ ਸਮਝੇ ਜਾਂਦੇ ਹਨ।

ਸਰਸਰੀ ਨਜ਼ਰ ਨਾਲ ਪੜ੍ਹਿਆਂ ਜ਼ਫਰਨਾਮੇ ਦੇ ਭਾਵਾਂ ਦਾ ਪਤਾ ਨਹੀਂ ਲਗਦਾ, ਪਰ ਪੜਚੋਲ ਕਰਕੇ ਪੜ੍ਹਿਆਂ ਬਹੁਤ ਕੁਛ ਇਤਿਹਾਸਕ ਹਾਲ ਖੁਲ੍ਹਦੇ ਹਨ ਜੋ ਇਸ ਪ੍ਰਕਾਰ ਹਨ:—

੧. ਪਹਿਲੀ ਗਲ ਇਸ ਵਿਚੋਂ ਇਹ ਲੱਭਦੀ ਹੈ ਕਿ ਔਰੰਗਜ਼ੇਬ ਵਲੋਂ ਗੁਰੂ ਜੀ ਪਾਸ ਕੋਈ ਕਾਜ਼ੀ ਆਇਆ ਹੈ। [ਦੇਖੋ ਸ਼ਿਅਰ ੫੬

੨. ਜਿਸ ਨੇ ਆਕੇ ਪਾਤਸ਼ਾਹ ਦਾ ਲਿਖਿਆ ਖ਼ਤ ਯਾ ਅਹਿਦ ਯਾ ਕੋਈ ਸ਼ੈ ਦਿੱਤੀ ਹੈ। ਇਸ ਖ਼ਤ ਵਿਚ ਇਹ ਲਿਖਿਆ ਜ਼ਰੂਰ ਸਹੀ ਹੁੰਦਾ ਹੈ ਕਿ ਕਾਜ਼ੀ ਜ਼ੁਬਾਨੀ ਬੀ ਮੇਰੇ ਸੁਨੇਹੇ ਦੇਵੇਗਾ ਤੇ ਜੋ ਕੁਛ ਉਹ ਕਹੇਗਾ ਮੇਰੀ ਵਲੋਂ ਹੋਵੇਗਾ। [ਸ਼ਿਅਰ ੫੪

੩. ਗੁਰੂ ਸਾਹਿਬ ਨੇ ਇਹ ਸ਼ੈ ਸੰਭਾਲ ਕੇ ਪਾਸ ਰਖੀ ਹੈ ਤੇ ਇੰਨੇ ਖਖੇੜਾਂ ਬਖੇੜਾਂ ਦੇ ਵਿਚੋਂ ਲੰਘਕੇ ਬੀ ਉਹ ਸ਼ੈ ਉਨ੍ਹਾਂ ਦੇ ਪਾਸ ਸੀ ਜੋ ਉਹ ਦੀਨੇ ਤੋਂ ਉਸ ਨੂੰ ਲਿਖਦੇ ਹਨ ਕਿ ਉਹ ਲਿਖਿਆ ਅਹਿਦ ਨਾਮਾ ਜੇ ਚਾਹੋ ਤਾਂ ਮੈਂ ਤੁਸਾਂ ਪਾਸ ਘੱਲ ਸਕਦਾ ਹਾਂ। [ਸ਼ਿਅਰ ੫੭

੪. ਇਸ ਅਹਿਦਨਾਮੇ ਵਿਚ ਜੋ ਔਰੰਗਜ਼ੇਬ ਵਲੋਂ ਆਇਆ, ਕੁਰਾਨ ਦੀ ਕਸਮ ਖਾਧੀ ਗਈ ਹੈ, ਰੱਬ ਦੀ ਸਹੁੰ ਖਾਧੀ ਗਈ ਹੈ ਤੇ ਹੋ ਸਕਦਾ ਹੈ ਕਿ ਇਹ ਲਿਖਤ ਹੀ ਕੁਰਾਨ ਦੀ ਜਿਲਦ ਦੇ ਕੋਰੇ ਸਫੇ ਉਤੇ ਹੋਵੇ। [ਦੇਖੋ ਸ਼ਿਅਰ ੪੮, ੪੯

੫. ਇਸ ਵਿਚ ਇਹ ਸ਼ਰਤ ਜ਼ਰੂਰੀ ਸੀ ਕਿ ਤੁਸੀਂ ਜੇ ਕਿਲ੍ਹਾ ਛਡ ਦਿਓ ਤ੍ਰਾਂ ਅਮਨ ਅਮਾਨ ਜਿਧਰ ਜੀ ਕਰੇ ਚਲੇ ਜਾਓ; ਕੋਈ ਤੁਸਾਨੂੰ ਕੁਛ ਨਾ ਕਹੇਗਾ। [ਸ਼ਿਅਰ ੧੯, ੨੦

੬. ਚਾਹੋ ਔਰੰਗਜ਼ੇਬ ਦੇ ਖ਼ਤ ਵਿਚ ਇਹ ਗੱਲ ਸੀ ਤੇ ਚਾਹੋ ਕਾਜ਼ੀ ਨੇ ਗੁਰੂ ਜੀ ਨੂੰ ਜ਼ੁਬਾਨੀ ਕਹਿਕੇ ਨਿਸਚੇ ਕਰਾਈ ਸੀ ਕਿ ਪਾਤਸ਼ਾਹ ਤੁਹਾਨੂੰ ਦੀਨ ਦੇ ਬਜ਼ੁਰਗ ਸਮਝਦਾ ਹੈ, ਤੁਹਾਡਾ ਅਦਬ ਕਰਦਾ ਹੈ, ਤੇ ਉਹ ਹੁਣ ਦੱਖਣ ਦੇ ਜੰਗ ਵਿਚ ਰੁੱਝਾ ਹੈ, ਨਹੀਂ ਤਾਂ ਉਹ ਆਪ ਆਕੇ ਜ਼ਜ਼ਾਰਤ ਹਾਸਲ ਕਰਦਾ। ਹੁਣ ਵੀ ਜਦ ਦਿੱਲੀ ਆਇਆ, ਉਹ ਆਪ ਆਕੇ ਜ਼ਜ਼ਾਰਤ ਕਰੇਗਾ। ਤਦੇ ਇਸ ਗੱਲ ਨੂੰ ਗੁਰੂ ਜੀ ਖੋਹਲਕੇ ਖਤ ਵਿਚ ਲਿਖਦੇ ਹਨ ਕਿ ਔਰੰਗਜ਼ੇਬ ਨੂੰ ਪਤਾ ਲਗ ਜਾਵੇ ਕਿ ਉਸਦਾ ਘੱਲਿਆ ਕਾਜ਼ੀ ਕਿਸ ਹੱਦ ਤਕ ਇਕਰਾਰ ਕਰ ਆਇਆ ਹੈ। ਕਾਜ਼ੀ ਨੇ ਐਸੇ ਖੁਸ਼ ਕਰਨ ਵਾਲੇ ਇਕਰਾਰ ਮਦਾਰ ਇਸ ਲਈ ਕਰ ਲਏ ਕਿ ਅਨੰਦਪੁਰੋਂ ਨਿਕਲਦਿਆਂ ਤਾਂ ਅਸਾਂ ਇਸ ਨੂੰ ਮਾਰ ਲੈਣਾ ਹੈ; ਪਾਤਸ਼ਾਹ ਨੂੰ ਇਕਰਾਰਾਂ ਦਾ ਪਤਾ ਹੀ ਨਹੀਂ ਲਗਣਾ, ਨਾਲੇ ਉਹ ਜਾਣਦਾ ਸੀ ਕਿ ਕਸਮ ਤੋੜਕੇ ਕਾਮਯਾਬੀ ਕੀਤੀ ਨੂੰ ਔਰੰਗਜ਼ੇਬ ਮਾੜਾ ਨਹੀਂ ਸਮਝਦਾ।

੭. ਇਸੇ ਕਰਕੇ ਗੁਰੂ ਜੀ ਔਰੰਗਜ਼ੇਬ ਨੂੰ ਅਝਕ ਲਿਖਦੇ ਹਨ ਕਿ ਤੂੰ ਉਸ ਇਕਰਾਰ ਮੂਜਬ ਕਾਂਗੜੇ ਅਸਾਡੇ ਪਾਸ ਆ ਤਾਂ ਅਸੀਂ ਤੈਨੂੰ ਸਾਰਾ ਹਾਲ ਦੱਸੀਏ। ਤੇ ਤਨਜ਼ ਨਾਲ ਕਹਿੰਦੇ ਹਨ ਕਿ ਇਲਾਕਾ ਸਾਡਾ ਹੈ ਜੇ ਲੈਣਾ ਹੈ ਤਾਂ ਘੋੜਾ ਲੈਕੇ ਆ ਤੈਨੂੰ ਦੇ ਦੇਵੀਏ। [ਸ਼ਿਅਰ ੫੯ ਤੋਂ ੬੧

੮. ਫਿਰ ਇਹ ਬੀ ਪਤਾ ਲਗਦਾ ਹੈ ਕਿ ਸੌਂਹਾਂ ਸੁਗੰਦਾਂ ਖਾਣ ਵਿਚ ਸਿਰਫ ਔਰੰਗਜ਼ੇਬ ਦਾ ਘੱਲਿਆ ਕਾਜ਼ੀ ਹੀ ਨਹੀਂ ਸੀ, ਉਸ ਦੇ ਹੋਰ ਅਹੁਦੇ-ਦਾਰ ਬੀ ਸਨ, ਅਰ ਓਹ ਫੌਜੀ ਤੇ ਸਿਵਲ ਦੋਹਾਂ ਪੱਖਾਂ ਦੇ ਸਿਰਕਰਦੇ ਸਨ, ਜਿਨ੍ਹਾਂ ਨੂੰ ਬਖਸ਼ੀ ਤੇ ਦੀਵਾਨ ਕਰਕੇ ਦੱਸਿਆ ਹੈ। [ਸ਼ਿਅਰ ੧੪

੯. ਫਿਰ ਇਹ ਖ਼ਯਾਲ ਕਿ ਗੁਰੂ ਜੀ ਦੱਖਣ ਔਰੰਗਜ਼ੇਬ ਕੋਲ ਜਾਂਦੇ ਪਏ ਸਨ ਕਈਆਂ ਦੇ

ਕਿਆਸ ਠੀਕ ਹੈ, ਜ਼ਫਰਨਾਮੇ ਦੇ ਕਿਸੇ ਸ਼ਿਅਰ ਤੋਂ ਭੀ ਸ਼ੁਬਹ ਪੈ ਸਕਦਾ ਹੈ, ਪਰ ਇਸ ਵਿਚ ਸਾਫ ਹਰਫਾਂ ਵਿਚ ਇਨਕਾਰ ਹੈ: ਕਿ ਤੂੰ ਮੈਨੂੰ ਸੱਦੇਂ ਤਾਂ ਮੈਂ ਨਹੀਂ ਆਉਣਾ, ਨਾ ਤੇਰੀ ਕਸਮ ਦਾ ਇਤ- ਬਾਰ ਕਰਨਾ ਹੈ। [ਸ਼ਿਅਰ ੮੭–੮੮] ਪਰ ਇਹ ਬੀ ਕਿਹਾ ਹੈ ਕਿ ਜੇ ਰਬ ਦਾ ਹੁਕਮ ਆਵੇ ਤਾਂ ਆ ਬੀ ਸਕਦੇ ਹਾਂ। [ਸ਼ਿਅਰ ੬੩

੧੦. ਘੇਰੇ ਘੱਤਣ ਵਾਲਿਆਂ ਅਹਿਦ ਤੋੜਿਆ ਤੇ ਹਮਲਾ ਕੀਤਾ। [ਸ਼ਿਅਰ ੨੦

੧੧: ਉਸ ਘਮਸਾਣ ਵਿਚੋਂ ਮਸਾਂ ਮਸਾਂ ਗੁਰੂ ਜੀ ਕੁਛ ਸਾਥੀਆਂ ਸਣੇ ਨਿਕਲੇ ਤੇ ਕਿਸੇ ਤਰ੍ਹਾਂ ਚਮਕੌਰ ਜਾ ਗੜ੍ਹੀ ਵਿਚ ਠਹਿਰੇ। ਉੱਥੇ ਉਨ੍ਹਾਂ ਦੇ ਨਾਲ ਕੇਵਲ ੪੦ ਸਿੱਖ ਸਨ ਤੇ ਓਹ ਬੀ ਰਸਦ ਪਾਣੀ ਤੋਂ ਵਿਰਵੇ ਸਨ। [ਸ਼ਿਅਰ ੧੯

੧੨. ਉੱਥੇ ਬੀ ਗੁਰੂ ਜੀ ਨੇ ਪਹਿਲ ਨਹੀਂ ਕੀਤੀ, ਪਹਿਲਾ ਵਾਰ ਤੁਰਕਾਂ ਵਲੋਂ ਹੋਇਆ, ਫੇਰ ਸ੍ਵੈ ਰਖਜਾ ਵਿਚ ਜੰਗ ਹੋਇਆ। [ਸ਼ਿਅਰ ੨੧

੧੩. ਅੰਕ ੨੭ ਤੋਂ ੪੦ ਤਕ ਨੂੰ ਵਿਚਾਰਿਆਂ ਸਮਝ ਆਉਂਦੀ ਹੈ ਕਿ ਗੁਰੂ ਸਾਹਿਬ ਦੀ ਤੀਰ- ਅੰਦਾਜ਼ੀ ਬੜੇ ਕਮਾਲ ਦੀ ਸੀ। ਇਹ ਖਿਆਲ ਕਿ ਅਮੋਘ ਬਾਣਾਂ ਦੇ ਆਖਰੀ ਤੀਰਅੰਦਾਜ਼ ਗੁਰੂ ਸਾਹਿਬ ਹੋਏ ਹਨ, ਇਨ੍ਹਾਂ ਸ਼ਿਅਰਾਂ ਤੋਂ ਉਸ ਦੀ ਸਤਜਤਾ ਪਈ ਸਫੁਟ ਹੁੰਦੀ ਹੈ। [ਸ਼ਿਅਰ ੨੭ ਤੋਂ ੪੦

੧੪ ਨਾਹਰ ਖਾਂ ਦਾ ਇਕ ਆਪ ਦੇ ਤੀਰ ਨਾਲ ਮਾਰਿਆ ਜਾਣਾ ਇਸ ਵਿਚ ਸਪਸ਼ਟ ਹੈ।
[ਸ਼ਿਅਰ ੨੯

੧੫. ਖ੍ਵਾਜਾ ਮਰਦੂਦ ਆਪ ਦੀ ਤੀਰਅੰਦਾਜ਼ੀ ਤੋਂ ਡਰਦਾ ਲੁਕਿਆ ਰਿਹਾ ਹੈ ਕੰਧ ਦੇ ਉਹਲੇ।
[ਸ਼ਿਅਰ ੩੪, ੩੫

੧੬. ਚਮਕੌਰ ਦਾ ਜੰਗ ਸਾਰਾ ਦਿਨ ਭਰ ਹੁੰਦਾ ਰਿਹਾ, ਗੋਯਾ ੪੦ ਸਿਖਾਂ ਨੇ ਬੇਸ਼ੁਮਾਰ ਸੈਨਾਂ ਨੂੰ ਗੜ੍ਹੀ ਦੇ ਲਾਗੇ ਚਾਰ ਪਹਿਰ ਨਹੀਂ ਆਉਣ ਦਿਤਾ।
[ਸ਼ਿਅਰ ੪੨

੧੭ ਚਮਕੌਰ ਦਾ ਜੁੱਧ ਸਖਤ ਜੰਗ ਸੀ, ਇਸ ਵਿਚ ਕੱਟਵੱਢ ਬਹੁਤ ਹੋਈ ਤੇ ਮੁਰਦਿਆਂ ਦੇ ਢੇਰਾਂ ਦੇ ਢੇਰ ਲਗ ਗਏ; ਦੁਵੱਲੀ ਮਰੇ, ਪਰ ਸਿਖ ਤਾਂ ਚਾਲੀ ਸਨ ਸਾਰੇ। ਜੇ ਢੇਰਾਂ ਦੇ ਢੇਰ ਲਗੇ ਤਾਂ ਸਾਫ ਹੈ ਕਿ ਘੇਰੇ ਪਾਉਣ ਵਾਲਿਆਂ ਦੀ ਕਟਾਵੱਢ ਬਹੁਤ ਵਧੀਕ ਹੋਈ। [ਸ਼ਿਅਰ ੩੬ ਤੋਂ ੪੦

੧੮. ਦੁਵੱਲੀ ਨਿਹਾਯਤ ਖੂੰਖਾਰ ਜੰਗ ਹੁੰਦਿਆਂ ਰਾਤ ਪੈ ਗਈ ਤੇ ਗੁਰੂ ਜੀ ਬੇਸ਼ੁਮਾਰ ਸੈਨਾਂ ਦੇ ਘੇਰੇ ਵਿਚੋਂ ਸਹੀ ਸਲਾਮਤ ਨਿਕਲ ਗਏ।
[ਸ਼ਿਅਰ ੪੨ ਤੋਂ ੪੪

੧੯. ਔਰੰਗਜ਼ੇਬ ਦੇ, ਸਿਪਾਹਗਿਰੀ, ਹੁਕਮ- ਰਾਨੀ, ਰਾਜਨੀਤੀ, ਖੁਸ਼ ਸ਼ਕਲੀ, ਦਾਨ ਕਾਮ- ਯਾਬ ਪਾਤਸ਼ਾਹ ਹੋਣ, ਦੂਰਦੇਸ਼ੀ, ਜੰਗ ਵਿਚ ਅਹਿੱਲ ਰਹਿਣਾ ਆਦਿ ਸਾਰੇ ਗੁਣ ਮੰਨੇ ਹਨ ਅਰ ਕਿਸੇ ਭਾਵ ਵਿਚ ਜਾਕੇ, ਜੋ ਕੁਛ ਸਚ ਹੈ, ਉਸ ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ। [ਸ਼ਿਅਰ ੮੯ ਤੋਂ ੯੪

੨੦. ਇਸ ਤੋਂ ਪਹਿਲੋਂ ਬੀ ਉਸ ਦੇ ਇਨਸਾਫ ਦੀਨ ਪਰਸਤੀ, ਸੁਖਨ ਪਰਸਤੀ; ਮੁਹਿਮਦ ਤੇ ਭਰੋਸਾ ਤੇ ਖ਼ੁਦਾ ਪਰਸਤੀ ਪਰ ਇਤ੍ਰਾਜ਼ ਕਰਦੇ ਤੇ ਇਨ੍ਹਾਂ ਗੁਣਾਂ ਦੇ ਅਸਲੀ ਈਮਾਨ ਤੇ ਵਰਤਾਉ ਤੋਂ ਉਸ ਨੂੰ ਸੱਖਣਾ ਦੱਸਦੇ ਹਨ। ਇਤਿਹਾਸ ਦੱਸਦੇ ਹਨ ਕਿ ਏਹ ਸਾਰੀਆਂ ਗਲਾਂ ਵਿਚ ਗੁਰੂ ਸਾਹਿਬ ਨੇ ਇਸ ਆਦਮੀ ਦਾ ਦਰੁਸਤ ਮੁਤਾਲਆ ਇਸ ਵਿਚ ਲਿਖ ਦਿਤਾ ਹੈ, ਅਰ ਇਤਨੇ ਜ਼ਬਰਦੇਸਤ ਪਾਤਸ਼ਾਹ ਨੂੰ ਉਸਦੇ ਅਸਲੀ ਅਵਗੁਣ ਲਿਖ ਘੱਲਣੋਂ ਰਤਾ ਨਹੀਂ ਡਰੇ; ਹਾਲਾਂ ਕਿ ਸਰਹਿੰਦ ਦਾ ਨਵਾਬ ਮਗਰ ਲਗਾ ਰਿਹਾ ਹੈ ਅਰ ਖ਼ਤਰਾ ਹੈ ਕਿ, ਹੁਣ ਆਇਆ ਕਿ ਆਇਆ, ਅਰ ਥੋੜੇ ਹੀ ਚਿਰ ਬਾਅਦ ਮੁਕਤਸਰ ਵਾਲੇ ਥਾਂ ਉਸ ਨੇ ਆ ਹੀ ਹਮਲਾ ਕੀਤਾ। ਜੇ ਔਰੰਗਜ਼ੇਬ ਬੀ ਆਪਣੇ ਅਵਗੁਣ ਸੁਣਕੇ ਤਿਣਕ ਪਵੇ ਤਾਂ ਫੇਰ ਅਪਣੀ ਜ਼ਿੰਦਗੀ ਹੋਰ ਬੀ ਵਧੇਰੇ ਖ਼ਤਰੇ ਵਿਚ ਪੈ ਜਾਵੇ, ਪਰ ਆਪ ਨੇ ਉਸਦੇ ਏਹ ਅਵਗੁਣ, ਜੋ ਠੀਕ ਉਸ ਵਿਚ ਸਨ, ਜਿਹਨਾਂ ਖੋਲਵੇਂ ਬੇ- ਝਿਜਕ ਲਿਖਕੇ ਘੱਲ ਦਿਤੇ ਹਨ।

੨੧. ਸ਼ਿਅਰ ੯੪ ਵਿਚ ਪਹਾੜੀ ਰਾਜਿਆਂ ਨੂੰ ਬੁਤਪਰਸਤ ਕਿਹਾ ਹੈ ਤੇ ਆਪਣੇ ਆਪ ਨੂੰ ਬੁਤ ਸ਼ਿਕਨ। ਇਸ ਸ਼ਿਅਰ ਦਾ ਇਹ ਮਤਲਬ ਨਹੀਂ ਕਿ ਪਹਾੜੀ ਰਾਜਿਆਂ ਨਾਲ ਗੁਰੂ ਸਾਹਿਬ ਦੀ ਲੜਾਈ ਕਿਸੇ ਬੁਤ ਪਰਸਤੀ ਦੇ ਅਸੂਲ ਤੋਂ ਸੀ। ਇਸ ਦਾ ਭਾਵ ਕੇਵਲ ਔਰੰਗਜ਼ੇਬ ਨੂੰ ਇਹ ਜਤਾ- ਉਣ ਦਾ ਹੈ ਕਿ ਤੂੰ ਮਜ਼ਬੀ ਨੁਕਤੇ ਤੋਂ ਬੁਤ

ਪਰਮਤਾਂ ਨੂੰ ਹਾਨੀ ਪਹੁੰਚਾਉਂਦਾ ਰਹਿੰਦਾ ਹੈ, ਐਸ ਵੇਲੇ ਆਪਣੇ ਮਤਲਬ ਲਈ ਉਹਨਾਂ ਦੀ ਮਦਦ ਕਰ ਰਿਹਾ ਹੈਂ ਮੇਰੇ ਬਰਖ਼ਿਲਾਫ਼—ਮੈਂ ਜੋ ਬੁਤ ਪਰਸਤ ਨਹੀਂ ਹਾਂ ਸਗੋਂ ਬੁਤਾਂ ਦੀ ਪੂਜਾ ਦਾ ਖੰਡਨ ਕਰਨ ਵਾਲਾ ਹਾਂ। ਇਸ ਸ਼ਿਅਰ ਵਿਚ ਔਰੰਗਜ਼ੇਬ ਨੂੰ ਮਤਲਬ ਪਰਸਤੀ ਦਾ ਉਲਾਂਭਾ ਹੈ ਕਿ ਉਹ ਕਿਸੇ ਖ਼ਾਸ ਅਸੂਲ ਦਾ ਪਾਬੰਦ ਨਹੀਂ, ਚਾਹੇ ਉਹ ਅਸੂਲ ਆਪਣੇ ਆਪ ਵਿਚ ਬੁਰੇ ਹੋਣ ਚਾਹੇ ਭਲੇ।

[ਸ਼ਿਅਰ ੯੫, ੯੬

੨੨. ਇਸ ਖ਼ਤ ਵਿਚ ਦੋ ਇਕ ਵੇਰੀ ਵੇਰੀਆਂ ਦੀ ਫੌਜ ਨੂੰ ਦਹ ਲਕ ਕਿਹਾ ਹੈ। ਇਸ ਤੋਂ ਦਸ ਲੱਖ ਦੀ ਛਾਣੀ ਪੁਣੀ ਗਿਣਤੀ ਮੁਰਾਦ ਨਹੀਂ, ਭਾਵ ਬਸ਼ੁਮਾਰ ਹੈ। ਰਵਾਇਤਾਂ ਦੱਸਦੀਆਂ ਹਨ ਕਿ ੧੩-੧੪ ਮੀਲਾਂ ਤਕ ਫੌਜਾਂ, ਛੇੜਾਂ, ਵਹੀਰਾਂ ਤੇ ਲੁਟੇਰਾ ਮੁਲਖਈਆ ਆ ਪਿਆ ਸੀ, ਸੋ ਦਹ ਲਖ ਦਾ ਅਵਾਜ਼ਾ ਦਰੁਸਤ ਹੈ।

[ਸ਼ਿਅਰ ੪੧ ਤੇ ੧੯ ਦੇ ਹੇਠਲਾ ਨੋਟ ਬੀ ਵੇਖੋ,

੨੩ ਫਿਰ ਇਸ ਸਾਰੇ ਖ਼ਤ ਵਿਚ ਉਸ ਤੇ ਵਾਜ਼ਿਆ ਕੀਤਾ ਗਿਆ ਹੈ ਕਿ ਤੇਰਾ ਫਰਜ਼ ਅਜੇ ਬੀ ਨਹੀਂ ਮੁੱਕਾ। ਜੋ ਕੁਛ ਸਹੁੰ ਤੋੜਕੇ ਤੇਰੇ ਵੱਲੋਂ ਤੇ ਤੇਰੇ ਸੂਬਿਆਂ ਆਦਿਕਾਂ ਵਲੋਂ ਅਹਿਦ ਸ਼ਿਕਨੀ ਹੋਈ ਹੈ ਉਸ ਦੀ ਤਲਾਫੀ ਦਾ ਅਜੇ ਵਕਤ ਹੈ ਅਰ ਤੇਰਾ ਫਰਜ਼ ਹੈ ਉਸਨੂੰ ਧਰਮ,ਨਿਆਂ ਤੇ ਨੀਤੀ ਤ੍ਰੈਆਂ ਨੁਕਤਿਆਂ ਤੋਂ ਸਿਰੇ ਚਾੜ੍ਹੇਂ। [ਸ਼ਿਅਰ ੫੩-੫੪

੨੪. ਫਿਰ ਇਸ ਖ਼ਤ ਵਿਚੋਂ ਗੁਰੂ ਸਾਹਿਬ ਦਾ ਅਕਾਲ ਪੁਰਖ ਤੇ ਭਰੋਸਾ ਕਮਾਲ ਦਾ ਸਹੀ ਹੁੰਦਾ ਹੈ, ਉਸ ਦੀ ਸਿਫਤ ਸਲਾਹ ਵੀ ਕਮਾਲ ਦੀ ਹੈ। ਉਸ ਨਾਲ ਪਿਆਰ ਤੇ ਸਿਦਕ ਦਾ ਉਨ੍ਹਾਂ ਦਾ ਸੰਜੋਗ ਬੜਾ ਜ਼ੋਰਦਾਰ ਸਾਬਤ ਹੁੰਦਾ ਹੈ। ਪਾਤਸ਼ਾਹ ਨੂੰ ਦੌਲਤ ਤੇ ਮਾਣ ਹੈ ਤੇ ਆਪ ਦਾ ਤਕੀਆ ਸਾਈਂ ਦੀ ਟੇਕ ਤੇ ਹੈ ਅਰ ਉਹ ਯਕੀਨ ਕਾਮਯਾਬੀ ਪ੍ਰਾਪਤ ਕਰਕੇ ਨਹੀਂ ਸਖਤ ਦੁੱਖ ਮੁਸੀਬਤਾਂ ਤੇ ਵਿਛੋੜੇ ਝਲਕੇ ਜਿਉਂ ਕਾ ਤਿਉਂ ਹੈ। ਇਹ ਯਕੀਨ ਮਾਤ੍ਰ ਹੀ ਨਹੀਂ ਸਗੋਂ ਰਬ ਉਹਨਾਂ ਨੂੰ ਅਪ੍ਰੋਖ ਦਿੱਸ ਰਿਹਾ ਹੈ ਤੇ ਫੇਰ ਆਪਣੇ ਰੱਬ ਅਕਾਲ ਪੁਰਖ ਤੇ ਮੁਸਲਮਾਨੀ ਰੱਬ 'ਯਜ਼ਦਾਂ' ਨੂੰ ਇਕ ਕਹਿ ਰਹੇ ਹਨ।

[ਸ਼ਿਅਰ ੧੦੫-੧੦੬

੨੫. ਫੇਰ ਔਰੰਗਜ਼ੇਬ ਨੂੰ ਉਸੇ ਰੱਬ ਦੀ ਰੱਬੀਅਤ, ਸ਼ਹਿਨਸ਼ਾਹਾਂ ਉਤੇ ਬੀ ਉਸ ਦੀ ਕੁਦਰਤ ਤੇ ਤਾਕਤ ਦੱਸਕੇ ਮਰਕੇ ਉਸ ਦੇ ਦੀਨ ਮੂਜਬ ਉਸ ਵਲੋਂ ਇਨਸਾਫ ਹੋਣਾ ਤੇ ਰਾਸਤ ਬਾਜ਼ਾਂ ਦੀ ਕਦਰ ਹੋਣੀ ਆਦਿ ਉਪਦੇਸ਼ ਦੇਕੇ ਰਾਸਤਬਾਜ਼ੀ ਵੱਲ ਤੇ ਨੇਕੀ ਵੱਲ ਪ੍ਰੇਰਦੇ ਹਨ, ਜਗਤ ਦੀ ਅਸਾਰਤਾ ਦਾ ਨਜ਼ਾਰਾ ਦੱਸਦੇ ਹਨ ਤੇ ਉਸ ਦੀ ਰਹਿਮਤ ਪ੍ਰਾਪਤ ਕਰਨੇ ਦੀ ਪ੍ਰੇਰਨਾ ਕਰਦੇ ਹਨ।

[ਸ਼ਿਅਰ ੬੮, ੬੯, ੧੦੭, ੧੦੮

੨੬. ਬੇਰਾੜ ਸਾਰ ਗੁਰੂ ਦੇ ਸਿਖ ਸਨ। [ਸ਼ਿਅਰ ਪ੯

—o—

## ਔਰੰਗਜ਼ੇਬ ਦੇ ਕੈਰੈਕਟਰ ਦੀ ਤਸਦੀਕ ਹੋਰਨਾਂ ਇਤਿਹਾਸਕਾਰਾਂ ਤੋਂ।

ਸ਼ਿਅਰ ਨੰਬਰ ੧੩. ੧੪. ੨੩. ੨੪ ਵਿਚ ਔਰੰਗਜ਼ੇਬ ਦਾ ਕੁਰਾਨ ਤੇ ਸਹੁੰ ਖਾਣ ਦੀ ਬੇਇਤਬਾਰੀ ਦਾ ਜ਼ਿਕਰ ਹੈ, ਇਸ ਸੰਬੰਧ ਵਿਚ ਹੇਠਲੀਆਂ ਤਵਾਰੀਖੀ ਉਗਾਹੀਆਂ, ਜੋ ਔਰੰਗਜ਼ੇਬਦੀਆਂ ਸਹੁੰਵਾਂ ਖਾਣ ਸੰਬੰਧੀ ਤੇ ਇਕਰਾਰ ਤੋੜਨ ਸੰਬੰਧੀ ਹਨ, ਪਾਠਕਾਂ ਲਈ ਦਿਲਚਸਪ ਹੋਸਨ,–

੧. "(ਔਰੰਗਜ਼ੇਬ ਕੀ ਤਰਫ ਸੇ) ਬਹੁਤ ਸੇ ਐਸੇ ਅਹਕਾਮਾਤ ਭੀ ਦੀਏ ਗਏ ਜਿਸ ਸੇ ਉਸ ਕੀ ਅਪਨੀ ਮਤਲਬਬਰਾਰੀ ਹੋਤੀ ਥੀ, ਮਸਲਨ ਲੋਗੋਂ ਕੋ ਯਿਹ ਕਹਾ ਗਿਆ ਕਿ ਬੇਸ਼ਕ ਝੂਟੀ ਕਸਮੇਂ ਖਾ ਲੋ ਔਰ ਇਸ ਤਰ੍ਹਾਂ ਸੇ ਗੈਰ ਦੀਨਦਾਰ ਕੀ ਸਲਤਨਤੋਂ ਮੇਂ ਬਗ਼ਾਵਤ ਕੀ ਆਗ ਭੜਕਾ ਕਰ ਲੋਗੋਂ ਕੋ ਆਪਣੀ ਤਰਫ ਮਿਲਾ ਲੋ ਔਰ ਜਬ ਕਾਮ ਨਿਕਲ ਆਏ ਤੋ ਦਸ ਫ਼ਕੀਰਾਂ ਕੋ ਖਾਨਾ ਖੁਲਾ ਦੋ ਔਰ ਖਾਹ ਕੁਰਾਨ ਕੀ ਹਜ਼ਾਰੋਂ ਕਸਮ ਖਾ ਕਰ ਹੀ ਤੁਮਨੇ ਵਾਅਦੇ ਕਿਉਂ ਨਾ ਕੀਏ ਹੋਂ ਤੁਮ ਸਭ ਸੇ ਬਰੀ ਹੋ ਜਾਓਗੇ।"

[ਸਟੋਰੀਆ ਡੋਮੋਗਰ. ਜਿ: ੩ ਹਿੱਸਾ ੨ ਸਫਾ ੫

੨. "(ਗੋਲਕੰਡਾ ਕੇ ਬਾਦਸ਼ਾਹ ਨੇ ਔਰੰਗਜ਼ੇਬ ਕੀ ਚੜ੍ਹਾਈ ਕੀ ਖਬਰ ਪਾ ਕਰ) ਔਰੰਗਜ਼ੇਬ ਕੋ ਪੈਗ਼ਾਮ ਭੇਜਾ ਕਿ :ਆਪ ਜੰਗ ਨਾ ਕਰੇਂ ਮੈਂ ਅਪਨੇ ਆਪ ਕੋ ਹਜ਼ੂਰ ਕੇ ਦੀਗਰ ਹੁੱਕਾਮ ਔਰ ਸੂਬੇਦਾਰੋਂ ਕੀ ਤਰਹ ਸਮਝਤਾ ਹੂੰ ਔਰ ਇਸੀ ਹੈਸੀਅਤ ਸੇ

ਗੋਲਕੰਡਾ ਪਰ ਕਬਜ਼ਾ ਰਖਨਾ ਚਾਹਤਾ ਹੂੰ। ਇਸ ਕੇ ਜੁਵਾਬ ਮੇਂ ਔਰੰਗਜ਼ੇਬ ਨੇ ਉਸੇ ਕਹਿਲਾ ਭੇਜਾ ਕਿ 'ਆਪ ਫਿਕਰ ਮਤ ਕੀਜੀਏ, ਆਪ ਕੋ ਬਾਦਸ਼ਾਹਤ ਕੋ ਕੋਈ ਕੁਛ ਨਹੀਂ ਕਹੇਗਾ, ਹਮ ਸਿਰਫ 'ਗੁਲਬਰਗਾ' ਤਕ ਜਾਨਾ ਚਾਹਤੇ ਹੈਂ, ਜਹਾਂ ਔਲੀਆ ਲੋਗੋਂ ਕੀ ਮਜ਼ਾਰੋਂ ਪਰ ਦੁਆ ਕਰਨੇ ਔਰ ਮਿੰਨਤ ਮਾਨਨੇ ਕੀ ਖਾਹਸ਼ ਹੈ।'

ਸ਼ਾਹੇ ਗੋਲਕੰਡਾ ਨੇ ਇਸਕੇ ਇਲਫਾਜ਼ ਕੋ ਸੱਚ ਜਾਨ ਕਰ ਇਸੇ ਪਾਂਚ ਲਾਖ ਰੁਪਏ ਮਜ਼ਾਰ ਪਰ ਫੁਕਰਾ ਕੋ ਤਕਸੀਮ ਕਰਨੇ ਕੇ ਲੀਏ ਭੇਜੇ, ਜਿਸੇ ਵਸੂਲ ਕਰਕੇ ਔਰੰਗਜ਼ੇਬ ਨੇ ਬਜਾਏ ਗੁਲਬਰਗਾ ਕੀ ਤਰਫ ਕੂਚ ਕਰਨੇ ਕੇ ਸੀਧਾ ਗੋਲਕੰਡਾ ਕਾ ਰੁਖ਼ ਕੀਆ.....।" । [ਸਟੋਰੀਆ ਡੋਮੋਗਰ ਸਫਾ ੩੨੦

੩. ਔਰੰਗਜ਼ੇਬ ਨੇ ਜਿਸ ਵਕਤ ਕੁਛ ਤਲਵਾਰ ਸੇ ਔਰ ਕੁਛ ਧੋਕੇ ਫਰੇਬ ਸੇ ਸਲਤਨਤ ਬੀਜਾਪੁਰ ਪਰ ਕਬਜ਼ਾ ਕਰ ਲੀਆ..." [ਸਟੋ: ਡੋਮੋ ਸ: ੩੧੬

੪. "(ਮੁਰਾਦ ਬਖਸ਼) ਜਿਸਨੂੰ ਪੁਰਫਰੇਬ ਆਲਮਗੀਰ (ਔਰੰਗਜ਼ੇਬ) ਨੇ ਇਹ ਗੱਲ ਦੱਸ ਕੇ ਕਿ ਉਹ ਦਾਰਾ ਸ਼ਿਕੋਹ ਦੀ ਲੜਾਈ ਦੇ ਪਿਛੋਂ ਮੱਕੇ ਤੇ ਮਦੀਨੇ ਟੁਰ ਜਾਏਗਾ ਅਤੇ ਆਪਣੇ ਬੇਵਕੂਫ ਭਰਾ (ਮੁਰਾਦ ਬਖਸ਼ ਨੂੰ) ਸਲਤਨਤ ਤੇ ਕਾਮਯਾਬੀ ਦੀ ਮੁਬਾਰਕ ਤੇ ਬਾਦਸ਼ਾਹੀ ਦੀ ਉਮੈਦ ਦੇਕੇ ਤਸੱਲੀ ਤੇ ਤਸ਼ੱਫੀ ਨਾਲ ਖੁਸ਼ ਰਖਦਾ ਸੀ ਅਤੇ ਉਹ (ਮੁਰਾਦ ਬਖਸ਼) ਬੇਵਕੂਫ ਮੱਕਾਰ ਭਰਾ ਔਰੰਗਜ਼ੇਬ ਦੇ ਫ਼ਰੇਬ ਵਿਚ ਆਕੇ ਨਿਸ਼ੰਕ ਉਸ ਦੇ ਪਾਸ ਆਉਂਦਾ ਜਾਂਦਾ ਸੀ। ਉਸਦੇ ਖ਼ੈਰਖਾਹ ਉਸਦੀ ਇਸ ਬੇਮੌਕਾ ਆਉਣ ਜਾਣ ਦੀ ਸਖਤ ਰੋਕ ਕਰਦੇ ਸਨ, ਪਰ ਉਹ ਆਪਣੇ ਮੱਕਾਰ ਭਰਾ ਦੀਆਂ ਗੱਲਾਂ ਤੇ ਕੌਲ ਇਕਰਾਰ ਦੇ ਸਬੱਬ ਇਸ ਤੋਂ ਕਿਸੇ ਤਰ੍ਹਾਂ ਦੀ ਬੁਰਿਆਈ ਦੀ ਆਸ ਨਾ ਰਖਦਾ ਹੋਇਆ ਉਨ੍ਹਾਂ (ਹਮਦਰਦਾਂ) ਦੀ ਨਸੀਹਤ ਨਹੀਂ ਸੁਣਦਾ ਸੀ। ਦਾਰਾ ਸ਼ਿਕੋਹ ਦੀ ਹਾਰ ਦੇ ਪਿਛੋਂ ਸਫਰ ਵਿਚ ਜਦ ਕਿ ਉਹ ਦਾਰਾ ਸ਼ਿਕੋਹ ਦੇ ਪਿਛੇ ਜਾ ਰਿਹਾ ਸੀ, ਇਸ ਬਦਨਸੀਬ (ਮੁਰਾਦ ਬਖਸ਼) ਨੂੰ ਵੀ (ਔਰੰਗਜ਼ੇਬ) ਨੇ ਕੈਦ ਕਰਕੇ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿਤਾ।" [ਸੈਰੁਲਮੁਤਾਖ਼ੀਨ ਸਫਾ ੩੩੮

੫. ਵੁਹ ਅਪਨੇ ਭੇਦਕੋ ਨਿਹਾਯਤ ਛੁਪਾਏ ਰਖਤਾ ਥਾ, ਔਰ ਮੱਕਾਰੀ ਔਰ ਰਿਆਕਾਰੀ ਕੇ ਫ਼ਨ ਮੇਂ ਤ ਕਾਮਲ ਉਸਤਾਦ ਥਾ।

[ਬਰਨੀਅਰ (ਉਰਦੂ ਤਰਜਮਾ) ਸਫ਼ ੧੭

੬. ਕਿਹਾ ਜਾ ਸਕਦਾ ਹੈ ਕਿ ਅਨੰਦਪੁਰ ਦੇ ਜੰਗ ਦੀ ਤਫਸੀਲ ਨਾਲ ਔਰੰਗਜ਼ੇਬ ਨੂੰ ਕੀਹ ਤੁਅੱਲਕ ਸੀ? ਪਰ ਇਤਿਹਾਸ ਦੱਸਦਾ ਹੈ ਕਿ ਉਹ ਅਪਣੇ ਜੰਗ ਵਿਚ ਰਾਜ ਪ੍ਰਬੰਧ ਦੀ ਤਫਸੀਲ ਆਪ ਹੱਲ ਕਰਦਾ ਸੀ, ਹੱਤਾ ਕਿ ਪਟਵਾਰੀ ਤੇ ਕਲਰਕ ਦੇ ਚੁਣਨ ਵਿਚ ਬੀ ਉਸ ਦਾ ਹੱਥ ਹੋਣਾ ਅਸਚਰਜ ਨਹੀਂ। ਐਲਫਿਨਸਟੋਨ ਆਪਣੇ ਇਤਿਹਾਸ ਦੇ ਸਫ਼ਾ ੫੪੧ ਤੇ ਲਿਖਦਾ ਹੈ:-

He alone conducted every branch of this government in the most minute detail. He Planned campaigns and issued instructions during their progress...his letters embrace measures for keeping open the roads in the Afghan country, for quelling disturbances at Multan & Agra.

੭. ਐਲਫਿਨਸਟੋਨ ਸਫ਼ਾ ੫੪੫ ਦੇ ਫ਼ੁਟਨੋਟ ਵਿਚ 'ਮੁਲਤਾਨ' ਦੇ ਮਾਮਲਾਤ ਤੋਂ ਸੰਭਾਵਨਾ ਗੁਰੂ ਗੋਬਿੰਦ ਸਿੰਘ ਜੀ ਤੇ ਸਿੱਖਾਂ ਦੇ ਮਾਮਲਾਤ ਦੀ ਕਢਦਾ ਹੈ। ਸੋ ਬਹੁ ਪਿਆ ਕਿ ਅਨੰਦ ਪੁਰ ਦੇ ਜੁੱਧ ਦੀ ਤਫਸੀਲ ਬੀ ਔਰੰਗਜ਼ੇਬ ਦੀ ਗੇਣਤੀ ਵਿਚ ਸੀ।

---o---

## ਅਨੰਦਪੁਰ ਤੋਂ ਦੀਨੇ* ਤਕ ਦੇ ਮੁਕਾਮਾਤ ਜਿਥੇ ਜਿਥੇ ਗੁਰੂ ਸਾਹਿਬ ਜੀ ਨੇ ਦਮ ਲੀਤਾ

*ਇਹ ਜ਼ਫ਼ਰਨਾਮਹ ਕਿਥੇ ਲਿਖਿਆ ਗਿਆ? ਸਾਰੇ ਇਤਿਹਾਸਾਂ ਵਿਚ ਜ਼ਫ਼ਰਨਾਮਹ ਦੀਨੇ ਲਿਖਿਆ ਗਿਆ ਦੱਸਿਆ ਹੈ, ਪਰ ਜ਼ਫ਼ਰਨਾਮੇ ਵਿਚ ਲਿਖਿਆ ਹੈ ਕਿ ਅਸੀਂ ਕਾਂਗੜ ਠਹਿਰੇ ਹੋਏ ਹਾਂ। ਕਾਂਗੜ ਉਹ ਟਿਕਾਣਾ ਹੈ ਜਿਸ ਥੇਂ ਗੁਰਾਂ ਦਾ ਤੁਰਕ ਦਲ ਨਾਲ ਜੁੱਧ ਹੋਇਆ ਤੇ ਜਿਥੋਂ ਦੇ ਰਈਸ ਰਾਇ ਜੋਧ ਨੇ ਇਕ ਹਜ਼ਾਰ ਆਪਣੇ ਸਾਥੀਆਂ ਸਣੇ ਗੁਰੂ ਜੀ ਦੀ ਸਹਾਇਤਾ ਵਿਚ ਜੰਗ ਕੀਤਾ ਸੀ। ਇਹ ਜੁਧ ੧੬੯੮ ਵਿਚ ਹੋਇਆ ਸੀ, ਜਿਸ ਵਿਚ ਗੁਰੂ ਜੀ ਦੀ ਫ਼ਤਹ ਹੋਈ ਸੀ। ਇਸ ਨਗਰ ਦੇ ਵਸਾਉਣ ਵਾਲਾ ਰਾਇ ਜੋਧ ਦਾ ਵਡਕਾ ਮਹਿਰ ਮਿੱਠਾ ਸੀ, ਜਿਸ ਦੀ ਇਕ ਪੋਤ੍ਰੀ ਅਕਬਰ ਨਾਲ ਵਿਆਹੀ ਗਈ ਸੀ। ਜਿਸ ਕਰਕੇ ੧੨੦ ਪਿੰਡਾਂ ਦਾ ਤਲਕਾ ਅਕਬਰ ਵਲੋਂ ਇਸ ਨੂੰ ਮਿਲ ਗਿਆ ਤੇ ਤਦ ਤੋਂ ਕਾਂਗੜ ਇਸ ਤਲਕੇ ਦੀ ਮਾਨੋ ਰਾਜਧਾਨੀ ਸੀ। ਦੀਨਾ ਕਾਂਗੜ ਤੋਂ ਇਕ ਮੀਲ ਉਤਰ ਨੂੰ ਕਾਂਗੜ ਦੀ ਭੋਂ ਵਿਚ ਨਵਾਂ ਵੱਸਿਆ

[ਬਾਕੀ ਨੋਟ ਦੇਖੋ ਅਗਲੇ ਪੰਨੇ ਦੇ ਹੇਠ]

ਕੁਛ ਵਕਤ ਠਹਿਰੇ, ਰਾਤ ਯਾ ਕੁਛ ਦਿਨ ਗੁਜ਼ਾਰੇ, ਉਨ੍ਹਾਂ ਦੇ ਨਾਮ ਤਰ-ਤੀਬਵਾਰ ਐਉਂ ਹਨ: ਲਗਪਗ ਸਾਰੀਆਂ ਇਨ੍ਹਾਂ ਥਾਵਾਂ ਤੇ ਗੁਰ-ਦੁਵਾਰੇ ਯਾ ਨਿਸ਼ਾਨ ਹੁਣ ਤਕ ਕਾਇਮ ਹਨ:— ਸਰਸਾ ਨਾਲੇ ਦਾ ਕਿਨਾਰਾ—ਜਿੱਥੇ ਵੈਰੀ ਦਲ ਪਿੱਛਾ ਕਰਕੇ ਆ ਪਹੁੰਚਾ ਤੇ ਹਮਲਾ ਆਵਰ ਹੋਇਆ, ਜਿਥੇ ਉਦੇ ਸਿੰਘ ਵਰਗੇ ਸੂਰਮੇ ਸ਼ਹੀਦੀਆਂ ਪਾ ਗਏ। ਰੋਪੜ, ਚਮਕੌਰ—ਜਿੱਥੇ ਸਾਰੇ ਦਿਨ ਦਾ ਜੁੱਧ ਮਚਿਆ। ਜੰਡ ਸਾਹਿਬ। ਝਾੜ ਸਾਹਿਬ। ਮਾਛੀ ਵਾੜਾ, ਘਲਾਲ, ਲਲਾ, ਕੁਬਾਂ, ਘੁੰਘ-ਰਾਲੀ, ਕਟਾਣੀ (ਦੇ ਗਸਰ ਗੁਰ-ਦੁਆਰਾ), ਰਾਮ ਪੁਰ (ਰੇਰੂਗੁ:), ਕਨੇਚ, ਆਲਮ ਗੀਰ, ਜੋਧ, ਮੋਹੀ, ਹੇਹਰ, ਕਮਾਲ ਪੁਰਾ, ਲੰਮੇ, ਸੀਲੋ-ਆਣੀ, ਰਾਇ-ਕੋਟ, ਮਾਣੂ ਕੇ, ਚਕਾਰ, ਤਖਤੂ ਪੁਰਾ, ਮਧਾ, ਦੀਨਾ, ਜੋ ਕਾਂਗੜ ਦੀ ਜ਼ਿਮੀਂ ਵਿਚ ਕਾਂਗੜ ਦੇ ਪਾਸ ਮੀਲ ਕੁ ਉਤੇ, ਉਸ ਖ਼ਾਨਦਾਨ ਦੀ ਮਾਲਕੀ ਸੀ ਤੇ ਜਿੱਥੇ ਇਕ ਭਰਾ ਰਹਿੰਦਾ ਸੀ। ਇਥੇ ਹੀ ਆਪ ਦੇ ਕਯਾਮ ਵਾਲੇ ਥਾਂ ਲੋਹਗੜ੍ਹ ਨਾਮੇ ਗੁਰ-ਦੁਆਰਾ ਹੈ।

## ਗੀਤ

[ਤਰਜ਼-ਗ਼ਜ਼ਲ]

ਮਹਿਕ ਕਲਗ਼ੀ ਵਾਲੜੇ ਦੀ ਓਸ ਥਾਂ ਤੋਂ ਲੈਕੇ ਆ!

ਐ ਸਬਾ! ਚਮਕੌਰ ਜਾ, ਧੂੜੀ ਦੇ ਗਲ ਲਗ ਲਗ ਕੇ ਆ,
ਮਹਿਕ ਕਲਗ਼ੀ ਵਾਲੜੇ ਦੀ ਓਸ ਥਾਂ ਤੋਂ ਲੈਕੇ ਆ:—
ਹੋਲੀਆਂ ਜਿਸ ਥਾਂ ਤੇ ਸੁਹਣੇ ਨਾਲ ਜਿੰਦਾਂ ਖੇਡੀਆਂ,
ਅਤਰ ਤੇ ਅੰਬੀਰ ਜਿਸ ਥਾਂ ਹੈ ਅਜੇ ਤਕ ਫੈਲਿਆ।
ਪੁੱਤਰਾਂ ਦੇ 'ਫੁਲ ਸ਼ਗੂਫ਼ੇ' ਖ਼ੂਨ ਹੋ ਜਿਸ ਥਾਂ ਖਿੜੇ,
ਮਿੱਤਰਾਂ ਦਾ ਗੁਲੇ ਲਾਲਹ ਰੱਤ ਹੋ ਸੀ ਟਹਿਕਿਆ।
'ਆਪਾ ਨੁਛਾਵਰ' ਦੀ ਕਲੀ ਜਿਸ ਥਾਂ ਬਲੀ ਹੋ ਖਿੜ ਪਈ,
ਗ਼ੁੰਚਹ ਸੀ ਦਿਲਵਾਰਨੇ ਦਾ ਜਿਸ ਜਗ੍ਹਾ ਤੇ ਮੁਸ਼ਕਿਆ।
'ਬੁਲਬੁਲ' ਨੇ ਜਿਸ ਥਾਂ ਖ਼ੂਨ ਦੇ 'ਬਾਜ਼ਾਂ' ਦੀ ਮਾਰੀ ਮੁਸ਼ਕ ਸੀ;
'ਅਤਰ-ਗੁਲ' ਹੋ ਲਹੂ ਜਿਸ ਦੇ 'ਮਹਿਕ-ਡੱਬਾ' ਖੁਹਲਿਆ।
ਇਸ਼ਕ ਦੀ ਰੌਸ਼ਨ ਸ਼ਮਾ ਨੂੰ ਜਿਸ ਜਗ੍ਹਾ ਪਰਵਾਨਿਆਂ
ਖ਼ੂਨ ਅਪਣੇ ਦੇ ਫੁਲੇਲੀ ਵਧ ਤੋਂ ਵਧ ਸੀ ਪਾਲਿਆ,
ਜ਼ੁਲਮ ਦੀ ਖੂ ਬਾਸ ਨੂੰ ਕੁਰਬਾਨੀਆਂ ਦੇ ਅਗਣ ਨੇ
ਅਮਨ ਦੇ ਬੂਟੇ ਤਲੇ ਕਰ ਖਾਦ ਸੀਗਾ ਡਾਲਿਆ।
ਹਾਂ ਜਿਸ ਜਗ੍ਹਾ ਸੀ ਉਗ ਪਿਆ ਉਹ ਬੀਜ ਪਜਾਰਾਂ ਵਾਲੜਾ,
ਜਿਸ ਨੂੰ ਤਸ਼ੱਦਦ ਦੇ ਲਹੂ ਸਿੰਜ ਸਿੰਜ ਕੇ ਸੀ ਪਾਲਿਆ।
ਜਿਸ ਥਲੀ ਨੂੰ ਸੀ ਥਲੀ ਨੇ 'ਬਾਗ਼-ਮਹਿਕਾਂ' ਸਾਜਿਆ,
ਉਸ ਥਲੀ ਦੀ ਮਹਿਕ ਹਾਂ ਤੂੰ ਐ ਸਬਾ ਅਜ ਲੈਕੇ ਆ!
ਵੰਡ ਦੇ ਵਿਚ ਖਾਲਸੇ ਕਰਦੇ ਸੁਗੰਧਿਤ ਸੱਭ ਨੂੰ
'ਪਜਾਰ ਲਪਟਾਂ' ਵਿਚ ਲਪੇਟੀਂ ਐ ਸਬਾ! ਤੂੰ ਸਾਰਿਆਂ।
ਮਹਿਕ ਕਲਗ਼ੀ ਵਾਲੜੇ ਦੀ ਲਜਾ ਸਬਾ ਚਮਕੌਰ ਤੋਂ
'ਵੈਰ-ਗ਼ਫਲਤ' ਵਿਚ ਪਿਆਂ ਨੂੰ ਦੇ ਸੁੰਘਾ ਤੇ ਹੋਸ਼ ਲਿਆ।
ਕਰ ਮਸਤ ਸਭ ਨੂੰ ਪ੍ਰੇਮ ਵਿਚ, ਦੇ ਝੂਮ 'ਆਪਾ-ਵਾਰ' ਦੀ
ਰਸ ਰੰਗ ਲਾ ਦੇ ਪ੍ਰੇਮ ਦਾ, ਪਜਾਰੇ ਦੀ ਗੋਦੀ ਵਿਚ ਬਿਠਾ।

[ਪਿਛਲੇ ਪੰਨੇ ਦੀ ਟੂਕ ਦੀ ਬਾਕੀ] ਨਗਰ ਸੀ (ਸੰ: ੧੭੨੦ ਬਿ: ਵਿਚ) ਤੇ ਰਾਇਜੋਧ ਦੇ ਤ੍ਰੈ ਵੰਸ਼ਜ-ਜੋ ਦਸਮੇ ਪਾਤਸ਼ਾਹ ਨੂੰ ਮਿਲੇ-ਤਖਤਮਲ, ਲਖਮੀਰ ਤੇ ਸਮੀਰ ਸਨ। ਇਕ ਭਰਾ ਦੀਨੇ ਰਹਿੰਦਾ ਸੀ ਤੇ ਦੂਜੇ ਦੋ ਕਾਂਗੜ। ਜਦ ਸਾਹਿਬ ਮਧੇ ਆਏ ਤਾਂ ਤ੍ਰਏ ਭਰਾ ਗੁਰੂ ਜੀ ਨੂੰ ਸਨਮਾਨ ਨਾਲ ਲੈ ਆਏ ਤੇ ਇਤਿਹਾਸਾਂ ਵਿਚ ਦੱਸਿਆ ਹੈ ਕਿ ਦੀਨੇ ਉਤਾਰਾ ਦਿਤਾ। ਸੋ ਦੀਨੇ ਠਹਿਰਨਾ, ਕਾਂਗੜ ਠਹਿਰਨਾ ਜਿਥੇ ਬਾਕੀ ਦੇ ਦੋ ਭਰਾ ਰਹਿੰਦੇ ਸਨ, ਇਉਂ ਇਕੋ ਗਲ ਹੈ, ਜਿਵੇਂ ਸੁਲਤਾਨਵਿੰਡ ਠਹਿਰਨਾ ਅੰਮ੍ਰਿਤਸਰ ਠਹਿਰਨਾ ਕਿਹਾ ਜਾ ਸਕਦਾ ਹੈ। ਜ਼ਫ਼ਰ ਨਾਮਹ ਕਦ ਲਿਖਿਆ ਗਿਆ? ਗਿਣਤੀ ਕਰਨ ਤੋਂ ਸ੍ਰੀ ਗੁਰੂ ਜੀ ਦਾ ਆਨੰਦ ਪੁਰ ਛਡਣਾ ੬-੭ ਤ੍ਰੀਕ ਪੋਹ ਦੀ ਸੰ: ੧੭੬੧ ਵਿਚ ਢੁਕਦੀ ਹੈ। ਇਥੋਂ ਟੁਰਕੇ ਦੀਨੇ ਅੱਪੜਦਿਆਂ ਤਕ ਮਾਘ ਚੜ੍ਹ ਪਿਆ ਜਾਪਦਾ ਹੈ। ਦੀਨੇ ਦਾ ਕਯਾਮ ਗੁਰੂ ਜੀ ਦਾ ਲਗਪਗ ਢਾਈ ਮਹੀਨੇ ਰਿਹਾ। ਜੋ ਹੋ ਸਕਦਾ ਹੈ ਕਿ ਇਹ ਪੱਤ੍ਰ ੧੭੬੧ ਸੰ: ਦੇ ਮਾਘ ਯਾ ਸ਼ੁਰੂ ਫੱਗਣ ਵਿਚ ਘਲਿਆ ਗਿਆ ਹੋਵੇ, ਇਸਦੇ ਰਵਾਨਾ ਕਰਨ ਤੋਂ ਮਗਰੋਂ ਗੁਰੂ ਜੀ ਇਥੋਂ ਟੁਰ ਪਏ ਤੇ ਕੋਟ ਕਪੂਰੇ ਆਦਿ ਅਨੇਕ ਥਾਈਂ ਹੁੰਦੇ ਖਿਦਰਾਣੇ ਦੀ ਢਾਬ ਪਰ ਪੁੱਜੇ, ਜਿਥੇ ਸੂਬਾ ਸਰਹਿੰਦ ਆ ਪਿਆ। ਇਹ ਜੁੱਧ ਵੈਸਾਖ ੧੭੬੨ ਦੇ ਲਗਪਗ ਹੋਯਾ।

ਇਸ ਤੋਂ ਮਗਰੋਂ ਨੌਂ ਦਸ ਮਹੀਨੇ ਮਹਾਰਾਜੇ ਦਾ ਕਯਾਮ ਦਮਦਮੇ ਸਾਹਿਬ ਹੈ। ਓਥੋਂ ਜਦ ਰਾਜਪੂਤਾਨੇ ਚਲੇ ਗਏ ਤਾਂ ਦਇਆ ਸਿੰਘ ਜੀ ਵਾਪਸ ਆਕੇ ਮਿਲੇ। ੧੭੬੩ ਦੇ ਮਾਘ ਵਿਚ ਔਰੰਗਜ਼ੇਬ ਦਾ ਦੇਹਾਂਤ ਹੈ (ਫਰਵਰੀ ੧੭੦੭)।

# ੮੧. ਮੁਕਤਸਰ ਯੁੱਧ

ਸੰਰਹਿੰਦ ਤੋਂ ਵਜ਼ੀਰ ਖਾਂ ਦੇ ਫੇਰ ਹਮਲਾ ਕਰਨ ਦੀ ਸੰਭਵਤਾ ਸਮਝਕੇ ਗੁਰੂ ਜੀ ਜ਼ਫਰਨਾਮਾ ਟੋਰਕੇ ਆਪ ਦੀਨੇ ਤੋਂ ਵਿਦਾ ਹੋਕੇ ਅੱਗੇ ਨੂੰ ਟੁਰ ਪਏ ਇਹ ਵਿਚਾਰਕੇ ਕਿ ਇਥੇ ਘਮਸਾਣ ਨਾ ਮਚੇ, ਤੇ ਅਗੇ ਚੱਲਕੇ ਅਸੀਂ ਬੀ ਪ੍ਰਬੰਧ ਚੰਗਾ ਕਰ ਸਕਾਂਗੇ। ਦੀਨ ਤੋਂ ਟੁਰਕੇ ਜਲਾਲ ਪਿੰਡ ਹੁੰਦੇ ਹੋਏ ਕਈ ਹੋਰ ਪਿੰਡੀਂ ਵਿਚਰਦੇ, ਠਹਿਰਦੇ, ਉਪਦੇਸ਼ ਦੇਂਦੇ ਸੂਰਮੇ ਚੁਣਦੇ ਭਗਤੇਪਿੰਡ ਗਏ ਜੋ ਭਾਈ ਬਹਿਲੋ ਦੇ ਪੋਤੇ ਭਾਈ ਭਗਤੇ ਦੇ ਨਾਮ ਤੇ ਵੱਸਿਆ ਸੀ। ਭਗਤੇ ਦੇ ਪੰਜ ਪੁਤ੍ਰ ਸਨ, ਉਹਨਾਂ ਨੇ ਇਕ ਤਿਆਰ ਘੜਾ ਅਰਪਨ ਕਰਕੇ ਮੱਥਾ ਟੇਕਿਆ। ਤ੍ਰੈ ਦਿਨ ਏਥੇ ਰਹਿਕੇ ਗੁਰੂ ਜੀ ਅਨੇਕ ਥਾਈਂ ਫਿਰਦੇ ਉਪਦੇਸ਼ ਕਰਦੇ, ਨਾਲੇ ਜੰਗ ਦਾ ਸਾਮਾਨ ਤੇ ਮਰਦ ਕੱਠੇ ਕਰਦੇ, ਇਕ ਜੰਗਲ ਵਿਚ ਜਾ ਨਿਕਲੇ। ਇੱਥੇ ਕੁਛ ਠਹਿਰਕੇ ਬਾਹੀਂਵਾਲ ਸਰਵਨ ਆਦਿ ਥਾਈਂ ਹੁੰਦੇ ਆਪ ਕੋਟ ਕਪੂਰੇ ਜਾ ਨਿਕਲੇ। ਇਹ ਇਕ ਢਾਬ ਵਿਚ ਵਧੀ ਹੋਈ ਅੰਤ੍ਰੀਪ ਜੇਹੀ ਉਤੇ ਵੱਸਦਾ ਸੀ, ਜੋ ਚੌਧਰੀ ਕਪੂਰੇ ਨੇ ਆਪਣੇ ਨਾਮ ਤੇ ਬਿ: ੧੭੧੯ ਦੇ ਲਗ ਪਗ ਵਸਾਯਾ ਸੀ। ਕਪੂਰਾ ਗੁਰੂ ਦਾ ਸਿੱਖ ਸੀ, ਪਹਿਲੋਂ ਬੀ ਅਨੰਦ ਪੁਰ ਘੋੜੇ ਆਦਿ ਭੇਟਾ ਭੇਜਦਾ ਹੁੰਦਾ ਸੀ ਹੁਣ ਵੀ ਦਰਸ਼ਨ ਲਈ ਭੇਟਾ ਲੈਕੇ ਆਇਆ। ਸਤਿਗੁਰਾਂ ਨੇ ਆਖਿਆ; ਕੋਟ ਦਾ ਕਬਜ਼ਾ ਅਸੀਂ ਕਰ ਲਈਏ ਤੇ ਵਜ਼ੀਰ ਖਾਂ, ਜੋ ਸਾਡੇ ਮਗਰ ਆ ਰਿਹਾ ਹੈ, ਉਸ ਨੂੰ ਐਥੇ ਜੰਗ ਦੇ ਹੱਥ ਦਿਖਾਈਏ। ਪਰ ਕਪੂਰੇ ਨੇ ਨਾਂਹ ਕੀਤੀ ਕਿ ਮਨੂੰ ਤੁਰਕਾਂ ਤੋਂ ਡਰ ਲਗਦਾ ਹੈ ਜੋ ਫਾਹੇ ਨਾ ਲਾ ਦੇਣ। ਸਤਿਗੁਰ ਬੋਲੇ:—"ਅਪਣਾ ਭੈ ਹੀ ਸਰੂਪ ਧਾਰਕੇ ਆਪਣਾ ਜਮ ਬਣ ਜਾਂਦਾ ਹੈ। ਭਾਵੀ ਨੇ ਕਰਨਾ ਹੀ ਐਸਾ ਹੈ।"

ਗੁਰੂ ਜੀ ਏਥੋਂ ਟੁਰਕੇ ਚਾਰ ਪੰਜ ਮੀਲ ਦੱਖਣ ਪੂਰਬ ਰੁਖ ਨੂੰ ਢਿਲਵਾਂ ਪਿੰਡ ਜਾ ਉਤਰੇ: ਏਥੇ ਸੋਢੀ ਕੌਲ ਪ੍ਰਿਥੀਏ ਦੀ ਵੰਸ਼ ਦਾ ਦੱਸੀਦਾ ਹੈ ਕਿ ਇਕ ਵਡਕਾ ਬੜੇ ਆਦਰ ਨਾਲ ਆ ਮਿਲਿਆ।

ਫੇਰ ਸਤਿਗੁਰੂ ਜੀ ਮਲੂਕੇ ਤੇ ਕੋਠੇ ਦੇ ਬਨ ਵਿਚ ਠਹਿਰਦੇ ਹੋਏ ਜੈਤੋਂ ਆਏ। ਇਹ ਜਗਾ ਅਜ ਕਲ ਨਾਭਾ ਰਿਆਸਤ ਵਿਚ ਹੈ, ਪਰ ਗਿਰਦ ਗਿਰਦ ਸਾਰੇ ਫਰੀਦਕੋਟ ਦਾ ਰਾਜ ਹੈ। ਆਖਦੇ ਹਨ ਕਿ ਚੌਧਰੀ ਕਪੂਰਾ ਏਥੇ ਆ ਮਿਲਿਆ ਤੇ ਸਤਿਗੁਰਾਂ ਨੂੰ ਕਹਿਣ ਲੱਗਾ ਕਿ ਮੇਰਾ ਸਰਾਪ ਬਖਸ਼ ਦਿਓ ਮੈਂ ਤੁਰਕਾਂ ਤੋਂ ਡਰਦਾ ਹਾਂ, ਰਾਜ ਭਾਗ ਛੋੜ ਨਹੀਂ ਸਕਦਾ, ਇਸ ਕਰਕੇ ਕਿਲ੍ਹਾ ਨਹੀਂ ਦੇ ਸਕਿਆ। ਭਾਈ ਮਾਨ ਸਿੰਘ ਜੀ ਪਾਸ ਬੈਠੇ ਸਨ. ਸਤਿਗੁਰ ਜੀ ਉਧਰ ਤੱਕੇ ਤੇ ਬੋਲੇ:—"ਮੈਂ ਵਰ ਸ੍ਰਾਪ ਵਿਚ ਕਾਹਨੂੰ, ਸਭ ਤੋਂ ਵੱਡਾ ਸ੍ਰਾਪ ਹੈ ਭੈ। (ਕਪੂਰੇ ਵਲ ਤੱਕਕੇ) ਨਿਰਭੈ ਹੋ ਜਾ। ਤੂੰ ਨਿਰਭੈ ਹੋਣਾ ਨਹੀਂ ਤੇਰੇ ਭੈ ਨੇ ਪ੍ਰਤੱਖ ਹੋਕੇ ਤੈਨੂੰ ਲੈਣਾ ਹੈ, ਇਸੇ ਕਰਕੇ ਅਸਾਂ ਆਦਮੀ ਦਾ ਆਦਰਸ਼ 'ਖਾਲਸਾ' ਵਿਚ ਪ੍ਰਗਟ ਕਰ ਦਿਤਾ ਹੈ:—'ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ'। ਕੋਟ ਤਰਾ ਅਸੀਂ ਛੱਡ ਆਏ, ਭੈ ਭੀਤ ਮਨਾਂ ਦੀ ਮਦਦ ਦੀ ਸਾਨੂੰ ਲੋੜ ਨਹੀਂ। ਅਸੀਂ ਆਪਣੇ ਪਿਤਾ ਦਾ ਹੁਕਮ ਵਜਾਣ ਆਏ ਹਾਂ। ਕਿਲ੍ਹਾ ਨਹੀਂ ਮਿਲਿਆ ਤਾਂ ਉਸ ਦਾ ਹੁਕਮ ਹੈ ਮਦਾਨੇ ਲੜੋ ਮਦਾਨੇ ਲੜਾਂਗੇ; ਹਾਰ ਜੀਤ ਉਸ ਦੀ ਹੈ, ਸਾਡਾ ਧਰਮ ਉਸ ਦੇ ਦੱਸੇ ਹੁਕਮ ਉਤੇ ਤੁਰਨਾ ਹੈ।ਹੁਕਮ ਹੈ ਅਭੈ ਹੋਕੇ ਲੜਨਾ। ਮਰਨਾ, ਬਚਨਾ ਸਭ ਬਾਪੂ ਜੀ ਦੇ ਹੱਥ ਹੈ। ਸੋ ਬੁੱਲੇ ਲੁੱਟ ਕਪੂਰਿਆ! ਤੂੰ ਅਜੇ ਖਾਲਸਾ ਨਹੀਂ ਸਜਿਆ। ਜੇ ਬਚਣਾ ਹਈ ਤਾਂ ਨਿਰਭੈ ਹੋ।"

ਆਖਦੇ ਇਹ ਬੀ ਹਨ ਕਿ ਇਹ ਵਾਰਤਾ ਜੈਤੋਂ ਦੀ ਨਹੀਂ, ਪਰ ਢਿਲਵਾਂ ਦੀ ਹੈ; ਉਥੇ ਕਪੂਰੇ ਨੇ ਮਹਾਰਾਜ ਦਾ ਉਪਦੇਸ਼ ਸੁਣਕੇ ਸ਼ਰਨ ਲਈ, ਪੁੱਤ੍ਰਾਂ ਤੇ ਪੋਤ੍ਰਿਆਂ ਨੂੰ ਅੰਮ੍ਰਿਤ ਛਕਾਇਆ ਤੇ ਆਪ ਵੀ ਛਕਿਆ, ਸੋਢੀ ਕੌਲ ਨੇ ਬੀ ਆਪਣੇ ਪੋਤ੍ਰੇ† ਨੂੰ ਅੰਮ੍ਰਿਤ ਛਕਵਾਕੇ ਅਭੈ ਸਿੰਘ ਬਨਾਇਆ। ਸਤਿ-

---

*ਇਹ ਪ੍ਰਸੰਗ ਇਸ ਸੰਚਯ ਲਈ ਮਾਘ ਸੰ: ਗੁ: ਨਾ ਸਾ: ੪੫੬ (ਫਰਵਰੀ ੧੯੨੫) ਵਿਖੇ ਲਿਖਿਆ ਗਿਆ ਸੀ ਤੇ ਉਸ ਤੋਂ ਮਗਰੋਂ ੩ ਪੋਹ ਸੰ: ਗੁ: ਨਾ: ਸਾ: ੪੫੭ (੧੭ ਦਸੰਬਰ ੧੯੨੫) ਗੁਰਪੁਰਬ ਸਪਤਮੀ ਦੇ ਖਾ. ਸਮਾ: ਵਿਖ ਪ੍ਰਕਾਸ਼ਤ ਹੋਇਆ ਸੀ।

†ਕੋਈ ਆਖਦੇ ਹਨ ਕਿ ਕਪੂਰੇ ਚੌਧਰੀ ਨੇ ਅੰਮ੍ਰਿਤ ਪਿੰਡ ਸਰੀਏ ਵਾਲੇ ਛਕਿਆ ਸੀ।

ਗੁਰਾਂ ਨੇ ਆਗਿਆ ਕੀਤੀ ਕਿ ਛੇਵੇਂ ਸਤਿਗੁਰਾਂ ਨੇ ਜੋ ਪ੍ਰਿਥੀ ਚੰਦ ਨੂੰ ਮੀਣਾ ਕਿਹਾ ਸੀ ਹੁਣ ਉਹਨਾਂ ਦੀ ਵੰਸ਼ ਜੋ ਅੰਮ੍ਰਿਤ ਛਕ ਲਵੇ ਮੀਣੇ ਦੇ ਦੋਸ਼ ਤੋਂ ਮਾਫ ਕੀਤੀ ਗਈ। ਜੋ ਅੰਮ੍ਰਿਤ ਛਕੇ ਸੋ ਗੁਰੂ ਕਾ ਸਿੰਘ, ਸਾਰਾ ਪੰਥ ਉਸ ਨਾਲ ਨਿਰਸੰਸੇ ਵਰਤੇਂ ਕਰੇ। ਕਪੂਰੇ ਨੂੰ ਬੀ ਸਤਿਗੁਰਾਂ ਨੇ ਆਖਿਆ ਕਿ ਤੇਰੀ ਵੰਸ਼ ਰਾਜ ਕਰੇਗੀ ਖੰਡਾ ਤੇ ਇਕ ਢਾਲ ਵੀ ਬਖਸ਼ੀ। ਦੁਇ ਸਾਮਾਨ ਹੁਣ ਤਕ ਫਰੀਦਕੋਟ ਦੇ ਰਾਜ ਘਰਾਣੇ ਵਿਚ ਸਨਮਾਨ ਨਾਲ ਰਖੇ ਹਨ।

ਇਸੇ ਇਲਾਕੇ ਵਿਚ ਵਿਚਰਦਿਆਂ ਇਕ ਦਿਨ ਭੇਰ ਪਿੰਡ ਦੇ ਬਖਸ਼ਾ ਸਿੰਘ ਨੇ ਖਬਰ ਦਿਤੀ ਕਿ ਵਜ਼ੀਰ ਖਾਂ ਆਪ ਫੌਜ ਲੈਕੇ ਆ ਰਿਹਾ ਹੈ ਅਰ ਦੋ ਚਾਰ ਦਿਨਾਂ ਤਕ ਅੱਪੜਨ ਵਾਲਾ ਹੈ, ਉਸਦੇ ਨਾਲ ਪੰਜ ਕੁ ਹਜ਼ਾਰ ਫੌਜ ਹੈ। ਸਤਿਗੁਰ ਨੇ ਕਪੂਰ ਸਿੰਘ ਨੂੰ ਆਖਿਆ ਕਿ ਆਪਣਾ ਕੋਈ ਮਾਤਬਰ ਆਦਮੀ ਇਸ ਇਲਾਕੇ ਦਾ ਸੂਹੀਆਂ ਦੇਹ ਜੋ ਸਾਨੂੰ ਖਿਦਰਾਣੇ ਦੀ ਢਾਬ ਤੇ ਅਪੜਾ ਦੇਵੇ। ਕਪੂਰ ਸਿੰਘ ਨੇ 'ਖਾਨ' ਨਾਮ ਬੈਰਾੜ ਨੂੰ ਕੁਛ ਸਵਾਰ ਸਣੇ ਨਾਲ ਟੋਰਿਆ ਕਿ ਸਤਿਗੁਰੂ ਜੀ ਨੂੰ ਖਿਦਰਾਣੇ ਅਪੜਾ ਦੇਵੇ, ਪਰ ਆਪ ਜੁੱਧ ਵਿਚ ਹਿੱਸਾ ਨਾ ਲਵੇ, ਹੋ ਸਕੇ ਤਾਂ ਸਤਿਗੁਰ ਜੀ ਨੂੰ ਬੀ ਜੰਗ ਤੋਂ ਹੋੜਦਾ ਜਾਵੇ। ਇਥੋਂ ਟੁਰਕੇ ਗੁਰੂ ਜੀ ਸਨੇਅਰ ਪਿੰਡ ਅੱਪੜੇ। ਏਥੇ ਅਤਰਾ, ਚਤਰਾ, ਸਤਰਾ ਤੇ ਭਰਾ ਜੋ ਬੜੇ ਨਿਰਭੈ ਸੂਰਮੇ ਸੇ ਅਰ ਜਿਨ੍ਹਾਂ ਤੋਂ ਦੇਸ਼ ਡਰਦਾ ਸੀ, ਪਰ ਜੋ 'ਭੈ ਕਾਹੂ ਕਉ ਦੇਤ ਨਹਿ' ਦੇ ਅਸੂਲ ਦੇ ਜਾਣੂ ਨਹੀਂ ਸੇ, ਅੰਮ੍ਰਿਤ ਛਕਕੇ ਖਾਲਸੇ ਸਜੇ ਤੇ ਸਤਿਗੁਰ ਦੇ ਨਾਲ ਹੋ ਟੁਰੇ। ਫੇਰ ਰਾਮਿਆਣੇ ਪਿੰਡ ਠਹਿਰੇ, ਏਥੇ ਇਕ ਜੱਟ ਨੂੰ ਗੁਰੂ ਜੀ ਨੇ ਕਿਹਾ, "ਛੋਲੇ ਨਾ ਖਾਹ, ਸੱਟ ਦੇਹ, ਏਹ ਕੌੜੇ ਹਨ", ਪਰ ਉਸ ਨੇ ਕੁਛ ਰਖ ਲਏ ਤੇ ਥੋੜੇ ਸੱਟੇ। ਸਤਿਗੁਰਾਂ ਕਿਹਾ, "ਭੋਲਿਆ! ਅਸਾਂ ਤਾਂ ਮਾਲਵੇ ਦਾ ਕਾਲ ਕੱਟ ਦਿਤਾ ਸੀ, ਜੋ ਏਥੇ ਕਣਕਾਂ ਤੇ ਸੁਕਾਲ ਹੋਣ, ਪਰ ਤੂੰ ਥੋੜਾ ਰਖ ਹੀ ਲਿਆ, ਚੰਗਾ!"

ਇਸ ਅਨੰਦੀ ਰੰਗ ਖੇਲਦੇ, ਨਿਰਭੈਤਾ ਦੇ ਸਰਦਾਰ ਹੋਰੀਂ ਅੱਗੇ ਵਧੇ ਤੇ ਇਕ ਉਜਾੜ ਵਿਚ ਡੇਰਾ ਜਾ ਪਾਇਆ।

ਇਧਰ ਪੰਜਾਬ ਵਿਚ ਅਨੰਦ ਪੁਰ, ਚਮਕੌਰ, ਸਰਹਿੰਦ ਦੇ ਸਾਕੇ ਪ੍ਰਸਿੱਧ ਹੋ ਚੁਕੇ ਸੇ, ਘਰ ਘਰ ਤੇ ਗਿਰਾਂ ਗਿਰਾਂ ਸਿਖਾਂ ਵਿਚ ਪੀੜਾ ਤੇ ਚਰਚਾ ਹੋ ਰਹੀ ਸੀ। ਅਖੀਰ ਇਕ ਵਹੀਰ ਖਾਲਸਿਆਂ ਦਾ ਤਿਆਰ ਹੋਕੇ ਮਾਲਵੇ ਨੂੰ ਸਤਿਗੁਰਾਂ ਵਲ ਟੁਰਿਆ। ਇਨ੍ਹਾਂ ਵਿਚ ਉਹ ਬੀ ਸ਼ਾਮਲ ਸੇ ਜੋ ਅਨੰਦ ਪੁਰ ਦੇ ਕਿਲ੍ਹੇ ਵਿਚ ਸਤਿਗੁਰ ਦੀ ਆਗਯਾ ਦੇ ਵਿਰੁੱਧ ਕਿਲ੍ਹੇ ਵਿਚੋਂ ਟੁਰਨਾ ਚੰਗਾ ਸਮਝਦੇ ਸੇ ਤੇ ਜਿਨ੍ਹਾਂ ਨੇ ਬੇਦਾਵੇ* ਬੀ ਲਿਖ ਦਿਤੇ ਸੇ, ਐਸੇ ਪੁਰਖਾਂ ਵਿਚੋਂ ਬਹੁਤੇ ਤਾਂ ਮਾਰੇ ਗਏ ਸੇ, ਪਰ ਜੋ ਬਚਕੇ ਘਰੀਂ ਅੱਪੜੇ ਸੇ, ਘਰਾਂ ਵਾਲਿਆਂ ਕਿਸੇ ਨੂੰ ਮੂੰਹ ਨਾ ਲਾਇਆ ਤੇ ਵਾਪਸ ਟੋਰਨ ਦਾ ਪ੍ਰਬੰਧ ਕੀਤਾ, ਨਾਲ ਹੋਰ ਬੀ ਵਹੀਰ ਪਾ ਟੁਰੇ। ਲਾਹੌਰੋਂ ਕੁਛ ਸਿਆਣੇ ਪਾਤਸ਼ਾਹ ਨਾਲ ਸੁਲਹ ਕਰਨ ਦੀ ਤਜਵੀਜ਼ ਪੇਸ਼ ਕਰਨ ਲਈ ਮਤਾ ਮਤਾ ਕੇ ਬੀ ਟੁਰੇ। ਏਹ ਸਾਰੇ ਸ੍ਰੀ ਗੁਰੂ ਜੀ ਨੂੰ ਰਾਮਿਆਣੇ ਤੋਂ ਅੱਗੇ ਖਿਦਰਾਣੇ ਦੇ ਲਾਗੇ ਜਿਹੇ ਜਾਕੇ ਮਿਲੇ; ਉਥੇ ਸਤਿਗੁਰਾਂ ਦੇ ਪੇਸ਼ ਹੋਏ। ਪਹਿਲੀ ਗੱਲ ਤਾਂ ਬੇਮੁਖਾਂ ਨੇ ਆਪਣਾ ਪਸਚਾਤਾਪ ਪੇਸ਼ ਕਰਨ ਦੀ ਕੀਤੀ।

---

*ਅਨੰਦ ਪੁਰ ਵਿਚ ਜਿਨ੍ਹਾਂ ਮਝੈਲਾਂ ਨੇ ਬੇਦਾਵਾ ਲੈਣਾ ਮੰਨ ਲਿਆ ਸੀ ਉਹਨਾਂ ਦੀ ਗਿਣਤੀ ਦਾ ਪਤਾ ਨਹੀਂ, ਪਰ ਜਿਨ੍ਹਾਂ ਨੇ ਨਹੀਂ ਸੀ ਮੰਨਿਆ ਤੇ ਸਨਮੁਖ ਸੇਵਾ ਵਿਚ ਹਾਜ਼ਰ ਰਹੇ ਓਹ ਬੀ ਬਹੁਤੇ ਸਨ ਇਹ ਗਲ ਗ਼ਲਤ ਹੈ ਕਿ ਅਨੰਦਪੁਰੋਂ ਗੁਰਾਂ ਨਾਲ ਕੇਵਲ ੩੦ ਸਿਖ ਸਨਮੁਖੀਏ ਨਿਕਲੇ ਸਨ। ਚਾਲੀ ਤਾਂ ਉਸ ਵੇਲੇ ਦੀ ਗਿਣਤੀ ਸੀ ਜਿਸ ਵੇਲੇ ਕਿ ਚਮਕੌਰ ਦੀ ਗੜ੍ਹੀ ਵਿਚ ਦਾਖਲ ਹੋਏ ਸੇ, ਕਿਉਂਕਿ ਕਿਤਨੇ ਤਾਂ ਕਿਲ੍ਹਾ ਅਨੰਦਪੁਰ ਚੋਂ ਨਿਕਲਣ ਦੇ ਮਗਰੋਂ ਦੁਸ਼ਮਨਾਂ ਦੇ ਅਚਾਨਕ ਆ ਪੈਣ ਤੇ ਸ਼ਹੀਦ ਹੋਏ। ਕਿਤਨੇ ਸਰਸਾ ਦੇ ਕੰਢੇ ਸਤਿਗੁਰਾਂ ਦੇ ਅਗੇ ਚਲੇ ਸਾਣ ਤੇ ਸਾਹਿਬ ਅਜੀਤ ਸਿੰਘ ਜੀ ਦੀ ਤਾਬਿਆ ਤੇ ਲੜਦੇ ਸ਼ਹੀਦ ਹੋਏ ਤੇ ਫੇਰ ਉਹ ਦਸਤਾ ਬੀ ਕਿਤਨਾ ਕੁ ਹੋਊ ਜਿਸ ਨੇ ਸਾਹਿਬ ਅਜੀਤ ਸਿੰਘ ਜੀ ਨੂੰ ਸਰਸੇ ਨਾਲੇ ਤੋਂ ਪਾਰ ਕਰ ਸਤਿਗੁਰਾਂ ਦੀ ਵੱਲ ਟੁਰਾਇਆ ਤੇ ਆਪ ਦੁਸ਼ਮਨ ਰੋਕ ਖੜੇ ਹੋਏ ਤੇ ਕਈ ਘੰਟੇ ਲੜਦੇ ਇਕ ਇਕ ਕਰਕੇ ਕੱਟ ਮੋਏ। ਕਿਤਨੇ ਰੋਪੜ ਸ਼ਹੀਦ ਹੋਏ। ਇਨ੍ਹਾਂ ਵਿਚੋਂ ਪੰਜ ਸਿੰਘ ਸਵਾਰ, ਚਮਕੌਰ ਵੱਲ ਸਤਿਗੁਰਾਂ ਨੂੰ ਖਬਰ ਦੇਣ ਲਈ ਟੋਰੇ ਸੇ ਕਿ ਹੁਣ ਪਿੱਛੇ ਰੋਕ ਮੁੜੀ ਖਲੀ ਹੈ ਤੇ ਆਪ ਉਪਰਾਲਾ ਕਰ ਲਓ। ਸੋ ਸਤਿਗੁਰਾਂ ਨਾਲ ਕਈ ਸੌ ਸੂਰਮੇ ਸਿੰਘ ਸਨਮੁਖ ਤੇ ਜਾਂ-ਨਿਸਾਰ ਨਿਕਲੇ ਸੇ, ਜਿਨ੍ਹਾਂ ਵਿਚ ਮਾਝੇ ਦੇ ਸਨਮੁਖੀਏ ਵੀ ਸੇ ਜੋ ਚੋਖੇ ਸੇ। ਚਮਕੌਰ ਵਿਚ ਜੋ ੪੦ ਗਏ ਸੇ, ਉਸ ਸਾਰੇ ਕਈ ਸੌ ਦੇ ਜਥੇ ਦਾ ਬਕਾਇਆ ਸਨ ਜੋ ਉਸ ਘੋਰ ਸੰਗ੍ਰਾਮ ਦੀ ਰਾਤ ਬਚ ਰਹੇ ਸੇ। ਸਤਿਗੁਰ ਜੀ ਨੇ ਆਪ ਜ਼ਫਰਨਾਮੇ ਵਿਚ ਜੋ ੪੦ ਦੀ ਗਿਣਤੀ ਦਿਤੀ ਹੈ ਉਹ ਚਮਕੌਰ ਦੀ ਗੜ੍ਹੀ ਵਿਚ ਪ੍ਰਵੇਸ਼ ਹੋਏ ੪੦ ਸਿਖਾਂ ਦੀ ਗਿਣਤੀ ਦਿਤੀ ਹੈ।

ਦੂਸਰੀ ਗੱਲ ਨਵੇਂ ਆਏ ਸੱਜਣਾਂ ਨੇ ਉਹਨਾਂ ਦੀ ਸਿਪਾਰਸ਼ ਦੀ ਕੀਤੀ ਤੇ ਤੀਸਰੀ ਗਲ, ਜਿਨ੍ਹਾਂ ਵਿਚ ਲਾਹੌਰ ਦੇ ਦਾਨੇ ਵੀ ਸੇ, ਪਾਤਸ਼ਾਹ ਨਾਲ ਸੁਲਹ ਵਾਲੀ ਪੇਸ਼ ਕੀਤੀ।

ਅਹਿੱਲ, ਅਜਿੱਤ ਚਿਹਰਾ ਸਤਿਗੁਰ ਜੀ ਦਾ ਕਰੜਾ ਹੋ ਗਿਆ, ਕੱਸ ਗਿਆ, ਨਿਗਾਹ ਅਸਮਾਨਾਂ ਵਲ ਉਠ ਗਈ, ਨੈਣ ਮੁੰਦ ਗਏ ਅਰ ਫੇਰ ਹੇਠਾਂ ਤੱਕੇ, ਸੰਗਤ ਵਲ ਡਿੱਠਾ, ਇਲਾਹੀ ਰੰਗ ਵਾਲੇ ਬੁੱਲ੍ਹ 'ਬੁੱਕਦੇ ਸ਼ੇਰ ਵਾਲੀ' ਧੁਨੀ ਵਿਚ ਖੁੱਲ੍ਹੇ—"ਸਿੱਖ ਮੇਰੇ ਤੇ ਮੈਂ ਸਿਖਾਂ ਦਾ ਹਾਂ। ਭੁੱਲ ਇਨਸਾਨੀ ਖਾਸਾ ਹੈ ਤੇ ਸਾਂਈਂ ਬਖਸ਼ਿੰਦ ਹੈ। ਪਰ ਰਣ ਵਿਚ; ਤੱਤੇ ਰਣ ਵਿਚ ਪਿੱਠ ਦੇਣੀ ਖਾਲਸਾ ਦਾ ਕੰਮ ਨਹੀਂ, ਖਾਲਸਾ ਅਭੈ ਹੈ। ਹਾਂ, ਪਾਤਸ਼ਾਹ ਨਾਲ ਸੁਲਹ ! ਮੇਰੀ ਕਿਸੇ ਨਾਲ ਲੜਾਈ ਨਹੀਂ, ਜ਼ਾਲਮ ਜ਼ੁਲਮ ਕਰਦਾ ਹੈ ਪਰਜਾ ਦੀ ਪੀੜਾ ਦਰਗਾਹੇ ਅੱਪੜੀ ਹੈ, ਮੈਂ ਉਸ ਪੀੜਾ ਨੂੰ ਹਰਣ ਲਈ ਘੱਲਿਆ ਗਿਆ ਹਾਂ। ਮੈਂ 'ਪ੍ਰਜਾ ਦੀ ਪੀੜਾ ਹਰਨੀ' ਹੈ। ਮੈਂ ਜੰਗ ਕੀਹ ਤੇ ਸੁਲਹ ਕੀ—ਪਰਜਾ ਦਾ ਭਾਰ ਹਰਨਾ ਹੈ ਜ਼ੁਲਮ ਅਗੇ ਢਾਲ ਬਣਨਾ ਹੈ। ਸ਼ਮਸ਼ੇਰ ਹੋਕੇ। ਮੇਰੀ ਸ਼ਮਸ਼ੇਰ ਹੀ ਤਾਂ ਜ਼ੁਲਮ ਅੱਗੇ ਢਾਲ ਹੈ, ਤੇ ਹੁਕਮ ਵਿਚ ਹੈ ਤੁਸੀਂ ਆਓ, ਨਿੱਤਰੋ, ਹੁਕਮ ਵਿਚ ਵਰਤੋ ਫਤਹ ਅਕਾਲ ਪੁਰਖ ਦੀ ਹੈ, ਸਾਡਾ ਕੰਮ ਹੁਕਮ ਹੈ। ਜੋ ਤੁਹਾਡੀ ਮਰਜ਼ੀ ਹੈ, ਉਹ ਭੈ ਦੀ ਪੁੱਤਰੀ ਹੈ, ਹੁਕਮ ਤੋਂ ਅਜਾਣੂੰ ਹੈ, ਉਹ ਅੱਗੇ ਗੁਰੂ ਅਰਜਨ ਦੇਵ ਜੀ ਦੇ ਵੇਲੇ, ਗੁਰੂ ਤੇਗ ਬਹਾਦਰ ਜੀ ਦੇ ਵੇਲੇ ਕੁਛ ਨਹੀਂ ਸਾਰ ਸੱਕੀ, ਹੁਣ ਕੀਹ ਸਾਰੇਗੀ ? ਜ਼ਾਲਮ ਜੇ ਨੇਕ ਨਸੀਹਤ ਨਾਲ ਸੁਧਰ ਜਾਏ ਤਾਂ ਅਜ਼ਲੀ ਤਾਕਤਾਂ ਨੂੰ ਡਾਢੇ ਉਪਰਾਲੇ ਕਿਉਂ ਕਰਨੇ ਪੈਣ ? ਮੈਨੂੰ ਦੁਖ ਨਹੀਂ ਅਨੰਦ ਪੁਰ ਦੇ ਸੁੱਖਾਂ ਦਾ, ਪੁੱਤਰਾਂ ਦੀ ਸ਼ਹਾਦਤ ਦਾ, ਮਾਤਾ ਦੇ ਵਿਯੋਗ ਦਾ, ਪਿਆਰੇ ਦੂਲੇ ਸਿੰਘ ਪੁੱਤ੍ਰਾਂ ਦੇ ਸ਼ਹੀਦ ਹੋਣ ਦਾ। ਮੈਨੂੰ ਦੁਖ ਹੈ ਕਿ ਖਾਲਕ ਦੀ ਖ਼ਲਕ ਦੁਖੀ ਹੈ ਮੈਨੂੰ ਸੋਚ ਹੈ ਕਿ ਖ਼ਲਕ ਦਾ ਦੁਖ ਕਿਵੇਂ ਨਿਵਰੇ? ਹੁਣ ਇੱਕੋ ਇਲਾਜ ਹੈ ਕਿ ਸ਼ਾਂਤੀ ਰਸ ਦੀ ਸ਼ਮਸ਼ੇਰ ਜ਼ੁਲਮ ਦੀ ਸ਼ਮਸ਼ੇਰ ਨੂੰ ਕੱਟ ਦੇਵੇ। ਰਾਜੇ ਨਿਮਾਣੇ ਹੋ ਚੁਕੇ ਹਨ, ਪਰਜਾ ਮੁਰਦਾਰ ਹੋ ਚੁਕੀ ਹੈ, ਇਕ ਸ਼ਾਂਤਿ ਰਸ ਦੀ ਸ਼ਮਸ਼ੇਰ ਜੀਉਂਦੀ ਹੈ। ਹੁਕਮ ਅੱਗੇ ਸੀਸ ਹਾਜ਼ਰ ਹਨ ਤਾਂ ਆਓ!—"ਤੁਹਾਡੀ ਸਿੱਖਿਆ ਦੀ ਮੈਨੂੰ ਲੋੜ ਨਹੀਂ, ਮੇਰਾ ਆਗੂ ਅਕਾਲ ਪੁਰਖ ਹੈ। ਤੁਸੀਂ ਸਿੱਖ ਹੋ ਤਾਂ ਸਿੱਖਿਆ ਮੰਨੋ, ਨਿੱਤਰੋ, ਨਹੀਂ ਤਾਂ ਜਿੱਥੇ ਚੁਰਾਸੀ ਵਸਦੀ ਹੈ ਜਾਓ ਉਥੇ ਵੱਸੋ। ਖਾਲਸਾ ਤਾਂ ਨਾਮ ਜਪੇਗਾ ਤੇ ਹੁਕਮ ਤੇ ਟੁਰੇਗਾ।"

ਦਾਨਿਆਂ ਨੇ ਜੋ ਜੋ ਦਲੀਲਾਂ ਇਸ ਵੇਲੇ ਪੇਸ਼ ਕਰਨੀਆਂ ਸਨ, ਸੋ ਸਾਰੀਆਂ ਰਹਿ ਗਈਆਂ। ਦਾਤੇ ਨੇ ਇਹ ਵਦਾਣ* ਦੀ ਸੱਟ ਵਾਲੇ ਅਮਿੱਟ ਵਾਕ ਕਹਿਕੇ, ਹਾਂ ਅਰਸ਼ਾਂ ਦੇ ਦਾਨੇ ਨੇ, ਅਰਸ਼ੀ ਰੌਸ਼ਨੀ ਵਿਚ ਟੁਰਨ ਵਾਲੇ ਨੇ, ਇਨਸਾਨੀ ਦਿਮਾਗ਼ੀ ਰੌਸ਼ਨੀ ਉਤੇ ਅਪਣੀ ਤ੍ਰਿੱਖੀ ਰੌਸ਼ਨੀ ਨਾਲ ਚਕਾਚੂੰਧ ਪਾਈ ਤੇ ਅੱਗੇ ਨੂੰ ਕੂਚ ਕੀਤੀ। ਆਪ ਤਾਂ ਖਿਦਰਾਣੇ ਵੱਲ ਨੂੰ ਵਧੇ ਤੇ ਪਿੱਛੇ ਪੰਜਾਬ ਤੋਂ ਆਈ ਇਸ ਵਹੀਰ ਵਿਚ ਵਿਚਾਰ ਆਰੰਭ ਹੋਈ। ਵਿਚਾਰ ਵਧਦੀ ਤੇ ਵਕਤ ਬਹਿਸਾਂ ਤੇ ਖਰਚ ਹੁੰਦਾ, ਪਰ ਥੋੜੇ ਚਿਰ ਵਿਚ ਹੀ ਅਚੰਭੇ ਨਾਲ ਫੈਸਲਾ ਹੋ ਗਿਆ। ਇਕ ਸੂਰਬੀਰ ਦੇਉ ਕਦ ਪਤਲਾ, ਪਰ ਹੱਡੀਆਂ ਦਾ ਮਜ਼ਬੂਤ, ਚਿਹਰੇ ਦਾ ਜਲਾਲੀ ਤੇ ਦਿੱਵਜ, ਗੁਰੂ ਘਰ ਦੀ ਵਿਦਯਾ ਦਾ ਸੂਰਮਾ ਸਿੰਘ ਉੱਠ ਖੜਾ ਹੋਇਆ, ਤਲਵਾਰ ਸੂਤ ਕੇ ਧਰਤੀ ਤੇ ਲੀਕ ਵਾਹ ਕੇ ਖੜਾ ਹੋ ਗਿਆ। 'ਜੋ ਬੋਲੇ ਸੋ ਨਿਹਾਲ—ਸਤਿ ਸ੍ਰੀ ਅਕਾਲ ! ਨਿੱਤਰੇ ਸੋ ਤਰੇ ਅੜੇ ਸੋ ਝੜੇ, ਵਧੇ ਦਿਲ ਲੜੇ, ਜੋ ਝਵੇਂ ਸੋ ਮੁੜੇ, ਸਿਰ ਧੜ ਦੀ ਬਾਜ਼ੀ ਖੇਲੇ ਉਹ ਜੋ ਖਾਲਸਾ ਹੋਵੇ। ਇਹ ਸਰੀਰ ਤਾਂ ਹੁਕਮ ਦਾ ਬੰਦਾ ਹੋ ਗਿਆ ਹੈ। ਵਡੇ ਹੁਕਮ ਦਾ ਪਤਾ ਸਤਿਗੁਰੂ ਨੂੰ ਹੈ, ਸਤਿਗੁਰ ਦੇ ਹੁਕਮ ਦਾ ਪਤਾ ਸਾਨੂੰ ਪੈ ਗਿਆ ਹੈ। ਸਤਿਗੁਰ ਨੇ ਜੰਗ ਮੰਡਿਆ ਹੈ, ਜੰਗ ਹੁਕਮ ਹੈ। ਸੋ ਜੋ ਖਾਲਸਾ ਹੈ, ਜਿਸ ਸੀਸ ਦੇਣਾ ਹੈ, ਲੀਕ ਟੱਪ ਆਵੇ"। ਚਾਰ ਸਿੰਘ ਹੋਰ ਲੀਕ ਟੱਪੇ ਤੇ ਖੜੇ ਹੋਕੇ ਲਲਕਾਰੇ: "ਅੱਜ ਸੀਸ ਦੇਣਾ ਹੈ ਸੀਸ"। ਫੇਰ ਇਕ ਮਾਈ ਸਾਂਗ ਹੱਥ ਵਿਚ ਸੂਤੀ ਸੁਹਣੀ, ਭਰਵੀਂ ਤੇ ਸ਼ੇਰ ਨੁਹਾਰ ਵਾਲੀ ਲੀਕ ਟੱਪਕੇ ਬੋਲੀ: "ਤ੍ਰੀਮਤ ਬੀ ਖਾਲਸਾ ਜੇ ਵੀਰੋ ! ਤੇ ਅੱਜ ਲੜੇਗੀ ਸਨਮੁਖ, ਹਾਂ, ਹੁਕਮ ਦੇ ਮਗਰ ਸੀਸ ਪਰ ਖੇਲੇਗੀ। ਭੈਣ ਲੜੇਗੀ, ਵਧੇਗੀ, ਮਰੇਗੀ, ਵੀਰ ਘਰਾਂ

*ਵਡਾ ਹਥੌੜਾ।

ਨੂੰ ਜਾਣਗੇ।"

ਐਉਂ ਦੀ 'ਸੱਦ ਮਾਹੀ ਦੀ' ਉਥੇ ਹੁਣ ਪਰਤਵੀਂ ਹੋ ਗੂੰਜੀ, ਕਿ ਚਾਲੀ ਹੋਰ ਲੀਕ ਟੱਪ ਆਏ*। ਚਾਲੀ ਹੋਰ ਆਏ। ਮਨਮਤਿ ਮਰ ਗਈ, ਧੁਰ ਹੁਕਮ ਤੇ ਟੇਕ ਲੱਗ ਗਈ, ਨਿਰਭੈ ਹੋ ਗਏ, ਖਾਲਸਾ ਖਾਲਸਾ ਹੋ ਗਏ। ਹਾਂ ਜੀ, ਹੁਣ ਹੋਰ ਨਿੱਤਰ ਆਏ। ਚਿਹਰੇ ਭੱਖ ਉਠੇ, ਲਹੂ ਮਾਨੋਂ ਚੋ ਰਹੇ ਹਨ। ਹੁਣ ਖਾਲਸਾ ਲੜੇਗਾ, ਮਰੇਗਾ, ਹੁਕਮ ਜੋ ਬਾਪੂ ਜੀ ਦਾ ਹੈ, ਉਹੀ ਖਾਲਸੇ ਜੀ ਦਾ ਕਰਮ ਹੈ।

ਫੇਰ ਪਹਿਲੇ ਨਿੱਤਰੇ ਸਿੰਘ ਜੀ—ਮਹਾਂ ਸਿੰਘ ਜੀ ਬੋਲੇ:—

"ਹਮ ਤੋ ਗੁਰ ਹਿਤ ਦੇ ਹੈਂ ਪ੍ਰਾਨ। ਬਿਚ ਸੰਗ੍ਰਾਮ ਕਰੈਂ ਅਰਿ ਹਾਨ। ਤੁਰਕ ਹਜਾਰਹੁ ਗੁਰ ਕੇ ਗਿਰਦ। ਕੋ ਇਸ ਸਮੇ ਤਜੇ ਹੁਇ ਮਰਦ॥ ੧੬॥ ਏਤੀ ਭੀਰ ਗੁਰੂ ਪਰ ਪਰੀ। ਹੈ ਸਦ ਹੈਫ ਤਜਹਿਂ ਇਸ ਘਰੀ। ਜੀਵਨ ਪਾਇ ਕਰਹਿੰਗੇ ਕਹਾਂ। ਜੋ ਪ੍ਰਭੁ ਕਾਜ ਨ ਐਹੈਂ ਇਹਾਂ॥ ੧੭॥

ਹੁਣ ਮਹਾਂ ਸਿੰਘ ਜੀ ਨੇ ਆਪਣੀ ਜਥੇਦਾਰੀ ਵਿਚ ਸਤਿਗੁਰ ਜੀ ਦੇ ਮਗਰ ਕੂਚ ਦਾ ਹੁਕਮ ਦਿਤਾ। ਇਹ ਸੂਰਮਿਆਂ ਦਾ ਦਲ-ਇਕ ਵੇਰੀ ਸਿਦਕ ਵਿਚ ਹਾਰ ਖਾ ਕੇ ਮੁੜ ਜੀ ਉਠੇ, ਤਿਆਰ ਬਰਤਿਆਰ ਹੋ ਚੁਕੇ ਸਿੰਘਾਂ ਦਾ ਦਲ-ਖਿਦਰਾਣੇ ਦੇ ਸਰ ਕਿਨਾਰੇ ਅੱਪੜਿਆ। ਸਰ ਸੁੱਕਾ ਪਿਆ ਸੀ, ਗੁਰੂ ਜੀ ਉਥੇ ਅੱਪੜਕੇ ਸਰ ਨੂੰ ਸੁੱਕਾ ਵੇਖਕੇ ਅੱਗੇ ਕੂਚ ਕਰ ਗਏ ਸੇ। ਮਹਾਂ ਸਿੰਘ ਨੇ ਖਿਦਰਾਣਾ ਸੁੱਕਾ ਦੇਖਕੇ ਆਪਣਾ ਦਲ ਖੜਾ ਕਰਕੇ ਆਖਿਆ ਕਿ ਆਹ ਵੇਲਾ ਜੇ ਸੱਚੀ ਸੇਵਾ ਦਾ, ਇਥੇ ਹੀ ਟਿਕ ਜਾਓ ਤੇ ਵੈਰੀ ਨੂੰ ਇਥੇ ਰੋਕੋ, ਉਸ ਨੇ ਇਧਰ ਧਾਵਾ ਕਰਨਾ ਹੈ ਕਿ ਪਾਣੀ ਦਾ ਛੰਭ ਸਾਂਭ ਲਵਾਂ ਤੇ ਅਸਾਂ ਅਗੋਂ ਰੋਕ ਕੀਤੀ ਤਾਂ ਉਹ ਸਮਝਸੀ ਕਿ ਗੁਰੂ ਜੀ ਇਥੇ ਹੀ ਹਨ, ਸੋ ਸੰਗ੍ਰਾਮ ਇਥੇ ਮੱਚ ਜਾਊ ਤੇ ਗੁਰੂ ਜੀ ਨੂੰ ਅਗੇ ਨਿਕਲ ਜਾਣ ਦਾ ਯਾ ਕੋਈ ਹੋਰ ਆਪਣੇ ਦੈਵੀ ਖਿਆਲ ਵਿਚ ਪ੍ਰਬੰਧ ਕਰਨ ਦਾ ਸਮਾਂ ਮਿਲ ਜਾਊ। ਸੋ ਗੁਰਮਤਾ ਸਾਧ ਕੇ ਉਥੇ ਡੇਰੇ ਪੈ ਗਏ। ਉਥੇ ਬੇਰੀਆਂ ਦਾ ਭਾਰੀ ਜੰਗਲ ਸੀ, ਸਿੰਘਾਂ ਨੇ ਵਡੇ ਵਡੇ ਚਾਦਰੇ ਬੇਰੀਆਂ ਤੇ ਪਾਕੇ ਐਸੀ ਸ਼ਕਲ ਰਚ ਦਿਤੀ ਜੋ ਦੂਰੋਂ ਤੰਬੂ ਨਜ਼ਰ ਪੈਣ। ਇਧਰ ਦਸ ਦਸ ਦਾ ਜੱਥਾ ਵੰਡਕੇ ਇਕ ਇਕ ਜਥੇਦਾਰ ਦੇ ਤਾਬੇ ਕਰਕੇ ਅੱਡ ਅਡ ਦਾਉ ਪੇਚ ਦੇ ਵਧਣ ਹਟਣ ਤੇ ਹਮਲਾ ਕਰਨ ਦੇ ਸਾਮਾਨ ਝੱਟ ਪੱਟ ਸੋਚਕੇ ਫੈਸਲਾ ਕਰ ਲਏ।

ਜਦੋਂ ਕਿ ਟਾਂਗੂ ਨੇ ਉਚੇ ਬ੍ਰਿੱਛ ਤੋਂ ਤੁਰਕ ਦਲ ਦੇ ਆ ਜਾਣ ਦੀ ਸੂਹ ਦਿਤੀ ਤਾਂ ਇਧਰੋਂ ਬੰਦੂਕਾਂ ਦੀ ਬਾੜ੍ਹ ਛੱਡੀ ਗਈ, ਜਿਸ ਤੋਂ ਦੁਸ਼ਮਨ ਨੂੰ ਆਪਣੀ ਵਲ ਖਿਚ ਲੈਣ ਦਾ ਮਤਲਬ ਸੀ ਕਿ ਮਤਾਂ ਕਿਸੇ ਦੇ ਆਖੇ ਜਾਂ ਅੱਚਨਚੇਤ ਵੈਰੀ ਉਥੇ ਨਾ ਅੱਪੜ ਪਵੇ ਜਿਥੇ ਗੁਰੂ ਜੀ ਹੋਣ। ਇਨ੍ਹਾਂ ਦਾ ਮਤਾ ਇਹ ਸੀ ਕਿ ਅਸੀਂ ਵੈਰੀ ਨੂੰ ਆਪਣੇ ਨਾਲ ਜੁੱਟਮ ਜੁੱਟ ਕਰ ਲਈਏ, ਵੱਸ ਚੱਲੇ ਤਾਂ ਮਾਰ ਲਈਏ, ਜੇ ਮਰ ਜਾਈਏ ਤਾਂ ਇਹ ਪਾਪੀ ਦਲ ਸਤਿਗੁਰ ਤਕ ਨਾ ਅੱਪੜ ਸਕੇ। ਸੋ ਬੰਦੂਕਾਂ ਦੀ ਅਵਾਜ਼ ਸੁਣਕੇ ਵਜ਼ੀਰ ਖਾਂ ਨੇ ਇਧਰ ਰੁਖ ਕਰਕੇ ਹਮਲੇ ਦਾ ਹੁਕਮ ਦੇ ਦਿਤਾ, ਪਰ ਅਗੋਂ ਕਈ ਪਾਸਿਆਂ ਤੋਂ ਬੇਰੀਆਂ ਦੇ ਉਹਲਿਓਂ ਗੋਲੀਆਂ ਦਾ ਮੀਂਹ ਆ ਪਿਆ। ਇਧਰ ਉਧਰ ਤੱਕ ਕੇ ਤੁਰਕਾਂ ਨੇ ਫੇਰ ਗੋਲੀਆਂ ਦਾ ਮੀਂਹ ਵਸਾਇਆ, ਪਰ ਬੇਰੀਆਂ ਦੇ ਅਤੇ ਝੰਗੀਆਂ ਦੇ ਕੁਦਰਤੀ ਮੋਰਚੇ ਸਿੰਘਾਂ ਨੂੰ ਵਾਧੇ ਦਾ ਦਾਉ ਦੇ ਗਏ। ਜਦ ਦੁਵੱਲੀ ਬੰਦੂਕਾਂ ਚੱਲ

*ਏਥੇ ਬੀ ਚਾਲੀ ਦੀ ਗਿਣਤੀ ਚਮਕੌਰ ਦੀ ਚਾਲੀਆਂ ਵਾਲੀ ਗਿਣਤੀ ਦਾ ਭੁਲੇਵਾਂ ਹੈ। ਇਥੇ ਵਹੀਰ ਕਈ ਸੌ ਦਾ ਸੀ, ਕੇਵਲ ਜਿਨ੍ਹਾਂ ਮੁਖੀਆਂ ਦੇ ਨਾਮ ਲਿਖੇ ਮਿਲਦੇ ਹਨ, ਓਹ ੪੦ ਦੇ ਲਗ ਪਗ ਸਨ। ਇਕ ਖਿਆਲ ਵਿਚਾਰ ਯੋਗ ਇਹ ਹੈ ਕਿ ਜਿੰਨਾ ਵਹੀਰ ਇਹ ਆਇਆ ਸੀ ਸਾਰੇ ਦਾ ਸਾਰਾ ਸਨਧਬੱਧ ਸ਼ਾਮਾਨ ਜੰਗ ਨਾਲ ਸ਼ਸ਼ੋਭਤ ਸੀ ਤੇ ਘਰੋਂ ਸਤਿਗੁਰੂ ਜੀ ਦੀ ਸੇਵਾ ਵਿਚ ਜੁਧ ਕਰਨ ਹੀ ਆਇਆ ਸੀ।ਮਹਾਂ ਸਿੰਘ ਜਥੇਦਾਰ ਦੇਸ਼ੋਂ ਹੀ ਥਾਪਕੇ ਟੋਰਿਆ ਗਿਆ ਸੀ, ਖਰਚ ਵਾਸੁਤੇ ਪਦਾਰਥ ਭੀ ਨਾਲ ਸੀ। ਮੁੱਖ ਕੰਮ ਤਾਂ ਮੁਕਾਲਕ ਦਾ ਧੋਣਾ ਸੀ ਜੋ ਬੇਦਾਵੇ ਨਾਲ ਮਲੀ ਗਈ ਸੀ ਤੇ ਉਹ ਧੋਣ ਲਈ ਜੰਗ ਵਿਚ ਫੇਰ ਅੰਗ ਪਾਲ ਹੋਣਾ ਇਹ ਘਰੋਂ ਟੁਰਨ ਵੇਲੇ ਕੁਦਰਤੀ ਵਲਵਲਾ ਤੇ ਵੀਚਾਰ ਸੀ ਸੋ ਸਾਰੇ ਵਹੀਰ ਵਿਚੋਂ, ਜੋ ਕਈ ਸੌ ਦਾ ਸੀ ਅਰ ਜਿਸ ਵਿਚ ਮਝੈਲਾਂ ਤੋਂ ਸਿਵਾ ਪੰਜਾਬ ਦੇ ਕਈ ਇਲਾਕਿਆਂ ਦੇ ਸਿੰਘ ਸਨ, ਕੋਈ ਵਿਰਲੇ ਹੀ ਇਸ ਵੇਲੇ ਪਿੱਛੇ ਮੁੜੇ ਹੋਣ, ਪਰ ਆਸ ਕੋਈ ਨਹੀਂ ਕਿ ਕੋਈ ਮੁੜਿਆ ਹੋਵੇ। ਸਤਿਗੁਰੂ ਜੀ ਦੀ ਲਲਕਾਰ ਤੇ ਮਹਾਂ ਸਿੰਘ ਦੀ ਆਪਾਵਾਰ ਪੁਕਾਰ ਨੇ ਸਾਰੇ ਮੋਹ ਲਏ। ਮਾਈ ਭਾਗੋ ਦੀ ਵੰਗਾਰ ਬੀ ਇਸੇ ਵੇਲੇ ਪਈ ਸੀ। ਇਸ ਸਭੇ ਦੀ ਗਿਣਤੀ, ਤਿਆਰੀ ਤੇ ਸੂਰਮਗਤੀ ਦਾ ਫਲ ਸੀ ਕਿ ਕਈ ਹਜ਼ਾਰ ਸੈਨਾ ਵਾਲਾ ਨਵਾਬ ਮੂੰਹ ਦੀ ਖਾਕੇ ਮੁੜ ਗਿਆ।

ਪਈਆਂ ਤਾ ਉਧਰ ਦਾਨ ਸਿੰਘ ਨੇ ਸਤਿਗੁਰੂ ਜੀ ਨੂੰ ਆਖਿਆ, "ਮਹਾਰਾਜ! ਵੈਰੀ ਨੇ ਹੱਲਾ ਬੋਲ ਘੱਤਿਆ।" ਸਤਿਗੁਰ ਬੋਲੇ: "ਪਤਾ ਹੈ ਸੱਜਣਾਂ! ਹੱਲਾ ਬੋਲ ਦਿਤਾ ਤੇ ਖਾਲਸੇ ਨੇ ਬੀ ਬੋਲ ਬਾਲਾ ਕਰ ਦਿਤਾ ਹੈ,ਆਓ ਟਿੱਬੀ ਉਤੇ ਚੱਲੋ।" ਇਹ ਕਹਿ ਦਾਤਾ ਜੀ ਜਿੱਥੋਂ ਸੇ ਉਥੋਂ ਟਿਬੀ ਉਤੇ ਚੜ੍ਹ ਗਏ; ਥਾਂ ਥਾਂ ਅਪਣੇ ਸੂਰਮੇ ਖੜੇ ਕਰ ਦਿਤੇ, ਆਪ ਸਭਤੋਂ ਉੱਚੀ ਥਾਂਵੇਂ ਬੀਰਾਸਨ ਹੋਕੇ ਕਮਾਨ ਸੂਤ ਲਈ। ਅੱਜ ਇਸ ਮੈਦਾਨਵਿਚ ਫੇਰ ਧਨੁਸ਼ ਵਿਦਜਾ ਦੇ ਜੌਹਰ ਖੁੱਲ੍ਹਣ ਲਗੇ। ਉਚਾਈ ਤੋਂ ਤੱਕ ਤੱਕ ਤੇ ਆੜਾਂ ਵਿਚੋਂ ਸਧਾਂ ਬੰਨ੍ਹ ਬੰਨ੍ਹ ਲਗੇ ਤੀਰ ਬਰਸਾਨ। ਕਿਸੇ ਕਿਸੇ ਟਿਕਾਣੇ ਬੇਰਾੜ ਬੰਦੂਕਚੀ (ਤੁਪਕਚੀ) ਨਿਸ਼ਾਨੇ ਫੁੰਡਣ ਵਾਸਤੇ ਸਤਿਗੁਰੂ ਜੀ ਨੇ ਖੜੇ ਕੀਤੇ ਸੀ। ਇਧਰੋਂ ਤਾਂ ਤੁਰਕ ਹਮਲਾਆਵਰਾਂ ਤੇ ਗੋਬੀ ਅੱਗ ਵਾਂਙੂ ਤੀਰ ਤੇ ਗੋਲੀ ਪੈਣ ਲਗੀ; ਮੀਂਹ ਵੱਸਵੀਂ ਨਹੀਂ, ਟਾਂਵੀਂ ਟਾਂਵੀਂ ਪਰ ਤਾਕੀ ਹੋਈ, ਸੋਧੀ ਹੋਈ, ਚੋਣਵੀਂ ਤੇ ਨਿਸ਼ਾਨੇ ਬੇਠਵੀਂ। ਉਧਰੋਂ ਸਿੱਧੀ ਬਰਖਾ ਤੀਰਾਂ ਤੁਫੰਗਾਂ ਦੀ ਖਿਦਰਾਣੇ ਤੋਂ ਹੋਣ ਲੱਗੀ;

ਸੋ ਪਹਿਲਾ ਹੱਲਾ ਤੁਰਕਾ ਦਾ ਮੂੰਹ ਦੀ ਖਾਕੇ ਰੁਕ ਗਿਆ ਤੇ ਵਜ਼ੀਰ ਖਾਂ ਨੇ ਹੁਣ ਪੈਂਤੜਾ ਬਦ-ਲਿਆ। ਛੋਟੇ ਛੋਟੇ ਦਸਤੇ ਬਣਾਏ ਤੇ ਇਧਰ ਉਧਰ ਵਧਾਏ। ਅੱਗੇ ਹਰ ਪਾਸੇ ਕਿਤੇ ਨਾ ਕਿਤੇ ਮੋਰ-ਚਿਆਂ ਵਿਚ ਸਿੰਘ ਤਿਆਰ ਸੇ। ਸੋ ਤੀਰ ਬੰਦੂਕ ਦੀ ਲੜਾਈ ਹੁੰਦੀ ਰਹੀ ਤੇ ਬਹੁਤੇ ਹੋਣ ਕਰਕੇ ਇਹ ਲੜਾਈ ਵਜ਼ੀਰ ਖਾਂ ਲਈ ਬਹੁੰ ਦੁਖਦਾਈ ਨਾ ਹੋਈ। ਕਿਉਂਕਿ ਬਹੁਤੇ ਮਰਵਾ ਲੈਣ ਉਸ ਲਈ ਕਠਿਨਤਾ ਨਹੀਂ ਸੀ, ਪਰ ਉਸ ਦੇ ਲਸ਼ਕਰ ਵਿਚ ਅਚਾਨਕ ਗੋਲੀ ਤੀਰ ਕਿਤੋਂ ਦੂਰੋਂ ਆਕੇ ਜਥੇਦਾਰਾਂ ਨੂੰ ਫੁੰਡਦਾ ਸੀ, ਜਿਸ ਨਾਲ ਉਸ ਨੂੰ ਜਲਦੀ ਜਲਦੀ ਅਪਣੀ ਵੰਡ ਸੁਧਾਰਨੀ ਪੈਂਦੀ ਤੇ ਜਥੇਦਾਰਾਂ ਦੇ ਮਰਨ ਨਾਲ ਕਸ਼ਟ ਹੁੰਦਾ, ਟਿੱਬੀ ਦਾ ਇਸ ਨੂੰ ਪਤਾ ਨਹੀਂ ਪੈ ਸਕਿਆ, ਪਰ ਜੁੱਧ ਲੜਦਾ ਰਿਹਾ। ਇਧਰ ਖਿਦਰਾਣੇ ਦੇ ਸਿੰਘਾਂ ਨੇ ਬੀ ਓਹ ਹੱਲੇ ਬੋਲੇ ਕਿ ਰਹੇ ਸਾਂਈਂ ਦਾ ਨਾਮ। ਆਖਰ ਵਧਦੇ ਵਧਦੇ ਤੁਰਕ ਤਾਲ ਦੇ ਨੇੜੇ ਆ ਢੁੱਕੇ। ਹੁਣ ਖਾਲਸੇ ਨੂੰ ਹੱਥੋ ਹੱਥ ਜੰਗ ਆ ਪਿਆ। ਸ਼ਮਸ਼ੇਰਾਂ ਸੂਤਕ ਨੇਜ਼ੇ ਭਾਲੇ ਸੰਭਾਲ ਕੇ ਅਪਣੀ ਵੰਡ ਮੂਜਬ ਵਧਕੇ ਲੜੇ। ਅਨੇਕਾਂ ਦੇ ਆਹੂ ਲਾਹੁੰਦੇ ਜ਼ਖਮੀ ਹੋ ਹੋ ਕੇ ਬੀ ਵਧੇਰੇ ਬਲਕਾਰ ਨਾਲ ਲੜਦੇ ਟੁਕੜੇ ਹੋ ਹੋ ਡਿਗਦੇ।

ਉਛੱਲ ਛਲੰਗੀ, ਗੁਰੂ ਕੇ ਭੁਜੰਗੀ, ਦੀਓ ਓਜ ਐਸੇ, ਹਜਾਰਾਨ ਜੈਸੇ ॥ ੨੯ ॥ ਮਹਾਂ ਕੋਪ ਠਾਨੇ, ਗਜੰ ਕੀਟ ਮਾਨੇ, ਬਡੇ ਉਤਸਾਹੇ, ਰਣੰ ਸ਼ੱਤ੍ਰ ਗਾਹੇ ॥ ੩੦ ॥

ਇਕ ਪੰਜਾਂ ਦੇ ਜਥੇ ਦਾ ਜੁੱਧ ਐਉਂ ਵਰਣਿਤ ਹੈ:

ਪੰਚਹੁੰ ਬੀਰ ਜੁਝਾਰੇ ਮਾਰਿ ਅਨੇਕ ਕੋ। ਕਰਾਚੋਲ ਪਰਹਾਰੇ ਤੁਰਕ ਗਿਰਾਇਕੈ। ਪਰੇ ਤੁਰੰਗਮ-ਭਰੇ ਮੁਖ ਅਰ ਚਰਨ ਕਟਿ। ਗੁਲਕਾ ਤੀਰ ਸਹਾਰੇ ਭਿਦੇ ਸਰੀਰ ਸਭਿ ॥ ੩੧ ॥ ਨਿਕਸੇ ਪ੍ਰਾਨ ਸੁ ਡਿੱਗੇ ਸਨਮੁਖ ਵੈਰੀਆਂ। ਸਭ ਸ਼ੋਣਤ ਸਨ ਭਿੱਗੇ ਬਾਗੇ ਲਾਲ ਹ੍ਵੈ। ਤਜੇ ਨ ਹਾਥੋਂ ਖੱਗੇ ਇੱਛਾ ਹਤਨਿ ਕੀ। ਘਨੇ ਘਾਵ ਤਨ ਲੱਗੇ ਮਰ ਕਰ ਗਿਰ ਪਰੇ ॥ ੩੨ ॥

[ਗੁ: ਪ੍ਰ: ਸੂ: ਐਨ ੧-੧੦

ਉਧਰ ਬੰਦੂਕਾਂ ਚਲਾਉਣ ਹਾਰ ਸਿੰਘਾਂ ਦੇ ਹਾਲ ਦੀ ਵੰਨਗੀ ਇਸ ਵੱਲ਼ੇ ਐਉਂ ਸੀ:—

ਬੱਦ੍ਰੀ ਬਿੰਦ੍ਰ ਮਝਾਰੇ* ਸੂਕੇ ਸਰ ਬਿਖੇ। ਥਿਰੇ ਸਿੰਘ ਤਹਿੰ ਭਾਰੇ ਤੁਪਕ ਚਲਾਵਤੇ। ਉਠੇ ਸ਼ਬਦ ਕੜਕਾਰੇ ਗੁਲਕਾਂ ਸ਼ੂਕਤੀ। ਲਗੇਂ ਤੁਰਕ ਤਨ ਮਾਰੇ ਗਿਰੇਂ ਪਵੰਗਮਹੁ ॥ ੩੩ ॥

[ਗੁ: ਪ੍ਰ: ਸੂ: ਐ: ੧-੧੦

ਇਸ ਤਰ੍ਹਾਂ ਜੋ ਜੋ ਦਸਤਾ ਦੁਸ਼ਮਨ ਦਾ ਵਧਕ ਤਾਲ ਵੱਲ ਆਉਂਦਾ, ਇਧਰੋਂ ਦਸ ਅੱਠ ਦਾ ਦਸਤਾ ਬੰਦੂਕਾਂ ਤੀਰ ਲੈ ਅੱਗੇ ਹੁੰਦਾ। ਜਦ ਤੀਰ ਗੋਲੀ ਮੁਕ ਜਾਂਦੇ ਤਾਂ ਤਲਵਾਰਾਂ ਸੂਤਕੇ ਜਾ ਪੈਂਦੇ। ਏਹ ਜਾਨਾਂ ਵਾਰਕੇ ਲੜ ਰਹੇ ਸੇ, ਬਚਣ ਦੀ ਆਸ ਧਾਰਕੇ ਫਤਹ ਦਾ ਖਿਆਲ ਜੀ ਵਿਚ ਲੈਕੇ ਨਹੀਂ ਲੜ ਰਹੇ ਸੇ, ਇਨ੍ਹਾਂ ਨੇ ਤਾਂ ਲੜਨਾ ਸੀ ਤੇ ਲੜਨਾ ਸੀ, ਅਰ ਮਰਨਾ ਸੀ ਤੇ ਮਰਨ ਤੋਂ ਪਹਿਲਾਂ ਵਧ ਤੋਂ ਵਧ ਨੂੰ ਮਾਰਨਾ ਸੀ। ਇਨ੍ਹਾਂ ਦੇ

---

*ਬੇਰੀਆਂ ਝੀਆਂ ਛੈਲੀਆਂ ਵਿਚ।

ਤੇਜ, ਬਲ, ਕੁਰਬਾਨੀ, ਬੀਰਤਾ ਦੇ ਅੱਗੇ ਤਨ-ਖਾਹਦਾਰ, ਬਚਕੇ ਲੜਨਹਾਰਾਂ ਨੇ ਕਦੋਂ ਉਹ ਬੀਰਤਾ ਦੱਸ ਹੀ ਨਹੀਂ ਸਕਣੀ ਸੀ, ਜੋ ਏਹ ਦਿਖਾ ਰਹੇ ਸੇ। ਸਿਖਾਂ ਦਾ ਜੋ ਦਸਤਾ ਮੁਕਦਾ ਅਗਲੇ ਪਾਸੇ ਦੀ ਅਨਗਿਣਤੀ ਦੇ ਸਾਹਮਣੇ ਮਰਦਾ ਸੀ ਪਰ ਗਿਣਤੀ ਕੀਤਿਆਂ ਇਕ ਇਕ ਸਿਖ ਦੇ ਬਦਲੇ ਵੀਹ ਵੀਹ ਤੀਹ ਤੀਹ ਤੁਰਕ ਮਰਦੇ ਤੇ ਘਾਇਲ ਹੋਕੇ ਡਿਗਦੇ ਸੇ। ਇਸ ਤਰ੍ਹਾਂ ਕਈ ਘੰਟੇ ਜੰਗ ਮਚਾਈ ਲੜਦੇ, ਮਰਦੇ, ਮਾਰਦੇ ਰਹੇ, ਅੰਤ ਬਾਕੀ ਤੇਰਾਂ ਸਿੰਘ ਰਹਿ ਗਏ। ਸੋ ਏਹ ਇਕੱਠੇ ਹੀ ਤੇਗਾਂ ਤਲਵਾਰਾਂ ਸੂਤਕੇ ਵਧੇ ਤੇ ਸ਼ੱਤਰੂ ਉੱਤੇ ਜਾ ਪਏ:-

> ਚਲੇ ਬੀਰ ਸੋਊ ਬਡੇ ਉਤਸਾਹੇ,
> ਭਰੇ ਸ਼ਸਤ੍ਰ ਮਾਰੇ ਮਹਾ ਜੰਗ ਮਾਹੇ।
> ਕਢੇ ਮਜਾਨ ਤੇਗੇ ਗਹੇ ਹੱਥ ਢਾਲੇ;
> ਚਲਾਕੀ ਕਰੰਤੇ ਸੁ ਛਾਲੇ ਉਛਾਲੇ ।੫੦।।
> ਝਟਾ ਪੱਟ ਜੁੱਟੇ ਲਟਾ ਲੱਟ ਹੋਏ।
> ਸਟਾ ਪੱਟ ਸੁੱਟੇ ਕਟਾ ਕੱਟ ਜੋਏ।
> ਕਟਾ ਕੂੱਟ ਕੱਟੇ ਚਟਾ ਪੱਟ ਮਾਰੇ,
> ਖਟਾ ਪੱਟ ਖੋਟੇ ਹਟਾ ਹੱਟ ਹਾਰੇ ॥ ੫੧ ॥

ਇਸ ਤਰ੍ਹਾਂ ਲੜਦੇ ਇਹ ਅੱਗੇ ਵਧ ਗਏ ਅਰ ਸੈਨਾਂ ਵਿਚ ਜਾ ਧਸੇ, ਵਡੇ ਵਡੇ ਜਥੇਦਾਰ ਨੂੰ ਜੋ ਅੱਗੋਂ ਆਉਂਦਾ ਏਹ ਚੁਣ ਚੁਣ ਕੇ ਮਾਰਦੇ। ਇਸ ਤਰ੍ਹਾਂ ਲੜਦੇ ਵਧਦੇ ਚਲੇ ਗਏ। ਛੇਕੜ ਇਨ੍ਹਾਂ ਨੇ ਅਪਣੀਆਂ ਪਵਿੱਤ੍ਰ ਦੇਹੀਆਂ ਟੋਟੇ ਟੋਟੇ ਕਰਾਕੇ ਅਪਣੇ ਪਿਆਰੇ ਸਤਿਗੁਰ ਤੋਂ, ਪੰਥ ਤੋਂ, ਦੇਸ਼ ਤੋਂ, ਸੱਚ ਤੋਂ ਵਾਰ ਘੱਤੀਆਂ। ਤੁਰਕਾਂ ਦਾ ਇੰਨਾਂ ਨੁਕ-ਸਾਨ ਹੋਇਆ ਕਿ ਕੁਛ ਹਿਸਾਬ ਨਾ ਰਿਹਾ, ਰਵਾਇਤਾਂ ਹਨ ਕਿ ਪੰਜ ਹਜ਼ਾਰ ਸੈਨਾਂ ਵਿਚੋਂ ਪਿਛੇ ਮੁੜਨ ਜੋਗੇ ਮੁਸ਼ਕਲ ਨਾਲ ਦੋ ਹਜ਼ਾਰ ਰਹਿ ਗਏ। ਹੁਣ ਇਹ ਤੱਕਕੇ ਕਿ ਨਾ ਤਾਂ ਅੱਗੋਂ ਕੋਈ ਦਸਤਾ ਸਿੱਖਾਂ ਦਾ ਲੜਨ ਆਉਂਦਾ ਹੈ ਨਾ ਕਿਤੋਂ ਝਾੜ ਝੰਗੀ ਵਿਚੋਂ ਤੀਰ ਗੋਲੀ ਆਉਂਦੀ ਹੈ, ਨ੍ਵਾਬ ਅੱਗੇ ਵਧਿਆ ਕਿ ਤਾਲ ਉਤੇ ਕਬਜ਼ਾ ਝਟ ਪਟ ਹੋ ਜਾਏ। ਪਰ ਬਦ-ਕਿਸਮਤੀ ਨਾਲ ਉਸ ਨੇ ਅੱਗੇ ਵਧਕੇ ਕੀ ਡਿੱਠਾ ਕਿ ਤਾਲ ਸੁੱਕਾ ਪਿਆ ਹੈ, ਘੁੱਟ ਪਾਣੀ ਦਾ ਨਹੀਂ ਹੈ। ਹੈਰਾਨ ਹੋਇਆ ਕਿ ਸੁੱਕੀ ਢਾਬ ਲਈ ਸਿਖ ਕਿਉਂ ਲੜ ਮਰ ! ਪਰ ਸੱਖਣੇ ਦਿਮਾਗ਼ ਵਾਲੇ ਜ਼ਾਲਮ ਨੂੰ ਕਹਿ ਪਤਾ ਸੀ ਕਿ ਜੀਉਂਦੇ ਜੋਧਿਆਂ ਦੇ ਜੰਗੀ ਦਾਉ ਪੇਚ ਕੁਛ ਹਰ ਤਰ੍ਹਾਂ ਦਾ ਮੁੱਲ ਰੱਖਦੇ ਹਨ। ਨਵਾਬ ਨੇ ਠੰਢਾ ਸਾਹ ਲੀਤਾ ਤੇ ਆਖਿਆ;-"ਹੈਫ ! ਸੈਨਾਂ ਬੀ ਮਰਵਾਈ ਤੇ ਪਾਣੀ ਬੀ ਨਾ ਲੱਭਾ, ਪਰ ਹਸਰਤ ਮਿਟ ਜਾਏ, ਜੇ ਅੱਲਾ ਚਾਹੇ ਤਾਂ ਮਿਟੇਗੀ ਕਿ ਇਸ ਮੁਰਦਾ ਪਈ ਵਹੀਰ ਵਿੱਚੋਂ ਹੁਣ ਕਲਗ਼ੀ-ਧਰ ਦਾ ਕਲਗ਼ੀ ਵਾਲਾ ਸੀਸ ਮਿਲੇਗਾ, ਤਲਾਸ਼ ਕਰੋ।" ਆਪ ਨਵਾਬ ਪਰਲੇ ਪਾਸੇ ਇਕ ਝੰਗੀ ਵਲ ਗਿਆ ਕੀ ਦੇਖਦਾ ਹੈ ਕਿ ਇਕ ਗੁਂਡੀਲ ਲੰਮੀ ਤ੍ਰੀਮਤ ਸਾਂਗ ਲਈ ਖੜੀ ਹੈ। ਇਸ ਨੇ ਅੱਗੇ ਜੁੱਧ ਵਿਚ ਕਾਫੀ ਹਿੱਸਾ ਲਿਆ ਸੀ, ਹੁਣ ਇਕ ਆਪਣੇ ਵੱਲ ਵਧੇ ਆ ਰਹੇ ਪਠਾਣ ਨੂੰ ਸਾਂਗ ਨਾਲ ਪ੍ਰੋਕੇ ਪਰੇ ਸੁੱਟਕੇ ਅੱਗੇ ਵਧੀ ਹੀ ਸੀ ਕਿਇਕ ਹੋਰ ਤੁਰਕ ਨੇ ਜੋ ਘੋੜੇ ਪਰ ਸਵਾਰ ਸੀ,ਅੱਗੇ ਵਧਕੇ ਤਲਵਾਰ ਚਲਾਈ, ਪਰ ਉਸ ਤੋਂ ਪਹਿਲਾਂ ਤ੍ਰੀਮਤ ਨੇ ਉਸ ਨੂੰ ਸਾਂਗ ਨਾਲ ਪ੍ਰੋ ਕੇ ਧਰਾ ਤੇ ਡੇਗ ਲਿਆ। ਇਧਰੋਂ ਇਕ ਹੋਰ ਪਠਾਣ ਅੱਗੇ ਵਧਿਆ, ਇਸ ਨੇ ਗਤਕੇ ਬਾਜ਼ੀ ਦਾ ਇਕ ਪਲੱਥਾ ਕਰਕੇ ਵਾਰ ਕੀਤਾ, ਸੱਟ ਖਾਕੇ ਤ੍ਰੀਮਤ ਢਹਿ ਪਈ, ਉਸ ਨੂੰ ਢੱਠੀ ਸਮਝ ਕੇ ਪਠਾਣ ਅੱਗੇ ਹੋਣ ਲੱਗਾ ਸੀ ਕਿ ਉਸ ਦੇ ਮੱਥੇ ਵਿਚ ਇਕ ਸ਼ੂਕਦਾ ਤੀਰ ਆ ਵੱਜਾ ਉਹ ਉੱਥੇ ਹੀ ਕਾਇਰ ਸੈਆਂ ਵਰ੍ਹਿਆਂ ਦਾ ਹੋ ਢੱਠਾ। ਚਾਰ ਚੁਫੇਰੇ ਦੇਖ ਭਾਲ ਹੋਈ ਕਿ ਤੀਰ ਕਿੱਥੋਂ ਆਇਆ।ਛੇਕੜ ਇਹ ਸਮਝਕੇ ਕਿ ਸਿਖ ਤਾਂ ਕੋਈ ਬਾਕੀ ਨਹੀਂ ਹੈ: ਇਹ ਕਿਤੋਂ ਕਿਸੇ ਆਪਣੇ ਦਾ ਹੀ ਤੀਰ ਹੋਣਾ ਹੈ ਜੋ ਦੂਰੋਂ ਭੁਲੇਵੇਂ ਸਿਰ ਆ ਗਿਆ ਹੋਊ ਤੇ ਇਹ ਸਮਝ ਕੇ ਕਿ ਤ੍ਰੀਮਤ ਮਰ ਗਈ ਹੈ ਫੇਰ ਤਲਾਸ਼ ਸ਼ੁਰੂ ਹੋਈ। ਪਰ ਕਪੂਰ ਸਿੰਘ ਨੇ ਸਿਆਣ ਲਿਆ ਸੀ ਕਿ ਤੀਰ ਇਹ ਮੇਰੇ ਸਤਿਗੁਰੂ ਦਾ ਹੈ। ਤਾਲ ਵਿਚ,ਤਾਲ ਦੇ ਕੰਢੇ, ਝੰਗੀਆਂ, ਬੇਰੀਆਂ, ਝਾੜੀਆਂ ਦੂਰ ਦੂਰ ਤਕ ਜਿੱਥੇ ਸਿਖ ਮਰਦਾ ਯਾ ਸਿਸਕਦਾ ਪਿਆ ਸੀ; ਤਲਾਸ਼ ਹੋਈ। ਕਪੂਰ ਸਿੰਘ ਨਾਲ ਸੀ. ਜਿਸ ਜਿਸ ਸੀਸ ਤੇ ਸ਼ੱਕ ਪਵੇ ਕਪੂਰ ਸਿੰਘ ਨੂੰ ਦਿਖਾਉਣ, ਉਹ ਸਿਰ ਫੇਰੇ ਤੇ ਆਖੇ, 'ਨਵਾਬ ਜੀ, ਗੁਰੂ ਜੀ ਹੱਥ ਆਉਣ ਵਾਲੀ ਸੱਤਯਾ ਨਹੀਂ'। ਓਹ ਸਾਹਿਬਕਸ਼ਫ ਲੋਕ ਹਨ। ਗੈਬੀ ਤਾਕਤਾਂ ਬੀ ਉਨ੍ਹਾਂ ਦੇ ਵੱਸ ਵਿਚ

ਹਨ, ਤੁਸੀਂ ਜਤਨ ਕਰ ਚੁਕੇ ਹੋ, ਪਰ ਮੈਨੂੰ ਆਸ [illegible] ਲਸ਼ਕਰ ਵਿਚ ਮਾਰੇ ਗਏ ਹੋਣ, ਜਿਸ ਵਿਚ ਕਿ ਆਪ ਐਸ ਵੇਲੇ ਫਤਹਯਾਬ ਵਿਚਰ ਰਹੇ ਹੋ।"ਨਵਾਬ ਨੇ ਘੂਰ ਕੇ ਤੱਕਿਆ,ਪਰ ਫੇਰ ਕਹਿਣ ਲਗਾ: ਦੱਸੋ ਹੁਣ ਚੌਧਰੀ ਜੀ! ਪਾਣੀ ਕਿੱਥੇ ਮਿਲੇ ? ਸਾਰੀ ਫੌਜ ਵਿਚ ਅਲਅਤਸ਼ ਅਲਅਤਸ਼ (ਪਿਆਸ ਪਿਆਸ) ਹੋ ਰਹੀ ਹੈ।ਵਿਸਾਖ ਦਾ ਮਹੀਨਾ ਹੈ, ਜ਼ਖਮੀਆਂ ਵਿਚ ਕੁਰਲਾਟ ਪਾਣੀ ਦੀ ਪੈ ਰਹੀ ਹੈ। ਮਸ਼ਕਾਂ, ਚਮਰਟੇ ਤੇ ਚਰਸੇ ਜੋ ਖੱਚਰਾਂ ਬੈਲਦਾਂ ਦੇ ਨਾਲ ਲਿਆਏ ਸਾਂ ਮੁੱਕ ਗਏ ਹਨ, ਦਿਨ ਢਲ ਗਿਆ ਹੈ, ਪਾਣੀ ਦਾ ਛੇਤੀ ਉਪਰਾਲਾ ਕਰੋ"। ਕਪੂਰ ਸਿੰਘ ਨੇ ਆਖਿਆ. "ਪਾਤਸ਼ਾਹ! ਜੇ ਤਾਂ ਅੱਗੇ ਵਧਣਾ ਹੈ ਤਾਂ ਪਾਣੀ ੩੦ ਕੋਹ ਤੇ ਹੈ,ਜੇ ਪਿੱਛੇ ਮੁੜਨਾ ਹੈ ਤਾਂ ਪਾਣੀ ਦਸਾਂ ਕੋਹਾਂ ਦੇ ਲਗ ਪਗ ਮਿਲੇਗਾ"। ਨਵਾਬ ਨੇ ਆਖਿਆ ਕਿ ਵਧਣਾਂ ਤਾਂ ਅੱਗੇ ਹੈ ਹੁਣ ਪਿੱਛਾ ਕਰਕੇ ਗੁਰੂ ਨੂੰ ਫੜਨਾ ਹੈ। ਐਨ ਇਸ ਵੇਲੇ ਇਕ ਡਾਢਾ ਵਜ਼ਨਦਾਰ ਤੀਰ ਸ਼ੂਕਦਾ ਆਇਆ ਅਰ ਨਵਾਬ ਦੇ ਸਾਹਮਣੇ ਖੜੇ ਇਕ ਤੂਬੂਜ਼ ਜੇਡੇ ਸਿਰ ਵਾਲੇ ਮੁਗਲ ਦੇ ਸੀਨੇ ਵਿਚ ਵੱਜਾ ਜੋ ਦੜ ਕਰਦਾ ਢੱਠਾ। ਨਵਾਬ ਇਸ ਵੇਲੇ ਤਾਲ ਦੇ ਢਾਹੇ ਦੇ ਆਸਰੇ ਸੀ। ਕਪੂਰੇ ਆਖਿਆ, "ਇਹ ਮਾਰੂਥਲ ਹੈ, ਪਾਣੀ ਹੈ ਨਹੀਂ, ਗ਼ੈਬੀ ਤੀਰ ਦੇਖ ਲਓ ਕੋਈ ਨਾ ਕੋਈ ਸਾਰਿਆਂ ਦੇ ਮਰ ਗਿਆਂ ਬੀ ਆ ਪੈਂਦਾ ਹੈ। ਕਦ ਤਕ ਪਿਆਸੇ ਰਹੋਗੇ ਤੇ ਅੱਗੇ ਵਧੋਗੇ"। ਇਹ ਸੁਣਕੇ ਨਵਾਬ ਨੇ ਬੁੱਲ੍ਹ ਟੁੱਕੇ,ਚਾਰ ਚੁਫੇਰੇ ਤ੍ਰਬੁਕਦਾ ਤੱਕਦਾ ਡੇਰੇ ਆਇਆ ਬਾਕੀ ਬਚੇ ਸਰਦਾਰਾਂ ਨਾਲ ਵਿਚਾਰ ਕੀਤੀ। ਅੰਤ ਪਿਛਾਹਾਂ ਮੁੜਨਾ ਹੀ ਸਹੀ ਠਹਿਰਿਆ। ਅੱਜ ਦੀ ਕਟਾਵੱਢ ਨੂੰ ਫਤਹ ਆਖ ਕੇ ਤੇ ਫਤਹ ਦਾ ਡਕੈ ਵਜਾਕੇ ਲਸ਼ਕਰ ਪਿੱਛੇ ਮੁੜ ਪਿਆ। ਪਾਣੀ ਦੀ ਟੋਟ ਨੇ,ਮੁਰਦਿਆਂਦੇ ਦਫਨ ਕਰਨ ਦੀ ਬੀ ਫੁਰਸਤ ਨਾ ਦਿਤੀ ਅਤੇ ਜ਼ਖਮੀਆਂ ਵਾਸਤੇ [illegible] [illegible] ਸੇਵਾਦਾਰ ਛੱਡੇ ਗਏ ਕਿ ਮੋਹਿਜ ਬੰਦੋਬਸਤ ਕਰਕੇ ਵਾਪਸ ਯਾ ਡੇਰੇ ਮਗਰ ਮਗਰ ਅਪੜਾ ਦੇਣ। ਜਦੋਂ ਨੂੰ ਲਸ਼ਕਰ ਸ਼ਾਹੀ ਮੁੜ ਗਿਆ ਤਾਂ ਉਸ ਟਿੱਬੀ ਤੋਂ ਸ੍ਰੀ ਗੁਰੂ ਜੀ ਹੇਠਾਂ ਉਤਰੇ, ਆਪ ਘੋੜੇ ਤੇ ਚੜ੍ਹੇ ਹੋਏ ਨਾਲ ਪਿਆਰੇ ਟੁਰਦੇ ਸਾਰੇ ਜਣੇ ਖਿਦਰਾਣੇ ਆਏ।

ਆਹ! ਹੁਣ ਨਜ਼ਾਰਾ ਪਿਆਰਿਆਂ ਦਾ! ਆਪਾ ਵਾਰਨ ਦਾ ਅੱਖਾਂ ਅੱਗੇ ਹੈ। ਕੌਣ ਪਏ ਸਨ ? ਕੱਟੇ ਵੱਢੇ ਟੁਕੜੇ ਹੋਏ ਹੋਏ ? ਸੀਸ ਕਿਤੇ, ਧੜ ਕਿਤੇ, ਬਾਂਹਾਂ ਕਿਤੇ। ਕੋਈ ਗੋਲੀ ਨਾਲ ਫੱਟਿਆ ਪਿਆ ਹੈ, ਕੋਈ ਦੇਹੀ ਲਹੂ ਧਾਰਾ ਵਹਿ ਵਹਿ ਕੇ ਸਰਦ ਹੋ ਰਹੀ ਹੈ। ਕੋਈ ਤੀਰਾਂ ਨਾਲ ਵਿੰਨ੍ਹਿਆਂ ਸਹ ਵਾਂਙੂ ਪ੍ਰੋਤਾ ਪਿਆ ਹੈ। ਕੋਈ ਸੇਲੇ ਨਾਲ ਘਾਇਲ ਹੋ ਤਨ ਤੋੜਦਾ ਪਿਆ ਹੈ। ਕੋਈ ਬੇਸੁਧ ਹੈ, ਅੱਖਾਂ ਤਾੜੇ ਲਗ ਰਹੀਆਂ ਹਨ, ਜਾਨ ਟੁੱਟ ਰਹੀ ਤੇ ਪਿੰਜਰਾ ਛੱਡ ਰਹੀ ਹੈ। ਆਹ, ਖਾਲਸੇ ਦੇ ਪਿਤਾ! ਪੁੱਤ੍ਰਾਂ ਦੇ ਇਸ ਦਰਸ਼ਨ ਨੂੰ ਦੇਖ ਰਹੇ ਹੋ! ਏਹ ਓਹ ਲਾਡਲੇ ਪੁਤ੍ਰ ਹਨ, ਜੋ ਗੁਸਤਾਖ਼ ਹੋ ਗਏ ਸਨ, ਬੇਅਦਬ ਹੋ ਗਏ ਸਨ, ਟੁੱਟੇ ਪਏ ਸਨ, ਬੇਦਾਵੇ ਬੀ ਹੋ ਗਏ ਸਨ। ਪਰ ਹਾਇ! ਅੰਦਰ ਦੀਆਂ ਲੱਗੀਆਂ ਟੁੱਟੇ ਹੋਏ ਨਹੀਂ ਟੁੱਟੇ,ਪਿੱਠਾਂ ਦੇ ਗਏ,ਮੂੰਹ ਮੋੜ ਗਏ ਪਰ ਦਿਲਾਂ ਵਿਚ ਕੋਈ ਕਸਕ ਕਸਕਦੀ ਹੀ ਰਹੀ। ਘਰੀਂ ਗਏ, ਘਰ ਚੰਗੇ ਨਹੀਂ ਲੱਗੇ। ਘਰਾਂ ਤੋਂ ਫੇਰ ਮੁੜ, ਫੇਰ ਆਏ, ਫੇਰ ਅੜਕੇ,ਫੇਰ ਝਿਜਕੇ,ਫੇਰ ਨੱਸਾ ਖਾਧਾ, ਪਰ ਹਾਇ! ਅੰਦਰ ਦੀਆਂ ਲੱਗੀਆ ਓਹ ਮੋਹ ਤਣਾਵਾਂ ਜੋ ਅੰਦਰੋਂ ਨਹੀਂ ਸਨ ਤਰੁੱਟੀਆਂ ਫੇਰ ਲੈ ਉਡੀਆਂ। ਪਿਆਰੇ ਦੀ ਆਖ਼ਰੀ ਸੱਦ ਤੋਂ ਸਦਕੇ ਕਰ ਹੀ ਦਿਤਾ। ਹਾਂ, ਗੁਰੂ ਗੋਬਿੰਦ ਸਿੰਘ! ਏਹ ਤੇਰੇ ਸ਼ੋਰੀ ਪੁੱਤ੍ਰ ਹਨ; ਬੇਦਾਵੇ ਵਾਲੇ ਪੁੱਤ੍ਰਾਂ ਦਾ ਏਹ ਹਾਲ ਹੈ ਦਾਹਵੇਦਾਰਾਂ ਦੀ ਕਰਨੀ ਦਾ ਕੌਣ ਅੰਦਾਜ਼ਾ ਕਰੇ ? ਏਹ ਤੇਰੇ ਓਹ ਪੁੱਤ੍ਰ ਹਨ ਜੋ ਪਿੱਛੇ ਹਟ ਹਟਕੇ ਅੱਗੇ ਵਧੇ ਹਨ। ਹਾਂ,ਜਗਤ ਤਾਂ ਇਨ੍ਹਾਂ ਨੂੰ ਬਹੁਤਹੀ ਮਾੜਾ ਕਹਿੰਦਾ ਹੈ, ਪਰ ਮੂਰਖ ਹੈ ਜਗਤ। ਵੇਖੋ ਗੁਰੂ ਇਨ੍ਹਾਂ ਨੂੰ ਕਿੰਨਾ ਪਿਆਰ ਕਰਦਾ ਹੈ। ਜਿਸ ਨੇ ਚਮਕੌਰ ਤਨ ਦੇ ਜਾਏ ਅੱਖਾਂ ਅੱਗੇ ਕੁਹਾਏ ਤੇ ਅੱਖੀਂ ਨੀਰ ਨਹੀਂ ਭਰਿਆ, ਅੱਜ ਦੇਖੋ ਉਸ ਪਿਤਾ ਜੀ ਨੇ ਨੈਣ ਭਰ ਲਏ ਹਨ! ਔਹ ਦੇਖੋ ਮਹਾਂ ਜੋਧਾ ਮੂਰਤੀ ਕਿਸ ਤਰ੍ਹਾਂ ਦ੍ਰਵੀ ਹੈ. ਕਿਵੇਂ ਇਕ ਸੀਸ ਉਤੇ ਝੁਕੇ ਹਨ; ਗਰਦ ਪੂੰਝੀ ਹੈ, ਮੱਥਾ ਚੁੰਮਿਆਂ ਹੈ ਤੇ ਆਖਿਆ, "ਮੇਰਾ ਪੰਜ ਹਜ਼ਾਰੀ ਲਾਲ, ਸ਼ਾਬਾਸ਼! ਪੁੱਤ੍ਰ ਤੇਰੇ ਉੱਤੇ ਨਰਕਾਂ ਦਾ ਦੁਖ ਹਰਾਮ ਕੀਤਾ"। ਔਹ ਦੇਖੋ, ਇਕ ਤੀਰ ਵਿੱਧੀ ਲੋਥ ਦਾ ਸੀਸ ਗੋਦ

ਵਿਚ ਲੈਕੇ ਦੁਪੱਟੇ ਨਾਲ ਪੂੰਝਦੇ ਤੇ ਆਖਦੇ ਹਨ, "ਮੇਰਾ ਤ੍ਰੀਹ ਹਜ਼ਾਰੀ ਪੁੱਤ੍ਰ।" ਦੇਖੋ ਨੈਣ ਭਰ ਆਏ, ਦੇਵੀ ਸੋਮੇ ਅੱਖਾਂ ਤੋਂ ਤ੍ਰੱਪ ਤ੍ਰੱਪ ਕਿਰੇ ਅਰ ਤ੍ਰੀਹ ਹਜ਼ਾਰੀ ਦੀਆਂ ਗੱਲ੍ਹਾਂ ਤੇ ਪਏ। ਓ ਸਿਖ, ਪਿਆਰੇ ਸਿਖ! ਦੇਖ, ਤੂੰ ਮਰਕੇ ਨਿਹਾਲ ਹੋ ਗਿਆ। ਐਉਂ ਉਤਾਵਲੇ ਕਾਹਲੇ ਕਾਹਲੇ ਹਰ ਸੀਸ ਨੂੰ ਪਿਆਰ ਤੇ ਵਰ ਦਾਨ ਦੇਂਦੇ ਵਧਦੇ ਚਲੇ ਗਏ ਕਿ ਇਕ ਸਿਸਕਦਾ ਸੀਸ ਮਿਲਿਆ। ਕਮਰਕਸੇ ਦੀ ਬੰਦਸ਼ ਤੋਂ ਪਛਾਣਿਆਂ, ਉਹੋ ਇਹ ਮੇਰਾ ਜਥੇਦਾਰ ਹੈ। ਸਿਰਹਾਣੇ ਬਹਿ ਗਏ; ਸੀਸ ਗੋਦ ਵਿਚਾਲ ਲਿਆ, ਆਪਣੇ ਰੁਮਾਲ ਨਾਲ ਮੂੰਹ ਪੂੰਝਿਆ, ਲਬਾਂ ਆਪ ਖੁਹਲੀਆਂ, ਪਾਣੀ ਮੂੰਹ ਵਿਚ ਚੋਇਆ, ਇਕ ਘੁਟ ਲੰਘ ਗਿਆ। ਦੂਸਰਾ ਹੋਰ ਚੋਇਆ, ਇਹ ਬੀ ਲੰਘ ਗਿਆ, ਹੋਰ ਤ੍ਰੈ ਘੁਟ ਪਾਏ ਸਾਰੇ ਲੰਘ ਗਏ। ਨੈਣ ਖੁੱਲ੍ਹ ਆਏ, ਹੋਸ਼ ਪਰਤ ਆਈ, ਆਸੰਙ ਉੱਠਣ ਦੀ ਨਹੀ, ਪਰ ਕੁਛ ਚਿਰ ਵਿਚ ਜੀਭ ਵਿਚ ਬੋਲਣ ਦਾ ਤਾਣ ਆ ਗਿਆ: 'ਆਹ, ਮੇਰੇ ਕਲਗੀਧਰ ਪਿਤਾ! ਹਾਂ, ਮੇਰਾ ਪਿਤਾ ਮੈਨੂੰ ਗੋਦ ਵਿਚ ਲਈ ਮੇਰੇ ਵਲ ਤੱਕ ਰਿਹਾ ਹੈ, ਕੋਈ ਕੋਈ ਨੈਣਾਂ ਦਾ ਮੋਤੀ ਮੇਰੇ ਉਤੇ ਡੁੱਲ੍ਹ ਰਿਹਾ ਹੈ। ਆਹ, ਸਤਿਗੁਰ ਬਖਸ਼ਿੰਦ ਬਾਪੂਆ! ਆਹ, ਪਾਪੀਆਂ ਦੇ ਬੇਲੀਆ, ਬੇਮੁੱਖਾਂ ਦੇ ਰਾਖਿਆ, ਧੰਨ ਤੂੰ! ਇਹ ਕ੍ਰਿਪਾ! ਮੇਰਾ ਅੰਤ ਸਫਲ ਹੋ ਗਿਆ, ਤੈਂ ਦਰਸ਼ਨ ਦਿਤੇ!"

ਕਲਗੀਧਰ–ਮੈਂ ਸਿਆਣ ਲੀਤਾ ਹੈ, ਬਚਾ ਮਹਾਂ ਸਿੰਘ! ਮੰਗ, ਕੁਝ ਮੰਗ. ਵੇਲਾ ਥੋੜਾ ਹੈ, ਮੰਗ ਮੈਂ ਦਿਆਂ ਤੇ ਮੇਰੀ ਛਾਤੀ ਠਰੇ ਜੋ ਪੁੱਤ ਦੀ ਮੈਂ ਮੰਗ ਪੂਰੀ ਕੀਤੀ ਹੈ, ਬੱਚਾ ਮੰਗ। ਮਹਾਂ ਸਿੰਘ ਨੇ ਇਸ ਵੇਲੇ ਕੰਬਦੇ ਹੱਥ ਕੱਠੇ ਕਰਕੇ ਜੋੜੇ ਤੇ ਕਿਹਾ "ਟੁੱਟੀ ਗੰਢੋ।" ਸਤਿਗੁਰ ਨੇ ਕਿਹਾ "ਕੁਛ ਆਪਣੇ ਲਈ ਮੰਗ।" ਮਹਾਂ ਸਿੰਘ ਨੇ ਕਿਹਾ: "ਪੰਥ ਲਈ, ਵੀਰਾਂ ਲਈ, ਮੇਰੇ ਵਰਗੇ ਖਰੂਦੀ ਪੁੱਤਰਾਂ ਲਈ ਦਾਨ ਦੇਹੁ, ਦਾਨ ਦੇਹੁ, ਦਾਨ ਦੇਹੁ; ਟੁੱਟੀ ਗੰਢੋ ਟੁੱਟੀ ਗੰਢੋ, ਟੁੱਟੀ ਗੰਢੋ।" ਸਤਿਗੁਰ ਦੇ ਨੈਣ ਇਸ ਵਲੇ ਵਾਤ-ਸਲ ਰਸ ਤੇ ਸਿਖ ਦੇ ਸਿਖੀ ਪ੍ਰੇਮ ਨਾਲ ਉੱਛਲ ਆਏ। ਅਚਰਜ ਮਿਹਰਾਂ ਨਾਲ ਤੱਕ ਰਹੇ ਸਨ ਕਿ ਮਹਾਂਸਿੰਘ ਦੇ ਮਿਟਦੇ ਨੈਣ ਫੇਰ ਖੁੱਲ੍ਹੇ, ਫੇਰਬੋਲਿਆ: "ਸਾਡਾ ਲਿਖਿਆ ਕਾਗਦ ਭੈੜਾ ਕਾਗਦ ਪਾੜ ਦਿਓ।" ਸਤਿਗੁਰ ਨੇ ਉਹ ਕਾਗਜ਼, ਜੇਬੋ ਵਿਚੋਂ ਕੱਢਿਆ, ਮਹਾਂ ਸਿੰਘ ਨੂੰ ਦਿਖਾਇਆ, ਸਤਿਗੁਰਨੇ ਕਾਗਜ਼ ਫਾੜਿਆ, ਟੁਕੜੇ ਟੁਕੜੇ ਕੀਤਾ, ਟੁਕੜੇ ਹਵਾ ਵਿਚ ਉਡਾ ਦਿਤੇ। ਆਖਿਆ "ਲੈ ਬੱਚਾਮਹਾਂ ਸਿੰਘ, ਟੁੱਟੀ ਗੰਢੀ ਗਈ।" ਹਾਂ ਜੀ, ਮਹਾਂ ਸਿੰਘ ਨੇ ਦੇਖ ਲਿਆ, ਕਾਗਤ ਪਾਟ ਗਿਆ, ਟੁੱਟੀ ਗੰਢੀ ਗਈ ਤੇ ਸ੍ਰੀ ਮੁਖ ਤੋਂ ਵਾਕ ਹੋਇਆ:—

"ਜਾਹੁ ਮਹਾਂ ਸਿੰਘ ਜਹਿਂ ਮਮਲੋਕ। ਬਸਹੁ ਸਦਾ ਕਬ ਨਹਿਂ ਤਹਿਂ ਸ਼ੋਕ। ਦੇ ਕਹ ਪ੍ਰਾਨ ਕੀਨ ਉਪਕਾਰ। ਤਿਸਕੋ ਫਲ ਤਹਿ ਭਇਓ ਅਪਾਰ" ॥ ੩੭ ॥ [ਗੁ: ਪ੍ਰ: ਸੂ: ਐ ੧-੧੭

ਹੁਣ ਮਹਾਂ ਸਿੰਘ ਨੇ ਇਕ ਲੰਮਾ ਸੁਖ ਦਾ ਸਾਹ ਲ੍ਹਿਆ ਤੇ ਨੈਣ ਮੁੰਦ ਲਏ। ਠੰਢੇ ਠੰਢੇ ਨੈਣ ਅੰਦ-ਰਲੀ ਠੰਢ ਨਾਲ ਸੀਤਲ ਹੋ ਗਏ, ਨੈਣ ਮਿਟ ਗਏ, ਸਦਾ ਲਈ ਮਿਟ ਗਏ, ਪਰ ਖੁੱਲ੍ਹ ਗਏ ਸਦਾ ਲਈ ਇਸ ਦੇਸ਼ ਦੇ ਦੂਸਰੇ ਪਾਸੇ।

ਸੂਚਨਾ–ਉਪਰ ਲਿਖੇ ਭਾਈ ਮਹਾਂ ਸਿੰਘ ਜੀ ਜਥੇਦਾਰ ਦੇ ਅੰਤਮ ਸਮੇਂ ਦਿਲ ਦਾ ਨਕਸ਼ਾ ਸਿੱਕ ਤੇ ਤਾਂਘ ਕਲਗੀਧਰ ਦੇ ਦਰਸ਼ਨ ਤੇ ਮੇਹਰਾਂ, ਅਗਲੀ ਕਵਿਤਾ ਵਿਚ ਕੁਝ ਅੰਕਿਤ ਹਨ:-

## ੮੨. ਭਾਈ ਮਹਾਂ ਸਿੰਘ

ਭਾਈ ਮਹਾਂ ਸਿੰਘ ਜੀ ਸੱਚੇ ਸ਼ਹੀਦ ਦੀ ਆਤਮਾ ਆਪਣੇ ਅੰਤਮ ਸੁਆਸਾਂ ਵੇਲੇ ਇਸ ਪ੍ਰਕਾਰ ਸੰਬਾਦ ਕਰਦੀ ਹੈ: —

ਆਤਮਾ (ਮਾਨੋਂ ਦੇਹ ਨੂੰ ਆਖਦੀ ਹੈ)

ਹੁਣ ਜ਼ਿੰਦਗੀ ਦੀ ਕਾਰ ਚੁੱਕੀ,
ਦੇਸ਼ ਨਿਜ ਹੁਣ ਚੱਲੀਏ।

ਦੇ ਆਗਿਆ ਹੁਣ ਦੇਹ ਪਜਾਰੀ,
ਨਾਲ ਖੁਸ਼ੀਆਂ ਘੱਲੀਏ।

ਧੰਨ ਹੈਂ ਤੂੰ ਧੰਨ ਪਜਾਰੀ
ਧੰਨ ਤੈਨੂੰ ਆਖੀਏ

---

*ਇਹ ਕਵਿਤਾ 'ਸਾਨੂੰ ਗੁਰਪੁਰਬ ਕਰਨ ਜੋਗਾ ਕਿਸ ਨੇ ਕੀਤਾ' ਦੇ ਨਾਮ ਹੇਠ ੨੯ ਪੋਹ ਸੰ: ਗੁ: ਨਾ: ਸਾ: ੪੩੪ (੧੧ ਜਨਵਰੀ ੧੯੦ ) ਵਿਚ ਗੁਰਪੁਰਬ ਸਪਤਮੀ ਦੇ ਖਾਲਸਾ ਸਮਾਚਾਰ ਵਿਖੇ ਪ੍ਰਕਾਸ਼ਤ ਹੋਈ ਸੀ।

ਉਪਕਾਰ ਤੇਰੇ ਸਦਾ ਪਜਾਰੇ
ਰਿਦੇ ਅਪੁਣੇ ਰਾਖੀਏ।
ਤੂੰ ਧੰਨ ਹੈਂ ਜਿਨ੍ਹ ਕ੍ਰਿਪਾ ਕੀਤੀ
ਮੈਂ ਜਿਹੇ ਇਕ ਨੀਚ ਤੇ।
ਗੁਰ ਸੇਵ ਸੰਦਾ ਸਮਾਂ ਦਿੱਤਾ,
ਰੱਖਿਆ ਜਗ ਕੀਚ ਤੇ।
ਹਾਂ ਸੇਵ ਕਲਗੀ ਵਾਲੜੇ ਦੀ
ਦਾਸ ਕੋਲੋਂ ਸੁਹਣੀਏਂ!
ਲੈ, ਰੋਗ ਬੇਮੁਖ ਹੋਣ ਦਾ
ਹਈ ਕੱਟਿਆ ਮਨ ਮੋਹਣੀਏਂ!
ਹਾਂ ਵਾਰਨੇ ਮੈਂ ਤੁੱਧ ਦੇ,
ਤੂੰ ਸਫਲ ਗੁਰੂ ਸੁਆਰੀਏ!
ਹੁਣ ਦੇਹੁ ਛੁੱਟੀ ਚੱਲੀਏ,
ਹੈ ਵਾਟ ਲੰਮੀ ਪਜਾਰੀਏ!
ਹੈ ਆਗਿਆ ਹੁਣ ਪ੍ਰਭੂ ਜੀ ਦੀ,
ਪਹੁੰਚ ਪਈਏ ਘਰਾਂ ਨੂੰ,
ਹੈ ਸਿੱਕ ਦਰਸ਼ਨ ਪਿਤਾ ਦੀ,
ਉਡ ਚੱਲੀਏ ਲਾ ਪਰਾਂ ਨੂੰ।

ਦੇਹ (ਮਾਨੋਂ ਉਤਰ ਦੇਂਦੀ ਹੈ)–
ਹੋ ਤੁਰੇ ਜਾਂਦੇ ਲਾਲ ਜੀ!
ਨਹੀਂ ਅਟਕ ਸਕਦੇ ਜ਼ਰਾ ਬੀ,
ਜੀ ਨਹੀਂ ਚਾਹੇ ਵਿਛੁੜਨਾਂ,
ਮੈਂ ਰੋਂਵਦੀ ਹਾਂ, ਕਰਾਂ ਕੀ?
ਚਲ ਸਕਾਂ ਨਾਹੀਂ ਨਾਲ ਮੈਂ,
ਹਾਂ ਨੀਚ ਮਿੱਟੀ ਅੰਧ ਮੈਂ;
ਛਡ ਸਕਾਂ ਨਾਹੀਂ ਸੰਗ ਸੁਹਣਾ,
ਖਾਂਵਦੀ ਹਾਂ ਰੰਜ ਮੈਂ।
ਹੋ ਤੁਸੀਂ ਆਤਮ ਰੂਪ ਜੀ,
ਨਿਤ ਸਦਾ ਹੀ ਅਵਿਨਾਸ਼ ਹੋ!
ਮੈਂ ਨਾਸ਼ਵੰਤੀ ਬਿਨਸਦੀ,
ਵਿਗੜਾਂ ਕਦੀ ਮੈਂ ਰਾਸ ਹੋ।
ਵਿਛੁੜਨਾਂ ਮੈਂ ਨਾਂ ਚਹਾਂ;
ਮੈਂ ਆਪਦੇ ਬਿਨ ਮਾਸ ਹਾਂ,
ਸੁਰਜੀਤ ਹਾਂ ਮੈਂ ਨਾਲ ਲੱਗੀ,
ਵਿੱਛੁੜੀ ਮੈਂ ਨਾਸ਼ ਹਾਂ।

ਆਤਮਾ–
ਤੂੰ ਸਫਲ ਹੋਈ ਸਫਲ ਹੋਈ,
ਨਹੀਂ ਛੁੱਟੜ ਪਜਾਰੀਏ
ਹੁਕਮ ਹੈ ਗੁਰ ਰੱਬ ਦਾ ਏ,
ਕਿਵੇਂ ਇਸ ਨੂੰ ਟਾਰੀਏ?
ਹਾਂ, ਟਾਰੀਏ ਨਾ ਧਾਰੀਏ ਏ,
ਧਾਰਕੇ ਉਠ ਚੱਲੀਏ।
ਹੁਣ ਛਡ ਛੇਤੀ ਚੱਲੀਏ,
ਤੇ ਜਾਇ ਪੱਤਣ ਮੱਲੀਏ।
ਦੇ ਆਗਿਆ ਹੁਣ ਚੱਲੀਏ,
ਹੁਣ ਚੱਲੀਏ; ਹੁਣ ਚੱਲੀਏ,
ਹੁਣ ਰਹਿਣ ਨਾਹੀਂ ਬਣੇ ਸਾਨੂੰ
ਚੱਲੀਏ, ਹੁਣ ਚੱਲੀਏ।

ਦੇਹ–
ਇਕ ਸੋਚ ਸੋਚੋ ਲਾਲ ਜੀ!
ਹੈ ਕੌਮ ਟੁੱਟੀ ਗੁਰਾਂ ਤੋਂ,
ਇਉਂ ਛੱਡ ਟੁੱਟੀ ਤੁਰੇ ਜਾਂਦੇ,
ਚਹੋ ਸੱਦਾਂ ਧੁਰਾਂ ਤੋਂ*।
ਹੈ ਤੁਸਾਂ ਸੇਵਾ ਸਿਰੇ ਚਾੜ੍ਹੀ,
ਆਪ ਸਨਮੁਖ ਚਲੇ ਹੋ,
ਪਰ ਬੇਮੁਖਾਈ ਹੈ ਲਿਖੀ ਸੋ
ਤੁਰਨ ਨੂੰ ਕਿਉਂ ਖਲੇ ਹੋ?
ਹੁਣ ਤੁਰ ਚਲੇ ਹੋ ਆਪ ਪਜਾਰੇ
ਕੌਮ ਡੁੱਬੀ ਰਹੀ ਹੈ,
ਹੈ ਧੰਨ ਸਿੱਖੀ ਆਪ ਦੀ ਕੀ
[illegible] ਸਿੱਖੀ ਇਹੋ ਹੈ?

ਆਤਮਾ–
ਹਾਂ ਸੱਚ ਹੈ, ਏ ਸੱਚ ਪਜਾਰੀ,
ਦੁਖ ਕਲੇਜੇ ਰਿਹਾ ਹੈ:–
ਮੈਂ ਆਪ ਉਠ ਹਾਂ ਚੱਲਿਆ ਤੇ
ਪੰਥ ਟੁੱਟਾ ਰਿਹਾ ਹੈ!
ਹਾਂ, ਧੰਨ ਹੈਂ ਤੂੰ ਦੇਹਿ ਮੇਰੀ,
ਧੰਨ ਤੇਰੀ ਸਿੱਖਿਆ,
ਜੇ ਗੁਰੂ ਆ ਹੁਣ ਬਾਹੁੜੇ
ਤਾਂ ਪਾਠ ਜਾਵੇ ਲਿੱਖਿਆ।

(ਵਾਹਿਗੁਰੂ ਵਲ ਧਿਆਨ ਕਰਕੇ)–
ਹਾਂ ਪ੍ਰਭੂ ਪਜਾਰੇ ਸੁਣੀਂ ਬਿਨਤੀ
ਮੌਤ ਰੋਕੀਂ ਪਜਾਰਿਆ!
ਹਾਂ ਭੇਜ ਕਲਗੀ ਵਾਲੜਾ ਤੂੰ
ਭੇਜ ਲਾਲ ਦੁਲਾਰਿਆ!

(ਗੁਰੂ ਦਾ ਧਿਆਨ ਧਰਕੇ)–
ਦੇਹ ਦਰਸ ਕਲਗੀ ਵਾਲਿਆ!
ਆ ਬਹੁੜ ਵੇਲੇ ਅੰਤ ਦੇ,
ਹੁਣ ਦਿਲ ਦਾ ਕੁਛ ਸਮਾਂ ਨਾ,
ਆ ਵਾਸਤੇ ਭਗਵੰਤ ਦੇ।
ਹਾਂ ਚੱਲਿਆ ਹਾਂ, ਬਹੁੜ ਸਤਿਗੁਰ
ਬਹੁੜ ਕਲਗੀ ਵਾਲਿਆ!
ਤੂੰ ਆਸ ਪੂਰੀਂ ਆਪ ਆ ਕੇ
ਆਉ ਫੌਜਾਂ ਵਾਲਿਆ!
ਆ ਕਰੀਂ ਔਕੜ ਦੂਰ ਮੇਰੀ,
ਸਨਮੁਖੇ ਆ ਕਰ ਲਈਂ;
ਤੇ ਮੇਲ ਲੈਣੀ ਟੁੱਟ ਚੁੱਕੀ
ਭੁੱਲ ਸਾਡੀ ਹਰ ਲਈਂ।

(ਆਪਣੇ ਆਪ ਨਾਲ)–
ਹਾ! ਜਿੰਦ ਨਾ ਹੈ ਤੁਰੇ ਮੇਰੀ
ਹੁਕਮ ਨੂੰ ਹੈ ਟਾਲਦੀ।
ਜੋ ਹੁਕਮ ਮੰਨੇ, ਕਾਰ ਸਿੱਖੀ
ਇਸ ਸਮੇਂ ਨਹੀਂ ਪਾਲਦੀ।
ਮੈਂ ਤੁਰਾਂ? ਰਹਾਂ? ਉਡੀਕ ਕਰਦਾ?
ਫਸ ਗਿਆ ਦੋਚੌੜ ਹਾਂ।
ਤੇ ਝੁਕਾਂ ਜੇਕਰ ਇੱਕ ਪਾਸੇ,
ਦੂਜਿਓਂ ਫਿਰ ਚੌੜ ਹਾਂ।

(ਫਿਰ ਗੁਰੂ ਧਿਆਨ ਵਿਚ)–
ਏ ਤਿਲ ਨ ਵਧਣੀ ਉਮਰ ਹੈ, ਇਸ
ਸਮੇਂ ਸਿਰ ਟੁਟ ਜਾਵਣਾ
ਉਸ ਸਮੇਂ ਨਾਲੋਂ ਰਤਾ ਪਹਿਲੇ
ਪਜਾਰਿਆ ਤੂੰ ਆਵਣਾ
ਹਾਂ ਸੁਰਖਰੋਈ ਸਿੱਖ ਦੀ ਤਦ
ਹੋਇ ਕਲਗੀ ਵਾਲਿਆ
ਤੇ ਵੀਰ ਮਰਿਆਂ ਸਾਰਿਆਂ ਦੀ
-ਬਚ ਜਿਨ੍ਹਾਂ ਨੇ ਪਾਲਿਆ–
ਸੰਦੇਸ 'ਟੁੱਟੀ ਗੰਢ ਦੇਵੀਂ'
ਸੁਣ ਲਈਂ ਰਖਵਾਲਿਆ
ਕਰ ਦਯਾ ਆਵੀਂ ਗੁਰੂ ਪਜਾਰੇ
ਬਹੁੜ ਬਹੁੜਨ ਵਾਲਿਆ

---

*ਭਾਵੇਂ ਤੈਨੂੰ ਸੱਦਾ ਧੁਰੋਂ-ਹੋਆਗਿਆ ਹੈ।

ਇਸ ਫਿਕਰਦੇ ਵਿਚ ਸਿੱਖਸੀਗਾ,
ਪਿਆ ਘਾਇਲ ਸੋਚਦਾ,
ਹੈ ਪੀੜ ਅਪਣੀ ਚਿੱਤ ਨਾਹੀਂ,
ਪੰਥ ਮੇਲਣ ਲੋਚਦਾ;
ਹੈ ਜਾਨ ਟੁਟਦੀ ਕੜਕ ਮੁੜਦੀ
ਸਿੱਖ ਨੂੰ ਪਰਵਾਹ ਨਾ,
'ਏ ਕਿਵੇਂ ਸਿੱਖੀ ਜਾਇ ਬਖਸ਼ੀ'
ਰੜਕਦੀ ਏ • ਚਾਹਨਾ।
'ਮੈਂ ਮੇਲ ਜਾਵਾਂ ਕੌਮ ਟੁੱਟੀ
ਆਪ ਪਹਿਲੇ ਮਰਨ ਤੋਂ
'ਏ ਰਹੇ ਨਾਹੀਂ ਵਿੱਛੁੜੀ
ਗੁਰੂ ਸੰਦੀ ਸ਼ਰਨ ਤੋਂ।'
ਹੈ ਸਿਨੇ ਕਰਦਾ ਗੁਰੂ ਅੱਗੇ,
ਪਿਆ ਧਰ ਸਿਰ ਮੂਧ ਹੈ;
ਹੈ ਲਹੂ ਵਗਦਾ ਫੱਟ ਚੋਂ ਸਣ
ਪਰ ਨ ਇਸ ਦੀ ਸੁਧ ਹੈ।
ਹਾਂ, ਸੁਧ ਹੈ ਇਸ ਸਿੱਕ ਵਾਲੀ
ਦਰਸ ਗੁਰ ਦਾ ਪਾ ਲਵਾਂ,
ਤੇ ਚਰਨ ਪਕੜਾਂ ਗੁਰੂ ਜੀ ਦੇ,
ਪੰਥ ਨੂੰ ਬਖਸ਼ਾ ਲਵਾਂ।
ਉਹ ਪੰਥ ਪਾਲਿਕ ਗੁਰੂ ਪਜਾਰੇ,
ਪਜਾਰ ਕਰਦੇ ਸਾਰਿਆਂ,
ਹਾਂ, ਪਜਾਰਦੇ ਹਰ ਸਿੱਖ ਨੂੰ, ਜੋ
ਗਿਆ ਸੀਗਾ ਮਾਰਿਆ,
ਆ ਸਹਿਕਦੇ ਦੇ ਪਾਸ ਬੈਠਣ
ਲਹੂ ਪੂੰਝਣ ਚਿਹਰਿਓਂ,
ਤੇ ਗਰਦ ਝਾੜਨ ਆਪ ਹੱਥੀਂ,
ਧੰਨ ਤੇਰੀ ਮਿਹਰ ਓ!
ਹੁਣ ਗੋਦ ਅਪਣੀ ਸਿੱਖ ਦਾ ਸਿਰ
ਆਪ ਚਾ ਕੇ ਰੱਖਿਆ,
ਫਿਰ ਪਜਾਰ ਦੇਕੇ ਨੈਣ ਖੋਲ੍ਹੇ,
ਬਿਰਦ ਅਪਣਾ ਲੱਖਿਆ।
ਫਿਰ ਨੀਰ ਚੋਇਆ ਤ੍ਰਾਣ ਦਿੱਤਾ
ਪਜਾਰ ਦੇ ਸੁਰਜੀਤਿਆ,
ਤੇ ਅੰਤ ਛਿਨ ਦੀ ਲਾਲਸਾ ਨੂੰ
ਆਪ ਪੂਰਾ ਕੀਤਿਆ।
ਸਿਖ ਨੈਣ ਖੁਲ੍ਹੇ ਦੇਖਦੇ ਹਨ:—
ਸਿੱਕ ਪੂਰੀ ਗਈ ਹੈ,
ਜੋ ਚਿੱਤ ਵਿਚ ਮੈਂ ਚਿਤਵਦਾ ਸਾਂ
ਚਿਤਵਨੀ ਉਹ ਲਈ ਹੈ।
ਹੈ ਅੱਖ ਦੇ ਤਿਲ ਵਿਚ ਗੁਰ ਦਾ
ਰੂਪ ਹੁਣ ਪਰਕਾਸ਼ਦਾ,
ਹੈ ਮਿਹਰ ਦਾ ਝਲਕਾਰ ਪੈਂਦਾ,
ਪ੍ਰੇਮ ਰੰਗ ਵਿਗਾਸਦਾ।
ਗੁਰ ਹੋਇ ਬਿਹਬਲ ਕਹਿਣਾ ਪਜਾਰੇ
ਮੰਗ ਜੋ ਤੂੰ ਚਾਹਿ ਹੈ।
'ਜੋ ਚਾਹਿੰਗਾ ਸੋ ਪਾਇੰਗਾ', ਘਰ
ਮੇਂਡੜੇ ਨਹੀਂ ਨਾਂਹਿ ਹੈ।"
ਉਸ ਧੰਨ ਮੁਖ ਸਿੱਖ ਧੰਨ ਤੋਂ
ਬਲਿਹਾਰ ਹੋਵੇ ਖਾਲਸਾ!
ਓ ਬੁੱਲ੍ਹ ਖੁੱਲ੍ਹੇ ਅੰਤ ਦੇ, ਓ
ਬੋਲਦੇ ਕੀ ਖਾਲਸਾ!
ਓ ਆਖਦੇ ਕੀ ਬੁੱਲ੍ਹ ਪਾਵਨ,
ਬੋਲਦੇ ਕੀ ਬੈਨ ਹੈ?
ਉਸ ਬੋਲਣੇ ਦਾ ਖਾਲਸਾ ਜੀ
ਅੱਜ ਤੁਹਾਨੂੰ ਚੈਨ ਹੈ।
ਓ ਬੁੱਲ੍ਹ ਮਿਟਣੇ ਪਹਿਲਿਓਂ
ਕੀ ਬੋਲਦੇ ਹਨ ਸੋਹਿਣਾ?
ਉਹ ਬੋਲਣਾ ਸੀ ਅੰਤ ਦਾ, ਅਤਿ
ਪਜਾਰ ਦਾ ਮਨ ਮੋਹਿਣਾ!
ਦੋ ਹੱਥ ਨਿਰਬਲ ਨਾਲ ਜੁੜਦੇ,
ਅੱਖੀਆਂ ਵਿਰਲਾਪ ਕੇ,
ਏ ਮਧੁਰ ਬੋਲੀ ਬੋਲਦੇ, ਤੇ
ਰਾਗ ਮੇਲ ਅਲਾਪ ਕੇ।
ਏ ਬਿਨੈਂ ਆਖਣ ਗੁਰੂ ਅੱਗੇ,
ਵਾਜ ਸੁਣੀਂ ਨ ਜਾਂਵਦੀ।
ਤੇ ਕੰਨ ਨੀਵੇਂ ਗੁਰੂ ਕਰਦੇ,
ਵਾਜ ਕੀ ਹੈ ਆਂਵਦੀ:—
"ਇਸ ਟੁੱਟੜੀ ਨੂੰ ਮੇਲ ਲੇਵੇ,
ਗੰਢ ਲੇਵੋ ਵਿੱਛੁੜੀ।
"'ਬੇਦਾਵਿ ਪੱਤਰ' ਪਾੜ ਸੁੱਟੋ;
ਕੱਜ ਲੇਵੋ ਉੱਛੜੀ।"
ਏ ਨਰਮ ਧੀਮੀਂ ਵਾਜ ਸੀਗੀ,
ਮਲ੍ਹਮ ਮੇਲਣ ਵਾਲੜੀ।
ਏ ਪ੍ਰੇਮ ਦਾਂ ਸੀ ਰਾਗਣੀ, ਸਭ
ਪਾੜ ਮੇਲਣ ਵਾਲੜੀ।
ਓ ਗੁਰੂ-ਹਿਰਦਾ ਪ੍ਰੇਮ ਵਾਲਾ,
ਦੇਖ ਸਿੱਖੀ ਪਜਾਰ ਨੂੰ,
ਓ ਦ੍ਰਵ ਗਿਆ ਹਦ ਲੰਘਕੇ, ਪਿਖ
ਸਿੱਖ ਦੀ ਇਸ ਕਾਰ ਨੂੰ।
ਝਟ ਕੱਢ ਕਾਗਤ ਖੀਸਿਓਂ, ਦਿਖ-
ਲਾਇ ਪਜਾਰੇ ਸਿੱਖ ਨੂੰ।
ਓ ਪਾੜ ਦਿੱਤਾ ਉਸੀ ਵੇਲੇ,
ਠੰਢ ਪਾਈ ਸਿਖ ਨੂੰ।
ਫਿਰ ਲਾਇ ਛਾਤੀ ਨਾਲ ਸਿਰਨੂੰ,
ਗੁਰੂ ਉਸ ਨੂੰ ਆਖਦੇ—
"ਤੈਂ ਲਈ ਸਿੱਖੀ ਵਾਸਤੇ, ਕੁਛ
ਮੰਗ ਆਪਣੇ ਵਾਸਤੇ।"
ਓ ਮੰਗਦਾ ਕੀ? ਆਪ ਸੀ ਓ
ਗੁਰੂ ਦਾ ਤੇ ਗੁਰੂ ਨੂੰ
ਓਨ ਸੌਂਪ ਦਿੱਤਾ ਸੀਗ ਆਪਾ,
ਗੁਰੂ ਆਸਾ ਪੂਰੂ ਨੂੰ।
ਓ ਆਖਦਾ "ਹੇ ਗੁਰੂ ਦੇਵੋ,
ਦਾਨ ਮੈਨੂੰ ਅੰਤ ਨੂੰ,
"ਹਾਂ ਮੇਲ ਲੇਵੋ, ਮੇਲ ਲੇਵੋ,
ਬਖਸ਼ ਲੇਵੋ ਪੰਥ ਨੂੰ।"
ਗੁਰੂ ਜੀ—
"ਤੂੰ ਮੇਲ ਲੀਤੀ ਸਿਖ ਪਜਾਰੇ!
ਵਿੱਥ ਰਹੀ ਨ ਰਤਾ ਹੈ,
"ਏ ਧੰਨ ਸਿੱਖੀ, ਧੰਨ ਸਿੱਖੀ,
ਧੰਨ ਸਿੱਖੀ ਮਤਾ ਹੈ!
'ਤੂੰ ਜਾਉ ਸੌਖਾ ਪਾਇ ਵਾਸਾ
'ਵਿੱਚ ਖਾਸ ਸਰੂਪ ਦੇ
'ਸਚਖੰਡ ਵਾਸੀ ਹੋਹੁ ਪਜਾਰੇ,
ਦਰਸ ਕਰ ਪ੍ਰਭ ਰੂਪ ਦੇ।
"ਤੂੰ ਮੇਲ ਤੁੱਟਿਆਂ ਨੂੰ ਲਿਆ ਤੂੰ
ਆਪ ਮਿਲਿਓਂ ਕੰਤ ਨੂੰ।"
"ਹਾਸਦਾ ਮਿਲਿਓਂ ਸਦਾ ਮਿਲਿਓ
ਸਦਾ ਓਸ ਅਨੰਤ ਨੂੰ।"
ਫਿਰ "ਧੰਨ ਸਤਿਗੁਰ" ਸਿੱਖ ਆਖੇ
ਮੀਟਿਆ ਮੁਖ ਗਿਆ ਸੀ।

ੳ ਨੈਣ ਮੀਟੇ ਗਏ ਸੇ, ਜੁਟ ਹੱਥ ਦਾ ਖੁੱਲ ਪਿਆ ਸੀ।
ੳ ਸਿੱਖ ਪੂਰਾ ਹੋ ਗਿਆ, ਗੁਰ ਗੋਦ ਪਜਾਰਾ ਵੱਸਿਆ,
ਦਰਬਾਰ ਉੱਜਲ ਮੁੱਖੜਾ ਲੇ, ਜਾ ਸਰੂਪੇ ਵੱਸਿਆ।

ਮਹਾਂ ਸਿੰਘ ਜੀ ਦੇ ਚਲਾਣੇ ਮਗਰੋਂ ਸਾਰੇ ਸਿਖਾਂ ਦੀ ਦੇਖ ਭਾਲ ਹੋ ਗਈ, ਸਾਰਿਆਂ ਨੂੰ ਪਿਆਰ ਤੇ ਵਰ ਦਾਨ ਮਿਲੇ, ਇਕ ਇਕ ਦੀ ਸੰਭਾਲ ਸੂਰੇ ਸਤਿਗੁਰ ਨੇ ਕੀਤੀ। ਜਿਤਨੇ ਸ਼ਹੀਦ ਹੋਏ ਸੇ ਸਾਰਿਆਂ ਦਾ ਇਕ ਅੰਗੀਠਾ ਤਿਆਰ ਕੀਤਾ ਗਿਆ ਤੇ ਸਤਿਗੁਰ ਨੇ ਅਸੀਸ ਦੇ ਕੇ ਪਿਆਰੇ ਪੁੱਤਾਂ ਦੇ ਸਰੀਰ ਸਫਲ ਕੀਤੇ। ਜਿਸ ਵੇਲੇ ਅੰਗੀਠਾ ਬਲ ਰਿਹਾ ਸੀ, ਆਪ ਨੇ ਹੁਕਮ ਦਿੱਤਾ:—

ਏਹ ਮੁਕਤ ਹੋਏ ਮੁਕਤੇ, ਇਹ ਤਾਲ ਹੁਣ ਖਿਦਰਾਣਾ ਨਹੀਂ, ਮੁਕਤਸਰ ਹੈ।

ਮੁਕਤਿਆਂ ਦੀ ਯਾਦਗਾਰ ਰਹੇਗੀ, ਸ਼ਹੀਦ ਗੰਜ ਰਹੇਗਾ, ਨਗਰੀ ਵੱਸੇਗੀ, ਸਰੋਵਰ ਲਹਿ ਲਹਿ ਕਰੇਗਾ। ਅੰਨ ਧਨ ਬਹੁਤੇ ਹੋਣਗੇ*।

ਇਸ ਵੇਲੇ ਇਕ ਸਿਖ ਨੇ ਆਕੇ ਆਖਿਆ: "ਸੱਚੇ ਪਾਤਸ਼ਾਹ! ਇਕ ਝੰਗੀ ਲਾਗੇ ਇਕ ਮਾਈ ਦਾ ਸ਼ਰੀਰ ਹੈ, ਮਰੀ ਨਹੀਂ ਜਾਪਦੀ, ਤੁਰਕਾਂ ਨਾਲ ਲੜੀ ਹੈ ਤੇ ਘਾਇਲ ਜਾਪਦੀ ਹੈ।" ਸੁਣਕੇ ਗੁਰੂ ਜੀ ਮੁਸਕ੍ਰਾਏ ਤੇ ਉਧਰ ਗਏ। ਅਗੇ ਮਾਈ ਢੱਠੀ ਪਈ ਬੇਸੁਧ ਸੀ, ਪਾਸ ਉਹ ਤੁਰਕ ਦੇਹ ਬੀ ਪਈ ਸੀ, ਜਿਸਨੂੰ ਮਾਈ ਨੇ ਸਾਂਗ ਨਾਲ ਪਰੋਕੇ ਸੁਟਿਆ ਸੀ। ਪਾਸ ਉਹ ਲੋਥ ਬੀ ਪਈ ਸੀ, ਜਿਸ ਨੂੰ ਵਾਰ ਕਰਦਿਆਂ ਟਿਬੀ ਤੋਂ ਆਏ ਆਪ ਦੇ ਤੀਰ ਨੇ ਪੂੰ ਸੁਟਿਆ ਸੀ। ਪਾਸ ਆਕੇ ਸਤਿਗੁਰਾਂ ਕ੍ਰਿਪਾ ਦ੍ਰਿਸ਼ਟੀ ਨਾਲ ਡਿੱਠਾ, ਅਸੀਸ ਦਿਤੀ ਹੋਸ਼ ਪਰਤ ਪਈ, ਮਾਈ ਉਠ ਖੜੀ ਹੋਈ। ਮਾਈ ਨੂੰ ਜ਼ਖਮ ਮਾਮੂਲੀ ਸਨ, ਸਦਮਾ ਖਾਕੇ ਬੇਸੁੱਧ ਪਈ ਸੀ। ਸਾਵਧਾਨ ਹੋਕੇ ਸਤਿਗੁਰਾਂ ਦੇ ਨਾਲ ਅੰਗੀਠੇ ਪਾਸ ਆਈ। ਉਸਦੇ ਘਾਵ ਬੱਧੇ ਗਏ, ਜਲ ਪਿਲਾਇਆ ਗਿਆ। ਜੰਗ ਦਾ ਸਾਰਾ ਵਿਰਤੰਤ ਮਾਈ ਨੇ ਸਤਿਗੁਰਾਂ ਨੂੰ ਆਪ ਦੱਸਿਆ ਕਿ ਆਪ ਦੇ ਚਲੇ ਜਾਣ ਮਗਰੋਂ ਕੀਕੂੰ ਗੁਰਮਤਾ ਹੋਇਆ? ਕੀਕੂੰ ਸਿੰਘ ਨਿੱਤਰੇ ਤੇ ਕੀਕੂੰ ਅਜਿੱਤ ਬਹਾਦਰੀ ਨਾਲ ਕੱਟ ਕੱਟਕੇ ਮਰੇ? ਸੁਣਕੇ ਸਤਿਗੁਰ ਜੀ ਦੇ ਨੈਣ ਕਈ ਵੇਰ ਪਿਆਰ ਨਾਲ ਭਰ ਭਰ ਕੇ ਆਏ ਤੇ ਅਸੀਸਾਂ ਦਿੰਦੇ ਰਹੇ। ਅੰਤ ਗੁਰੂ ਜੀ ਨੇ ਭਾਗੋ ਨੂੰ ਮਹਾਂ ਸਿੰਘ ਦੀ ਅੰਤਲੀ ਕਰਨੀ ਸੁਣਾਈ। ਭਾਗੋ ਦੀ ਬਹਾਦਰੀ ਤੇ ਕਰਨੀ ਉਤੇ ਗੁਰੂ ਜੀ ਨੇ ਵਰ ਦਿਤੇ ਤੇ ਸੰਗਤ ਵਿਚ ਮਹਿਮਾਂ ਹੋਈ।

ਸੂਚਨਾ-ਮਾਈ ਭਾਗੋ ਦੀ ਕਰਨੀ ਤੇ ਉੱਚਤਾ ਦਾ ਕੁਛ ਨਕਸ਼ਾ ਅਗਲੀ ਕਵਿਤਾ ਵਿਚ ਅੰਕਿਤ ਹੈ:

## ੯੩. ਮਾਈ ਭਾਗੋਂ†

ਦੁਨੀਆਂ ਦੀ ਉੱਗਲ ਤੋਂ ਉੱਚਾ ਦਾਗ ਦੇਖ ਤੋਂ ਖਾਲੀ। ਤੇਰਾ ਤੰਬੂ ਨਿੱਕਾ ਜੇਹਾ, ਦੇਂਦਾ ਪਿਆ ਦਿਖਾਲੀ। ਨਿੰਦਾ ਦੀ ਨਹੀਂ ਪਹੁੰਚ ਓਸ ਥਾਂ ਜਿਸ ਟਿੱਬੀ ਤੇ ਡੇਰਾ, ਕੁਈ ਉਲਾਮ੍ਹਾਂ ਉੱਡ ਨ ਪਹੁੰਚੇ, ਉੱਚ ਟਿਕਾਣਾ ਤੇਰਾ। ਤੂੰ ਲੰਮੀ ਉੱਚੀ ਤੇ ਭਰਵੀਂ ਸੂਰਤ ਰੰਗ ਜਲਾਲੀ, ਤਰਜਾਂ ਵਾਲੀ ਪਰ ਭੈ ਨਾਹੀਂ, ਚੜ੍ਹੀ ਸੱਚ ਦੀ ਲਾਲੀ। ਸੱਚ ਉਭਰੇਂਦਾ ਸੀਨੇ ਤੇਰੇ, ਚਿਹਰੇ ਸਿਦਕ ਚੜ੍ਹੇ ਦਾ; ਤੋੜ ਨਿਭਾਵਣ ਵਾਲਾ ਖੇੜਾ ਲੂੰ ਲੂੰ ਵਿੱਚ ਵਸੇਂਦਾ। ਸੱਜੇ ਖੱਬੇ ਤੱਕੇਂ ਨਾਹੀਂ, ਪਿੱਛੇ ਮੁੜ ਨਾ ਦੇਖੇਂ, ਅੱਗੋਂ ਤਾਂਘ ਅਗੇਰੇ ਰੱਖੇਂ ਅੱਗਾ ਅੱਗਾ ਵੇਖੇਂ। "ਸੱਚ" "ਸਿਦਕ" ਦੋ ਤਾਰੇ ਤੇਰੀ ਅਖੀਂ ਅਰਸ਼ੋਂ ਆਏ, ਨਜ਼ਰ ਉਚੇਰੀ ਅਰਸ਼ਾਂ ਬੰਨੇ, ਪੱਕੀ ਗਏ ਟਿਕਾਏ। ਟਕ ਬੰਨ੍ਹੀ ਦੋਹਾਂ ਤੇ ਤੂੰ ਹੈਂ, ਵਧਦੀ ਵਧਦੀ ਜਾਏਂ, ਇੱਕੋ ਸਾਂਗ ਹੱਥ ਦੀ ਤੇਰੀ ਦੁਨੀਆਂ ਰਾਹ ਦਿਖਾਏ। ਭਾਗੋ! ਤੂੰ ਭਾਗਾਂ ਹੈਂ

---

*ਫੀਰੋਜ਼ਪੁਰ ਦੇ ਜ਼ਿਲੇ ਵਿਚ ਟਿਕਾਣਾ ਹੁਣ 'ਮੁਕਤਸਰ' ਨਾਮੇ ਹੈ। ਨਗਰੀ, ਮੰਦਰ ਸਰ ਸਭੋ ਕੁਛ ਹੁਣ ਵਿਦਮਾਨ ਹੈ ਤੇ ਦੇਸ਼ ਧੰਨ ਉਪਜਾਊ ਹੋ ਗਿਆ ਹੈ।

†ਇਹ ਪ੍ਰਸੰਗ ੩ ਪੋਹ ਸੰ: ਗੁ: ਨਾ: ਸਾ: ੪੪੬ (੧੭ ਦਸੰਬਰ ੧੯੧੪ ਨੂੰ ਗੁਰਪੁਰਬ ਸਪਤਮੀ ਦੇ 'ਖਾਲਸਾ ਸਮਾਚਾਰ' ਵਿਚ ਪ੍ਰਕਾਸ਼ਿਆ ਸੀ।

ਵਾਲੀ, ਬਡੇ ਭਾਗ ਹਨ ਤੇਰੇ। ਭਾਗ ਗਏ ਤੈਂ ਪਾਸੋਂ ਪਾਪੀ ਪੰਜ ਦੂਤ ਚਕ ਡੇਰੇ। ਨਿਤਰੀ ਤੂੰ, ਨਿੱਤਰ ਵਿਚ ਬਲ ਦੇ ਸੱਚੀ ਸਾਂਗ ਘੁਕਾਈ, ਡੁੱਬੇ ਤਰ, ਨਿੱਤਰੇ ਵੀਰਨ ਤਿੱਖੀ ਤੇਗ਼ ਚਲਾਈ। ਤੇਰੇ ਸਿਦਕ-ਸਿਤਾਰੇ ਬੀਰਾ! ਕਿੰਨੇ ਰਾਹ ਲਗਾਏ, ਸੱਚੇ ਯਗ ਸਿਦਕਾਂ ਯਗਵੇਦੀ, ਹਸ ਹਸ ਹੋਮ ਕਰਾਏ। ਤੂੰ ਚਾਨਣ, ਸਾਗਰ ਘਰ ਚਾਨਣ, ਬੜਿਆਂ ਰਾਹ ਦਿਖਾਏਂ, ਤੈਂ ਵਲ ਤੱਕ ਬਰੇ ਕਈ ਬੋਹਿਥ, ਰਸਤੇ ਜਿਨਾਂ ਖੁੰਝਾਏ। ਤੂੰ ਮੀਨਾਰ, ਮੁਨਾਰਾ ਚਾਨਣ, ਤੂੰ ਪਾਂਧੀਆਂ ਦਾ ਤਾਰਾ, ਅੱਚੁਤ* ਸਦਾ ਨਿਰੋਲ ਲਿਸ਼ਕਦਾ ਤੇਰਾ ਹੈ ਚਮਕਾਰਾ।

ਸੂਚਨਾ–ਮੁਕਤਿਆਂ ਦਾ ਅੰਤਮ ਸੰਸਕਾਰ ਕਰਕੇ† ਸਤਿਗੁਰੂ ਜੀ ਅੱਗੇ ਕੂਚ ਕਰ ਗਏ। ਫਿਰ ਨਾਗ ਦੀ ਸਰਾਇ ਕੁਛ ਅਰਾਮ ਕਰਕੇ ਨੌਥਹੇ ਪਿੰਡ ਜਾ ਠਹਿਰੇ। ਜਿੱਥੋਂ ਦੇ ਹਰੀ ਕੇ ਗੋਤ ਦੇ ਜੱਟਾਂ ਨੇ ਸਰਦਾਰੀ ਦੇ ਘਮੰਡ ਵਿਚ ਚੰਗੀ ਸੇਵਾ ਨਾ ਕੀਤੀ, ਪਰ ਡੋਗਰਾਂ ਨੇ ਰਾਤ ਪਹਿਰਾ ਚੰਗੀ ਤਰ੍ਹਾਂ ਦਿਤਾ, ਇਸ ਪਰ ਖੁਸ਼ ਹੋਕੇ ਡੋਗਰਾਂ ਨੂੰ ਜ਼ਿਮੀਆਂ ਦੇ ਮਾਲਕ ਹੋਣ ਦਾ ਵਰ ਦੇਕੇ ਗੁਰੂ ਜੀ ਅੱਗੇ ਟੁਰ ਤੇ ਰਾਤ ਵਜੀਦ ਪੁਰ‡ ਜਾ ਰਹੇ। ਦੂਏ ਦਿਨ ਸੈਂਕੜਿਆਂ ਨੇ ਅੰਮ੍ਰਿਤ ਛਕਿਆ। ਏਥੋਂ ਫੇਰ ਮੁੜੇ ਤੇ ਜਿਸ ਥਾਂ ਨੂੰ ਪਵਿੱਤ੍ਰ ਕਹਿਕੇ ਮੁਕਤਸਰ ਨਾਮ ਦੇ ਆਏ ਸੇ ਓਥੇ ਜਾ ਅੱਪੜੇ। ਪਿਆਰੇ ਮੁਕਤਿਆਂ ਦੇ ਦੁਸਹਿਰੇ ਦਾ ਅਰਦਾਸਾ ਸੋਧਿਆ ਤੇ ਦਾਹ ਦਾ ਟਿਕਾਣਾ ਬਣਾਇਆ। ਏਥੋਂ ਤ੍ਰੈ ਕੋਹ ਤੇ ਰੂਪਾਣੇ ਪਿੰਡ ਦੱਖਣ ਰੁਖ ਜਾ ਠਹਿਰੇ। ਭੂੰਦੜ ਪਿੰਡ ਹੋਕੇ ਦੁਪਹਿਰ ਜੰਗਲ ਵਿਚ ਆ ਟਿਕੇ, ਜਿੱਥੇ ਹੁਣ ਗੁਰੂ ਸਰ ਹੈ। ਇਥੋਂ ਥੇਹੜੀ ਜਾ ਰਾਤ ਰਹੇ। ਸਭ ਥਾਂਈਂ ਕਈ ਕੌਤਕ ਵਰਤੇ, ਜੀਅਦਾਨ ਹੋਏ। ਥੇਹੜੀ ਤੋਂ ਹਰੀਕੇ, ਹਰੀਕੇ ਤੋਂ ਕਾਲ ਝਿਰਾਣੀ ਜਾ ਠਹਿਰੇ। ਮਾਲੂਮ ਹੁੰਦਾ ਹੈ ਕਿ ਮੁੜਕੇ ਮੁਕਤਸਰ ਆਉਣਾ ਨਿਸ਼ਾਨ ਕਾਇਮ ਕਰਨ ਵਾਸਤੇ ਸੀ ਅਰ ਲਾਗੇ ਲਾਗੇ ਦੇ ਗਿਰਾਵਾਂ ਵਿਚ ਘੁੰਮਣਾ ਪਿਛਲੇ ਜੰਗਾਂ ਵਿਚ ਜ਼ਖਮੀ ਹੋਏ ਸਿਖਾਂ ਦੀ ਦਾਰੀ ਤੇ ਪਿਆਰ ਵਾਸਤੇ ਸੀ ਜੋ ਪਿਆਰਿਆਂ ਦੇ ਘਰੀਂ ਸੇਵਾ ਤੇ ਸੁਖ ਪਾ ਰਹੇ ਸੀ। ਇਨ੍ਹੀਂ ਗਿਰਾਈਂ ਜ਼ਖਮੀ ਖਾਲਸੇ ਦੀ ਸੁਰਤ ਲਈ। ਅੰਮ੍ਰਿਤ ਪ੍ਰਚਾਰ ਉਪਦੇਸ਼ ਕਰਦੇ ਅੱਗੇ ਟੁਰੇ, ਪ੍ਰਿਥੀ ਚੰਦ ਦੀ ਵੰਸ਼ ਦੇ ਸੋਢੀ ਆ ਮਿਲੇ, ਸੇਵਾ ਭਾਉ ਕੀਤਾ, ਅੰਮ੍ਰਿਤ ਛਕੇ, ਨੌਂ ਦਿਨ ਡੇਰਾ ਇਥੇ ਰਿਹਾ। ਏਥੇ ਹੀ ਪੰਜਾਬ ਦੀ ਢੇਰ ਸਾਰੀ ਸੰਗਤ ਤੇ ਮੁਕਤਸਰ ਦੇ ਮੁਕਤਿਆਂ ਦੇ ਸਨਬੰਧੀ ਫੇਰ ਵਹੀਰਾਂ ਪਾਕੇ ਆ ਮਿਲੇ। ਇਥੋਂ ਸੰਗਤਾਂ ਨੂੰ ਵਿਦਾ ਕਰਕੇ ਟੁਰੇ, ਇਕ ਟਿੱਬੇ ਤੇ ਜਾ ਚੜ੍ਹੇ, ਏਥੋਂ ਦੋ ਕੋਹ ਅੱਗੇ ਜੰਘੀਰਾਣੇ ਪਿੰਡ ਗਏ, ਫੇਰ ਸਾਹਿਬ ਚੰਦ ਪਿੰਡ ਠਹਿਰਕੇ ਛਤਿਆਣੇ ਜਾ ਉਤਰੇ। ਦੂਜੇ ਦਿਨ ਉਥੋਂ ਟੁਰੇ, ਇਕ ਟਿੱਬੀ ਦੇ ਲਾਗੇ ਮਾਲਵੇ ਦੇ ਸਿੰਘ ਤੇ ਬੈਰਾੜਾਂ ਨੇ, ਜੋ ਸਤਿਗੁਰ ਜੀ ਦੀ ਫੌਜ ਦੇ ਸਿਪਾਹੀ ਸਨ, ਆਪਣੀ ਤਨਖਾਹ ਲੈਣ ਦੀ ਮੰਗ ਕੀਤੀ। ਤਨਖਾਹ ਦੀ ਮੰਗ ਤਾਂ ਕਈ ਦਿਨਾਂ ਦੀ ਸੀ, ਪਰ ਮਾਇਆ ਨਾ ਹੋਣ ਕਰਕੇ ਅਦਾ ਨਹੀਂ ਸੀ ਹੋਈ। ਪ੍ਰਸ਼ਾਦ ਪਾਣੀ ਸਰੀਰਕ ਲੋੜਾਂ ਦੀ ਤੰਗੀ ਕੋਈ ਨਹੀਂ ਸੀ, ਪਰ ਨਕਦੀ ਅਦਾ ਨਾ ਹੋ ਸਕੀ। ਏਥੇ ਤਨਖਾਹ ਦੇਣ ਦੇ ਤੇ ਹੋਰ ਹਾਲ ਅਗਲੇ ਪ੍ਰਸੰਗ 'ਇਬਰਾਹੀਮ-ਅਜਮੇਰ ਸਿੰਘ' ਵਿਚ ਵਰਣਿਤ ਹਨ:—

---

*ਨਾ ਮੁੱਕਣ ਵਾਲਾ।

†ਇਹ ਅੰਗੀਠਾ ਠੰਢਾ ਹੋਕੇ ਉਥੇ ਹੀ ਰਿਹਾ, ਕੁਛ ਦਿਨਾਂ ਮਗਰੋਂ ਸਤਿਗੁਰੂ ਜੀ ਫੇਰ ਆਏ ਤੇ ਨਿਸ਼ਾਨ ਕਾਇਮ ਕੀ ਪਿੱਛੋਂ ਜਦੋਂ ਸਮੇਂ ਬੀਤੇ ਤੇ ਖਾਲਸੇ ਦੇ ਦਲਾਂ ਨੇ ਥਾਂ ਢੂੰਡਿਆ ਤਾਂ ਭਾਈ ਲੰਗਰ ਸਿੰਘ ਨੇ, ਜੋ ਤਦੋਂ ਸਤਿਗੁਰੂ ਜੀ ਦੇ ਨਾਲ ਸਨ ਤੇ ਫੇਰ ਹਰੀਕੇ ਪਿੰਡ ਰਹੇ, ਨਿਸ਼ਾਨ ਪਤਾ ਦੱਸਿਆ ਤਾਂ ਖਾਲਸੇ ਨੂੰ ਪੱਕਾ ਸ਼ਹੀਦ ਗੰਜ ਬਣਾਇਆ, ਤੇ ਮਾਘੀ ਦਾ ਮੇਲਾ ਯਾਦਗਾਰ ਬਣਾਇਆ। ਇਹ ਜੰਗ ਵਿਸਾਖ ਦਾ ਹੈ, ਪਰ ਮਾਘੀ ਠੰਢੀ ਰੁਤ ਕਰਕੇ ਥਾਪੀ ਸੀ ਜੋ ਵਿਸਾਖ ਵਿਚ ਏਥੇ ਗਰਮੀ ਬਹੁਤ ਹੁੰਦੀ ਹੈ।

‡ਫੀਰੋਜ਼ਪੁਰ ਤੋਂ ਪੰਜ ਮੀਲ ਦੀ ਵਿੱਥ ਤੇ ਪੂਰਬ ਸ਼ਿਮ ਲੁਧਿਆਣੇ ਜਾਣ ਵਾਲੀ ਜਰਨੈਲੀ ਸੜਕ ਤੇ ਇਸ ਟਿਕਾਣੇ ਗੁਰਦਵਾਰਾ ਵਿਦਮਾਨ ਹੈ, ਨਾਮ 'ਗੁਰੂ ਸਰ' ਹੈ।

# ੯੪. ਇਬਰਾਹੀਮ—ਅਜਮੇਰ ਸਿੰਘ

੧. [ਚੋਜੀ ਦਰਸ਼ਨ]

ਇਕ ਟਿੱਬੇ ਦੇ ਪਾਸ ਇਕ ਅਬਲਕ ਘੋੜਾ ਖੜਾ ਹੈ, ਸਜੀਲਾ, ਫਬੀਲਾ, ਉੱਚੀ ਧੌਣ ਵਾਲਾ। ਇਸ ਦੀ ਪਿੱਠ ਤੇ ਦੀਨ ਦੁਨੀ ਦੇ ਸਾਹਿਬ ਸਤਿਗੁਰੂ ਗੋਬਿੰਦ ਸਿੰਘ ਜੀ ਸਵਾਰ ਹਨ, ਇਵੇਂ ਬੈਠੇ ਹਨ ਜਿਵੇਂ ਜੋਗੀ ਆਸਨ ਤੇ ਅਹਿੱਲ, ਅਡੋਲ ਬੈਠਦਾ ਹੈ। ਮਸਤਕ ਚਮਕ ਰਿਹਾ ਹੈ, ਦਿੱਵਜਤਾ ਦਗ ਦਗ ਕਰ ਰਹੀ ਹੈ। ਅੱਖਾਂ ਸਾਹਮਣੇ ਖੜਿਆਂ ਤੇ ਟਿਕ ਰਹੀਆਂ ਹਨ, ਨਾ ਖ਼ਫ਼ਾ ਹਨ, ਨਾ ਕ੍ਰਿਪਾਲ; ਅਛੋਹ, ਅਛਿੜ, ਅਡੋਲਤਾ ਵਿਚ ਟਿਕੀਆਂ ਹਨ।

ਅਗੇ ਖੜਿਆਂ ਨੇ ਵਾਗ ਨੂੰ ਹਥ ਪਾਇਆ ਹੈ ਤੇ ਆਖ ਰਹੇ ਹਨ:—

"ਸਾਹਿਬਾ! ਸਾਡੀ ਜੂਹ ਮੁਕ ਚੱਲੀ ਹੈ, ਅਗੇ ਸਾਬੋ ਕਾ ਦੇਸ਼ ਆ ਚਲਿਆ ਹੈ, ਸਾਡੀਆਂ ਤਲਬਾਂ ਐਥੇ ਚੁਕਾ ਦਿਓ, ਤਦ ਅਗੇ ਚਲੋ।" ਆਪ ਬੋਲੇ: "ਤਲਬਾਂ ਚੁੱਕ ਜਾਣਗੀਆਂ ਸੰਗਤਾਂ ਲਿਆਉਣਗੀਆਂ। ਭੇਟ ਅਸੀਂ ਕਰ ਦਿਆਂਗੇ ਅੱਜ ਪੈਸੇ ਹਨ ਨਹੀਂ; ਦੇਗਾਂ ਮਸਤਾਨੀਆਂ ਹਨ, ਮਾਲਕ ਘੱਲੇਗਾ, ਪਰ ਜੇਰਾ ਕਰੋ।"

ਬੈਰਾੜ ਲੋਕ—ਬਹੁਤ ਜੇਰੇ ਕੀਤੇ, ਹੁਣ ਜੇਰੇ ਨਹੀਂ, ਅਸਾਂ ਤਾਂ ਪ੍ਰਸ਼ਾਦ ਲੰਗਰੋਂ ਛਕ ਲਏ, ਘਰਦਿਆਂ ਨੂੰ ਕੀ ਘੱਲੀਏ? ਪਿਛਲੀਆਂ ਤਲਬਾਂ ਦਿਓ, ਅਗੋਂ ਤੋਂ ਦਰਮਾਹੇ ਦੂਣੇ ਕਰ ਦਿਓ, ਤਦ ਅੱਗੇ ਕਦਮ ਪੁਟੋ। ਤੁਸੀਂ ਆਖਦੇ ਸਾਓ ਬਰਖਾ ਕਰਾਂਗੇ ਉਹ ਬੀ ਨਾ ਹਈ। ਮੀਂਹ ਪੈ ਜਾਂਦੇ ਤਾਂ ਸਾਡੇ ਪਿਛਲਿਆਂ ਦਾ ਗੁਜ਼ਾਰਾ ਪੈਲੀ ਬੰਨਾ ਕਰਕੇ ਹੋ ਜਾਂਦਾ।

ਅਡੋਲ ਤੇ ਅਹਿੱਲ ਅੱਖੀਆਂ ਅਸਮਾਨ ਵੱਲ ਹੋ ਗਈਆਂ। ਪਵਿੱਤ੍ਰ ਤੇ ਬਲੀ ਹੱਥ ਤੀਰ ਕਮਾਨ ਵਲ ਚਲੇ ਗਏ। ਤੀਰ ਚਲਿਆ ਤੇ ਟੇਢ ਦੇ ਕੇ ਅਸਮਾਨਾਂ ਵੱਲ ਚਲਿਆ। ਤੀਰ ਨਿਕਲ ਗਿਆ, ਪਰ ਕਮਾਨ ਉਸੇ ਤਰ੍ਹਾਂ ਸੂਤੀ ਪਈ ਹੈ ਤੇ ਹੱਥ ਤੰਦੀ ਤੇ ਹੈ। ਸੁਹਣੀ ਗਰਦਨ ਝੁਕੀ ਹੋਈ ਉਸੇ ਟੇਢ ਵਿਚ ਹੈ ਤੇ ਅੱਖਾਂ ਉਵੇਂ ਅਸਮਾਨ ਤੇ ਗੱਡੀਆਂ ਹਨ।

ਅਸਮਾਨ ਗਹਿਰਾ ਹੋ ਗਿਆ, ਝੜ ਛਾ ਗਿਆ ਨੀਵਾਂ ਹੋ ਗਿਆ, ਬੂੰਦਾਂ ਉਤਰੀਆਂ, ਵੱਸ ਪਿਆ, ਮੋਲ੍ਹੇ ਧਾਰ ਹੋ ਗਿਆ, ਬੈਰਾੜ ਸਿਪਾਹੀ ਮੀਂਹ ਦੀ ਬੁਛਾੜ ਦੀ ਤਾਬ ਨਾ ਲਿਆਕੇ ਵਣਾ ਬੂਟਿਆਂ ਹੇਠ ਜਾ ਖੜੇ ਹੋਏ। ਸਤਿਗੁਰੂ 'ਤ੍ਰਿਪਲ ਪਲਟਨਹਾਰ' ਉਥੇ ਹੀ ਉਸੇ ਤਰ੍ਹਾਂ ਤਾੜੀ ਲਾਈ ਖੜੇ ਹਨ, ਜਿਵੇਂ ਖੜੇ ਸਨ। ਪਿਆਰ ਵਾਲੇ ਸਿੱਖਾਂ ਕੰਬਲੀਆਂ ਤਾਣ ਤਾਣ ਕੇ ਕੱਜਿਆ, ਪਰ ਆਪ ਨੂੰ ਨਾ ਮੀਂਹ ਦਾ ਭੈ ਹੈ ਨਾ ਕੰਬਲੀਆਂ ਦੀ ਟੇਕ ਦੀ ਪਰਵਾਹ। ਮੀਂਹ ਵੱਸ ਹਟਿਆ, ਥਲ ਜਲ ਹੋ ਗਏ। ਦੇਸ਼ ਵੱਸ ਪਿਆ; ਹੁਣ ਬੈਰਾੜ ਫੇਰ ਅਗੇ ਵਧੇ ਤੇ ਬੋਲੇ: ਸਾਡੀ ਤਲਬ?

ਸਤਿਗੁਰੂ—ਰੁਪੱਯੇ ਕਿ ਸਿਖੀ?

ਬੈਰਾੜ (ਘਬਰਾ ਕੇ)—ਸਿੱਖੀ…? ਰੁਪਏ?… ਜੀ ਸਿੱਖ ਤਾਂ ਹਾਂ ਹੀ, ਰੁਪੱਯੇ ਦਿਓ?

ਸਤਿਗੁਰੂ—ਸਿੱਖੀ ਕਿ ਰੁਪੱਯੇ?

ਬੈਰਾੜ—ਰੁਪੱਯੇ ਬਖਸ਼ੋ ਸਿਖ ਤਾਂ ਹਾਂ ਹੀ।

ਸਤਿਗੁਰੂ—ਅੱਗੇ ਚਲਕੇ ਸਹੀ।

ਬੈਰਾੜ—ਏਥੇ ਹੀ ਦਿਓ।

ਸਤਿਗੁਰ—

ਤੇਰਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥ ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥ ਦੇਨਹਾਰੁ ਸਦ ਜੀਵਨ ਹਾਰਾ॥ ਮਨ ਮੂਰਖ ਕਿਉ ਤਾਹਿ ਬਿਸਾਰਾ॥ ਦੋਸੁ ਨਹੀ ਕਾਹੂ ਕਉ ਮੀਤਾ॥ ਮਾਇਆ ਮੋਹ ਬੰਧੁ ਪ੍ਰਭਿ ਕੀਤਾ॥ ਦਰਦ ਨਿਵਾਰਹਿ ਜਾਕੇ ਆਪੇ॥ ਨਾਨਕ ਤੇਤੇ ਗੁਰਮੁਖਿ ਧ੍ਰਾਪੇ॥ [ਬਾ: ਅ: ੩੪

ਕਿਉਂ ਬਈ ਸੱਜਣੋਂ! ਸਿੱਖੀ ਕਿ ਰੁਪੱਯੇ?

ਬੈਰਾੜ—ਪਾਤਸ਼ਾਹ! ਰੁਪੱਯੇ ਦਾਨ ਕਰੋ।

ਹੁਣ ਪਿਛਲਾ ਵਹੀਰ ਆ ਮਿਲਿਆ, ਨਾਲ ਨਵੀਂ ਆਈ ਸੰਗਤ ਬੀ ਕੁਛ ਸੀ, ਇਸ ਵਹੀਰ ਵਿਚੋਂ ਇਕ ਸਿਖ ਅਗੇ ਵਧਿਆ, ਸਤਿਗੁਰ ਘੋੜੇ ਤੋਂ ਉਤਰੇ, ਸਿਖ ਨੇ ਮੱਥਾ ਟੇਕਿਆ। ਇਸ ਦੇ ਪਿਛੇ ਖੱਚਰ ਖੜੀ ਸੀ, ਇਸ ਪਰ ਭੱਟ ਸੀ, ਜਿਸ

*ਇਹ ਪ੍ਰਸੰਗ ਟ੍ਰੈਕਟ ਦੀ ਸੂਰਤ ਵਿਚ ਸੰ: ਬ੍ਰ: ਨਾ: ਸਾ: ੪੫੧ (1920 ਈ:) ਦੇ ਗੁਰਪੁਰਬ ਸਪਤਮੀ ਪਰ ਪ੍ਰਕਾਸ਼ਿਆ ਸੀ। ਵਿਸਥਾਰ: ਖਾਲਸਾ ੧. ੪੭ ਸੂਰਜ ਪ੍ਰਕਾਸ਼ ਐ: ।

ਵਿਚ ਰੁਪੱਯੇ ਤੇ ਅਸ਼ਰਫੀਆਂ ਸਨ। ਇਹ ਛਟ ਅਗੇ ਧਰਕੇ ਸਿਖ ਨੇ ਕਿਹਾ:—

ਪਾਤਸ਼ਾਹ! ਆਪ ਦੀ ਮਾਇਆ ਹੈ।

ਗੁਰੂ ਜੀ—ਕਿਥੋਂ ਲਿਆਇਆ ਹੈਂ ?

ਸਿਖ—ਆਪ ਦਾ ਖਜ਼ਾਨਾ ਅਤੁੱਟ ਹੈ। ਆਪ ਦਾ ਖਜ਼ਾਨਚੀ ਕੁਬੇਰ ਹੈ, ਕੇਵਲ ਲਿਆਵਨਹਾਰ ਤੇ ਪੇਸ਼ ਕਰਨ ਹਾਰ ਦਾਸ ਹੈ।

ਸਤਿਗੁਰਾਂ ਨੇ ਖੁਸ਼ ਹੋਕੇ ਪਿਆਰ ਦੀ ਨਿੰਮ੍ਰਤਾ ਤੇ ਦ੍ਰੱਵਕੇ ਉਸ ਨੂੰ ਗਲੇ ਲਾ ਕੇ ਆਖਿਆ 'ਨਿਹਾਲ'!

ਤੇ ਫੇਰ ਤੜੇ ਖੋਹਲਕੇ ਮਾਇਆ ਡਿੱਠੀ ਆਖਿਆ: ਮੋਹਨ ਹਾਰ ਆ ਗਈ, ਕਰੋ ਸੇਵਾ। ਹੁਕਮ ਹੋ ਗਿਆ ਤੇ ਸਭ ਦੇ ਪੱਲੇ ਗਿਣ ਗਿਣਕੇ ਪੈ ਗਈ ਮਾਇਆ।

ਗੁਰੂ ਜੀ (ਬੈਰਾੜਾਂ ਦੇ ਜੱਥੇਦਾਰ ਵੱਲ ਮੂੰਹ ਕਰਕੇ)—ਦਾਨਿਆਂ, ਬੈਰਾੜਾਂ ਦੇ ਜਥੇਦਾਰਾ! ਤੈਨੂੰ ਕਿਸ ਹਿਸਾਬ ਦੇਈਏ, ਤੂੰ ਜਥੇਦਾਰ ਜੁ ਹੋਇਆ ?

ਦਾਨਾ—ਪਾਤਸ਼ਾਹ! ਮੈਂ ਤਾਂ ਦਾਸ ਹਾਂ ਤੇ ਸਿਖੀ ਦਾਨ ਮੰਗਦਾ ਹਾਂ, ਮੈਨੂੰ ਮੋਹਨਹਾਰੀ ਦੇ ਲੜ ਨਾ ਲਾਓ, ਅਪਣੀ ਚਰਨੀਂ ਲਾਓ, ਮਾਇਆ ਆਪ ਦੀ ਬਖਸ਼ੀ ਹੋਈ ਹੈ ਤੇ ਉਹ ਬੀ ਨਾਲ ਨਹੀਂ ਜਾਂਦੀ।

ਗੁਰੂ ਜੀ (ਮੁਸਕ੍ਰਾਏ ਨੇਤ੍ਰ ਮੁੰਦੇ। ਫੇਰ ਖੋਹਲੇ)—ਦਾਨਿਆਂ! ਮਹਾਂ ਸਿੰਘ ਨੇ ਮਾਝੇ ਵਿਚ ਤੇ ਤੈਂ ਮਾਲਵੇ ਵਿਚ ਸਿਖੀ ਨੂੰ ਕਾਇਮ ਰੱਖ ਲਿਆ*, ਦੁਹੀਂ ਥਾਈਂ ਸਿਖੀ ਦਾ ਨੌਨਿਹਾਲ ਹੁਲਾਰੇ ਲਏਗਾ। ਜਾਹ:—

> ਜਿਮ ਸਭਿ ਮਾਝੇ ਕੀ ਵਡਿਆਈ।
> ਮਹਾਂ ਸਿੰਘ ਨੇ ਰਾਖਿ ਦਿਖਾਈ।
> ਦੇਸ਼ ਮਾਲਵੇ ਕੀ ਤੂੰ ਰਾਖੀ।
> ਉਪਜਹਿਂ ਸਿਖੀ ਕੇ ਅਭਿਲਾਖੀ ॥ ੩੦ ॥
>
> [ਗੁ: ਪ੍ਰ: ਸੂ ਐ: ੧—੧

ਹੁਣ ਬੈਰਾੜ ਵਿਦਾ ਹੋ ਗਏ, ਦਾਨਾ ਤੇ ਉਸ ਦੇ ਪ੍ਰੇਮੀ ੨੦ ਕੁ ਬੈਰਾੜ ਸਿਪਾਹੀ ਨਾਲ ਰਹੇ। ਪੰਜਾਹ ਕੁ ਪ੍ਰੇਮੀ ਸਿੰਘ, ਜੋ ਪ੍ਰੇਮ ਦੇ ਪਰਵਾਨੇ ਸਨ, ਨਾਲ ਹੋਰ ਸਨ। ਕੁਛ ਪਿਆਰੇ ਸਿਖ ਆਂਵਦੇ ਜਾਂਦੇ ਰਹਿੰਦੇ ਸਨ। ਜੋ ਮਾਇਆ ਖੱਚਰ ਦੀ ਛੱਟ ਵਿਚੋਂ ਬਚ ਰਹੀ ਸੀ, ਸੋ ਉਥੇ ਦੱਬ ਦਿਤੀ। ਜਗ੍ਹਾ ਦਾ ਨਾਉਂ ਗੁਪਤ ਸਰ ਹੋਇਆ। ਦਾਨੇ ਨੇ ਬੇਨਤੀ ਕੀਤੀ "ਮੇਰੇ ਪਿੰਡ ਚਰਨ ਪਾਓ", ਸਤਿਗੁਰ ਨੇ ਓਧਰ ਵਾਗਾਂ ਮੋੜ ਦਿਤੀਆਂ। ਰਸਤੇ ਵਿਚ ਸਤਿਸੰਗ ਦੇ ਬਚਨ ਤੁਰ ਪਏ। ਚਲੇ ਚਲੇ ਜਾਂਦੇ ਇਕ ਲਹਿਲਹਾ ਬਨ ਆਗਿਆ, ਉਪਰੋਂ ਤ੍ਰਿਕਾਲਾਂ ਦਾ ਸਮਾਂ ਹੋ ਗਿਆ, ਇਕ ਸਿਖ ਨੇ ਕਿਹਾ: ਪਾਤ-ਸ਼ਾਹ! ਸੋਦਰ ਦਾ ਵੇਲਾ ਹੋ ਗਿਆ ਹੈ। ਹੁਕਮ ਹੋਇਆ ਕਿ ਦੀਵਾਨ ਸਜੇ ਸੋ ਉਥੇ ਹੀ ਦੀਵਾਨ ਸਜ ਗਿਆ। ਦਾਨੇ ਦਾ ਪਿੰਡ ਅਜੇ ਸਵਾ ਕੋਹ ਸੀ, ਜਦ ਦੀਵਾਨ ਸਜ ਗਿਆ ਤੇ ਡੇਰੇ ਲਗ ਗਏ, ਤਦ ਦਾਨਾ ਪ੍ਰੇਮੀ ਰਸਤ ਪਾਣੀ ਪਲੰਘ ਸਾਮਾਨ ਪਿੰਡ ਵਿਚੋਂ ਜਾ ਕੇ ਓਥੇ ਹੀ ਲੈ ਆਇਆ ਤੇ ਲੰਗਰ ਬੀ ਓਥੇ ਹੀ ਸਜ ਗਿਆ। ਪਿੰਡ ਦਾ ਚੌਧਰੀ 'ਸੂਮਾ' ਬੂਰੀ ਮਹਿੰ ਦਾ ਦੁੱਧ ਲੈ ਆਇਆ। ਸਤਿਗੁਰ ਜੀ ਬੋਲੇ: ਦੁੱਧ ਬੂਰੀ ਮਹਿੰ ਦਾ ਹੈ ?

ਸੂਮਾਂ—ਜੀ ਪਾਤਸ਼ਾਹ!

ਸਤਿਗੁਰ ਹੱਸ ਪਏ ਤੇ ਰਾਤ ਬਿਸਰਾਮ ਕੀਤਾ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਦੀਵਾਨ ਸਜ ਗਿਆ, ਦੂਰ ਦੂਰ ਤੱਕ ਖਬਰਾਂ ਧੁੰਮ ਗਈਆਂ ਸਨ। ਸੰਗਤਾਂ ਹੁਮ ਹੁਮਾਕੇ ਆ ਗਈਆਂ, ਕੜਾਹ ਪ੍ਰਸ਼ਾਦ ਤੇ ਰਸਦ ਦੁੱਧ ਤੇ ਹੋਰ ਸਾਮਾਨ ਅਗੰਮੀ ਆ ਗਏ, ਉਹ ਮੌਜ ਲੱਗੀ ਕਿ ਉਸ ਜੰਗਲ ਵਿਚ ਮੰਗਲ ਹੋ ਗਿਆ। ਸਤਿਗੁਰ ਪ੍ਰਸੰਨ ਹੋ ਬੋਲੇ ਇਹ ਜੰਗਲ ਤਾਂ 'ਲੱਖੀ ਜੰਗਲ*' ਹੈ, ਏਥੇ ਹੀ ਡੇਰਾ ਰਹੇ। ਕਈ ਦਿਨ ਉਥੇ ਟਿਕੇ। ਅਨੰਦਪੁਰ ਨਗਰੀ ਦੇ ਵਾਸੀ, ਓਥੋਂ ਤੋਂ ਵਿਛੜੇ ਪ੍ਰੇਮੀ ਤੇ ਹੋਰ ਪਿਆਰੇ ਦੂਰ ਦੂਰ ਤੋਂ ਦਰਸ਼ਨਾਂ ਵਾਸਤੇ ਆ ਰਹੇ ਸਨ, ਸੋ ਬਹੁਤ ਏਥੇ ਆ ਮਿਲੇ। ਅਨੰਦ ਪੁਰ ਵਾਲਾ ਮੰਗਲ ਬੱਝ ਗਿਆ। ਕਈ ਦਾਨੇ ਕਵੀ ਪੰਡਤ ਬੀ ਆ ਜੁੜੇ।

## ੨. [ਗੁਰੂ—ਲੱਖੀ ਜੰਗਲ]

ਜੰਗਲ ਵਿਚ ਮੰਗਲ, ਮੰਗਲ ਵਿਚ ਉਮਾਹ, ਅਨੰਦ, ਰਸ ਰੰਗ, ਰੱਬੀ ਹੁਲਾਰੇ ਸੁਆਦ ਹੀ ਸੁਆਦ। ਇਕ ਦਿਨ ਲੌਂਦੇ ਪਹਿਰ ਸਤਿਗੁਰ ਬੈਠ ਗਏ, ਪ੍ਰੇਮੀ ਦੁਆਲੇ ਆ ਜੁੜੇ, ਚੰਦ ਦੇ ਦੁਆਲੇ ਪਰਵਾਰ ਪੈ ਗਿਆ, ਚੰਦ ਨੂੰ ਹਾਲੇ ਨੇ ਘੇਰ ਲਿਆ, ਸਤਿਗੁਰ

*ਸੂਰਜ ਪ੍ਰਕਾਸ਼, ਤਵਾਰੀਖ ਖਾਲਸਾ, ਗੁਰਪੁਰ ਪ੍ਰਕਾਸ਼।

*ਪਾਤਸ਼ਾਹ ਦੇ ਦਫਤਰ ਵਿਚ ਜਿਸ ਜਗਾ ਦਾ ਨਾਮ ਲਖੀ ਜੰਗਲ ਲਿਖੀਂਦਾ ਸੀ ਉਹ ਟਿਕਾਣਾ ਬਠਿੰਡੇ ਤੋਂ ਪੰਜ ਸਤ ਮੀਲ ਖਬੇ ਮਹਿੰਮੇ ਪਿੰਡ ਦੇ ਲਾਗ ਸੀ।

ਦੇ ਕਵੀ-ਮਨ ਨੇ ਇਕ ਹੁਲਾਰਾ ਖਾਧਾ ਤੇ ਸੱਦ ਹੋਈ। ਹਾਂ, ਇਲਾਹੀ ਗਲੇ ਤੋਂ ਮਾਝ ਵਿਚ ਸ਼੍ਰੀ ਮੁਖਵਾਕ ਦੀ ਧੁਨਿ ਉਚਾਰਨ ਹੋਈ:—

ਸੁਣ ਕੇ ਸੱਦ ਮਾਹੀ ਦਾ ਮੇਂਹੀ ਪਾਣੀ ਘਾਹ ਮੁਤੋ ਨੇ। ਕਿੱਸੇ ਨਾਲ ਨ ਰਲੀਆ ਕਾਈ ਕੋਈ ਜੁ ਸ਼ਉਂਕ ਪਿਯੋ ਨੇ। ਗਿਆ ਫਿਰਾਕ ... ਮਿਤ ਮਾਹੀ ਤਾਹ। ਸ਼ੁਕਰ ਕਿਤੋ ਨੇ।

ਜਦ ਸਤਿਗੁਰ ਨੇ ਇਹ ਸਦ ਡਾਢੀ ਰਸੀਲੀ ਸੁਰ ਵਿਚ ਦਿਤੀ ਤਾਂ ਅਚਰਜ ਰੰਗ ਛਾ ਗਿਆ ਪਿਆਰਿਆਂ ਦੇ ਹਿਰਦੇ ਪਿਆਰ ਨਾਲ ਉੱਛਲ ਪਏ ਤੇ ਭਾਈ 'ਅੱਡਾ' ਛਾਪ ਵਾਲੇ ਕਵੀ ਜੀ ਬੋਲੇ:-

ਗੁਰੂ ਗੋਬਿੰਦ ਜਿਨ੍ਹਾਂ ਦੇ ਸਿਰ ਤੇ ਤਿਨ੍ਹਾਂ ਨੂੰ ਕਮੀ ਨ ਕਾਈ। ਖਾਵਨ ਪੀਵਨ ਤੇ ਭੋਗਨ ਭੁੰਚਨ ਭਾਗ ਉਨ੍ਹਾਂ ਦੇ ਆਈ। ਕਰਨ ਅਰਦਾਸ ਸਤਿਗੁਰ ਦੇ ਅੱਗੇ ਸਤਿਗੁਰ ਹੋਗ ਸਹਾਈ। ਅੱਡਾ ਮੈਂ ਕੁਰਬਾਨ ਤਿਨ੍ਹਾਂ ਤੋਂ ਜਿਨ੍ਹਾਂ ਮਨ ਪਰਤੀਤ ਸਵਾਈ। ਮਨ ਪਰਤੀਤ ਜਿਨ੍ਹਾਂ ਦੇ ਵੁੱਠੀ ਕਾਜ ਉਨ੍ਹਾਂ ਦੇ ਹੋਏ। ਗੁਰ ਗੋਬਿੰਦ ਸਿੰਘ ਦਾ ਦਰਸ਼ਨ ਕੀਤਾ† ਮੁਕਤ ਪ੍ਰਾਪਤ ਹੋਏ।

ਕੁਛ ਚਿਰ ਠਹਿਰਕੇ ਅੱਡਾ ਜੀ ਨੇ ਫੇਰ ਸੱਦ ਦਿਤੀ–

ਨਾਮ ਤੁਮਾਰਾ ਜਪ ਜਪ ਜੀਵਾਂ ਸੁਰਤ ਕਰਾਂ ਜਪੁ ਮਾਲੀ। ਆਠ ਪਹਿਰ ਹੀਏ ਵਿਚ ਰਖਦਾ ਸੂਰਤ ਸਤਿਗੁਰ ਵਾਲੀ। ਮਨ ਨੀਵਾਂ ਮਤ ਉੱਚੀ ਹੋਈ ਉਨਮਨ ਦੀ ਚੜ੍ਹ ਲਾਲੀ। ਗੁਰ-ਮੁਖ ਹਰਿ ਹਰਿ ਜਪ ਆਘਾਨੇ ਸਿਰ ਤੇ ਸਤਿ-ਗੁਰ ਵਾਲੀ‡।

ਜਦ ਅੱਡਾ ਜੀ ਸੱਦ ਦੇ ਚੁਕੇ ਤਾਂ ਕਵਿ ਜੀ 'ਬਿਹਾਰੀ' ਛਾਪ ਵਾਲੇ ਬੋਲੇ:—

ਯਾਰ ਯਾਰਾਂ ਕੋਲੋਂ ਵਿਦਾ ਜੁ ਮੰਗਦੇ ਆਖ ਦਿਖਾ ਕੀ ਕਰੀਐ? ਸਿਰ ਕਾਟਿ ਰੀਸਾਲ ਬਣਾਈਐ ਪੇਸ਼ ਮਿੱਤ੍ਰਾਂ ਦੀ ਧਰੀਐ। ਜੇ ਸਿਰ ਦਿੱਤੇ ਰਾਜੀ ਥੀਵਨ ਸਿਰ ਦੇਂਦੇ ਢਿੱਲ ਨ ਕਰੀਐ? ਸਿਰ ਸਦਕੇ ਕੁਰਬਾਨ 'ਬਿਹਾਰੀ ਜੇ ਵਿਚਿ ਨਿਗਾਹਾਂ ਦੇ ਮਰੀਐ।

ਇਹ ਮਾਝ ਦੀ ਸੱਦ ਜਾਂ ਠਹਿਰੀ ਤਾਂ 'ਲਾਲ' ਕਵਿ ਜੀ ਬੋਲੇ:—

ਮਹਿਬੂਬਾਂ ਦੇ ਦਰਸ਼ਨ ਕਾਰਣ ਸੁਰਮਾਂ ਆਪ ਪਿਸਾਇਆ। ਦੇ ਦੇ ਧਮਕਾਂ ਨਿੱਕਾ ਕੀਤਾ ਪੱਥਰ ਚੋਰ ਸਹਾਇਆ। ਜਿਉਂ ਜਿਉਂ ਘਸੇ ਤਿਉਂ ਤਿਉਂ ਰੱਸੇ ਚੜ੍ਹਦਾ ਰੂਪ ਸਵਾਇਆ। 'ਲਾਲ' ਖਿਆਲ ਮੁਇਆਂ ਫਿਰ ਜੀਵੇ ਜਾਂ ਚਸ਼ਮਾਂ ਦਾਖਲ ਆਇਆ।

ਇਸ ਦੀ ਧੁਨਿ ਮੁੱਕਣ ਮਗਰੋਂ 'ਬਿਹਾਰੀ'*ਛਾਪ ਵਾਲੇ ਕਵੀ ਜੀ ਫੇਰ ਬੋਲੇ:—

ਇਸ ਨੇਹਾਂ ਮੈਂਡੇ ਸਤਿਗੁਰ† ਵਾਲੇ ਮੇਰੇ ਸੀਨੇ ਅੰਦਰ ਪੁੜਿਆ। ਹੁਣ ਤਾਂ ਮੁੜਿਆਂ ਬਣਦੀ ਨਾਹੀਂ ਜਾਂ ਸਨਮੁਖ ਮੱਥਾ ਜੁੜਿਆ। ਭੰਨੀ ਭੰਨੀ ਪੱਤਣ ਵੰਞਾਂ ਅੱਗਹੁੰ ਬੇੜਾ ਹੁੜਿਆ। ਤਿੰਨ੍ਹਾਂ ਨਾਲੋਂ ਟੁੱਟੀਆਂ ਚੰਗੇਰੀ ਸਿਦਕ ਜਿਨ੍ਹਾਂ ਦਾ ਮੁੜਿਆ।

ਇਸ ਸੱਦ ਵਿਚ ਦੱਸੇ ਸਿਦਕ ਦੇ ਜੋਸ਼ ਵਿਚ ਭਰਕੇ ਆਪ ਨੇ ਹੋਰ ਇਕ ਸੱਦ ਲਾਈ:-

ਜੈਂ ਦੀ ਸਿੱਕ ਤੈਂਦੀ ਦਾ ਸਿੱਕਾ ਬਿਆ ਸਿੱਕਾ ਫਿੱਕਾ ਲੱਗੇ। ਜੈਂਦੇ ਦਰਦ ਤਈਂ ਦਾ ਦਾਰੂ ਬਿਆ ਦਾਰੂ ਕੀਹ ਲਗੇ। ਜੈਂਦਾ ਨਾਉਂ ਨੀਸਾਣ ਤਈਂ ਦਾ ਵੱਜ ਰਿਹਾ ਵਿਚ ਜੱਗੇ ਸੱਜਨ ਕੋਲੋਂ‡ ਮੁਖ ਜਿ ਮੋੜਨ ਸੇ ਦਰਗਹਿ ਮੂਲ ਨ ਤੱਗੇ।

ਬਿਹਾਰੀ ਦੇ ਏਹ ਸਿਦਕਾਂ ਵਾਲੇ ਕਟਾਖਜ, ਪਰ ਕਮਜ਼ੋਰਾਂ ਲਈ ਰਤਾ ਚੁਭਵੇਂ ਖਿਆਲ ਉਤੇ 'ਨੰਦ ਲਾਲ' ਨੇ ਨਿੰਮ੍ਰਤਾ ਤੇ ਸੰਭਾਲ ਦੇ ਭਾਵ ਵਿਚ ਸੱਦ ਲਈ:–

ਏਕ ਦਿਹਾਂ ਮੈਂ ਸਤਿਗੁਰ ਕੋਲੋਂ ਪ੍ਰੇਮ ਸੁਰਾਹੀ ਪੀਤੀ। ਭਾਇੜ੍ਹ ਅਸਾਡੇ ਲਿਖੀ ਫਕੀਰੀ ਸੋ

*ਇਹ ਸਾਰੇ ਛੰਦ ਜੋ ਅੱਗੇ ਆਉਂਦੇ ਹਨ 'ਉਚਾਰ ਖਾਸੇ ਲੱਖੀ ਜੰਗਲ' ਕਰਕੇ ਪ੍ਰਸਿੱਧ ਹਨ। ਹੁਣ ਤਕ ਦੀ ਪੜਤਾਲ ਏਹ ਦੱਸਦੀ ਹੈ ਕਿ ਇਸੇ ਟਿਕਾਣੇ ਲੱਖੀ ਜੰਗਲ ਦੇ ਏਹ ਉਚਾਰੇ ਹਨ ਏਹ ਬੀ ਖਿਆਲ ਹੈ ਕਿ ਸ਼ਾਇਦ ਏਹ ਉਚਾਰ ਬਠਿੰਡੇ ਵਾਲੇ ਲੱਖੀ ਜੰਗਲ ਵਿਚ ਹੋਏ ਹੋਣ, ਪਰ ਇਹ ਸਹੀ ਨਹੀਂ ਜਾਪਦਾ।

†'ਗੋਬਿੰਦ ਸਿੰਘ ਦਾ ਦਰਸ਼ਨ ਕੀਤਾ' ਬੀ ਪਾਠਾਂਤ੍ਰ ਹੈ।

‡ਪਾਠਾਂਤ੍ਰ ਇਹ ਬੀ ਹੈ 'ਨਿੰਦਕ ਦਾ ਘਟ ਖਾਲੀ'।

*ਇਹ ਕਵੀ ਜੀ ਭਾਈ ਬਾਦਰ ਪਿੰਡ ਤਲਵੰਡੀ ਦੇ ਲਾਗੇ ਦਮਦਮੇ ਦੇ ਇਲਾਕੇ ਵਿਚ ਹੋਏ ਹਨ।

†ਪਾਠਾਂਤ੍ਰ–'ਮੁਰਸ਼ਦ ਬੀ ਹੈ।'

‡ਪਾਠਾਂਤ੍ਰ–'ਮਿੱਤ੍ਰਾਂ ਕੋਲੋਂ' ਬੀ ਹੈ।

ਮਸਤਕ ਧਰ ਲੀਤੀ। ਪਿਛਲਾ ਜਨਮ ਅਕਾਰਥ ਖੁਇਆ ਹਰਿ ਕੀ ਭਗਤ ਨ ਕੀਤੀ:ਆਗੈ ਸਮਝ ਚਲਹੁ 'ਨੰਦ ਲਾਲਾ*' ਜੋ ਬੀਤੀ ਹੋ ਬੀਤੀ†।

ਇਸ ਵੇਲੇ ਇਕ 'ਬਿਹੰਗਮ' ਦੂਰ ਬੈਠੇ ਸੇ, ਇਨ੍ਹਾਂ ਦਾ ਵਰਤਾਰਾ ਮਸਤਾਨਾ ਸੀ, ਆਪਣੀ ਮਸਤੀ ਦੀ ਲੈ ਵਿਚ ਇਹ ਸੱਦ ਲਾ ਉਠੇ:

ਮੁਸ਼ਕਲ ਮਿਲਣ ਮਾਹੀ ਨੂੰ ਹੀਰੇ ਔਝੜ ਝੰਗ ਬਲਾਈਂ। ਕਰ ਕਰ ਸ਼ੇਰ ਜਮਾਤੀਂ ਬੈਠੇ ਨਾਗ ਕੁੰਡਲ ਬਲ ਪਾਈ। ਪੰਧ ਮੁਹਾਲ ਨ ਦੇਂਦੇ ਜਾਵਣ, ਮਲ ਡਾਕੇ ਬਹਿਣ ਸਰਾਈਂ। ਅੱਗੇ ਬੇਪਰਵਾਹ ਰੰਝੇਟਾ ਭਾਣੇਂ ਮਿਲਣ ਰਜਾਈਂ।

ਇਸੇ ਵਿਚ ਰਜ਼ਾ ਤੇ ਭਾਣੇ ਦਾ ਸਿੱਖੀ ਅਸੂਲ, ਪਰ ਮੁਸ਼ਕਲ ਦੀ ਅੱਤਤਾਈ ਦਾ ਕਟਾਖਜ ਸੀ, ਇਸ ਪਰ ਇਕ ਹੋਰ ਸਿਦਕਾਂ ਵਾਲੇ ਪ੍ਰੇਮੀ ਜੀ ਨੇ ਸੱਦ ਲਾਈ:—

ਬੇ ਫਿਕਰਾਂ ਨੋ ਫਿਕਰ ਨ ਕਾਈ ਸਦਾ ਰਹਿਣ ਮਤਵਾਲੇ। ਆਠੇ ਪਹਿਰ ਰਹਿਣ ਵਿਚ ਗਿਣਤੀ ਬਹੁਤੀ ਮਾਇਆ ਵਾਲੇ। ਇਸ ਮਾਇਆ ਤੇ ਦੂਰ ਖੜੋਤੇ ਕਈ ਵਿਰਲੇ ਸਾਧ ਸੁਖਾਲੇ। ਕੰਮ ਸੁਆਲੀਆਂ ਬੇੜੇ ਭਗਤਾਂ ਦੇ ਮੈਂਡਾ ਸਤਿਗੁਰ ਆਪ ਸੰਭਾਲੇ।

ਹੁਣ ਬਿਹਾਰੀ ਨੇ ਫੇਰ ਸੱਦ ਉਠਾਈ:—

ਆਸ਼ਕ ਆਸ਼ਕ ਸਭ ਕੋਈ ਆਖੇ ਟੇਢੀ ਪਗੜੀ ਧਰਕੇ। ਸਿਰ ਤੇ ਪਰੇ ਇਸ਼ਕ ਦਾ ਡੇਰਾ ਸਭ ਮੁੜ ਆਏ ਡਰਕੇ। ਮਾਨ ਮਨੀ ਤੇ ਖੁਦੀ ਤਕੱਬਰ ਕੋਈ ਨ ਰਹਿਓ ਜਰਕੇ। ਸੱਜਣਾਂ‡ ਦੇ ਉਸ ਮਹਿਲ ਬਿਹਾਰੀ! ਕੋਈ ਆਸ਼ਕ ਪਹੁਤਾ ਮਰਕੇ। ਇਸ਼ਕ ਨਗੀਨਾ ਸੋਈ ਜਾਣਨ ਜਿਹੜੇ ਹੋਵਣ ਆਪ ਨਗੀਨੇ। ਇਸ਼ਕ ਮੁਸ਼ਕ ਦੀ ਸਾਰ ਕੀ ਜਾਣਨ ਕੋਈ ਕਾਇਰ ਲੋਕ ਕਮੀਨੇ। ਇਸ਼ਕ ਨਹੀਂ ਕੋਈ ਤਿਖੀਆਂ ਛੁਰੀਆਂ ਘਾਉ ਕਰਨ ਵਿਚ ਸੀਨੇ। ਤਨ ਦੀਆਂ ਤਪਤਾਂ ਮਿਟਨ ਬਿਹਾਰੀ ਜੇ ਦਿੱਸਣ ਗੁਰੂ ਨਗੀਨੇ*।

ਹੁਣ 'ਬਿਹਾਰੀ' ਜੀ ਫੇਰ ਉਮਾਹ ਭਰੀ ਸ਼ਾਂਤ ਵਾਲੀ ਧੁਨਿ ਵਿਚ ਬੋਲੇ:—

ਮਨ ਅਸਵਾਰ ਪਵਨ ਕਾ ਘੋੜਾ ਅਸਾਂ ਗਗਨ ਤਮਾਸ਼ੇ ਜਾਣਾ। ਗਗਨ ਅੰਦਰ ਇਕ ਬਾਗ਼ ਅਜਾਇਬ ਚੁਣ ਅੰਮ੍ਰਿਤ ਫਲ ਖਾਣਾ। ਮਿੱਠਾ ਬੋਲਣ ਤੇ ਨਾਮ ਅਰਾਧਨ ਸੀਤਲ ਪਵਨ ਫੁਹਾਰਾ। ਮਨ ਦੀਆਂ ਵਾਗਾਂ ਹੱਥ ਬਿਹਾਰੀ† ਤਿਨ੍ਹਾਂ ਕਉਣ ਮਿਲੇ ਅਸਵਾਰਾ।

ਹੁਣ ਫੇਰ 'ਬਿਹੰਗਮ' ਮਸਤ ਜੀ ਨੇ ਸੱਦ ਲਾਈ:—

ਮਹਿਬੂਬਾਂ ਦੇ ਵੇਖਣ ਕਾਰਨ ਕੱਖ ਗਲੀ ਦਾ ਥੀਵਾਂ। ਵਾਂਗੇ ਵਾਉ ਪੁਰੇ ਦੀ ਜਿਉਂ ਤਿਉਂ ਦਰ ਤੇ ਜਾਇ ਸਟੀਵਾਂ। ਆਂਦੇ ਜਾਂਦੇ ਦਾ ਦਰਸ਼ਨ ਪਾਵਾਂ ਚਰਨੀਂ ਕਦੇ ਛੁਹੀਵਾਂ। ਚਰਣ ਧੂੜ ਬਨ ਸਤਿਗੁਰ ਵਾਲੀ ਮਰਕੇ ਮੈਂ ਮੁੜ ਜੀਵਾਂ।

ਇਸ ਵੇਲੇ ਸ੍ਰੀ ਸਤਿਗੁਰੂ ਜੀ ਨੇ ਕ੍ਰਿਪਾ ਕਟਾਖਜ ਨਾਲ ਤੱਕਿਆ, ਤਦ ਅੱਡਾ ਜੀ ਫੇਰ ਬੋਲੇ:—

ਗੋਬਿੰਦ ਸਿੰਘ ਗੁਰਾਂ ਗੁਰ ਪੂਰੇ ਮਿਹਰ ਆਪਣੀ ਕੀਤੀ। ਜਿਤ ਵਲ ਨਜ਼ਰ ਉਤੇ ਵਲ ਮਿਹਰ ਮਿਹਰ ਅਸਾਂ ਲੇ ਲੀਤੀ। ਕਾਹਦੇ ਇਸ਼ਕ ਤੇ ਸਿਦਕ ਅਸਾਡੇ ਸਾਡੀ ਭੁੱਲ ਪਰੀਤੀ। ਨਾਮ ਦਾਨ ਇਸ਼ਨਾਨ ਦਾਤਦੇ ਕਮੀਂ ਨ ਕੋਈ ਕੀਤੀ।

ਇਉਂ ਲੱਖੀ ਜੰਗਲ ਵਿਚ ਵਿਦਵਾਨਾਂ ਤੇ ਕਵੀਆਂ ਦੇ ਮੇਲੇ, ਵਿਛੁੜਿਆਂ ਪਿਆਰਿਆਂ ਅਨੇਕਾਂ ਦੇ ਮੇਲੇ ਹੋ ਗਏ ਤੇ ਕਈ ਦਿਨ ਅਨੰਦ ਮੰਗਲਾਚਾਰ ਹੁੰਦੇ ਰਹੇ। ਦਾਨਾ ਜੀ ਨੇ ਪਰਿਵਾਰ ਸਮੇਤ ਅੰਮ੍ਰਿਤ ਛਕਿਆ ਤੇ ਇਨ੍ਹਾਂ ਦਾ ਪਵਿੱਤ੍ਰ ਨਾਮ ਦਾਨ ਸਿੰਘ ਹੋਇਆ। ਦਾਨਾ ਸਿੰਘ ਜੀ ਨੇ ਏਸ ਟਿਕਾਣੇ ਬੜੀ ਟੁੱਟਕੇ ਸੇਵਾ ਕੀਤੀ, ਮਹਾਂ ਸਿੰਘ ਜੀ ਤਾਂ ਬੇਦਾਵਾ ਫੜਵਾਕੇ ਸਤਿਗੁਰ ਦੇ ਦਰ ਜਾ ਖੜੋਤੇ, ਪਰ ਦਾਨਾ ਸਿੰਘ ਜੀ ਨੇ ਸਿਦਕ ਸਬੂਰੀ ਵਿਚ ਸਾਦਕੇ ਨ੍ਰਿੱਤਰਕੇ ਫੇਰ ਸੇਵਾ ਦਾ ਰੰਗ ਮਾਣਿਆਂ। ਸਤਿਗੁਰ ਜੀ ਹੁਣ ਇਥੋਂ ਟੁਰਨ ਦੇ ਖਿਆਲਾਂ ਵਿਚ ਸਨ ਕਿ ਇਕ ਹੋਰ ਪ੍ਰੇਮ ਦੀ ਕਲੀ ਆ ਖਿੜੀ।

---

*ਇਹ ਭਾਈ ਨੰਦ ਲਾਲ ਜੀ ਫਾਰਸੀ ਵਾਲੇ ਕਵੀ ਨਹੀਂ, ਹੋਰ ਸੱਜਣ ਹਨ।

†ਪਾਠਾਂਤਰ 'ਪਿਛਲੀ ਹੋਇ ਸੁ ਬੀਤੀ' ਭੀ ਹੈ।

‡ਪਾਠਾਂਤਰ 'ਮਹਿਬੂਬਾਂ'।

*ਪਾਠਾਂਤਰ 'ਤੱਸ ਮਿਲਨ ਯਾਰ ਨਗੀਨੇ'।

†ਬਿਹਾਰੀ ਜੀ ਦੀਆਂ ਹੋਰ ਸੱਦਾਂ, ਅੱਗੇ ਪ੍ਰਸੰਗ ਵਿਚ ਦੇਸਾਂ।

੩. [ਇਬ੍ਰਾਹੀਮ]।

ਮਾਲਵਾ ਦੇਸ਼, ਛਤਿਆਣਾ ਪਿੰਡ, ਲੱਖੀ ਜੰਗਲ ਸਤਿਗੁਰ ਵਾਲਾ, ਇਕ ਟਿੱਬੀ, ਇਕ ਕੁਟੀਆ, ਸੱਯਦ ਫ਼ਕੀਰ, ਨਾਉਂ ਪ੍ਰਸਿੱਧ 'ਬਾਹਮੀ ਸੱਯਦ' ਅਸਲ ਨਾਮ 'ਇਬਰਾਹੀਮ ਸੱਯਦ', ਕੁਟੀਆ ਦੇ ਬਾਹਰ ਬੈਠੇ ਹਨ, ਨੈਣਾਂ ਤੋਂ ਤ੍ਰੱਪ ਤ੍ਰੱਪ ਹੰਝੂ ਕਿਰਦੇ ਹਨ ਤੇ ਆਪੇ ਨਾਲ ਗੱਲਾਂ ਕਰਦੇ ਹਨ:—

"ਮਨ ਦੀ ਨਾ ਬੁਝਣ ਵਾਲੀ ਤ੍ਰਿਖਾ! ਤੂੰ ਕਦੇ ਨਾ ਲੱਥੀ। ਘਰ ਵਿਚ ਸਾਰਾ ਐਸ਼ੁਰਜ ਸੀ, ਸੋ ਡਿੱਠਾ, ਭੋਗਿਆ, ਰੱਜ ਨਾ ਆਈ। ਘਰ ਛੱਡ ਫ਼ਕੀਰ ਹੋਏ, ਦੁਖ ਭੁਖ ਸਹੇ, ਤਪ ਤਪੇ, ਰਿਆਜ਼ਤਾਂ* ਕੀਤੀਆਂ, ਚਿਲ੍ਹੇ ਕਟੇ, ਰੋਜ਼ੇ ਰਖੇ, ਆਪਾ ਮਾਰਿਆ, ਸੁਆਸ ਚੜ੍ਹਾਏ, ਨਾਤੀਆਂ ਧੋਤੀਆਂ ਭੀ ਕੀਤੀਆਂ, ਤ੍ਰਿਸ਼ਨਾ ਬੀ ਘਟੀ, ਪਰ ਪਿਆਸ ਨਾ ਬੁਝੀ। ਫੇਰ ਐਸ਼ੁਰਜ ਬਣਿਆਂ, ਮੁਰੀਦ ਮਿਲੇ, ਮਾਇਆ ਆਈ, ਹੁਕਮ ਮਨੀਜੇ, ਪਿਆਰ ਮਿਲੇ, ਤਲੀਆਂ ਹੇਠ ਹੱਥ ਰਖੀਜੇ, ਪਰ ਹੇ ਅਤ੍ਰਿਪਤ ਮਨ! ਤੇਰੀ ਤ੍ਰੇਹ ਨਾ ਮਿਟੀ, ਪਰ ਨਾ ਮਿਟੀ। ਪਦਾਰਥ ਨੂੰ ਭੀ ਜੀ ਨਹੀਂ ਚਾਹੁੰਦਾ, ਕਿਸੇ ਦਿੱਸਦੀ ਵਸਤ ਦੀ ਲਾਲਸਾ ਨਹੀਂ, ਫੇਰ ਇਹ ਪਿਆਸ ਕਾਸ ਦੀ? ਇਹ ਅਬੁਝ ਤ੍ਰਿਖਾ ਹੈ ਇਹ ਨਾ ਸਮਝ ਆਉਣ ਵਾਲੀ ਚੋਭ ਮਾਇਕ ਹਉਬਲਿਖਾ† ਨਹੀਂ, ਇਹ ਪਿਆਸ ਕੋਈ ਡੂੰਘੀ ਪਿਆਸ ਹੈ ਹਾਇ! ਮਿਲੇ; ਕੌਣ ਮਿਲੇ? ਪਤਾ ਨਹੀਂ ਮਨ ਕਿਸਨੂੰ ਲੋਚਦਾ ਹੈ?"

ਫ਼ਕੀਰ ਜੀ ਇਸ ਵੇਲੇ ਮਾਨੋਂ ਇਸ ਪ੍ਰਕਾਰ ਦੀ ਪੀੜਾ ਵਿਚ ਹਨ:—

ਤੜਪ ਪਈ ਤੜਪਾਂਦੀ ਅੰਦਰ ਸਿੱਕ ਕੁਈ
ਧੂਹ ਪਾਂਦੀ ਹੈ। ਅਣਬੁਝਦੀ ਕੁਈ ਡੋਭ
ਕਾਲਜਾ ਖੁਹ ਖੁਹ ਕੇ ਲਈ ਜਾਂਦੀ ਹੈ।
ਕੁਝ ਹੁੰਦਾ ਕੁਝ ਹੁੰਦਾ ਭਾਸੇ, ਕੀ ਭਾਸੇ?
ਕੁਈ ਸਮਝ ਨਹੀਂ, ਪੀੜ ਕਲੇਜੇ, ਨੀਰ
ਨੈਣ ਵਿਚ ਘੁਲਦੀ ਜਿੰਦੜੀ ਜਾਂਦੀ ਹੈ।

ਆਹ! ਕੋਈ ਅਰਸ਼ਾਂ ਤੋਂ ਆਓ, ਮੇਰੀ ਲੱਗੀ ਨੂੰ ਪੁਗਾ ਦਿਓ। ਮੈਂ ਮੰਗਤੇ ਨੂੰ ਤਾਂ ਇਹ ਭੀ ਸਾਰ ਨਹੀਂ ਕਿ ਕੀ ਮੰਗਾਂ? ਹਾਇ ਕਾਲਜਾ ਵਸ ਨਹੀਂ, ਹੇ ਚਮਕ ਰਹੇ ਤਾਰਿਓ! ਚੰਦ ਕਿੱਥੇ ਨੇ? ਕਿਉਂ ਡਲ੍ਹ ਡਲ੍ਹ ਅੱਖੀਆਂ ਭਰ ਰਹੇ ਹੋ? ਤੁਹਾਨੂੰ ਪਤ ਹੈ ਕਿ ਆਹ ਤੁਹਾਡਾ ਚੰਦ ਹੈ, ਤੁਸੀਂ ਡਿੱਠਾ ਹੈ ਕਈ ਰਾਤਾਂ ਦਰਸ਼ਨਾਂ ਨਾਲ ਖੀਵੇ ਹੋਏ ਹੋ, ਪਰ ਮੈਨੂੰ ਵਲੱਲੇ ਨੂੰ ਇਹ ਭੀ ਪਤਾ ਨਹੀਂ ਕਿ ਮੇਰਾ ਚੰਦ ਕਿਹੜਾ ਹੈ? ਕਿੱਥੇ ਹੈ? ਕਦੇ ਡਿੱਠਾ ਨਹੀਂ ਸੁਣਿਆਂ ਨਹੀਂ, ਸੁਪਨੇ ਨਹੀਂ ਆਇਆ, ਝਾਉਲਾ ਨਹੀਂ ਪਿਆ, ਪਰ ਹਾਇ! ਫੇਰ ਸਦਾ ਨੈਣ ਡਲ੍ਹ-ਕਦੇ, ਕਲੇਜਾ ਸਰਕਦਾ ਤੇ ਅੰਦਰਲਾ ਫੜਕਦਾ ਹੈ, ਮੱਥਾ ਤੜਫਦਾ ਹੈ, ਕਲਾਈਆਂ ਝਰਨਾਟ ਖਾਂਦੀਆਂ ਤੇ ਛਾਤੀ ਥੱਰਾਂਦੀ ਹੈ।

ਇੰਨੇ ਨੂੰ ਆਏ ਇਕ ਸੁਹਣੇ ਭਰਵੇਂ ਜੁਆਨ ਸਿਪਾਹੀ।

ਸਿਪਾਹੀ—ਸੱਯਦ ਸਾਹਿਬ!

ਸੱਯਦ—ਆਈਏ, ਜੀ ਆਇਆਂ ਨੂੰ।

ਸਿਪਾਹੀ—ਅਵਾਜ਼ ਬੜੀ ਨਿੰਮ੍ਹੀ ਉਦਾਸੀ ਭਰੀ ਹੈ, ਸੁਖ ਹੈ?

ਸੱਯਦ—ਓਹੋ ਵਹਿਣ ਦਾ ਦੌਰਾ ਹੈ, ਅੱਜ ਫੇਰ, ਅਗੇ ਤੋਂ ਰੋੜ੍ਹ ਵਧੀਕ ਹੈ।

ਸਿਪਾਹੀ—ਤੁਸੀਂ ਖ਼ਫ਼ੇ ਨਹੀਂ ਹੋਣਾ, ਮੈਂ ਚਿਰਕਾ ਆਇਆ ਹਾਂ, ਸੁਨੇਹਾ ਤਾਂ ਪੁੱਜ ਗਿਆ ਸੀ, ਪਰ ਰੋਝਾ ਵਧੇਰੇ ਸੀ।

ਸੱਯਦ—ਸ਼ੁਕਰ ਹੈ, ਰੋਝਾ ਹੀ ਸਹੀ, ਵਕਤ ਤਾਂ ਲੰਘ ਜਾਂਦਾ ਹੈ, ਸਾਡੇ ਵਿਹਲਿਆਂ ਦਾ ਤਾਂ ਵਕਤ ਭੀ ਨਹੀਂ ਲੰਘਦਾ; ਗੱਲ ਭੀ ਕਿਸ ਨਾਲ ਕਰੀਏ? ਸਾਰੇ ਮੁਰੀਦ ਹਨ, ਕਿਸ ਨੂੰ ਦੱਸੀਏ ਕਿ ਅਜੇ ਤਾਂ ਅਪਣਾ ਕੁਛ ਨਹੀਂ ਬਣਿਆਂ? ਧਰ ਟੇਕ ਨਹੀਂ ਬੱਝੀ। ਕਿਸ ਅਗੇ ਦੁਖ ਰੰਗ ਕਹੀਏ? ਸਭੇ ਆਪ ਦੁਖੀ ਹਨ, ਕਿਸ ਨੂੰ ਮਿੱਤ ਕਹੀਏ? ਕੋਈ ਵਿਹਲਾ ਨਹੀਂ। ਸੰਨਯਾਸ ਕਰੀਏ, ਕੀਤਾ, ਛਤਿਆਣੇ ਦੀ ਸਰਦਾਰੀ ਛੱਡੀ ਤੇ ਫਕੀਰੀ ਮੱਲੀ, ਪਰ ਦੇਖੋ ਮਨ ਕੁਛ ਮੰਗਦਾ ਹੀ ਮੰਗਦਾ ਹੈ।

ਸਿਪਾਹੀ—ਸੱਯਦ ਸਾਹਿਬ! ਤੁਹਾਡੇ ਮਨ ਦੀ ਮੰਗ ਲੋਕਾਂ ਵਾਲੀ ਤਾਂ ਹੈ ਨਹੀਂ, ਇਹ ਤਾਂ ਲਗਨ ਹੈ। ਇਸ ਲੱਗੀ ਨੂੰ ਕੋਈ ਲਾਉਣ ਵਾਲਾ ਹੈ ਜੋ ਕਿਤੇ ਉਹਲੇ ਹੈ, ਉਹ ਬੁਝਾਵੇ ਤਾਂ ਬੁਝਾਵੇ। ਇਹ ਤਾਂ ਮੇਰੇ ਜਾਣੇ ਮਨ ਦੀ ਪਿਆਸ ਨਹੀਂ, ਅੰਦਰਲੇ ਦੀ ਚੋਭ ਹੈ, ਜੋ ਕਿਸੇ ਨਾ ਮਾਲੂਮ ਵਿਛੋੜੇ ਦੀ ਕਸਕ

*ਤਪ, ਹਠ। †ਅਤਿ ਤ੍ਰਿਸ਼ਨਾ।

ਖਾਂਦਾ ਹੈ। ਹੋਰ ਤੁਸਾਨੂੰ ਕੋਈ ਲਾਲਸਾ ਨਹੀਂ; ਮੈਂ ਜਾਣਦਾ ਹਾਂ, ਬਾਲ ਸਖਾਈ ਹਾਂ। ਭਲਾ ਜੀਉ! ਤੁਸਾਂ ਕਦੇ ਮੁਰਸ਼ਿਦ ਭੀ ਕੀਤਾ ਹੈ? ਵਡੇ ਸਾਂਈਂ ਲੋਕ ਏਸ ਟਿੱਬੀ ਤੇ ਧੂਣੀ ਤਾਇਆ ਕਰਦੇ ਸਨ। ਜਦੋਂ ਅਸੀਂ ਖੇਡਦੇ ਖੇਡਦੇ ਆ ਨਿਕਲਿਆ ਕਰਦੇ ਸਾਂ ਤਾਂ ਉਹਨਾਂ ਨੂੰ ਦੇਖਦੇ ਹੁੰਦੇ ਸਾਂ। ਤੁਸਾਂ ਉਹਨਾਂ ਤੋਂ ਫੈਜ਼ ਪਾਇਆ ਹੋਊ?

ਸੱਯਦ—ਕੱਠੇ ਖੇਡਦੇ ਆਇਆ ਕਰਦੇ ਸਾਂ, ਹਾਂ, ਉਹਨਾਂ ਦੇ ਹੀ ਮੈਂ ਚਰਨੀ ਲਗਾ ਪਹਿਲਾਂ ਇਕ ਹੋਰ ਮਿਰਜ਼ੇ ਦੀ ਸੁਰਬਤ ਰਹੀ। ਫੇਰ ਸਾਈਂ ਲੋਕਾਂ ਨੂੰ ਪੀਰ ਬਣਾਇਆ। ਫੇਰ ਇਕ ਜੋਗੀ ਦਾ ਕਸ਼ਟ ਸਾਧਨਾ ਦੀ ਸਿਖ ਮਤ ਲਈ, ਪਰ ਬਣਿਆਂ ਕੁਝ ਨਾ।

ਸਿਪਾਹੀ—ਇਹ ਅਨੋਖੀ ਜੇਹੀ ਗਲ ਹੈ, ਜੋ ਮਿਲਿਆਂ ਤੇ ਸਾਧਨਾਂ ਕੀਤਿਆਂ ਕੁਛ ਨਾ ਬਣਿਆਂ ਤੇ ਫੇਰ ਡਝ ਬਣੀ ਰਹੀ।

ਸੱਯਦ—ਸੱਜਣ ਜੀ! ਵਿਆਹਾਂ ਨਿਕਾਹਾਂ ਵੇਲੇ ਕਿੰਨੇ ਸਾਧਨ ਹੁੰਦੇ ਹਨ, ਪੰਡਤ ਮੁੱਲਾਂ ਆਉਂਦੇ ਹਨ, ਦੇਉਤਿਆਂ ਤੇ ਉੱਚਿਆਂ ਦੀ ਅਰਾਧਨਾ ਕਰਦੇ ਹਨ, ਮੁੰਡੇ ਕੁੜੀ ਨੂੰ ਸੌਹਾਂ ਸੁਗੰਧਾਂ ਦੇਂਦੇ ਹਨ, ਸਾਰੇ ਹੀ ਜਤਨ ਸਾਧਨ ਹੁੰਦੇ ਹਨ, ਕਸਰ ਕੋਈ ਨਹੀਂ ਰਹਿੰਦੀ, ਪਰ ਕਦੇ ਡਿੱਠਾ ਨੇ ਕਿ ਸਾਰੇ ਹੀ ਡੂੰਘੇ ਪਿਆਰ ਵਿਚ ਇਕ ਜੋਤਿ ਹੋ ਗਏ ਹਨ। ਨਹੀਂ! ਪਿਆਰ ਦੇ ਕੀ ਸਾਧਨ, ਲੱਗਣ ਤਾਂ ਅਵੱਲੀਆਂ ਨਾ ਲੱਗਣ ਤਾਂ ਪਏ ਸਾਧਨ ਤਪ ਕਰੋ।

ਸਿਪਾਹੀ (ਤ੍ਰਬ੍ਰਕਕੇ)—ਸੱਚ ਹੈ। (ਨੈਣੀ ਨੀਰ ਭਰ ਆਇਆ) ਜ਼ੋਰੋ ਜ਼ੋਰੀ ਕਦ ਲਗਦੀਆਂ ਹਨ? ਪ੍ਰੀਤ ਤਾਰਾਂ ਲਾਇਆਂ ਕਦ ਲਗੀਆਂ?

ਸੱਯਦ—ਦੁੱਖ ਇਕ ਹੋਰ ਹੈ, ਤ੍ਰਿੱਖੀ ਅਕਲ ਤੇ ਇਲਮ ਦੀ ਵਾਕਫੀ ਏਹ ਜਾਨ ਦੇ ਵੈਰੀ ਹੋ ਢੁੱਕੇ ਹਨ। ਪੀਰੀ ਫਕੀਰੀ ਦੇ ਮਾਨ ਵਡਿਆਈ ਇਹ ਦੁਸ਼ਮਨੇ ਜਾਨ ਹੋ ਰਹੀ ਹੈ, ਨਹੀਂ ਤਾਂ ਢੂੰਡ ਭਾਲ ਲੱਗੀ ਰਹੇ, ਹੋਰ ਨਹੀਂ ਤਾਂ ਇਹੋ ਹੀ ਸਹੀ।

ਸਿਪਾਹੀ—ਪੀਰ ਜੀ! ਆਪੇ ਦੀ ਸੋਝੀ ਬਿਨਾਂ ਟਿਕਾਉ ਨਹੀਂ, ਸੰਸਾਰ ਤੇ ਰੰਗ ਇਸ ਮਨ ਦੇ ਅੱਗੇ ਪੜਦਾ ਹਨ ਜੋ ਇਸ ਨੂੰ ਆਪੇ ਦੇ ਦਰਸ਼ਨ ਨਹੀ ਹੋਣ ਦੇਂਦੇ। ਆਪੇ ਦੇ ਅੱਗੇ ਆਪੇ ਦਾ ਹੀ ਪੜਦਾ ਹੈ, ਜੋ ਸਾਂਈਂ ਦੇ ਦੀਦਾਰ ਨਹੀਂ ਲੈਣ ਦੇਂਦਾ। ਫਿਰ ਜਿੰਨਾ ਆਪਾ ਤ੍ਰਿੱਖੀ ਸੋਝੀ ਵਾਲਾ, ਤ੍ਰਿੱਖੀ ਅਕਲ ਵਾਲਾ, ਇਲਮ ਵਾਲਾ ਓਨਾ ਵਧੀਕ ਹੁੱਜਤੀ ਤੇ ਖੁਜਤੀ, ਓਨਾ ਵਧੀਕ ਸਹਿੰਸਿਆਂ ਵਾਲਾ ਤੇ ਖੁੰਦ੍ਹਾਂ ਪੁੱਟਣ ਵਾਲਾ ਤੇ ਓਨਾ ਹੀ ਵਧੀਕ ਆਪੇ ਦਾ ਪੜਦਾ ਆਪੇ ਦੇ ਅੱਗੇ ਗਾਹੜਾ। ਦਿੱਸੇ ਕੀ ਤੇ ਕੀਕੂੰ? ਮੈਨੂੰ ਤਾਂ ਜੋ [illegible]ਰਾਂ ਸੁਣੀਆਂ ਸਨ ਬੜੀ ਵਾਰ ਹਨੇਰਾ ਹੋ ਢੁਕਦੀਆਂ ਹਨ ਤੇ ਆਪ ਤਾਂ ਭਾਰੇ ਪੜ੍ਹੇ ਹੋਏ ਹੋ।

ਸੱਯਦ—ਸੱਜਣਾ! ਗੱਲਾਂ ਬੜੇ ਪਤੇ ਦੀਆ ਸੱਟਣ ਲੱਗ ਗਿਆ ਹੈਂ ਨੁਹਾਰ ਹੋਰ ਹੈ, ਤੌਰ ਹੋਰ ਹਨ, ਅਸਰ ਤਾਸੀਰ ਵਾਲੀ ਗਲ ਕਰਦਾ ਹੈਂ। ਕੀ ਹੋ ਗਿਆ ਹੈ? ਮੈਂ ਅੱਜ ਤੈਨੂੰ ਉਚੇਚੇ ਸੱਦ ਘੱਲਿਆ ਹੈ। ਯਾਰਾ! ਨਿੱਕੇ ਹੁੰਦਿਆਂ ਦਾ ਮਿੱਤ੍ਰ ਹੈਂ, ਕੁਛ ਦੱਸ ਅਸਾਂ ਨੂੰ ਬੀ। ਅੱਜ ਮੇਰੀ ਜਾਨ ਬੜੀ ਭੁੱਟਦੀ ਹੈ, ਇਉਂ ਹੁੰਦਾ ਹੈ ਜਿਵੇਂ ਸਾਰੇ ਦਾ ਸਾਰਾ ਪੰਘਰ ਕੇ ਢਲ ਚੱਲਿਆ ਹਾਂ। ਅਕਲਾਂ ਇਲਮ ਕੋਈ ਰਸਤਾ ਨਹੀਂ ਦੇਂਦੇ। ਇਸ ਵਲਵਲੇ ਨੂੰ ਕੱਢਦਾ ਹਾਂ, ਪਰ ਨਿਕਲਦਾ ਨਹੀਂ।

ਸਿਪਾਹੀ—ਇਹ ਕੀਕੂੰ ਨਿਕਲੇ? ਕੋਈ ਓਪਰੀ ਸ਼ੈ ਹੈ, ਕੋਈ ਅਹੁਰ ਹੈ ਜੋ ਨਿਕਲੇ? ਹੋਈ ਤਾਂ ਕੁਦਰਤੀ ਕੋਸ਼ਿਸ਼। ਕਿਸੇ ਘੁੱਸੇ ਟਿਕਾਣੇ ਤੇ ਅੱਪੜਨਦੀ ਜਾਂ ਕਿਸੇ ਸੁਖਦਾਈ ਟਿਕਾਣੇ ਅੱਪੜਨ ਦੀ, ਇਹ ਡੰਝ ਹਰ ਇਨਸਾਨ ਨੂੰ ਹੈ। ਕਿਸੇ ਘਣੀ ਕਿਸੇ ਥੋੜੀ, ਕਿਸੇ ਨੂੰ ਕਦੇ ਇਕ ਅੱਧ ਵਾਰ ਲੱਗੀ ਤੇ ਝਲਕਾ ਦੇ ਗਈ, ਕਿਸੇ ਨੂੰ ਅਣਬੁੱਝਵੀਂ ਹੋ ਗਈ। ਇਹ ਸ਼ਰ੍ਹਾ ਦੇ ਫਤਵਿਆਂ ਤੇ ਪੜ੍ਹਿਆਂ ਦੀਆਂ ਦਲੀਲਾਂ ਦੇ ਕਾਬੂ ਦੀ ਸ਼ੈ ਨਹੀਂ, ਇਸ ਨੂੰ ਹਰ ਦੇਸ਼, ਹਰ ਥਾਂ ਪੜ੍ਹਿਆਂ ਨੇ ਮਾਰਿਆ, ਨੱਪਿਆ, ਪਾਤਸ਼ਾਹਾਂ ਨੂੰ ਤਸੀਹੇ ਦਿਤੇ, ਪਰ ਇਹ ਆਪੇ ਦੀ ਡਝ ਅਮਿੱਟ ਰਹੀ।

ਸੱਯਦ—ਫੇਰ ਹੁਣ, ਕੀ ਡੰਝ ਹੀ ਡੰਝ ਲੱਗੀ ਰਹੇ, ਉਡੀਕ ਹੀ ਉਡੀਕ, ਇੰਤਜ਼ਾਰ ਹੀ ਇੰਤਜ਼ਾਰ? ਮਿਲਾਪ ਨਹੀਂ, ਤ੍ਰਿਪਤੀ ਨਹੀਂ; ਵਸਾਲ ਨਹੀਂ। ਇਸੇ ਪੀੜ ਦੀਆਂ ਕਸਕਾਂ ਦਾ 'ਆਪਾ ਖਾਣਾ ਰਸ' ਹੀ ਮਹਾਂ ਰਸ ਜਾਣੀਏਂ!

ਸਿਪਾਹੀ (ਮਿੱਠਾ ਹਾਹੁਕਾ ਲੈਕੇ)—

ਜਿਸੁ ਜਨ ਕਉ ਪ੍ਰਭ ਦਰਸ ਪਿਆਸਾ ॥
ਨਾਨਕ ਤਾਕੈ ਬਲਿ ਬਲਿ ਜਾਸਾ ॥ [ਸੁਖਮਨੀ

ਸੱਜਣਾਂ ! ਪਿਆਸ ਕਿੱਥੇ ਧਰੀ ਪਈ ਹੈ, ਪਿਆਸ ਲੱਗੇ ਤਾਂ ਪਾਣੀ ਮੰਗੇ ਨਾ।

ਸਾਚੇ ਨਾਮ ਕੀ ਲਾਗੈ ਭੂਖ । ਉਤੁ ਭੂਖੈ
ਖਾਇ ਚਲੀਅਹਿ ਦੂਖ ॥ [ਆਸਾ ਮ: ੧

ਭੁੱਖ ਹੀ ਤਾਂ ਜੀ ਉੱਠਣਾ ਹੈ। ਭੁੱਖ ਹੀ ਨਹੀਂ ਤਾਂ ਮੌਤ ਹੈ। ਭੁੱਖ ਮੁਬਾਰਕ ਹੈ। ਹਾਂ, ਤ੍ਰੇਹ ਭਾਗੋ ਭਰੀ ਹੈ, ਲੱਗੇ ਸਹੀ, ਚਾਹੇ ਤ੍ਰੇਹ ਵਿਚ ਮਰ ਜਾਏ; ਪਰ ਸਾਂਈਂ ਜੀ ! ਤ੍ਰੇਹ ਨਾ ਮਿਟੇ, ਪਰ ਨਾ ਮਿਟੇ। (ਰੋ ਪਿਆ ਤੇ ਨਰਮ ਅਵਾਜ਼ ਵਿਚ):—

ਦੇਹੁ ਦਰਸੁ ਨਾਨਕ ਬਲਿਹਾਰੀ
ਜੀਅੜਾ ਬਲਿ ਬਲਿ ਕੀਨਾ ॥

ਸੱਯਦ–ਹੇ ਚਾਤ੍ਰਿਕ ਮਿੱਤ੍ਰਾ ! ਜਿਸਨੂੰ ਸ੍ਵਾਂਤੀ ਬੂੰਦ ਲੱਭ ਗਈ ਹੈ, ਓ ਬੰਬੀਹੇ ! ਜਿਸ ਨੂੰ ਉਹ ਜਲ ਦੀ ਬੂੰਦ ਮਿਲ ਗਈ ਹੈ, ਕਿ ਜਿਸ ਦਾ ਮੈਂ ਅਜੇ ਪਿਆਸਾ ਹਾਂ, ਤੇਰੇ ਵਾਕ ਸੁਹਾਗਣਾਂ ਵਾਲੇ ਹਨ, ਤੇਰੇ ਨੈਣ ਰਸੀਲੇ ਹੋ ਗਏ ਹਨ, ਤੇਰੀ ਬਾਣੀ ਵਿੱਚ ਮਿਠਾਸ ਆ ਗਈ ਹੈ, ਤੇਰੀਆਂ ਮੁਬਾਰਕ ਬਾਹਾਂ ਗਲੇ ਜਾ ਲਗੀਆਂ ਜਾਪਦੀਆਂ ਹਨ, ਕੁਝੀ ਦੱਸ ਉਪਦੇਸੜਾ, ਕੋਈ ਪਾਰਸਤੜੇ ਕੋਈ ਵੰਡਾ ਹਿੱਸਾ। ਬਾਲ ਸਖੇ ! ਲੁਕੋ ਨਾ ਕਰ, ਤੇਰੀ ਗਲ ਨਿਰਾਲੀ ਹੈ, ਤੂੰ ਪਾਇਆ ਹੈ, ਤੂੰ ਪਾਇਆ ਹੈ, ਨਹੀਂ ਤਾਂ ਲਪਟ ਤੇਰੇ ਵਿਚ ਕਾਹਦੀ ਹੈ ?

ਸਿਪਾਹੀ–(ਕਿੰਨਾਂ ਚਿਰ ਛਮਾਂ ਛਮ ਰੰਗਾਂ ਵਿਚ ਰਹਿਕੇ) ਕਿਸ ਨੇ ਪਾਇਆ ਹੈ ? ਕੌਣ ਪਾ ਸਕਦਾ ਹੈ ? ਟੁੰਡੇ ਦਾ ਜੱਫੀ ਪਾਣਾ ਕੀ ? ਸਾਂਈਆਂ ! ਓਹ ਜੱਫੇ ਪਾਵੇ ਜੋ ਬਾਹਾਂ ਵਾਲਾ ਹੈ। ਹਦ ਵਾਲੇ ਦਾ ਬੇਹਦ ਨੂੰ ਕਲਾਈ ਵਿਚ ਲੈਣਾ ਕੀਹ ? ਓਹ ਭਾਂਵਲਾ ਦੇਵੇ, ਉਹ ਮਿਹਰ ਕਰੇ, ਉਹ ਆਪ ਗੋਦੀ ਲੈ ਲਵੇ। ਦਿੱਸੇ ਨੈਣੀਂ, ਵੱਸੇ ਅੰਦਰ, ਚਰਨੀਂ ਲਾ ਲਵੇ, ਸ਼ਰਨੀ ਪਾ ਲਵੇ, ਆਪੇ। ਟੁੰਡੇ ਨੇ ਗਲ ਕੀ ਲੱਗਣਾਂ ਤੇ ਰੁਹਲੇ ਨੇ ਕੀ ਪਹੁੰਚਣਾ।

ਸੱਯਦ–(ਮਹੀਨ ਤੇ ਠਹਿਰਵੀਂ ਸੁਰ ਨਾਲ)–ਠੀਕ ! ਫੇਰ ਬੈਠੇ ਰਹੀਏ ਆਸਵੰਦ ?

ਸਿਪਾਹੀ–'ਆਸਾ ਪਿਆਸੀ ਰੈਨਿ ਦਿਨੀਅਰੁ ਰਹਿ ਨ ਸਕੀਐ ਇਕੁ ਤਿਲੈ ॥'

ਸੱਯਦ ਠੀਕ, ਪਰ ਦਿਲ ਵਿਲਕਦਾ ਹੈ ਮਿਲਨ ਨੂੰ।

ਸਿਪਾਹੀ—ਇਹੋ ਤਾਂ ਪਿਆਸ ਹੈ ਤੇ ਪਿਆਸ ਹੀ ਜਿੰਦ ਹੈ, ਤੇ ਜੀਉਂਦੇ ਨੂੰ ਕੋਈ ਕਦੇ ਗਲੇ ਆ ਲਾਉਂਦਾ ਹੈ। ਮੁਰਦੀਆਂ ਲੋਥਾਂ ਨੂੰ ਤਾਂ ਸਭ ਕੋਈ ਪਰੇ ਹੀ ਪਰੇ ਕਰਦਾ ਹੈ। ਹਾਂ ਜੀ, ਲੱਗੀ ਰਹੇ।

ਦੇਹੁ ਦਰਸ ਨਾਨਕ ਬਲਿਹਾਰੀ
ਜੀਅੜਾ ਬਲਿ ਬਲਿ ਕੀਨਾ ॥

ਸੱਯਦ–ਲੱਗੀ ਰਹੇ ਬਈ।

ਸਿਪਾਹੀ–ਲੱਗੀ ਰਹੇ ਬੀ ਮਿਹਰ ਹੈ, ਪਰ ਲਗੀ ਰਹੇ ਤੇ ਲਾਈ ਰਖੇ। ਹਾਂ, ਪਰ ਇਹ ਵੀ ਮੇਲਣਹਾਰ ਦੀ ਮਿਹਰ ਹੈ, ਤੇ ਮਿਹਰ ਓਸੇ ਵਿਚ ਵਸਦੀ ਤੇ ਓਸ ਦੀ ਸ਼ੈ ਹੈ, ਮੇਰੇ ਤਪ ਹਠ ਸਾਧਨ ਦੇ ਵੱਸ ਕਾਬੂ ਦੀ ਸ਼ੈ ਨਹੀਂ, ਪਰ ਮੈਂ ਝੋਲੀ ਤਾਂ ਅੱਡੀ ਰਖਾਂ:–

ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ ॥
ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ ॥
ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ ॥
ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ
ਬਲਿਹਾਰਣੇ ॥ ੧੧ ॥ [ਫੁਨਹੇ

ਖ਼ਬਰੇ ਕਦੇ ਮੇਰ ਪਵੇ। ਐਉਂ ਪਿਆਸੂ ਨਾ ਬੁਝੇ ਕਿ ਲੋੜ ਚੁਕ ਜਾਵੇ। ਮਿਲੇ ਤਾਂ ਠੰਢ ਪਵੇ ਆਵੱਸੇ ਤਾਂ ਡੋਬ ਬੁਝੇ। ਬੂੰਦ ਮੂੰਹ ਪਵੇ ਤਾਂ ਪ੍ਰਿਉ ਪ੍ਰਿਉ ਸ਼ਮਨ ਹੋਵੇ।

ਸੱਯਦ–ਸੁਹਾਗਣੇ ! ਲਾ ਕੰਤ ਦੀ ਚਰਨੀਂ, ਹਾਇ ! ਲੁਕੋ ਨਾ ਕਰ।

ਸਿਪਾਹੀ ਯਾਰਾ ! ਲੁਕੋ ਕਾਹਦੇ, ਲੱਗੀਆਂ ਦੇ ਲੁਕਾ ਕਦੋ ਹੁੰਦੇ ਹਨ ? ਰੂੰ ਦੇ ਸੰਦੂਕਾਂ ਵਿਚ ਚੰਗਿਆੜੇ ਲੁਕਾਏ ਜਾ ਸਕਦੇ ਹਨ ? ਮੇਰੀਆਂ ਤਾਂ ਲਗ ਗਈਆਂ ਤੇ ਲੱਗ ਗਈਆਂ ਨੀ ਚੋਰੋ ਚੋਰੀ। ਤੇ:–

ਸੱਯਦ (ਤ੍ਰਬ੍ਰਕ ਕੇ)–ਕਿੱਥੇ ਤੇ ਕਿਸ ਤਰ੍ਹਾਂ ?

ਸਿਪਾਹੀ–ਆਪੇ ਵਿਚ, ਆਪੇ ਨਾਲ। ਆਪੇ ਪਿੱਛੇ ਆਪੇ ਦੇ ਆਪੇ ਨਾਲ।

ਸੱਯਦ–ਕਿਵੇਂ ?

ਸਿਪਾਹੀ—ਇਕ 'ਰੱਬ ਦੀਦਾਰ ਦੇ ਸ਼ੀਸ਼ੇ' ਵਿਚ ਮੂੰਹ ਤੱਕ ਬੈਠਾ ਸਾਂ ਕਿ ਮੈਂ ਆਪਣਾ ਰੂਪ ਦੇਖਾਂ। ਸ਼ੀਸ਼ੇ ਵਿਚ ਜੜੀ ਸੀ ਮੂਰਤ ਰੱਬ ਦੀ, ਮੈਂ ਆਪਾ ਦੇਖਣ ਲੱਗਾ ਉਸ ਮੂਰਤ ਦੇ ਦਰਸ਼ਨੀਂ ਹੀ ਰਚ

ਮਿਚ ਗਿਆ।

ਸੱਯਦ—ਬੁਝਾਰਤਾਂ ਸੁਆਦਲੀਆਂ ਹੁੰਦੀਆਂ ਹਨ, ਪਰ ਤਿਹਾਏ ਨੂੰ ਪਾਣੀ ਦੀ ਬੁਝਾਰਤ ਘਬਰਾ ਵਧਾਉਂਦੀ ਹੈ।

ਸਿਪਾਹੀ—ਇਹ ਬੁਝਾਰਤ ਖੁੱਲ੍ਹੇ, ਫੇਰ ਬੁਝਾਰਤ ਹੀ ਰਹਿੰਦੀ ਹੈ। ਦਫਤਰ ਲਿਖੇ ਗਏ, ਬੁਝਾਰਤ ਬੁਝਾਰਤ ਹੀ ਰਹੀ। ਕਾਜ਼ੀ, ਮੁੱਲਾਂ, ਪੰਡਤ, ਪਾਂਧੇ ਗਿਆਨੀ ਪੜ੍ਹੇ ਲੋਕ ਦਿਨ ਰਾਤ ਖੁਹਲਦੇ ਹਨ, ਦਫਤਰ ਤੋਲਦੇ, ਕਥਾ ਵਖਿਆਨ ਦੇ ਪ੍ਰਕਾਸ਼ ਕਰਦੇ ਹਨ, ਪਰ ਹਾਇ! ਬੁਝਾਰਤ ਖੁਲ੍ਹਦੀ ਫੇਰ ਬੁਝਾਰਤ ਹੋ ਜਾਂਦੀ ਹੈ। ਸੀਨੇ ਤੋਂ ਸੀਨੇ ਨੂੰ ਤੁੱਪਦੀ ਹੈ, ਸੈਨਤਾਂ ਦੀ ਤਾਰ ਤੇ ਟੁਰਦੀ ਹੈ, ਅੱਖ ਮਟੱਕਿਆਂ ਦੀ ਸੜਕ ਉੱਤੇ ਫਿਰਦੀ ਹੈ। ਬੁਝਾਰਤ ਖੁਲ੍ਹਦੀ ਹੈ, ਪਰ ਅੰਦਰ ਵੜਦੀ ਫੇਰ ਬੁਝਾਰਤ ਹੋ ਜਾਂਦੀ ਹੈ। ਜਦੋਂ ਖੁੱਲ੍ਹ ਗਈ; ਨਾ ਧੁਨ, ਨਾ ਧੁਨਕਾਰ। ਕੱਸੀ ਰਹੇ ਤਾਰ, ਖਿੱਚੀ ਰਹੇ, ਤਾਂ ਇਲਾਹੀ ਨਾਦ। ਮੈਂ ਕੀ ਖੋਹਲਾ? ਖੋਲ੍ਹਣ ਦੇ ਦਾਵੇ-ਦਾਰਾਂ ਦੀਆਂ ਉਮਰਾਂ ਸੇਵਾ ਕੀਤੀਆਂ, ਕੰਨ ਸੁਣ ਸੁਣਕੇ ਘਸ ਲੱਥੇ ਤੇ ਮਗਜ਼ ਸਮਝ ਸਮਝ ਕੇ ਪਤਲਾ ਪੈ ਗਿਆ, ਬੁਝਾਰਤ ਨਾ ਖੁੱਲ੍ਹੀ, ਬਣੇ ਤਾਂ ਕੀ ਬਣੇ? ਓਹੋ ਜੇਹੇ ਖੋਹਲਣਹਾਰ, ਪੜ੍ਹੇ ਤੋਤੇ ਪੜ੍ਹਾ ਦਿੱਤੀ ਡਾਰ। ਪੜ੍ਹ ਗਈਆਂ ਡਾਰਾਂ, ਪਰ ਜੋ ਪੜ੍ਹਦੇ ਹਨ ਸੋ ਨਹੀਂ ਬੁੱਝਦੇ। ਅਨ-ਪੜ੍ਹੇ ਤੋਤੇ ਨੂੰ ਪੜ੍ਹੇ ਤੋਤੇ ਦੀ ਲਟਪਟ ਪੈਂਤੀ ਬੁਝਾਰਤ; ਤੇ ਪੜ੍ਹੇ ਤੋਤੇ ਨੂੰ ਪੜ੍ਹਦਿਆਂ ਸੁਣ-ਦਿਆਂ ਬੁਝਾਰਤ। ਗੱਲ ਹੋਈ ਨੁਕਤਾ, ਬਿੰਦੀ ਲਗੀ ਹੋਈ ਕਿਸੇ ਦੇ ਮੱਥੇ। ਮੱਥੇ ਨਾਲ ਠਹਿਕੇ ਮੱਥਾ, ਲੱਗ ਜਾਏ ਬਿੰਦੀ। ਬਿੰਦੀ ਦੇ ਖੋਹਲਿਆਂ, ਫੇਰ ਬਿੰਦੀਆਂ ਭਾਵੇਂ ਨਿੱਕੀਆਂ, ਜਿਉਂ ਜਿਉਂ ਖੋਹਲੇ ਤਿਉਂ ਤਿਉਂ ਬਿੰਦੀਆਂ।

ਸੱਯਦ (ਹਾਹੁਕਾ ਲੈਕੇ)-ਯਾਰਾ ਕੀ ਹੋ ਗਿਆ, ਕੁਝ ਦੱਸ ਬੀ, ਤੂੰ ਬੀ ਬੁਝਾਰਤ ਬਣ ਗਿਆ!

ਸਿਪਾਹੀ—ਦੱਸਾਂ ਹੀ ਦੱਸਾਂ, ਪਰ ਕੀ ਦੱਸਾਂ? ਹੱਛਾ ਦੱਸਾਂ? ਸੱਜਣ ਜੀ! ਮੈਂ ਸਿਖ ਹੋ ਗਿਆ ਹਾਂ।

ਸੱਯਦ—ਇਹ ਫੇਰ ਬੁਝਾਰਤ ਹੈ।

ਸਿਪਾਹੀ—ਹੋ ਤਾਂ ਮੈਂ ਆਖਦਾ ਹਾਂ।

ਸੱਯਦ—ਹੱਛਾ ਬਈ ਨਾ ਦੱਸ। ਇਹ ਤਾਂ ਅਸਾਂ ਬੀ ਬੁੱਝ ਲਿਆ ਹੈ ਕਿ:—

ਤੂੰ ਪਾਇਆ ਹੈ ਤੂੰ ਪਾਇਆ ਹੈ
ਪਰ ਸਾਥੋਂ ਖੂਬ ਛਿਪਾਇਆ ਹੈ।

ਚਲੋ ਤੇਰੇ ਹੀ ਦਰਸ਼ਨ ਮੇਲੇ ਕਰਿਆ ਕਰਾਂਗੇ ਤੇਰੇ ਵਿਚੋਂ ਹੀ ਖੁਸ਼ਬੋ ਲੈਕੇ ਖੀਵੇ ਹੋ ਰਿਹਾ ਕਰਾਂਗੇ। ਸਾਨੂੰ ਬੀ ਇਕ ਲਪਟ ਦਾ ਹੀ ਚਸਕਾ ਹੈ। ਫੁੱਲਾਂ ਵਿਚੋਂ ਆ ਗਈ ਤਾਂ ਕੀਹ, ਜੇ ਫੁਲੇਰ ਕੋਲੋਂ ਆ ਗਈ ਤਾਂ ਕੀਹ। ਅਸਾਂ ਲਪਟ ਲੈਣੀ ਹੈ, ਅਤਰ ਨਹੀਂ ਕੱਢਣੇ, ਅਤਰਾਂ ਦੀ ਰਸਾਇਣ ਨਹੀਂ ਲੱਭਣੀ। ਅਸਾਂ ਸਮੁੰਦਰ ਅੱਪੜਨਾ ਹੈ, ਸਿੱਧੇ ਅਪੜ ਗਏ ਤਾਂ ਕੀਹ ਜੇ ਕਿਸੇ ਕੂਲ, ਨਾਲੇ, ਨਦੀ, ਦਰਯਾ ਨਾਲ ਰਲਕੇ ਜਾ ਮਿਲੇ ਤਾਂ ਕੀਹ?

ਸਿਪਾ:-ਪਰ ਬਈ ਖੁਸ਼ਬੋ ਕਿਸੇ ਦੇ ਕੈਦ ਦੀ ਨਹੀਂ।

ਸੱਯਦ—ਸਾਨੂੰ ਜੇ ਘਰ ਬੈਠਿਆਂ ਆਵੇ ਤਾਂ ਅੱਜ ਤੂੰ ਨਹੀਂ ਆਇਆ ਤਾਂ ਸੱਦ ਘੱਲਿਆ ਹੈ। ਕੱਲ੍ਹ ਤੋਂ ਹੁਣ ਤੇਰੇ ਦਰਸ਼ਨ ਨੂੰ ਆਪ ਚੱਲਿਆ ਕਰਾਂਗੇ। ਤੂੰ ਖੇਚਲ ਨਾ ਕਰੀਂ, ਲੋਕ ਲਾਜ ਦੇ ਸਿਰ ਪਾਨੇ ਹਾਂ ਹੁਣ ਖੇਹ। ਜੋ ਕਹਿਣਗੇ ਲੋਕੀਂ ਸੋ ਪਏ ਕਹਿਣ, ਹਾਂ ਪਏ ਕਹਿਣ।

ਸਿਪਾਹੀ (ਹੱਸਕੇ)-ਐਉਂ ਨਾ ਬਈ।

ਸੱਯਦ—ਤੇ ਹੋਰ ਕਿਸ ਤਰ੍ਹਾਂ?

ਸਿਪਾਹੀ—ਦੋਵੇਂ ਹੋਏ ਨਾ ਯਾਰ, ਦੋਵੇਂ ਹੋਈਏ ਸੰਗੀ, ਸਤਿਸੰਗੀ।

ਸੱਯਦ—ਫੇਰ ਫੜ ਬਾਂਹ।

ਸਿਪਾਹੀ—ਮੈਂ ਸਿਖ ਹੋਇਆ ਹਾਂ, ਤੂੰ ਬੀ ਸਿਖ ਹੋ। ਫੜਾ ਬਾਂਹ ਜਿਸ ਨੇ ਮੇਰੀ ਫੜੀ ਹੈ ਉਸ ਨੂੰ।

ਸੱਯਦ—ਤੂੰ ਫੜਕੇ ਫੜਾ ਦੇਰ, ਚੱਲ।

ਸਿਪਾਹੀ—ਚੱਲ, ਨਹੀਂ ਬਈ 'ਸੰਸੇ ਦੀ ਨਦੀ' ਤਰ ਲੈ ਨਾਂ ਪਹਿਲੇ।

ਸੱਯਦ—ਤਰਾ ਲੈ। ਦੱਸ ਕਿਵੇਂ ਤਰਾਂ?

ਸਿਪਾਹੀ—ਮੈਂ ਸਿਖ ਹੋਇਆ ਹਾਂ। ਕੇਸ ਰਖੇ ਹਨ, ਅੰਮ੍ਰਿਤ ਛਕਿਆ ਹੈ, ਤੂੰ ਤਿਆਰ ਹੈਂ?

ਸੱਯਦ—ਮੇਰੀ ਅੰਦਰਲੀ ਲੱਗੀ ਨੂੰ ਠੰਢ ਪਾ। ਕੋਈ ਸ੍ਵਾਂਤਿ ਬੂੰਦ ਦੇਕੇ ਪਾ, ਕੇਸ ਰਖਾ ਅੰਮ੍ਰਿਤ ਛਕਾ।

ਸਿਪਾਹੀ—ਬਈ ਠੰਢ ਤਾਂ ਪੈ ਜਾਊ, ਪਰ ਫੇਰ ਰਾਹ ਰੀਤਾਂ?

ਸੱਯਦ—ਜਿਸ ਦੇ ਆਖੇ ਠੰਢ ਪਉ, ਜਿਸ ਦੇ ਮਿਲਿਆਂ ਮਨ ਠਰ੍ਹ, ਉਸ ਦੇ ਸਾਰੇ ਕਹਿਣੇ ਮੁੱਲ ਵਾਲੇ ਤੇ ਮੰਨਣੇ। ਉਹ ਰਹਿਬਰ ਰਸਤੇ ਦਾ, ਭੁੱਲ ਉਥੇ ਕਿੱਥੇ ? ਉਹ ਜੋ ਆਖੇ ਉਹ ਮਰਯਾਦਾ, ਇਹ ਤਾਂ ਰਾਹ ਹੀ ਇਸ਼ਕ ਦਾ ਹੋਇਆ, ਚੂੰ ਚਰਾ ਕਾਹਦੀ?

ਸਿਪਾਹੀ—ਮੈਂ ਤਾਂ ਅੜੀ ਕੀਤੀ ਸੀ।

ਸੱਯਦ—ਸਾਰੀ ਗਲ ਸੁਣਾਂ ਨਾ ਬਈ!

ਸਿਪਾਹੀ ਸੁਣੋ! ਮੈਨੂੰ ਪਿੰਡ ਦੇ ਗੱਭਰੂਆਂ ਕਿਹਾ: ਚੱਲ ਬਈ ਤੂੰ ਬਣ ਸਾਡਾ ਜ਼ੁਮਾਨਦਾਰ ਤੇ ਸਾਰੇ ਹੋਈਏ ਕੱਠੇ ਤੇ ਜੁਮਣ ਬੰਨ੍ਹਕੇ ਚੱਲੀਏ। ਇਕ ਜੋਧਾ ਆਇਆ ਹੈ, ਸਿਪ ਹੀ ਰਖਦਾ ਹੈ, ਤਲਬਾਂ ਦੇਰ ਦੇਂਦਾ ਹੈ, ਚੱਲ ਉਸ ਦੇ ਕੋਲ ਭਰਤੀ ਹੋ ਚੱਲੀਏ। ਸਾਰੇ ਘਰੀਂ ਬੈਠੇ ਕੀ ਕਰਦੇ ਹਾਂ? ਤੇਰੇ ਆਸਰੇ ਚਾਰ ਪੈਸੇ ਲੈ ਆਵਾਂਗੇ ਤੇ ਜੇ ਕੋਈ ਨਹੀਂ ਅੜ ਗਿਆ, ਤੇਰੀ ਰਾਜ ਸਰਦਾਰੀ ਬਣ ਜਾਊ ਤਾਂ ਅਸੀਂ ਤੇਰੇ ਮੁਸਾਹਿਬ ਹੁੱਦੇਦਾਰ ਬਣਕੇ ਬੁੱਲੇ ਲੁੱਟਾਂਗੇ। ਲਓ ਸਾਂਈਂ ਜੀ! ਜਾਂ ਅਸੀਂ ਗਏ ਖਿਦਰਾਣੇ ਤੋਂ ਉੱਪਰ ਵਾਰ ਤਾਂ ਉਹ ਜੋਧਾ ਕੌਣ ਸੀ?

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ!

ਜਾਣੋ ਸਾਰੇ ਲੋਕਾਂ ਦਾ ਗੁਰੂ, ਕਿਸੇ ਦਾ ਸੁਣਿਆਂ ਕਿਸੇ ਦਾ ਮੰਨਿਆਂ, ਬਹੁਤਿਆਂ ਦਾ ਆਪ ਧਾਰਿਆ। ਅਨੰਦ ਪੁਰ ਤਾਂ ਵਰ੍ਹਾ ਦਿਨ ਵੈਰੀ ਦੇ ਦੰਦ ਭੰਨ ਕੇ ਸਾਥੀਆਂ ਦੇ ਦਿਲ ਛੱਡਣ ਕਰਕੇ ਛੱਡ ਆਇਆ ਸੀ, ਫੇਰ ਚਮਕੌਰ ਉਹ ਤੇਗ਼ ਮਾਰੀ ਸੂ ਕਿ ਦੁਨੀਆਂ ਵਾਰਾਂ ਗਾਊ; ਫੇਰ ਏਥੇ ਆਕੇ ਵਜ਼ੀਰੇ ਦੇ ਉਹ ਦੰਦ ਭੰਨੇ ਸੂ ਕਿ ਭਲੂਰੇ ਵਾਂਙੂ ਚਊਂ ਚਊਂ ਕਰਦਾ ਮੁੜ ਗਿਆ ਹੈ। ਅਸੀਂ ਜਾਕੇ ਕੀ ਡਿੱਠਾ ਕਿ ਉਹ ਤਾਂ ਸਾਡਾ ਗੁਰੂ ਹੈ ਤੇ ਅਸੀਂ ਗੁਰੂ ਦੇ ਘਰ ਭਰਤੀ ਹੋ ਗਏ ਹਾਂ। ਖਾਣ ਪੀਣ ਨੂੰ ਖੁੱਲਾ ਮਿਲੇ, ਪਰ ਤਲਬਾਂ ਖੇਚਲ ਨਾਲ। ਖ਼ੈਰ ਮਤਲਬ ਦੀ ਗੱਲ ਇਹ ਹੈ ਕਿ ਮੈਨੂੰ ਤਾਂ ਦਰਸ਼ਨ ਕਰਦਿਆਂ ਕੁਛ ਹੋ ਗਿਆ ਸੀ, ਜੋ ਠਰਕ ਮੁੱਢ [illegible] ਆਇਆ। ਜਿਉਂ ਜਿਉਂ [illegible] ਕੀਤੀ ਸੇਵਾ ਚਾਉ ਤੇ ਖਿੱਚ ਵਧਦੀ ਗਈ, ਤਲਬ ਤੇ ਸਰਦਾਰੀਆਂ ਦੇ 'ਸੁਪਨੇ' ਸੁਪਨੇ ਹੋ ਗਏ। ਟੁੱਟਕੇ ਸੇਵਾ ਵਿਚ ਚਾਉ, ਪਿਆਰ ਤੇ ਦਰਸ਼ਨਾਂ ਵਿਚ ਸਿੱਕ ਤੇ ਪ੍ਰੇਮ ਭਾਉ ਵੱਸ ਗਿਆ। ਪਹਿਲਾ ਅਸਰ ਇਹ ਹੋਇਆ ਕਿ ਜਗਤ ਦਾ ਮੋਹ ਟੁੱਟ ਗਿਆ, ਦੂਜਾ ਅਸਰ ਆਪੇ ਦਾ ਮੋਹ ਮਾਤ ਪੈ ਗਿਆ, ਤੇ ਕੁਛ ਹੋਗਿਆ! ਕੀਹ ਹੋ ਗਿਆ? ਕੁਝ ਆਪਾ ਸੁਆਦ ਵਿਚ, ਉਚਰਾਣ ਵਿਚ, ਕਿਸੇ ਲਗਨ ਵਿਚ ਖਬਰੇ ਕਿਸ ਵਿਚ ? ਉਹ ਮੇਰੇ ਅਪਣੇ ਲਈ ਬੁਝਾਰਤ ਹੈ, ਆਪਾ ਕਿਸੇ ਹੋਰਵੇਂ ਡੌਲ ਵਿਚ ਹੋ ਗਿਆ ਜੋ ਕਹੀ ਨਹੀਂ ਜਾਂਦੀ।

ਅੰਤ ਸਾਰਾ ਜਥਾ ਸਤਿਗੁਰੂ ਦੇ ਸਾਹਮਣੇ ਹੋ ਗਿਆ ਮਾਇਆ ਬਦਲੇ। ਓਹ ਪਾਤਸ਼ਾਹ ਹਨ ਦੀਨ ਦੁਨੀ ਦੇ ਪਰ ਚੋਜੀ ਹਨ, ਮਾਇਆ ਆਉਂਦੀ ਹੈ ਲੁਟਾ ਦੇਂਦੇ ਹਨ, ਨਹੀਂ ਆਉਂਦੀ ਤਾਂ ਕੜਾਕੇ ਵਿਚ ਖੁਸ਼ ਰਹਿੰਦੇ ਹਨ। ਜਥੇ ਨੇ ਤਾਂ ਵਿਗਾੜੀ, ਪਰ ਮੇਰੇ ਅੰਦਰ ਆਪ ਹੋ ਬੈਠਾ, ਮੈਂ ਆਖਿਆ ਸਿੱਖੀ ਦਾਨ ਕਰ, ਅਪਨਾ ਲੈ ਮੈਨੂੰ, ਦੇਹ ਨਾ ਕੁਛ ਮੈਨੂੰ ਲੈ ਲੈ, ਮੇਰੀ ਸੇਵਾ ਨਾ ਖਰੀਦ, ਮੈਨੂੰ ਖਰੀਦ ਲੈ। ਇਹ ਸੁਣਕੇ ਹੱਸ ਪਏ ਤੇ ਕਹਿਣ ਲਾਗੇ, 'ਨਿਹਾਲ!' ਉਨ੍ਹਾਂ ਦਾ 'ਨਿਹਾਲ' ਕਹਿਣਾ ਸੀ ਕਿ ਮੇਰੇ ਲੂੰ ਲੂੰ ਵਿਚ ਝਰਨਾਟ ਛਿੜੀ ਇਕ ਬੂਟਾ ਆਇਆ, ਅੱਖ ਤੇ ਹੋਵੇ ਫੋਲਾ ਤੇ ਉਹ ਤੁਟਕੇ ਦੋ ਪਏ ਤੇ ਦਿੱਸ ਪਵੇ ਸੰਸਾਰ ਐਉਂ ਮੈਨੂੰ ਹੋਇਆ। ਕੋਈ ਅਕਹਿ ਸੁਆਦ ਦਿੱਸ ਪਿਆ, ਬੱਸ! ਮੈਂ ਕੀ ਕਹਾਂ?

ਫੇਰ ਹੁਕਮ ਹੋਇਆ ਅੰਮ੍ਰਿਤ ਛਕ।

ਮੈਨੂੰ ਫੇਰ ਨੀਚਤਾ ਫੁਰੀ, ਮੈਂ ਕਿਹਾ ਪਾਤਸ਼ਾਹ ਮੈਨੂੰ ਕੁਛ ਹੋਰ ਛਕਾਓ।

ਹੁਕਮ ਹੋਇਆ ਕੇਸ ਰੱਖ, ਅੰਮ੍ਰਿਤ ਛਕ

ਮੈਨੂੰ ਫੇਰ ਨੀਚਤਾ ਫੁਰੀ ਤੇ ਫੇਰ ਮੋੜ ਕੀਤਾ ਆਖਿਆ: ਪਾਤਸ਼ਾਹ! ਕੇਸਾਂ ਨਾਲ ਕੀ ਕਰੋਗੇ? ਹੱਸ ਪਏ ਤੇ ਚੋਜੀ ਜੀ ਕਹਿਣ ਲੱਗੇ, ਨਾਰਕੀ! ਓ ਨਾਰਕੀ! ਨਰਕ ਵਿਚੋਂ ਤੈਨੂੰ ਕੇਸਾਂ ਨਾਲ ਫੜ ਕੇ ਧੂਹ ਕੱਢਾਂਗੇ? ਮੈਂ ਫੇਰ ਢੀਠਤਾ ਕੀਤੀ ਤੇ ਆਖਿਆ: ਪਾਤਸ਼ਾਹ! ਮੇਰੀ ਦਾੜ੍ਹੀ ਜੁ ਹੈ। ਹੱਸ ਪਏ ਤੇ ਕਹਿਣ ਲੱਗੇ: –ਅਸਾਂ ਉੱਪਰ ਨੂੰ ਲਿਜਾਣਾ ਹੈ*। ਮੈਂ ਕੀ ਸਮਝਾਂ ਕਿ ਕੀਹ ਪਏ ਲਖੌਂਦੇ ਹਨ। ਫੇਰ ਮੈਂ ਪੁੱਛਿਆ: ਜੀ ਕੇਸਾਂ ਦਾ ਗੁਣ? ਆਖਣ ਲੱਗੇ: ਮੇਰੀ ਖੁਸ਼ੀ। ਮੈਂ ਆਖਿਆ, ਜੀ ਮੇਰਾ ਲਾਭ? ਕਹਿਣ ਲੱਗੇ, ਤੇਰਾ ਲਾਭ ਮੇਰੀ ਖੁਸ਼ੀ। ਮੈਂ ਦਾਠ

*ਦਾੜ੍ਹੀ ਖਿਚੇ ਤਾਂ ਹੇਠਾਂ ਨੂੰ ਜਾਈਦਾ ਹੈ।

ਨੇ ਫੇਰ ਚੁੱਕ ਆਖਿਆ, ਜੀ ਹੋਰ ਕੋਈ ? ਇਸ ਵੇਲੇ ਆਪ ਨੂੰ ਅਚਾਨਕ ਸੱਦ ਆ ਗਈ ਤੇ ਟੁਰ ਗਏ ਤੇ ਰਾਧਾ ਸਿੰਘ ਜੀ,ਜੋ ਆਪ ਦੇ ਨਾਲ ਸਨ, ਮੇਰੇ ਪਾਸ ਬਹਿ ਗਏ। ਕਹਿਣ ਲਗੇ: ਸਜਣਾ! ਰੱਬੀ ਰਜ਼ਾ ਵਿਚ ਕਿਉਂ ਦਖਲ? ਹਰਿ ਜਨ ਰਮਜ਼ ਦੇਂਦੇ ਹਨ, ਰਾਜ਼ ਨਹੀਂ ਦੇਂਦੇ। ਮੈਂ ਕਿਹਾ, ਹੇ ਤਾਰਿਆ! ਤਾਰ ਦੇ ਖਾਂ। ਉਹ ਬੋਲੇ: ਜੋ ਰਸ, ਜੋ ਆਤਮ ਰੰਗ ਤੈਨੂੰ ਚੜ੍ਹ ਰਿਹਾ ਹੈ ਇਸ ਦੀ ਰਾਖੀ ਕੇਸ ਹਨ। ਜਿਵੇਂ ਰੂੰ ਦੀ ਰਜ਼ਾਈ ਪਾਈਦੀ ਹੈ ਕਿ ਸ਼ਰੀਰ ਦੀ ਨਿਘ ਬਚੀ ਰਹੇ, ਜਿਸ ਤਰ੍ਹਾਂ ਗਰਮ ਆਸਣ ਰੋਟੀ ਤੇ ਪਾਈਦਾ ਹੈ ਕਿ ਇਸ ਦੀ ਗਰਮੀ ਛੇਤੀ ਨਾ ਉੱਡੇ, ਇਸੇ ਤਰ੍ਹਾਂ ਆਤਮ ਸ਼ਕਤੀ ਦੀ ਗੱਲ ਹੈ। ਜੋ ਅੰਦਰੋਂ ਆਤਮ ਸ਼ਕਤੀ ਉਦੇ ਹੁੰਦੀ ਹੈ, ਉਸ ਦਾ ਮੁੱਢ ਸਿਰ ਵਿਚੇ ਹੈ। ਸਾਰੇ ਸ਼ਰੀਰਕ ਤੇ ਮਾਨਸਿਕ ਬਲ ਦਾ ਕਾਰਖਾਨਾ ਸਿਰ ਵਿਚ ਹੈ। ਦਾਮਨਿਕ ਸ਼ਕਤੀਆਂ ਤੇ ਬਿਜਲੀ ਹਾਰ ਤ੍ਰਿੱਖੀਆਂ ਤਾਕਤਾ ਸ਼ਰੀਰ ਦੀਆਂ ਤੇ ਮਨ ਦੀਆਂ ਦਾ ਕੇਂਦਰ ਸਿਰ ਵਿਚ ਹੈ। ਸਾਰੇ ਸ਼ਰੀਰ ਦਾ ਕਾਬੂ ਸਿਰ ਵਿਚ ਹੈ। ਸਾਰੇ ਸ਼ਰੀਰ ਦੀ ਚਾਲ ਚੇਸ਼ਟਾ ਹਰਕਤ ਸਿਰ ਦੇ ਵਿਚ ਕਾਰਖਾਨਾ ਰਖਦੀ ਹੈ। ਸਾਰੀ ਪ੍ਰਤੀਤੀ ਮਲੂਮੀ, ਪੀੜ, ਰਸ, ਸੁਆਦ ਦਾ ਸਿਰ ਵਿਚ ਇਕ ਤਰ੍ਹਾਂ ਦਾ ਅਪਣਾ ਪ੍ਰਬੰਧ ਰਖਦੀ ਹੈ। ਹੁਣ ਸਿਰ ਦੀਆਂ ਸਾਰੀਆਂ ਸੂਖਮ ਦਾਮਨਿਕ ਰੌਆਂ ਦਾ ਕੋਈ ਰਾਖਾ ਲੋੜੀਏ ਜੋ ਉਹਨਾਂ ਨੂੰ ਉੱਡਣ ਨਾ ਦੇਵੇ, ਜ਼ਾਇਲ ਨਾ ਹੋਣ ਦੇਵੇ। ਜਿਵੇਂ ਪਾਣੀ ਦਾ ਦੇਗਚਾ ਤੁੜੀ ਵਿਚ ਨੱਪਿਆਂ ਉਸ ਦੀ ਨਿੱਘ ਨੂੰ ਨਹੀਂ ਉੱਡਣ ਦੇਂਦਾ, ਤਿਵੇਂ ਸਿਰ ਵਿਚ ਪੈਦਾ ਹੋਈਆਂ ਦਾਮਨਿਕ ਸ਼ਕਤੀਆਂ ਨੂੰ ਕੇਸ ਉੱਡਣ ਨਹੀਂ ਦੇਂਦੇ। ਕੁਦਰਤ ਨੇ ਕੇਸ ਇਸ ਵਾਸਤੇ ਪੈਦਾ ਕੀਤੇ ਹਨ ਕਿ ਸਿਰ ਦੇ ਉੱਪਰ ਇਹ ਬਚਾਉ ਦਾ ਸਾਮਾਨ ਰਹੇ ਤੇ ਉਹ ਸਾਮਾਨ ਰੱਖਿਆ ਦਾ ਆਪੂ ਰਹੇ ਕਿ ਜੋ ਦਾਮਨਿਕ ਸ਼ਕਤੀ ਨੂੰ ਜ਼ਾਇਲ ਨਾ ਹੋਣ ਦੇਵੇ, ਵਿਅਰਥ ਨਾ ਉੱਡਣ ਦੇਵੇ, ਤਾਂਕਿ ਮਨ ਦੇ ਅਧੀਨ ਸਾਰੀ ਦੀ ਸਾਰੀ ਤਾਕਤ ਜੋ ਦਿਮਾਗ ਵਿਚੋਂ ਆਉਂਦੀ ਹੈ, ਕਾਇਮ ਰਹੇ ਤੇ ਮਾਨਸਿਕ ਕਮਜ਼ੋਰੀ ਨਾ ਪਵੇ। ਤੁਸਾਂ ਸੁਣਿਆਂ ਹੋਊ ਕਿ ਬੀਮਾਰ ਹੋਵੇ ਤਾਂ ਹਕੀਮ ਆਖਦੇ ਹਨ 'ਤਬੀਅਤ' ਬੀਮਾਰੀ ਨਾਲ ਲੜ ਰਹੀ ਹੈ ਤੇ ਆਖਦੇ ਹਨ, ਬੁਹਰਾਨ ਦਾ ਦਿਨ ਆਉਂਦਾ ਹੈ ਜਿਸ ਦਿਨ ਖਾਸ ਘੋਲ ਹੁੰਦਾ ਹੈ ਤਬੀਅਤ ਤੇ ਬੀਮਾਰੀ ਦਾ; ਤਬੀਅਤ ਜਿੱਤ ਜਾਵੇ ਤਾਂ ਰੋਗ ਹਟ ਜਾਂਦਾ ਹੈ। ਮੈਨੂੰ ਦੱਸਿਆ ਗਿਆ ਕਿ ਇਹ ਜੋ ਤਬੀਅਤ ਦੀ ਤਾਕਤ ਹੈ, ਇਹ ਉਹਨਾਂ ਸੂਖਮ ਦਾਮਨਿਕ ਰੌਆਂ ਦੇ ਆਸਰੇ ਹੈ ਜੋ ਸਿਰ ਵਿਚ ਮਨ ਤੋਂ ਹੁੰਦੀਆਂ ਹਨ। ਉਹਨਾਂ ਦਾਮਨਿਕ ਤਾਕਤਾਂ ਦਾ ਸਾਂਭਣਾ, ਸੰਭਾਲਣਾ, ਜ਼ਾਇਆ ਹੋਣੋਂ ਰੋਕਣਾ ਜ਼ਰੂਰੀ ਹੈ ਤੇ ਕੁਦਰਤ ਨੇ ਉਸ ਦਾ ਆਪ ਉਪਰਾਲਾ ਕੀਤਾ ਹੈ ਜੋ ਉਸ ਦੇ ਰੱਖਯਕ ਕੇਸ ਉਪਜਾਏ ਹਨ। ਮਨ ਦੀਆਂ ਦਾਮਨਿਕ ਤਾਕਤਾਂ ਦੀ ਸੋਝੀ ਫਕੀਰਾਂ ਨੂੰ ਹੁੰਦੀ ਹੈ, ਸੋ ਤੁਸੀਂ ਦੇਖ ਲਓ ਕਿ ਰਾਮ, ਕ੍ਰਿਸ਼ਨ, ਬੁੱਧ; ਪੂਰਬ, ਪੱਛਮ, ਉੱਤਰ, ਦੱਖਣ ਤੇ ਸਭ ਸਮੇਂ ਦੇ ਅਵਤਾਰਾਂ, ਪੈਗੰਬਰਾਂ ਤੇ ਫਕੀਰਾਂ ਨੇ ਕੇਸ ਰਖੇ ਹਨ। ਉਹਨਾਂ ਨੂੰ ਪਤਾ ਹੈ ਕਿ ਕੁਦਰਤਨ ਪ੍ਰਾਪਤ ਤਾਕਤਾਂ ਤੇ ਫੇਰ ਸਾਡੇ ਸਾਧਨਾ ਯਾ ਉਪਰੋਂ ਮਿਹਰਾਂ ਨਾਲ ਸੂਖਮ ਦਾਮਨਿਕ ਤੇ ਮਿਕਨਾਤੀਸੀ ਕਿਸਮ ਦੀਆਂ ਵਧ ਗਈਆਂ ਸ਼ਕਤੀਆਂ ਸਿਰ ਦੇ ਅੰਦਰ ਜਨਮ ਰਖਦੀਆਂ ਹਨ। ਸਿਰ ਸਭ ਤਾਕਤਾਂ ਦਾ ਮਾਨੋਂ ਖਜ਼ਾਨਾ ਹੈ, ਸੋ ਉਸ ਦੇ ਉਦਾਲੇ ਰੱਖਿਆ ਦਾ ਸਾਮਾਨ—ਜੋ ਕਾਦਰ ਨੇ ਰਚਿਆ ਹੈ—ਰੱਖਣਾ ਚਾਹੀਏ ਤੇ ਉਸ ਦਾ ਪੂਰਨ ਲਾਭ ਉਠਾਉਣਾ ਚਾਹੀਏ, ਤਾਂਕਿ ਜੋ ਤਾਕਤ ਐਵੇਂ ਜ਼ਾਇਆ ਹੋਣੀ ਹੈ ਉਹ ਕਾਸਨੂੰ ਹੋਵੇ।

ਸੱਯਦ-ਹੈ ਠੀਕ! ਗੱਲ ਮੇਰੇ ਦਿਲ ਲੱਗੀ ਹੈ, ਮੇਰੇ ਸਾਂਈਂ ਲੋਕਾਂ ਦੇ ਬਾਉਰੀਆਂ ਹੋ ਗਈਆਂ ਸਨ, ਤਾਂ ਮੈਂ ਪੁੱਛਿਆ, ਹਜ਼ੂਰ! ਇਹ ਕੀ ਹੈ? ਤੇ ਕਿਉਂ ਲੰਮੇ ਕੀਤੇ ਹਨ ਇਹ ਕੇਸ? ਆਖਣ ਲਗੇ: 'ਭੋਲਿਆ! ਸਰਦੀਆਂ ਥਾਵਾਂ ਤੇ ਹਰੇ ਹਰੇ ਆਪੇ ਉੱਗ ਤੇ ਉੱਚੇ ਹੋ ਆਉਂਦੇ ਹਨ।'' ਮੈਂ ਤਦੋਂ ਨਾ ਸਮਝਿਆ, ਕੀ ਆਖਦੇ ਹਨ? ਅੱਜ ਸੋਝੀ ਆਈ ਕਿ ਸਿਰ ਤਰਵਾ ਥਾਂ ਹੈ। ਸਭ ਸੂਖਮ ਤਾਕਤਾਂ ਦਾ ਮੰਬਾ (ਮੂਲ) ਹੈ ਤੇ ਇਥੋਂ ਉਪਜੀਆਂ ਤਾਕਤਾਂ ਦੇ ਕਾਇਮ ਰੱਖਣ ਵਾਸਤੇ ਰੱਖਿਆ ਦੀ ਲੋੜ ਹੈ ਕਿ ਜੋ ਉਹਨਾਂ ਸ਼ਕਤੀਆਂ ਨੂੰ ਜ਼ਾਇਲ ਹੋਣੋਂ ਤੇ ਉੱਡਣੋਂ ਰੋਕੇ। ਬਹੁਤ ਖੂਬ! ਸਾਡੇ ਮੁਹੰਮਦ

ਸਾਹਿਬ ਬੀ ਇਸ ਕਰਕੇ ਕੇਸਾਧਾਰੀ ਸਨ ਤੇ ਸੂਫ਼ੀ ਫ਼ਕੀਰ ਜੋ ਜਜ਼ਬੇ ਤੇ ਕਣੀਆਂ ਵਾਲੇ ਦੇਖੇ ਸੁਣੇ ਹਨ, ਅਕਸਰ ਕੇਸਾ ਵਾਲ, ਬਾਉਰੀਆਂ ਵਾਲੇ ਹੋਏ ਹਨ। ਇਸ ਗੱਲ ਦੀ ਸੋਝੀ ਫਕੀਰਾਂ ਨੂੰ ਹੈ, ਆਮ ਲੋਕਾਂ ਨੂੰ ਨਹੀਂ।

ਸਿਪਾਹੀ—ਫੇਰ ਮੈਨੂੰ ਰਾਧਾ ਸਿੰਘ ਜੀ ਨੇ ਦੱਸਿਆ: ਜਿਵੇਂ ਗਰਮੀ ਤੇ ਨਿੱਘ ਹੈ, ਤਿਵੇਂ ਇਕ ਤਾਕਤ ਹੋਰ ਹੈ, ਬਿਜਲੀ ਯਾ ਉਸ ਦੀ ਇਕ ਹੋਰ ਸ਼ਕਲ ਮਿਕਨਾਤੀਸ। ਉਹ ਜੋ ਬਿਜਲੀ ਬੱਦਲਾਂ ਵਿਚੋਂ ਕੜਦੀ ਹੈ ਉਹ ਸਾਰੇ ਦਰਖ਼ਤਾਂ ਮਨੁੱਖਾਂ ਪਸ਼ੂ ਪੰਛੀਆ ਵਿਚ ਵਸਦੀ ਹੈ ਤੇ ਉਹ ਜੇ ਕਿਤੇ ਪ੍ਰਗਟੇ ਤਾਂ ਤੁਰਤ ਜ਼ਾਇਲ ਹੋ ਜਾਂਦੀ ਹੈ। ਉਸ ਸੱਤਿਆ ਦ ਕਈ ਰੱਖਯਤ ਸਾਮਾਨ ਹਨ, ਜਿਨ੍ਹਾਂ ਵਿਚੋਂ ਜ਼ਾਇਲ ਨਹੀਂ ਹੁੰਦੀ, ਜੈਸੇ ਕੇਸ। ਫਿਰ ਕਹਿਣ ਲੱਗੇ ਕਿ ਉਸ ਤੋਂ ਬੀ ਸੂਖਮ ਤਾਕਤਾਂ ਇਸ ਪ੍ਰਕਾਰ ਦੀਆਂ ਸੀਸ ਵਿਚ ਹਨ ਤੇ ਉਹਨਾਂ ਨੂੰ ਅਸੀਂ ਦਾਮ-ਨਿਕ ਕਰਕੇ ਕਿਹਾ ਹੈ। ਦਾਮਨਿਕ ਸ਼ਕਤੀਆਂ ਬੜੀਆਂ ਜ਼ਬਰਦਸਤ ਤਾਕਤਾਂ ਨੂੰ ਕਹਿੰਦੇ ਹਨ, ਜੋ ਬੜੇ ਥੋੜੇ ਚਿਰ ਵਿਚ ਬੜਾ ਭਾਰਾ ਕੰਮ ਕਰ ਸਕਦੀਆਂ ਹਨ ਤੇ ਓਹ ਹਨ ਅਰੂਪ ਰੂਪ ਜੇਹੀਆਂ ਤੇ ਓਹ ਸਭ ਸਾਡੀ ਇੱਛਾ ਸ਼ਕਤੀ ਦੇ ਅਧੀਨ ਹਨ, ਅਸੀਂ ਉਹਨਾਂ ਨੂੰ ਮਰਜ਼ੀ ਨਾਲ ਵਰਤ ਸਕਦੇ ਹਾਂ। ਸਿਰ ਹੈ ਉਹਨਾਂ ਦਾ ਜਨਮ ਅਸਥਾਨ, ਖ਼ਜ਼ਾਨਾ ਤੇ ਕਾਬੂ ਅਸਥਾਨ। ਸਿਰ ਦੇ ਉਦਾਲੇ ਕੇਸ ਉਨ੍ਹਾਂ ਤਾਕਤਾਂ ਨੂੰ ਆਪੇ ਉੱਡਦੇ ਰਹਿਣੋਂ ਤੇ ਜ਼ਾਇਲ ਹੁੰਦੇ ਰਹਿਣੋਂ ਰੋਕਦੇ ਹਨ।

ਹਾਂ, ਅਸੀਂ ਮਨ ਨੂੰ ਖਿੰਡਾਈ ਰਖਦੇ ਹਾਂ ਤੇ ਓਹ ਤਾਕਤਾਂ ਕਮਜ਼ੋਰ ਹੋ ਜਾਂਦੀਆਂ ਹਨ। ਅਸੀਂ ਜੇ ਕਾਮ ਕ੍ਰੋਧ ਆਦਿਕ ਵਿਕਾਰਾਂ ਵਿਚ ਲਗਦੇ ਹਾਂ ਤਾਂ ਬੀ ਓਹ ਤਾਕਤਾਂ ਘਟ ਜਾਂਦੀਆਂ ਹਨ। ਤ੍ਰਿਸ਼ਨਾ ਦੇ ਜਿਤਨੇ ਕੰਮ ਹਨ ਸਾਰੇ ਖਿੰਡਾਉ ਦੇ [illegible] ਘਟਦੇ ਹਨ ਤੇ ਮਨ ਨੂੰ [illegible] ਕੀਤਿਆ ਓਹ ਵਧਦੇ ਹਨ। ਤੁਸਾਂ ਡਿਠਾ ਹੋਊ ਕਿ ਕ੍ਰੋਧ ਕਰਨ ਦੇ ਮਗਰੋਂ ਸਰੀਰ ਢਿੱਲਾ ਤੇ ਹਫਿਆ ਜੇਹਾ ਹੋ ਜਾਂਦਾ ਹੈ। ਇਸੇ ਤਰ੍ਹਾਂ ਕਾਮ, ਕ੍ਰੋਧ, ਲੋਭ ਮੋਹ, ਹੰਕਾਰ ਸਾਰੇ ਅੰਦਰ-ਲੀਆਂ ਤਾਕਤਾਂ ਨੂੰ ਥੋੜੇ ਚਿਰ ਵਿਚ ਵਰਤ ਸਿੱਟਦੇ ਹਨ ਤੇ ਉਹਨਾ ਜ਼ਬਰਦਸਤ ਤਾਕਤਾਂ ਦੇ ਘਟ ਜਾਣ ਨਾਲ ਸਰੀਰ ਬੀ ਸਿਥਲ ਹੋ ਜਾਂਦਾ ਹੈ। ਓਹੀ ਤਾਕਤਾਂ ਅੰਦਰ ਪ੍ਰਬਲ ਹੋਣ ਤਾਂ ਬੀਮਾਰੀਆਂ ਦੇ ਅਵੈਵ ਜਦ ਅੰਦਰ ਜਾਂਦੇ ਹਨ ਤਦ ਹਰਜ ਨਹੀਂ ਪੁਚਾ ਸਕਦੇ, ਤੇ ਓਹ ਤਾਕਤਾਂ ਜਦ ਨਿਰਬਲ ਹੋਣ ਤਦ ਬੀਮਾਰੀ ਦੇ ਅਵੈਵ ਅੰਦਰ ਜਾ ਕੇ ਬਲ ਪਾ ਲੈਂਦੇ ਹਨ। ਸੋ ਸਰੀਰ ਅਰੋਗ ਰੱਖਣ ਲਈ, ਮਨ ਨੂੰ ਮਜ਼ਬੂਤ ਤੇ ਏਕਾਗ੍ਰ ਰੱਖਣ ਲਈ, ਮਨ ਦੇ ਵੱਸ ਵਿਚ ਸਾਰੀਆਂ ਅੰਦਰਲੀਆਂ ਦਾਮਨਿਕ ਤਾਕਤਾਂ ਰੱਖਣ ਲਈ ਜੋ ਜਦੋਂ ਲੋੜ ਪਵੇ ਜ਼ਬਰਦਸਤੀ ਨਾਲ ਵਰਤ ਸਕੇ, ਸਦਾ ਖਿੰਡਾਉ ਦੇ ਕੰਮਾਂ ਤੋਂ ਬਚਣਾ ਚਾਹੀਏ। ਐਸਾ ਕਰਨ ਨਾਲ ਤਾਕਤ ਅੰਦਰ ਰਹੇਗੀ ਤੇ ਆਪੇ ਤਾਕਤ ਦੇ ਜ਼ਾਇਲ ਹੁੰਦੇ ਰਹਿਣ ਨੂੰ ਰੋਕਣ ਵਾਸਤੇ ਤਾਕਤਾ ਦੇ ਉਪਜਾਊ ਮੰਬੇ ਅਰਥਾਤ ਸਿਰ ਨੂੰ ਸਦਾ ਐਸੇ ਸਾਮਾਨਾਂ ਨਾਲ ਕੱਜ ਰੱਖਣਾ ਚਾਹੀਏ, ਜਿਸ ਨਾਲ ਕਿ ਉਹ ਤਾਕਤ ਜ਼ਾਇਲ ਨਾ ਹੋਵੇ ਅੰਦਰ ਹੀ ਕਾਇਮ ਰਹੇ। ਉਹ ਕੱਜਣ ਕੇਸ ਹਨ, ਕੇਸ ਉਹਨਾਂ ਨੂੰ ਉੱਡਣ ਨਹੀਂ ਦੇਂਦੇ, ਫੇਰ ਦਿਮਾਗ਼ ਦੇ ਸਾਰੇ ਰਸਤੇ ਖੁੱਲ੍ਹੇ ਤੇ ਸਾਫ ਬੀ ਰਖਦੇ ਹਨ। ਕੇਸ ਰੱਖੋ, ਕੇਸਾਂ ਨੂੰ ਸਦਾ ਸਾਫ਼ ਰੱਖੋ, ਤੁਹਾਡੀਆਂ ਅੰਦਰਲੀਆਂ ਤਾਕਤਾਂ ਦਾਮਨਿਕ ਸ਼ਕਤੀਆਂ ਸੂਖਮ ਰੌਆਂ ਹੀ ਕੈਮ ਰਹਿਣਗੀਆਂ ਜਦੋਂ ਤੁਸੀਂ ਭਜਨ ਕਰੋਗੇ, ਕੋਈ ਸਾਧਨ ਕਰੋਗੇ, ਜਿਨ੍ਹਾਂ ਨਾਲ ਮਨ ਇਕਾਗ੍ਰ ਹੁੰਦਾ ਹੈ, ਤਦ ਇਸਦੇ ਏਹ ਅਰਥ ਹਨ ਕਿ ਤੁਸੀਂ ਆਪਣੇ ਅੰਦਰ ਮਾਮੂਲੀ ਤੋਂ ਵੱਧ ਤਾਕਤਾਂ ਪੈਦਾ ਕਰ ਰਹੇ ਹੋ ਅਰ ਬਹੁਤ ਬਲਵਾਨ ਹੋ ਰਹੇ ਹੋ ਤੇ ਤੁਹਾਨੂੰ ਰਾਖੀ ਦੀ ਬਹੁਤ ਲੋੜ ਹੈ। ਜੇ ਤਦੋਂ ਸਿਰ ਪਰ ਕੇਸ ਹੋਣਗੇ ਤਾਂ ਤਾਕਤਾਂ ਦੀ ਰਾਖੀ ਹੋਵੇਗੀ ਤੇ ਤੁਹਾਨੂੰ ਅੰਦਰੋਂ ਸੋਝੀ ਤੇ ਪ੍ਰਤੀਤ ਹੋ ਆਵੇਗੀ ਕਿ ਠੀਕ ਕੇਸ ਉਨ੍ਹਾਂ ਤਾਕਤਾਂ ਦੇ ਰਾਖੇ ਹਨ ਅਰ ਇਨ੍ਹਾਂ ਦਾ ਰੱਖਣਾ ਲਾਭਦਾਇਕ ਹੀ ਨਹੀਂ ਅਤਿ ਆਵਸ਼ਕ ਹੈ ਤੇ ਐਸੀ ਲੋੜ ਹੈ ਕਿ ਜਿਸ ਦੀ ਬੇਪ੍ਰਵਾਹੀ ਕੀਤੀ ਹੀ ਨਹੀਂ ਜਾ ਸਕਦੀ। ਇਥੇ ਆ ਕੇ ਅੰਦਰੋਂ ਸੋਝੀ ਦੱਸਦੀ ਹੈ ਕਿ ਕੇਸ ਆਤਮ ਜੀਵਨ ਦਾ ਹਿੱਸਾ ਹਨ, ਉੱਚੇ ਰੂਹਾਨੀ ਧਰਮ ਦਾ ਇਕ ਅਸੂਲ ਹਨ। ਸਾਧਾਰਨ ਹਾਲਤ ਵਿਚ ਕੇਸ ਰਖੋਗੇ ਤਾਂ ਅੰਦਰਲੀਆਂ ਸਾਧਾਰਨ ਦਾਮਨਿਕ ਸ਼ਕਤੀਆਂ

ਦੀ ਰਾਖੀ ਹੋਵੇਗੀ,ਜਿਨ੍ਹਾਂ ਦੀ ਵਧੀ ਕਲੋੜ ਹੈ ਕਿਉਂਕਿ ਜਿਤਨਾ ਵਧੀਕ ਤੁਸੀਂ ਬਲ ਸੰਭਾਲੋਗੇ ਉੱਨੇ ਘਟ ਬੀਮਾਰ ਹੋਵੋਗੇ, ਤੇ ਜੇ ਬੀਮਾਰ ਹੋਵੋਗੇ ਤਾਂ ਛੇਤੀ ਵੱਲ ਹੋਵੋਗੇ, ਇਉਂ ਸਰੀਰ ਨੂੰ ਵੀ ਸੁਖ ਹੋਸੀ। ਸਾਡਾ ਮਨ ਬੀ ਐਉਂ ਹਾਵੀ ਵਧੀਕ ਰਹੇਗਾ ਤੇ ਦਬੇਲ ਘੱਟ ਹੋਵੇਗਾ। ਆਮ ਵਰਤਨ ਵਿਚ ਬੀ ਤੁਸੀਂ ਉੱਚੇ ਤੇ ਹਾਵੀ ਰਹੋਗੇ। ਸੋ ਆਤਮਾ, ਮਨ, ਸ਼ਰੀਰ, ਸੁਭਾਵ ਸਾਰੇ ਸੁਖੀ ਰਹਿਣਗੇ।

ਸੱਯਦ—ਹੈ ਤਾਂ ਠੀਕ, ਰਾਧਾ ਸਿੰਘ ਜੀ ਦੀ ਗੱਲ ਦਿਲ ਲਗਦੀ ਹੈ, ਪਰ ਸੰਸਾਰ ਸਾਰਾ ਯਾ ਖਹੁੜਾ ਸਿਰ ਮੁੰਨਾਉਂਦਾ ਫਿਰਦਾ ਹੈ, ਫੇਰ ਇਸ ਹਿਸਾਬ ਸਾਰੇ ਮਾੜੇ ਹਨ?

ਸਿਪਾਹੀ-ਮੈਂ ਬੀ ਬੜਾ ਹੁੱਜਤੀ ਹਾਂ, ਕਿਹੜਾ ਛੇਤੀ ਨਾਲ ਮੰਨ ਜਾਣ ਵਾਲਾ ਹਾਂ. ਚਾਰ ਅੱਖਰ ਬੀ ਢਿੱਡ ਵਿਚ ਹਨ ਉਹ ਚੈਨ ਲੈਣ ਦੇਂਦੇ ਹਨ? ਸਾਂਈਂ ਜੀ! ਮੈਂ ਕਈ ਮਹੀਨੇ ਤੋਂ ਸਤਿਗੁਰਾਂ ਦੇ ਚਰਨਾਂ ਵਿਚ ਹਾਂ, ਉਹਨਾਂ ਦੇ ਸਰੀਰ ਤੇ ਪਹਿਰੇਦਾਰ ਹਾਂ, ਇਸ ਲਈ ਹਰ ਗੱਲ ਦਾ ਅਵਸਰ ਸਤਿਸੰਗ ਦਾ ਸਮਾਂ ਮੈਨੂੰ ਲੱਭਦਾ ਰਿਹਾ ਹੈ। ਏਹ ਹੁੱਜਤਾਂ ਮੈਂ ਪੜ੍ਹ ਚੁਕਾ ਹਾਂ। ਜੋ ਸਤਿਸੰਗੀ ਮਿੱਤ੍ਰ ਨੇ ਮੈਨੂੰ ਉੱਤਰ ਦੇਕੇ ਮੇਰੀ ਨਿਸ਼ਾ ਕੀਤੀ ਹੈ ਸੋ ਦੱਸਦਾ ਹਾਂ। ਲਓ ਸੁਣੋ:— ਪੜ੍ਹੇ ਹੋਏ ਦੀ ਅਕਲ ਸਦਾ ਲੋਕਾਂ ਵੱਲ ਜਾਂਦੀ ਹੈ. ਅਸੂਲ ਤੋਂ ਤ੍ਰੁੱਪਦੀ ਹੈ ਤੇ ਆਮ ਰੁਚੀ ਵਲ ਜਾ ਟਿਕਦੀ ਹੈ।ਆਮ ਲਕਾਂ ਨੂੰ ਮੈਂ ਨਾ ਮਾੜੇ ਕਿਹਾਹੈ ਨਾ ਚੰਗੇ। ਮੈਂ ਤਾਂ ਕੇਸਾਂ ਬਾਬਤ ਇਕ ਖਿਆਲ ਆਪਨੂੰ ਦੱਸਿਆ ਹੈ ਕਿ ਕੇਸ ਸੁਖਦਾਇਕ ਹਨ, ਜ਼ਰੂਰੀ ਹਿੱਸਾ ਸਰੀਰ ਤੇ ਮਨ ਦੀ ਤਾਕਤ ਦੀ ਰੱਖਿਆ ਦਾ ਹਨ ਜੋ ਆਪ ਕੁਦਰਤ ਨੇ ਯੋਗ ਥਾਂ ਤੇ ਪੈਦਾ ਕੀਤੇ ਹਨ। ਆਮ ਵਰਤਾਰੇ ਵਲ ਤੱਕੋਗੇ ਤਾਂ ਆਪ ਕੀ ਦੇਖੋਗੇ ਕਿ ਕਾਮ ਕ੍ਰੋਧ ਵਜਾਪ ਰਿਹਾ ਹੈ। ਲੋਕ ਜਾਣਦੇ ਹਨ ਕਿ ਸ਼ਰਾਬ ਜ਼ਹਿਰ ਹੈ,ਪਰ ਆਮ ਪੀਂਦੇ ਹਨ। ਲੋਕ ਜਾਣਦੇ ਹਨ ਕਿ ਕਾਮ ਕ੍ਰੋਧ ਕਾਯਾਂ ਨੂੰ ਗਾਲਦਾ ਹੈ, ਆਮ ਲੋਕ ਕਾਮੀ ਹਨ, ਕ੍ਰੋਧੀ ਹਨ, ਕਿੰਨੇ ਕੁ ਹਨ ਜੋ ਕਾਮ ਕ੍ਰੋਧ ਦੇ ਹਥੋਂ ਆਪਣੇ ਪੈਰੀਂ ਆਪ ਕੁਹਾੜਾ ਨਹੀਂ ਮਾਰ ਰਹੇ? ਆਮ ਲੋਕ ਜਾਣਦੇ ਹਨ ਕਿ ਬਹੁਤ ਖਾਣਾ ਉਮਰ ਘਟਾਉਣਾ ਹੈ,ਸ੍ਵਾਦੀਕ ਭੋਜਨ ਤੇ ਮਠਿਆਈਆਂ ਅੰਤ ਜ਼ਹਿਰ ਦਾ ਕੰਮ ਕਰਦੀਆਂ ਹਨ ਤੇ ਲੋੜੋਂ ਵੱਧ ਭੋਜਨ ਅੰਦਰ ਲੈ ਜਾ ਕੇ ਨਰੋਏ ਰਹਿਣ ਦੇ ਜੜ੍ਹੀਂ ਤੇਲ ਦੇਂਦੀਆਂ ਹਨ, ਪਰ ਆਮ ਲੋਕ ਇਹ ਭੁੱਲ ਕਰ ਰਹੇ ਹਨ। ਹਕੀਮ ਦੱਸਦੇ ਹਨ ਕਿ ਸੌ ਵਿਚੋਂ ਨੜਿੰਨਵੇਂ ਬੀਮਾਰ ਲੋੜ ਤੋਂ ਵੱਧ ਖਾਣ ਦੇ ਕਾਰਨ ਰੋਗੀ ਹੁੰਦੇ ਹਨ। ਹਕੀਮ ਦੱਸਦੇ ਹਨ ਕਿ ਅਫੀਮ ਖਾਣ ਵਾਲਾ, ਹੁੱਕਾ ਪੀਣ ਵਾਲਾ, ਭੰਗ ਉਡਾਣ ਵਾਲਾ ਆਪਣੀ ਕਬਰ ਆਪ ਪੁੱਟਦਾ ਹੈ। ਸਾਰੇ ਅਫੀਮੀ, ਹੁੱਕਈ,ਭੰਗੀ ਇਸ ਗੱਲ ਨੂੰ ਜਾਣਦੇ ਹਨ, ਪਰ ਸਾਰੇ ਵਰਤਦੇ ਹਨ, ਸਾਰੇ ਦੁਖ ਪਾਉਂਦੇ ਹਨ। ਇਕ ਦੁਖ ਪਾਉਂਦਾ ਹੈ ਦੂਜਾ ਵੇਖਦਾ ਹੈ, ਪਰ ਫੇਰ ਨਹੀਂ ਟਲਦਾ। ਫਲ ਕੀ ਹੈ? ਕਿ ਜਗਤ ਵਿਚ ਰੋਗ ਹੈ। ਆਮ ਲੋਕ ਆਖੋ ਆਪਣੇ ਟਿਕਾਣੇ ਵਿਚ ਬੜੀਆਂ ਬਹੁਤ ਅਹੁਰਾਂ (ਰੋਗ) ਵੇਖਦੇ ਹਨ, ਪਰ ਫੇਰ ਵੀ ਕੋਈ ਫਿਕਰ ਨਹੀਂ ਕਰ ਰਿਹਾ। ਕਥਾ ਸੁਣਦੇ ਹਨ ਕਿ ਸਾਡੇ ਵਡੇ ਭ ਮ ਵਰਗੇ ਕਦਾਵਰ ਤੇ ਬਲੀ ਹੁੰਦੇ ਸਨ। ਆਮ ਜਾਣਦੇ ਹਨ ਕਿ ਅਸੀਂ ਆਦਿ ਕਾਲ ਦੇ ਬਜ਼ੁਰਗਾਂ ਦੇ ਕੱਦ ਤੋਂ ਛੋਟੇ ਹੋ ਗਏ ਹਾਂ, ਪਰ ਸਾਰੇ ਉਹਨਾਂ ਵਰਗੇ ਜੀਵਨ ਬਸਰ ਨਹੀਂ ਕਰਦੇ। ਸੋ ਥਾਂ ਥਾਂ ਬੀਮਾਰੀ ਹੈ, ਹਰ ਜੀ ਵਿਚ ਕਮਜ਼ੋਰੀ ਹੈ, ਮੌਤ ਸਭ ਦੀ ਉਰੇ ਆ ਗਈ ਹੈ। ਜਿਥੇ ੧੦੦ਬਰਸ ਆਮ ਉਮਰ ਹੁੰਦੀ ਸੀ ਉਥੇ ਸੌ ਵਰ੍ਹੇ ਦਾ ਬੁੱਢਾ ਕੋਈ ਦਿੱਸਦਾ ਹੈ। ਫੇਰ ਜੇ ਲੋਕਾਂ ਦੀ ਮੱਤ ਦਾ ਰੌ ਐਸਾ ਹੋ ਗਿਆ ਹੈ ਕਿ ਕਿਸੇ ਗੱਲ ਤੇ ਦੀਰਘ ਵਿਚਾਰ ਨਹੀਂ ਕਰਨੀ, ਜੀਵਨ ਨੂੰ ਕੋਈ ਪਲਟਾ ਦੇ ਕੇ ਉੱਤਮ ਤੇ ਨਰੋਆ ਨਹੀਂ ਬਨਾਉਣਾ, ਸੁਖ ਰਹਿਣੇ ਤੇ ਸੁਖ ਜੀਉੜੇ ਆਲਸੀ ਜੇਹੀ ਲਟਕ ਵਿਚ ਦਿਨ ਬਿਤਾਉਣੇ ਹਨ, ਤਾਂ ਕੀ ਇਹ ਵਤੀਰਾ ਅਸੂਲ ਬਣ ਜਾਵੇਗਾ? ਜੇ ਹਕੀਮ ਤੇ ਵੈਦ ਸਰੀਰ ਤੇ ਤਬੀਅਤ ਦੇ ਅਸੂਲਾਂ ਦਾ ਪ੍ਰਚਾਰ ਨਹੀਂ ਕਰਨਗੇ ਤਾਂ ਕੀਹ ਉਨ੍ਹਾਂ ਦੇ ਅਸੂਲ ਗਲਤ ਹੋ ਜਾਣਗੇ? ਕਦੇ ਨਹੀਂ! ਅਸੂਲ ਅਸੂਲ ਹਨ, ਉਹਨਾਂ ਦੀ ਦਰੁਸਤੀ ਅਜ਼ਲੀ ਹੈ, ਵਰਤਾਰੇ ਗ਼ਲਤੀ ਵਾਲੇ ਗ਼ਲਤ ਹਨ, ਚਾਹੇ ਉਹ ਆਮ ਪ੍ਰਵਿਰਤੀ ਪਾ ਜਾਣ ਆਮ ਹੋ ਗਈ ਗ਼ਲਤੀ ਕਦੇ ਦਰੁਸਤੀ ਦੀ ਥਾਂ ਨਹੀਂ ਮੱਲ ਸਕਦੀ, ਕਦੇ ਉਹ ਠੀਕ ਨਹੀਂ ਹੋ ਸਕਦੀ। ਫੇਰ ਫਲ ਜੋ ਹੈ ਉਸ ਲਈ ਹਰ ਫੰਦੀ ਮਿਹਨਤ ਨਹੀਂ ਕਰਦਾ। ਇਕ

ਆਦਮੀ ਅਫੀਮੀ ਹੈ, ਇਕ ਸੰਜਮ ਨਾਲ ਸਫਾ ਬੇ-ਨਸ਼ਾ ਜੀਵਨ ਰੱਖਦਾ ਹੈ, ਦੋਵੇਂ ਕਹਿੰਦੇ ਹਨ ਅਸੀਂ ਠੀਕ ਹਾਂ,ਪਰ ਕੁਝ ਵਰ੍ਹੇ ਬਾਦ ਇਕ ਬੀਮਾਰ ਹੋ ਜਾਂਦਾ ਹੈ ਤੇ ਦੂਜਾ ਅਰੋਗ ਰਹਿੰਦਾ ਹੈ। ਸਮਾਂ ਪਾਕੇ ਰੋਗੀ ਪਹਿਲੇ ਮਰ ਜਾਂਦਾ ਹੈ, ਦੂਜਾ ਲੰਮੀ ਉਮਰ ਭੋਗਦਾ ਹੈ। ਇਕ ਦਾ ਬੁਢਾਪਾ ਸੁਖਾਲਾ ਲੰਘਦਾ ਹੈ, ਦੂਜਾ ਬੁਢਾਪੇ ਵਿਚ ਚੁੜ ਚੁੜਕੇ ਮਰਦਾ ਹੈ। ਮੌਤ ਆਮ ਵਰਤਾਰਿਆਂ ਦੀਆਂ ਭੁੱਲਾਂ ਕਰਕੇ ਸਸਤੀ ਹੋ ਗਈ ਹੈ. ਨੇੜੇ ਆ ਗਈ ਹੈ, ਤੇ ਬਲ ਘਟ ਰਹੇ ਹਨ।ਕਮਜ਼ੋਰੀ ਤੇ ਬੀਮਾਰੀ ਹੋਰ ਵਧੇਗੀ, ਮੌਤ ਹੋਰ ਸੌਖੀ ਹੋ ਜਾਏਗੀ, ਇਲਮ ਵਧਣਗੇ, ਅਕਲਾਂ ਵਧਣਗੀਆਂ, ਸਰੀਰ ਦੇ ਨੇਮਾਂ ਦੀ ਹੋਰ ਸੋਝੀ ਹੋਵੇਗੀ; ਪਰ ਤਦ ਤਕ ਆਮ ਨੂੰ ਲਾਭ ਨਹੀਂ ਹੋਵੇਗਾ ਜਦ ਤਕ ਆਮ ਲੋਕਾਂ ਦੇ ਵਰਤਾਰੇ ਨਹੀਂ ਬਦਲਣਗੇ। ਫੇਰ ਦੂਸਰੀ ਗਲ ਇਹ ਹੋਵੇਗੀ ਕਿ ਆਮ ਲੋਕ ਅਕਲਾਂ ਤੇ ਵਾਕਬੀਆਂ ਵਧ ਜਾਣ ਤੇ ਬੀ ਮਨ ਤੇ ਸਰੀਰ ਦੋਹਾਂ ਕਰਕੇ ਸੁਖੀ ਤਦ ਤਕ ਨਹੀਂ ਹੋਣਗੇ ਜਦ ਤਕ ਕਿ ਮਾਨਸਿਕ ਸ਼ਕਤੀਆਂ ਨੂੰ ਵਿਚਾਰ ਵਿਚ ਲੈਕੇ ਅਮਲ ਨਹੀਂ ਕਰਨਗੇ। ਸਰੀਰ ਦੇ ਸੁਖ ਤੇ ਆਰਾਮ ਤਦ ਤਕ ਮੁਕੰਮਲ ਨਹੀਂ ਜਦ ਤਕ ਕਿ ਮਨ ਦੀ ਚਕਿਤਸਾ ਦੀ ਸੋਝੀ ਨਾ ਹੋਵੇ, ਕਿਉਂਕਿ ਮਨ ਸਰੀਰ ਨੂੰ ਚਲਾਉਣ ਵਾਲਾ ਹੈ ਤੇ ਮਨ ਨਿਰਾ ਪਸ਼ੂ ਮਨ ਨਹੀਂ। ਮਨ ਵਿਚ ਗਿਆਨ ਹੈ ਤੇ ਦਾਮਨਿਕ ਸ਼ਕਤੀਆਂ ਦਾ ਕਾਬੂ ਮਨ ਦਾ ਧਰਮ ਹੈ, ਜੇ ਨਹੀਂ ਕਾਬੂ ਪਾਂਦਾ ਤਾਂ ਪਸ਼ੂ ਸਮਾਨ ਹੁੰਦਾ ਹੈ। ਸੋ ਮਨ ਦੀਆਂ ਸ਼ਕਤੀਆਂ ਕਿ ਕੂੰ ਘਟਦੀਆਂ ਹਨ, ਕਿੱਕੁਰ ਵਧਦੀਆਂ ਹਨ, ਕਿੱਕੂੰ ਜ਼ਾਇਲ ਤੇ ਕਿੱਕੂੰ ਰੱਖਜਤ ਹੁੰਦੀਆਂ ਹਨ? ਅਸੂਲ ਹਨ, ਜਿਨ੍ਹਾਂ ਤੇ ਅਮਲ ਜ਼ਰੂਰੀ ਹੈ। ਜੇ ਅਮਲ ਨਹੀਂ ਹੋ ਰਿਹਾ ਤਾਂ ਅਸੂਲ ਅਟੱਲ ਹਨ, ਜੋ ਉਹਨਾਂ ਪਰ ਟੁਰਨਗੇ ਸੁਖ ਪਾਉਣਗੇ, ਇਕ ਟੁਰੇਗਾ ਇਕ ਸੁਖ ਪਾਏਗਾ, ਸਾਰੇ ਟੁਰਨਗੇ ਸਾਰੇ ਸੁਖ ਪਾਉਣਗੇ। ਸਤਿਗੁਰਾਂ ਨੇ ਤਮਾਕੂ ਮਨ੍ਹਾਂ ਕੀਤਾ ਹੈ,ਇਸ ਵਿਚ ਉਨ੍ਹਾਂ ਨੂੰ ਕੀ ਲਾਭ ਹੈ? ਪਰ ਇਸ ਨਾਲ ਸਰੀਰ ਆਲਸੀ ਹੁੰਦਾ ਹੈ, ਸੂਖਮ ਪੱਠਿਆਂ ਨੂੰ ਵਾਧੂ ਉਛਾਲ ਮਿਲਦਾ ਹੈ ਜੋ ਪਿਛੋਂ ਨਿਰਬਲ ਕਰਦਾ ਹੈ, ਸੁਭਾ ਦਲਿੱਦ੍ਰੀ ਹੋ ਜਾਂਦਾ ਹੈ, ਉਮਰ ਘਟਦੀ ਹੈ ਪਰ ਦੂਜੇ ਪਾਸ ਤਕ ਇਸ ਦਾ ਵਰਤਾਰਾ ਆਮ ਹੋ ਰਿਹਾ ਹੈ ਤੇ ਵਧ ਰਿਹਾ ਹੈ, ਜੋ ਇਕ ਹੜ੍ਹ ਦੀ ਤਰ੍ਹਾਂ ਆ ਰਿਹਾ ਹੈ। ਗੁਰਾਂ ਨੇ ਆਪਣਿਆਂ ਨੂੰ ਬਚਾ ਲਿਆ, ਹੋਕਾ ਦੇ ਦਿੱਤਾ ਹੈ: ਬਚੋ। ਜੋ ਬਚਣਗੇ, ਸੋ ਸੁਖ ਪਾਉਣਗੇ, ਆਮ ਜੇ ਇਸ ਨੂੰ ਵਰਤਣਗੇ ਤਾਂ ਆਮ ਦੀ ਗਲਤੀ ਹੈ, ਇਸ ਨੇ ਦਰੁਸਤੀ ਨਹੀਂ ਬਣ ਜਾਣਾ।ਕਈ ਪੀਣ ਵਾਲੇ ਕਹਿਣਗੇ ਕਿ ਇਹ ਬੁਰੀ ਇੱਲਤ ਹੈ; ਪਰ ਛੱਡਣਗੇ ਨਹੀਂ, ਸੋ ਬੀ ਦੁਖ ਪਾਉਣਗੇ। ਸਤਿਗੁਰ ਜੀ ਨੇ ਤਾਂ ਮਨੁੱਖ ਨੂੰ ਚੋਟੀ ਦਾ ਮਨੁੱਖ ਬਨਾਉਣਾ ਹੈ, ਜੋ:—

ਸ਼ਰੀਰ ਦਾ ਅਰੋਗ ਹੋਵੇ, ਮਨ ਦਾ ਨਰੋਆ ਹੋਵੇ ਤੇ ਆਤਮਾ ਦਾ ਬਲਵਾਨ ਹੋਵੇ।

ਮੈਨੂੰ ਰਾਧਾ ਸਿੰਘ ਜੀ ਨੇ ਦੱਸਿਆ ਸੀ ਕਿ ਗੁਰਾਂ ਨੇ ਆਦਰਸ਼ਕ ਇਨਸਾਨ, ਨਿਰਭੈ ਨਿਰਛਲ ਆਤਮ ਰੌ ਨਾਲ ਜੀਵਤ ਸਾਜਣਾ ਹੈ। ਉਹ ਕਹਿੰਦੇ ਸਨ ਆਦਰਸ਼ਕ ਨਾ ਹੋਣਾ ਕੀਹ ਹੈ? ਉਹ ਇਹ ਹੈ ਕਿ ਇਨਸਾਨ ਉਹ ਕੁਝ ਨਹੀਂ ਜੋ ਕੁਛ ਕਿ ਇਨਸਾਨ ਹੋਣਾ ਚਾਹੀਦਾ ਹੈ, ਉਹ ਇਹ ਹੈ ਕਿ ਸੂਰਤ ਸੀਰਤ ਅਰੋਗਤਾ ਵਾਲੀ; ਜਥੇ ਵਾਲੀ, ਚੜ੍ਹਦੀਆਂ ਕਲਾਂ ਵਾਲੀ, ਅਭੈ, ਸੁਤੰਤ੍ਰ ਤੇ ਲਿਵ ਵਿਚ ਵਸਣ ਵਾਲੀ ਹੋਵੇ। ਇਸ ਲਈ ਗ਼ਲਤੀਆਂ ਕੱਢਣੀਆਂ ਹਨ ਚਾਹੇ ਆਮ ਵਰਤਾਰੇ ਵਿਚ ਹੋਣ। ਦੇਖੋ! ਧਰਮ ਦੇ ਰਹਿਬਰ ਜੋਗੀ ਸਾਰੇ ਸ਼ਰਾਬਾਂ ਤੱਕ ਅਪੜ ਪਏ ਸਨ. ਗੁਰੂ ਨਾਨਕ ਜੀ ਨੇ ਸ਼ਰਾਬ ਦੇ ਔਗੁਣ ਦੱਸਕੇ ਛੁਡਾ ਦਿੱਤੀ; ਜਿਨ੍ਹਾਂ ਨਾ ਛੱਡੀ ਓਹ ਚਾਹੇ ਬਹੁਤੇ ਹੋਣ, ਮਾੜਾ ਕਰ ਰਹੇ ਹਨ। ਗੁਰੂ ਜੀ ਦੇ ਅਟੱਲ ਵਾਕ ਮੌਜੂਦ ਹਨ। ਬਾਬਰ ਜੇਸੇ ਜਾਬਰ ਬਾਦਸ਼ਾਹ ਨੂੰ ਸ਼ਰਾਬ ਤੋਂ ਆਪ ਨੇ ਹੀ ਹੋੜਿਆ ਸੀ। ਸਤੀ ਦੀ ਰਸਮ ਬੜੀ ਖ਼ਰਾਬ ਹੈ, ਆਮ ਵਰਤਾਰੇ ਵਿਚ ਸੀ, ਤੀਜੇ ਸਤਿਗੁਰ ਨੇ ਹੋੜ ਦਿੱਤੀ। ਆਮ ਵਰਤਾਰੇ ਤੋਂ ਨਹੀਂ ਡਰੇ; ਅਸੂਲ ਥਾਪ ਦਿੱਤਾ। ਕੇਸ਼ ਆਤਮਕ ਸੱਤਜਾ ਦੇ ਰੱਖਜਕ ਹਨ, ਦਾਮਨਿਕ ਰੌਆਂ ਦੇ ਰਾਖੇ ਹਨ, ਮਾਨਸਿਕ ਤੇ ਅੰਤ੍ਰੀਵ ਉਤਪਤੀਆਂ ਤੇ ਤਾਕਤਾਂ ਨੂੰ ਜ਼ਾਇਲ ਹੋਣੋਂ—ਵਜਰਥ ਉੱਡਣੋਂ—ਬਚਾਉਣ ਵਾਲੇ ਹਨ, ਸਤਿਗੁਰਾਂ ਨੇ ਆਪ ਰਖੇ, ਗੁਰੂ ਅੰਗਦ ਜੀ ਨੂੰ ਰਖਾਏ, ਭਾਈ ਬੁੱਢੇ ਨੂੰ ਰਖਾਏ, ਆਪ ਦੇ ਪੁੱਤਰ

ਸ੍ਰੀ ਚੰਦ ਲਖਮੀ ਚੰਦ ਨੇ ਰਖੇ। ਜੇ ਆਮ ਵਰਤਾਰਾ ਜਗਤ ਦਾ ਨਾ ਰਖਣ ਦਾ ਸੀ ਤਾਂ ਗੁਰੂ ਨਾਨਕ ਆਮ ਵਰਤਾਰੇ ਤੋਂ ਨਹੀਂ ਡਰੇ, ਉਹਨਾਂ ਨੇ ਆਦਰਸ਼ਕ ਇਨਸਾਨ ਬਨਾਯਾ, ਲਿਵ ਟੁੱਟੇ ਤ੍ਰਿਸ਼ਨਾਂ ਰੁੜ੍ਹੇ ਇਨਸਾਨ ਨੂੰ ਲਿਵ ਧਾਰੀ ਕੀਤਾ। ਲਿਵ ਦੇ ਸਹਾਇਕ ਕੀਰਤਨ ਸਿਮਰਨ ਸਿਖਾਏ, ਅੰਦਰਲੀ ਸੱਤਜਾ ਦੀ ਸੰਭਾਲ ਲਈ ਕੇਸ਼ ਰਖੇ. ਓਹ ਜਾਣਨ ਉੱਚੇ ਹੋਰ ਭਾਵ ਜਿਨ੍ਹਾਂ ਕਰਕੇ ਕੇਸ਼ ਰਖੇ, ਪਰ ਜੋ ਰਖੇ ਸੋ ਠੀਕ ਰਖੇ, ਜਿਨ੍ਹਾਂ ਅਮਲ ਕੀਤਾ ਲਾਭ ਪਾਇਆ, ਸੋ ਅਸੂਲ ਤਾਂ ਇਹ ਹੈ; ਆਮ ਵਰਤਾਰਾ ਕਈ ਅਸੂਲ ਨਹੀਂ ਇਹ ਜੇ ਗ਼ਲਤ ਹੈ ਤਾਂ ਗ਼ਲਤ ਹੈ, ਆਮ ਹੋਣਾ ਇਸ ਨੂੰ ਕਿਵੇਂ ਬੀ ਦਰੁਸਤ ਅਰ ਅਸੂਲ ਨਹੀਂ ਬਣਾ ਕਢਦਾ।

ਸੱਯਦ—ਠੀਕ ਜੀ ਠੀਕ! ਆਪ ਤਾਂ ਥੋੜੇ ਮਹੀਨਿਆਂ ਵਿਚ ਫਕੀਰ ਹੀ ਨਹੀਂ ਹੋਏ, ਪੰਡਤ ਬੀ ਹੋ ਗਏ ਹੋ ਕੋਈ ਹੋਰ ਲਾਭ ਭੀ ਦੱਸੋ?

ਸਿਪਾਹੀ—ਮੈਂ ਭਾਈ ਰਾਧਾ ਸਿੰਘ ਜੀ ਤੋਂ ਪਾਈ ਸਿੱਖਿਆ ਆਪ ਨੂੰ ਸੁਣਾਈ ਹੈ ਕਿ ਦਾਮਨਿਕ ਲਾਭਾਂ ਤੋਂ ਵਧਕੇ ਆਤਮ ਲਾਭ ਤੋਂ ਉਤੇ ਹੋਰ ਕਿਹੜਾ ਲਾਭ ਹੈ, ਜਿਨ੍ਹਾਂ ਦੇ ਕਾਰਨ ਅੰਦਰਲਾ ਤਾਕਤ ਵਿਚ ਤੇ ਸਰੀਰ ਅਰੋਗਤਾ ਤੇ ਬਲ ਵਿਚ ਰਹਿੰਦਾ ਹੈ? ਪਰ ਹੋਰ ਆਮ ਲਾਭ ਬੀ ਹਨ, ਅਸੀਂ ਲੋਕ ਕਮਜ਼ੋਰ ਹਾਂ; ਬਲ ਚਾਹੀਏ, ਸੂਰਤ ਜਥੇ ਵਾਲੀ ਚਾਹੀਏ, ਗ਼ੁਲਾਮ ਲੋਕਾਂ ਨੂੰ ਗੁਰੂ ਜੀ ਅਭੈ ਪਦ ਬਖਸ਼ ਰਹੇ ਹਨ, ਅਭੈ ਪੁਰਖ ਦਾ ਮਨ ਅਭੈ ਤੇ ਸਰੀਰ ਜਥੇ ਵਾਲਾ ਲੋੜੀਏ। ਸਦੀਆਂ ਤੋਂ ਤੁਰਕਾਂ ਦੀ ਗ਼ੁਲਾਮੀ ਨੇ ਸਾਡੀ ਸੁਰਤਿ ਤਬਾਹ ਕਰ ਰਖੀ ਹੈ, ਸੁਰਤਿ ਨੂੰ ਜਿਵਾਕੇ ਸ਼ਰੀਰ ਨੂੰ ਜ਼ਬਰਦਸਤ ਕਰਕੇ ਸਤਿਗੁਰ ਨੇ ਸਾਨੂੰ ਗ਼ੁਲਾਮੀ ਤੋਂ ਛੁਡਾਉਣਾ ਹੈ। ਉਹਨਾਂ ਐਸਾ ਇਨਸਾਨ ਬਨਾਉਣਾ ਹੈ ਕਿ ਇਨਸਾਨ, ਜ਼ਾਲਮ ਇਨਸਾਨ ਤੋਂ ਨਾ ਡਰੇ, ਸੀਰਤ ਤੇ ਸੂਰਤ ਜਥੇ ਵਾਲੀ ਧਾਰੇ।

ਸੱਯਦ - ਸੂਰਤ ਦਾ ਧਰਮ ਨਾਲ ਕੀ ਸੰਬੰਧ?

ਇੰਨੇ ਨੂੰ ਰਾਧਾ ਸਿੰਘ ਜੀ ਲੰਘ ਪਏ। ਸਿਪਾਹੀ ਨੇ ਆਵਾਜ਼ ਮਾਰੀ ਤੇ ਸਾਰੀ ਗੱਲ ਬਾਤ ਸੁਣਾ ਕੇ ਕਿਹਾ ਕਿ ਸੱਯਦ ਸਾਹਿਬ ਨਾਲ ਆਪ ਵਿਚਾਰ ਦੀ ਗਲ ਬਾਤ ਕਰੋ। ਸੱਯਦ ਨੇ ਫਿਰ ਪ੍ਰਸ਼ਨ ਕੀਤਾ ਕਿ ਸੂਰਤ ਦਾ ਧਰਮ ਨਾਲ ਕੀ ਜੋੜ ਹੈ?

ਰਾਧਾ ਸਿੰਘ—ਸੂਰਤ ਤਾਂ ਕੋਈ ਨਾ ਕੋਈ ਰਹੇਗੀ, ਅਸੂਰਤ ਅਸੀਂ ਹੋ ਨਹੀਂ ਸਕਦੇ. ਕਿਉਂ ਕਿ ਅਸੀਂ ਅਮੂਰਤ ਨਹੀਂ ਹਾਂ। ਸੋ ਜੇ ਪਟੇ ਰਖੇ ਤਾਂ ਇਕ ਸੂਰਤ, ਰੋਡ ਭੋਡ ਹੋਏ ਤਾਂ ਇਕ ਹੋਰ ਸੂਰਤ, ਜੇ ਮੁੱਛਾਂ ਨਹੀਂ ਤਾਂ ਇਕ ਹੋਰ ਸੂਰਤ, ਜੇ ਹਨ ਤਾਂ ਇਕ ਹੋਰ ਸੂਰਤ, ਜੋ ਤਬਦੀਲੀ ਕਰੋ ਪਿਛੇ ਕੋਈ ਨਾ ਕੋਈ ਸੂਰਤ ਹੋਵੇਗੀ, ਸੂਰਤ ਬਦਲੇਗੀ, ਪਰ ਸੂਰਤ ਉਡੇਗੀ ਨਹੀਂ। ਫਿਰ ਜੇ ਕੋਈ ਨਾ ਕੋਈ ਸੂਰਤ ਰਹਿਣੀ ਹੈ ਤਾਂ ਇਹ ਖਿਆਲ ਕਿ ਸੂਰਤ ਨਾ ਰਹੇ, ਵਿਅਰਥ ਹੈ। ਫੇਰ ਸੂਰਤ ਉਹ ਸੁਭਾਗ ਹੋਊ ਜਿਹੜੀ ਕੁਦਰਤੀ ਹੋਊ, ਸਭ ਤੋਂ ਸਾਦੀ, ਸੌਖੀ, ਤੇ ਕੁਦਰਤੀ ਸੂਰਤ ਉਹੋ ਹੋਊ ਜੋ ਕੁਦਰਤ ਨੇ ਸਾਜੀ ਹੈ; ਹੇਰਾ ਫੇਰੀ ਵਾਲੀ ਸੂਰਤ ਪਰ ਤਾਂ ਇਤਰਾਜ਼ ਹੋਵੇ, ਕੁਦਰਤੀ ਸੂਰਤ ਪਰ ਕਿਉਂ ਸ਼ੰਕਾ?

ਸੱਯਦ—ਠੀਕ ਹੈ, ਤੁਸਾਂ ਤੋਂ ਤਮ ਕੂ ਬੀ ਛੁੱਟ ਗਿਆ ਹੈ?

ਰਾਧਾ ਸਿੰਘ—'ਹਜ਼ਾਰ ਇੱਲਤ ਉਸ ਸੱਚੇ ਪਾਤਸ਼ਾਹ ਦੇ ਇਕ ਗ਼ਮਜ਼ੇ ਵਿਚ ਦੂਰ ਹੁੰਦੀ ਹੈ' ਭਾਈ ਨੰਦ ਲਾਲ ਜੀ ਆਖਦੇ ਹਨ ਤੇ ਮੈਂ ਪਰਤਾਕੇ ਡਿਠਾ ਹੈ। ਓਹ ਜਿਹੜੇ ਮੈਂ ਸ਼ੰਕੇ ਕੀਤੇ ਉਹ ਤਾਂ ਮੇਰੇ ਨੀਵੇਂ ਸੁਭਾਵ ਦੀਆਂ ਹੁੱਜਤਾਂ ਸਨ; ਨਹੀਂ ਤਾਂ ਨੇਹੁੰ ਕੀ ਤੇ ਸਿਸੇ ਕੀਹ? ਦਰਸ਼ਨ ਕੀਤਿਆਂ ਪਾਪ ਝੜਦੇ ਹਨ, ਕੀਰਤਨ ਸੁਣਿਆਂ ਸਮਾਧੀ ਲੱਗਦੀ ਹੈ, ਉਪਦੇਸ ਸੁਣਿਆਂ ਪੂਰਨ ਗਿਆਨ ਹੁੰਦਾ ਹੈ, ਨਾਮ ਲੀਤਿਆਂ ਲਿਵ ਲਗਦੀ ਹੈ।

ਸੱਯਦ—ਹਾਂ ਸੱਚੀ, ਸਿਖ ਕੀਰਤਨ ਕਿਉਂ ਕਰਦੇ ਹਨ?

ਰਾਧਾ ਸਿੰਘ—ਕੀਰਤਨ ਨਾਲ ਮਨ ਦਾ ਰੁਖ਼ ਲਿਵ ਵਲ ਲੱਗਦਾ ਹੈ ਤੇ ਤ੍ਰਿਸ਼ਨਾ ਖਿੰਡਾਉ (ਇੰਤਸ਼ਾਰ) ਤੋਂ ਮੋੜਾ ਖਾਕੇ ਜੁੜਦਾ ਹੈ, ਇਹ ਲਾਭ ਤਾਂ ਇਕ ਹੈ, ਦੂਸਰੇ ਜੋ ਅਰਥ ਭਾਵ ਬਾਣੀ ਦੇ ਹਨ ਉਨ੍ਹਾਂ ਨਾਲ ਅੰਦਰ ਉੱਚੇ ਵਲਵਲੇ ਤੇ ਖ਼ੂਬਸੂਰਤ ਜਜ਼ਬੇ ਪੈਦਾ ਹੁੰਦੇ ਹਨ, ਪਸ਼ੂ ਬ੍ਰਿਤੀ, ਪਸ਼ੂ ਸੁਭਾਵ ਤੁਟਦਾ ਹੈ ਤੇ ਦੈਵੀ ਭਾਵ ਤੇ ਈਸ਼ਵਰੀ ਗੁਣ ਪ੍ਰਵੇਸ਼ ਕਰਦੇ ਹਨ। ਬਾਣੀ ਰਚਣਹਾਰ ਸਤਿਗੁਰੂ ਹਨ,ਸੁਤੇ

ਹੀ ਮਨ ਜੋ ਸਥੂਲ ਰੂਪ ਵੱਲ ਜਾਂਦਾ ਹੈ ਤਾਂ ਬਾਣੀਆਂ ਦੇ ਕਰਤਿਆਂ ਵੱਲ ਜਾਂਦਾ ਹੈ। ਉਨ੍ਹਾਂ ਮਹਾਂ ਪੁਰਖਾਂ ਰੱਬੀ ਰੰਗ ਵਾਲਿਆਂ ਦੇ ਚਿੱਤ ਦਾ ਧਿਆਨ ਉਹਨਾਂ ਦੇ ਹਿਰਦੇ ਦਾ ਨਕਸ਼ਾ ਅੱਖਾਂ ਅੱਗੇ ਆ ਕੇ ਟਿਕਾਉ ਤੇ ਉਚਾਉ ਦਾ ਅਸਰ ਪਾਉਂਦਾ ਹੈ, ਜੀਕੂੰ ਅਸੀਂ ਦਿੱਸਦੇ ਸੰਸਾਰ ਦੀਆਂ ਸੂਰਤਾਂ ਮੂਰਤਾਂ ਮੋਹਨੀਆਂ ਰੰਗਤਾਂ ਵਿਚ ਮਗਨ ਹਾਂ, ਇਸ ਤਰ੍ਹਾਂ ਅਸੀਂ ਅਣਡਿੱਠੇ ਦੇ ਅਰੂਪ ਅਰੰਗ ਸਰੂਪ ਦੇ ਪ੍ਰੇਮੀ ਹੋ ਜਾਂਦੇ ਹਾਂ, ਕੀਰਤਨ ਦਾ ਇਹ ਅਸਰ ਹੁੰਦਾ ਹੈ।

ਸੱਯਦ—ਬਹੁਤ ਖੂਬ! ਫਿਰ ਸਿਖ ਤੇ ਗੁਰੂ ਦਿਨ ਰਾਤ ਮਰਾਕਬੇ (ਸਮਾਧੀ) ਵਿਚ ਬੈਠੇ ਨਹੀਂ ਦਿੱਸਦੇ। ਇਹ ਕੀ ਗੱਲ ਹੈ?

ਰਾਧਾ ਸਿੰਘ—ਦਿਨ ਰਾਤ ਦਾ ਮਰਾਕਬਾ-ਹਾਂ ਸ਼ਰੀਰ ਦਾ ਮਰਾਕਬਾ* ਨਹੀਂ ਸਿਖਾਇਆ ਜਾ ਰਿਹਾ ਕਿ ਕੋਈ ਪੱਥਰ ਹੋ ਜਾਏ, ਸਿਖਾਇਆ ਜਾ ਰਿਹਾ ਹੈ:—'ਸੋ ਇਕਾਂਤੀ ਜਿਸੁ ਰਿਦਾ ਥਾਇ॥'

ਟੁਰਦੇ ਫਿਰਦੇ, ਕੰਮ ਕਰਦੇ ਕਰਾਂਦੇ ਅੰਦਰਲੇ ਦਾ ਰੁਖ਼ ਰੱਬ ਵੱਲ ਝੁਕਾਉ ਰਖੇ, ਅੰਦਰ ਐਉਂ ਰਹੇ ਜਿਸ ਤਰ੍ਹਾਂ ਰੱਬ ਦੇ ਨਾਲ ਲੱਗਾ ਹੋਇਆ ਹੈ। ਜਿਸ ਵੇਲੇ ਸ਼ਰੀਰ ਕੰਮ ਕਰੇ ਅੰਦਰ ਕੁਛ ਰੌ ਜਹੀ ਰੁਮਕਦੀ ਰਹੇ। ਜਿਉਂ ਜਿਉਂ ਰੌ ਪ੍ਰਬਲ ਹੁੰਦੀ ਜਾਏਗੀ, ਆਪਣਾ ਆਪ ਦਿਖਾਉਂਦੀ ਜਾਏਗੀ, ਪਰ ਜਦ ਤਕ ਸ਼ਰੀਰ ਦੀ ਖ਼ਾਤਰ ਦਾ ਰੁਖ਼ ਸੰਸਾਰਾਕਾਰ ਹੈ, ਛੱਡ ਦੇਣਾ ਹੋ ਨਹੀਂ ਸਕਦਾ, ਛੱਡੂ ਤਾਂ ਫੇਰ ਫੜੂ। ਜਦ ਮਨ ਦਾ ਸੁਭਾਉ, ਮਨ ਦਾ ਰੁਖ਼, ਮਨ ਦਾ ਰੌ ਬਦਲੇਗਾ ਤਾਂ ਆਪੇ ਸੰਸਾਰ ਛੁੱਟ ਗਿਆ। ਮਨੋਂ ਛੱਡਣਾ ਹੈ ਨਾਂਕਿ ਸਰੀਰੋਂ; ਮਨ ਜਦ ਪਕੜ ਵਿਚ ਨਹੀਂ ਰਹੇਗਾ ਕਾਰਜ ਹੋ ਗਿਆ। ਸ਼ਰੀਰ ਨੇ ਤਾਂ ਇਕ ਦਿਨ ਰਹਿਣਾ ਨਹੀਂ, ਆਪੇ ਛੁੱਟ ਜਾਣਾ ਹੈ ਤੇ ਸ਼ਰੀਰ ਦੇ ਸੰਬੰਧ ਸਾਰੇ ਛੁੱਟ ਜਾਣੇ ਹਨ, ਨਹੀਂ ਛੁੱਟਦੀ ਤਾਂ ਮਨ ਦੀ ਪਕੜ। ਕਿਉਂਕਿ ਇਸ ਮਨ ਨੂੰ ਰੌ ਹੈ 'ਪਕੜ' ਦਾ ਪੁਰਾਣਾ। ਮਨ ਦਾ ਰੌ ਸਮੇਂ ਨਾਲ ਬਦਲਦਾ ਹੈ। ਸੋ ਲਗਾਤਾਰਤਾ ਦਾ ਉਪਦੇਸ਼ ਹੈ ਕਿ ਲੱਗਾ ਰਹੇ ਲਗਾਤਾਰ, ਚਾਹੇ ਸੱਧਮ, ਚਾਹੇ ਜ਼ੋਰਦਾਰ। ਇਸ ਤਰ੍ਹਾਂ ਕਰਦਿਆਂ ਅੰਦਰਲਾ ਰੁਖ਼ 'ਰੱਬ ਰੁਖ਼ੀਆ' ਹੋ ਜਾਂਦਾ ਹੈ ਤੇ ਬਾਹਰੋਂ ਸ਼ਰੀਰ ਆਪਣੇ ਫਰਜ਼ਾਂ ਦੇ ਕੰਮ ਕਰਦਾ ਹੈ ਤੇ ਭਲਿਆਈ ਵਿਚ ਖੜਦਾ ਹੈ। ਸਿਖ ਦੇਸ਼ ਤੇ ਦੁਖੀ ਪਰਜਾ ਲਈ ਦਾਨੀ ਬੀ ਹਨ। ਹੁਣੇ ਸਤਿਗੁਰੂ ਜੀ ਰਾਜਧਾਨੀ ਧਨ ਧਾਮ, ਪਰਿਵਾਰ, ਪੁੱਤਰ, ਸਿੱਖ, ਪਿਆਰੇ, ਸੁਖ, ਸਾਮਾਨ ਸਭ ਲੁਟਾ ਕੇ ਆਏ ਹਨ ਭਲੇ ਲਈ। ਦੁਖੀ ਪਰਜਾ ਦੇ ਸੰਕਟ ਹਰਨੇ ਨਮਿੱਤ ਸਭੋ ਕੁਛ ਵਾਰ ਆਏ ਹਨ। ਫੇਰ ਦੁਖੀ ਨਹੀਂ, ਉਸੇ ਤਰ੍ਹਾਂ ਪ੍ਰਸੰਨ ਹਨ, ਉਸੇ ਤਰ੍ਹਾਂ ਚੜ੍ਹਦੀ ਕਲਾ ਵਿਚ ਹਨ, ਰਸ ਰੰਗ ਵਿਚ ਹਨ, ਉੱਧਾਰ ਕਰਦੇ ਤੇ ਪਿਆਰਦੇ ਹਨ ਆਪਣੇ ਬਿਗਾਨੇ ਜਿਨ੍ਹਾਂ ਦੀ ਖਾਤਰ ਸਭ ਕੁਝ ਵਾਰ ਆਏ ਹਨ, ਉਨ੍ਹਾਂ ਦੇ ਧ੍ਰੋਹ, ਵਿਦ੍ਰੋਹ, ਮੋਹ ਤੜੀ ਕਿਸੇ ਗੱਲ ਤੋਂ ਖ਼ਫੇ ਨਹੀਂ ਹੋਏ, ਫੇਰ ਦਾਨ ਦੇ ਰਹੇ ਹਨ, ਵਾਰ ਰਹੇ ਹਨ ਤੇ ਉੱਨਤ ਕਰ ਰਹੇ ਹਨ।

ਸੱਯਦ-ਕ੍ਰਿਪਾ ਕਰਕੇ ਦੱਸੋ ਕਰਮ ਦਾ ਕੀ ਖਿਆਲ ਹੈ? ਹਿੰਦੂਆਂ ਵਿਚ ਕਰਮ ਅਤੁੱਟ ਹੈ, ਸਾਡੇ ਵਿਚ ਅਮਲਾਂ ਤੇ ਨਿਬੇੜੇ ਹਨ।

ਰਾਧਾ ਸਿੰਘ ਸਾਂਈਂ ਜੀਵੇ! ਕਰਮ ਦੇਹ ਧਾਰਕੇ ਜੀਵ ਕਰਦਾ ਹੈ। ਸੋ ਕਰਮ ਕਈ ਤਰ੍ਹਾਂ ਦੇ ਹਨ। ਇਕ ਕਰਮ ਸੰਸਾਰ ਦੇ ਪ੍ਰਬੰਧ ਅਰਥ ਹਨ, ਇਕ ਆਪਣੀ ਮੁਕਤੀ ਅਰਥ ਹਨ; ਇਕ ਅਕਰਮ ਕਰਮ ਹਨ। ਅਸੀਂ ਕਰਮ ਬੱਧ ਨਹੀਂ ਤੇ ਹਾਂ ਬੀ। ਨਾਮ ਜਪਣਾ ਕਰਮ ਹੈ ਪਰ ਇਹ ਅਕਰਮ ਕਰਮ ਹੈ। ਅਸੀਂ ਨਾਮ ਰੱਬ ਦਾ ਜਪਦੇ ਹਾਂ ਤਾਂ ਮਾਨੋਂ ਕਰਮ ਕਰਦੇ ਹਾਂ, ਪਰ ਇਸ ਨਾਲ ਅਸੀਂ ਰੱਬ ਦੇ ਧਿਆਨ ਵਿਚ ਰਹਿੰਦੇ ਹਾਂ। ਕਰਦੇ ਤਾਂ ਹਾਂ ਕਰਮ, ਪਰ ਇਸ ਨਾਲ ਪੱਕਦਾ ਹੈ ਰੱਬ ਜੀ ਦਾ ਧਿਆਨ। ਹਾਂ, ਰੱਬੀ ਗੁਣਾਂ ਦਾ ਪ੍ਰਵੇਸ਼ ਮਾਡੇ ਮਨ ਵਿਚ ਹੁੰਦਾ ਹੈ ਇਸ ਨਾਲ। ਰੱਬੀ ਗੁਣ ਚਿਤਵਦੇ ਅਸੀਂ ਫਿਰ ਉਸ ਸੁਭਾਵ ਵਾਲੇ ਹੋ ਜਾਂਦੇ ਹਾਂ। ਫੇਰ: ਐਸੇ ਕਰਮ ਸਾਥੋਂ ਨਹੀਂ ਹੁੰਦੇ ਕਿ ਜਿਨ੍ਹਾਂ ਤੋਂ ਦੁੱਖ ਪਹੁੰਚੇ।

ਸੋ ਜਿਸਨੂੰ ਕਰਮ ਕਹੀਦਾ ਹੈ ਉਹ ਨਾਮ ਨਾਲ ਆਪੇ ਸੂੱਛ ਹੋ ਜਾਂਦਾ ਹੈ। ਨਾਮ ਅਭਯਾਸੀ ਪਹਿਲਾ ਕਰਮ ਇਹ ਸਿਖਦਾ ਹੈ:—

"ਦੁਖੁ ਨ ਦੇਈ ਕਿਸੈ ਜੀਅ
ਪਤਿ ਸਿਉ ਘਰਿ ਜਾਵਹੁ॥"

*ਸਮਾਧੀ।

ਸੋ ਜਦ ਦੁੱਖ ਨਾ ਦੇਣਾ ਅਸੂਲ ਹੈ ਤਾਂ ਵਰਤੋਂ ਸਾਰੀ ਨੇਕੀ ਦੀ ਹੋ ਗਈ, ਇਸ ਤੋਂ ਅੱਗੇ ਨੇਕੀ ਤੇ ਫੇਰ ਨਿਸ਼ਕਾਮ ਨੇਕੀ ਹੈ, ਇਹ ਨੇਕੀ ਸੁਭਾਵ ਹੈ ਉਸ ਦਾ ਜਿਸ ਦੇ ਅੰਦਰ ਲਿਵ ਹੈ। ਜੇ ਲਿਵ ਨਹੀਂ ਤੇ ਨੇਕੀ ਕਰਦਾ ਹੈ ਤਾਂ ਨੇਕੀ ਦੀ ਜੜ ਸਵਾ ਗਿੱਠ ਉੱਚੀ ਜਾਣੋ, ਉਹ ਤੱਗੇਗੀ ਮੁਸ਼ਕੱਲ। ਐਉਂ ਕਰਮ ਤੁਸਾਂ ਸਮਝ ਲਿਆ ਹੈ ਕਿ ਹੈ ਤੇ ਨਹੀਂ ਬੀ ਹੈ। ਬਾਕੀ ਰਹੀ ਰੱਬ ਦੀ ਪ੍ਰਾਪਤੀ, ਇਹ ਸਾਡੇ ਕਿਸੇ ਕਰਮ ਦੇ ਬੂਟੇ ਦਾ ਫਲ ਨਹੀਂ, ਇਹ ਮਿਹਰ ਹੈ, ਮਿਹਰ ਸਾਥੋਂ ਬਾਹਰ ਹੈ, ਤੇ ਰੱਬ ਵਿਚ ਹੈ ਤੇ ਉਸ ਦੇ ਹੁਕਮ ਵਿਚ ਹੈ:-

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ। ਇਕਿ ਜਾਗੰਦੇ ਨਾ ਲਹਨਿ ਇਕਨਾ ਸੁਤਿਆਂ ਦੇਇ ਉਠਾਲਿ ॥ ੧੧੩ ॥

ਪਰ ਇਹ ਪੜ੍ਹਕੇ ਅਸਾਂ ਦਲਿੱਦ੍ਰੀ ਤੇ ਬੇਮੁਖ ਨਹੀਂ ਹੋਣਾ, ਅਸੀਂ ਦਿਨ ਰਾਤ ਲੱਗੇ ਰਹਿਣਾ ਹੈ: 'ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥ ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥ ੨੨੩ ॥

ਇਉਂ ਸਾਡੀ ਸਦਾ ਦੀ ਤਾਂਘ ਉਡੀਕ ਤੇ ਮੰਗ ਜਾਰੀ ਹੈ। ਸੋ ਨਾਮ ਝੋਲੀ ਹੈ ਜੋ ਅਸਾਂ ਕਰਤਾ ਪੁਰਖ ਅੱਗੇ ਅੱਠ ਪਹਿਰ ਅੱਡ ਰੱਖੀ ਹੈ, 'ਲਿਵ ਸਾਡੀ ਉਹ ਲਗਨ ਹੈ ਜੋ ਮਿਹਰ ਦੇ ਦਾਤੇ ਅਗੇ ਸਦਾ ਮੰਗਣ ਹਾਰ ਰਹਿੰਦੀ ਹੈ, ਖ਼ੈਰ ਪਾਉਣੀ ਉਸ ਦੇ ਵੱਸ ਹੈ। ਕਾਰਨ ਇਹ ਹੈ ਕਿ ਉਹ ਹੈ ਬੇਅੰਤ, ਨਾ ਉਹ ਦੇਸ਼ ਨਾਲ ਬੱਧਾ ਹੈ ਨਾ ਸਮੇਂ ਨਾਲ। ਅਸੀਂ ਹਾਂ ਕਾਲ ਵਿਚ, ਦੇਸ਼ ਵਿਚ। ਸਾਡਾ ਕੋਈ ਕਰਮ ਉਸ ਪੁਰ ਹਾਵੀ ਹੋ ਨਹੀਂ ਸਕਦਾ, ਨਾਮ ਸਾਨੂੰ ਉਸ ਦੇ ਧਿਆਨ ਵਿਚ ਰਖਦਾ ਹੈ, ਵਾਹਿਗੁਰੂ ਦੀ ਪੂਜਾ ਵਿਚ ਰਖਦਾ ਹੈ, ਐਉਂ ਉਸਦਾ ਪਿਆਰ ਵਧਦਾ ਹੈ ਤੇ ਜਗਤ ਦਾ ਮੋਹ ਟੁੱਟਦਾ ਹੈ, ਤਿਆਗੀ ਪੂਰਨ ਹੋ ਜਾਂਦੀ ਹੈ। ਪਜਾਰ ਤੇ ਧਜਾਨ ਨਾਲ ਮਾਨੋਂ ਦੇਸ਼ ਕਾਲ ਦੀ ਸਰਹੱਦ ਉੱਤੇ ਅੱਪੜ ਪਈਦਾ ਹੈ। ਅਰਥਾਤ ਅਪਣੇ ਹੱਦ ਬੰਨੇ ਵਾਲੇ, ਅੰਤ ਵਾਲੇ, ਮਿੱਤ ਵਾਲੇ ਸੁਭਾਵ ਦੇ ਅਖੀਰਲੇ ਕਿੰਗਰੇ ਤੇ ਜਾ ਖੜੋਈਦਾ ਹੈ। ਹੁਣ ਅੱਗੋਂ ਅਮਿੱਤ, ਅਨੰਤ, ਅਸੀਮਾਂ ਵਿਚ ਛਾਲ ਸਾਥੋਂ ਵੱਜ ਨਹੀਂ ਸਕਦੀ, ਉਹ ਅਨੰਤ ਦਾ ਕ੍ਰਿਸ਼ਮਾ ਹੈ, ਜੋ ਸਾਨੂੰ ਅਪਣੇ ਵਿਚ ਖਿੱਚ ਲੈਂਦਾ ਹੈ:-

ਬਾਂਹ ਪਕੜਿ ਠਾਕੁਰਿ ਹਉ ਘਿਧੀ ਗੁਣ ਅਵਗਣ ਨ ਪਛਾਣੇ ॥ [ਜੈਤਸਿਰੀ ਮ: ੫

ਇਹ ਨਦਰ ਹੈ, ਇਹ ਮਿਹਰ ਹੈ, ਪਰ ਇਹ 'ਨਦਰ' ਉਸ ਅਨੰਤ ਦਾ ਅਪਣਾ ਕ੍ਰਿਸ਼ਮਾ ਹੈ, ਉਸ ਦਾ ਕਟਾਖਜ ਹੈ, ਉਸ ਦਾ ਕੋਈ ਚੋਜ, ਖੇਲ, ਪਿਆਰ ਹੈ। ਸਾਡੇ ਕਰਮ ਦਾ ਇਹ 'ਫਲ', ਸਾਡੇ ਕਰਮ ਦੇ ਇਹ ਅਧੀਨ, ਸਾਡੇ ਕਰਮ ਦੇ ਵੱਸ ਦਾ ਇਹ ਕੌਤਕ, ਇਹ ਕਟਾਖਜ ਨਹੀਂ ਹੈ, ਨਾ ਹੋ ਸਕਦਾ ਹੈ। ਐਉਂ ਹੈ ਸਾਂਈਂ ਜੀ! ਮੁਕਤੀ ਦੀ ਪ੍ਰਾਪਤੀ। ਸਾਨੂੰ ਸਤਿਸੰਗ ਹੋਵੇ, ਦਾਤਾ ਮਿਹਰ ਕਰੇ ਤਾਂ ਅਸੀਂ ਉਠਦੇ ਬਹਿੰਦੇ, ਤੁਰਦੇ ਫਿਰਦੇ ਉਸ ਨੂਰੋ ਨੂਰ ਅਕਾਲ ਪੁਰਖ ਦੇ ਪਿਆਰ ਦੀ ਲਿਵ ਵਿਚ ਰਹੀਏ। ਸਾਡਾ ਜੀਵਨ ਹੋਵੇ ਲਿਵ ਦਾ, ਨਾਮ ਦਾ, ਰਜ਼ਾ ਦਾ। ਇਹ ਜੀ ਉਠਣਾ ਹੈ:-'ਨਾਨਕ ਸੇ ਜਾਗੰਨਿ ਜਿ ਰਸਨਾ ਨਾਮੁ ਉਚਾਰਣੇ ॥' ਜੀ ਉਠੇ ਦਾ ਸਾਂਈਂ ਨਾਲ ਸੰਜੋਗ ਸਾਂਈਂ ਦੀ ਨਦਰ ਹੈ:-

ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ॥

ਹਾਂ ਜੀ -

ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥ ੩੮ ॥

ਜੋ ਨਾਮ ਵਿਚ ਆ ਗਏ ਹਨ, ਮਿਹਰ ਨਾਲ ਆਏ ਹਨ-ਹਾਂ, ਇਹ ਬੀ ਇਕ ਮਿਹਰ ਹੈ, ਅਪਣੇ ਜ਼ੋਰ ਹੰਕਾਰ ਨਾਲ ਇਹ ਬੀ ਨਹੀਂ।

ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥

ਪਰ ਕੀਹ ਜਦ ਪਤਾ ਇਹ ਲੱਗ ਜਾਏ ਤਾਂ ਉੱਦਮ ਤੇ ਜਤਨ ਛੱਡ ਦੇਵੇ ? ਕਦੇ ਨਹੀਂ। ਹੁਕਮ ਹੈ:-

ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ ॥

ਸੱਯਦ—ਫੇਰ ਨਾ ਜ਼ੋਰ ਕਰੇ, ਨਾ ਉੱਦਮ ਤਜੇ, ਇਹ ਤੀਸਰੀ ਹਾਲਤ ਕੀ ਹੋਈ ?

ਰਾਧਾ ਸਿੰਘ—

ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥
ਸਾਵਧਾਨ ਏਕਾਗਰ ਚੀਤ ॥

ਪ੍ਰਭ ਕੀ ਉਸਤਤ ਕਰਹੁ, ਕਹਿੰਦੇ ਹਨ: ਕਰਹੁ,

ਪਰ ਜ਼ੋਰ ਨਾਲ ਨਹੀਂ:–

ਸਾਵਧਾਨਤਾ ਨਾਲ ਏਕਾਗ੍ਰਤਾ ਨਾਲ, ਅਰਥਾਤ
ਆਲਸ ਨਾ ਕਰੋ ਸਾਵਧਾਨ ਰਹੋ,
ਜ਼ੋਰ ਨਾਲ ਨਾ ਸਮਝੋ,ਮਿਹਰ ਨਾਲ ਸਮਝੋ।
ਮਿਹਰ ਸਮਝੋ ਪਰ ਹਰ ਹਾਲਤ ਕਰੋ। ਕੀ?
ਨਾਮ ਅਰਾਧਨ–ਸਿਮਰਨ। ਫਲ ਕੀ?
ਤੁਸਾਡਾ ਜੀ ਪੈਣਾ, ਆਪੇ ਦਾ ਟਿਕਾਉ, ਰਸ।

ਇਸ ਅਵਸਥਾ ਤੇ ਮਿਹਰ ਹੋਊ, ਨਦਰ ਪਊ ਤਾਂ–

'ਨਾਨਕ ਨਦਰੀ ਨਦਰਿ ਨਿਹਾਲ' ਹੋ ਜਾਊ।

ਸੋ ਇਹ ਨਾਮ ਜਪਣਾ ਮਿਹਰ ਭੀ ਹੈ, ਪਰ ਇਹ ਨਾਮ ਜਪਣਾ ਗੁਰੂ ਜੀ ਦਸਦੇ ਹਨ ਕਿ ਘਾਲ ਭੀ ਹੈ:

'ਜਿਨੀ ਨਾਮੁ ਧਿਆਇਆ ਗਏ ਮਸਕਤਿ
ਘਾਲਿ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ
ਨਾਲਿ॥੧॥'

ਜੋ ਨਾਮ ਜਪੇਗਾ ਉਹ ਆਪ ਛੁਟੇਗਾ, ਹੋਰਨਾਂ ਨੂੰ ਛੁਡਾਏਗਾ ਉਹ ਮਰਦ ਸਿੱਖ ਹੈ ਜੋ ਜਪਦਾ ਤੇ ਜਪਾਉਂਦਾ ਹੈ। ਸਤਿਗੁਰ ਜਪਣ ਤੇ ਜਪਾਉਣ ਵਾਲੇ ਦੇ ਸਦਕੇ ਹੁੰਦੇ ਹਨ।

ਸੱਯਦ ਹੱਥ ਬੰਨ੍ਹਕੇ ਤੇ ਨਿੰਮ੍ਰਤਾ ਨਾਲ ਬੋਲ ਜਿਸ ਦਾ ਮਤਲਬ ਇਹ ਹੈ:—

ਤੂੰ ਡਿਠਾ ਅਸਾਂ ਦਿਖਾਲ ਕੁੜੇ।
ਕਰਿ ਦਰਸ਼ਨ ਨਾਲ ਨਿਹਾਲ ਕੁੜੇ।
ਤੂੰ ਜਪਿਆ ਅਸਾਂ ਜਪਾਲ ਕੁੜੇ।
ਸੰਗ ਪਿਆਰਾਂ ਵਾਲਾ ਪਾਲ ਕੁੜੇ।

### ੪. [ਅਜਮੇਰ ਸਿੰਘ]

ਲੱਖੀ ਜੰਗਲ ਵਿਚ ਮਾਨੋ ਮੁੜ ਆਨੰਦ ਪੁਰ ਬਣ ਗਿਆ। ਅੱਜ ਵੇਖੋ ਕੀ ਕੌਤਕ ਹੋ ਰਿਹਾ ਹੈ? ਦੀਵਾਨ ਸਜ ਰਿਹਾ ਹੈ ਤੇ ਆਸਾ ਦੀ ਵਾਰ ਦਾ ਭੋਗ ਪੈ ਰਿਹਾ ਹੈ, ਸਤਿਗੁਰੂ ਜੀ ਮਸਨਦ ਤੇ ਬੈਠੇ ਹਨ, ਸੰਗਤ ਅਪਾਰ ਜੁੜੀ ਹੋਈ ਹੈ, ਕੜਾਹ ਪ੍ਰਸ਼ਾਦ ਵਰਤ ਰਿਹਾ ਹੈ, ਦਾਨਾ ਸਿੰਘ ਜੀ ਭੱਜੇ ਆਏ ਹਨ ਤੇ ਆਖਦੇ ਹਨ:—

ਸੱਚੇ ਪਾਤਸ਼ਾਹ ਜੀਓ! ਮਹੰਤ ਸੁੱਖੂ ਬੁੱਧੂ ਘੁੱਦੇ ਪਿੰਡ ਤੋਂ ਆ ਰਹੇ ਹਨ, ਓਨ੍ਹਾਂ ਦੇ ਨਾਲ ਇਕ ਤਕੜੀ ਵਹੀਰ ਲੱਠ ਬਾਜ਼ਾਂ ਦੀ ਸ਼ਸਤ੍ਰਧਾਰੀਆਂ ਦੀ ਹੈ, ਸ੍ਰੀ ਜੀ ਦੇ ਕਰ ਕਮਲਾਂ ਤੋਂ ਸ਼ਹੀਦੀ ਪ੍ਰਾਪਤ ਕਰਨ ਵਾਸਤੇ ਆ ਰਹੇ ਹਨ।

ਸਤਿਗੁਰੂ ਜੀ–ਅਸਾਂ ਉਨ੍ਹਾਂ ਦਾ ਕੀ ਗਵਾਇਆ ਹੈ ਜੋ ਸਾਨੂੰ ਮਾਰਨ ਆ ਰਹੇ ਹਨ?

ਦਾਨਾ ਸਿੰਘ–ਮੇਰੇ ਸੂਹੀਏ ਨੇ ਦੱਸਿਆ ਹੈ ਕਿ ਜਦੋਂ ਸ੍ਰੀ ਜੀ ਕੋਟ ਕਪੂਰੇ ਨੂੰ ਗਏ ਹਨ ਤਦ ਮਲੂਕੇ ਦੇ ਕੋਠੇ ਪਾਸ ਇਕ ਸਿੰਘ ਜੀ ਸ਼ਿਕਾਰ ਖੇਡ ਰਹੇ ਸਨ, ਤਦ ਇਕ ਦਿਵਾਨੇ ਸਾਧੂ ਨੂੰ ਉਸ ਸਿੰਘ ਤੋਂ ਅਭੋਲ ਸੱਟ ਲੱਗ ਗਈ ਸੀ, ਜਿਸ ਨਾਲ ਉਹ ਚੜ੍ਹਾਈ ਕਰ ਗਿਆ ਸੀ। ਸ੍ਰੀ ਜੀ ਨੇ ਉਸ ਸਾਧ ਦੀ ਬਹੁਤ ਪਾਲਨਾ ਕੀਤੀ ਸੀ, ਸੰਗਤ ਵਲੋਂ ਜਥਾਸ਼ਕਤ ਸੇਵਾ ਮੱਦਦ ਹੋਈ ਸੀ, ਪਰ ਸੁੱਖੂ ਤੇ ਬੁੱਧੂ ਮਹੰਤ ਆਖਦੇ ਹਨ: ਬਦਲਾ ਲੈਣਾ ਹੈ, ਸੋ ਆ ਰਹੇ ਹਨ, ਆਖਦੇ ਹਨ 'ਮਾਰ ਲੈਣਾ ਹੈ।'

ਸਤਿਗੁਰ ਜੀ–ਸੂਹੀਏ ਨੂੰ ਫੇਰ ਘੱਲੋ, ਉਹ ਤਾਂ ਭੈ ਨੇ ਰਸਤੇ ਵਿਚ ਹੀ ਫੜ ਲਏ ਹਨ ਤੇ ਸਾਥੀ ਨੱਠੇ ਜਾਂਦੇ ਹਨ, ਵਹੀਰ ਖਿਸਕ ਰਹੀ ਹੈ, ਫਿਕਰ ਅਕਾਲ ਪੁਰਖ ਜਦ ਕਰ ਰਿਹਾ ਹੈ ਤਦ ਅਸੀਂ ਕਾਸ ਨੂੰ ਕਰੀਏ? ਤੁਸੀਂ ਅਚਿੰਤ ਰਹੋ। ਜੇ ਪਤਾ ਕਰਨਾ ਹੈ ਤਾਂ ਕਰ ਲਓ,ਪਰ ਚੜ੍ਹਕੇ ਪਹੁੰਚਦਾ ਕੋਈ ਨਹੀਂ।

ਕੁਛ ਚਿਰ ਸਤਿਗੁਰੂ ਪ੍ਰੇਮੀਆਂ ਨੂੰ ਮਿਲਦੇ ਰਹੇ, ਘੰਟਾ ਕੁ ਬੀਤਿਆ ਹੋਊ ਕਿ ਦੋ ਸੱਜਣਾਂ ਨੇ ਆਕੇ ਮੱਥਾ ਟੇਕਿਆ। ਸਤਿਗੁਰ ਬੋਲੇ: ਓ ਸੰਤੋ! ਸਾਜ ਕਿੱਥੇ ਛੱਡ ਆਏ, ਜਾਓ ਲਿਆਓ ਤੇ ਮਾਲਵੇ ਦੀ ਕੋਈ ਸੱਦ ਸੁਣਾਓ। ਦੋਵੇਂ ਨੱਠੇ ਗਏ ਤੇ ਢੱਡ ਸਾਰੰਗੀ ਲੈ ਆਏ ਤੇ ਸੁਰ ਤਾਨ ਕਰਕੇ ਗਾਵੇਂ:–

ਕੱਚਾ ਕੋਠਾ ਵਿਚ ਵੱਸਦਾ ਜਾਨੀ।
ਸਦਾ ਨ ਮਾਪੇ ਨਿੱਤ ਨਹੀਂ ਜੁਆਨੀ।
ਜ਼ੱਲਣਾ ਅੱਗੇ ਨਾ ਹੋ ਗੁਮਾਨੀ।
*ਹਰਿ ਭਜ ਲੈ ਨ ਹੁਇ ਪਛੁਤਾਨੀ।

ਖੁਸ਼ ਹੋਕੇ ਸਤਿਗੁਰਾਂ ਨੇ ਕਿਹਾ: "ਕੁਛ ਮੰਗੋ?"

ਓਹ ਬੋਲੇ–ਪਾਤਸ਼ਾਹ! ਚੜ੍ਹਕੇ ਆਏ ਸਾਂ, ਨਾਲ ਵਹੀਰ ਸੀ, ਰਸਤੇ ਵਿਚ ਸਭ ਤੇ ਭੈ ਛਾ ਗਿਆ ਸਾਰੇ ਸਾਥ ਛੱਡ ਗਏ। ਅਸੀਂ ਭੁੱਲ ਕੀਤੀ ਸੀ, ਚਾਹੀਦਾ ਸੀ ਆਪ ਦੀ ਸ਼ਰਨ ਆਉਣਾ, ਆਪ ਗੁਰੂ ਹੋ, ਗੁਰੂ ਦੀ ਸ਼ਰਨ ਨਿਉਂਕੇ ਜਾਈਦਾ ਹੈ। ਆਪ ਨੇ ਮਿਹਰ

---

*ਚੌਥੀ ਤੁਕ ਸੂਰਜ ਪ੍ਰਕਾਸ਼ ਵਿਚ ਨਹੀਂ ਹੈ, ਤਵਾਰੀਖ ਵਿਚ ਇਉਂ ਹੈ:–'ਹੁਣ ਹੱਥੂ ਸਿਆਣਾ ਨਹੀਂ ਪਕੂ ਨਿਆਣੀ'। ਤੇ ਪਾਠਾਂਤਰ ਇਉਂ ਭੀ ਹੈ, 'ਉਜੜਾ ਖੇੜ ਤਾਂ ਖਾਕ ਨਿਸ਼ਾਨੀ'।

ਕੀਤੀ, ਬੇਅਦਬੀ ਕਰਨੋਂ ਬਚਾ ਲਿਆ। ਪਾਪ ਉਘੜ ਗਿਆ, ਚੰਗਾ ਹੋਇਆ। ਹੁਣ ਮਿਹਰ ਕਰੋ, ਬਖਸ਼ੋ ਤੇ ਕੁਛ ਦਿਨ ਸੇਵਾ ਦਾਨ ਕਰੋ। ਨਾਲ ਰਹੀਏ, ਹੱਥ ਸਫਲੇ ਕਰੀਏ, ਕੋਈ ਦੋ ਚਾਰ ਕੋਹ ਆਪਦਾ ਪਲੰਘ ਮੋਢੇ ਚਾ ਕੇ ਟੁਰੀਏ, ਜੋ ਅੰਦਰ ਦਾ ਗੁਮਾਨ ਤੇ ਮੈਲ ਧੋਪ ਜਾਵੇ। ਤੈਨੂੰ ਪਛਾਣੀਏਂ, ਤੇਰੇ ਨਾਮ ਦਾਨ ਦੇ ਪਰਵਾਹ ਵਿਚੋਂ ਕੋਈ ਚੁੰਝ ਭਰਕੇ ਅਸੀਂ ਬੀ ਖੀਵੇ ਹੋਈਏ।

ਤਦ ਸਤਿਗੁਰ ਨੇ ਸੇਵਾ ਦੀ ਆਗਯਾ ਸੰਗਤ ਵਿਚ ਰਹਿਕੇ ਕਰਨ ਦੀ ਬਖਸ਼ ਦਿੱਤੀ।

ਹੁਣ ਸਤਿਗੁਰ ਉੱਠਣ ਵਾਸਤੇ ਤਿਆਰ ਹੋਏ, ਤਦ ਕੀ ਵੇਖਦੇ ਹਨ ਕਿ ਦੂਰ ਇਕ ਮੁਸਲਮਾਨ ਫ਼ਕੀਰ ਚੰਗੇ ਸੁਹਣੇ ਰੂਪ ਰੰਗ ਵਾਲਾ ਗਲ ਵਿਚ ਪੱਲਾ ਪਾਈ ਖੜਾ ਹੈ, ਨੈਣਾਂ ਤੋਂ ਨੀਰ ਜਾਰੀ ਹੈ, ਚਿਹਰੇ ਦਾ ਰੰਗ ਦੱਸਦਾ ਹੈ ਕਿ ਅੰਦਰੋਂ ਕੁਛ ਦ੍ਰੱਵ ਰਿਹਾ ਹੈ ਤੇ ਪਿਆਰ ਦੇ ਜਜ਼ਬੇ ਵਿਚ ਗੁੰਮ ਹੈ। ਸਤਿਗੁਰ ਨੇ ਅਵਾਜ਼ ਦਿੱਤੀ:-

ਦਾਨਾ ਸਿੰਘ ਬਰਖੁਰਦਾਰ! ਇਹ ਪ੍ਰੇਮੀ ਕੌਣ ਹੈ?

ਦਾਨਾ ਸਿੰਘ—ਜੀ ਪਾਤਸ਼ਾਹ! ਚਰਨ ਕਮਲ ਦਾ ਭਉਰਾ ਹੈ।

ਸਤਿਗੁਰ—ਕਿਉਂ ਆਇਆ ਹੈ?

ਦਾਨਾ ਸਿੰਘ-ਜੀਅ ਦਾਤੇ ਜੀ, ਸ਼ਮਅ (ਦੀਵਾ) ਬਲੇ ਤਾਂ ਪਤੰਗੇ ਆਪੇ ਆ ਜਾਂਦੇ ਹਨ।

ਸਤਿਗੁਰ—ਅਸੀਂ ਤਾਂ ਤੁਰਕ ਰਾਜ ਦੀ, ਜ਼ਾਲਮ ਹੋ ਜਾਣ ਕਰਕੇ, ਇੱਟ ਨਾਲ ਇਟ ਵਜਾਉਣੀ ਹੈ ਤੇ ਇਹ ਤੁਰਕ ਕਿਵੇਂ ਸਾਡੇ ਆ ਗਿਆ ਹੈ?

ਦਾਨਾ ਸਿੰਘ—ਪਾਤਸ਼ਾਹ! ਅਤਿ ਪ੍ਰੇਮੀ ਹੈ* ਤੇ ਸ਼ਰਨ ਆਇਆ ਹੈ।

ਸਤਿਗੁਰ—ਅਕਾਲ ਪੁਰਖ ਦਾ ਦਰ ਸਦਾ ਖੁੱਲ੍ਹਾ ਹੈ, ਸਿਮਰਨ ਦਾ ਰਸਤਾ ਕਦੇ ਬੰਦ ਨਹੀਂ। ਕਿਸੇ ਲਈ ਕਦੇ ਬੰਦ ਨਹੀਂ।

ਦਾਨਾ ਸਿੰਘ-ਜਪਾਵੋ ਨਾ।

ਇਸ ਵੇਲੇ ਬੇਵਸਾ ਹੋ ਫ਼ਕੀਰ ਚਰਨਾਂ ਤੇ ਢਹਿ ਪਿਆ, ਹਾਂ, ਸ਼ਰੀਰ ਨੇ ਢਹਿ ਕੇ ਦੱਸ ਦਿਤਾ ਕਿ ਪਿਆਸੇ, ਦਰ ਦਰਸ਼ਨ ਦੇ ਪ੍ਰੇਮੀ, ਕਿਸ ਤਰ੍ਹਾਂ 'ਬਨੁ ਬਨੁ ਫਿਰਤ ਉਦਾਸ ਬੂੰਦ ਜਲਕਾਰਣੇ' ਡਿੱਗਦੇ ਹਨ।

ਸਤਿਗੁਰ ਸਿਰ ਤੇ ਹੱਥ ਫੇਰਕੇ—ਸਿੱਖੀ ਧਾਰੋਗੇ?

ਫ਼ਕੀਰ—ਜੋ ਬਖ਼ਸ਼ੋਗੇ।

ਸਤਿਗੁਰ—ਸਾਡੇ ਪਾਸ ਸਭ ਤੋਂ ਪਿਆਰੀ ਚੀਜ਼ ਸਿੱਖੀ ਹੈ।

ਫ਼ਕੀਰ-ਕਰੋ ਮਿਹਰ! (ਸਿਰ ਦਾ ਕੇ ਹੱਥ ਬੰਨ੍ਹ ਕੇ)।

ਸਤਿਗੁਰੂ—ਉੱਮਤ ਗੁੱਸੇ ਹੋ ਜਾਏਗੀ?

ਫ਼ਕੀਰ—ਸਾਰੀਆਂ ਲਾਜਾਂ ਘਰ ਛੱਡ ਆਇਆ ਹਾਂ, ਆਤਮਾ ਵਿਚ ਇਕ ਪਿਆਸ ਹੈ, ਕਾਹਦੀ? ਪਤਾ ਨਹੀਂ, ਤ੍ਰਿਪਤੀ ਹੋਈ ਹੈ ਤਾਂ ਦਰਸ਼ਨ ਕਰਕੇ। ਇਕ ਭੁੱਖ ਹੈ, ਕਿਉਂ? ਸੋਝੀ ਨਹੀਂ, ਰੱਜ ਆਇਆ ਹੈ ਤਾਂ ਚਰਨ ਕਮਲ ਪਰਸਕੇ। ਮੈਨੂੰ ਕੀ ਕਰਨਾ ਹੈ? ਆਪ ਜਾਣੋਂ। ਉੱਮਤ ਦੇ ਲੋਕੀਂ ਮੇਰੇ ਅੰਦਰ ਠੰਢ ਨਹੀਂ ਪਾ ਸਕੇ, ਬਾਹਰ ਦੀ ਬਨਾਵਟ ਮੈਨੂੰ ਥਕਾ ਚੁੱਕੀ ਹੈ। ਹੁਣ ਤਾਂ ਇਕ ਇਹੋ ਓਟ ਹੈ (ਚਰਨ ਪਕੜਕੇ):—

'ਜਿਉ ਭਾਵੈ ਤਿਉ ਰਾਖਿ ਲੈ।

ਸਤਿਗੁਰੂ—ਸਿੱਖੀ ਕਠਨ ਹੈ, ਗਾਖੜੀ ਹੈ। ਜੇ ਤੁਸੀਂ ਸਿੱਖ ਹੋ ਗਏ ਤਾਂ ਜਗਤ ਹੱਸੇਗਾ, ਜਗਤ ਦੁੱਖ ਦੇਵੇਗਾ। ਸਿੱਖੀ ਅਲੂਣੀ ਸਿਲਾ ਹੈ, ਉੱਚੇ ਰਸ ਨੂੰ ਪੈਂਦਿਆਂ ਸਮੇਂ ਲੱਗ ਜਾਂਦੇ ਹਨ। ਹਾਂ, ਸਿੱਖੀ ਕਮਾਉਣੀ ਕਸ਼ਟਾਂ ਦੇ ਬਨ ਵਿਚ ਡਿਗਣਾ ਹੈ। ਫੇਰ ਅੱਜ ਕੱਲ ਸਿੱਖੀ ਧਾਰਨੀ ਜਾਨ ਤਲੀ ਤੇ ਧਰਨੀ ਹੈ।

ਫ਼ਕੀਰ—ਪਰ ਜਾਨ ਕਿਸੇ ਤੜਪ ਵਿਚ ਹੈ, ਇਸ ਨੂੰ ਠੰਢ ਪਾਓ, ਫੇਰ ਜੋ ਹੋਇ ਸੋ ਹੋਇ। ਦਾਨਾ ਸਿੰਘ ਦੀ ਮਿਹਰ ਨਾਲ ਮੇਰੇ ਕਰਮ ਜਾਲ ਦੇ ਵਹਿਮ ਤੁੱਟੇ ਹਨ, ਮੇਰੇ ਸੰਸੇ ਨੱਸੇ ਹਨ, ਮੈਂ ਬੁਝਿਆ ਦੀਵਾ ਕਿਸੇ ਵਿਛੋੜੇ ਦੇ ਦਾਗ਼ ਨਾਲ ਦਾਗਿਆ ਪਿਆ ਹਾਂ ਕੋਈ ਛੋਹ ਲਾਕੇ ਜਗਾ ਦਿਓ

ਸਤਿਗੁਰ—ਸਿੱਖੀ ਗਾਖੜੀ ਹੈ, ਅੰਮ੍ਰਿਤ ਛਕਣਾ ਪਏਗਾ।

ਫ:—ਮੁਰਦਾਹਾਂ, ਦੇਹ ਕੋਈ ਆਬੇਹ ਯਾਤ ਦੀ ਬੂੰਦ।

ਸਤਿਗੁਰ—ਸਾਬਤ ਸੂਰਤ।

---

*ਇਕ ਪੁਰਾਤਨ ਗੀਤ ਫਕੀਰ ਦੀ ਪ੍ਰੇਮ ਮਈ ਅਵਸਥਾ ਦਾ ਲਖਾਯਕ ਹੈ:—

ਸਿਕਦੇ ਰਾਂਹਦੇ ਨੈਣ ਮੇਰੇ, ਸਿਕਦੇ ਰਾਂਹਦੇ!
ਰਾਤੀਂ ਦਿਹੇਂ ਸਾਨੂੰ ਧਯਾਨ ਤੁਸਾਂ ਦਾ ਜ਼ਿਉਂ ਦਰਯਾ ਪਏਵਾਂਹਦੇ।
ਸੂਰਤ ਤੇਰੀ ਸਾਈਆਂ ਜਗ ਵਿਚ ਚਾਹਣ ਉਹਲੇ ਜਿਉਂ ਝਪ ਬਾਂਹਦੇ
ਨਾਨਕ ਕੂਕੂ! ਤੇਰਾ ਸਭ ਸਦਕਾ ਜੋ ਕੂਕ ਬੀ ਪੈਰੀ ਪਾਂਦੇ,

ਫਕੀਰ-ਜੋ ਰੱਬ ਨੇ ਬਣਾਈ, ਉਸ ਪਰ ਸ਼ੱਕ ਕਰਾਂ ਤਾਂ ਕੁਫ਼ਰ ਹੈ।

ਸਤਿ:-ਸਾਧ ਸੰਗਤ ਖ਼ਾਲਸਾ ਜੀ!ਇਹ ਕੌਣ ਹੈ?

ਫਕੀਰ-ਮੁਸਲਮਾਨ।

ਸਤਿਗੁਰ-ਕਿਹੜਾ ?

ਹਿੰਦੂ ਜਿਨ੍ਹਾਂ ਨੂੰ ਗਿਲਾਨੀ ਕਰਦੇ ਹਨ, ਅਤੇ ਅਰਬ ਦੇ ਪੈਗੰਬਰ ਦੇ ਨਾਮ ਤੇ ਜੋ ਇਕ ਬਿਰਾਦਰੀ ਹੈ। ਯਾ ਈਮਾਨਦਾਰ, ਅੰਦਰੋਂ ਰੱਬ ਤੇ ਸਿਦਕ ਵਾਲਾ।

ਫਕੀਰ ਓਹ ਜਿਨ੍ਹਾਂ ਦੇ ਪਰਛਾਵੇਂ ਤੋਂ ਹਿੰਦੂ ਨਫਰਤ ਕਰਦੇ ਹਨ, ਘ੍ਰਿਣਤ ਨੂੰ, ਉਸ ਨੀਵੇਂ ਨੂੰ ਕਬੂਲ ਕਰ।

ਸਤਿਗੁਰ-ਸਾਧ ਸੰਗਤ ਜੀ ! ਇਹ ਮੁਸਲਮਾਨ ਹੈ, ਮੁਸਲਮਾਨ ਤੋਂ ਹਿੰਦੂ ਇਕ ਅਛੂਤ ਲੋਕਾਂ ਦਾ ਭਾਵ ਲੈਂਦੇ ਹਨ, ਤੁਸਾਂ ਖਾਲਸਾ ਕਰਨਾ ਹੈ ?

ਸਭ ਖਾਲਸਾ-ਪਾਤਸ਼ਾਹ ! ਤੇਰੇ ਦਰ ਏਕਤਾ ਹੈ।

ਸਤਿਗੁਰੂ-ਤੁਸੀਂ ਪ੍ਰਸੰਨ ਹੋ ?

ਖਾਲਸਾ-ਆਪ ਦਾ ਰਜ਼ਾ ਵਿਚ ਆਪਣੀ ਮਰਜ਼ੀ ਮੇਲਣ ਵਾਲੇ ਦਾਸ ਪ੍ਰਸੰਨ ਹਨ।

ਸਤਿਗੁਰੂ—ਮਾਨ ਸਿੰਘ ! ਅੰਮ੍ਰਿਤ ਤਿਆਰ ਕਰੋ ਤੇ ਸਾਈਂ ਜੀ ਨੂੰ ਛਕਾਵੋ। ਰੱਬੀ ਦੀਦਾਰ ਦੀ ਤੜਪ ਵਾਲਾ ਹ੍ਰਿਦਾ ਹੈ, ਦਰ ਦਰਸ਼ਨ ਦਾ ਪ੍ਰੀਤਮ ਹੈ, ਇਸ ਦੇ ਅੰਦਰ ਗੁਰ ਨਾਨਕ ਮਿਹਰ ਨਾਲ ਰੱਬੀ ਰੌ ਆ ਵਰਤੀ ਹੈ, ਅੰਮ੍ਰਿਤ ਦਾਨ ਕਰੋ, ਖਾਲਸਾ ਸਜਾਓ, ਜੋ ਕੱਚ ਪਿੱਲ ਨੇੜੇ ਨਾ ਫਟਕੇ।

ਹੁਕਮ ਹੁੰਦੇ ਹੀ ਫਕੀਰ ਦੇ ਡੇਰਿਓਂ ਸਵਾ ਸਵਾ ਮਣ ਰਸਤ ਕੜਾਹ ਪ੍ਰਸ਼ਾਦ ਲਈ ਆਈ, ਲੰਗਰ ਲਈ ਵੱਖਰੀ ਰਸਦ ਆਦੀ। ਹੁਣ ਪੰਜ ਪਿਆਰੇ ਆਏ, ਅੰਮ੍ਰਿਤ ਤਿਆਰ ਹੋਇਆ ਤੇ ਸਤਿਗੁਰੂ ਦੀ ਹਜ਼ੂਰੀ ਵਿਚ ਮਾਨ ਸਿੰਘ ਜੀ ਨੇ ਆਪਣੇ ਹੱਥੀਂ ਛਕਾਇਆ।- ਪਾਤਸ਼ਾਹ ਨੇ ਨਾਮ ਅਜਮੇਰ ਸਿੰਘ* ਰਖਿਆ। ਯਥਾ:-

ਸੁਨ ਸ਼੍ਰੀ ਪ੍ਰਭ ਪ੍ਰਸੰਨਤਾ ਧਾਰੀ। ਪੂਰਬ ਭਲੀ ਰੀਤਿ ਤੈਂ ਡਾਰੀ। ਮੁਸਲਮਾਨ ਹੁਇ ਭਾਵਨ ਧਰੈ। ਮਿਲਨ ਪੰਥ ਮੈਂ ਜੇ ਹਿਤ ਕਰੈ ॥ ੮ ॥ ਤਊ ਇਹੁ ਉਚਿਤ ਖਾਲਸੇ ਬੀਚ, ਅੰਮ੍ਰਿਤ ਲੈ ਊਚੋ ਕੈ ਨੀਚ। ਮਾਨ ਸਿੰਘ ਸਿਉਂ ਹੁਕਮ ਬਖਾਨਾ। ਖਰੇ ਹੋਹੁ ਕਰਿ ਸਿੱਖ ਸੁਜਾਨਾ ॥ ੯॥ ਲੇ ਆਗਜਾ ਅੰਮ੍ਰਿਤ ਬਨਵਾਯੋ। ਖਰੇ ਹੋਇ ਤਤਕਾਲ ਛਕਾਯੋ। ਸ਼੍ਰੀ ਮੁਖ ਤੇ ਤਬਿ ਨਾਮ ਉਚਰਿਓ। ਸ਼ੁਭ ਅਜਮੇਰ ਸਿੰਘ ਤਿਹ ਧਰਿਓ॥ ੧੦॥ ਵਾਹਿਗੁਰੂ ਜੀ ਕੀ ਕਹਿ ਫਤੇ। ਭਾ ਕਲਜਾਣ ਉਚਿਤ ਮੁਦ ਚਿਤੇ। ਸਿਮਰਨ ਕਰਨ ਲਗਜੋ ਗੁਰ ਕੇਰਾ। ਗੁਰਬਾਣੀ ਪਠਿ ਸੰਝ ਸਵੇਰਾ ॥੧੧॥ [ਗੁ: ਪ੍ਰ: ਸੂ:ਐ: ੧-੧੮

## ੫. [ਸਦਾ ਅੰਗ ਸੰਗ]

ਅਜਮੇਰ ਸਿੰਘ ਦਾ ਭੰਡਾਰਾ ਛਕ ਕੇ ਸੰਗਤਾਂ ਗਦਗਦ ਸਨ। ਖਾਲਸੇ ਵਿਚ ਪ੍ਰੇਮ ਹੁਲਾਰੇ ਲੈ ਰਿਹਾ ਸੀ। ਇਕ ਭਾਰੀ ਪੀਰੀ ਮੁਰੀਦੀ ਵਾਲੇ, ਵਿਦਵਾਨ, ਖੋਜੀ, ਜੱਗਜਾਸੂ, ਤਪੀ, ਪਰ੍ਹੇ ਦੇ ਆਗੂ ਦਾ, ਸਤਿਗੁਰ ਵਿਚ ਇਲਾਹੀ ਜਜੋਤ ਦੀ ਪ੍ਰਤੀਤੀ ਤੇ ਅਨੁਭਵ ਕਰਕੇ, ਉਹਨਾਂ ਦੇ ਆਦਰਸ਼ ਤੇ ਆ ਟਿਕਣਾ ਇਕ ਜੀਉਂਦੀ ਕਰਾਮਾਤ ਸੀ। ਉਧਰ ਫਕੀਰ ਵਲੋਂ ਆਪਣੇ ਦੀਨ ਮਜ਼ਹਬ ਤੇ ਇੱਜ਼ਤ ਦਾ ਨਛਾਵਰ ਕਰਨਾ ਉਹ ਕੁਰਬਾਨੀ ਸੀ ਕਿ ਜੋ ਦੇਸ਼ ਵਿਚ ਰੂਹ ਫੂਕਣ ਵਾਲੀ ਸੀ। ਅਜਮੇਰ ਸਿੰਘ ਦੀ ਕਥਾ ਸਾਰੇ ਮਾਲਵੇ ਵਿਚ ਫੈਲ ਗਈ। ਮੁਸਲਮਾਨਾਂ ਵਿਚ ਅਚਰਜ ਹੋਇਆ, ਸਿੱਖਾਂ ਵਿਚ ਵਿਸਮਾਦ ਹੋਇਆ, ਹਿੰਦੂ ਹੱਕੇ ਬੱਕੇ ਰਹਿ ਗਏ, ਭੰਡਾਰੇ ਤੇ ਲੰਗਰ ਵੇਲੇ ਬੀ ਕਿਸੇ ਨੇ ਕੁਛ ਨਹੀਂ ਆਖਿਆ, ਸਭ ਨੇ ਪ੍ਰਸ਼ਾਦਾ ਛਕਿਆ। ਸੱਚੇ ਜਿਵਾਲਣਹਾਰ ਇਹ ਭਾਰੀ ਕਿਲਾ ਫਤਹ ਕਰਕੇ ਇਹ ਪੱਕੀ ਨੀਂਹ ਧਰਕੇ ਕਿ ਸਿਖ ਧਰਮ ਸਰਬ ਦੇਸ਼ੀ ਤੇ ਸਰਬਕਾਲੀ ਹੈ, ਹੁਣ ਅਗੇ ਨੂੰ ਵਿਦਾ ਹੋਣ ਲਈ ਤਿਆਰ ਹੋਏ: ਇਹ ਤਯਾਰੀ ਉਸ ਤੜਫਦੀ ਰੂਹ ਲਈ ਭਾਰੀ ਵਿਯੋਗ ਸੀ, ਜਿਸ ਰੂਹ ਨੇ ਸੱਚੀ ਪਿਆਸ ਵਿਚ, ਸੱਚੀ ਤਲਾਸ਼ ਵਿਚ ਉਮਰਾ ਬਿਤਾਈ ਸੀ। ਉਸ ਨੂੰ ਠੰਢ ਪੈਂਦਿਆਂ ਸਾਰ ਠੰਢਦੇ ਸੋਮੇਂ ਤੋਂ ਵਿਛੁੜਦਿਆਂ ਇਕ ਸੱਲ ਪੈਂਦਾ ਸੀ, ਇਕ ਘਾਉ ਲਗਦਾ ਸੀ

*ਤਵਾਰੀਖ ਵਿਚ ਲਿਖਿਆ ਹੈ ਕਿ ਵਡੀ ਮਹਿੰਮਾ ਨਾਲ ਸਿੰਘ ਸਜਣ ਕਰਕੇ ਸਿੰਘਾਂ ਵਿਚ ਅਕਸਰ ਉਸ ਨੂੰ ਮਹਿੰਮਾ ਸਿੰਘ ਕਰਕੇ ਬੀ ਕੂਆਂਦੇ ਸਨ।

-ਮਰਮੀ ਘਾਉ—ਜਿਸ ਨੂੰ ਲੱਗੀਆਂ ਵਾਲੇ ਹੀ ਸਮਝ ਸਕਦੇ ਹਨ। ਪਿਆਰ ਨਾ ਲੱਗੇ ਤਾਂ ਸਾਰੇ ਦਾਨੇ ਹਨ ਤੇ ਸਿੱਖਿਆ ਦਾਤੇ ਹਨ, ਪਰ ਲੱਗੇ ਤਾਂ ਸਭ ਸੱਟੀ ਪੱਟੀ ਭੁੱਲ ਜਾਂਦੀ ਹੈ। ਫੇਰ ਜੇ ਪ੍ਰੇਮ ਰੂਹਾਨੀ ਪੱਖ ਦਾ ਹੋਵੇ ਤਾਂ ਅਕਲ ਪ੍ਰੇਮ ਤੇ ਹਾਵੀ ਨਹੀਂ ਪੈ ਸਕਦੀ। ਇਸ ਦਾ ਇਹ ਭਾਵ ਨਹੀਂ ਕਿ ਅਕਲੋਂ ਬਿਅਕਲੀ ਹੋ ਜਾਂਦੀ ਹੈ ਪਰ ਇਹ ਕਿ ਜਗਤ ਦੀ ਅਕਲ ਉਨ ਨੂੰ ਦਬਾ ਨਹੀਂ ਸਕਦੀ। ਅਜਮੇਰ ਸਿੰਘ ਨੂੰ ਦਿਓ ਉਪਦੇਸ਼ ਕਿ ਵਿਯੋਗ ਦੀ ਪੀੜਾ ਨਾ ਸਹੇ। ਕੁਛ ਲੋੜ ਹੈ? ਉਹ ਆਪ ਘੰਟਿਆਂ ਬੱਧੀ ਵਿਆਖਿਆ ਕਰ ਸਕਦਾ ਹੈ; ਪਰ ਇਸ ਅੰਦਰਲੀ ਪ੍ਰੇਮ ਪੀੜਾ ਨੂੰ ਕੌਣ ਸਿਖਾਵੇ? ਬਿਰਹਾ ਬਿਰਹਾ ਹੈ, ਗੱਲਾਂ ਨਹੀਂ।

ਆਏ ਹਨ ਹੁਣ ਦਾਨਾ ਸਿੰਘ ਜੀ, ਦਨਾਈ ਦਾਨ ਕਰ ਰਹੇ ਹਨ:—

ਦਾਨ ਸਿੰਘ—ਪਿਆਰੇ ਜੀ! ਸਤਿਗੁਰੂ ਆਪਣੇ ਰੌ ਦੇ ਮਾਲਕ ਹਨ। ਕਿਸੇ ਰੱਬੀ ਰੰਗ ਵਿਚ ਵਿਚਰ ਰਹੇ ਹਨ, ਕੌਣ ਕਹੇ ਇਉਂ ਨਹੀਂ ਇਉਂ ਕਰ। ਉਹਨਾਂ ਜਾਣਾ ਹੈ, ਕਿੱਥੇ? ਕਿਉਂ? ਓਹ ਜਾਣਦੇ ਹਨ, ਅਸਾਂ ਹੁਕਮ ਮੰਨਣਾ ਹੈ।

ਅਜਮੇਰ ਸਿੰਘ—ਠੀਕ ਹੈ, ਮੈਂ ਮੰਨਾਂ? ਹੈਂ ····· ਮੈਂ ਮੰਨਣਾ ਹੈ, ਪਰ ਹੱਥ ਰੱਖ ਕਲੇਜੇ ਤੇ। ਵੇਖਿਆ ਈ। ਕੱਲ ਰਾਗੀਆਂ ਕੀਹ ਗਾਵਿਆਂ ਸੀ:—

ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥
ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ ॥੩॥

ਰੱਖ ਖਾਂ ਹੱਥ ਮੇਰੇ ਕਾਲਜੇ ਤੇ (ਹੱਥ ਫੜਕੇ ਰੱਖਕੇ) ਵੇਖ ਕੀਹ ਹੁੰਦਾ ਹੈ? ਮੈਂ ਆਪੇ ਨੂੰ ਆਪ ਪਿਆ ਆਖਦਾ ਹਾਂ:—ਤੂੰ ਮਰਦ ਹੈਂ, ਵੱਡੀ ਉਮਰ ਦਾ ਹੈਂ, ਤੈਨੂੰ ਸਿਮਰਨ ਬਾਣੀ ਦਾਨ ਮਿਲਿਆ ਹੈ, ਜੀਵਨ ਕਣੀ ਪ੍ਰਾਪਤ ਹੋਈ ਹੈ, ਰੱਬ ਦਾ ਪਿਆਰ ਪੱਲੇ ਪਿਆ ਹੈ, ਤੂੰ ਖ਼ੁਦਾ ਪਰਸਤ ਹੈਂ, ਤੈਨੂੰ ਲਿਵ ਮਿਲੀ ਹੈ, ਤ੍ਰਿਸ਼ਨਾ ਤੋੜੀ ਗਈ ਹੈ, ਰਹੁ ਲਿਵ ਵਿਚ। ਵਿਆਪਕ ਹੈ ਪਰਮੇਸ਼ੁਰ, ਘਟ ਘਟ ਵਿਚ ਵੱਸਦਾ ਹੈ ਪਿਆਰਾ, ਰਹੁ ਉਸ ਦੇ ਧਿਆਨ ਵਿਚ, ਆਪੇ ਦਾ ਪਰਦਾ ਚਾਈ ਰੱਖ ਤੇ ਰਹੁ ਦੀਦਾਰ ਵਿਚ। ਪਰ ਮੈਂ ਕੀਹ ਕਰਾਂ? ਮੇਥੋਂ ਵਿਛੁੜਿਆ ਨਹੀਂ ਜਾਂਦਾ, ਮੈਂ ਸਿੰਘ ਹਾਂ, ਕੇਸਾਧਾਰੀ ਬੀਰ ਹੋਇਆ ਹਾਂ, ਮੈਂ ਖ਼ਾਲਸਾ ਹਾਂ, ਮੈਂ ਉਸ ਆਦਰਸ਼ ਦਾ ਪਾਂਧਾਊ ਹਾਂ ਜੋ ਸਤਿਗੁਰੂ ਆਖਦੇ ਹਨ ਕਿ ਰੱਬ ਦਾ ਹੁੰਦਾ ਹੈ ਕਿ ਐਸੇ ਬੰਦੇ ਹੋਣ। ਮੈਂ ਅਭੇ ਪਦ ਦਾ ਰਾਹੀ ਹਾਂ, ਮੈਂ ਸੂਰਬੀਰ ਵਰਿਆਮ ਫਕੀਰ ਹਾਂ, ਪਰ ਦਾਨਾ ਸਿੰਘ! ਮੈਂ ਸੁੱਕਾ ਬੰਜਰ ਨਹੀਂ, ਮੈਂ ਖ਼ੁਸ਼ਕ ਚਿਟਾਨ ਨਹੀਂ। ਮੈਂ ਦਿਲਹੀਨ ਰੁੱਖ ਬਿਰਖ ਨਹੀਂ, ਮੈਂ ਦਿਲ ਵਾਲਾ ਹਾਂ ਤੇ ਉਸ ਦਿਲ ਵਾਲਾ ਹਾਂ, ਜਿਸ ਵਿਚ ਸਤਿਗੁਰਾਂ ਨੇ ਜਿੰਦ ਪਾ ਦਿਤੀ ਹੈ, ਜਿਸ ਨਾਲ ਦਿਲ ਹਰ ਉੱਤਮ ਵਲਵਲੇ ਨੂੰ ਲਖਦਾ ਹੈ, ਦ੍ਰਵਦਾ ਹੈ; ਦੱਸ ਮੈਂ ਕੀ ਕਰਾਂ? ਮੇਥੋਂ ਵਿੱਛੜ ਨਹੀਂ ਹੁੰਦਾ।

ਦਾਨਾ ਸਿੰਘ (ਵੈਰਾਗ ਮੂਰਤ ਹੋ ਕੇ)—ਸਿੰਘ ਜੀ! ਸਤਿਗੁਰ ਇਸ ਪ੍ਰੇਮ ਦੇ ਜਾਣੂੰ ਹਨ ਤੇ ਪਸੀਜਣ ਵਾਲੇ ਪ੍ਰੀਤਮ ਹਨ। ਓਹ ਦ੍ਰਵੀਭੂਤ ਹੁੰਦੇ ਹਨ, ਪਰ ਓਹ ਕਿਸੇ ਉਚੇ ਆਦਰਸ਼, ਕਿਸੇ ਮਰਮ, ਕਿਸੇ ਫਰਜ਼ ਦੇ ਮਗਰ ਹਨ। ਕਈ ਵਾਰ ਕਹਿ ਚੁਕੇ ਹਨ ਕਿ ਅਕਾਲ ਪੁਰਖ ਦੇ ਅਦੇਸ਼ ਦੇਸ਼ ਤੋਂ ਆਉਣ ਨੂੰ ਚਿੱਤ ਨਹੀਂ ਸੀ, ਹੁਕਮ ਕਰਕੇ ਆਏ ਹਾਂ, ਹੁਕਮ ਕਮਾਉਂਦੇ ਹਾਂ, ਪਰ ਸੁਰਤ ਪ੍ਰਭ ਚਰਨਾਂ ਵਿਚ ਹੀ ਰਹਿੰਦੀ ਹੈ, ਉਥੋਂ ਉਠਦੀ ਨਹੀਂ; ਪਿਆਰ ਨਹੀਂ ਮੁੜਦਾ ਤੇ ਚੇਤਾ ਨਹੀਂ ਵਿਸਾਰਾ ਖਾਂਦਾ। ਜੋ ਆਪ ਪ੍ਰੀਤਤਾਰ ਖੇਲ ਰਹੇ ਹਨ ਉਹ ਕਦ ਦੂਸਰੇ ਦੀ ਪ੍ਰੀਤ-ਤਰਬ ਦੀ ਝਰਨਾਟ ਨੂੰ ਨਹੀਂ ਪਛਾਣਦੇ, ਤੇ ਨਹੀਂ ਦ੍ਰਵਦੇ, ਪਰ ਅਸੀਂ ਉਹਨਾਂ ਦੇ ਚਿੱਤ ਨੂੰ ਨਹੀਂ ਸਮਝ ਸਕਦੇ। ਉਹ ਉਦਾਸ ਚਿੱਤ ਹੋ ਨਹੀਂ ਟੁਰ ਰਹੇ। ਜਿਸ ਹੁਕਮ ਨੇ ਰੱਬੀ ਦਰ ਤੋਂ ਐਥੇ ਲੈ ਆਂਦਾ ਹੈ ਉਹੋ ਹੁਕਮ ਹਰ ਪਿਆਰ, ਹਰ ਸੁਖ ਦੇ ਟਿਕਾਣੇ ਤੋਂ ਉਹਨਾਂ ਨੂੰ ਲਈ ਫਿਰਦਾ ਹੈ। ਤੁਸਾਂ ਲਈ ਮੈਂ ਬਿਨੇ ਕੀਤੀ ਸੀ, ਫੁਰਮਾਉਂਦੇ ਸਨ, ਓਦਰਨ ਦੀ ਜਾਗਾ ਨਹੀਂ, ਸਿਮਰਨ ਕਰਨ, ਸਿਮਰਨ ਕਰਨ। ਅਕਾਲ ਪੁਰਖ ਅੰਗ ਸੰਗ ਹੈ, ਸਤਿਗੁਰ ਨਾਨਕ ਦੀਆਂ ਰੱਖਾਂ ਹਨ, ਰਾਖੀਆਂ ਹਨ, ਪਿਆਰ ਹਨ।

ਅਜਮੇਰ ਸਿੰਘ—ਫੇਰ, ਕੀ ਹੁਕਮ ਹੋ ਗਿਆ ਹੈ ਕਿ ਮੈਂ ਏਥੇ ਹੀ ਰਹਾਂ ਤੇ ਸਤਿਗੁਰ ਟੁਰ ਜਾਣ?

ਦਾਨਾ ਸਿੰਘ—ਸਤਿਗੁਰ ਜੀ ਟੁਰ ਜਾਣ, ਇਹ

ਤਾਂ ਹੁਕਮ ਹੈ। ਤੁਸੀਂ ਏਥੇ ਰਹੋ, ਇਹ ਸਹਿ ਸੁਭਾ ਦੀ ਗੱਲ ਹੈ, ਹੁਕਮ ਜਾਂ ਆਗਜ਼ਾ ਨਹੀਂ ਹੋਈ।

ਅਜਮੇਰ ਸਿੰਘ (ਸੁਖ ਦਾ ਸਾਹ ਲੈਕੇ)—ਸ਼ੁਕਰ ਹੈ!

ਦਾਨਾ ਸਿੰਘ—ਕਿਉਂ ?

ਅਜਮੇਰ ਸਿੰਘ—ਮੂੰਹ ਛੋਟਾ ਗੱਲ ਵੱਡੀ ਹੈ। ਭਰਾ ਜੀਓ ! ਮੈਂ ਕੀ ਕਰਾਂ ? ਮੇਰੇ ਵੱਸ ਨਹੀਂ, ਵਿਛੁੜਕੇ ਰਹਿਣਾ ਜੇ ਹੁਕਮ ਹੈ ਤਾਂ ਹੋ ਜਾਏਗਾ ? ਪਰ ਇਸ ਵੇਲੇ ਮੈਂ ਬੇਵੱਸ ਲੋਚਦਾ ਹਾਂ ਕਿ ਮੈਂ ਅੰਗ ਸੰਗ ਰਹਾਂ, ਮੈਂ ਸੇਵਾ ਕਰਾਂ, ਮੈਂ ਇਹ ਨੈਣ ਰੱਬੀ ਦੀਦਾਰ ਦੇ ਸ਼ੀਸ਼ੇ ਤੇ ਟਿਕਾ ਟਿਕਾਕੇ ਦਰਸ਼ਨ ਦਾ ਸ਼ਰਬਤ ਪੀਵਾਂ ਤੇ ਠਰਾਂ। ਮੇਰੇ ਅੰਦਰ ਸੁਖ ਵਰਤੇ, ਕੋਲੇ ਰਹਾਂ ਤੇ ਸੇਵ ਕਮਾਵਾਂ, ਜੋ ਮੇਰੇ ਹੱਥ, ਪੈਰ ਸਫਲ ਹੋਵਣ। ਜੇ ਸਤਿਗੁਰ ਕਿਵੇਂ ਬੀ ਨਹੀਂ ਅਟਕਦੇ ਤਾਂ ਮੈਂ ਆਪਣੀ ਅਟਕ ਭੰਨਾਂ ਤੇ ਚਰਨਾਂ ਵਿਚ ਹੋ ਟੁਰਾਂ, ਆਗਜ਼ਾ ਲੈ ਦੇਹ।

ਦਾਨਾ ਸਿੰਘ—ਅਚਰਜ ਹੋਕੇ, ਇਹ ਡੇਰਾ ਤੇ ਇਹ ਪਰਚਾ ਕੀਕੂੰ ਛੱਡੋਗੇ। ਤੁਹਾਡੇ ਪ੍ਰੇਮੀ ਕੇਡੇ ਚੰਗੇ ਹਨ ਕਿ ਤੁਹਾਡੇ ਸਿੰਘ ਸਜ ਜਾਣ ਤੇ ਬੀ ਖ਼ਫਾ ਨਹੀਂ ਹੋਏ ਸਿਵਾ ਗਿਣਤੀ ਤੇ ਸ਼ਰਈਆਂ ਦੇ।

ਅਜਮੇਰ ਸਿੰਘ—ਨੈਣ ਭਰਕੇ:—

ਸੰਮਨ ਜਉ ਇਸ ਪ੍ਰੇਮ ਕੀ ਦਮ ਕਿਹੁ ਹੋਤੀ ਸਾਟ ॥ ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰਿ ਦੀਨੇ ਕਾਟ ॥ [ਚਉਬੋਲੇ

ਤੁਸੀਂ ਹੀ ਪੜ੍ਹਿਆ ਕਰਦੇ ਹੋ, ਠੀਕ ਹੈ ਨਾ···। ਮੈਂ ਪੀਰੀ ਮੁਰੀਦੀ ਤੇ ਇਸ ਤਰ੍ਹਾਂ ਦੀ ਆਈ ਪੂਜਾ ਨੂੰ ਕੀਹ ਕਰਨਾ ਹੈ ? ਮੈਨੂੰ ਦਿਲ ਦੀ ਠੰਢ ਦੀ ਲੋੜ ਹੈ, ਦੀਦਾਰ ਦੀ ਲੋੜ ਹੈ ਹੋਰ ਲੋੜ ਮੁੱਕ ਚੁੱਕੀ ਹੈ।

ਦਾਨਾ ਸਿੰਘ—ਬੜੀ ਕੁਰਬਾਨੀ ਹੈ

ਅਜਮੇਰ ਸਿੰਘ—ਕਾਹਦੀ ਕੁਰਬਾਨੀ ਹੈ ? ਰਹਿ ਜੁ ਨਹੀਂ ਹੁੰਦਾ। ਰਹਿ ਹੋਵੇ ਤਦ ਟੁਰਾਂ ਤਾਂ ਫੇਰ ਕੁਰਬਾਨੀ ਹੈ। ਦਿਲ ਦਾ ਦਾਰੂ ਦੀਦਾਰ ਹੋ ਗਿਆ ਹੈ, ਦਵਾ ਖਾਣੀ ਬੀ ਕੋਈ ਕੁਰਬਾਨੀ ਹੁੰਦੀ ਹੈ? ਇਹ ਤਾਂ ਦਾਰੂ [illegible] ਆਪਣਾ ਭਲਾ ਹੈ, ਯਾ ਇਉਂ ਕਹੋ ਕਿ ਖ਼ੁਦਗ਼ਰਜ਼ੀ ਹੈ। ਮੈਂ ਤਾਂ ਆਪਣੇ ਮਨ ਦੀ ਠੰਢ ਲਈ ਵਿਛੁੜਦਾ ਨਹੀਂ, ਵਿਛੁੜ ਸਕਦਾ ਨਹੀਂ। ਹਾਂ, ਕਰ ਮਿਹਰ ਜਿਥੇ ਚਰਨੀਂ ਲਾਇਆ ਹਈ, ਚਰਨੀਂ ਸਮਾਂ ਬੀ ਦੇਹੁ, ਲੈ ਦੇਹ ਆਗਜ਼ਾ।

ਦਾਨਾ ਸਿੰਘ—ਤੋਲ ਲੈ, ਸੇਵਾ ਧਰਮ ਕਠਨ ਧਰਮ ਹੈ, ਹਰ ਵੇਲੇ ਦੀ ਹਜ਼ੂਰੀ ਤੇ ਸੇਵਾ ਗਾਖੜੀ ਕਮਾਈ ਹੈ, ਪਾਸ ਰਹਿਕੇ ਸ਼ਬਦ ਦੀ ਚੋਟ ਉਸ ਤੋਂ ਔਖੀ ਹੈ। ਪਿਛੋਂ ਜੇ ਦਿਲ ਡੋਲੇ ਤਾਂ ਭਲਾ ਨਹੀਂ ਪਹਿਲਾਂ ਕਦਮ ਨਾ ਪੱਟਣਾ ਚੰਗਾ ਹੈ, ਪੱਟਕੇ ਮੁੜਨਾ ਮਾੜਾ ਹੈ !

ਅਜਮੇਰ ਸਿੰਘ—ਦਾਨਿਆਂ ! ਛੱਡ ਦਾਨਾਈਆਂ ਪਿਆਰ ਕਰ, ਨਦੀ ਨੂੰ ਸਮੁੰਦਰ ਵਿਚ ਡਿੱਗਣ ਦੇਹ, ਢਹਿਣ ਦੇਹ ਸੁ ਵਿਚ, ਬਹੁਤ ਦੂਰ ਤੋਂ ਆਈ ਹੈ, ਬੜੇ ਡੂਗਰ ਪੱਥਰ ਰੜੇ ਰੇਤੇ ਥਲਾਂ ਵਿਚ, ਤਗੜਾਂ ਵਿਚ ਰਗੜੀਂਦੀ ਤੇ ਟੱਕਰਾਂਦੀ ਆਈ ਹੈ, ਪੈਣ ਦੇਹ ਸੂ ਸਾਗਰ ਵਿਚ ਤੇ ਲੈਣ ਦੇਹ ਸੂ ਅਰਾਮ, ਕਿਉਂ ਡਰਾਉਂਦਾ ਤੇ ਹੋੜਦਾ ਹੈਂ ? ਤੂੰ ਤਾਂ ਮਹਰਮ ਹੈਂ ਆਪ, ਮਰਮੀ ਪੀੜਾਂ ਦਾ ਜਾਣੂੰ ਹੈਂ ਤੇ ਪੀੜਾਂ ਵਾਲਾ ਹੈਂ, ਰਹਿਣ ਦੇਹ ਸੁ ਚਰਨ ਸ਼ਰਨ, ਨਾਲ ਨਾਲ।

ਇਹ ਕਹਿਕੇ ਅਜਮੇਰ ਸਿੰਘ ਜੀ ਬਿਹਬਲ ਹੋ ਗਏ। ਦਾਨਾ ਸਿੰਘ ਦੇ ਨੈਣ ਬੀ ਨਾ ਰੁਕੇ: ਚੁਪ ਵਰਤ ਗਈ। ਆਹ ! ਪਿਆਰਾਂ ਦੀਆਂ ਕਸਕਾਂ।

ਆ ਗਏ ਰੱਬੀ ਪਿਆਰ ਦੇ ਮਹਿਰਮ, ਹਾਂ ਸਮੁੰਦਰ ਆ ਗਿਆ।

'ਗੁਰੂ ਸਮੁੰਦੁ ਨਦੀ ਸਭਿ ਸਿਖੀ'

ਹਾਂ, ਉਛਲ ਪਿਆ ਹੈ ਸ਼ਹੁ ਸਾਗਰ। ਧਾਈ ਨਦੀ ਨੂੰ ਅੱਗੋਂ ਉਛਲਕੇ ਗੁਰੂ ਸਮੁੰਦੁ ਲੈਣ ਆਇਆ ਹੈ, ਥਲ ਉਤੇ ਆ ਗਿਆ ਹੈ ਲੈਣ ਨਦੀ ਨੂੰ। ਆ ਗਏ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਰੂਹ ਫੂਕਣ ਵਾਲੇ, ਜਿਵਾਲਣਹਾਰੇ। ਅਜਮੇਰ ਸਿੰਘ ਦਾ ਸਿਰ ਆਪਣੀ ਸੀਤਲ ਛਾਤੀ ਨਾਲ ਲਾਇਆ, ਹਾਂ, ਪਿਆਰਾ ਸੀਸ ਝੁਕ ਰਿਹਾ ਹੈ ਦਰ ਦਰਸ਼ਨ ਦੇ ਪ੍ਰੇਮੀ ਦੇ ਸੀਸ ਉਤੇ; ਤੇ ਮਧੁਰ ਤੇ ਪਿਆਰੀ ਹੋ ਰਹੀ ਹੈ ਬਾਣੀ:—

ਚੱਲ ਪਜਾਰੇ ਰੱਬ ਸੁਆਰੇ ਅਜਮੇਰ ਸਿੰਘ ! ਚੱਲ ਬਈ ਨਾਲ ਚੱਲ; ਖਾਲਸੇ ਵਿਚ ਅੰਗ ਸੰਗ ਰਹੁ, ਕਰ ਸਤਿਸੰਗਤ ਤੇ ਕੀਰਤਨ, ਜਪ ਤੇ ਜਪਾ, ਵਿਛੁੜਕੇ ਕਿਉਂ ਰਹਿਣਾ ਹੈ, ਰਹੁ ਬਈ ਨਾਲ।

ਇਹ ਅਚਾਨਕ ਬਹੁੜਨਾ, ਇਨਸਾਨੀ ਪੀੜ ਦਾ ਤੜੱਕ ਜਵਾਬ ਦੇਣਾ, ਸਾਰੇ ਸਿਖ ਗੁਰੂ ਸਾਹਿਬਾਂ ਦਾ ਇਕ ਅਨੋਖਾ ਢੰਗ ਰਿਹਾ ਹੈ। ਜਿਥੇ ਪੀੜ ਹੈ, ਝਰਨਾਟ ਹੈ, ਜਿਥੇ ਲੋੜ ਹੈ, ਕਸਕ ਹੈ ਉਥੇ ਹੀ ਅੱਪੜੇ ਹਨ। ਹਾਂ ਵਲਿੱਖਾਂ ਝਾਗ ਕੇ ਅੱਪੜੇ ਹਨ, ਖੰਦ ਝੱਲਕੇ ਅੱਪੜੇ ਹਨ, ਕਿਸੇ ਵਿਲਪਦੀ ਰੂਹ ਦੀ ਪੁਕਾਰ ਸੁਣਕੇ ਕਦੇ ਕੰਨ ਨਹੀਂ ਮੋੜੇ ਤੇ ਬਹੁੜਨੋਂ ਕਦੇ ਚਰਣ ਨਹੀਂ ਹੋੜੇ। ਇਹ ਇਨਸਾਨ ਦੀ ਅੰਦਰਲੀ ਤੜਪ ਨੂੰ ਉੱਤਰ ਦੇਣਾ ਪੂਰਨ ਇਲਾਹੀ ਖਸਲਤ ਕਮਾਲ ਦੀ ਸਾਰੇ ਗੁਰੂ ਸਾਹਿਬਾਂ ਵਿਚ ਹੋਈ ਹੈ। ਦਿਲਾਂ ਦੇ ਮਹਿਰਮ ਦਿਲਾਂ ਨੂੰ ਠਾਰਦੇ ਹਨ। ਇਨਸਾਨ ਕਮਜ਼ੋਰ ਹੈ, ਇਨਸਾਨ ਦੇ ਅੰਦਰ ਅਗੰਮ ਦੇ ਸਾਮਾਨ ਹਨ। ਇਨਸਾਨ ਅੰਦਰਲੇ ਨੂੰ ਆਪ ਨਹੀਂ ਸਮਝਦਾ। ਅੰਦਰਲੇ ਦੇ ਉਛਾਲੇ ਤੇ ਵਲੇਵੇਂ, ਵਲਵਲੇ ਤੇ ਉਤਕੰਠਾ ਅਕਹਿ ਤੜਪਾਂ ਪੈਦਾ ਕਰਦੇ ਹਨ। ਇਨਸਾਨ ਦੇ ਅੰਦਰ ਕਦੇ ਕਦੇ ਨਾ ਬੁੱਝਦੀਆਂ ਨਾ ਸੁਝੀਂਦੀਆਂ ਡੰਝਾਂ ਲਾਉਣ ਵਾਲੇ ਤੁੰਗ ਉਠਦੇ ਹਨ। ਕੌਣ ਹੈ ਜੋ ਇਨ੍ਹਾਂ ਦੇ ਲਹਿਰਾਉ ਵੱਲ ਬਹੁੜੇ। ਸੁਧਾਰਕ ਤੇ ਸਿੱਖਜਾ ਦਾਤੇ; ਉਪਦੇਸ਼ ਦਾਤੇ ਤੇ ਮੱਤਾਂ ਦੇ ਦਾਤੇ, ਸਮਝਾਉਣ ਤੇ ਵਿਆਖਿਆ ਦੇਣ ਵਾਲੇ ਅਨੰਤ ਆਏ ਤੇ ਗਏ, ਪਰ ਇਨਸਾਨ ਦੀ ਪੁਕਾਰ, ਪੀੜ ਤੇ ਦਿਲੀ ਡੰਝ ਉੱਪਰ ਇਨ੍ਹਾਂ ਮਹਾਂ ਪੁਰਖਾਂ ਵਾਂਗ ਇਹ ਆਪ ਹੀ ਤ੍ਰੁੱਠੇ ਹਨ ਕਿਉਂ ਨਾ ਇਸ ਤ੍ਰੁੱਠਣਹਾਰੀ ਖਸਲਤ ਤੇ ਇਨਸਾਨ ਸਦਕੇ ਹੋਵੇ। ਕਿਉਂ ਨਾ ਦਿਲ, ਇਨਸਾਨ ਦਾ ਦਿਲ ਇਨ੍ਹਾਂ ਦੇ ਮੋਹ ਵਿਚ ਦ੍ਰੱਵੇ ? ਹਰ ਗੁਰੂ ਸਾਹਿਬ ਦੇ ਜੀਵਨ ਵਿਚ ਐਸੇ ਵਾਕਿਆ ਹਨ, ਜਦੋਂ ਆਪ ਇਸ ਸਮਝ ਨਾ ਆਉਣ ਵਾਲੇ ਅਨੰਤ ਭਾਵ ਨਾਲ ਭਰੇ ਇਨਸਾਨੀ ਦਿਲ ਦੀ ਅਬੁਝ ਤੇ ਅਸੁਝ ਬਿਲਬਲਾਹਟ, ਤੜਪ ਤੇ ਉਤਕੰਠਾ ਉਤੇ ਥੰਮ੍ਹਾਂ ਵਿਚੋਂ ਮਾਨੋਂ ਬਹੁੜਦੇ ਰਹੇ ਹਨ! ਆਪ ਆਪਣੇ ਰੂਹਾਨੀ ਔਜ, ਇਖ਼ਲਾਕੀ ਉੱਚਾਣ, ਜਥੇ, ਐਸ਼੍ਵਰਜ ਪ੍ਰਤਾਪ ਦੇ ਕਦੇ ਮਾਣ ਵਿਚ ਨਹੀਂ ਗਏ। ਗ਼ਰੀਬ, ਅਮੀਰ, ਬਿਰਧ, ਜੁਆਨ; ਮਰਦ, ਤੀਮੀਂ, ਹੀਣੇ, ਬਾਹੂ ਬਲ ਵਾਲੇ, ਜਿਸ ਦੇ ਅੰਦਰ ਬਿਰਹਾ ਕਸਕਿਆ, ਆਪ ਅੱਪੜੇ ਹਨ। ਹਾਂ ! ਜਿਥੇ ਇਨਸਾਨੀ ਦਿਲ ਤੜਪਿਆ ਹੈ, ਉਥੇ ਹੀ ਗੁਰੂ ਦੀ ਹਜ਼ੂਰੀ ਹਾਜ਼ਰ ਹੋਈ ਹੈ ਤੇ ਠੰਢੀ ਠੰਢੀ ਮਲ੍ਹਮ ਰੱਖਣਹਾਰ ਹੋਈ ਹੈ। ਇਨਸਾਨ ਦਾ ਦਿਲ ਕਿਉਂ ਨਾ ਇਸ ਮਿਹਰ ਭਰੀ ਹਮਦਰਦੀ ਤੇ ਇਸ ਪਿਆਰ ਲਹਿਰੇ ਦੀ ਝਰਨਾਟ ਪਰ ਮੋਹਿਤ ਹੋ ਜਾਏ ਅਰਕਹੇ ਕਿ ਮੇਰਾ ਆਸ਼ਰਾ, ਸਹਾਰਾ, ਰੌਸ਼ਨੀ ਘਰ, ਰਹਿਬਰ. ਰਸਤੇ ਦਾ ਰਾਹ ਦੱਸ, ਦਿਲ ਦੀ ਟੇਕ ਤੇ ਮਨ ਦਾ ਆਧਾਰ ਗੁਰੂ ਹੈ। ਅਜ ਬੀ ਦੇਖੋ ਸਮੁੰਦਰ ਉੱਛਲਕੇ ਦੂਰੋਂ ਚੱਲਕੇ ਆਈ ਨਦੀ ਨੂੰ ਆ ਮਿਲਿਆ ਹੈ ਤੇ ਆਖਦਾ ਹੈ:—ਹਾਂ ਜੀਉ, ਆਓ ਚਲੋ ਮੈਂ ਵਿਚ ਤੇ ਮੈਂ ਦੇ ਅੰਗ ਸੰਗ।

ਅਜਮੇਰ ਸਿੰਘ ਜੀ ਦ੍ਰੱਵ ਗਏ। ਦ੍ਰੱਵ ਤਾਂ ਅੱਗੇ ਹੀ ਰਹੇ ਸੇ, ਦ੍ਰੱਵ ਕੇ ਵਹਿ ਗਏ। ਹਾਂ ਜੀ, ਦ੍ਰੱਵਣਾ ਰੱਬੀ ਦਰਬਾਰ ਵਿਚ ਜਾਣ ਲਈ ਲਾਜ਼ਮੀ ਕ੍ਰਿਸ਼ਮਾ ਹੈ:—

> ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ ॥
> ਹਰਿ ਦਰਗਹ ਕਹੁ ਕੈਸੇ ਗਵੈ ॥

ਆਤਮਾ ਦ੍ਰੱਵ ਗਿਆ ਹੈ ਤਾਂ ਹੁਣ ਹਰਿ ਦਰਗਹ ਦੀ ਕੀ ਰੋਕ ਹੈ ?

ਹਾਂ ਜੀ, ਦ੍ਰੱਵ ਰਹੇ ਅਜਮੇਰ ਸਿੰਘ ਹੋਰ ਦ੍ਰੱਵੇ ਹਨ, ਬਿਰਦ ਪਾਲਕ ਬਿਹਦ ਦੀ ਕਰਨੀ ਵੇਖਕੇ ਆਪਾ ਘੁਲਕੇ ਘੁਲ ਮਿਲ ਗਿਆ ਹੈ। ਚਰਨਾਂ ਨੂੰ ਲਿਪਟ ਗਏ ਹਨ ਤੇ ਬੋਲਦੇ ਹਨ "ਧੰਨ ! ਧੰਨ ! ਧੰਨ।" ਪਰ ਗਲਾ ਰੁਕ ਗਿਆ ਹੈ, ਸ਼ਰੀਰ ਗਦਗਦ ਹੈ ਤੇ ਅਵਾਜ਼ ਰੂਹ ਵਿਚ ਹੀ ਗੁੰਜਾਰਦੇ ਰਹੀ ਹੈ ਤੇ ਅਨਹਤ ਰੂਪ ਵਿਚ ਕਹਿ ਰਹੀ ਹੈ, "ਧੰਨ ! ਧੰਨ ! ਧੰਨ !" ਤੇ ਸਤਿਗੁਰ ਅਨੁਭਵ ਕਰ ਰਹੇ ਤੇ ਕਹਿ ਰਹੇ ਹਨ:— "ਚਲੋ ਅਜਮੇਰ ਸਿੰਘ ! ਸੱਜਣਾ ! ਕੱਠੇ ਰਹਾਂਗੇ।" ਇਹ ਨਕਸ਼ਾ, ਇਹ ਝਾਕਾ ਗੁਰ ਸਿਖ ਸੰਗਮ ਦਾ ਸਦਾ ਅੱਖਾਂ ਅੱਗੇ ਟਿਕਿਆ ਰਹੇ।

---

ਸੂਚਨਾ—ਫੇਰ ਸਤਿਗੁਰ ਕਈ ਗਿਰਾਵਾਂ (ਬਾਜਕ, ਜੱਸੀ ਆਦਿ) ਵਿਚ ਹੁੰਦੇ ਪੱਕੋ ਪਿੰਡ ਆ ਗਏ, ਰਸਤੇ ਵਿਚ ਅਨੇਕਾਂ ਕੌਤਕ ਵਰਤੇ, ਮਿਹਰਾਂ ਹੋਈਆਂ। ਇਸ ਤੋਂ ਅੱਗੇ ਦੇ ਕੌਤਕਾਂ ਦਾ ਕੁਝ ਹਾਲ ਅਗਲੇ ਪ੍ਰਸੰਗ ਵਿਚ ਹੈ:

# ੮੫. ਬੀਬੀ ਦੇਸਾਂ

੧.

ਜਾਚਕ ਜਨੁ ਜਾਚੈ ਪ੍ਰਭ ਦਾਨੁ ॥ ਕਰਿ ਕਿਰਪਾ ਦੇਵਹੁ ਹਰਿ ਨਾਮੁ ॥ ਸਾਧ ਜਨਾ ਕੀ ਮਾਗਉ ਧੂਰਿ ॥ ਪਾਰਬ੍ਰਹਮ ਮੇਰੀ ਸਰਧਾ ਪੂਰਿ ॥ ਸਦਾ ਸਦਾ ਪ੍ਰਭ ਕੇ ਗੁਨ ਗਾਵਉ ॥ ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ ॥ ਚਰਨ ਕਮਲ ਸਿਉ ਲਾਗੈ ਪ੍ਰੀਤਿ ॥ ਭਗਤਿ ਕਰਉ ਪ੍ਰਭ ਕੀ ਨਿਤ ਨੀਤਿ ॥ ਏਕ ਓਟ ਏਕੋ ਆਧਾਰੁ ॥ ਨਾਨਕੁ ਮਾਗੈ ਨਾਮੁ ਪ੍ਰਭ ਸਾਰੁ ॥ ੧ ॥ [ਸੁਖਮਨੀ-੨੦

ਸੁਖਮਨੀ ਦੀ ਇਹ ਪਿਆਰੀ ਪਿਆਰੀ ਪੌੜੀ ਪਹਾੜੀ ਦੀ ਮਿੱਠੀ ਮਿੱਠੀ ਸੁਰ ਵਿਚ ਕਿਸੇ ਤਿੱਖੇ ਕੋਇਲ ਵਰਗੇ ਗਲੇ ਤੇ ਵਿੱਧੇ ਹੋਏ ਮਨ ਤੋਂ ਗਾਵੀਂ ਜਾ ਰਹੀ ਹੈ। ਰਾਤ ਪਹਿਰ ਕੁ ਬੀਤ ਚੁੱਕੀ ਹੈ, ਨੀਲੇ ਅਕਾਸ਼ ਤੇ ਤਾਰਿਆਂ ਦੀ ਛਟਕ ਡਲ੍ਹਕ ਡਲ੍ਹਕ ਕਰ ਰਹੀ ਹੈ। ਦੇਸ਼ ਭਾਵੇਂ ਡਾਢਾ ਗਰਮ ਹੈ, ਪਰ ਮਾਰੂ ਥਲੇ ਦਾ ਹੈ ਤੇ ਥਲਾਂ ਨੂੰ ਏਹੋ ਸੁਆਉ ਹੈ ਕਿ ਦਿਨੇ ਅਤਿ ਤਪਦੇ ਹਨ, ਪਰ ਰਾਤ ਨੂੰ ਛੇਤੀ ਠਰ ਜਾਂਦੇ ਹਨ। ਇਸ ਵੇਲੇ ਮਿੱਠੀ ਮਿੱਠੀ ਠੰਢੀ ਠੰਢੀ ਹਵਾ ਵਗ ਰਹੀ ਹੈ, ਚੁਪ ਛਾ ਰਹੀ ਹੈ ਤੇ ਟਿਕਾਉ ਭਰੀ ਏਕਾਂਤ ਰਸਮਈ ਪ੍ਰਭਾਵ ਪਾ ਰਹੀ ਹੈ। ਇਸ ਟਿਕਾਉ ਦੇ ਸਮੇਂ ਉਪਰਲੀ ਬੇਨਤੀ ਦਾ ਗਾਇਨ ਹੋ ਰਿਹਾ ਹੈ ਤੇ ਆਤਮਾ ਅਰਦਾਸ ਵਿਚ ਜੁੜੀ ਪਈ ਹੈ।

ਰਾਤ ਕੁਛ ਹੋਰ ਬੀਤ ਗਈ ਤੇ ਇਹ ਆਵਾਜ਼ ਬੀ ਚੁਪ ਹੋ ਗਈ। ਅਵਾਜ਼ ਬੀ ਚੁਪ ਹੋ ਗਈ ਤੇ ਅੰਦਰੋਂ ਅਰਦਾਸ ਵੀ ਹੁਣ ਨਹੀਂ ਹੋ ਰਹੀ, ਪਰ ਲੌ ਉਸੇ ਦਰ ਵੱਲ ਉਸੇ ਰੱਬੀ ਨੂਰ ਵੱਲ ਲਗ ਰਹੀ ਹੈ। ......

ਅਰਦਾਸ ਕਬੂਲ ਹੋਕੇ ਚੁਪ ਦੇਸ਼ ਤੋਂ, ਆਪਣਾ ਜੁਵਾਬ ਲੈ ਆਈ ਹੈ। ਉਹ ਹੈ:—ਮਨ ਵਿਚ ਸਿਮਰਨ ਦਾ ਰਸ ਭਰੇ ਹੋਕੇ ਟੁਰ ਪੈਣਾ। ਸੁਰਤਿ ਨਾਮ ਵਿਚ ਪ੍ਰੋਤੀ ਗਈ ਹੈ, ਲੂੰ ਲੂੰ ਤੋਂ ਵਾਹਿਗੁਰੂ ਵਾਹਿਗੁਰੂ ਦੀ ਝੁਨਕਾਰ ਟੁਰ ਪਈ ਹੈ। ਨੈਣਾਂ ਵਿਚ ਇਕ ਸਰੂਰ ਹੈ, ਸਰੀ[illegible]ਆਪਨ ਇੰਨਾ ਹੈ ਕਿ ਸਰੀਰ ਜਾਪਦਾ ਹੀ ਨਹੀਂ। ਸੁਆਦ ਹੈ, ਠੰਢ ਹੈ, ਟਿਕਾਉ ਹੈ, ਇਕ ਖਿੱਚ ਹੈ ਉਸ ਦਾ ਰੰਗ ਹੈ ਤੇ ਸਿਮਰਨ ਇਕ ਸੰਗੀਤ ਦੀ ਥਰ੍ਰਾਟ ਵਾਂਙੂ ਲੂੰਆਂ ਵਿਚ ਆਪੂੰ ਜਾਰੀ ਹੈ। ਠੰਢੀ ਠੰਢੀ ਹਵਾ ਦੀ ਤਰੌਤ ਮੱਥੇ ਤੇ ਅੱਖਾਂ ਤੇ ਆਕੇ ਵੱਜਦੀ ਇਕ ਅਚਰਜ ਰਸ ਭਰ ਰਹੀ ਹੈ। ਐਉਂ ਨਿਮਗਨ ਬੈਠਿਆਂ ਰਾਤ ਬੀਤ ਰਹੀ ਹੈ।

ਪਰ ਨਿੰਦ੍ਰਾਵਲੇ ਨੈਣ ਉਂਘ ਰਹੇ ਹਨ, 'ਜਗਤ-ਅੱਖ' ਘੂਕ ਸੁੱਤੀ ਪਈ ਹੈ, ਪਰ ਏਹ ਨੇਹੁ ਵਾਲੇ—ਰੱਬੀ ਨੇਹੁੰ ਵਾਲੇ—ਨੈਣ ਜਾਗ ਰਹੇ ਹਨ। ਨੇਹੁੰ ਵਾਲੇ ਨੈਣ ਜਾਗ ਕੇ ਪਿਆਰੇ ਦੀ ਛਬੀ ਵਿਚ ਮਸਤ ਹੋ ਰਹੇ ਹਨ। ਇਸ ਤਰ੍ਹਾਂ ਬੈਠਿਆਂ ਦੂਜਾ ਪਹਿਰਾ ਬੀ ਬੀਤ ਗਿਆ। ਭਾਗਾਂ ਵਾਲਾ ਹੈ ਇਹੁ ਸਰੀਰ ਜੋ ਸਤਿਗੁਰਾਂ ਦੀ ਬਖਸ਼ਿਸ਼ ਵਾਲੇ ਘਰ ਆਇਆ ਹੋਇਆ ਹੈ। ਭਾਈ ਭਗਤੂ ਪਰਲੋਕ ਜਾ ਚੁੱਕੇ ਹਨ, ਇਹ ਆਪ ਦੇ ਘਰਾ ਦੀ ਇਕ ਨੋਂਹ ਹੈ, ਜਿਸ ਦਾ ਪਤੀ ਭੀ ਸੱਚ ਖੰਡ ਪਿਆਨਾ ਕਰ ਚੁਕਾ ਹੈ। ਇਹ ਬਖਸ਼ੇ ਘਰਾਣੇ ਦੀ ਰੰਗ ਰੱਤੜੀ ਸ੍ਰੀ ਕਲਗੀਧਰ ਜੀ ਦੇ ਇਲਾਹੀ ਅਨੁਰਾਗ ਵਿਚ ਆਪਣਾ ਉੱਚ ਜੀਵਨ ਬਿਤਾ ਰਹੀ ਹੈ। ਜਦ ਕਦੇ ਸਮਾ ਲੱਭਾ ਹੈ, ਅਨੰਦਪੁਰ ਗਈ ਹੈ ਤੇ ਦਰਸ਼ਨਾਂ ਨਾਲ ਕ੍ਰਿਤ ਕ੍ਰਿਤ ਹੋ ਕੇ ਆਪਣੇ ਆਤਮਾਂ ਵਿਚ ਦਾਤੇ ਦੀ ਮਿਹਰ ਨਾਲ ਵਾਹਿਗੁਰੂ ਜੀ ਦਾ 'ਨਾਮ ਪ੍ਰੇਮ' ਵਿਚ ਵਾਧਾ ਹੀ ਵਾਧਾ ਲੈਕੇ ਆਈ ਹੈ। ਇਹ ਬੀਬੀ ਆਪਣੇ ਘਰ ਵਿਚ ਝਿਲਲਹੁ ਤੋਂ ਅਲੱਗ ਥਲੱਗ ਰਹਿੰਦੀ ਹੈ। ਸ਼ਰੀਕਾ ਵਡੇਰਾ ਹੈ, ਜੇਠਾਂ ਦੇ ਪਰਿਵਾਰ ਹਨ, ਉਹ ਨੇੜੇ ਨੇੜੇ ਹਵੇਲੀਆਂ ਵਿਚ ਰਹਿੰਦੇ ਹਨ, ਉਹਨਾਂ ਦੇ ਘਰੀਂ ਸਿਖਾਂ ਸੰਗਤਾਂ ਦੇ ਭੋਣ ਪਰਸੀਂਦੇ ਹਨ ਪਰ ਇਸ ਪ੍ਰੇਮਣ ਨੂੰ ਕਿਸੇ ਨਾਲ ਲੈਣ ਦੇਣ ਨਹੀਂ। ਆਪਣੇ ਦਾਣਿਆਂ ਵਿਚ ਨਿਰਬਾਹ ਤੇ ਆਪਣੀ ਕੁੱਲੀ ਵਿਚ ਕਜੇਵਾਂ। ਬਸ ਉਲਝਣ ਉਲਝਾ ਇਕ ਸਾਈਂ ਦੇ ਨਾਮ ਦਾ, ਹੋਰ ਸਾਈਂ ਦੀਆਂ ਸੱਤੇ ਖੈਰੀਂ। ਰੋਟੀ ਪਕਾ ਲੈਣੀ ਤੇ ਖਾ ਲੈਣੀ, ਕੰਮ ਕਰਨਾ ਤਾਂ ਹਰਿ ਕੇ ਨਾਮ ਦਾ। ਜੇ ਬੀਬੀ ਦੇ ਹੱਥ ਚਲਣ ਤੇ ਜ਼ਰੂਰ ਨਿਚਲੇ ਨਾ ਰਹਿ ਸਕਣ ਤਾਂ ਛੁੱਟੀ ਚੁਣਨੀ, ਝੰਬਣੀ, ਵੇਲਣੀ, ਵੱਟਣੀ, ਕੱਤਣੀ, ਅਟੇਰਨੀ ਤੇ

---

*ਇਹ ਪ੍ਰਸੰਗ ਸੰ: ਕੁ: ਨਾ: ਸਾ: ੪੫੪ ( ੧੯੨੩ ਈ: ) ਦੇ ਗੁਰਪੁਰਬ ਸਪਤਮੀ ਪਰ ਟ੍ਰੈਕਟ ਦੀ ਸੂਰਤ ਵਿਚ ਪ੍ਰਕਾਸ਼ਿਆ ਸੀ।

ਤੇ ਕੋਈ ਸੁਹਣੀ ਸ਼ੈ ਉਨਵਾਉਂਣੀ, ਜਦ ਕਦੇ ਕਿਸੇ ਅਨੰਦ ਪੁਰ ਜਾਣਾ, ਪਿਆਰੇ ਦੇ ਚਰਨ ਕਮਲਾਂਵਿਚ ਰੋਜ਼ਾ ਭੇਜਕੇ ਨਿਹਾਲ ਹੋ ਜਾਣਾ, ਸਾਰਾ ਕੰਮ ਕਰ-ਦਿਆਂ ਬੀਬੀ ਦੇ ਧਿਆਨ ਨੇ ਚਰਨਾਂ ਕਮਲਾਂ ਵਿਚ ਜੁੜਿਆ ਰਹਿਣਾ, ਇਸੇ ਚਾਉ ਵਿਚ ਹੀ ਕਾਰ ਹਣੀ, ਧਿਆਨ ਨੇ ਇਸ ਆਸਰੇ ਬੇਮਲੂੰਮੇ ਟਿਕੇ ਰਹਿਣਾ.ਰਸਨਾ ਨ ਸਿਮਰਨ ਕਰਦੇ ਰਹਿਣਾ ਤੇ ਮਨ ਨੇ ਉਡਣੋਂ ਟਿਕਾਉ ਖਾਣਾ ਤੇ ਰੱਬੀ ਲਹਿਰ ਵਿਚ ਝੂਮਦੇ ਰਹਿਣਾ, ਲਿਵ ਵਿਚ ਜੁੜ ਜੁੜ ਜਾਣਾ। ਇਸ ਤਰ੍ਹਾਂ ਦੇ 'ਜੀਉਂਦੇ ਜਾਗਦੇ ਸਿਮਰਨ ਰੰਗਾਂ' ਵਿਚ ਇਸ ਬੀਰ ਇਸਤ੍ਰੀ ਨੇ ਆਪਣਾ ਜੀਵਨ ਪਾ ਰਖਿਆ ਸੀ।

ਪਰ ਹਾਇ ! ਐਡੇ ਸੁਹਣੇ ਰੰਗਾਂ ਵਿਚ ਰਹਿਣ ਵਾਲੀ ਹੁਣ ਦਿਲਗੀਰ ਹੋ ਹੋ ਜਾਂਦੀ ਹੈ। ਅਨੰਦ ਪੁਰ ਵਿਰਾਨ ਹੋ ਚੁਕਾ ਹੈ; ਅਰਸ਼ੀ ਜੋਤ ਉਸ ਨੂੰ ਛੱਡ ਚੁਕੀ ਹੈ, ਭਾਣੇ ਤੇ ਸਾਕੇ ਵਰਤ ਚੁਕੇ ਹਨ ਤੇ ਇਹ ਕੋਮਲ ਪ੍ਰੇਮ ਵਾਲੀ ਮਾਈ, ਜਿਸ ਦਾ ਨਾਮ ਦੇਸਾਂ ਸੀ, ਸਾਰੇ ਖੇਦ ਸੁਣ ਚੁਕੀ ਹੈ, ਚਮਕੌਰ ਦੇ ਸਾਕੇ ਕੰਨੀਂ ਪੈ ਚੁਕੇ ਹਨ। ਉਹ ਅਨੰਦ ਪੁਰ ਦੇ ਰੱਬੀ ਸੁਆਦਾਂ ਦੇ ਨਜ਼ਾਰੇ ਅੱਖਾਂ ਅਗੇ ਆਉਂਦੇ ਹਨ, ਦਿਲ ਖਿੱਚ ਹੋ ਜਾਂਦਾ ਹੈ; ਫੇਰ ਉਹ ਖੇਦ ਉਹ ਜੰਗ, ਉਹ ਕਤਲਾਂ, ਉਹ ਪਿਆਰਿਆਂਦੇ ਵਿਛੋੜੇ, ਕਾਲੀਆਂ ਰਾਤਾਂ, ਘਮਸਾਨ, ਸਾਹਿਬਜ਼ਾਦਿਆਂ ਤੇ ਸਿੱਖਾਂ ਦੀਆਂ ਸ਼ਹਾਦਤਾਂ, ਜੋ ਸੁਣੀਆਂ ਸਨ ਅੱਖਾਂ ਅਗੇ ਫਿਰਦੀਆਂ ਹਨ, ਕਲੇਜਾ ਡਾਵਾਂਡੋਲ ਹੋਕੇ ਵਹਿ ਟੁਰਦਾ ਹੈ, ਘੜੀਆਂ ਹੀ ਵੈਰਾਗ ਦੇਵਿਚ ਬੀਤ ਦੀਆ ਹਨ, ਪਰ ਫੇਰ ਸੁਰਤ ਪਰਤਾ ਮਾਰਦੀ ਹੈ ਤੇ ਆਖਦੀ ਹੈ: 'ਪਿਆਰੇ ਦੇ ਚੋਜ ਹਨ, ਉਸ ਦੀ ਆਪਣੀ ਰਜ਼ਾ ਹੈ। ਉਸ ਨੂੰ ਕੌਣ ਦੁਖ ਦੇ ਸਕਦਾ ਹੈ ? ਏਹ ਸਾਡੇ ਦੁਖ ਹਨ ਜੋ ਉਨ੍ਹਾਂ ਨੇ ਮਾਰਨੇ ਹਨ, ਉਨ੍ਹਾਂ ਦਾ ਜੰਗ ਸਾਡੇ ਦੁਖਾਂ ਨਾਲ ਹੈ। ਸ੍ਰਿਸ਼ਟੀ ਦਾ ਭਾਰ ਹਰ ਰਹੇ ਹਨ ਸਾਡੇ ਸਹੇੜ ਆਪਣੇ ਤੇ ਲੈਕੇ ਮੁਕਾ ਰਹੇ ਹਨ। ਮਾਲਕ ਹਨ, ਪਾਲਕ ਹਨ, ਚੋਜੀ ਹਨ। ਹਾਂ ਉਨ੍ਹਾਂ ਨੂੰ ਦੁਖ ਕਿਉਂ ਹੈ ? ਉਹਨਾ ਦੀ ਤਾਂ ਦੁਖ ਦਰਦ ਤੇ ਫਤਹ ਹੈ, ਉਹ ਤਾਂ ਅਕਾਲ ਦੇ ਆਪਣੇ ਹਨ।'

ਐਉਂ ਅਭਿਆਸੀ 'ਨਾਮ ਅਭਿਆਸੀ ਮਨ' ਵੈਰਾਗ, ਪ੍ਰੇਮ ਤੇ ਟਿਕਾਉ ਵਿਚ ਘੁਮਦਾ ਰਹਿੰਦਾ ਸੀ ਕਿ ਇਹ ਖਬਰਾਂ ਕੰਨੀ ਪਈਆਂ:—ਮੁਕਤਸਰ ਫੇਰ ਜੰਗ ਹੋਇਆ ਹੈ, ਖਾਲਸੇ ਨੇ ਤੁਰਕ ਮਾਰ ਭਜਾਏ ਹਨ। ਬਿਜੇਮਾਨ ਸਤਿਗੁਰ ਮਾਲਵੇ ਤੋਂ ਨਿੱਘ-ਮਾਲਵੇ ਆ ਬਿਰਾਜੇ ਹਨ, ਤਲਵੰਡੀ ਸਾਬੋ ਕੀ ਜੋਤ ਆ ਜਗੀ ਹੈ, ਦਮਦਮਾ ਰਚ ਲਿਆ ਨੇ, ਸੰਗਤਾਂ ਆ ਮਿਲੀਆਂ ਹਨ, ਉਸ ਹਰਖ ਸੋਗ ਬੈਰਾਗ ਅਨੰਦੀ ਖੇਲਹੀ ਦਿਖਾਇਓ' ਵਾਲੇ ਦਾਤਾ ਨੇ ਅਨੰਦਪੁਰ ਵਰਗਾ ਸਮਾਗਮ ਰਚ ਦਿੱਤਾ ਹੈ। ਉਹੋ ਦੀਵਾਨ ਤੇ ਕੀਰਤਨ ਹਨ, ਓਹੋ ਇਲਾਹੀ ਦਰਸ਼ਨ, ਓਹੋ ਅੰਮ੍ਰਿਤ ਦੇ ਪ੍ਰਵਾਹ ਜਾਰੀ ਹਨ ਤੇ ਉਹੋ ਹੰਸ-ਰੰਗ ਪ੍ਰੇਮੀਆਂ ਦੇ ਝੁੰਡ ਉਮਡ ਉਮਡ ਆ ਰਹੇ ਹਨ। ਇਸ ਤਰ੍ਹਾਂ ਦੀਆਂ ਗੱਲਾ ਸੁਣਕੇ ਦਸਾਂ ਦਾ ਜੀਉ ਦਰਸ਼ਨਾਂ ਨੂੰ ਤੜਫਦਾ ਹੈ, ਪਰ ਅਜੇ ਪੈਰ ਨਹੀਂ ਟੁਰਦੇ। ਹੁਣ ਕਿਸੇ ਮਾਈ ਨੇ ਪੱਕੀਆਂ ਸੋਆਂ ਦਾਤੇ ਦੇ ਸੁਖੀ ਚੋਜ਼ਾ ਦੀਆਂ ਆ ਦੱਸੀਆਂ ਹਨ, ਤਦੇ ਹੀ ਇਸ ਤਰ੍ਹਾਂ ਪਿਆਰ ਵਿਚ ਅਰਦਾਸਾਂ ਕਰ ਰਹੀ ਹੈ ਤੇ ਦਰਸ਼ਨ ਦਾਤ ਮੰਗ ਰਹੀ ਹੈ।

ਅੱਧੀ ਰਾਤ ਬੀਤ ਜਾਣ ਮਗਰੋਂ ਦੇਸਾਂ ਸੁੱਤੀ ਸੀ ਸੋ ਤਿਪਹਿਰਾ ਝੱਟ ਬੀਤ ਗਿਆ। ਅੱਜ ਤ੍ਰਿਪਹਿਰੇ ਤੇ ਜਾਗ ਨਹੀਂ ਖੁੱਲ੍ਹੀ, ਜਾਂ ਕੁੱਕੜ ਬੋਲੇ ਤਾਂ ਅੱਭੜ ਵਾਹੀ ਉਠੀ:—

'ਇਉ ਕਿਉ ਕੰਤ ਪਿਆਰੀ ਹੋਵਾ ॥
ਸਹੁ ਜਾਗ ਹਉ ਨਿਸਿ ਭਰਿ ਸੋਵਾ॥'

ਗਾਉਂਦੀ ਹਾਹੁਕਾ ਭਰਦੀ ਉੱਠੀ'ਹਾਇ! ਮੇਰਾ ਰਸ ਸੁਆਦ ਕਿੱਥੇ ਗਿਆ ? ਨੀਂਦ ਖਾ ਗਈ ?' ਨੀਂਦ ਵੈਰਨ ਬੀ ਤੇ ਨੀਂਦ ਸੁਖਦਾਈ ਬੀ ਹੈ। ਨੀਂਦ ਥਕਾਨ ਦੂਰ ਕਰਕੇ ਸੁਰਤ ਨੂੰ ਸੁਖੀ ਕਰਦੀ ਹੈ, ਪਰ ਕਦੇ ਉਚੇ ਸੁਖ ਦੇ ਘਰ ਵਿਚ ਗਈ ਹੋਈ ਸੁਰਤ ਨੂੰ ਹੇਠਾਂ ਬੀ ਲੈ ਆਉਂਦੀ ਹੈ। ਹੱਛਾ ਮਿੱਟੀ ਦੀ ਦੇਹ ਹੈ, ਨੀਂਦ ਭੁੱਖ ਦੇ ਇਸ ਦੀਆਂ ਲੋੜਾਂ ਹਨ। ਹੇ ਆਤਮਾ! ਜਿੰਨਾਂ ਚਿਰ ਤੇਰਾ ਸਾਥ ਇਸ ਮਿਟੀ ਦੀ ਮੜੋਲੀ ਨਾਲ ਹੈ, ਇਸ ਦੇ ਗੁਣ ਤੇ ਸੁਭਾ ਵਰ-ਤਣੇ ਹੋਏ। ਸ਼ੋਕ ਨਾ ਕਰ, ਤਕੜਾ ਹੋ, ਮਾਰ ਹੰਭਲਾ!' ਐਉਂ ਆਪੇ ਨਾਲ ਗੱਲਾਂ ਕਰਦੀ ਦੇਸਾਂ ਉੱਠੀ, ਉੱਠਕੇ ਆਪ ਨੂੰ ਸੁਚੇਤ ਕੀਤਾ ਤੇ 'ਭਲਕੇ ਉਠਿ ਹਰਿ ਨਾਮੁ ਧਿਆਵੇ' ਦੇ ਰੰਗ ਵਿਚ ਜੁੜ ਬੈਠ., ਪਰ ਅੱਜ ਜੁੜਿਆ ਜਾਏ ਨਾ ਜੋ ਨੀਂਦ ਜ਼ੋਰ ਕਰੇ। ਸੋ

ਦੇਸਾਂ ਉਨ ਖੜੀ ਹੋਈ ਤੇ ਮਿੱਠੀ ਮਿੱਠੀ ਸੁਰ ਵਿਚ ਟਹਿਲ ਕੇ ਜਪੁਜੀ ਸਾਹਿਬ ਦਾ ਪਾਠ ਕਰਨ ਲਗ ਪਈ। ਜਿਸ ਵੇਲੇ 'ਆਦੇਸ ਤਿਸੈ ਆਦੇਸੁ' ਤੇ ਆਈ ਤਾਂ ਮਨ ਜੁੜ ਗਿਆ, ਸਾਂਈਂ ਚਰਨਾਂ ਤੇ ਢੈ ਪਿਆ, ਵਿਆਪਕ ਵਾਹਗੁਰੂ ਦੇ ਚਰਨਾਂ ਕਮਲਾਂ ਦੀ ਛੁਹ ਦਾ ਮਾਨੋਂ ਝਲਕਾ ਵੱਜਾ। ਲੂੰ ਲੂੰ ਠਰ ਗਿਆ। ਦੋ ਭੋਗ ਜਪੁਜੀ ਸਾਹਿਬ ਦੇ ਐਉਂ ਪਾਏ। ਹੁਣ ਰੌ ਬਝ ਗਿਆ, ਦਸਾਂ ਫੇਰ ਬੈਠ ਗਈ, ਜੁੜ ਗਈ ਤੇ ਮਨ ਸਾਂਈਂ ਦੀ ਯਾਦ ਵਿਚ ਸੁਖੀ ਹੋ ਕੇ ਲੱਗ ਪਿਆ।

ਦਿਨ ਹੋ ਆਇਆ, ਹੁਨਾਲੇ ਦੇ ਸੂਰਜ ਨੇ ਨਿਕਲਦੇ ਹੀ ਤ੍ਰਿੱਖੇ ਤੀਰ ਛੱਡੇ। ਦੇਸਾਂ ਹੁਣ ਗੁਰਬਾਣੀ ਬੋਲਦੀ ਅਪਨੇ ਕੰਮ ਕਾਜ ਵਲ ਖਿਆਲ ਕਰਨ ਹੀ ਲੱਗੀ ਸੀ ਕਿ 'ਅਤੀਸੋ' ਸਹੇਲੀ ਆ ਗਈ। ਇਹ ਵੀ ਕੋਈ ਇਸ ਭੁੱਲ ਵਾਲੇ ਜਗਤ ਵਿਚ ਰੱਬ ਦੀ ਬੰਦੀ ਸੀ। ਇਸ ਨੇ ਆ ਨਵੇਂ ਹਾਲ ਸੁਣਾਏ। ਸੱਚੇ ਪਾਤਸ਼ਾਹ ਦੇ ਦਮਦਮੇ ਦੇ ਚੋਜਾਂ ਦੇ ਹਾਲ ਦੱਸ,ਪਰ ਨਾਲ ਇਕ ਮਾੜੀ ਗੱਲ ਦੱਸੀ ਕਿ ਤੁਹਾਡੇ ਘਰਾਣੇ ਦਾ ਵੱਡਾ ਦਿਆਲਾ ਐਡਾ ਵੱਡਾ ਆਦਮੀ ਹੋਕੇ ਸਤਿਗੁਰੂ ਦੇ ਦਰੋਂ ਉਦਾਸੀਆਂ ਲੈ ਆਇਆ ਹੈ। ਜਿਸ ਦਰੋਂ ਪਹਿਲੇ ਸਤਿਗੁਰਾਂ ਤੋਂ ਅਸੀਸਾਂ, ਵਰ ਤੇ ਬਖਸ਼ਿਸ਼ ਮੰਜੀ ਮਿਲੀ ਸੀ, ਉਸ ਦਰੋਂ ਦਸਵੇਂ ਜਾਮੇ ਹੁਕਮ ਅਦੂਲੀ ਕਰਕੇ ਲੋਕ ਪ੍ਰਲੋਕ ਵਿਗਾੜ ਆਇਆ ਹੈ। ਉਸ ਦੀ ਵਿਥਿਆ ਇਹ ਹੈ:—

"ਦਿਆਲਾ ਜਦ ਸੱਚੇ ਪਾਤਸ਼ਾਹ ਜੀ ਨੂੰ ਮਿਲਿਆ ਹੈ ਤਾਂ ਉਹਨਾਂ ਕਿਹਾ—'ਗੁਰੂ ਕਿਆ! ਤੁਸਾਂ ਤੇ ਗੁਰੂ ਸਾਹਿਬਾਂ ਜੀ ਦੀ ਅਤਿ ਮਿਹਰ ਹੋਈ ਹੈ, ਤੁਸੀਂ ਭਾਈ ਭਗਤੂ ਦੀ ਵੰਸ਼ ਹੋ, ਡਾਢੇ ਪਿਆਰੇ ਹੋ,ਹੁਣ ਸਿੰਘ ਸਜ ਜਾਓ, ਅੰਮ੍ਰਿਤ ਛਕੋ ਤੇ ਖਾਲਸਾ ਹੋ ਕੇ ਸੇਵਾ ਕਰੋ"। ਦਿਆਲੇ ਨੇ ਕਿਹਾ—'ਜੀ!ਉਮਰ ਵਡੇਰੀ ਹੈ ਸਿੱਖੀ ਤੁਸਾਂ ਤੇ ਆਪ ਦੇ ਵਡਿਆਂ ਬਖਸ਼ ਰਖੀ ਹੈ'। ਸਤਿਗੁਰਾਂ ਕਿਹਾ—'ਸਿੱਖੀ ਹੀ ਖਾਲਸਾ ਹੈ, ਖਾਲਸਾ ਹੀ ਸਿੱਖੀ ਹੈ। ਰੰਗ ਉਹੋ ਹੈ ਵੰਨ ਨਵਾਂ ਹੈ, ਰੰਗ ਜਾਓ।' ਪਰ ਦਿਆਲੇ ਨੇ ਨਾ ਮੰਨਿਆਂ ਤਾਂ ਬਖਸ਼ਿੰਦ ਜੀ ਨੇ ਕਿਹਾ:—'ਲਓ ਤੁਸਾਂ ਤੋਂ ਅਸੀਂ ਕੁਛ ਮੰਗਦੇ ਨਹੀਂ, ਦੇਂਦੇ ਹਾਂ, ਇਹ ਬਖ਼ਸ਼ਿਸ਼ ਹੈ ਲੈ ਲਓ। ਜੇ ਹੁਣ ਪ੍ਰੇਮ ਨਾਲ ਸਿਲਦੀ ਨਹੀਂ ਲੈਂਦੇ ਹੋ, ਤੇ ਮੇਰੇ ਆਪਣੇ ਹੱਥੋਂ ਨਹੀਂ ਲੈਂਦੇ ਹੋ ਤਾਂ ਸਮਾਂ ਅਜਿਹਾਂ ਆ ਰਿਹਾ ਹੈ ਕਿ ਤੁਸੀਂ ਤਰਲੇ ਕਰਕੇ ਸਿਖਾਂ ਦੇ ਦਰਾਂ ਤੇ ਰੁਲ ਰੁਲ ਕੇ ਇਹ ਦਾਤ -ਅੰਮ੍ਰਿਤ-ਮੰਗੋਗੇ'। ਇਹ ਕਹਿ ਕੇ ਮਾਲਿਕ ਜੀ ਚੁੱਪ ਹੋ ਰਹੇ ਤੇ ਦਿਆਲਾ ਗਮਰੁੱਠ ਜਿਹਾ ਹੋ ਟੁਰ ਆਇਆ ਹੈ।"

ਆਹ! ਅਜ ਦਿਨ ਆਇਆ, ਪਹਿਲਾ ਦਿਨ ਆਇਆ ਕਿ ਬੀਬੀ ਦੇਸਾਂ ਨੂੰ ਪਤੀ ਦਾ ਵਿਯੋਗ 'ਭਾਣਾ' ਨਹੀਂ, ਪਰ 'ਕਹਿਰ' ਹੋ ਭਾਸਿਆ। ਸੋਚਦੀ ਹੈ ਕਿ ਜੇ ਪਤੀ ਜੀ ਅੱਜ ਜੀਉਂਦੇ ਹੁੰਦੇ, ਮੈਂ ਹੁਣੇ ਉਹਨਾਂ ਸਮੇਤ ਚਰਨਾਂ ਤੇ ਡਿੱਗਦੀ ਤੇ ਆਖਦੀ 'ਦਾਤਿਆ! ਸਿੱਖੀ ਵੀ ਤੂੰ ਬਖਸ਼ੀ ਤੇ ਖਾਲਸਾ ਵੀ ਤੂੰ ਬਖਸ਼ਣਾ ਹੈ, ਨਾਮ ਅੰਮ੍ਰਿਤ ਦਾ ਦਾਤਾ ਤੂੰ ਹੀ ਹੈਂ, ਚਰਨਾਂ ਵਿਚ ਬਿਠਾ ਕੇ ਦੇਹ ਤੇਰੀ ਰਜ਼ਾ, ਖੰਡੇ ਦਾ ਅੰਮ੍ਰਿਤ ਸਾਦ ਕੇ ਨਾਮ ਅੰਮ੍ਰਿਤ ਦੇਹ ਤਰੀ ਰਜ਼ਾ। ਤੂੰ ਦਾਤਾ ਅਸੀਂ ਲੇਣ ਹਾਰ, ਦੇਹ ਦਾਤਾ! ਭਰ ਸਾਡੇ ਝੋਲੇ। ਪਰ ਹਾਇ! ਕੀਹ ਕਰਾਂ? ਕਿਸ ਦਿਆਂ ਖੰਭਾਂ ਤੇ ਉਡਾਂ? ਜੇ ਸਿਰ ਦੇ ਸਾਂਈਂ, ਹਾਇ! ਇਕ ਨਿਸ਼ਾਨੀ ਛੱਡ ਜਾਂਦੇ—ਕੁਖ ਦਾ ਜਾਇਆ ਇੱਕ ਪੁੱਤ ਵੀ ਹੁੰਦਾ—ਮੈਂ ਉਡਦੀ ਤੇ ਜਾ ਚਰਨਾਂ ਤੇ ਲਾਲ ਦਾ ਸੀਸ ਧਰਕੇ ਆਖਦੀ,ਹੇ ਪ੍ਰਾਣ ਦਾਤੇ! ਤੁਸਾਂ ਖੰਡੇ ਦਾ ਅੰਮ੍ਰਿਤ ਦੇਣ ਦਾ ਹੁਕਮ ਕੀਤਾ ਹੈ, ਲਓ ਇਹ ਹਾਜ਼ਰ ਹੈ; ਅੰਮ੍ਰਿਤ ਛਕਾਓ, ਚਰਨੀ ਲਾਓ ਤੇ ਜੇ ਲੋੜ ਹੈ ਤਾਂ ਓਸੇ ਰਾਹੇ ਟੋਰ ਦਿਓ ਜਿਸ ਰਾਹੇ ਅਪਨੇ ਹੱਥੀਂ ਟੋਰੇ ਜੇ ਅਜੀਤ ਸਿੰਘ ਤੇ ਜੁਝਾਰ ਸਿੰਘ। ਇਹ ਜੀਵਨ ਖੇਲ ਹੈ, ਤੇਰੇ ਹੱਥਾਂ ਦੀ ਖੇਲ ਹੈ। ਅਸੀਂ ਕੌਣ ਹਾਂ ਤੇ ਸਾਡਾ ਕੀ ਹੈ? 'ਜੋ ਕੁਛ ਹੈ ਸੋ ਤੇਰਾ'। ਤੂੰ ਨਾਮ ਦੇਕੇ ਸਾਨੂੰ ਜਿਵਾ ਦਿੱਤਾ ਹੈ, ਤੇਰੇ ਨਾਮ ਦਾਨ ਨੇ ਆਤਮ ਲਖਾ ਦਿੱਤਾ ਹੈ। ਹੁਣ ਦੇਹ ਸਾਡੀ ਸਾਨੂੰ ਛਿੱਲੜ ਦੀਹਦੀ ਹੈ। ਹੇ ਪਾਤਸ਼ਾਹ! ਜੇ ਛਿੱਲੜਾਂ ਨੂੰ ਕਿਸੇ ਅਰਥ ਲਾਕੇ ਤੁਸੀਂ ਰੀਝਦੇ ਹੋ ਤਦ ਸਾਨੂੰ ਇਸ ਤੋਂ ਵੱਧ ਕੀ ਖੁਸ਼ੀ ਹੈ?......ਪਰ ਆਹ! ਮੈਂ ਕਿਥੇ ਹਾਂ? ਮੈਂ ਤਾਂ ਐਉਂ ਗਲਾਂ ਕਰ ਰਹੀ ਹਾਂ ਕਿ ਮਾਨੋਂ ਸੱਚੀ ਮੁਚੀ ਪੁੱਤ ਵਾਲੀ ਹਾਂ, ਸੱਚੀ ਮੁੱਚੀ ਸੁਹਣੇ ਹੀਰੇ ਮ੍ਰਿਗ ਵਰਗੇ ਗੱਭਰੂ ਪੁੱਤ ਨੂੰ ਸਤਿਗੁਰਾਂ ਦੇ ਚਰਨਾਂ ਤੇ ਪਾਈ ਅਰਦਾਸ ਕਰ ਰਹੀ ਹਾਂ।" "ਲਓ ਮਹਾ-

ਰਾਜ! ਜੇ ਸਾਡੇ ਜੇਠ ਨੇ ਭੁੱਲ ਕੀਤੀ ਹੈ ਤਾਂ ਭਾਈ ਭਗਤੂ ਦੇ ਨਾਮ ਨੂੰ ਵੱਟਾ ਨਾ ਲੱਗੇ,ਇਹਉਸੇ ਆਪਦੇ ਪਿਆਰੇ ਭਗਤੂ ਦੀ ਅੰਸ਼ ਹੈ, ਉਸੇ ਦਾ ਲਹੂ ਹੈ। ਪਾਤਸ਼ਾਹ! ਇਸ ਦਾ ਸਿਰ ਹਾਜ਼ਰ ਹੈ, ਨਿਮਾਣੀ ਭੇਟ ਕਬੂਲ।···ਮੈਂ ਕਮਲੀ ਹੋ ਗਈ, ਕਿਵੇਂ ਮਾਨੋਂ ਸੱਚੀ ਮੁਚੀ ਮੈਂ ਪੁਤ੍ਰ ਪਈ ਭੇਟ ਕਰਦੀ ਹਾਂ। ਹੇ ਸ਼ਹਿਨ-ਸ਼ਾਹ! ਪੁੱਤ੍ਰ ਹਇਆ ਹੀ ਨਾ ਤੇ ਮੈਂ ਭੇਟ ਕੀ ਕਰਾਂ, ਐਵੇਂ ਅਭਿਲਾਖ।···ਚੰਗਾ ਮਨਾਂ! ਅਜ ਤੂੰ ਵੀ ਦੁਖੀ ਕੀਤਾ, ਸੁਖੀ ਹੋਕੇ ਰੱਬ ਦੇ ਬਖ਼ਸ਼ ਨਾਮ ਵਰਗੇ ਲਾਲ ਦੀ ਖਿਡਾਵੀ ਮਾਂ ਹੋਕੇ ਤੂੰ ਮਾਸ ਦੇ ਪੁਤਾਂ ਦਾ ਦੁਖ ਕੀਤਾ। ਛੱਡ ਏਹ ਖਿਆਲ·····। ਹਾਂ, ਕੀ ਕਰਾਂ? ਇਹ ਗੱਲ ਖਾਂਦੀ ਹੈ ਕਿ ਭਾਈ ਭਗਤੂ ਦੀ ਅੰਸ਼ ਆਪਣੇ ਮਾਲਕ ਦੇ ਹੁਕਮ ਤੋਂ ਸਿਰ ਫੇਰ ਆਈ ਹੈ।···ਪਰ ਸਭ ਭਾਣਾ ਹੈ ਤੇ ਦੁਖ ਕਰਨਾ ਮੂਰਖਤਾ ਹੈ! ਇਹ ਤਨ ਹਾਜ਼ਰ ਹੈ, ਚੱਲਾਂ ਤੇ ਆਖਾਂ, ਪਾਤ-ਸ਼ਾਹ! ਮੈਂ ਵੀ ਭਾਈ ਭਗਤੂ ਦੇ ਘਰਾਣੇ ਦੀ ਟ੍ਹਿਲ ਵਾਲੀ ਹਾਂ, ਮੈਨੂੰ ਅੰਮ੍ਰਿਤ ਛਕਾਓ! ਜੇ ਲੋੜ ਸਮਝੋ ਤਾਂ ਸਰੀਰ ਕਿਸੇ ਜੁੱਧ ਜੰਗ ਜਾਂ ਕਿਸੇ ਸੇਵਾ ਵਿਚ ਸ਼ਹੀਦ ਕਰਾਕੇ ਸਫਲਾ ਕਰ ਲਓ। ਜੇ ਮਰਦ ਮੂੰਹ ਮੋੜ ਆਇਆ ਹੈ ਤਾਂ ਤ੍ਰੀਮਤ ਤੇ ਭਾਈ ਭਗਤੂ ਦੀ ਮਿਹਰ ਹੈ, ਇਹ ਹਾਜ਼ਰ ਹੈ।·····ਏਹ ਵਾਸ਼ਨਾਂ ਹਨ। ਹਾ, ਵਾਸ਼ਨਾਂ, ਪਰ ਸੁਹਣੀਆਂ ਵਾਸ਼ਨਾਂ ਹਨ! ਪਯਾਰੇ ਦੇ ਚਰਨਾਂ ਕਮਲਾਂ ਤੋਂ ਸਦਕੇ ਕਰ ਦੇਣ ਵਾਲੀਆਂ ਵਾਸ਼ਨਾਂ ਉਠੀਆਂ ਹਨ। ਹੇ ਮਨ! ਤਕੜਾ ਹੋ, ਸਾਰੇ ਅਸੀਂ ਸੇਵਕ ਹਾਂ ਤੇ ਹੁਕਮੀ ਬੰਦੇ ਹਾਂ, । ਤੈਨੂੰ ਹੁਕਮ ਨਾਮ ਸਿਮਰਨ ਦਾ ਹੈ, ਤੂੰ ਆਪਣਾ ਹੁਕਮ ਬਜਾ ਲਿਆ, ਐਸਾ ਨਾ ਹੋਵੇ ਕਿ 'ਹੋਰਨਾਂ ਨੂੰ ਮਿਲੇ ਹੁਕਮਾਂ' ਦੀਆਂ ਰੀਸਾਂ ਕਰਕੇ ਤੂੰ ਹਾਹੁਕਿਆਂ ਵਿਚ ਜਾ ਪਵੇਂ ਤੇ ਜੋ ਹੁਕਮ ਤੈਨੂੰ ਹੈ ਓਸਦੀ ਕਮਾਈ ਵਿਚ ਕਸਰ ਪੈ ਜਾਵੇ। ਤੈਨੂੰ ਹੁਕਮ ਸੀ 'ਦਮ ਬਦਮ ਵਾਹਿਗੁਰੂ ਜੀ ਦਾ ਸਿਮਰਨ ਕਰ' ਤੇਰਾ ਦਮ ਖਾਲੀ ਨਾ ਜਾਵੇ, ਤੈਥੋਂ ਮਾਲਕ ਨੇ ਇਹੋ ਸੇਵਾ ਮੰਗੀ.ਹੈ। ਤੂੰ ਇਹੋ ਕਰ, ਗ਼ਾਫਲ ਨਾ ਹੋ। ਵੇਖ ਚੌਥੇ ਪਾਤਸ਼ਾਹ ਜੀ ਦੇ ਬੇਟੇ ਪ੍ਰਿਥੀ ਏਜੀ ਨੇ ਕਿੰਨੀ ਸੇਵਾ ਆਪਣੇ ਭਾਣੇ ਨਾਲ ਕੀਤੀ, ਪਰ ਥਾਂ ਕੋਈ ਨਾ ਪਈ ਤੇ ਛੋਟੇ ਬੇਟੇ ਗੁਰੂ ਅਰਜਨ ਦੇਵ ਜੀ ਨੇ ਪਿਤਾ ਗੁਰੂ ਜੀ ਦੇ ਹੁਕਮ ਵਿਚ ਸਾਂਈਂ ਦੀ ਯਾਦ ਤੇ ਧਿਆਨ ਮਗਨਤਾ ਦੀ 'ਹਰਿ-ਸੇਵਾ*' ਦੀ ਘਾਲ ਘਾਲੀ। ਉਹ ਥਾਂ ਪਈ। ਗੁਰੂ ਜੀ ਹੋਰ ਸੇਵਾ ਵੱਲ ਗਏ ਹੀ ਨਹੀਂ, ਉਹ ਦੇਖੋ! ਕਿੰਨੀ ਕਬੂਲ ਪਈ? ਆਪ ਗੁਰੂ ਹੋਏ! ਉਹ ਗੁਰੂ ਕੇ ਹੁਕਮ ਵਿਚ ਸੇਵਾ ਸੀ। ਤੂੰ ਬੀ ਆਪਣੇ ਭਾਣੇ ਦੀ ਸੇਵਾ ਨਾ ਕਰ। ਹਾਂ, ਮਨਾਂ! ਹੁਕਮੀ ਬੰਦਾ ਹੋ ਤਾਂ ਸੁਖ ਪਾਏਂਗਾ। ਵੇਖ! ਹਾਹੁਕਿਆਂ ਤੇ ਹਾਵਿਆਂ ਵਿਚ ਤੇਰਾ ਕਿੰਨਾ ਸਮਾਂ ਐਵੇਂ ਲੰਘ ਗਿਆ, ਕਿੰਨਾ ਕਾਲ ਸਿਮਰਨ ਤੋਂ ਵਿੱਛੁੜੀ ਰਹੀ? ਤਕੜੀ ਹੋ ਤੇ ਸੰਭਾਲ ਆਪਣੀ ਕਾਰ।

੨.

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਲਵੇ ਦੇਸ਼ ਵਿਚ ਪ੍ਰਵੇਸ਼ ਕਰਦੇ ਅੱਗੇ ਹੀ ਅੱਗੇ ਵਧਦੇ ਹੁਣ ਪੱਕੇ ਪਿੰਡ ਆਏ। ਏਥੇ ਡੇਰੇ ਲਾਏ। ਅਜੇ ਤਕ ਨਿਸ਼ਾਨ ਬਾਕੀ ਹੈ। ਜਿਥੇ ਸ੍ਰੀ ਜੀ ਦੀ ਸਵਾਰੀ ਦਾ ਘੋੜਾ ਜੰਡ ਵੱਢਕੇ ਨਵੇਂ ਕਿੱਲੇ ਘੜਕ ਬੱਧਾ ਸੀ ਓਥੇ ਹੀ ਓਹੋ ਕਿੱਲਾ ਮਗਰੋਂ ਫੁਟ ਪਿਆ ਤੇ ਜੰਡ ਦਾ ਰੁੱਖ ਬਣ ਗਿਆ ਜੋ ਹੁਣ ਤੱਕ ਹੈ। ਸੰਗਤਾਂ ਦੇ ਵਹੀਰ ਦੀਨੇ ਤੋਂ ਸ਼ੁਰੂ ਹੋਏ ਸਨ ਤੇ ਹਰ ਕਿਆਮ ਤੇ ਉਤਾਰੇ ਦੇ ਥਾਂ ਦਰਸ਼ਨ ਕਰਨ ਪਹੁੰਚਦੇ ਸੇ, ਇਥੇ ਬੀ ਪਹੁੰਚੇ। ਤੀਸਰੇ ਦਿਨ ਚੋਜੀ ਮਹਾਰਾਜ ਨੇ ਅੱਗੇ ਕੂਚ ਕੀਤਾ। ਹੁਣ ਆਏ ਤਲਵੰਡੀ 'ਸਾਬੋ ਕੀ ਤਲਵੰਡੀ।' ਇਥੋਂ ਦਾ ਸਿਰਕਰਦਾ ਸੀ ਡੱਲਾ! ਡੱਲਾ ਇਕ ਤਰ੍ਹਾਂ ਦਾ ਰਾਜਾ ਸੀ, ਰਾਜਾ ਤਾਂ ਨਹੀਂ ਪਰ ਰਾਜਿਓਂ ਘੱਟ ਨਹੀਂ। ਤਲਵੰਡੀ ਦੇ ਸਾਰੇ ਵਾਸੀ ਇਸ ਦਾ ਹੁਕਮ ਮੰਨਦੇ ਸੇ, ਸਾਰੇ ਨਗਰ ਵਾਸੀ ਜੋਧ ਭੀ ਸੋ ਤੇ ਮੀਂਹ ਪਏ ਤੇ ਕ੍ਰਿਸਾਨ ਭੀ ਸੇ। ਖੇਤੀ ਬਾੜੀ ਦਾ ਕੰਮ ਕਾਜ ਕਰਦੇ, ਡੱਲੇ ਦੇ ਹੁਕਮ ਤੇ ਸਾਰੇ ਸ਼ਸਤ੍ਰਧਾਰੀ ਹੋ ਸੰਗ੍ਰਾਮ ਨੂੰ ਉਠ ਟੁਰਦੇ. ਆਲੇ ਦੁਆਲੇ ਦੇ ਗਿਰਾਵਾਂ ਦੇ ਲੋਕੀਂ ਬੀ ਡੱਲੇ ਦੇ ਹੁਕਮ ਵਿਚ ਸਨ। ਤਲਵੰਡੀ ਵਿਚ ਡੱਲੇ ਦਾ ਕਿਲ੍ਹਾ ਭੀ ਛੋਟਾ ਜਿਹਾ ਸੀ, ਠਾਠ ਬਾਠ ਭੀ ਜੰਗਲ ਦੇ ਅਮੀਰਾਂ ਵਰਗਾ ਸੀ ਤੇ ਆਪ ਉਹ ਸਿਪਾਹੀ ਤੇ ਜਥੇਦਾਰ ਭੀ ਪੂਰਾ ਸੀ, ਪਿਤਾ ਪਿਤਾਮਾ ਤੋਂ ਗੁਰੂ ਘਰ ਦਾ ਸਿਖ ਸੀ।

ਜਦ ਗੁਰੂ ਜੀ ਆਉਂਦੇ ਸੁਣੇ ਤੇ ਪਤਾ ਲੱਗ

---

*ਨਿਧਿ ਨਿਧਾਨ ਨਾਨਕ ਹਰਿ ਸੇਵਾ ਅਵਰ ਸਿਆਨਪ ਸਗਲ ਅਕਾਥ ॥ ੨ ॥ [ਬਿਲਾ: ਮ: ੫.

ਕਿ ਤਲਵੰਡੀ ਵੱਲ ਮੁਹਾੜਾਂ ਮੁੜ ਰਹੀਆਂ ਹਨ, ਤਦ ਡੱਲੇ ਨੇ ਅੱਗੋਂ ਹੀ ਆਦਰ ਭਾਉ ਦੇ ਸਾਮਾਨ ਕੀਤੇ, ਪੱਕੇ ਪਿੰਡ ਭੀ ਆਦਰ ਸਤਿਕਾਰ, ਲੰਗਰ ਸੇਵਾ ਡੱਲੇ ਦੇ ਹੀ ਹੁਕਮ ਹੇਠ ਇਸ ਦੇ ਭਾਈ ਬੰਦਾਂ ਨੇ ਕੀਤੀ। ਡੱਲੇ ਦੇ ਗੋਤ੍ਰੀ ਦੇ ਸੱਜਣ ਰਸਤੇ ਵਿਚ ਹਰ ਥਾਂਵੇਂ ਸਤਿਗੁਰਾਂ ਦਾ ਆਦਰ ਕਰਦੇ ਰਹੇ। ਅਖੀਰ ਵਹੀਰ ਪਾ ਸਤਿਗੁਰ ਤਲਵੰਡੀ ਅੱਪੜੇ। ਅਜੇ ਨਗਰੋਂ ਬਾਹਰ ਹੀ ਸਨ ਕਿ ਚਾਰ ਸੌ ਸੂਰਮਿਆਂ ਨੂੰ ਨਾਲ ਲੈਕੇ ਡੱਲਾ ਅੱਗੋਂ ਆ ਮਿਲਿਆ ਤੇ ਚਰਨਾਂ ਤੇ ਸੀਸ ਧਰਕੇ ਕ੍ਰਿਤ ਕ੍ਰਿਤ ਹੋਇਆ। ਇਕ ਘੋੜਾ ਤੇ ਸੌ ਰੁਪੱਯਾ ਭੇਟ ਕੀਤੀ ਤੇ ਰਕਾਬ ਦੇ ਨਾਲ ਪੈਦਲ ਹੋ ਟੁਰਿਆ। ਜਾਂ ਪਿੰਡ ਨੇੜੇ ਆਇਆ ਤਾਂ ਇਕ ਥਾਉਂ ਗੁਰੂ ਜੀ ਅੜਕ ਗਏ ਤੇ ਛੇਤੀ ਨਾਲ ਘੋੜੇ ਤੋਂ ਉਤਰਕੇ ਖੜੇ ਹੋ ਗਏ। ਬੋਲੇ–"ਡੱਲਿਆ! ਡੇਰਾ ਇਥੇ ਹੀ ਕਰਾਂਗੇ, ਤੇਰੀ ਨਗਰੀ ਅੰਦਰ ਫੇਰ ਚੱਲਾਂਗੇ।"

ਡੱਲੇ ਨੇ ਸੀਸ ਨਿਵਾਇਆ। ਵੇਖਦੇ ਹੀ ਵੇਖਦੇ ਉਥੇ ਤੰਬੂ ਲੱਗ ਗਏ। ਇਹ ਥਾਉਂ ਸੀ, ਜਿਥੇ ਕਦੇ ਸਾਹਿਬ ਸ੍ਰੀ ਗੁਰੂ ਤੇਗ ਬਹਾਦੁਰ ਜੀ ਦੋ ਦਿਨ ਜੋਤਿ ਜਗਾ ਕੇ ਜੰਗਲ ਵਿਚ ਮੰਗਲ ਲਾ ਗਏ ਸੇ। ਨੇੜੇ ਹੀ ਕੋਈ ਪੁਰਾਤਨ ਵਰਮੀ ਸੀ, ਜੋ ਚੋਖੀ ਉੱਚੀ ਸੀ, ਉਸੇ ਨੂੰ ਪੱਧਰਿਆਂ ਕਰਾਕੇ ਸਤਿਗੁਰਾਂ ਖੁਸ਼ ਹੋਕੇ ਆਖਿਆ: "ਇਹ ਅਨੰਦਪੁਰ ਦਾ ਦਮਦਮਾ ਹੈ," ਇਸ ਉਤੇ ਸ਼ਾਮਿਆਨਾਂ ਲੁਆ ਕੇ ਬੈਠੇ ਤੇ ਕਮਰ-ਕਸਾ ਖੋਹਲਿਆ। ਤਦ ਤੋਂ ਇਸ ਅਸਥਾਨ ਦਾ ਨਾਉਂ 'ਦਮਦਮਾ ਸਾਹਿਬ' ਪ੍ਰਸਿੱਧ ਹੋਇਆ।

ਪੰਜ ਚਾਰ ਦਿਨ ਡੇਰਾ ਇਸੇ ਤਰ੍ਹਾਂ ਰਿਹਾ, ਪ੍ਰਸ਼ਾਦ ਲੰਗਰ ਰਸਦ ਸਭ ਡੱਲੇ ਦੇ ਕਿਲ੍ਹੇ ਤੋਂ ਆਵੇ। ਦੋਨੋਂ ਵੇਲੇ ਦੀਵਾਨ ਸਜੇ। ਡੱਲੇ ਨੇ ਇਕ ਦਿਨ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਜੋ ਬੇਰਾੜ ਤਨਖਾਹ ਦਾਰ ਸਿਪਾਹੀ ਆਪ ਦੇ ਨਾਲ ਹਨ, ਇਨ੍ਹਾਂ ਨੂੰ ਆਪ ਹੁਣ ਵਿਦਾ ਕਰ ਦਿਓ। ਕਿਉਂਕਿ ਪ੍ਰੇਮ ਦੀ ਸੇਵਾ ਵਾਲੇ ਆਪ ਦੇ ਨਾਲ ਬਹੁਤੇ ਹਨ ਤੇ ਹੁਣ ਲੋੜ ਭੀ ਕੋਈ ਨਹੀਂ। ਹੁਣ ਆਪ ਆਪਣੇ ਘਰ ਵਿਚ ਆ ਗਏ ਹੋ ਤੇ ਏਥੇ ਹੀ ਹੁਣ ਆਰਾਮ ਕਰੋ ਤੇ ਜੋਤਾਂ ਜਗਾਓ। ਸ੍ਰੀ ਗੁਰੂ ਜੀ ਨੇ ਸਾਰੇ ਦਲ ਨੂੰ, ਜੋ ਤਨਖਾਹਦਾਰ ਸੀ, ਪ੍ਰਸ਼ਾਦ ਛਕਾਇਆ ਤੇ ਤਲਬਾਂ ਚੁਕਾ ਕੇ ਵਿਦਾ ਕੀਤਾ। ਇਕ ਦਲ ਤਾਂ ਪਹਿਲਾਂ ਟੁਰ ਚੁਕਾ ਸੀ ਜੋ ਬੇਦਾਵੇ ਤਕ ਅੱਪੜਿਆ ਸੀ, ਇਹ ਦੂਸਰਾ ਸੀ ਜੋ ਬੇਮੁਖ ਨਹੀਂ ਹੋਇਆ, ਬਾਕੀ ਜੋ ਪ੍ਰੇਮ ਵਾਲੇ ਸੇ, ਸੋ ਨਾਲ ਰਹੇ। ਇਥੇ ਹੁਣ ਉਹੋ ਅਨੰਦਪੁਰ ਵਾਲਾ ਸੌਜ ਸਾਮਾਨ, ਖਾਲਸਾਈ ਪ੍ਰਚਾਰ ਅਰੰਭ ਹੋ ਗਿਆ। ਦੇਸ਼ ਜੰਗਲ ਦਾ ਸੀ ਰੇਤੇ ਵਾਲਾ, ਵਸੋਂ ਵਿਰਲੀ, ਲੋਕ ਸਿੱਧੇ, ਮੂਲੋਂ ਹੀ ਸਿੱਧੇ ਸਾਦੇ, ਪਾਤਸ਼ਾਹੀ ਸੈਨਾ ਪਾਣੀਆਂ ਦੀ ਥੁੜ ਖੁਣੋਂ ਕੋਈ ਲੰਮੀ ਮੁਹਿੰਮ ਏਥੇ ਪਹੁੰਚਾ ਨਹੀਂ ਸਕਦੀ ਸੀ।

ਇਕ ਦਿਨ ਕੀਰਤਨ ਮਗਰੋਂ ਦੀਵਾਨ ਵਿਚ ਸਾਹਿਬ ਜੀ ਕੁਛ ਬਚਨ ਬਿਲਾਸ ਕਰ ਰਹੇ ਸੇ ਕਿ ਡੱਲੇ ਨੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਅਰ ਅਨੰਦਪੁਰ ਦੇ ਸਾਕੇ ਪਰ ਹਮਦਰਦੀ ਪ੍ਰਗਟ ਕਰਦਿਆਂ ਆਖਿਆ ਕਿ "ਮਹਾਰਾਜ ਜੀ! ਮੇਰੀ ਕੌਮ ਦੇ, ਮੇਰੇ ਦਲ ਵਾਲੇ ਭਾਈਬੰਦ, ਜੰਗਲ ਦੇ ਵਾਸੀ ਬੜੇ ਰਾਠ ਹਨ। ਕਦੇ ਸੱਚੇ ਪਾਤਸ਼ਾਹ ਏਸ ਜੰਗ ਵਿਚ ਮੈਨੂੰ ਯਾਦ ਕਰਦੇ, ਤਾਂ ਇਹ ਦਾਸ ਭੀ ਜੰਗ ਵਿਚ ਆ ਰਲਦੇ। ਸ੍ਰੀ ਜੀ ਦੇ ਸੂਰਮਿਆਂ ਨੇ ਤੁਰਕਾਂ ਦੇ ਚੰਗੇ ਦੰਦ ਖੱਟੇ ਕੀਤੇ, ਪਰ ਜੇ ਵਿਚ ਮੇਰਾ ਦਲ ਵੀ ਹੁੰਦਾ ਤਾਂ ਆਪ ਦੀ ਰਜ਼ਾ ਵਿਚ ਤੁਰਕਾਂ ਨੂੰ ਦਲ ਹੀ ਸਿੱਟਦੇ।" ਤਦੋਂ ਆਪ ਮੁਸਕ੍ਰਾਏ ਤੇ ਬੋਲੇ- "ਡੱਲਿਆ! ਤੇਰੀ ਬਿਰਾਦਰੀ ਸਿਖ ਤਾਂ ਹੈ, ਪਰ ਬਾਣੀ ਨਾਮ ਵਿਚ ਢਿੱਲੀ ਹੈ ਤੇ ਖਾਲਸਾ ਨਹੀਂ ਸਜੀ।" ਡੱਲੇ ਆਖਿਆ–"ਪਾਤਸ਼ਾਹ! ਤੇਰੇ ਚਰਨਾਂ ਦੀ ਸਾਰੇ ਧੂੜ ਹਨ, ਪਰ ਬਹਾਦਰੀ ਤਾਂ ਡੋਲਿਆਂ ਦੀ ਸ਼ੈ ਹੈ ਤੇ ਡੋਲੇ ਇਨ੍ਹਾਂ ਦੇ ਬੜੇ ਤਕੜੇ ਹਨ, ਇਹ ਜ਼ਰੂਰ ਸੌ ਸੌ ਤੇ ਇਕ ਇਕ ਭਾਰੂ ਹੁੰਦਾ। ਕਈ ਵੇਰ ਇਨ੍ਹਾਂ ਨੂੰ ਮਾਮਲੇ ਪਏ ਹਨ, ਇਹ ਸ਼ਹਿਰਾਂ ਤੇ ਵੱਸਦੇ ਪਿੰਡਾਂ ਦੇ ਸਿਪਾਹੀਆਂ ਤੇ ਡਾਢੇ ਭਾਰੂ ਪੈਂਦੇ ਹਨ।" ਸਤਿਗੁਰਾਂ ਕਿਹਾ "ਡੱਲਿਆ! ਜੋ ਬੀਤ ਗਿਆ ਸਮਾਂ ਸੋ ਬੀਤ ਗਿਆ, ਜੋ ਹੁਕਮ ਸੀ ਵਰਤ ਗਿਆ, ਅਗੋਂ ਦਾ ਸੰਭਾਲਾ ਰੱਖੋ। ਹੁਣ ਤੁਸੀਂ ਜਾਗੋ ਉਠੋ, ਸਾਰੇ ਮਨ ਤੇ ਸਰੀਰ ਕਰਕੇ ਮੁਰਦਾਪਨ ਛਾ ਰਿਹਾ ਹੈ, ਇਸ ਨੂੰ ਕੱਢੋ।"

ਡੱਲੇ ਕਿਹਾ–ਸੱਤ ਹੈ, ਮਹਾਰਾਜ! ਪਰ ਅਰ-ਮਾਨ ਜੀ ਵਿਚ ਰਹਿ ਗਿਆ ਕਿ ਅਸੀਂ ਐਥੇ ਬੈਠ

ਰਹੇ ਐਡੇ ਐਡੇ ਕੱਦਾਵਰ ਜੁਵਾਨ ਦੇਵਾਂ ਨੂੰ ਪਰੇ ਸੱਟ ਦੇਣ ਵਾਲੇ, ਤੇ ਸਾਡੇ ਪਿਆਰੇ ਸਾਹਿਬਜ਼ਾਦੇ ਲਵੇ ਬੱਚੇ ਸਨਮੁਖ ਜੂਝਦੇ ਤੀਰਾਂ ਅੱਗੇ ਛਾਨਣੀ ਹੁੰਦੇ ਰਹੇ, ਧ੍ਰਿਗ ਹੈ ਸਾਡੇ ਜੀਉਣ ਦੇ।

ਸਤਿਗੁਰ ਫੇਰ ਮੁਸਕ੍ਰਾਏ ਤੇ ਬੋਲੇ-ਡੱਲਿਆ! ਉਹ ਬੀਤ ਗਈ ਤੇ ਬੀਤ ਗਈ।ਉਹ ਬੱਚੇ ਸ਼ੇਰ ਬੱਚੇ ਸਨ,ਜੀਉਂਦੇ ਸਨ,ਉਹ ਕੋਮਲ ਸ਼ੀਰਖੋਰ ਰਾਖ਼ਿਆਂ, ਗਿਲਜਿਆਂ ਤੇ ਮੁਗ਼ਲਾਂ ਦੇ ਆਹੂ ਲਾਹੁੰਦੇ ਗਏ ਹਨ। ਲੜਨਾ ਜਾਂ ਜਿੱਤਣਾ ਮਨੋਰਥ ਨਹੀਂ, ਮਨੋ-ਰਥ ਤਾਂ ਪਰਜਾ ਦਾ ਸੁਖ ਹੈ:—ਆਤਮ ਸੁਖ, ਮਾਨ-ਸਿਕ ਸੁਖ,ਸਰੀਰਕ ਸੁਖ। ਦੁੱਖ ਆ ਪਏ ਤੇ, ਮੁਰ-ਦਿਹਾਨ ਛਾ ਗਿਆਂ ਤੇ ਸ਼ਰੀਰ, ਕੌਮ ਤੇ ਸ੍ਰਿਸ਼ਟੀ ਤ੍ਰੈਏ ਕਿਸੇਉੱਚੇ ਖਿਆਲ ਨਾਲ ਮੁੜਕੇ ਜੀਉਂਦੀਆਂ ਹਨ ਅਤੇ ਉੱਚੇ ਆਦਰਸ਼ ਤੇ ਨਜ਼ਰ ਟਿਕਾਕੇ ਉੱਚੀਆਂ ਹੁੰਦੀਆਂ ਹਨ। ਜੀਵ ਦੀ ਅੰਦਰੋਂ ਰੂਹ 'ਸਾਂਈ ਚਰਨੀ' ਜਾ ਠਹਿਕੇ ਤਾਂ ਜੀਵਨ ਰੁਮਕਾ ਆਉਂਦਾ ਹੈ। ਸੋ ਇਹੋ ਕੁਛ ਅਨੰਦਪੁਰ ਹੋਇਆ; ਇਹੋ ਕੁਛ ਖਾਲਸਾ ਹੈ ਇਹੋ ਮਨੋਰਥ, ਇਹੋ ਜਿੱਤ ਹੈ! ਹਾਰ ਜਿੱਤ, ਬਾਹੂਬਲ ਤੇ ਬਾਹੁ ਨਾ ਬਲ; ਏਹ ਗਲ ਹੇਠਾਂ ਦੀਆਂ ਹਨ।

ਡੱਲੇ ਕਿਹਾ,—ਸੱਤ ਹੈ, ਸੱਚੇ ਪਾਤਸ਼ਾਹ! ਪਰ ਅਰਮਾਨ ਡਾਢਾ ਰਹਿ ਗਿਆ। ਮੇਰੇ ਐਡੇ ਐਡੇ ਜੁਵਾਨਾਂ ਦੇ ਹੁੰਦਿਆਂ ਮੇਰੇ ਸਿਰਾਂ ਦੇ ਸ਼ਾਹਜ਼ਾਦੇ ਮਾਰੇ ਗਏ। ਤੱਕੋ ਨਾ ਮਹਾਰਾਜ! ਮੇਰੇ ਬੀਰ ਕੇਡੇ ਦੇਉ ਕੱਦ ਹਨ?

ਸਤਿਗੁਰਾਂ ਤੱਕਿਆ, ਹੱਸੇ ਤੇ ਬੋਲੇ "ਡੱਲਿਆ! ਅਜੇ ਇਹ ਜੀਵੇ ਨਹੀਂ।"

ਇਹ ਗੱਲ ਕਰ ਹੀ ਰਹੇ ਸਨ ਕਿ ਲਾਹੌਰ ਦਾ ਇਕ ਸਿੱਖ ਕਾਰੀਗਰ ਆਇਆ, ਅੱਗੇ ਵਧਕੇ ਚਰਨਾਂ ਤੇ ਢੱਠਾ ਤੇ ਇਕ ਸੁਬਕ ਜੇਹੀ ਡਾਢੀ ਸੁਹਣੀ ਤੁਪਕ (ਬੰਦੂਕ) ਅੱਗੇ ਧਰਕੇ ਬੋਲਿਆ:—

ਪਾਤਸ਼ਾਹ! ਨਿਮਾਣੀ ਭੇਟ ਹੈ। ਸ੍ਰੀ ਗੁਰੂ ਜੀ ਨੇ ਚਾਈ ਤੇ ਪਰਖੀ। ਬੜੇ ਖੁਸ਼ ਹੋਏ ਆਖਣ ਲੱਗੇ: "ਇਹ ਨਵੀਂ ਕਾਢ ਹੈ, ਵਧੇਰੀ ਦੂਰ ਮਾਰ ਕਰਨ ਵਾਲੀ ਹੈ।" (ਡੱਲੇ ਵੱਲ ਤੱਕ ਕੇ ਬੋਲੇ):—

ਡੱਲਿਆ! ਸੱਜਣਾ! ਦੋ ਇਕ ਆਦਮੀ ਆਪਣੀ ਕੌਮ ਦੇ ਲੈ ਆਓ, ਆਪਸ ਵਿਚ ਪੰਜਾਹ ਪੰਜਾਹ ਕਦਮ ਦੀ ਵਿੱਥ ਤੇ ਦੱਖਣ ਪਾਸੇ ਵੱਲ ਔਸ ਰੁੱਖ ਤੋਂ ਪਰੇ ਖੜੇ ਕਰ ਦਿਓ, ਅਸੀਂ ਇਹ ਬੰਦੂਕ ਚਲਾਕੇ ਨਿਸ਼ਾਨਾ ਫੁੰਡਾਂਗੇ ਤੇ ਦੇਖਾਂਗੇ ਕਿ ਏਸ ਸਿੱਖ ਦੀ ਕਾਰੀਗਰੀ ਕਿੱਥੋਂ ਕੁ ਤੱਕ ਅੱਪੜੀ ਹੈ?" ਇਹ ਕਹਿਕੇ ਆਪ ਤਾਂ ਬੰਦੂਕ ਨੂੰ ਖੋਲ੍ਹਣ ਮੀਟਣ ਪਰਖਣ ਦੇ ਕੌਤਕਾਂ ਵਿਚ ਮਾਨੋ ਰੁੱਝ ਗਏ ਤੇ ਡੱਲੇ ਨੇ ਅਪਣੇ ਦਲ ਵੱਲ ਤੱਕਿਆ: ਅੱਧੇ ਕੁ ਆਦਮੀ ਤਾਂ ਤੱਕਣ ਤੋਂ ਪਹਿਲਾਂ ਖਿਸਕੰਤ ਹੋ ਗਏ ਸਨ।ਡੱਲੇ ਨੇ ਓਹਨਾਂ ਦੇਵ ਕੱਦ ਭਰਾਵਾਂ ਤੇ ਹੁਕਮੀ ਬੰਦਿਆਂ ਦੀਆਂ ਪਿੱਠਾਂ ਹੀ ਵੇਖੀਆਂ, ਬਾਕੀ ਸਿਰ ਨੀਵਾਂ ਪਾਈ ਸੋਚ ਰਹੇ ਸਨ। ਡੱਲਾ ਆਪ ਬੀ ਵਹਿਣੀਂ ਪੈ ਗਿਆ ਸੀ ਕਿ ਬੰਦੂਕ ਪਰਖਣ ਲਈ ਦੋ ਜੁਵਾਨ ਘਾਤ ਕਰ ਦੇਣੇ ਗੁਰੂ ਜੀ ਨੇ ਇਹ ਕੀ ਸੋਚੀਹੈ? ਅਕਾਰਥ ਜਾਨ ਕੌਣ ਦੇਵੇ? ਪਰ ਅਜੇ ਡੱਲੇ ਨੇ ਆਪਣੇ ਦਲ ਨੂੰ ਵੰਗਾ-ਰਿਆ ਨਹੀਂ ਸੀ ਕਿ ਕੁਛ ਹੋਰ ਖਿਸਕ ਪਏ। ਹੁਣ ਡੱਲੇ ਨੇ ਬੜਾ ਹੀਆ ਕਰਕੇ ਤੇ ਆਪਣੀ ਅਬਰੋ ਦਾ ਧਿਆਨ ਕਰਕੇ ਲਲਕਾਰਕੇ ਅਵਾਜ਼ ਦਿੱਤੀ ਪਰ ਪਲੋ ਪਲੀ ਵਿਚ ਡੱਲਾ ਹੀ ਡੱਲਾ ਰਹਿ ਗਿਆ। ਤ੍ਰੈ ਸੌ ਜੁਆਨਾਂ ਨੇ,ਜਿਨ੍ਹਾਂ ਦੀ ਡੀਲ ਵੇਖਕੇ ਪਠਾਣ ਕੰਬ ਜਾਣ, ਆਪਣੀਆਂ ਛਬੀਲੀਆਂ ਦੇਹਾਂ ਲੈਕੇ ਤਲ-ਵੰਡੀ ਵਿਚ ਆਕੇ ਮਿੱਟੀਦੀਆਂ ਕੰਧਾਂ ਦੇ ਅੰਦਰਖੁੱਲ੍ਹਾ ਸਾਹ ਲੀਤਾ, ਜਿੱਥੇ ਕਿ ਬਦੂੰਕ ਚੱਲੇ ਬੀ ਤਾਂ ਕੰਨਾਂ ਦੇ ਪਰਦੇ ਉਤੇ ਅੰਵਾਜ਼ ਦੀ ਸੱਟ ਦੇ ਸਿਵਾ ਹੋਰਕੋਈ ਮਾਰ ਨਾ ਕਰ ਸਕੇ। ਗੁਰੂ ਜੀ ਉਧਰ ਜਾਣਕੇਬੰਦੂਕ ਨਾਲ ਖਲਾਂ ਕਰਦੇ ਹੁਣ ਉਸ ਨੂੰ ਠੋਕ, ਭਰ ਪਲੀਤਾ ਸੁਲਗਾ, ਤਿਆਰ ਹੋ ਗਏ। ਡੱਲਾ ਨੀਵੀਂ ਗਿੱਚੀ ਪਾਈ ਬੈਠਾ ਹੈ, ਸਰੀਰ ਉਹੋ, ਕੱਦ ਉਹੋ, ਡੱਲਾ ਉਹੋ, ਪਰ ਚਿਹਰੇ ਤੇ ਪਿਲੱਤਣ ਹੈ, ਇਕੱਲਾ ਹੈ ਤੇ ਸੋਚੀਂ ਗ਼ਰਕ ਹੈ। ਹੁਣ ਸੱਚੇ ਹੁਲਾਸੀ ਪਾਤ-ਸ਼ਾਹ—ਘਰ ਬਾਰ, ਕਿਲ੍ਹੇ ਕੋਟ, ਪਾਤਸ਼ਾਹੀ ਅਮੀਰੀ; ਪੁੱਤ੍ਰ, ਪਿਆਰੇ, ਸਰਬੰਸ ਉਜਾੜ ਕੇ ਦਿਲਗੀਰ ਨਾ ਹੋਣ ਵਾਲੇ ਖਾਲਸਾ ਸਤਿਗੁਰੂ ਜੀ—ਹੱਸੇ ਤੇ ਇਕ ਸਿਖ ਨੂੰ ਬੋਲੇ: "ਖਾਲਸਾ ਜੀਉ! ਡੇਰੇ ਵਿਚ ਔਹ ਦੋ ਸਿੱਖ ਜੋ ਦੀਹਦੇ ਹਨ, ਓਹਨਾਂ ਨੂੰ ਹੁਕਮ ਸੁਣਾ ਦਓ ਕਿ "ਇਕ ਸਿੱਖ ਬੰਦੂਕ ਦਾ ਨਿਸ਼ਾਨਾਂ ਪਰਖਣ ਵਾਸਤੇ ਲੋੜੀਏ, 'ਛੇਤੀ ਆਓ, ਜੇ ਤੋੜਾ ਬੁਝ ਨਾ ਜਾਏ ਕਿਸੇ ਦਾ ਨਾਮ ਨਹੀਂ ਲੈਣਾ।"

"ਇਕ ਸਿਖ ਗੁਰੂ ਜੀ ਮੰਗਦੇ ਹਨ ਜੋ ਜਾਨ ਦੇਣ ਵਾਸਤੇ ਆਵੇ, ਕੰਮ ਕੇਵਲ ਬੰਦੂਕ ਪਰਖਣੀ ਹੈ।" ਇਹ ਹੁਕਮ ਜਦ ਗੁਰੂ ਕੇ ਡੇਰੇ ਵਿਚ ਪਹੁੰਚਾ, ਤਦੋ ਉਨ੍ਹਾਂ ਦੋਨਾਂ ਸਿੰਘਾਂ ਨੇ ਸੁਣਿਆਂ, ਦੋਵੇਂ ਪਗਾਂ ਬੰਨ੍ਹ ਰਹੇ ਸਨ ਸੁਣਦੇ ਸਾਰ ਦੋਵੇਂ ਉਠ ਦੌੜੇ, ਇਕ ਨੇ ਅੱਧੀ ਪਗ ਬੱਧੀ ਹਥ ਵਿਚ ਫੜੀ ਸੀ ਦੂਏ ਨੇ ਅਜ ਸ਼ੁਰੂ ਕੀਤੀ ਸੀ। ਗੁਰੂ ਕੇ ਹਜ਼ੂਰ ਅੱਪੜੇ ਤਾਂ ਇਕ ਨੇ ਕਿਹਾ:—"ਮਹਾਰਾਜ! ਮੇਰਾ ਹੱਕ ਹੈ", ਦੂਜਾ ਕਹੇ "ਮੇਰਾ"। ਗੁਰੂ ਜੀ ਮੱਥੇ ਤੇ ਰਤਾ ਕੁ ਵੱਟ ਪਾ ਕੇ ਬੋਲੇ—"ਕਿਉਂ ਝਗੜਦੇ ਆ ਰਹੇ ਹੋ? ਅਸਾਂ ਇਕ ਬੁਲਾਇਆ ਸੀ, ਦੋ ਕਿਉਂ ਆ ਗਏ ਹੋ?" ਇਕ ਨੇ ਹੱਥ ਜੋੜਕੇ ਕਿਹਾ:—"ਪਾਤਸ਼ਾਹ! ਸਿੰਘ ਨੇ ਨਾਮ ਨਹੀਂ ਲੀਤਾ, ਇਸ ਕਰਕੇ ਦੋਏ ਆ ਗਏ ਹਾਂ ਤੇ ਮੈਂ ਕਹਿੰਦਾ ਹਾਂ ਮੇਰਾ ਹੱਕ ਹੈ, ਕਿਉਂਕਿ ਪਹਿਲਾਂ ਮੈਂ ਸੁਣਿਆਂ ਹੈ!" ਦੂਜੇ ਨੇ ਕਿਹਾ: "ਪਾਤਸ਼ਾਹ! ਇਹ ਮੇਰਾ ਵੀਰ ਮੇਰੇ ਨਾਲੋਂ ਵਧੀਕ ਉੱਦਮੀ, ਭਜਨ ਵਾਲਾ ਤੇ ਸੂਰਮਾ ਹੈ, ਮੈਂ ਚਾਹੁੰਦਾ ਹਾਂ ਕਿ ਇਸ ਵੇਲੇ ਮੈਂ ਹਜ਼ੂਰ ਦੇ ਕੰਮ ਆਵਾਂ ਤੇ ਇਹ ਚੰਗਾ ਵੀਰ ਫੇਰ ਕਿਸੇ ਹੋਰ ਉਖੇਰੇ ਵੇਲੇ ਸ੍ਰੀ ਜੀ ਦੇ ਚਰਨਾਂ ਤੋਂ ਬਲਿਹਾਰ ਹੋਵੇ।"

ਇਹ ਸੁਣਕੇ ਡੱਲੇ ਦੇ ਕੰਨਾਂ ਵਿਚ ਸਰਲ ਸਰਲ ਹੋਈ ਤੇ ਸਰੀਰ ਵਿਚ ਝਰਨਾਟ ਆਈ, ਨੈਣ ਉੱਠੇ ਪਰ ਦਰਸ਼ਨ ਝੱਲ ਨਾ ਸਕੇ, ਹਾਂ, ਦੇਵ-ਕੱਦ ਜੋਧੇ ਦੇ ਨੈਣ ਤ੍ਰੱਪ ਤ੍ਰੱਪ ਕਿਰ ਪਏ। ਬਾਹਰ ਦੀ ਸੰਗਤ ਤੇ ਗੁਰਾਂ ਦੇ ਨਾਲ ਦੇ ਸਿੰਘ ਜੋ ਸਭਾ ਵਿਚ ਸਨ, ਸਾਰੇ ਡਾਢੇ ਪਿਆਰ ਦੇ ਰੰਗ ਵਿਚ ਗਦਗਦ ਕੰਠ ਹੋ ਗਏ! ਡੱਲੇ ਦਾ ਪੀਲਾ ਰੰਗ ਹੁਣ ਚਿੱਟਾ ਸੁਫੈਦ ਹੋ ਗਿਆ, ਸੋਚੇ: ਇਹ ਆਦਮੀ ਹਨ ਕਿ ਬਿਦੇਹ ਰੂਹਾਂ ਹਨ? ਇਹ ਸੂਰਮੇ ਹਨ ਕਿ ਬੀਤਰਾਗ ਜੋਗੀ ਹਨ? ਨਿਕੰਮੀ ਇਕ ਖੇਲਵਾ ਸਤੇ ਜਾਨ ਦੇਣ ਨੂੰ ਤਿਆਰ ਹਨ ਤੇ ਕਿਸ ਉਤ-ਸ਼ਾਹ ਵਿਚ ਹਨ; ਕਿਸ ਪਿਆਰ ਵਿਚ ਹਨ ਤੇ ਇਕ ਦੂਸਰੇ ਤੇ ਵਾਧਾ ਕਿਸ ਪ੍ਰੇਮ ਤੇ ਤਿਆਗ ਵਿਚ ਮਾਰਦੇ ਹਨ*। ਕਦੀ ਰੰਗ ਖਿਆਲ-ਮੰਡਲ ਵਿਚੋਂ ਅਸਮਝੇ ਲੰਘਣ ਤੇ ਰੰਗ ਬਦਲਦਾ ਜਾਵੇ। ਕਦੇ ਚਿੱਟਾ, ਕਦੇ ਕੱਚਾ ਸਾਵਾ, ਕਦੇ ਪੀਲਾ, ਕਦੇ ਮਿੱਟੀ ਰੰਗਾ, ਛੇਕੜ ਰੰਗ ਨੇ ਪਲਟਾ ਖਾਧਾ ਜਦੋਂ ਸਤਿਗੁਰੂ ਜੀ ਬੋਲੇ—"ਡੱਲਿਆ! ਉਦਾਸ ਨਾ ਹੋ। ਮੁਰਦਾ ਮੁਰਦਾ ਹੈ ਕਿਤਨਾ ਲੰਮਾ ਤੇ ਵੱਡਾ ਹੋਵੇ, ਮੁਰਦਾ ਮੁਰਦਾ ਹੈ ਚਾਹੇ ਕਿਤਨਾ ਵਿਦਵਾਨ ਹੋਵੇ, ਮੁਰਦਾ ਮੁਰਦਾ ਹੈ ਚਾਹੇ ਕਿਤਨਾ ਧਨ ਪਾਤ੍ਰ ਹੋਵੇ। ਮਨੁੱਖ ਮੁਰਦਾ ਹੈ, ਕੌਮ ਮੁਰਦਾ ਹੈ, ਦੇਸ਼ ਮੁਰਦਾ ਹੈ, ਜਿਨ੍ਹਾਂ ਵਿਚ ਜੀਵਨ ਰੌ ਰੁਮਕਦੀ ਨਹੀਂ, ਜੋ ਇੱਜ਼ਤ, ਅਬਰੋ, ਖੁੱਲ੍ਹ, ਅਣਖ, ਸਭ ਕੁਝ ਗੁਆ ਚੁਕੇ ਹਨ। ਤਕੜਾ ਹੋ, ਅੰਮ੍ਰਿਤ ਛਕ ਤੇ ਨਾਮ ਅੰਮ੍ਰਿਤ ਅਠ ਪਹਿਰ ਅੰਦਰ ਵਸਾਉ, ਤੂੰ ਮਨ ਤੇ ਆਤਮਾ ਕਰਕੇ ਜੀਵੇਂਗਾ। ਅਸਾਂ ਨਿਸ਼ਾਨਾ ਫੁੰਡਣ ਬਦਲੇ ਆਦਮੀ ਮਾਰ ਨਹੀਂ ਦੇਣੇ ਤੈਨੂੰ ਖਾਲਸਾ ਦਾ ਆਦਰਸ਼ ਸਮਝਾਉਣਾ ਹੈ।

"ਜਿਤਨੇ ਆਦਮੀ ਜਗਤ ਵਿਚ ਦੇਖਦਾ ਹੈਂ ਇਹ ਸਾਰੇ ਬੁਤ ਤਾਂ ਆਦਮੀ ਦੇ ਹਨ, ਪਰ ਇਨ੍ਹਾਂ ਕਲਬੂਤਾਂ ਦੇ ਅੰਦਰ ਜਿੰਦ ਆਦਮੀ ਦੀ ਹੈ ਕਿ ਜਾਨਵਰ ਦੀ ਹੈ? ਇਹ ਗੱਲ ਪਰਖਣ ਵਾਲੀ ਹੈ। ਜਿਸ ਆਦਮੀ ਦੇ ਅੰਦਰ ਲਗਾਤਾਰ ਲਗਨ ਅਕਾਲ ਪੁਰਖ ਦੇ ਚਰਨਾਂ ਦੀ ਨਹੀਂ, ਜਿਸ ਦੇ ਅੰਦਰ ਭਗਤੀ ਦਾ ਭਾਉ ਨਹੀਂ, ਜਿਸ ਦੇ ਅੰਦਰ ਆਪਣੇ ਕਰਤਾ. ਆਪਣੇ ਕਾਰਨ ਵਾਹਿਗੁਰੂ ਦੇ ਮਿਲਾਉ ਦੀ ਚਾਹਨਾ ਨਹੀਂ ਹੈ, ਉਸ ਦੇ ਅੰਦਰ ਮਨੁੱਖਾਂ ਵਾਲੀ ਜਾਨ ਨਹੀਂ ਹੈ, ਨਾ ਉਸ ਦੇ ਵਿਚ ਅਸਲੀ ਬਲ ਹੈ ਅਤੇ ਨਾ ਅਸਲੀ ਖਸਲਤ। ਫਿਰ ਜਿਸ ਨੇ ਜੀਵਨ ਮਨੋ-ਰਥ ਨਹੀਂ ਸਮਝਿਆ, ਉਹ ਉਸ ਆਦਰਸ਼ ਤੇ ਨਹੀਂ ਆਇਆ ਜਿਸ ਨਾਲ ਕਿ ਆਦਮੀ ਉਹ ਕੁਛ ਬਣ ਸਕੇ ਜੋ ਆਦਮੀ ਦਾ ਰਚਣਹਾਰ ਚਾਹੁੰਦਾ ਹੈ ਕਿ ਆਦਮੀ ਬਣੇ।

ਡੱਲਿਆ! ਉਦਾਸ ਨਾ ਹੋ, ਤੇਰੇ ਆਦਮੀ ਬਹਾਦਰ ਹਨ, ਪਰ ਜਦ ਉਹਨਾਂ ਦੇ 'ਹੰਕਾਰ' ਤੋਂ ਵਡੇਰਾ ਦੁੱਖ ਉਹਨਾਂ ਉੱਤੇ ਝੁੱਲ ਪਏਗਾ ਤਾਂ ਉਨ੍ਹਾਂ ਦੀ ਬਹਾਦਰੀ ਉਥੇ ਲੰਮੀ ਪੈ ਜਾਵੇਗੀ, ਪਰ ਜੇ ਉਨ੍ਹਾਂ ਦੀ ਬਹਾਦਰੀ ਆਤਮਿਕ 'ਚੜ੍ਹਦੀਆਂ ਕਲਾਂ ਵਿਚ ਹੈ ਤਦ ਉਸ ਬਹਾਦਰੀ ਦੀ ਨੀਂਹ ਉੱਚੀ ਜਾ ਚੜ੍ਹੀ ਹੈ, ਤਦ ਤਨ ਜਾਏਗਾ, ਧਨ ਜਾਏਗਾ, ਧਾਮ ਜਾਏਗਾ, ਸਰਬੰਸ ਜਾਏਗਾ, ਪਰ ਉਹਨਾਂ ਦੀ ਸੂਰਬੀਰਤਾ ਨਹੀਂ ਜਾਏਗੀ।

*ਇਸ ਵੇਲੇ ਗੁਰਾਂ ਨੇ ਬੰਦੂਕ ਦਾ ਮੂੰਹ ਉਚੇਰਾ ਕਰਕੇ ਚਲਾ ਦਿਤੀ ਸੀ, ਜੋ ਨਿਸ਼ਾਨਾ ਕਿਸੇ ਨੂੰ ਨਾ ਲੱਗੇ।

"ਸਰੀਰ ਵਡਾ ਮਲੂਮ ਹੁੰਦਾ ਹੈ, ਪਰ ਵੱਡਾ ਮਨ ਹੈ। ਖਿਆਲ ਦਾ ਮੰਡਲ ਵੱਡਾ ਹੈ, ਦੁਖ ਸੁਖ ਖਿਆਲ ਵਿਚ ਵਸਦਾ ਹੈ। ਜਦ ਖਿਆਲ ਵਿਚੋਂ ਪੀੜ ਜਿੱਤ ਲਈਦੀ ਹੈ ਤਾਂ ਸੂਰਮਾਂ ਅੱਗੇ ਵਧਕੇ ਘਾਉ ਖਾਕੇ ਮਰਦਾ ਹੋਇਆ ਬੀ ਪੀੜ ਨਹੀਂ ਮੰਨਦਾ। ਸਤੀ (ਭਾਵੇਂ ਮਾੜਾ ਕੰਮ ਹੈ) ਚਿਖਾ ਚੜ੍ਹਦੀ ਪੀੜ ਦੀ ਪਰਵਾਹ ਨਹੀਂ ਕਰਦੀ।

"ਖਿਆਲ ਵਿਚੋਂ ਪੀੜ ਤੇ ਫਤਹ ਪਾਉਣ ਲਈ ਖਿਆਲ ਬਲਵਾਨ ਕਰਨਾ ਲੋੜੀਏ 'ਖਿਆਲ' ਪੂਰਾ ਤੇ ਅਸਲੀ ਤ੍ਰੀਕੇ ਦਾ ਬਲਵਾਨ ਵਾਹਿਗੁਰੂ ਦੀ ਸਮੀਪਤਾ ਨਾਲ ਹੁੰਦਾ ਹੈ, ਵਾਹਿਗੁਰੂ ਦੀ ਸਮੀਪਤਾ ਉਸ ਦੀ ਬਾਣੀ ਤੇ ਨਾਮ ਦੇ ਅੱਭਯਾਸ ਨਾਲ ਹੁੰਦੀ ਹੈ, ਇਸ ਕਰਕੇ ਗੁਰੂ ਘਰ ਵਿਚ ਬਾਣੀ ਤੇ ਨਾਮ ਦਾ ਪਿਆਰ ਹੈ। ਤੁਸੀਂ ਸਿੱਖ ਹੋ, ਪਰ ਜੰਗਲਾ ਵਿਚ ਵੱਸਦੇ ਬਾਣੀ ਨਾਮ ਨਾਲ ਘੱਟ ਜੁੜੇ ਹੋ। ਬਾਣੀ ਵਾਹਿਗੁਰੂ ਦਾ ਤੀਰ ਹੈ ਤੇ ਨਾਮ ਵਾਹਿਗੁਰੂ ਦਾ ਰੂਪ ਹੈ। ਬਾਣੀ ਛੇਕ ਪਾਕੇ ਮਨ ਵਿੰਨ੍ਹਦੀ ਹੈ ਤੇ ਨਾਮ ਪ੍ਰਵੇਸ਼ ਕਰਕੇ ਆਤਮਾ ਨੂੰ ਪ੍ਰਮਾਤਮਾਂ ਦੇ ਨਾਲ ਠਹਿਕਾ ਦੇਂਦਾ ਹੈ। ਫੇਰ ਰੱਬੀ ਰੌ ਆਤਮਾ ਵਿਚ ਹਰ ਵੇਲੇ ਆਉਂਦੀ ਹੈ, ਫੇਰ ਇਸ ਬੰਦੇ ਦਾ ਬਲ ਵਾਹਿਗੁਰੂ ਦੇ ਬਲ ਨਾਲ ਜੁੜਕੇ ਉਥੋਂ ਤਾਕਤ ਲੈਂਦਾ ਹੈ, ਇਸ ਕਰਕੇ ਅਸੀਂ ਆਖਦੇ ਹਾਂ ਕਿ:—

'ਵਾਹਿਗੁਰੂ ਜੀ ਕਾ ਖਾਲਸਾ'

ਖਾਲਸਾ ਵਾਹਿਗੁਰੂ ਜੀ ਦਾ ਹੈ। ਐਉਂ ਨਹੀਂ ਜਿਵੇਂ ਕਿਲ੍ਹਾ, ਤਲਵੰਡੀ, ਛਲੇ ਤੇ ਬਾਜਰਾ ਤੇਰੀ। ਅਨੀ ਹੈ ਤੇ ਓਹ ਮੁਰਦਾ ਚੀਜ਼ਾਂ ਤੇਰੇ ਕਬਜ਼ੇ ਵਿਚ ਹਨ, ਪਰ ਜਿਵੇਂ ਕਿਰਨਾਂ ਸੂਰਜ ਦੀਆਂ ਹਨ, ਜਿਵੇਂ ਬੂਟੇ ਨਾਲ ਲੱਗਾ ਫਲ ਬੂਟੇ ਦਾ ਹੈ, ਜਿਵੇਂ ਚਸ਼ਮੇਂ ਦੀ ਆਡ ਨਾਲ ਲੱਗਾ ਸਰੋਵਰ ਚਸ਼ਮੇਂ ਦਾ ਹੈ, ਹਾਂ ਡੱਲਿਆ! ਤਿਵੇਂ ਖਾਲਸਾ ਵਾਹਿਗੁਰੂ ਦਾ ਹੈ ਅਪਣਾ ਤੇ ਉਸ ਦੇ ਆਪੇ ਨਾਲ ਪ੍ਰੋਤਾ।

"ਹੁਣ ਸਮਝ ਡੱਲਿਆ! ਜਦ ਬਾਣੀ ਨਾਲ ਸਾਡੇ ਮਨ ਦਾ ਪਰਦਾ, ਜੋ ਸਾਨੂੰ ਪਸ਼ੂ ਤੇ ਜੀਵ ਬਣਾ ਰਿਹਾ ਹੈ, ਫੱਟਿਆ ਤੇ ਨਾਮ ਨੇ ਸਾਡੇ ਅੰਦਰਲੇ ਨੂੰ ਵਾਹਿਗੁਰੂ ਨਾਲ ਜੋੜ ਦਿੱਤਾ ਤਦ ਆਪਾ ਰੱਬ ਦਾ ਹੋ ਗਿਆ। ਉਸ ਦੇ ਨਾਲ ਹਰਦਮ ਜੁੜ ਗਿਆ। ਹੁਣ ਸਾਡਾ ਆਪਾ ਵਾਹਿਗੁਰੂ ਤੋਂ ਪਾਲਣਾ ਲੈ ਰਿਹਾ ਹੈ, ਹਰਦਮ ਸਮਰੱਥਾ ਬਲ ਤੇ ਸਾਰੇ ਗੁਣਾਂ ਦਾ ਸਾਂਝੀਵਾਲ ਹੋ ਰਿਹਾ ਹੈ, ਦੱਸ ਇਹ ਆਪਾ ਜੀ ਉੱਠਿਆ ਕਿ ਨਾ?"

ਡੱਲਾ ਜੀ ਸੱਚੇ ਪਾਤਸ਼ਾਹ!

ਗੁਰੂ ਜੀ—ਹੁਣ ਸਮਝ: ਸਰੀਰ ਦੀ ਮੌਤ—ਇਸ ਜੀ ਉਠ ਆਪੇ ਨੂੰ ਸਰੀਰ ਦੀ ਮੌਤ—ਕੀ ਸ਼ੈ ਰਹੀ? ਕੁਛ ਬੀ ਨਾਂ! ਮਰਨ ਦਾ ਭਰਮ ਬਿਲਾ ਗਿਆ, ਭਰਮ ਬਿਲਾ ਗਿਆ ਤ੍ਰਾਂ ਭੈ ਦੂਰ ਹੋ ਗਿਆ, ਜਿਸਦੇ ਅੰਦਰ ਵਾਹਿਗੁਰੂ ਜੀ ਜੋਤਿ ਨਾਲ ਸਨਬੰਧ ਹੋਕੇ ਹਰਦਮ ਭਾਸਦਾ ਹੈ ਕਿ ਆਹ ਮੈਂ ਮਿਲਿਆ ਪਿਆ ਹਾਂ, ਆਹ ਜੋਤ ਜਗ ਰਹੀ ਹੈ, ਉਹ ਆਪਣੇ ਜੀਵਨ ਨੂੰ ਕਦੇ ਨਾ ਮਰਨ ਵਾਲਾ ਵੇਖ ਰਿਹਾ ਹੈ। ਉਸ ਨੂੰ ਹੁਣ ਮੌਤ ਦਾ ਕੀ ਡਰ ਹੈ? ਉਹ ਜਾਣਦਾ ਹੈ ਕਿ ਸਰੀਰ ਤਾਂ ਰਹਿਣਾ ਹੀ ਨਹੀਂ, ਇਸ ਨੇ ਮਰਨਾ ਹੀ ਹੈ; ਜੋ ਹਿੱਸਾ ਇਸ ਵਿਚ 'ਮੈਂ' ਦਾ ਸੀ ਸੋ ਹੁਣ ਜਾਗਦੀ ਜੋਤ ਨਾਲ ਲੱਗਕੇ ਜਾਗਤ ਹੋਇਆ ਹੈ ਤੇ ਜਗਮਗਾ ਰਿਹਾ ਹੈ*, ਤਦ ਉਹ ਮੌਤ ਤੋਂ ਕਿਉਂ ਡਰਦਾ ਹੈ? ਮੌਤ ਦਾ ਡਰ ਫਤਹ ਹੋ ਗਿਆ। ਇਹ ਖਾਲਸਾ ਹੈ ਬਈ! ਜਦੋਂ ਪੂਰਨ ਜੋਤ ਵਾਹਿਗੁਰੂ ਦੀ ਅੰਤਰ ਆਤਮੇ ਆਪਣੇ ਵਿਚ ਜਗ ਪਈ ਤਾਂ ਇਹ ਖਾਲਸਾ ਹੋ ਗਿਆ ਤੇ ਇਹ ਖਾਲਸਾ ਜੋਤਿ ਨਾਲ ਜੋ ਜਗਿਆ, ਵਾਹਿਗੁਰੂ ਦਾ ਹੋ ਗਿਆ। ਸੋ ਕਹੁ ਨਾ:—

ਵਾਹਿਗੁਰੂ ਜੀ ਕਾ ਖਾਲਸਾ।

ਉਹ ਵਾਹਿਗੁਰੂ ਸਦਾ ਹੈ ਤੇ ਇਹ ਨਾਲ ਰਲਕੇ ਸਦਾ ਹੋ ਗਿਆ†। ਜਦ ਇਹ ਜੋਤ ਜਗ ਪਈ, ਮੌਤ ਜਿੱਤੀ ਗਈ। ਡੱਲਿਆ! ਲੈ ਹੋਰ ਤਰ੍ਹਾਂ ਸਮਝ:—

ਖੰਡਾ ਪ੍ਰਿਥਮੈਂ ਸਾਜ ਕੈ
ਜਿਨ ਸਭ ਸੈਂਸਾਰ ਉਪਾਇਆ।

ਸਾਈਂ ਨੇ ਪਹਿਲੇ ਖੰਡਾ ਸਾਜਿਆ। (ਖੰਡਾ= ਖੰਡਣ ਵਾਲਾ ਸ਼ਸਤ੍ਰ)। ਤਦੋਂ ਜਗਤ ਬਨਾਇਆ, ਜਦੋਂ ਪਹਿਲਾਂ ਜਗਤ ਨੂੰ ਭੰਨਣ ਦਾ ਸਾਮਾਨ ਕੀਤਾ। ਪਹਿਲਾਂ ਮੌਤ ਰਚੀ। ਸੋ ਖਾਲਸੇ ਨੂੰ ਸਮਝ ਆ ਗਈ ਕਿ ਸਰੀਰ ਦੀ ਮੌਤ ਬਰਹੱਕ ਹੈ। ਫੇਰ ਖਾਲਸਾ ਸੋਚਦਾ

---

*'ਪੂਰਨ ਜੋਤ ਜਗੈ ਘਟ ਮੈਂ ਤਬ ਖਾਲਸ ਤਾਹਿ ਨਿਖਾਲਸ ਜਾਨੈ ॥ †'ਜਹਿ ਅਬਿਗਤੁ ਭਗਤੁ ਤਹਿ ਆਪਿ' ॥ ਪਨਾ—'ਥਿਰੁ ਪਾਰਬ੍ਰਹਮੁ ਪਰਮੇਸਰ ਸੇਵਕੁ ਥਿਰੁ ਹਸੀ'।

ਹੈ ਕਿ ਮੌਤ ਤਾਂ ਸਰੀਰ ਨੂੰ ਆਉਣੀ ਹੈ ਤੇ ਮੈਂ ਮਰਨਾ ਕੋਈ ਨਹੀਂ ਤਾਂਤੇ ਮੌਤ ਝੂਠੀ ਹੈ, ਮੇਰਾ ਮੌਤ ਦਾ ਕੋਈ ਸਨਬੰਧ ਨਹੀਂ, ਚੋਲਾ ਬਦਲਣਾ ਹੈ, ਕਿਵੇਂ ਬਦਲ ਗਿਆ। ਅਕਸਰ ਚੋਲਾ ਪੀੜ ਨਾਲ ਬਦ-ਲਦਾ ਹੈ, ਸੋ ਜਦ ਆਪ ਜੋਤਿ ਸਰੂਪ ਵਿਚ ਜਗ ਰਿਹਾ ਹੈ, ਫਿਰ ਪੀੜਾ ਕੀਹ ਤੇ ਮੌਤ ਕੀ? ਉਹ ਫਿਰ ਪੀੜਾ ਤੇ ਫਤਹ ਪਾ ਲੈਂਦਾ ਹੈ। ਐਉਂ ਉਹ ਸੂਰਬੀਰ ਮੌਤ ਤੇ ਪੀੜ ਤੋਂ ਅਭੈ ਹੋ ਜਾਂਦਾ ਹੈ।

ਡੱਲਾ—ਪਾਤਸ਼ਾਹ! ਅਸੀਂ ਜਾਂਗਲੀ ਲੋਕ ਹਾਂ ਤੇ ਆਪ ਮਿਹਰਾਂ ਕਰ ਰਹੇ ਹੋ, ਪਰ ਇਕ ਮੇਰਾ ਮੂਰਖ ਦਾ ਸੰਸਾ ਮੇਟਣਾ! ਜਦੋਂ ਮੌਤ ਬਰਹੱਕ ਦਿੱਸੀ ਫੇਰ ਕਿਉਂ ਸੂਰਬੀਰਤਾ ਕਰੇਗਾ? ਵੈਰਾਗ ਧਾਰਕੇ ਪਹਾੜਾਂ ਵਿਚ ਨਾ ਜਾ ਸਮਾਧੀ ਲਾਏਗਾ? ਉਸ ਨੂੰ ਫਤਹ ਕਰਨ ਦਾ ਉਤਸ਼ਾਹ ਕਿ ਪਿਆਰ ਕਰਨ ਦਾ ਉਮਾਹ ਤੇ ਕੰਮ ਕਰਨ ਦਾ ਚਾਉ ਕਿਸ ਆਸਰੇ ਰਹੇਗਾ? ਮਨ ਤੇ ਪੜਦਾ ਪਿਆ ਰਹੇ, ਜ਼ਿੰਦਗੀ ਅੰਦਰੋਂ ਲੇਣ ਨੂੰ, ਪਿਆਰ ਕਰਨ ਨੂੰ, ਹੱਸਣ ਖੇਡਣ ਨੂੰ ਉਮਲੀ ਰਹੇ ਤਾਂ ਹੀ ਤਾਂ ਸਾਰੇ ਕੰਮ ਹੋ ਸਕਦੇ ਹਨ। 'ਲੈਣ ਲੈਣ' ਦਾ ਚਾਉ ਹੀ ਤਾਂ ਮਨ ਨੂੰ ਕੰਮਾਂ ਵਿਚ ਲਈ ਫਿਰਦਾ ਹੈ, ਨਹੀਂ ਤਾਂ ਫੇਰ ਦਿਲ ਦਿਲਗੀਰ ਹੋਕੇ ਨਿੰਮੋਝਾਣ ਪਿਆ ਰਹੁ, ਜੀਉਂਣ ਦਾ ਕੀ ਸੁਆਦ ਤੇ ਕੰਮ ਕਰਨ ਦਾ ਕੀਹ ਲਾਭ? ਜਾਂਗਲੀ ਆਦਮੀ ਹਾਂ, ਬਖਸ਼ ਲੈਣਾ, ਵਾਕ ਕੀਤੇ ਹਨ ਰੋਬਰੂ, ਪਰ ਸਮਝਣ ਲਈ।

ਗੁਰੂ ਜੀ—ਡੱਲਿਆ! ਡਿੱਠਾ ਨਹੀਓਂ ਨਾ ਤਾਹੀਓਂ ਪਿਆ ਆਖਦਾ ਹੈਂ ਨਾ। ਜਦ ਅੰਦਰ ਜੋਤਿ ਜਗੀ ਤਾਂ ਉਹ ਕੋਈ ਭਾਂਬੜ ਤਾਂ ਨਹੀਂ ਬਲ ਪੈਣਾ, ਉਹ ਸਾਡਾ ਅੰਦਰਲਾ ਜਗਤ ਦੇ ਆਧਾਰ ਅਨੰਤ ਸੱਤਾ ਦੇ ਨਾਲ ਲਗਕੇ ਉਸ ਦੇ ਅਸਰ ਨਾਲ ਇਕ ਉੱਚੇ ਉਤਸ਼ਾਹ, ਉੱਚੇ ਪ੍ਰਭਾਉ, ਇਕ ਉਚਿਆਣ ਦੇ ਰੰਗ ਵਿਚ ਰਹੇਗਾ। ਉਹੋ ਅਸਲੀ ਸੱਤਿਆ, ਉਹੋ ਅਸਲੀ ਤਾਕਤ ਇਸ ਵਿਚ ਇਕ ਸੁਆਦ ਦਾ ਰੰਗ ਭਰੇਗੀ। ਇਹ ਉਸ ਵਿਚ ਜੀਏਗਾ, ਬਿਗ-ਸੇਗਾ। ਸਾਈਂ ਅਨੰਦ ਰੂਪ ਹੈ, ਇਹ ਅਨੰਦ ਰਹੇਗਾ। ਸੋ ਅਨੰਦ ਤਾਂ ਆ ਗਿਆ। ਹੁਣ ਰਿਹਾ ਕੰਮ ਕਰਨ ਵਿਚ ਉਤਸ਼ਾਹ। ਸਾਈਂ ਨੇ ਜਗਤ ਰਚਿਆ ਹੈ, ਇਹ ਉਸ ਰਚਨਾ ਵਿਚ ਉਸ ਸਾਈਂ ਦੇ ਕੰਮ ਦਾ ਸਾਂਝੀਵਾਲ ਕਾਮਾ ਬਣੇਗਾ। ਸੋ ਇਹ ਗੱਲ ਅਸਾਂ ਖਾਲਸਾ ਆਦਰਸ਼ ਵਿਚ ਰਖੀ ਹੈ ਕਿ ਅੰਦਰਲਾ ਪਿਆ ਜਾਗ, ਮੌਤ ਤੇ ਪੀੜ ਗਈ ਜਿੱਤੀ ਹੁਣ ਸਰੀਰ ਜੋ ਸਾਈਂ ਨੇ ਦਿਤਾ, ਉਸ ਨੂੰ ਸਫਲਾ ਕਰੋ। ਸਰੀਰ ਉਸ ਨੇ ਐਵੇਂ ਨਹੀਂ ਦਿਤਾ, ਇਹ ਕਿਸੇ ਕੰਮ ਵਾਸਤੇ ਦਿੱਤਾਹੈ।ਇਸਦਾ ਕੰਮ ਹੈ ਆਤਮਾਂ ਦਾ ਉਧਾਰ। ਤੁਸੀਂ ਉਧਰੇ ਹੋ, ਹੋਰਨਾਂ ਨੂੰ ਉਧਾਰੋ।

ਜਦ ਉਧਰੇ ਹੋਏ ਲੋਕ ਦੂਸਰਿਆਂ ਨੂੰ ਉਧਾਰਦੇ ਹਨ ਤਦ ਲੋਕੀਂ ਈਰਖਾ ਕਰਦੇ ਹਨ। ਉਹ ਬੇ-ਪ੍ਰਵਾਹ ਆਪਣੇ ਰੰਗ ਟੁਰਦੇ ਹਨ, ਨਿਰਵੈਰ ਹੁੰਦੇ ਹਨ, ਪਰ ਲੋਕੀਂ ਉਹਨਾਂ ਨੂੰ ਤੰਗ ਕਰਦੇ ਹਨ, ਉਹ ਸਹਾਰਦੇ ਹਨ। ਇਨ੍ਹਾਂ ਲੋਕਾਂ ਦੇ ਸੱਚੇ ਸੁੱਚੇ ਤੇ ਪਵਿੱਤ੍ਰ ਜੀਵਨ, 'ਸੱਚੀ ਜ਼ਿੰਦਗੀ' ਦਿਖਾ ਦੇਂਦੇ ਹਨ। ਫੇਰ ਪੁਰਾਣੇ ਮਰ ਚੁਕੇ ਧਰਮ ਦੇ ਆਗੂ, ਮੁਰਦਾ ਪੁਜਾਰੀ ਤੇ ਪੂਜਾ ਦੇ ਧਾਨ ਤੇ ਪਲ ਰਹੇ ਲੋਕੀਂ, ਜਿਨ੍ਹਾਂ ਵਿਚ ਧਰਮ ਦੀ ਅੰਸ਼ ਮੁੱਕ ਚੁਕੀ ਹੁੰਦੀ ਹੈ, ਘਬਰਾਉਂਦੇ ਹਨ, ਕਿਉਂਕਿ ਲੋਕਾਂ ਦੀ ਸ਼ਰਧਾ ਇਨ੍ਹਾਂ ਦੀ ਮੁਰਦਾ ਪ੍ਰਸਤੀ ਤੋਂ ਹਟਕੇ ਜੀਉਂਦੀ ਜ਼ਿੰਦਗੀ ਵੱਲ ਪਲਟਾ ਖਾਂਦੀ ਹੈ, ਏਹ ਫੇਰ ਉਹਨਾਂ ਨਾਲ ਈਰਖਾ ਕਰਦੇ ਹਨ। ਇਨ੍ਹਾਂ ਦੀ ਈਰਖਾ ਦੀ ਪੇਸ਼ ਨਹੀਂ ਜਾਂਦੀ ਫੇਰ ਏਹ ਵਕਤ ਦੇ ਹਾਕਮਾਂ ਨੂੰ ਕੋਈ ਨਾ ਕੋਈ ਬੁੱਤਾ, ਧੋਖਾ, ਲਾਲਚ ਦੇਕੇ ਨਾਲ ਰਲਾ ਲੈਂਦੇ ਹਨ। ਰਾਜਾ ਨਾਲ ਨਾ ਰਲੇ ਤਾਂ ਰਾਜਾ ਨੂੰ 'ਰਾਜ-ਭੈ' ਦੱਸਦੇ ਹਨ ਕਿ ਏਹ ਲੋਕ ਬਹੁਤ ਹੋ ਗਏ ਹਨ, ਆਪੋ ਵਿਚ ਏਕੇ ਵਾਲੇ ਹਨ, ਐਸਾ ਨਾ ਹੋਵੇ ਕੋਈ ਰਾਜ ਉਪੱਦ੍ਰਵ ਕਰ ਦੇਣ, ਏਸ ਤਰ੍ਹਾਂ ਫੇਰ ਰਾਜਾ ਉਹਨਾਂ ਜੀਉਂਦਿਆਂ ਪਰ ਸਖਤੀ ਕਰਦਾ ਹੈ। ਉਹ ਉੱਤਰ ਨਹੀਂ ਦੇਂਦੇ, ਝੱਲਦੇ ਝੱਲਦੇ ਮਰ-ਮਿਟਦੇ ਹਨ। ਐਉਂ ਜੋਤਿ ਜਗ ਜਗ ਕੇ ਬੁੱਝਦੀ ਹੈ ਫੇਰ ਜਗਦੀ ਹੈ, ਫੇਰ ਐਉਂ ਬੁਝਦੀ ਹੈ। ਖਾਲਸੇ ਦੇ ਖਿਆਲ ਵਿਚ, ਖਾਲਸੇ ਦੇ ਆਦਰਸ਼ ਵਿਚ ਇਹ ਗੱਲ ਹੁਣ ਹੋਰਵੇਂ ਹੈ। ਉਹ ਇਉਂ ਹੈ ਕਿ ਜਦ ਅੰਦਰ ਜੋਤਿ ਜਗ ਪਈ ਤਦ ਹੋਰਨਾਂਅੰਦਰ ਜੋਤਿ ਜਗਾਕੇ ਉਹਨਾਂ ਨੂੰ ਖਾਲਸੇ ਬਣਾਉਣਾ ਹੈ ਤੇ ਇਸ ਕੰਮ ਵਿਚ ਉਤਸ਼ਾਹ ਤੇ ਉਮਾਹ 'ਅੰਦਰਲਾ ਰੱਬੀ ਪਿਆਰ ਵਾਲਾ' ਹੋਣਾ ਹੈ। ਜਦੋਂ ਰੋਗਾਂ ਪੈਣ: ਜ਼ੁਲਮ ਹੋਵੇ, ਤਦ ਨਿਰਵੈਰ ਰਹਿਣਾ

ਹੈ ਪਰ ਨਿਰਵੈਰ ਰਹਿਣ ਲਈ ਭੱਜ ਨਹੀਂ ਜਾਣਾ, ਸਗੋਂ ਨਾਲ 'ਨਿਰਭਉ' ਰਹਿਣਾ ਹੈ। ਭੈ ਨਹੀਂ ਮੰਨਣਾ, ਭੈ ਦਾ ਸਮਾਂ ਆਵੇ ਤਾਂ ਸੁਰਤ ਉੱਚੀ ਹੋਕੇ ਦੁਖ ਝੱਲੇ, ਜੇ ਭਰਾਵਾਂ ਤੇ ਕਸ਼ਟ ਪਏ ਤਾਂ ਇਹ ਸਰੀਰ ਮਿੱਥਿਆ ਹੈ,ਉਹਨਾਂ ਦੀ ਰਾਖੀ ਤੇ ਇਹ ਲਾ ਦੇਵੇ, ਸੋ ਖਾਲਸਾ ਰੱਖਿਆ ਕਰਨ, ਭਲੇ ਕਰਨ ਦੇ ਉਮਾਹ, ਪਿਆਰ ਤੇ ਜ਼ਿੰਦਗੀ ਦੇ ਹੁਲਾਰੇ ਵਿਚ ਝੂਲੇਗਾ। ਸੋ ਇਹ ਉਮਾਹ ਖਾਲਸੇ ਨੂੰ ਅਨਯਾਯ ਤੇ ਧੱਕੇ ਦੇ ਕੱਟਣ ਵਾਸਤੇ ਸ਼ਮਸ਼ੇਰ ਧਾਰੀ ਬਣਾਉਂਦਾ ਹੈ। ਪਰ ਇਸ ਦੇ ਨਾਲ ਖਾਲਸਾ ਪਾਪ ਤੇ ਆਚਰਨ ਤੇ ਗਿਰਾਉ ਵਿਚ ਨਹੀਂ ਵੱਸੇਗਾ, ਸਾਰੇ ਅੰਦਰਲੇ ਮਹਾਂਬਲੀ ਇਸ ਦੇ ਨੌਕਰ ਹੋ ਵਰਤਣਗੇ। ਸਾਹਿਬੀ ਖਾਲਸੇ ਦੀ ਹੋਵੇਗੀ, ਨੌਕਰੀ ਅੰਦਰਲੀਆਂ ਤਾਕਤਾਂ ਦੀ ਹੋਵੇਗੀ*। ਲੋਭ ਰਹੇਗਾ, ਪਰਮੇਸ਼ੁਰ ਨਾਲ ਲੋਕਾਂ ਨੂੰ ਜੋੜਨ ਦਾ। ਕਾਮਨਾ ਰਹੇਗੀ ਹਰ ਵੇਲੇ ਸਾਂਈਂ ਨਾਲ ਅੰਤਰ ਆਤਮੇ ਲਗੇ ਰਹਿਣ ਦੀ। ਕ੍ਰੋਧ ਰਹੇਗਾ ਆਪੇ ਨੂੰ ਹਰ ਨੀਚਤਾ ਤੋਂ ਉਚ ਰੱਖਣ ਦਾ। ਮੋਹ ਰਹੇਗਾ ਗੁਰੂ ਦੇ ਚਰਨਾਂ ਨਾਲ, ਗੁਰਮੁਖ ਨਾਲ ਸਾਧ ਸੰਗਤ ਨਾਲ, ਜੀਉ ਉਠਿਆਂ ਬੰਦਿਆਂ ਨਾਲ, ਖਾਲਸੇ ਨਾਲ। ਹੰਕਾਰ ਰਹੇਗਾ, ਅਭੇ ਰਹਿਣ ਦੀ ਉਚਿਆਈ ਵਿਚ, ਅੰਦਰੋਂ ਜੋਤਿ ਨਾਲੋਂ ਵਿੱਥ ਨਾ ਪੈਣ ਵਿਚ, ਸ਼ਬਦ ਨਾਮ ਦੇ ਅਭਿਆਸ ਵਿਚ, ਨਾਮ ਨਾਲ ਵਿੱਥ ਨਾ ਪੈਣ ਦੀ ਸਾਵਧਾਨਤਾ ਦੇ ਰੂਪ ਵਿਚ, ਸਾਵਧਾਨ ਰਹਿਣ ਵਿਚ, ਆਪਣੇ ਮਨ ਉਤੇ ਕਿਸੇ ਦਾ ਮਾੜਾ ਅਸਰ ਪ੍ਰਭਾਉ ਨਾ ਪੈਣ ਦੇਣ ਵਿਚ। ਜਗਤ ਵਲ ਨੂੰ ਮਨ ਦਾ ਰੁਖ਼ (ਫਨ ਖਿੱਲਰੇ ਭੁਜੰਗੀ ਵਰਗਾ, ਦੁਖ ਦੇਣ ਵਾਲਾ ਨਾ, ਪਰ) ਕਿਸੇ ਦੇ ਅਸਰ ਹੇਠ ਆਕੇ ਉਸ ਅੱਗੇ ਮਨ ਨੂੰ ਮਫਊਲੀਅਤ ਦੀ ਹਾਲਤ ਵਿਚ ਨਾ ਲੈ ਜਾਣ ਵਾਲਾ ਰੁਖ, ਸਦਾ ਸਾਖੀ ਤੇ ਫਾਇਲੀਅਤ ਵਿਚ ਰਹਿਣੇ ਦਾ ਰੁਖ਼। ਸੋ ਡੱਲਿਆ ....।

ਡੱਲਾ—ਮਹਾਰਾਜ! ਬੁੱਧ ਮੋਟੀ ਤੇ ਠੁਲੀ ਹੈ।

ਗੁਰੂ ਜੀ—ਸੌਖੀ ਕਰ ਦੱਸਾਂਗੇ, ਸੋ ਡੱਲਿਆ! ਖਾਲਸਾ ਅੰਦਰੋਂ ਜੋਤਿ ਨਾਲ ਲੱਗਾ ਰਹੇ, ਇਹ ਤੂੰ ਸਮਝੀ; ਫੇਰ ਹੋਰਨਾਂ ਦੇ ਘਟ ਜੋਤਿ ਜਗਾਵੇ, ਇਹ ਤੂੰ ਸਮਝੀ; ਤੀਸਰੀ ਗੱਲ ਇਹ ਹੈ ਕਿ ਧਰਮ ਦੋਖੀਆਂ ਨਾਲ ਨਿਰਵੈਰ ਰਹੇ, ਪਰ ਨਿਰਭਉ ਜ਼ਰੂਰ ਰਹੇ। ਨਿਰਭਉ ਰਹਿਣ ਵਾਲੇ ਨੂੰ ਜੰਗ ਤਕ ਨੌਬਤ ਬੀ ਕਈ ਵੇਰ ਪੁੱਜ ਜਾਂਦੀ ਹੈ, ਸੋ ਜੇ ਜੁੱਧ ਆ ਪਵੇ, ਫੇਰ ਮੌਤ ਤੇ ਪੀੜ ਨੂੰ ਜਿੱਤ ਚੁੱਕੇ ਜੋਗੀ ਸੂਰਮੇ ਬਣਦੇ ਹਨ, ਉਹਨਾਂ ਦੀ ਸੂਰਮਤਾਈ ਜਗਤ ਤੋਂ ਨਿਰਾਲੀ ਹੁੰਦੀ ਹੈ। ਓਹ ਕੰਮ ਕਰਦੇ ਹਨ ਆਪਣੇ ਵਾਹਿਗੁਰੂ ਦੀ ਪ੍ਰਸਿੰਨਤਾ ਦੇ ਉਤਸ਼ਾਹ ਵਿਚ। ਜੋ ਕਰਦੇ ਹਨ ਉਸ ਨੂੰ ਅਰਪਦੇ ਹਨ, ਓਹ ਆਪਣੇ ਨਿਜ ਦੇ, ਗ੍ਰਿਹਸਤ ਦੇ ਪਰਿਵਾਰ ਦੇ, ਕੌਮ ਦੇ, ਦੇਸ਼ ਦੇ ਤੇ ਸ੍ਰਿਸ਼ਟੀ ਦੇ ਸਾਰੇ ਕੰਮ ਕਰਦੇ ਹਨ, ਪਰ ਅੰਦਰੋਂ ਹਰ ਵੇਲੇ ਅਨੰਤ ਨਾਲ, ਵਾਹਿਗੁਰੂ ਨਾਲ ਲੱਗੇ ਰਹਿੰਦੇ ਹਨ। ਅੰਤਰ ਆਤਮੇ ਵਾਹਿਗੁਰੂ ਤੋਂ ਵਿਛੁੜ ਕੇ ਓਹ ਕੋਈ ਕੰਮ ਨਹੀਂ ਕਰਦੇ! ਜਿਵੇਂ ਬੱਚਾ ਮਾਂ ਦੀ ਗੋਦ ਵਿਚ ਬੈਠਦਾ, ਹੱਸਦਾ, ਖੇਲਦਾ, ਖਾਂਦਾ, ਪੀਂਦਾ, ਉੱਛਲਦਾ ਹੈ, ਗੋਦੋਂ ਵਿਛੁੜ ਕੇ ਰੋਂਦਾ ਤੇ ਘਬਰਾਉਂਦਾ ਹੈ; ਤਿਵੇਂ ਗੋਦੀ ਦੇ ਬਾਲ ਵਾਂਗੂ ਓਹ ਜਗਤ ਦੇ ਸਾਰੇ ਕੰਮ ਡਾਢੀ ਸੂਰਮਤਾਈ ਨਾਲ, ਬਲ ਨਾਲ, ਉਤਸ਼ਾਹ ਨਾਲ ਕਰਦੇ ਹਨ। ਹਾਂ ਕੰਮ ਕਰਦੇ ਹਨ, ਵਾਹਿਗੁਰੂ ਦੀ ਲਗਨ ਵਿਚ ਰਹਿਕੇ।

ਤੇਰੇ ਭਰਾ ਬੜੇ ਸੂਰਮੇ ਹਨ, ਪਰ ਖਾਲਸੇ ਵਰਗੇ ਨਹੀਂ। ਓਹ ਕਿਸੇ ਲੋਭ ਲਈ ਲੜਨਗੇ, ਕਿਸੇ ਭੈ ਪਿਆਂ ਲੜਨਗੇ, ਕਿਸੇ ਰਾਖੀ ਲਈ ਜੂਝਣਗੇ। ਜਦੋਂ ਆਪਣੇ ਤੋਂ ਬਲ ਵਧੇਰਾ ਪੈ ਜਾਏਗਾ, ਹਾਰ ਮੰਨ ਜਾਣਗੇ। ਜਦੋਂ ਜਿੱਤ ਜਾਣਗੇ, ਹੰਕਾਰ ਦੇ ਗੱਡੇ ਚੜ੍ਹ ਜਾਣਗੇ, ਫੇਰ ਉਹੋ ਜ਼ੁਲਮ, ਧੱਕੇ, ਵਧੀਕੀਆਂ ਆਪ੍ਰ ਕਰਨਗੇ ਜਿਨ੍ਹਾਂ ਲਈ ਉਹਨਾਂ ਨੇ ਵੈਰੀ ਨੂੰ ਮਾਰਿਆ ਸੀ। ਫੇਰ ਉਹ ਜਗਤ-ਨਿਆਉਂ ਵਿਚ ਆਪ ਮਾਰੇ ਜਾਣ ਦੇ ਜੋਗ ਬਣ ਜਾਣਗੇ। ਜੇ ਡੱਲਿਆ! ਓਹ ਹਾਰ ਜਾਣਗੇ ਤਾਂ ਜਿੱਤੇ ਹੋਏ ਵੈਰੀ ਦੇ ਅੱਗੇ ਆਪਣਾ ਮਨ ਭੀ ਹਾਰ ਦੇਣਗੇ, ਸੁਰਤਿ ਤੇ ਰੂਹ ਭੀ ਤਬਾਹ ਕਰ ਬੈਠਣਗੇ। ਮਨ

---

*ਮੇਰਾ ਤੇ ਮੇਰੇ ਇੰਦ੍ਰਿਆਂ ਦੇ ਝਗੜੇ ਤੇ ਗੁਰੂ ਸਾਹਿਬ ਨੇ ਇਹ ਫੈਸਲਾ ਕੀਤਾ ਕਿ ਸਰੀਰ ਦਾ ਮਾਲਕ ਤੂੰ ਹੈਂ ਸੋ ਸਾਰੇ ਇੰਦ੍ਰੇ ਮੇਰੀ ਸੇਵਾ ਵਿਚ ਲਾ ਦਿਤੇ। ਯਥਾ:— ਸਗਲ ਦੂਤ ਮੇਰੀ ਸੇਵਾ ਲਾਏ ॥ ਤੂੰ ਠਾਕੁਰੁ ਇਹੁ ਗ੍ਰਿਹ ਸਭੁ ਤੇਰਾ ॥ ਕਹੁ ਨਾਨਕ ਗੁਰਿ ਕੀਆ ਨਿਬੇਰਾ ॥
[ਬਿ: ਪ੍ਰ: ਮਹਲਾ ੫

ਗ਼ੁਲਾਮੀ ਵਿਚ, ਸਰੀਰ ਗ਼ੁਲਾਮੀ ਵਿਚ ਟੁਰ ਜਾਏਗਾ, ਐਉਂ ਉਹ ਆਪ ਤੇ ਉਹਨਾਂ ਤੋਂ ਬਣੀ ਕੌਮ ਮੁਰਦਾ ਹੋ ਜਾਏਗੀ ।

ਡੱਲਿਆ ! ਹੰਕਾਰ ਦੇ ਆਸਰੇ ਆਦਮੀ ਸੂਰਮਗਤੀ ਕਰ ਗੁਜ਼ਰਦਾ ਹੈ, ਕੁਰਬਾਨ ਭੀ ਹੋ ਜਾਂਦਾ ਹੈ, ਪਰ ਨਿਰੇ ਹੰਕਾਰ ਦੇ ਆਸਰੇ ਵਾਲੇ ਨੂੰ ਤ੍ਰੈ ਡਰ ਹਨ— ੧. ਜਦੋਂ ਅਪਣੇ ਤੋਂ ਵੱਡੇ ਹੰਕਾਰੀ, ਵੱਡੇ ਬਲ ਵਾਲੇ ਤੇ ਵੱਡੇ ਜਥੇਬੰਦ ਨਾਲ ਟੱਕਰਨਗੇ; ਤਦ ਹਾਰ ਜਾਣਗੇ । ੨. ਹਾਰਕੇ, ਦੇਸ਼, ਧਨ, ਧਾਮ ਦੇਂਦੇ ਹੋਏ ਮਨ ਕਰਕੇ ਗ਼ੁਲਾਮ ਹੋ ਜਾਣਗੇ ਤੇ ਅੰਤ ਮੁਰਦਿਹਾਨ ਵਰਤੇਗੀ । ੩. ਜੇ ਜਿੱਤ ਗਏ ਤਾਂ ਆਪ ਜ਼ਾਲਮ ਧੱਕੇ ਖ਼ੋਰ ਬਣਨਗੇ, ਧੱਕੇ ਨਾਲ ਧਨ ਕੱਠਾ ਕਰਕੇ ਧਨੀ ਬਣਨਗੇ; ਧਨੀ ਹੋਕੇ ਅਸ਼ ਵਿਚ ਪੈਣਗੇ, ਐਸ਼ ਤੋਂ ਨਿਰਬਲ ਹੋ ਜਾਣਗੇ, ਨਿਰਬਲ ਹੋਕੇ ਫੇਰ ਮਨ ਅਸ਼ਕਤ ਤੇ ਮੁਰਦਾ ਹੋਕੇ ਸ਼ਰੀਰ ਮਨ ਤੇ ਆਤਮਾ ਦਾ ਬਲ ਖੀਨ ਹੋ ਜਾਏਗਾ । ਚੌਥਾ ਉਹਨਾਂ ਦਾ ਇਕ ਹੋਰ ਨੁਕਸਾਨ ਨਿਸ਼ਚੇ ਹੋਵੇਗਾ ਕਿ ਓਹ ਪਰਲੋਕ ਗੁਆ ਲੈਣਗੇ । ਗੁਰੂ ਜੀ ਨੇ ਦੱਸਿਆ ਹੈ:—

ਪਉੜੀ ॥ ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ॥ ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ ॥ ਅਤਿ ਕ੍ਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ॥ ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥ ਅਹੰਕਾਰਿ ਮੁਏ ਸੇ ਵਿਗੁਤੀ ਗਏ ਮਰਿ ਜਨਮਹਿ ਫਿਰਿ ਆਵਹਿ ॥ ੯ ॥ [ਮਾ: ਵਾ: ਮ: ੩

ਸੋ ਨਿਰਾ ਹੰਕਾਰੀ ਜਿੱਤੇ ਚਾਹੇ ਹਾਰੇ, ਮਰਕੇ ਸੁਖੀ ਨਹੀਂ ਹੋ ਸਕਦਾ । ਇਸ ਲਈ ਨਿਰਾ ਹੰਕਾਰੀ ਸੂਰਮਾਂ ਆਦਰਸ਼ਕ ਸੂਰਮਾਂ ਨਹੀਂ ਹੈ ।

ਖਾਲਸਾ ਅੰਦਰੋਂ ਜੋਤਿ ਜਗੀ, ਸਦਾ ਜਾਗਦੀ ਜੋਤਿ ਨੂੰ ਜਪਦਾ, ਹੰਕਾਰ ਤੋਂ ਉੱਠ ਚੜ੍ਹਦੀਆਂ ਕਲਾਂ ਵਿਚ ਵੱਸਦਾ ਹੈ । ਸਾਰੇ ਕੰਮ ਭੀ ਕਰਦਾ ਹੈ ਤੇ ਜੰਗ ਵਿਚ ਭੀ ਜਾ ਘੁਸਦਾ ਹੈ। ਨਾ ਤਾਂ ਉਹ ਨਿਰੇ ਤਿਆਗੀ ਵਾਂਗੂੰ ਢਹਿੰਦੀਆਂ ਕਲਾਂ ਵਿਚ ਜਾਂਦਾ ਹੈ, ਨਾ ਹੰਕਾਰੀ ਵਾਂਗੂੰ ਜ਼ੋਰ ਜ਼ੁਲਮ ਕਮਾਉਂਦਾ ਹੈ । ਉਹ ਜੰਗ ਵਿਚ ਜਾਂਦਾ ਹੈ, ਪਰ ਉਹ ਜੰਗ ਵਿਚ ਵੀ ਮੇਡੇਗਾ, ਉਹ ਧਰਮ ਪਿੱਛੇ, ਨੇਕੀ ਪਿੱਛੇ, ਉਪਕਾਰ ਪਿੱਛੇ ਜੁੱਧ ਵਿਚ ਜਾਏਗਾ, ਫਿਰ ਉਹ ਜਿੱਤ ਲਈ ਨਹੀਂ ਲੜੇਗਾ, ਉਹ····· ।

ਡੱਲਾ—ਤੇ ਜੀ ਫੇਰ ਉਹ ਕਾਹਦੇ ਲਈ ਲੜੇਗਾ? ਬਾਵਰਾ ਤਾਂ ਨਹੀਂ, ਐਵੇਂ ਲੜੇਗਾ ?

ਗੁਰੂ ਜੀ (ਮੁਸਕ੍ਰਾ ਕੇ)—ਉਹ ਜਾਣਦਾ ਹੈ ਕਿ ਵਾਹਿਗੁਰੂ ਸਭ ਤੋਂ ਬਲੀ ਹੈ ਤੇ ਜਿੱਤ ਉਸ ਦੀ ਹੈ ਜੋ ਸਭ ਤੋਂ ਬਲੀ ਹੈ । ਸੋ ਜਿੱਤ ਸਦਾ ਰੱਬ ਦੀ ਹੈ ਤੇ ਅਸੀਂ ਤੈਨੂੰ ਦਸ ਆਏ ਹਾਂ ਕਿ ਖਾਲਸਾ ਉਹ ਹੈ ਜੋ ਵਾਹਿਗੁਰੂ ਦਾ ਹੋ ਚੁੱਕਾ ਹੈ । ਸੋ ਖਾਲਸਾ ਵਾਹਿਗੁਰੂ ਦਾ ਹੈ, ਵਾਹਿਗੁਰੂ ਦਾ ਖਾਲਸਾ ਜਾਣਦਾ ਹੈ ਕਿ ਜਿੱਤ ਸਦਾ ਵਾਹਿਗੁਰੂ ਦੀ ਹੈ, ਵਾਹਿਗੁਰੂ ਸਭ ਤੋਂ ਬਲੀ ਜੁ ਹੋਇਆ । ਹੁਣ ਤੂੰ ਸਮਝ ਲੈ ਕਿ ਖਾਲਸਾ ਵੀ ਵਾਹਿਗੁਰੂ ਦਾ ਤੇ ਜਿੱਤ ਵੀ ਵਾਹਿਗੁਰੂ ਦੀ, ਤਦ ਜਿੱਤ ਤੇ ਖਾਲਸਾ ਆਪੋ ਵਿਚ ਇਕ ਮਾਲਕ ਇਕ ਪਿਤਾ ਦੇ ਹੋਏ । ਇਉਂ ਜਿੱਤ ਖਾਲਸੇ ਦੀ ਹੋਈ, ਇਸ ਕਰਕੇ ਖਾਲਸਾ ਜਿੱਤ ਲਈ ਨਹੀਂ ਲੜਦਾ, ਖ਼ਾਲਸਾ ਜਾਣਦਾ ਹੈ ਕਿ ਜਿੱਤ ਮੇਰੇ ਵਾਹਿਗੁਰੂ ਦੀ ਹੈ ਤੇ ਮੈਂ ਵਾਹਿਗੁਰੂ ਦਾ ਹਾਂ ਸੋ ਜਿੱਤ ਤਾਂ ਮੇਰਾ ਵਿਰਸਾ ਹੈ । ਮੈਂ ਜਿੱਤਣਾ ਹੈ ਤਾਂ ਉਸ ਬਲ ਨਾਲ ਜੋ ਮੇਰਾ ਨਹੀਂ ਪਰ ਜੋ ਅੰਦਰੋਂ ਸਾਈਂ ਨਾਲ ਲੱਗੇ ਰਹਿਣ ਕਰਕੇ ਸਾਈਂ ਵਿਚੋਂ ਮੇਰੇ ਵਿਚ ਆਉਂਦਾ ਹੈ, ਜਿੱਤ ਉਹਦੀ ਜਿਸ ਦਾ ਬਲ ਮੇਰੇ ਵਿਚ ਆ ਰਿਹਾ ਹੈ ਤਾਂ ਤੇ ਖਾਲਸਾ ਲੜਦਾ ਹੈ ਅਸੂਲ ਲਈ, ਸੱਚ ਲਈ । ਸੱਚ ਤੇ ਅਸੂਲ ਜਦ ਜਗਤ ਦੇ ਜ਼ੁਲਮ ਨਾਲ ਤਬਾਹ ਹੋਣ ਲਗੇ, ਤਦ ਖਾਲਸੇ ਦਾ ਨੇਮ ਹੈ ਕਿ ਬੀਰਤਾ ਨਾਲ ਉਸ ਨੂੰ ਬਚਾਵੇ । ਜਗਤ ਦੇ ਜ਼ੁਲਮ ਅਗੇ ਆਪਣਾ ਖ਼ੂਬਸੂਰਤ ਆਪਾ ਲੰਮਾ ਨਾ ਪਾ ਦੇਵੇ, ਪਰ ਬੀਰਤਾ ਨਾਲ ਜ਼ੁਲਮ ਨੂੰ ਕੱਟ ਸੁੱਟੇ ।

ਡੱਲਾ—ਮਹਾਰਾਜ ਜੀ ! ਮੈਂ ਮੂਰਖ ਨੇ ਤਾਂ ਇਹ ਡਿੱਠਾ ਹੈ ਕਿ ਜੋ ਜੋਗੀ ਬਣੇ, ਬਿਰਾਗੀ ਬਣੇ ਉਹ ਫੇਰ ਲੁਕ ਹੀ ਗਏ, ਤੇ ਜੋ 'ਲੈ ਲੈਣ' ਵਲ ਲੱਗੇ, ਉਹ ਜਰਵਾਣੇ ਡਾਕੂ, ਪਠਾਣਾਂ ਮੁਗ਼ਲਾਂ ਵਰਗੇ ਜ਼ਾਲਮ ਹਾਕਮ ਬਣੇ । ਜੋਗੀਆਂ ਨੇ ਕਦੇ ਜ਼ਾਲਮਾਂ ਦਾ ਮੂੰਹ ਨਾ ਮੋੜਿਆ ਤੇ ਜ਼ਾਲਮਾਂ ਨੇ ਕਦੇ ਸੁਖ ਨਾ ਵਰਤਾਈ, ਨਿਆਂ ਨਾ ਕੀਤਾ ।

ਗੁਰੂ ਜੀ—ਖਾਲਸਾ ਸੋ ਜੋ ਅੰਦਰੋਂ ਜੋਗੀ ਹੋਵੇ; ਜੋਗ ਨਾਮ ਤੇ ਬਾਣੀ ਦਾ । ਖਾਲਸਾ ਸੋ ਜੋ ਜ਼ਾਲਮ ਦੀ ਇੱਟ ਆਵੇ, ਤਾਂ ਪੱਥਰ ਨਾਲ ਉਸ ਦੀ ਇੱਟ

ਭੈਨ ਦੇਵੇ ਆਪੇ ਤੇ ਫਤੇਮੰਦ ਹੋਵੇ, ਮੌਤ ਨੂੰ ਤੁੱਛ ਸਮਝਕੇ ਡਰੇ ਨਾ ਪਰ ਅੰਦਰਲੇ ਉਮਾਹ ਨਾਲ ਦੇਹੀ ਨੂੰ ਸਫਲਾ ਕਰੇ। ਹਰ ਇਕ ਸਿਖ ਜੋਤ ਜਗੀ ਵਾਲਾ, ਅੰਦਰੋਂ 'ਇਕ ਦੀ' ਟੇਕ ਵਾਲਾ, ਨਿਰਭੈ ਰਹਿਣ ਵਾਲਾ, ਪਰ ਭੈ ਨਾ ਦੇਣ ਵਾਲਾ, ਨਿਰਵੈਰ, ਖਾਲਸਾ ਹੈ। ਐਸੇ ਸਾਰੇ ਸਿਖਾਂ ਦਾ ਇਕੱਠ ਖਾਲਸਾ ਹੈ। ਗੁਰੂ ਖਾਲਸਾ ਹੈ, ਖਾਲਸਾ ਭੀ ਗੁਰੂ ਹੈ, ਖਾਲਸਾ ਰੱਬ ਦੀ ਗੋਦ ਵਿਚ ਖੇਲ ਰਿਹਾ ਇਕ ਰੂਹਾਨੀ ਖਿਆਲ-ਧਿਆਨ-ਹੈ, ਆਦਰਸ਼ ਹੈ, ਜਿਸ ਉਤੇ ਹਰ ਸਿਖ ਦਾ ਖਿਆਲ ਟਿਕ ਰਿਹਾ ਹੈ, ਜਿਵੇਂ ਜਹਾਜ਼ ਚਲਾਉਣ ਵਾਲੇ ਦਾ ਖਿਆਲ ਆਪਣੀ ਸੇਧ ਦੇ ਸਿਤਾਰੇ ਉਤੇ ਯਾ 'ਚਾਨਣ-ਮੁਨਾਰੇ' ਦੇ ਦੀਵੇ ਤੇ ਟਿਕਦਾ ਹੈ।ਖਾਲਸਾ ਉਹ ਨਮੂਨਾ ਹੈ, ਜਿਸ ਉਤੇ ਆਇਆਂ ਜਗਤ ਦੀ ਕਲਿਆਣ ਹੁੰਦੀ ਹੈ।

ਡੱਲਾ—ਮੈਂ ਮੂਰਖ ਨੂੰ ਮੋਟੀ ਜਿਹੀ ਗਲ ਦੱਸੋ ਜੇ ਖਾਲਸਾ ਹਾਰ ਜਾਏ ਤਾਂ ਰੱਬ ਦੀ ਹਾਰ ?

ਗੁਰੂ ਜੀ—ਨਹੀਂ ਸੁਹਣਿਆਂ ! ਵਾਹਿਗੁਰੂ ਦੀ ਹਾਰ ਕਦੇ ਨਹੀਂ। ਜਿਸ ਨੂੰ ਤੂੰ ਹਾਰ ਸਮਝਦਾ ਹੈਂ, ਉਹ ਭੀ ਜਿਕੂੰ ਤੈਨੂੰ ਸਮਝਾਯਾ ਹੈ, ਜਿੱਤ ਹੁੰਦੀ ਹੈ। ਇਹ ਤਾਂ ਖਾਲਸੇ ਦਾ ਮਨ ਨੀਵਾਂ ਹੈ ਤੇ ਮਨ ਉੱਚੀ ਮੱਤ ਦੇ ਵੱਸ ਵਿਚ ਹੈ ਤੇ ਉਹ ਪੱਤ ਵਾਹਿਗੁਰੂ ਦੀ ਰਖਵਾਲੀ ਵਿਚ ਟੁਰਦੀ ਹੈ ਤੇ ਦੱਸਦੀ ਹੈ ਕਿ ਜੋ ਹਾਰ ਹੈ ਇਸਦਾ ਫਲ ਜਿੱਤ ਨਿਕਲੇਗਾ।ਹਾਰ ਵੇਲੇ ਖਾਲਸਾ ਸੋਚਦਾ ਹੈ ਕਿ ਇਹ ਵਾਹਿਗੁਰੂ ਨੇ ਭਾਣਾ ਵਰਤਾਯਾ ਹੈ, ਸਾਡੀ ਸਮਝ ਸਮਝਦੀ ਨਹੀਂ, ਇਸ ਦਾ ਫਲ ਅੱਜ ਉਹ ਜਿੱਤ ਨਹੀਂ ਸੀ, ਜੋ ਅਸੀਂ ਜਿੱਤ ਸਮਝਦੇ ਹਾਂ; ਇਸਦਾ ਫਲ ਅੱਗੇ ਚੱਲਕੇ ਜਿੱਤ ਹੈ। ਜਿਨ੍ਹਾਂ ਸਾਡੇ ਨਾਲ ਜੂਝਣ ਵਾਲਿਆਂ ਨੇ ਅੱਜ ਜਿੱਤ ਮਨਾਈ ਹੈ, ਇਹ ਜਿੱਤ ਉਨ੍ਹਾਂ ਦੀ ਹਾਰ ਦੀ ਨੀਂਹ ਪੱਟੀ ਗਈ ਹੈ। ਖਾਲਸਾ ਕਦੇ ਨਹੀਂ ਹਾਰੇਗਾ, ਹਾਂ ਜਿਸ ਦਿਨ ਨਾਮ ਨਾਲ ਪ੍ਰੀਤ ਛਡੇਗਾ, ਗੁਰਬਾਣੀ ਦਾ ਇਲਹਾਮ ਇਸ ਦੇ ਅੰਦਰ ਨਾ ਰਹੇਗਾ, ਜੋਤ ਨਾਲੋਂ ਵਿੱਥ ਕਰ ਜਾਏਗਾ, ਤਦੋਂ ਫੇਰ ਜੋ ਚੁਰਾਸੀ ਦੇ ਭਾਗ ਹੁੰਦੇ ਹਨ,ਭੋਗੇਗਾ। ਜਦ ਤਕ ਪੂਰਨਜੋਤ ਨੂੰ ਜਪਦਾ ਹੈ, ਗੁਰਬਾਣੀ ਦੀ ਰਜ਼ਾ ਤੇ ਮਨ ਨੂੰ ਪਾਲਦਾ ਹੈ, ਨਿਰਵੈਰ ਹੈ, ਭੈ ਦੇਂਦਾ ਨਹੀਂ, ਪਰ ਭੈ ਮੰਨਦਾ ਭੀ ਨਹੀਂ ਤਦ ਤਕ ਕੌਣ ਹਰਾਉਣ ਵਾਲਾ ਜੰਮਿਆ ਹੈ ਖਾਲਸੇ ਨੂੰ ? ਇਹੋ 'ਉੱਚ ਜੀਵਨ' ਹੀ ਜਿੱਤ ਹੈ ਤੇ ਇਸ ਜੀਵਨ ਵਾਲਾ ਜਿਸ ਸੰਗ੍ਰਾਮ ਵਿਚ ਡਟੇਗਾ ਉਹ ਜਿੱਤੇਗਾ, ਕਦੇ ਕਿਵੇਂ, ਕਦੇ ਕਿਵੇਂ।

ਤੂੰ ਸਮਝਦਾ ਹੈਂ ਪਹਾੜੀਏ ਰਾਜੇ ਜਿੱਤੇ ਹਨ, ਖਾਲਸਾ ਸਮਝਦਾ ਹੈ ਕਿ ਗ਼ੁਲਾਮੀ ਦਾ ਤੌਕ ਉਨ੍ਹਾਂ ਨੇ ਆਪਣੇ ਗਲੇ ਵਿਚ ਹੋਰ ਪੀਡਾ ਕਰ ਲਿਆ ਹੈ। ਤੂੰ ਸਮਝਦਾ ਹੈਂ ਤੁਰਕਾਂ ਫਤਹ ਪਾਈ ਹੈ, ਖਾਲਸਾ ਸਮਝਦਾ ਹੈ ਕਿ ਉਨ੍ਹਾਂ ਨੇ ਸੱਚ ਤਯਾਗ ਕੇ ਆਪਣੀਆਂ ਜੜ੍ਹਾਂ ਤੇ ਕੁਹਾੜਾ ਆਪ ਮਾਰਿਆ ਹੈ। ਤੂੰ ਸਮਝਦਾ ਹੈਂ ਚਾਰ ਸਾਹਿਬਜ਼ਾਦੇ ਮਾਰੇ ਗਏ ਹਨ, ਖਾਲਸਾ ਸਮਝਦਾ ਹੈ ਕਿ ਉਨ੍ਹਾਂ ਦੇ ਲਹੂ ਦੀ ਬੂੰਦ ਬੂੰਦ ਤੋਂ 'ਸਦਾ ਖਾਲਸਾ ਫਲ' ਦੇਣ ਵਾਲੇ ਬ੍ਰਿਛ ਉੱਗ ਪਏ ਹਨ। ਤੂੰ ਸਮਝਦਾ ਹੈਂ ਮੁਗ਼ਲ ਰਾਜ ਨੇ ਖਾਲਸੇ ਤੇ ਫਤਹ ਪਾਈ ਹੈ, ਖਾਲਸਾ ਸਮਝਦਾ ਹੈ ਕਿ ਮੁਗ਼ਲ ਰਾਜ ਦੀ ਜੜ੍ਹ ਕੱਟੀ ਗਈ ਹੈ। ਜੜ੍ਹ ਕੱਟੀ ਜਾਣੀ ਫਤਹ ਹੈ; ਹੁਣ ਕਿਸੇ ਬੁੱਲੇ ਨੇ ਇਸ ਨੂੰ ਡੇਗ ਘੱਤਣਾ ਹੈ। 'ਸਾਈ ਸੰਗ ਜੁੜਿਆਂ' ਨਾਲ ਲੜਕੇ ਜ਼ਾਲਮ ਮੁਗ਼ਲਾਂ ਦੀ ਜੜ੍ਹ ਮੇਖ ਤਰੁਟ ਗਈ ਹੈ। ਖਾਲਸੇ ਦਾ ਜੁੱਧ ਧਰਮ ਰੱਖਿਆ ਲਈ ਸੀ, ਧਰਮ ਪੱਕਾ ਹੋ ਗਿਆ, ਝਾੜ ਝਾੜ ਤੋਂ ਖਾਲਸਾ ਉਗਮੇਗਾ। ਤੇਰੇ ਵਰਗੇ ਖਾਲਸੇ ਸਜਣਗੇ। ਜਿਸ ਖਾਲਸੇ ਨੂੰ ਵਜ਼ੀਰ ਖਾਂ ਮੁਕਾ ਗਿਆ ਹੈ,ਉਹ ਖਾਲਸਾ ਅਨੰਦਪੁਰ ਨਾਲੋਂ ਵਧੇਰੇ ਵਧ ਰਿਹਾ ਹੈ। ਜ਼ਾਲਮ ਸਰਹਿੰਦ ਦੀ ਇੱਟ ਨਾਲ ਇੱਟ ਖੜਕੇਗੀ; ਦਿੱਲੀ ਵਿਚ ਜ਼ਾਲਮ ਮੁਗ਼ਲ ਅੰਨ ਮੰਗਦੇ ਦਿੱਸਣਗੇ, ਤਖਤ ਤਾਜ, ਹੁਕਮ ਹਾਸਲ ਸੁਪਨਾ ਹੋ ਜਾਣਗੇ। ਧਰਮ ਛੋੜ ਕੇ ਜੋ ਜਿੱਤ ਉਨ੍ਹਾਂ ਨੇ ਸਮਝੀ ਹੈ ਉਹ ਹਾਰ , ਜਿੱਤ ਨਹੀਂ।

### ੩.

ਸੱਚੇ ਪਾਤਸ਼ਾਹ ਕੁਛ ਹੋਰ ਵਾਰਤਾਲਾਪ ਕਰਕੇ ਫੇਰ ਡੇਰੇ ਚਲੇ ਗਏ, ਪਰ ਡੱਲਾ ਕੁਛ ਨੀਮ ਬਾਵਰਾ ਜਿਹਾ ਫਿਰਦਾ ਰਿਹਾ। ਉਸ ਨੂੰ ਸਮਝ ਆਵੇ ਕਿ ਅਸੀਂ ਬੜੇ ਬਹਾਦੁਰ ਸਾਂ, ਪਰ ਗੁਰੂ ਜੀ ਨੇ ਛਿਨ ਵਿਚ ਕਾਇਰ ਸਾਬਤ ਕਰ ਦਿੱਤੇ। ਸਚਮੁੱਚ ਜਿਸ ਅਨੰਦ ਪੁਰ ਵਿਚ ਇਨ੍ਹਾਂ ਦੋਹੂੰ ਸਿੱਖਾਂ ਵਰਗੇ ਸੂਰਮੇ ਸਨ ਜੋ ਮੌਤ ਨੂੰ ਕੁਛ ਚੀਜ਼ ਨਹੀਂ ਸਮਝਦੇ, ਤਾਂ ਉਥੇ ਕਿੰਨਾ ਕੁ ਕਹਿਰ ਦਾ ਸੰਗ੍ਰਾਮ ਹੋਇਆ ਹੋਊ ?

ਜੋ ਸਭ ਕੁਛ ਵਾਰਕੇ ਫਿਰ ਅਭੈ ਹਨ ਤੇ ਅਛੋਭ ਹਨ ! ਮੇਰੇ ਸੂਰਮੇ ਤਕੜੇ ਹਨ, ਪਰ ਮੌਤ ਤੋਂ ਡਰਦੇ ਹਨ। ਅਸਲ ਬਹਾਦੁਰੀ ਨਿਰੀ ਵੱਡੀ ਡਾਲ ਵਿਚ, ਨਿਰੇ ਵੱਡੇ ਕੱਦ ਵਿਚ ਨਹੀਂ, ਨਿਰੀ ਕਿਸੇ ਜਾਤ ਵਿਚ ਨਹੀਂ, ਇਹ ਕੋਈ ਗੁਰੂ ਕੀ ਦਾਤ ਹੈ।

ਸ਼ਾਮਾਂ ਵਲੇ ਡਲਾ ਇਸ ਤਰ੍ਹਾਂ ਸਿਰ ਧੁਨਦਾ ਇਕ ਜੰਡ ਹੇਠ ਬੈਠਾ ਸੀ ਕਿ ਮਾਈ ਭਾਗੋ ਆ ਗਈ। ਲੰਮੀ ਡੀਲ, ਭਰਵਾਂ ਸਰੀਰ, ਹਥ ਵਿਚ ਲੰਮੀ ਦੁਸਾਂਗ, ਸਿਰ ਦੇ ਕੇਸ ਖੁੱਲੇ, ਲਹਿਰੇ ਲੈ ਰਹੇ ਹਨ। ਮਾਈ ਮੁਕਤਸਰ ਦੇ ਜੰਗ ਮਗਰੋਂ ਇਤਨੀ ਆਤਮ ਆਰੂੜ੍ਹ ਅਵਸਥਾ ਵਿਚ ਚੜ੍ਹੀ ਸੀ ਕਿ ਉਸ ਨੂੰ ਤਨ ਦੇ ਕਪੜੇ ਦੀ ਬੀ ਸੋਝੀ ਨਹੀਂ ਸੀ ਰਹਿੰਦੀ*। ਉਸ ਦੇ ਚਿਹਰੇ ਤੇ ਰਬੀ ਨੂਰ ਤੇ ਤੇਜ ਐਨਾ ਸੀ ਕਿ ਜਿਧਰ ਜਾਵੇ ਸਭ ਦਾ ਸੀਸ ਚਰਨਾਂ ਵਲ ਝੁਕਦਾ ਸੀ। ਉਹ ਬੀਤਰਾਗ ਮਗਨਾਨੰਦ ਵਾਲੀ ਬੋਲੀ:–

ਓਇ ਡੱਲਿਆ ਮੱਲਿਆ ! ਨਿਰੇ ਮਾਸ ਦੇ ਥੈਲੇ ਬਹਾਦਰ ਨਹੀਂ ਹੁੰਦੇ, ਬਹਾਦਰ ਮਨ ਹੁੰਦਾ ਹੈ। ਸਰੀਰ ਤੇ ਮਨ ਬਲੀ ਹੈ, ਮਨ ਤੇ ਆਤਮਾ, ਆਤਮਾ ਤੇ ਪਰਮਾਤਮਾ। ਪਰਾਮਤਮ ਦੇਵ ਦਾ ਅੰਮ੍ਰਿਤ ਆਤਮਾ ਤੇ ਮਨ ਨੂੰ ਬਲਵਾਨ ਕਰਦਾ ਹੈ ਤੇ ਸਰੀਰ ਭੀ ਬਲਵਾਨ ਹੋ ਜਾਂਦਾ ਹੈ। ਦੇਖ ! ਮੈਂ ਇਸਤ੍ਰੀ ਫੇਰ ਮੈਂ ਆਤਮ ਰੰਗ ਦੀ ਜੱਗਜਾਸੂ। ਅੰਮ੍ਰਿਤ ਛਕਕੇ ਮੈਂ ਖਾਲਸਾ ਹੋ ਗਈ, ਮੈਂ ਜੁੱਧ ਕੀਤਾ, ਮੈਂ ਫਤਹ ਪਾਈ, ਮੈਂ ਗ਼ਿਲਜੇ ਤੇ ਪਠਾਣਾਂ ਤੇ ਭਾਰੂ ਹੋਈ। ਜਿੱਤ ਪਾ ਕੇ ਮੁਕਤਸਰ ਫਤਹ ਕਰਕੇ ਮੈਂ ਮੋਈ ਜੀਵੀ ਜੀਉਕੇ ਮੈਂ ਹੋਰ ਆਤਮ ਆਰੂੜ ਹੋਈ। ਫੇਰ ਮੈਂ ਖਾਲਸਾ ਹਾਂ, ਉਮਾਹ ਵਿਚ ਹਾਂ, ਜੋਤਿ ਦੇ ਰੰਗ ਵਿਚ ਹਾਂ, ਨਿਰਭੈ ਹਾਂ, ਨਿਰਵੈਰ ਹਾਂ, ਜੰਗ ਕਰਨ ਨੂੰ ਫੇਰ ਤਿਆਰ ਹਾਂ, ਸਭ ਤੋਂ ਉੱਚੀ ਹਾਂ, ਪਰ ਮੈਂ ਨਹੀਂ, ਮੇਰੇ ਵਿਚ ਜੋ ਆਪਾ ਹੈ, 'ਖਾਲਸਾ' ਖਾਲਸਾ ਹੈ, ਉਹ ਗੁਰੂ ਕਾ ਖਾਲਸਾ ਹੈ। ਖਾਲਸਾ ਬਿਜੁਈ ਹੈ ਸਰੀਰ ਉੱਤੇ, ਮਨ ਉੱਤੇ, ਜਗਤ ਉੱਤੇ। ਮੈਂ ਕੁਛ ਨਹੀਂ.........ਤਕੜਾ ਹੋ !

ਡੱਲਾ (ਚਰਨਾਂ ਤੇ ਮੱਥਾ ਟੇਕ ਕੇ)-ਅੰਮਾਂ ! ਅੱਜ ਜੋ ਗੁਰਾਂ ਸਮਝਾਇਆ ਮੇਰੀ ਸਮਝੋਂ ਪਰੇ ਹੈ, ਮੈਂ ਗੁਆਰ ਜਾਂਗਲੀ, ਉਹ ਗੱਲਾਂ ਆਤਮਾਂ ਦੀਆਂ, ਮੈਂ ਬਾਵਰਾ ਹੋ ਰਿਹਾ ਹਾਂ।

ਮਾਈ–ਸੋਚਾਂ ਨਾ ਸੋਚ, ਛਕ ਅੰਮ੍ਰਿਤ ਬੱਚਿਆ! ਸਤਿਗੁਰਾਂ ਤਾਂ ਆਤਮ ਬਾਣ ਮਾਰੇ। ਤੂੰ ਕਹਿਣਾ ਸੀ–ਸੀ ! ਸੱਤ ਹੈ ਮੈਨੂੰ ਵੱਲ ਦੱਸੋ ਕਿਵ ਬਣਾਂ? ਮੂਰਖਾ ! ਇਕ ਤਾਂ ਹੁੰਦਾ ਹੈ ਗਯਾਨ, ਇਕ ਹੁੰਦਾ ਹੈ ਉੱਥੇ ਅੱਪੜਨ ਦਾ ਵੱਲ, ਤੂੰ ਵੱਲ ਕਿਉਂ ਨਾ ਪੁੱਛਿਆ ?

ਡਲਾ–ਮਾਂ ! ਮੂਰਖ ਜੁ ਹੋਇਆ ਉੱਕ ਗਿਆ।

ਮਾਈ–ਤੂੰ ਉੱਕਦਾ ਹੀ ਰਹਿੰਦਾ ਹੈਂ, ਇਕ ਵੇਲਾ ਆਉਣਾ ਹੈ ਕਿਤੇ ਫੇਰ ਨਾ ਉੱਕ ਜਾਈਂ।

ਡਲਾ–ਮਾਈ ! ਤੂੰ ਬਾਵਰੀ ਜਾਪਨੀ ਹੈਂ, ਵਿਚੋਂ ਕੇਡੀ ਸਿਆਣੀ ਹੈਂ? ਤੂੰਹੋਂ ਰਸਤੇ ਪਾ ਦੇ।

ਮਾਈ–ਮੂਰਖ ਕਿ ਸਿਆਣੇ, ਮਸਤ ਕਿ ਹੋਸ਼ਾਂ ਵਾਲੇ, ਜੋ ਹਾਂ ਸੋ ਗੁਰੂ ਕੇ ਹਾਂ। ਜਿਉਂ ਪ੍ਰੇਰੇ ਕਰਨਾ। ਕਾਠ ਕੇ ਪੁਤਲੇ ਕਿਆ ਜਾਣਨ। ਮਸਤੀ ਸਿਖੀ ਵਿਚ ਰਵਾ ਨਹੀਂ, ਹੋਸ਼। ਹੋਸ਼ਾਂ ਵਾਲੀ ਮਸਤੀ, ਮਸਤੀ ਵਾਲੀ ਹੋਸ਼।

ਲੈ ਤਕੜਾ ਹੋ, ਕਾਕਿਆ ! ਬੱਲਿਆ ! ਬਾਣੀ ਪੜ੍ਹ, ਜਪੁ ਸਾਹਿਬ ਦਾ ਪਾਠ ਕਰ, ਤੈਨੂੰ ਸੂਝਤਿ ਆਵੇ ਤੇ ਮਨ ਦੀ ਮੈਲ ਲਹੇ, ਅੰਮ੍ਰਿਤ ਛਕ ਜੋ ਜੋਤਿ ਨਾਲ ਜੋਤਿ ਠਹਿਕਾ ਖਾ ਜਾਵੇ। ਨਾਮ ਜਪ ਜੋ ਜੋਤਿ ਨਾਲ ਠਹਿਕਾ ਵਜਦਾ ਹੀ ਰਹੇ, ਜਦ ਜੋਤਿ ਨਾਲ ਠਹਿਕਾ ਲੱਗਾ ਤੇ ਫੇਰ ਨਿੱਤ ਲਗਦਾ ਹੀ ਰਹਿਣ ਲੱਗ ਪਿਆ, ਤਦ ਆਪੇ ਖਾਲਸਾ ਬਣ ਗਿਆ, ਅਸਾਂ ਕੀਹ ਬਣਾਉਣਾ ਹੈ ? ਸੂਰਮਾਂ ਤੂੰ ਹੈਂ ਹੀ, ਆਪਣੇ ਸਰੀਰ ਦੀ ਮੌਤ ਤੇ ਜਿੱਤ ਪਾਈ, ਨਿਰਭੈ ਹੋ ਗਿਆ। ਭੋਲਿਆ ! ਅੰਬ ਨਾ ਗਿਣ, ਬੂਟੇ ਨਾ ਪਰਖ, ਅੰਬ ਖਾਹ। ਸੁਆਦ ਨਾ ਪਰਖ, ਛਕ ਤੇ ਅਮਲ ਕਰ। ਜੱਤ ਇਹ ਰਤਨ ਅਮੋਲਕ ਜਨਮ, ਕੋਈ ਦਿਨ ਦੀ ਖੇਡ ਹੈ।

ਡੱਲਾ—ਅੰਮਾਂ ਕਿਵੇਂ ਕਰਾਂ ?

ਭਾਗੋ—ਭੋਲਿਆ ! ਖਾਲਸਾ ਸਜ।

ਡੱਲਾ—ਕਿਵੇਂ ?

ਭਾਗੋ—ਪੂਰਨ ਜੋਤਿ ਅੰਦਰ ਜਗਾ ਤੇ ਨਾਲ ਲੱਗਾ ਰਹੁ।

*ਮਾਈ ਭਾਗੋ ਨੂੰ ਤਲਵੰਡੀ ਹੀ ਇਕ ਦਿਨ ਆਪ ਪਾਤਸ਼ਾਹ ਨੇ ਬੜੀ ਪਿਆਰ ਭਰੀ ਸਿੱਖਯਾ ਦੇਕੇ ਚਾਦਰ ਤੀ ਗਾਤੀਪਹਿਨਵਾ ਦਿਤੀ ਸੀ ਕਿ ਤੂੰ ਤਾਂ ਪੂਰਨ ਪਦ ਤੇ ਹੈਂ ਪਰ ਅਸੀਂ ਮਰਿਯਾਦਾ ਪੁਰਸ਼ੋਤਮ ਹਾਂ, ਸਾਡੇ ਨਾਲ ਰਹਿਣ ਵਾਲੇ ਸਰੀਰ ਸਭ ਮਰਿਯਾਦਾ ਵਿਚ ਟੁਰਨ ਇਹ ਸਾਡੀ ਸਿੱਖਯਾ ਹੈ।

ਡੱਲਾ—ਉਹ ਕਿਵੇਂ ?

ਭਾਗੋ—ਜਿਵੇਂ ਗੁਰੂ ਨੇ ਆਪ ਕਿਹਾ ਹੈ।

ਡੱਲਾ—ਕਿਵੇਂ ?

ਭਾਗੋ- 'ਜਾਗਤ ਜੋਤ ਜਪੈ ਨਿਸ ਬਾਸਰ' ।

ਦਿਨ ਰਾਤ ਵਾਹਿਗੁਰੂ ਨੂੰ ਜਪ।

ਡੱਲਾ-ਜਪਾਂ ਕਿਵੇਂ ?

ਭਾਗੋ—ਨਾਮ ਦਾਤੇ ਗੁਰੂ ਦੇ ਚਰਨ ਪਕੜ ਤੇ ਕਹੁ ਜੀ ਨਾਮ ਦਾਨ ਦਿਓ।

ਡੱਲਾ-ਉਹ ਕਹਿ ਦੇਣਗੇ ਜਪ ਤੇ ਮੈਂ ਕੀ ਕੂੰ ਜਪੂੰ ?

ਭਾਗੋ—ਓਹ ਕਹਿਣਗੇ ਤੈਨੂੰ ਅੰਮ੍ਰਿਤ ਛਕ ਖੰਡੇ ਦਾ।

ਡੱਲਾ—ਫੇਰ ਛਕ ਲਿਆ, ਸ਼ਰਬਤ ਪੀ ਲਿਆ; ਕਈ ਵੇਰ ਸ਼ਰਬਤ ਪੀਤੇ।

ਭਾਗੋ—ਮੂਰਖ ਜਾਂਗਲੀ! ਅੰਮ੍ਰਿਤ ਤੇ ਸ਼ਰਬਤ ਇੱਕ ਹੈ ? ਦੇਖ! ਸ਼ਰਬਤ ਕਈ ਵੇਰ ਪੀਤਾ, ਮੈਂ ਤ੍ਰੀਮਤ ਰਹੀ। ਅੰਮ੍ਰਿਤ ਪੀਤਾ, ਇਧਰ ਮੈਂ ਗਜਾਤ ਗਯ ਹੋ ਗਈ, ਚਾਨਣ-ਦਿਮਾਗ਼ ਹੋ ਗਈ, ਜੋਤ ਜਗ ਪਈ, ਉਧਰ ਮੁਗ਼ਲਾਂ ਪਠਾਣਾਂ ਨੂੰ ਦੁਰਗਾ ਤੋਂ ਵਧੇਰੇ ਮੈਂ ਤੱਛ ਮੁੱਛ ਕੀਤਾ!

ਡੱਲਾ—ਆਹੋ ਆਹੋ ਅੰਮਾਂ ਪ੍ਰਤੱਖ ਗੱਲ ਹੋਈ। ਜੀ ਹਾਂ, ਪ ਰ ਤ ਖ ਜੀ ਸਾਮਰਤੱਖ, ਸਾ ਮ ਰ ਤ ਖ। ਠੀਕ! ਹਾਂ, ਅੰਮਾਂ! ਕਿਵੇਂ ਕੀ ਕਰਾਂ ?

ਮਾਈ-ਸਤਿਗੁਰ ਆਤਮ ਰੰਗ ਵਾਲੇ, ਸਿੱਖ ਆਤਮ ਰੰਗ ਵਾਲੇ, ਅੰਮ੍ਰਿਤ ਛਕਾ ਕੇ ਤੇਰੇ ਵਿਚ ਆਤਮਾ ਦੀ ਰਾਸ ਭਰ ਦੇਣਗੇ, ਉਹਨਾਂ ਦਾ ਆਤਮ ਬਲ ਤੇਰੇ ਅੰਦਰ ਨਾਮ ਦਾਨ ਦਾ ਪ੍ਰਵੇਸ਼ ਕਰਕੇ ਨਿਵਾਸ ਕਰੂ! ਦੇਵੇਗਾ ਅੰਮ੍ਰਿਤ ਨਾਮ ਦੀ ਰਾਸ ਹੈ, ਘਟ ਜੋਤਿ ਜਗਣ ਦੀ ਪੂੰਜੀ ਹੈ, ਅੰਮ੍ਰਿਤ ਛਕ ਜੋ ਨਾਮ ਜਪੇਂ। ਨਾਮ ਜਪੇਂ, ਜੋਤਿ ਨਾਲ ਜਾਗ ਪਵੇ, ਜਾਗ ਪਿਆ ਖਾਲਸਾ, ਨਿਰਭੈ ਹੋਗਿਆ ਖਾਲਸਾ, ਫੇਰ ਤੂੰ ਖਾਲਸਾ ਤੇਰਾ ਗੁਰੂ ਖਾਲਸਾ, ਇਹ ਪੰਥ ਖਾਲਸਾ। ਜੋ ਪੰਥ ਦਾ ਸੋ ਤੇਰਾ, ਜੋ ਤੇਰਾ ਸੋ ਖਾਲਸੇ ਦਾ। ਅਕਾਲ ਪੁਰਖ ਦੀ ਗੋਦੀ ਖੇਡੇ ਖਾਲਸਾ, ਓਹ ਤੇਰੀ ਟੇਕ, ਫੇਰ ਜੀਉ ਪਿਆ ਤੂੰ। ਡੱਲਿਆ! ਫੇਰ ਤੂੰ 'ਪੰਜ ਪਿਆਰਿਆਂ ਵਾਲੀ ਮੁਕਤਿਆਂ' ਵਾਂਗ ਖਾਲਸਾ, ਪਰ ਕਾਂਪ ਨਾ ਖਾਂਈਂ।

ਐਉਂ ਕਹਿੰਦੀ ਮਾਈ ਡੱਲੇ ਦੇ ਕੰਨ ਮਰੋੜਦੀ ਉਪਕਾਰੀ ਵਾਯੂ ਵਾਂਗੂ ਰਲੀ ਗਈ।

ਡੱਲਾ—ਕੁਛ ਸਖੀ ਹੋ ਗਿਆ, ਕੁਛ ਬੇ ਮਲੂੰਮ ਵਾਹਿਗੁਰੂ ਉਚਾਰਨ ਲੱਗ ਪਿਆ। ਉਠ ਕੇ ਦੀਵਾਨ ਵਿਚ ਆਇਆ, ਅੱਗੇ ਭੋਗ ਪੈ ਹਟਿਆ ਸੀ ਰਹੁ-ਰਾਸ ਦਾ, ਮਹਾਰਾਜ ਬੈਠੇ ਸਨ ਤੇ ਓਸੇ ਵੇਲੇ ਮਾਤਾ ਸੁੰਦਰੀ ਜੀ ਆਣ ਅੱਪੜੇ ਸਨ, ਚਰਨ ਪਰਸ ਕੇ ਅੱਖ ਭਰ ਆਈਆਂ ਤੇ ਸੁੰਦਰੀ ਜੀ ਦੇ ਮੂੰਹੋਂ ਨਿਕਲਿਆ—"ਹੇ ਜਗਤ ਪ੍ਰਾਣ ਦਾਤਾ!—

ਮੇਰੇ ਚਾਹੇ ਲਾਲ "

ਇਹ ਕਹਿੰਦੀ ਦਾ ਗਲ ਰੁਕ ਗਿਆ ਤੇ ਸਾਰੀ ਸੰਗਤ ਤੇ ਐਸਾ ਵੈਰਾਗ ਛਾਯਾ ਕਿ ਸਭ ਦੇ ਮਾਨੋਂ ਮੇਘ ਮਿਲ ਗਏ, ਨੈਣ ਵਗ ਟੁਰੇ ਤੇ ਲੂੰ ਕੰਡੇ ਹੋ ਗਏ। ਸਤਿਗੁਰਾਂ ਦੇ ਨੈਣ ਮੁੰਦ ਗਏ, ਇਕ ਚੁੱਪ ਚਾਪ ਸਨਾਟੇ ਦਾ ਰੰਗ ਛਾ ਗਿਆ, ਅੱਧੀ ਘੜੀ ਕੋਈ ਬੋਲਿਆ ਨਹੀਂ, ਪੱਤ ਨਹੀਂ ਹਿੱਲਿਆ ਫੇਰ ਸਤਿਗੁਰਾਂ ਦੇ ਨੈਣ ਖੁੱਲ੍ਹੇ। ਇਕ ਡਾਢੀ ਮਿੱਠੀ ਚਾਨਣੀ ਉਨ੍ਹਾਂ ਤੋਂ ਬਰਸੀ, ਸਾਰੇ ਦੀਵਾਨ ਤੇ ਇਕ ਐਸਾ ਅਸਰ ਛਾਇਆ ਜਿਵੇਂ ਕੋਈ ਠੰਢੀ ਠੰਢੀ ਮਰ੍ਹਮ ਦਿਲਾਂ ਤੇ ਲਗ ਗਈ ਹੈ। ਫੇਰ ਮੁਖਾਰਬਿੰਦ ਖੁਲ੍ਹਿਆ, ਇਲਾਹੀ ਨਾਦ ਹੋਇਆ:—

ਰਾਖੁ ਸਦਾ ਪ੍ਰਭ ਅਪਨੈ ਸਾਥ ॥ ਤੂ ਹਮਰੋ ਪ੍ਰੀਤਮੁ ਮਨਮੋਹਨੁ ਤੁਝ ਬਿਨੁ ਜੀਵਨੁ ਸਗਲ ਅਕਾਥ ॥੧॥ ਰਹਾਉ ॥ ਰੰਕ ਤੇ ਰਾਉ ਕਰਤ ਖਿਨ ਭੀਤਰਿ ਪ੍ਰਭੁ ਮੇਰੋ ਅਨਾਥ ਕੋ ਨਾਥ ॥ ਜਲਤ ਅਗਨਿ ਮਹਿ ਜਨ ਆਪਿ ਉਧਾਰੇ ਕਰਿ ਅਪੁਨੇ ਦੇ ਰਾਖੇ ਹਾਥ ॥ ੧ ॥ ਸੀਤਲ ਸੁਖੁ ਪਾਇਓ ਮਨ ਤ੍ਰਿਪਤੇ ਹਰਿ ਸਿਮਰਤ ਸ੍ਰਮ ਸਗਲੇ ਲਾਥ ॥ ਨਿਧਿ ਨਿਧਾਨ ਨਾਨਕ ਹਰਿ ਸੇਵਾ ਅਵਰ ਸਿਆਨਪ ਸਗਲ ਅਕਾਥ ॥ ੨ ॥

[ਬਿਲਾਵਲ ਮਹਲਾ ੫

ਸ਼ਬਦ ਦੀ ਸਮਾਪਤੀ ਤੇ ਮਹਾਰਾਜ ਫੇਰ ਮੌਨ ਧਾਰ ਗਏ, ਸਾਰੇ ਹਿਰਦੇ ਸਾਂਈਂ—ਵਾਹਿਗੁਰੂ—ਦੇ ਮਾਨੋ ਚਰਨਾਂ ਨਾਲ ਲਿਪਟ ਗਏ, ਮਾਤਾ ਜੀ ਵੀ ਜੋਤਿ ਵਿਚ ਜੁੜ ਗਏ। ਇਸ ਹਾਲਤ ਵਿਚ ਇਕ ਨਿੱਕਾ ਜਿਹਾ ਝੂਟਾ ਆਇਆ, ਕੀ ਦੇਖਦੇ ਹਨ ਕਿ ਚਾਰੇਂ ਬੇਟੇ ਤੇਜਮਈ ਜਾਮੇ ਵਿਚ ਅਰਸ਼ਾਂ ਵਿਚ ਬਿਰਾਜ ਰਹੇ ਹਨ। ਇਹ ਝਲਕਾ ਕਈ ਸ਼ਰੀਰਾਂ ਨੂੰ ਵੱਜਾ, ਤਦੋਂ ਦਾਤਾ ਜੀ ਫੇਰ ਬੋਲੇ:—

'ਮਰੇ ਨਹੀਂ ਇਹ ਜੀਂਵਦੇ ਅਟੱਲ ਗੋਦ ਵਿਚਕਾਰ।
ਸਾਡੀ ਗੋਦੀ ਖਾਲਸਾ ਪੁੱਤਰ ਅਮਰ ਅਪਾਰ।'

ਠੰਢ ਪੈ ਗਈ। ਪੁੱਤਰ ਵਿਯੋਗ, ਚੈਵੀ ਪੁੱਤਰ ਵਿਯੋਗ, ਇਕ ਨਹੀਂ ਚਾਰ ਪੁੱਤਰ ਵਿਯੋਗ, ਇਤਨੇ ਜ਼ੁਲਮ, ਕਸ਼ਟ, ਬੇਰਹਿਮੀ, ਦੁੱਖਾਂ, ਤਸੀਹਿਆਂ ਦੇ ਮੂੰਹ ਆਕੇ ਪੁੱਤਰ ਵਿਯੋਗ ਦਾ ਕਸ਼ਟ ਮਾਂ ਦੇ ਹਿਰਦੇ ਤੋਂ ਇਸ ਅਰਸ਼ੀ ਦਾਤ ਦੀ ਮਿਹਰ ਨਾਲ ਸ਼ੁਕਰ ਵਿਚ ਪਲਟ ਗਿਆ। ਠੰਢ ਵਰਤ ਗਈ। ਹੱਸ ਬੋਲੇ ਸੁਆਮੀ ਤਦੋਂ:—

ਸ਼ੇਰ ਹੋ ਜਾਓ ਖਾਲਸਾ! ਤੁਸੀਂ ਮੇਰੇ ਪੁੱਤਰ ਹੋ, ਉਨ੍ਹਾਂ ਪੁੱਤਰਾਂ ਦੇ ਖੂਨ ਤੋਂ ਜਨਮੇਂ ਹੋ। ਤੁਸੀਂ ਜਗਤ ਵਿਚ ਅਮਰ ਪੁੱਤਰ ਹੋ। ਖਾਲਸਾ ਸਦਾ ਜੀਏਗਾ। ਤੁਸੀਂ ਓਹ ਪੁੱਤਰ ਹੋ ਜੋ ਜਗਤਮਾਤਾ ਨੂੰ ਸੁਖਦਿਓਗੇ।

ਹੁਣ ਡੱਲਾ ਹੋਰ ਹੈਰਾਨ ਸੀ ਕਿ ਕਿਤਨਾ ਕਸ਼ਟ ਦਾ ਸਮਾਂ ਸੀ, ਕਿਵੇਂ ਸਤਿਗੁਰਾਂ ਨੇ ਠੰਢ ਵਰਤਾਈ? ਆਪ ਦੁੱਵਦੇ ਹਨ, ਪਰ ਕਿਸ ਤਰ੍ਹਾਂ ਅਡੋਲ ਹਨ।

ਡੱਲੇ ਨੇ ਮਾਤਾ ਜੀ ਲਈ ਕਿਲ੍ਹੇ ਵਿਚ ਥਾਂ ਅਰਪਨ ਕੀਤੀ, ਪਰ ਉਨ੍ਹਾਂ ਨੇ ਉੱਥੇ ਹੀ ਤੰਬੂ ਲਗਵਾ ਕੇ ਚਰਨਾਂ ਕਮਲਾਂ ਵਿਚ ਰਹਿਣਾ ਪਸੰਦ ਕੀਤਾ।

ਏਥੇ ਗੁਰੂ ਜੀ ਦਾ ਪੱਕਾ ਰਹਿਣਾ ਵਿੱਦਤ ਹੁੰਦਾ ਗਿਆ ਤੇ ਸੰਗਤਾਂ ਦੀ ਆਵਾਜਾਈ ਪੱਕੀ ਹੋ ਗਈ। ਅਨੇਕ ਸਾਖੀਆਂ ਸਿੱਖਾਂ ਦੇ ਪ੍ਰੇਮ, ਗੁਰਾਂ ਦੇ ਤਾਰਨ ਹਾਰ ਬਿਰਦ ਦੀਆਂ ਵਰਤੀਆਂ। ਡੱਲੇ ਨੂੰ ਸਮਝ ਆ ਗਈ ਤੇ ਉਸਨੇ ਅੰਮ੍ਰਿਤ ਛਕਿਆ*। ਉਸਦੇ ਟੇਵ-ਕੱਦ ਵਾਲੇ ਭਾਈਬੰਦਾਂ ਅੰਮ੍ਰਿਤ ਛਕਿਆ, ਸਿੱਖੀਰਹੁ-ਰੀਤ ਵਿਚ ਆਕੇ ਬਾਣੀ ਨਾਮ ਦੇ ਆਸਰੇ ਉੱਚੇ ਮਨ ਹੋਕੇ ਇਨ੍ਹਾਂ ਗਲਾਂ ਦੀ ਸਮਝ ਆਈ ਕਿ ਸਾਡਾ ਪਹਿਲਾ ਬਲਬੀਰਤਾ, ਹਾਥੀ ਝੋਟੇ ਦੇ ਬਲ ਵਾਂਗੂ ਇਕ ਸਰੀਰਕ ਖੇਲ ਸੀ। ਹੁਣ ਜੋ ਬਲ ਆਇਆ ਹੈ, ਜਿਸ ਨੇ ਮੌਤ ਦਾ ਭੈ ਤੇ ਪੀੜਾ ਦਾ ਸੰਤਾਪ ਤੋੜ ਦਿੱਤਾ ਹੈ, ਤੇ ਖਿਆਲ ਅਭੈ ਪਦ ਵਿਚ ਗੱਡ ਦਿੱਤਾ ਹੈ, ਇਹ ਅਸਲ ਸੂਰਬੀਰਤਾ ਹੈ। ਸਤਿਗੁਰੂ ਜੀ ਜਦ ਸਮਾਂ ਬਣੇ ਸੰਗਤਾਂ ਨੂੰ ਇਹ ਗੱਲ ਤਰ੍ਹਾਂ ਤਰ੍ਹਾਂ ਨਾਲ ਨਿਰਣੈ ਕਰਕੇ ਦੱਸਿਆ ਕਰਦੇ ਸੇ ਕਿ ਨਿਰਾ ਸ਼ਰੀਰ ਪਸ਼ੂਆਂ ਦਾ ਭੀ ਤਕੜਾ ਹੈ। ਸ਼ਰੀਰ ਤਕੜਾ ਜ਼ਰੂਰ ਚਾਹੀਏ, ਅਰੋਗ ਮਜ਼ਬੂਤ ਤੇ ਬਲਵਾਨ ਚਾਹੀਏ, ਪਰ ਨਾਲ ਮਨ ਦੀ ਸ਼ਕਤੀ ਦੇ ਆਸਰੇ ਉੱਚੇ ਖਿਆਲ, ਉੱਚੇ ਆਦਰਸ਼ ਦੇ ਆਸਰੇ ਜੋ ਅੰਦਰ ਉੱਚਾ ਹੁੰਦਾ ਹੈ, ਉਹ ਬੀਰਤਾ ਅਸਲ ਹੁੰਦੀ ਹੈ, ਨਿਰੇ ਹੰਕਾਰ ਦੇ ਗੱਡੇ ਚੜ੍ਹਕੇ ਧੱਕਾ ਕਰਨਾ, ਦੂਸਰੇ ਦਾ ਹੱਕ ਗੁਆਉਣਾ, ਹੈਂਕੜ ਵਿਚ, ਜ਼ੋਰ ਜ਼ੁਲਮ ਵਿਚ ਸੂਰਮਾ ਸਦਵਾਉਣਾ ਬੀਰਤਾ ਨਹੀਂ। ਇਹ ਉਹ ਅਨਜਾਯ ਹੈ, ਜਿਸ ਨੂੰ ਤੋੜਨ ਲਈ ਅਸੀ ਆਪਾ ਸਦਕੇ ਕਰ ਰਹੇ ਹਾਂ। ਇਸ ਲਈ ਖਾਲਸਾ ਜਤਨ ਸਦਾ ਕਰੇਗਾ ਕਿ ਇਹ ਅਧਰਮ ਅਸੂਲ ਸੰਰਤਾ ਦਾ ਕਾਇਮ ਰਹੇ। ਇਸ ਦੇ ਨਾਲ ਹੀ ਇਹ ਉਪਦੇਸ਼ ਭੀ ਹੁੰਦਾ ਰਹਿੰਦਾ ਕਿ ਸਰੀਰਕ ਬਲ ਭੀ ਵਧਾਉਣਾ ਹੈ, ਨਿਤਾਣੇ ਰੋਗੀ ਨਹੀਂ ਬਣ ਜਾਣਾ, ਐਸੇ ਸਾਧਨ ਨਹੀਂ ਕਰਨੇ ਜੋ ਸ਼ਰੀਰ ਬਲਹੀਨ ਹੋ ਜਾਵੇ।

ਖਾਲਸਾ ਖੁਸ਼ ਖਿੜਿਆ, ਅੰਦਰੋਂ ਜਾਗਦੀ ਜੋਤਿ ਦੀ ਛੁਹ ਵਿਚ ਬੀਰ ਬਾਂਕਰਾ ਛੈਲ ਛਬੀਲਾ ਹੁਣ ਦਮਦਮੇ ਦੇ ਚਾਰ ਚੁਫੇਰੇ ਗੱਜਣ ਲੱਗਾ। ਮਾਲਵੇ ਦੇ ਲੋਕ ਆ ਆ ਕੇ ਅੰਮ੍ਰਿਤ ਛਕਣ ਲਗੇ ਇਧਰੋਂ ਪੰਜਾਬ ਆਦਿਕ ਥਾਵਾਂ ਤੋਂ ਸੰਗਤ ਪਹੁੰਚਣ ਲਗ ਪਈਆ ਲਿਖਿਆ ਹੈ ਕਿ ਅੰਮ੍ਰਿਤਸਰ ਦੇ ਲਾਗੇ ਚੱਬੇ ਦੀ ਮਾਈ ਸੁਲੱਖਣੀ ਪੁੱਤਰ ਕਾਮਨਾਂ ਲਈ ਏਥੇ ਹੀ ਅੱਪੜੀ ਸੀ*। ਮਹਾਰਾਜ ਸ਼ਿਕਾਰ ਖੇਲਣ ਚੜ੍ਹੇ ਹੀ ਸਨ ਕਿ ਇਸ ਮਾਈ ਨੇ ਸੱਦ ਲਾਈ:—

ਸੁਹਣੀਏ ਦਾੜ੍ਹੀਏ ਬੀਬੀਏ ਪੱਗੇ,
ਬਿਨੇ ਕਰੇਂਦੀ ਗੁਰ ਗੋਬਿੰਦ ਸਿੰਘ ਅੱਗੇ।
ਗੋਤ ਵਧਾਇਨ ਰਹਿੰਦੀਆਂ ਚੱਬੇ।
ਅੱਫਲ ਜਾਂਦੀ ਨੂੰ ਇਕ ਫਲ ਲੱਗੇ।

ਸਦਾ ਹੁਲਾਸ ਤੇ ਹੁਲਾਰਿਆਂ ਵਿੱਚ ਰਹਿਣ ਵਾਲੇ ਸਤਿਗੁਰ ਨੇ ਕਿਹਾ, 'ਤੇਰੇ ਕਰਮਾਂ ਵਿਚ

---

*ਇਸ ਦੇ ਅੰਮ੍ਰਿਤ ਛਕਣ ਦਾ ਪ੍ਰਸੰਗ ਅਗੇ ਆਪਣੇ ਥਾਂ ਸਿਰ ਆਵੇਗਾ; ਇਥੇ ਸਾਂਗੇ ਸਿਰ ਐਵੇਂ ਜ਼ਿਕਰ ਆਇਆ ਹੈ।

*ਕਈਆਂ ਦਾ ਖਿਆਲ ਹੈ ਕਿ ਇਹ ਵਾਕਿਆ ਚੱਬੇ ਦਾ ਹੈ ਜੋ ਅੰਮ੍ਰਿਤਸਰ ਕੋਲ ਹੈ, ਪਰ ਚੱਬੇ ਦਸਮ ਸਤਿਗੁਰ ਜੀ ਆਏ ਨਹੀਂ ਲਿਖੇ। ਇਹ ਖਿਆਲ ਹੈ ਕਿ ਇਹ ਮਾਈ ਹੋਰ ਸੀ ਤੇ ਚੱਬੇ ਵਾਲੀ ਮਾਈ ਛੇਵੇਂ ਗੁਰਾਂ ਨੂੰ ਚੱਬੇ ਹੀ ਮਿਲੀ ਸੀ। ਪ੍ਰਸੰਗ ਇਕੋ ਜਿਹਾ ਹੋਣ ਕਰਕੇ ਰਲਾ ਪੈਂਦਾ ਹੈ। ਸੂ: ਪ੍ਰ: ਵਿਚ ਐਉਂ ਹੈ:—
ਬਿਨੇ ਕਰੇਂਦੀ ਸਤਿਗੁਰ ਗੋਬਿੰਦ ਸਿੰਘ ਅਗੇ। ਸੁਹਣੀ ਦਾੜ੍ਹੀ ਬੀਬੀ ਪੱਗੇ। ਗੋਤ ਵਧਾਇਦਿ ਪਿੰਡ ਹੈ ਚੱਬੇ। ਖਾਲੀ ਚਲੀ ਜੋ ਇਕ ਫਲ ਲਗੇ।

ਪੁੱਤ੍ਰ ਨਹੀਂ" "ਉਹ ਬੋਲੀ ਓਥੇ ਬੀ ਕਰਮ ਲਿਖਣ ਵਾਲਾ ਤੂੰ ਹੀ ਹੈਂ, ਜੇ ਓਥੇ ਨਹੀਂ ਸਾਜੇ ਲਿਖਿਆ ਤਾਂ ਹੁਣ ਲਿਖ ਦਿਓ?" ਆਪੇ ਹੱਸ ਬੋਲੇ, "ਲਿਆ ਕੁਲਮ!" ਕਿਸੇ ਨੇ ਦੁਆਤ ਕਲਮ ਅਗੇ ਕੀਤੀ; ਹੱਸਦੇ ਹੱਸਦੇ ਉਸ ਦੇ ਮੱਥੇ ਤੇ ਏਕਾ ਲਿਖਣ ਲਗੇ ਤਾਂ ਘੋੜਾ ਹਿੱਲ ਪਿਆ। ਏਕੇ ਦਾ ਸਾਤਾ ਵਹਿ ਗਿਆ, ਫਿਰ ਤਾਂ ਕੌਤਕੀ ਗੁਰੂ ਜੀ ਬਹੁਤ ਹੱਸ ਤੇ ਕਹਿਣ ਲਗੇ-"ਅੱਛਾ ਸੱਤੇ ਸਹੀ!" ਲਿਖਿਆ ਹੈ ਕਿ ਇਸ ਦੇ ਘਰ ਸੱਤ ਬੇਟੇ ਹੋਏ।

੪.

ਹੁਣ ਆਈ ਉਹ ਵਾਰਤਾ, ਜਿਸ ਦੀ ਦੁਖੀਆ ਅਸਾਂ ਇਸ ਪ੍ਰਸੰਗ ਦੇ ਆਰੰਭ ਵਿਚ ਵਾਚੀ ਸੀ। ਦਮਦਮੇ ਸਾਹਿਬ ਦੀਵਾਨ ਸਜ ਰਿਹਾ ਸੀ, ਮਹਾਰਾਜ ਨੇ ਕਈ ਵੇਰ ਲਿੱਖਣਾਂ ਘੜਕੇ ਸੱਟੀਆਂ ਤੇ ਆਖਿਆ ਏਥੇ ਗੁਰਬਾਣੀ ਦੇ ਲੇਖਕ ਹੋਣਗੇ। ਕਈ ਵੇਰ ਕਿਹਾ—ਏਥੇ ਅੰਬ ਲਗੇ ਹਨ, ਕਣਕਾਂ ਦੇ ਖੇਤ ਲਹਿ ਲਹਿ ਕਰ ਰਹੇ ਹਨ। ਡੱਲੇ ਨੇ ਕਿਹਾ—ਪਾਤਸ਼ਾਹ! ਜੇ ਕਣਕਾਂ ਹੋ ਪਈਆਂ ਤਾਂ ਤੁਰਕ ਆ ਜਾਣਗੇ ਤੇ ਸਾਨੂੰ ਸੁਖੀ ਨਹੀਂ ਰਹਿਣ ਦੇਣਗੇ! ਬਾਜਰਾ ਹੀ ਬਖਸ਼ੀ ਰਖੋ! ਸਤਿਗੁਰਾਂ ਕਿਹਾ:— ਤਕੜਾ ਹੋ, ਕਾਂਪ ਨਾ ਖਾਹ, ਤੁਰਕ ਮਰ ਮਿਟਣਗੇ ਤੇ ਏਥੇ ਨਹਿਰਾਂ ਵਹਿਣਗੀਆਂ*, ਸਰਹਿੰਦ ਦੇ ਪਦਾਰਥ ਏਥੇ ਉੱਗਣਗੇ। ਇਸ ਤਰ੍ਹਾਂ ਕੌਤਕਾਂ ਵਿਚ ਭਾਈ ਭਗਤੂ ਦੇ ਪੁੱਤ ਭਾਈ ਗੋਰੇ ਦਾ ਪੁੱਤ ਦਿਆਲਾ ਆਇਆ! ਰਸਮ ਰਿਵਾਜ ਮੂਜਬ ਗੁਰ ਗਾਦੀ ਅਗੇ ਆਕੇ ਨਿਵਿਆਂ, ਭੇਟਾ ਚੜ੍ਹਾਈ, ਤਦ ਮਾਲਕ ਜੀ ਹੱਸ ਬੋਲੇ, ਦਿਆਲਾ ਭਾਈ! ਤੂੰ ਸੱਤਵੇਂ ਗੁਰਾਂ ਦੀ ਬਖਸ਼ਿਸ਼ ਹੈਂ, ਆਪ ਮਲਾਹ ਹੈਂ, ਪਰ ਬਈ ਬੇੜੀ ਪੁਰਾਣੀ ਹੋਈ ਹੈ। ਪੂਜਾ ਅਸਰ ਕਰ ਰਹੀ ਹੈ ਜਰਜਰੀ ਬੇੜੀ ਨਵੀਂ ਕੀਚੇ। ਦਿਆਲੇ ਕਿਹਾ— ਜੀ ਉਮਰ ਵਡੇਰੀ ਹੈ, ਕਿਵੇਂ ਕਰਾਂ? ਹੱਸ ਬੋਲੇ— ਪੁਰਾਣਾ ਦਿਆਲਾ ਅੰਦਰੋਂ ਟੋਰ ਦੇਹ, ਨਵਾਂ ਸਾਥੋਂ ਲੈ ਲੈ। ਫਿਰ ਬੋਲਿਆ ਹਡ ਪੁਰਾਣੇ ਹਨ, ਨਵਾਂ ਕਿਵੇਂ ਬਣਾਂ? ਮੁੜ ਕਿਵੇਂ ਉਪਜਾਂ?

ਗੁਰੂ ਜੀ ਗੁਰੂ ਕੇ ਗ੍ਰਿਹ ਜਨਮੋ*।

ਦਿਆਲਾ—ਗੁਰੂ ਜੀ! ਸਿਖੀ ਤਾਂ ਖਾਨਦਾਨ ਵਿਚ ਹੈ, ਤੁਸਾਡੀ ਬਖਸ਼ਿਸ਼ ਹੈ।

ਗੁਰੂ ਜੀ-ਮੁੜ ਜੀ ਉਠੋ: ਉਹ ਸਿਖੀ ਪੂਜਾ ਦੇਣ ਵਾਲੇ ਖਾ ਗਏ. ਮੁੜ ਜਾਗ।

ਦਿਆਲਾ—ਕਿਵੇਂ?

ਗੁਰੂ ਜੀ—ਅੰਮ੍ਰਿਤ ਛਕੋ, ਖਾਲਸਾ ਸਜੋ!

ਦਿਆਲਾ (ਭੈ ਖਾਕੇ)—ਪਾਤਸ਼ਾਹ! ਸਿੱਖੀ ਵਿਚ ਰਖੋ ਤੇ ਨਿਰਬਾਹ ਲਓ, ਅੰਮ੍ਰਿਤ ਦੀ ਸਮਰੱਥਾ ਨਹੀਂ।

ਗੁਰੂ ਜੀ—ਸਮਰੱਥਾ ਤਾਂ ਹੈ, ਕਾਣ ਹੈ! ਕਾਣ ਦੂਰ ਕਰੋ! ਹੁਕਮ ਤੇ ਆਓ!

ਪਰ ਦਿਆਲੇ ਨੇ ਹੁਕਮ ਨਾ ਮੰਨਿਆਂ 'ਜਿਵੇਂ ਹਾਂ ਰਹਿਣ ਦਿਓ' ਹੀ ਕਹਿੰਦਾ ਗਿਆ!

ਹੁਕਮ ਹੋਇਆ:—ਚੰਗਾ! ਸਾਡਾ ਆਖਾ ਨਹੀਂ ਮੰਨਿਆਂ, ਵਕਤ ਆਵੇਗਾ, ਸਿਖਾਂ ਤੋਂ ਅੰਮ੍ਰਿਤ ਮੰਗੋਗੇ, ਤਰਲੇ ਕੱਢੋਗੇ ਤਾਂ ਖੈਰ ਮਿਲੇਗੀ। ਪਿਆਰੇ ਦੀ ਅੰਸ਼ ਬੀ ਮਸੰਦ ਹੋ ਗਈ।

ਇਹ ਕਹਿਕੇ ਗੁਰੂ ਜੀ ਨੇ ਫੇਰ ਉਸ ਨੂੰ ਕੁਝ ਨਾ ਕਿਹਾ। ਪਰੰਤੂ ਇਹ ਗੱਲ ਇਨ੍ਹਾਂ ਦੇ ਆਪਣੇ ਪਿੰਡ ਦੇ ਆਲੇ ਦੁਆਲੇ ਫੈਲ ਗਈ। ਇਹ ਖਬਰ ਭਾਈ ਭਗਤੂ ਦੀ ਦੂਸਰੀ ਉਲਾਦ ਨੂੰ ਬੀ ਪਹੁੰਚੀ ਕਿ ਦਿਆਲੇ ਨੇ ਸਤਿਗੁਰਾਂ ਦਾ ਵਾਕ ਉਲੰਘਣ ਕੀਤਾ ਹੈ। ਸਭ ਤੋਂ ਪਹਿਲਾਂ ਇਹ ਖ਼ਬਰ ਦੇਸਾਂ ਨੂੰ ਪਹੁੰਚੀ ਸੀ, ਜੋ ਬਾਲਪਨੇ ਤੋਂ ਗੁਰੂ ਚਰਨਾਂ ਦੀ ਪ੍ਰੇਮਣ, 'ਵਾਹਿਗੁਰੂ ਵਿਚ ਵਿੱਥ ਨਾ ਪਵੇ' ਦੇ ਤਰਲੇ ਲੈਣ ਵਾਲੀ ਅਤੇ ਨਾਮ ਦੀ ਰਸੀਆ ਸੀ। ਪਤੀ ਨਾਲ ਕਦੇ ਜਾਕੇ ਸਾਹਿਬਾਂ ਦੇ ਦਰਸ਼ਨ ਕਰਕੇ ਇਹ ਬੀਬਾ ਕ੍ਰਿਤ ਕ੍ਰਿਤ ਹੋ ਚੁਕੀ ਸੀ! ਤਦ ਦੀ ਕਦੇ ਵੀ ਉਨ੍ਹਾਂ ਦੇ ਚਰਨਾਂ ਕਵਲਾਂ ਤੋਂ ਦਿਲੋਂ ਉਹਲੇ ਨਹੀਂ ਸੀ ਹੋਈ, ਸਦਾ ਹਜ਼ੂਰੀ ਦਾ ਵਾਸ ਆਤਮਾ ਵਿਚ ਵਸਾਈ ਰਖਦੀ ਸੀ। ਇਹ ਖ਼ਬਰ ਸੁਣਕੇ ਜੋ

*ਇਹ ਵਰ ਦਾਨ ਦੇਣੇ ਭਾਈ ਸੰਤੋਖ ਸਿੰਘ ਜੀ ਨੇ ਲਿਖੇ ਹਨ, ਉਨ੍ਹਾਂ ਦੇ ਲਿਖਣ ਤੋਂ ਕਿਤਨੇ ਵਰ੍ਹੇ ਹੀ ਮਗਰੋਂ ਮਾਲਵੇ ਵਿਚ ਨਹਿਰ ਆਈ। ਜਿਸ ਤੋਂ ਸਿੱਧ ਹੁੰਦਾ ਕਿ ਭਾਈ ਸੰਤੋਖ ਸਿੰਘ ਜੀ ਨੇ ਸਤਿਗੁਰਾਂ ਦੇ ਇਹ ਕਹੇ ਹੋਏ ਵਾਕ ਤਦੋਂ ਲਿਖੇ ਸਨ, ਜਦੋਂ ਨਹਿਰਾਂ ਨਹੀਂ ਸਨ ਚੱਲੀਆਂ। ਗੁਰੂ ਜੀ ਦਾ ਵਰ ਬੀ ਨਹਿਰਾਂ ਤੋਂ ਬਹੁਤ ਹੀ ਅਗੇਤਰਾ ਤੇ ਭਾਈ ਸੰਤੋਖ ਸਿੰਘ ਜੀ ਦਾ ਲਿਖਣਾ ਬੀ ਨਹਿਰਾਂ ਤੋਂ ਬਹੁਤ ਅਗੇਤਰਾ ਹੈ।

*ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥
ਹਾਜਰਾ ਹਜੂਰਿ ਦਰਿ ਪੇਸਿ ਤੂੰ ਮੰਨੀ ॥
ਪੁਨਾ:-ਹੈ ਹਜੂਰਿ ਕਤ ਦੂਰਿ ਬਤਾਵਹੁ ॥

ਵਿਆਕੁਲਤਾ ਇਸ ਬੀਬੀ ਨੂੰ ਹੋਈ ਸੋ ਪਿਛੇ ਅਸੀਂ ਦੱਸ ਆਏ ਹਾਂ। ਇਸ ਬੀਬੀ ਨੂੰ ਸਾਰੇ ਚਾਚੀ ਸੱਦਿਆ ਕਰਦੇ ਸੇ, ਕਿਉਂ ਕਿ ਏਹ ਛੋਟੀ ਨੋਂਹ ਸੀ!

ਅਗਲੇ ਦਿਨ ਪਿੰਡ ਵਿਚ ਪਸਰਦੀ ਇਹ ਕਥਾ ਭਾਈ ਭਗਤੂ ਦੇ ਦੂਸਰੇ ਪੁਤ੍ਰ ਜੀਉਣੇ ਦੀ ੳਲਾਦ ਦੇ ਪਰਿਵਾਰ ਵਿਚ ਪਸਰੀ। ਜੀਵਣ ਉਹ ਸਿੱਖ ਹੈਸੀ ਕਿ ਜਿਸ ਨੂੰ ਸਪਤਮ ਸਤਿਗੁਰੂ ਅਤਿ ਪਿਆਰ ਕਰਦੇ ਸੇ ਤੇ ਜਿਸ ਦੀ ਨਾਮ ਲੀਨਤਾ ਪ੍ਰਸਿੱਧ ਸੀ। ਇਸ ਨੂੰ ਵੰਗਾਰ ਕੇ ਇਕ ਬ੍ਰਾਹਮਣ ਦੇ ਮੋਏ ਯਾ ਮਰ ਰਹੇ ਪੁਤ੍ਰ ਨੂੰ ਲੋਕਾਂ ਜਿਵਾਲ ਲਿਆ ਸੀ ਤੇ ਜਿਸ ਨੇ ਆਪਣੀ ਜਾਨ ਉਸ ਦੇ ਬਦਲੇ ਵਿਚ ਦੇ ਦਿਤੀ ਸੀ। ਜਦੋਂ ਖ਼ਬਰ ਸਤਿਗੁਰਾਂ ਤਕ ਪੁੱਜੀ ਤਾਂ ਬੋਲੇ—ਤੁਸੀਂ ਬੜਾ ਪਾਪ ਕਮਾਇਆ ਹੈ ਇਕ ਮੁਰਦਾਰ ਜ਼ਿੰਦਗੀ ਨੂੰ ਜੀਵਾ ਕਰਨ ਲਈ ਤੁਸਾਂ ਮੇਰੇ ਜੀਉਂਦੇ ਪੁਤ੍ਰ ਦੀ ਜਾਨ ਭੇਟ ਦਿੱਤੀ ਹੈ।

ਇਸ ਜੀਉਣ ਦੇ ਚਾਰ ਬੇਟੇ ਸਨ, ਰਾਮਾ, ਫਤੂ, ਤਖਤਾ, ਬਖਤਾ। ਜਦ ਇਨ੍ਹਾਂ ਨੇ ਆਪਣੇ ਵਡ ਦਿਆਲੇ ਦੀ ਗੱਲ ਸੁਣੀ ਤਾਂ ਏਹ ਵੀ ਡਾਢੇ ਘਾਬਰ ਕਿ ਕੁਲ ਦੇ ਵਡੇ ਨੇ ਜੋ ਹੁਕਮ ਨਹੀਂ ਮੰਨਿਆਂ, ਇਹ ਕਿਤੇ ਸਾਰੀ ਕੁਲ ਦੀ ਅਵੱਗਯਾ ਨਾ ਹੋ ਜਾਵੇ। ਇਹ ਸੋਚ ਵਿਚਾਰ ਚਾਰੇ ਭਰਾ ਪਿੰਡੋਂ ਟੁਰਕੇ ਦਮਦਮੇ ਸਾਹਿਬ ਆਏ ਤੇ ਚਰਨਾਂ ਪੁਰ ਸੀਸ ਧਰਕੇ ਬੋਲੇ:-ਸੱਚਿਆ! ਪਾਤਸ਼ਾਹ! ਕੁਲ ਦੇ ਵਡੇ ਨੇ ਆਪ ਦੀ ਬਖਸ਼ੀ ਦਾਤ ਨਹੀਂ ਲਈ, ਅਸੀਂ ਆਪ ਦੇ ਦਰ ਦੇ ਕੂਕਰ ਹਾਂ, ਝੋਲੀ ਅੱਡਕੇ ਖ਼ੈਰ ਲੈਣ ਆਏ ਹਾਂ, ਆਪ ਨੇ ਜੋ ਖਾਲਸਾ ਰੂਪ ਧਾਰਿਆ ਤੇ ਵਰਤਾਇਆ ਹੈ,ਸਾਨੂੰ ਬਖਸ਼ੋ? ਇਹ ਕੁਲ ਆਪ ਦੀ ਮਿਹਰ ਦੀ ਵਰੋਸਾਈ ਹੋਈ ਹੈ। ਸਤਿਗੁਰ ਨੇ ਪ੍ਰਸੰਨ ਹੋਕੇ ਆਖਿਆ:"ਭਾਈ ਭਗਤੂ ਦੀ ਰੱਖ ਲਈ ਜੇ!" ਫੇਰ ਚੌਹਾਂ ਨੂੰ ਅੰਮ੍ਰਿਤ ਛਕਾਇਆ ਗਿਆ, ਰਾਮ ਸਿੰਘ, ਫਤੇ ਸਿੰਘ, ਤਖਤ ਸਿੰਘ ਤੇ ਬਖਤ ਸਿੰਘ ਚਾਰੇ ਸੂਰੇ ਗੁਰੂ ਕੇ ਸਿੰਘ ਸਜ ਗਏ।

ਇਸ ਵਾਰਤਾ ਨੂੰ ਕੁਛ ਮਹੀਨੇ ਬੀਤ ਗਏ, ਜੋ ਜੋ ਸੱਜਣ ਦਰਸ਼ਨਾਂ ਨੂੰ ਆਏ ਸਤਿਗੁਰਾਂ ਦੇ ਉਪਦੇਸ਼ ਤੇ ਕ੍ਰਿਪਾ ਤੋਂ ਸੁਖੀ ਹੋਕੇ ਗਏ। ਕਦੇ ਕਦੇ ਸਤਿਗੁਰ ਆਖਿਆ ਕਰਨ—ਰਾਮ ਸਿੰਘ! ਤੁਹਾਡੇ ਪਿੰਡ ਜਾਣ ਦੀ ਧੂਹ ਪੈਂਦੀ ਹੈ, ਤੁਸੀਂ ਮਿਲ ਜਾਂਦੇ ਹੋ, ਫੇਰ ਬੀ ਕਦੀ ਫੇਰ ਚੱਲਣ ਨੂੰ ਚਿੱਤ ਕੀਤਾ ਹੈ। ਰਾਮ ਸਿੰਘ ਨੇ ਕਿਹਾ: ਪਾਤਸ਼ਾਹ! ਚਲੋ ਸਾਡੇ ਸੁਭਾਗ, ਸਾਡਾ ਪਿੰਡ ਪਰ ਰੇਤੇ ਦਾ ਦੇਸ਼ ਹੈ, ਆਓ; ਭਾਗ ਲਾਓ। ਸਾਡਾ ਜਨਮ ਸਫਲ ਕਰੋ, ਪਰ ਹੈ ਆਪ ਨੂੰ ਖੇਚਲ। ਫੇਰ ਸ੍ਰੀ ਗੁਰੂ ਜੀ ਨੇ ਕਿਹਾ—ਬਈ ਚੱਲ। ਕਰ ਤਿਆਰੀ, ਅਸੀਂ ਆਵਾਂਗੇ।

ਧੰਨ ਭਾਗ ਜਾਣਕੇ ਚਾਰੇ ਭਰਾ ਚਲੇ ਗਏ। ਪਿੰਡ ਜਾਕੇ ਇਕ ਕੁੱਲਾ ਪਾਇਆ ਛਾਢਾ ਮੋਟਾ ਥਰ ਕੱਖਾ ਦਾ ਉਤੇ ਪਾਇਆ ਜੋ ਤਪੇ ਨਾ ਤੇ ਅੰਦਰ ਰੱਕਾ ਰੇਤਾ ਵਿਛਾ ਕੇ ਪਾਣੀ ਪਾ ਪਾ ਕੇ ਠੰਢਾ ਠਾਰ ਕਰ ਦਿਤਾ।

ਇਕ ਦਿਨ ਚੋਜੀ ਗੁਰੂ ਜੀ ਟੁਰ ਪਏ, ਨਾਲ ਮਾਤਾ ਜੀ ਬੀ ਡੋਲੇ ਸਵਾਰ ਸਨ, ਹੋਰ ਸਿੰਘ ਬੀ ਨਾਲ ਹੋ ਲਏ। ਪਹਿਲਾ ਭਾਗੀ ਬਾਦਰ ਪਿੰਡ ਆਏ ਲੋਕਾਂ ਨੇ ਬੜਾ ਪ੍ਰੇਮ ਕੀਤਾ ਰਾਤ ਓਥੇ ਰਹੇ।

ਇਥੋਂ ਸ਼ਮੀਰ ਦੇ ਕੋਟ ਵਾਲੇ ਆਪਣੇ ਪਿੰਡ ਲੈ ਗਏ, ਬੜਾ ਆਦਰਭਾਉ ਕੀਤਾ। ਲੈ ਜਾਣ ਵਾਲਿਆਂ ਵਿਚ ਇਕ ਪ੍ਰੇਮੀ ਕਵੀ ਬਿਹਾਰੀ ਸੀ ਜੋ ਦੀਵਾਨੇ ਸਾਧਾਂ ਦਾ ਆਗੂ ਸੀ ਤੇ ਕਵੀਸ਼ਰੀ ਭੀ ਕਰਦਾ ਸੀ, ਉਸ ਦੀਆਂ ਮਾਝਾਂ ਦਿਵਾਨੇ ਸਾਧ ਧਮਾਲਾਂ ਪਾਕ ਗਾਂਵਿਆਂ ਕਰਦੇ ਸਨ। ਇਨ੍ਹਾਂ ਨੇ ਸਤਿਗੁਰਾਂ ਨੂੰ ਸੁਹਣੇ ਥਾਂ ਡੇਰਾ ਦਿਤਾ, ਆਦਰ ਭਾ ਸੇਵਾ ਕੀਤੀ ਤੇ ਫੇਰ ਇਨ੍ਹਾਂ ਧਮਾਲ ਪਾਕੇ ਦੱਸੀ, ਜਿਸ ਨੂੰ ਵੇਖਕੇ ਸਤਿਗੁਰੂ ਜੀ ਖੁਸ਼ ਹੋਏ। ਬਿਹਾਰੀ* ਦੀਆਂ ਮਾਂਝਾਂ ਦੀ ਵੰਨਗੀ:—

੧. ਅੰਮਾਂ ਨੀ ਹਉਂ ਮਰਦੀ ਮਾਏ,<br>
ਮੈਨੂੰ ਉੱਠਣ ਸੂਲ ਕਲੇਜੇ।<br>
ਬਿਰਹੁੰ ਕਸਾਈ ਅੰਦਰ ਵੜਿਆ,<br>
ਜਿਨ ਕੀਤੀ ਰੇਜੇ ਰੇਜੇ।<br>
ਜਿਸ ਦਿਨ ਦੀ ਘਰ ਖੇੜੇ ਦੀ ਆਈ,<br>
ਸੁੱਖ ਨਾ ਸੁੱਤੀ ਸੇਜੇ।<br>
ਤਿਨ੍ਹਾਂ ਵਿਟਹੁ ਕੁਰਬਾਨ 'ਬਿਹਾਰੀ'<br>
ਜੋ ਚਾਕ ਅਸਾਥੇਂ ਭੇਜੇ।

੨. ਕਰ ਮਸਲਤ ਦਰਿਯਾਉ ਜੋ ਤਰੀਐ,

---

*ਬਿਹਾਰੀ ਜਾਪਦਾ ਹੈ ਕਿ ਅਨੰਦਪੁਰ ਕਵੀਆਂ ਵਿਚ ਵੀ ਰਹਿ ਆਇਆ ਸੀ। ਇਸ ਕਵੀ ਦੀ ਰਚਨਾ ਪਿਛੇ ਸਫਾ '65 -66 ਤੇ ਬੀ ਆ ਚੁਕੀ ਹੈ।

ਮਸਲਤ ਲਾਵੇ ਬੰਨੇ ।
ਕਰ ਮਸਲਤ ਵੈਰੀ ਜਿਤ ਲੀਜੇ,
ਮਸਲਤ ਦਾਵਾ ਮੰਨੇ ।
ਕਰ ਮਸਲਤ ਗੜ੍ਹ ਆਕੀ ਲੀਜੇ,
ਮਸਲਤ ਲੋਹੇ ਭੰਨੇ ।
ਸਭੋ ਮਸਲਤ ਸਲਾਹੇ 'ਬਿਹਾਰੀ'
ਪਰ ਇਸ਼ਕ ਨੇ ਮਸਲਤ ਮੰਨੇ ।

੩. ਰੱਬ ਬਿਸਾਰਿਆ ਤੈਂ ਕਿਤ ਭਰਵਾਸੇ
ਤੈਂ ਕਿਉਂ ਗੁਮਾਨ ਕੀਤੋ ਈ ?
ਐਵੇ ਲਾਲਚ ਲੱਗ ਤੈਂ ਜਨਮ ਗਵਾਯਾ,
ਤੈਨੂੰ ਖ਼ੁਦੀ ਖ਼ਰਾਬ ਕੀਤੋਈ ।
ਧਰਮਰਾਇ ਤੈਥੋਂ ਲੇਖਾ ਮੰਗੇ,
ਤੇਰਾ ਭਾਈ ਬੰਦ ਨ ਕੋਈ ।
ਵੇ ਸਤਿਗੁਰ ਕੇ ਪਰਸਾਦ 'ਬਿਹਾਰੀ'
ਤੇਰੀ ਸਿਮਰਨ ਤੇ ਗਤਿ ਹੋਈ ।

੫.

ਦੇਸਾਂ ਆਪਣੇ ਘਰ ਬੈਠੀ ਹੈ, ਅਤੀਸੋ ਆਈ ਹੈ, ਪਿੰਡ ਵਿਚੋਂ ਖਬਰਾਂ ਲਿਆਈ ਹੈ ਕਿ ਤੇਰਾ ਸ਼ਰੀਕਾ ਭਾਈ ਜੀਉਣ ਦਾ ਪਰਿਵਾਰ, ਜੋ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ ਹੈ, ਗੁਰੂ ਜੀ ਕੇ ਹਜ਼ੂਰ ਬਹੁਤ ਜਾਂਦਾ ਹੈ ਤੇ ਗੁਰੂਜੀ ਤੋਂ ਖੁਸ਼ੀਆਂ ਲੈਂਦਾ ਹੈ। ਗੁਰੂ ਜੀ ਕਦੇ ਕਦੇ ਰਾਮ ਸਿੰਘ ਨੂੰ ਕਹਿੰਦੇ ਰਹੇ ਹਨ ਕਿ ਤੇਰੇ ਪਿੰਡ ਚੱਲਣਾ ਹੈ। ਇਹ ਖਬਰ ਸੁਣਕੇ ਦੇਸਾਂ ਬਹੁਤ ਖੁਸ਼ੀ ਹੋਈ ਕਿ ਹੁਣ ਦਰਸ਼ਨ ਹੋਣਗੇ । ਫੇਰ ਅਤੀਸੋ ਨੇ ਦੱਸਿਆ ਕਿ ਰਾਮ ਸਿੰਘ ਆਦਿਕਾਂ ਨੇ ਆਪ ਦੇ ਉਤਾਰੇ ਵਾਸਤੇ ਪਿੰਡੋਂ ਬਾਹਰ ਬੜੇ ਸੁਹਣੇ ਛਾਉਂ ਹੇਠ ਇਕ ਕੱਖਾਂ ਦਾ ਵਡਾ ਬੰਗਲਾ ਪੁਆਇਆ ਹੈ ਤੇ ਕੱਕੀ ਰੇਤ ਵਿਛਾਕੇ ਉਸ ਨੂੰ ਠਾਰ ਰਹੇ ਹਨ। ਫੇਰ ਇਕ ਦਿਨ ਅਤੀਸੋ ਨੇ ਦੱਸਿਆ ਕਿ ਮਹਾਰਾਜ ਟੁਰ ਬੀ ਪਏ ਹਨ ਤੇ ਅੱਜਕਲਆਉਣ ਵਾਲੇ ਹਨ। ਦੇਸਾਂ ਲਈ ਸੱਭੇ ਖੁਸ਼ੀ ਦੀਆਂ ਖਬਰਾਂ ਸਨ, ਪਰ ਵਿਚ ਇਕ ਪੀੜਾ ਬੀ ਸੀ, ਉਹ ਇਹ ਸੀ ਕਿ ਇਹ ਸਤਵੰਤੀ ਅਕਸਰ ਘਰੇ ਰਹਿੰਦੀ ਤੇ ਬਾਹਰ ਅੰਦਰ ਖੁਲ੍ਹੀ ਨਹੀਂ ਫਿਰਦੀ ਸੀ, ਅਰ ਭਾਈ ਕਿਆਂ ਦਾ ਘਰ ਪਤਵੰਤਾ ਹੋਣ ਕਰਕੇ ਤੇ ਆਪ ਇਕੱਲੀ ਹੋਣ ਕਰਕੇ ਅੰਦਰੇ ਰਹਿਣਾ ਚੰਗਾ ਜਾਣਦੀ ਸੀ। ਨਿਮਾਣੀ ਹੋਣ ਕਰਕੇ ਸ਼ਰੀਕੇ ਦੀਆਂ ਬੀਬੀਆ ਇਸ ਨੂੰ ਪਿਆਰ ਦੀ ਥਾਂ ਕੁਛ ਨਿਰਾਦਰ ਨਾਲ ਤੱਕਦੀਆਂ ਸਨ। ਇਸ ਕਰਕੇ 'ਦੇਸਾਂ' ਆਪ ਸਭ ਤੋਂ ਪਰੇ ਪਰੇ ਰਹਿੰਦੀ ਸੀ। ਉਸ ਨੂੰ ਡਰ ਸੀ ਕਿ ਸ਼ਰੀਕੇ ਨੇ ਮੈਨੂੰ ਸੱਦਣਾ ਨਹੀਂ ਆਪੇ ਗਈ ਤਾਂ ਖ਼ਬਰੇ ਭਤੀਏ ਜੇਠ ਕੋਈ ਗੁੱਸੇ ਹੋਣ ਕਿ ਸਾਊਤ੍ਰੀਮਤਾਂ ਦਾ ਕੀਹ ਕੰਮ ਹੈ ਮਰਦਾਵੇਂ ਥਾਈਂ ਆਉਣ ਦਾ। ਤੇ ਜੇ ਸਤਿਗੁਰੂ, ਜਿਸ ਵੇਲੇ ਸ਼ਰੀਕੇ ਦੇ ਘਰ ਆਏ ਅਤੇ ਮੈਂ ਉਥੇ ਗਈ ਤਾਂ ਸ਼ਰੀਕਣੀਆਂ ਬੋਲੀਆਂ ਮਾਰਨਗੀਆਂ, ਮਨ ਦਾ ਕੋਈ ਵਿਸਾਹ ਨਹੀਂ ਕਿ ਉਹਨਾਂ ਦੀਆਂ ਬੋਲੀਆਂ ਨੂੰ ਝੱਲੇਗਾ ਕਿ ਨਹੀਂ। ਹੌਸਲਾ ਤਾਂ ਬਨ੍ਹ ਖੜੋਤੀ ਕਿ ਸਭ ਨਿਰਾਦਰ ਸਹਾਰ ਕੇ ਬੀ ਸ਼ਰੀਕੇ ਦੇ ਘਰ ਜਾ ਕੇ ਮੱਥਾ ਟੇਕ ਆਵਾਂਗੀ। ਇਸ ਨਿਮਾਣੀ ਨੇ ਮੁੱਦਤਾਂ ਲਾਕੇ ਇਕ ਖੇਸ ਆਪਣੇ ਹਥੀਂ ਸਤਿਗੁਰ ਲਈ ਤਿਆਰ ਕੀਤਾ ਸੀ*। ਸੂਤ ਐਸਾ ਬਰੀਕ ਕੱਤਿਆ ਸੀ ਕਿ ਖੇਸ ਡਾਢਾ ਮੁਲਾਇਮ, ਰੇਸ਼ਮ ਵਰਗਾ ਬਰੀਕ ਤੇ ਤੋਲ ਵਿਚ ਡਾਢਾ ਹਲਕਾ ਬਣਿਆਂ ਸੀ, ਕੰਨੀਆਂ ਤੇ ਡੋਰੇ ਰੇਸ਼ਮ ਦੇ ਪੁਵਾਏ ਸਨ। ਇਹ ਰੇਸ਼ਮ ਬੀ ਹੱਥੀਂ ਤਣਿਆਂ ਸੀ ਫੇਰ ਕਿਨਾਰੇ ਦੀ ਕਿੰਗਰੀ ਸੂਈ ਤੇ ਰੇਸ਼ਮ ਨਾਲ ਕੱਢੀ ਸੀ। ਕਈ ਵਰ੍ਹੇ ਦੀ ਭਜਨ ਭਰੀ ਲਗਨ ਨਾਲ ਇਹ ਸ਼ੈ ਤਿਆਰ ਹੋਈ ਸੀ। ਦਿਲ ਤਾਂ ਉਸ ਦਾ ਜਾਣਦਾ ਸੀ ਕਿ ਇਹ ਇਕ ਖੇਸ ਦੀਨ ਦੁਨੀ ਦੇ ਵਾਲੀ ਅੱਗੇ ਕੀ ਸ਼ੈ ਹੈ ? ਪਰ ਫੇਰ ਚਾਹੁੰਦੀ ਸੀ ਕਿ ਭੇਟ ਕਰਾਂ ਅਰ ਜਦ ਸਤਿਗੁਰ ਜੀਦੇ ਅੱਗੇ ਧਰਾਂ ਤਾਂ ਕਿਸੇ ਦੇ ਸਾਮ੍ਹਣੇ ਨਾ ਧਰਾਂ, ਕੋਈ ਬਿਧ ਬਣੇ ਜੋ ਮੈਂ ਇਕੱਲੀ ਹੋਵਾਂ ਤੇ ਸਤਿਗੁਰ ਹੋਣ, ਫੇਰ ਮੈਨੂੰ ਅੱਗੇ ਧਰਦਿਆਂ ਸ਼ਰਮ ਨਾ ਆਵੇ।

ਬੀਬੀ ਦੇ ਦਿਲੀ ਮਰਮਾਂ ਨੂੰ ਅਤੀਸੋ ਜਾਣਦੀ ਸੀ, ਉਹ ਕਦੇਕਦੇ ਕੋਈ ਆਪਣੀ ਅਕਲ ਦਾਰਸਤਾ ਦੱਸਦੀ ਬੀ ਹੁੰਦੀ ਸੀ, ਪਰ ਉਹ ਦੇਸਾਂ ਦੇ ਪਿਆਰ ਵਾਲੇ ਦਿਲ ਨੂੰ ਕਦੇ ਪੁੱਗਦਾ ਸੀ ਕਦੇ ਨਾ। ਅਤੀਸੋ ਨੇ ਦੇਸਾਂ ਨੂੰ ਸਲਾਹ ਦਿਤੀ ਕਿ ਤੁਸਾਂ ਧਿਆਨ ਧਰਕੇ ਤੇ ਨਾਮ ਜਪਕੇ ਖੇਸ ਬਣਾਲਿਆ।ਸੁਰਤ ਦਾਅੱਭਜਾਸ ਪਜਾਰ ਪ੍ਰੋਤੇ ਇਕ ਰੁਖ਼ ਰਹਿਣ ਦਾ ਪਕਾਉਣਾ ਸੀ, ਉਹ ਪੱਕ ਗਿਆ, ਹੁਣ ਇਹ ਪਕੜ ਛੱਡ ਦਿਓ ਕਿ ਖੇਸ ਇਕ ਵੇਰ ਸਤਿਗੁਰਾਂ ਦੇ ਚਰਨਾਂ ਨਾਲ

* ਮਾਲਵੇ ਦੀਆਂ ਸਾਖੀਆਂ ਵਾਲੀ ਪੋਥੀ ਦੀ ਸਾਖੀ ੧੪।

ਛੁਹ ਜਾਵੇ। ਪਰ ਦੇਸਾਂ ਦੇ ਭਗਤੀ ਭਾਵ ਦੀ ਡੂੰਘਾਈ
ਤਕ ਅਤੀਸੋ ਨਹੀਂ ਸੀ ਅੱਪੜ ਸਕਦੀ। ਇਸੇ ਤਰ੍ਹਾਂ
ਇਕ ਦਿਨ ਉਸ ਨੇ ਪੁੱਛਿਆ ਸੀ ਕਿ ਗੁਰੂ ਤਾਂ
ਉਪਦੇਸ਼ ਦੇਂਦੇ ਹਨ ਪਰ ਤੁਸੀਂ ਲੋਕ ਗੁਰਾਂ ਨਾਲ
ਐਉਂ ਸਨਬੰਧਤ ਹੁੰਦੇ ਹੋ ਕਿ ਮਾਨੋਂ ਗੁਰੂ ਕੋਈ
ਨੇੜੇ ਦਾ ਸਾਕੇਦਾਰ ਹੈ। ਇਸ ਪਰ ਬੀਬੀ ਦੇਸਾਂ ਨੇ
ਕਿਹਾ ਸੀ-ਮੈਂ ਤਾਂ ਕੰਗਾਲ ਹਾਂ, ਸਾਡੇ ਪੰਥ ਸਾਰੇ
ਵਿਚ ਜੀ ਜੀ ਉਹਨਾਂ ਨੂੰ ਆਪਣਾ ਸਾਕੇਦਾਰ ਤੋਂ
ਉੱਤੇ, ਨਿਰਾ ਆਪਣਾ ਤੇ ਸਾਰਾ ਆਪਣਾ ਸਮਝਦਾ
ਹੈ। ਕਾਰਨ ਇਹ ਹੈ ਕਿ ਇਹ ਗੁਰ-ਅਵਤਾਰ ਹੈ
ਪਿਛਲੇ ਸਾਰਿਆਂ ਤੋਂ ਭਾਰੀ ਅਵਤਾਰ ਹੈ।
ਇਹ ਸ੍ਰਿਸ਼ਟੀ ਨੂੰ ਅਪਨਾਕੇ ਪਿਆਰ ਕਰਦਾ ਹੈ ਤੇ
ਸਾਡੀਆਂ ਪੀੜਾਂ ਨਾਲ ਪੀੜਤ ਹੁੰਦਾ ਹੈ। ਗੁਰੂ
ਬ੍ਰਹਮ ਗਿਆਨੀ ਬ੍ਰਹਮ ਰੂਪ ਤੇ ਨਿਰਲੇਪ ਹੈ, ਪਰ
ਸਾਡੀ ਪੀੜਾ ਤੋਂ ਅਛੋਭ ਨਹੀਂ। ਇਹ ਐਸਾ ਵਾਧ
ਹੈ ਜੋ ਸਭ ਨੂੰ ਉਹਨਾਂ ਦਾ ਬਣਾਉਂਦਾ ਹੈ। ਹੁਣ ਦੇਖੋ
ਕੀ ਵਰਤ ਰਿਹਾ ਹੈ? ਤੁਰਕ ਰਾਜ ਦੀ ਪੀੜਾ ਕੋਈ
ਨਵੀਂ ਗੱਲ ਨਹੀਂ ਹੈ? ਸਦੀਆਂ ਤੋਂ, ਇਹ ਗਿੱਚੀ
ਦਾ ਫੋੜਾ ਦੁੱਖ ਦੇ ਰਿਹਾ ਹੈ, ਪਰ ਸਾਡੀ ਇਸ ਪੀੜਾ
ਨੂੰ ਗੁਰੂ ਜੀ ਨੇ ਆਪਣੀ ਪੀੜਾ ਮੰਨਿਆ ਹੈ, ਫਕੀਰ
ਹੋਕੇ ਸ਼ਹਿਨਸ਼ਾਹ ਨਾਲ ਜੰਗ ਰਚਾ ਦਿਤਾ ਨੇ। ਧਨ,
ਧਾਮ, ਸੁਖ, ਗ੍ਰਿਹ, ਪੁੱਤ੍ਰ, ਸਰਬੰਸ ਵਾਰ ਘੱਤਿਆ
ਨੇ। ਅਸਾਂ ਵਿੱਚੋਂ ਬੇਦਾਵੇ ਬੀ ਦੇਣ ਵਾਲੇ ਸਨ,
ਤਲਬਾਂ ਲੈਣ ਦੀ ਖ਼ਾਤਰ ਸਾਹਮਣੇ ਆਕੀ ਹੋ
ਖਲੋਣ ਵਾਲੇ ਬੀ ਸਨ, ਪਰ ਉਹਨਾਂ ਨੇ ਸਾਡੇ ਉੱਤੋਂ
ਆਪਣਾ ਦਾਵਾ ਨਹੀਂ ਛੱਡਿਆ । ਕਿਨੇ ਖੇਦ
ਸਹਾਰੇ ਨੇ, ਫੇਰ ਸਾਡੇ ਉਧਾਰ ਵਿਚ ਲਗੇ ਰਹੇ ਹਨ।
ਓਹ ਆਪਣੀ ਆਤਮ-ਸੱਤਾ ਨਾਲ ਹਰ ਸ਼ਰਨਾਗਤ
ਨੂੰ ਜਿਵਾਲਦੇ ਹਨ। ਹਰ ਇਕ ਸਿਖ ਸਿੱਧਾ ਉਹਨਾਂ
ਦੇ ਆਤਮਾ ਦੀ ਛੁਹ ਤੋਂ ਜੀ ਉਠਿਆ ਹੈ। ਜੀਵੇ
ਹੋਏ ਪ੍ਰਤੀਤ ਕਰਦੇ ਹਨ ਕਿ ਗੁਰੂ ਮੇਰਾ ਹੈ, ਇਹ
ਬਾਪੂ ਹੈ ਚਾਹੋ ਮਾਂ ਹੈ,ਪਰ ਮੇਰਾ ਹੈ ਤੇ ਸਾਰਾ ਮੇਰਾ ਹੈ।

ਇਸ ਤਰ੍ਹਾਂ ਦੀਆਂ ਵਾਰਤਾ ਵਿਚ ਅਤੀਸੋ ਬੀ
ਪ੍ਰੇਮਣ ਤੇ ਸਿਮਰਨ ਵਾਲੀ ਹੁੰਦੀ ਜਾਂਦੀ ਹੈ ਤੇ ਹਰ
ਹਾਲ ਆਪਣੀ ਸਹੇਲੀ ਦੀ ਮਦਦ ਕਰਦੀ ਹੈ, ਪਰ
ਅੱਜ ਦੀ ਪੀੜਾ ਦਾ ਦਾਰੂ ਅਜੇ ਇਸ ਨੂੰ ਬੀ ਨਹੀਂ
ਸੁੱਝਾ ਕਿ ਜਿਸਨਾਲ ਦੇਸਾਂ ਦੀ ਨਿਸ਼ਾਖ਼ਾਤਰ ਹੋਜਾਵੇ

ਆਖ਼ਰ ਉਹ ਵੇਲਾ ਆਇਆ ਕਿ ਦਾਤਾ ਜੀ
ਪਿੰਡ ਆਏ। ਰੱਖਾਂ ਦੇ ਕੁੱਲੇ ਵਿਚ ਆ ਬਿਰੇ, ਠੰਢਾ
ਠਾਰ ਥਾਂ ਦੇਖ ਪ੍ਰਸੰਨ ਹੋਏ।ਪ੍ਰਸ਼ਾਦ ਤਿਆਰ ਹੋਇਆ,
ਗੁਰੂ ਜੀ ਤੇ ਸਗਤ ਨੇ ਛਕਿਆ। ਮਹਾਰਾਜ ਕਿਸੇ
ਕਿਸੇ ਵੇਲੇ ਅਚਾਨਕ ਚਾਰ ਚੁਫੇਰੇ ਤੱਕਦੇ ਹਨ ਜਿਸ
ਦਾ ਕਾਰਨ ਕਿਸੇ ਦੀ ਸਮਝੇ ਨਹੀਂ ਪੈਂਦਾ। ਰਾਤ
ਪਈ ਠੰਢ ਵਰਤੀ ਪਰ ਅਜੇ ਦਾਤੇ ਨੂੰ ਧੂ ਪੈਂਦੀ ਹੈ।
ਰਾਤ ਬੀਤ ਗਈ, ਪਰ ਸਾਰੀ ਰਾਤ ਸਤਿਗੁਰ ਜੀ ਨੂੰ
ਐਉਂ ਜਾਪੇ ਜਿਵੇਂ ਕੋਈ ਪ੍ਰੇਮੀ ਸਿਮਰਨ ਵਿਚ ਹੈ।
ਦਿਨ ਹੋਇਆ, ਅੱਜ ਪ੍ਰਸ਼ਾਦ ਰਾਮ ਸਿੰਘ ਦੇ ਘਰ
ਸੀ.ਸ੍ਰੀ ਗੁਰੂ ਜੀ ਨੇ ਉਥੇ ਜਾਕੇ ਛਕਣਾ ਸੀ। ਮਾਤਾ
ਜੀ ਤਾਂ ਭਾਈਕਿਆਂ ਦੇ ਘਰ ਪਹਿਲੇ ਅੱਪੜ ਗਏ;
ਗੁਰੂ ਜੀ ਘੋੜੇ ਤੇ ਚੜ੍ਹਕੇ ਪਿਛੋਂ ਚੱਲੇ, ਰਾਮ ਸਿੰਘ
ਘੋੜੇ ਦੇ ਅੱਗੇ ਅੱਗੇ ਰਾਹ ਦਸਣ ਲਈ ਟੁਰਿਆ।
ਸਾਹਿਬ ਹਰ ਕਦਮ ਤੇ ਕੁਛ ਤੱਕਣ, ਫੇਰ ਟੁਰ ਪੈਣ,
ਜਦ ਪਿੰਡ ਵੜੇ ਤਾਂ ਇਕ ਥਾਵੇਂ ਘੋੜਾ ਅੜਕਿਆ।
ਸ੍ਰੀ ਗੁਰੂ ਜੀ ਦੇ ਦਿਲ ਨੇ ਕੋਈ ਪਛਾਣਵੀਂ ਖਿੱਚ
ਖਾਧੀ। ਘੋੜਾ ਥੰਮ੍ਹ ਲਿਆ; ਰਾਮ ਸਿੰਘ ਨੇ ਅਵਾਜ਼
ਦਿਤੀ ਮਹਾਰਾਜ ਜੀ! ਘੋੜਾ ਲਈ ਆਓ! ਮੇਰੇ
ਘਰ ਦਾ ਰਸਤਾ ਅੱਗੇ ਹੈ, ਪਰ ਗੁਰੂ ਜੀ ਛਾਲ ਮਾਰ
ਕੇ ਦੇਸਾਂ ਦੀ ਡੇਉਢੀ ਜਾ ਵੜੇ। ਓਹ ਅੱਗੇ ਡੇਉੜੀ
ਦੇ ਬਾਹਰਲੇ ਬੂਹੇ ਦੇ ਤਾਕ ਨਾਲ ਚੰਬੜੀ ਖੜੀ ਸੀ,
ਐਉਂ ਕਿ ਜਾਪੇ ਨਾ ਜੋ ਕੋਈ ਖੜਾ ਹੈ, ਪਰ ਉਸ ਨੂੰ
ਲੰਘਦੇ ਜਾਂਦੇ ਦਾਤਾ ਜੀ ਦੇ ਦਰਸ਼ਨ ਹੋ ਜਾਣ।
ਜਦ 'ਨਾਥ ਅਨਾਥਾਂ ਬਾਣ ਧੁਰਾਂ ਦੀ' ਦੇ ਬਿਰਦ
ਵਾਲੇ ਬਿਰਦਪਾਲ, ਦੀਨ ਦੁਨੀ ਦੇ ਮਾਲਕ ਡੇਉਢੀ
ਅੰਦਰ ਆ ਵੜੇ ਤਾਂ ਬੀਬੀ ਦੇਸਾਂ ਨੇ ਤੱਕੇ, ਤੱਕੇ ਤੇ
ਧਾਕੇ ਚਰਨਾਂ ਤੇ ਡਿੱਗ ਪਈ:-

"ਓ ਮੇਰੇ ਆਪਣੇ ਸਤਿਗੁਰ! ਓ ਮੇਰੇ ਦਾਤੇ
ਸਤਿਗੁਰ! ਓ ਗ਼ਰੀਬਾਂ ਦੇ ਪਿਆਰੇ ਸਤਿਗੁਰ!
ਓ ਨੀਚਾਂ ਦੇ ਪ੍ਰਤਿਪਾਲ ਸਤਿਗੁਰ!"

ਹਾੜੇ ਸਨ ਜੋ ਬੇਵਸੇ ਨਿਕਲ ਗਏ ਤੇ ਦੇਸਾਂ ਚਰਨਾਂ
ਨਾਲ ਭੌਰੇ ਵਾਂਙੂ ਚੰਬੜ ਗਈ। ਉਹ ਸੁਹਾਵੇ [illegible]
ਵਾਲੇ ਚਰਨ ਮੱਥੇ ਨੂੰ ਛੋਹੇ, ਮਥਾ ਠਰ ਗਿਆ।
ਬੀਬੀ ਦਾ ਆਪਾ ਪਾਰਸ ਛੁਹ ਲਗਣ ਵਾਂਙੂ
ਦਮਕ ਉੱਠਿਆ। ਸ਼ੁਕਰ ਦਾ ਭਾਵ ਉਸਦੇ ਆਪੇ ਨੂੰ
ਮਾਨੋਂ ਚਰਨਾਂ ਵਿਚ ਸਮਾ ਗਿਆ। ਉਸ ਦਿਲਾਂ ਦੇ

ਠੰਢ ਪਾਉਣ ਵਾਲੇ ਅਰਸ਼ੀ ਨੂਰ ਨੇ ਬੀਬੀ ਦੀ ਆਤਮਾ ਨੂੰ ਆਪਣੀ ਸੁਰਤ ਨਾਲ ਉਹ ਰੱਬੀ ਜੋਤਿ ਦਾ ਰੰਗ ਲਾਇਆ ਕਿ –

ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥'' ਦੇ ਮਿਲਾਪ ਦਾ ਲਾਹਰਾ ਬੀਬੀ ਦੇ ਆਤਮਾ ਨੇ ਖਾਧਾ:–

'ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁ ਪ੍ਰਸੰਨ ॥੧॥' ਪ੍ਰਸੰਨ ਜੁ ਹੋ ਗਿਆ। ਪ੍ਰਸੰਨ ਹੋਏ ਨੇ ਅਕਾਲ, ਅਸੀਮਾ, ਅਨਤ, ਅਰੂਪ, ਅਰੰਗ, ਅਰੇਖ ਵਿਚ ਉਸ ਦੀ ਆਤਮਾਂ ਦਾ ਲੜ ਛੁਹਾ ਦਿਤਾ। ਦੇਸਾਂ ਕ੍ਰਿਤ ਕ੍ਰਿਤ ਹੋ ਗਈ। ਬੀਬੀ ਦੇ ਪ੍ਰੇਮ ਉਛਾਹ ਨਾਲ ਆਪ ਬੀ ਗਦਗਦ ਹੋ ਰਹੇ ਸੇ। ਹੁਣ ਆਪ ਨਿਵੇਂ, ਹਾਂ ਜੀ! ਸ਼ਹਿਨਸ਼ਾਹ ਝੁਕੇ, ਢੱਠੀ ਪਈ ਤੇ ਚਰਨ ਕਮਲ ਦੀ ਮੰਜ ਵਿਚ ਸਮਾਈ ਦਾ ਸਿਰ ਪਿਆਰ ਨਾਲ ਠਕੋਰਿਆ, ਕਰ ਕਮਲਾਂ ਨਾਲ ਚਾਇਆ। ਕੰਬਦੀ ਕੰਬਦੀ ਉੱਠੀ, ਨੈਣ ਭਰ ਤੱਕਿਆ, ਪਰ ਜਲਵਾ ਝੱਲ ਨਾ ਹੋਇਆ, ਮੁੜ ਚਰਨਾਂ ਤੇ ਢਹਿ ਪਈ। ਮੁੜ ਦਾਤੇ ਨੇ ਉਠਾਇਆ, ਮੁੜ ਢੱਠੀ, ਮੁੜ ਦਾਤੇ ਨੇ ਚਾਇਆ ਤੇ ਵਰ ਦਿੱਤਾ-

"ਉਠ ਬੀਬੀ! ਤੇਰੀ ਸਾਂਈ ਦਰ ਸਮਾਈ।ਨਿਹਾਲ ਬੀਬੀ!'ਭਾਈ ਭਗਤੂ-ਪਰਵਾਰ' ਧਨ ਧੰਨ ਸਿੱਖੀ!"

ਉਹ ਨਿਮਾਣਾ ਖੇਸ, ਜੋ ਬੀਬੀ ਦੀ ਕੱਛ ਵਿਚ ਸੀ, ਜਿਸ ਦਾ ਲਾਲ ਕੰਨੀ ਵਾਲਾ ਲੜ ਲਮਕਦਾ ਦਿੱਸ ਰਿਹਾ ਸੀ, ਡਾਢੇ ਪਿਆਰ ਨਾਲ ਸਤਿਗੁਰ ਨੇ ਖਿੱਚ ਲਿਆ।

'ਇਕੁ ਤਿਲੁ ਨਹੀਂ ਭੰਨੇ ਘਾਲੇ ॥'

ਨਿਮਾਣਿਆਂ ਦੀ ਕਾਰ, ਨਿੱਕੇ ਦਿਲਾਂ ਦਾ ਪਿਆਰ, ਕਿਵੇਂ ਕਬੂਲਦਾ ਹੈ? ਖੇਸ ਹੇਠ ਵਿਛਾਉਣ ਲਈ ਸੀ, ਉਹਾ ਖੇਸ ਛਾਤੀ ਨਾਲ ਲਾ ਕੇ ਆਖਦਾ ਹੈ: ਵਾਹਿਗੁਰੂ ਦਾ ਨਾ ਲੈ ਲੈ ਕੇ ਕੱਤਿਆ ਸੂਤ:

ਰੂੰ ਰੂੰ ਵਿਚ ਤੂੰ, ਲੂੰ ਲੂੰ ਵਿਚ ਤੂੰ।
ਤੂੰਈਂ ਦਾ ਤਾਣਾ, ਤੂੰਈਂ ਦਾ ਪੇਟਾ।
ਤੂੰਈਂ ਦਾ ਕੱਤਣ, ਤੂੰਈਂ ਦਾ ਤੁੰਮਣ।
ਤੂੰਈਂ ਦਾ ਖੇਸ, ਤੂੰਈਂ ਦਾ ਵੇਸ।
ਤੂੰਈਂ ਦੀ ਮਾਈ, ਤੂੰਈਂ ਵਿਚ ਸਮਾਈ।

ਮਨੁੱਖ ਦੀ ਦਿਲੀ ਪੀੜਾ ਨਾਲ ਆਪਣਾ ਦਿਲ ਲਾਕੇ ਪੀੜਾ ਹਰਨ ਵਾਲੇ ਦਾਤੇ ਦੇ ਆਪਣੇ ਨੈਣਾਂ ਵਿਚ- ਇਲਾਹੀ ਜੋਤਿ ਵਾਲੇ ਨੈਣਾਂ ਵਿਚ—ਦੋ ਤੁਪ ਕਿਸੇ ਡਾਢੇ ਅਰਸ਼ੀ ਪਿਆਰ ਦੇ ਭਰ ਆਏ। ਖੈਰ ਫੇਰ ਬੀਬੀ ਨੂੰ ਦੇਕੇ ਗੁਰੂ ਜੀ ਬੋਲੇ: "ਬੀਬੀ ਮੇਰੀ ਅਮਾਨਤ ਰੱਖ, ਮੈਂ ਆਕੇ ਰੋਟੀ ਖਾਸਾਂ।" ਇਹ ਕਹਿੰਦੇ ਤੇ ਸਿਰ ਤੇ ਇਕ ਪਿਆਰ ਦਾ ਦਿਲਾਸਾ ਦੇਂਦੇ ਆਪ ਬਾਹਰ ਨਿਕਲੇ, ਬਿਜਲੀ ਦੀ ਫੁਰਤੀ ਨਾਲ ਘੋੜੇ ਤੇ ਚੜ੍ਹੇ ਤੇ ਉਡੀਕਦੇ ਰਾਮ ਸਿੰਘ ਦੇ ਬੂਹੇ ਜਾ ਉਤਰੇ। ਇਧਰ ਅਤੀਸੋ ਦੇਸਾਂ ਨੂੰ ਬਾਹੋਂ ਫੜਕੇ ਅੰਦਰ ਲੈ ਗਈ। ਖੇਸ ਅਤੀਸੋ ਨੇ ਅਦਬ ਨਾਲ ਉੱਚੀ ਥਾਵੇਂ ਧਰ ਦਿਤਾ ਤੇ ਫਿਰ ਆਪ ਕਿਸੇ ਰਸ ਵਿਚ ਡੁੱਬੀ ਮਗਨਾਨੰਦ ਭੈਣ ਨੂੰ ਸਹਿਜੇ ਸਹਿਜੇ ਘੁੱਟਣ ਦੱਬਣ ਲਗ ਪਈ।

ਰਾਮ ਸਿੰਘ ਆਪਣੇ ਵਿਹੜੇ ਲੈ ਜਾਕੇ ਖੁਸ਼ੀ ਹੋਇਆ, ਉਤਾਰਾ ਉੱਪਰਲੇ ਚੁਬਾਰੇ ਦੇਣਾ ਸੀ, ਪਰ ਚੁਬਾਰੇ ਨੂੰ ਪਉੜੀ ਨਾਲ ਦੇ ਘਰੋਂ ਸੀ। ਇਹ ਘਰ ਬਖਤੂ ਸਿੰਘ ਸ਼ਰੀਕ ਦਾ ਸੀ, ਸ਼ਰੀਕ ਦੇ ਘਰੋਂ ਗੁਰੂ ਜੀ ਨਾ ਲੰਘਣ, ਇਹ ਕਾਹਲੀ ਅਜੇ ਰਾਮ ਸਿੰਘ ਦੇ ਅੰਦਰ ਸੀ, ਸੋ ਉਸ ਨੇ ਹੁਣ ਗੁਰੂ ਜੀ ਨੂੰ ਆਪਣੇ ਵਿਹੜਿਓਂ ਕਾਠ ਦੀ ਪਉੜੀ ਰਸਤੇ ਉੱਪਰ ਚੜ੍ਹਾਇਆ। ਉਪਰ ਜਾਕੇ ਜਦ ਸਿੱਧੀ ਮਿੱਟੀ ਦੀ ਪਉੜੀ ਨਾਲ ਦੇ ਘਰੋਂ ਵੇਖੀ ਤਾਂ ਸਤਿਗੁਰ ਜੀ ਬੋਲੇ:–

ਇਹ ਕਜਾ ਰਾਮ ਸਿੰਘ ਤੈਂ ਕੀਨਾ।
ਕਠਨ ਬਾਨ ਕੋ ਮਾਰਗ ਦੀਨਾ।
ਕਰਤਿ ਸ਼ਰੀਕਾ ਇਤਹਿ ਚਢਾਏ।
ਐਸਾਂ ਨਹਿੰ ਤੁਝ ਕੋ ਬਨਿ ਆਏ ॥ ੩੨॥

[ਗੁ: ਪ੍ਰ: ਸੂਰਜ

ਖ਼ੈਰ! ਰਾਤ ਗੁਰੂ ਜੀ ਉਸੇ ਚੁਬਾਰੇ ਰਹੇ। ਉਥੇ ਹੀ ਪ੍ਰਸ਼ਾਦ ਰਾਤ ਦਾ ਛਕਿਆ। ਸਵੇਰੇ ਉਠਕੇ ਉਥੇ ਹੀ ਇਸ਼ਨਾਨ ਕੀਤਾ। ਰਾਮ ਸਿੰਘ ਅਜੇ ਤਿਆਰੀ ਹੀ ਕਰ ਰਿਹਾ ਸੀ ਕਿ ਦੀਨਾ ਨਾਥ ਜੀ ਮਿੱਟੀ ਦੀ ਪਉੜੀ ਰਸਤਿਓਂ ਹੇਠਾਂ ਉਤਰ ਗਏ, ਤੇ ਬਖਤ ਸਿੰਘ ਤਖਤ ਸਿੰਘ ਦੇ ਵਿਹੜੇ ਜਾ ਪਹੁੰਚੇ। ਦੋਵੇਂ ਭਰਾ ਦੌੜਕੇ ਚਰਨੀਂ ਢਠੇ, ਪਲੰਘ ਡਾਹਿਆ, ਆਪ ਨੂੰ ਉਤੇ ਬਿਠਾਇਆ, ਚਰਨ ਚੁੰਮੇ ਤੇ ਸਦਕੇ ਸਦਕੇ ਹੋ ਗਏ। 'ਧੰਨ ਹੋ ਦਿਲਾਂ ਦੇ ਜਾਣਨਹਾਰ! ਇਕ-ਨਜ਼ਰ ਵੇਖਣ-ਹਾਰ ਪਿਆਰ ਦਾਤੇ! ਧੰਨ ਤੂੰ" ਕਹਿਕੇ ਉਸਤਤਿ ਗਾਵੀਂ। ਪਰ ਉਹ ਵਿਤਕਰੇ

ਦੀਆਂ ਪਾਲਾਂ ਢਾਹੁਣ ਵਾਲਾ ਅਜੇ ਹੋਰ ਨੀਵੇਂ ਪਾਸੇ ਮੋਹਰ ਦੀ ਰੌ ਵਧਾਈ ਲੋਚਦਾ ਹੈ। ਰਾਮ ਸਿੰਘ ਫਤੇ ਸਿੰਘ ਬੀ ਹੁਣ ਆ ਗਏ ਸਨ। ਬਖਤਸਿੰਘ ਦਾ ਇਕ ਬੱਚਾ ਸਤਿਗੁਰਾਂ ਦੀ ਗੋਦੀ ਆ ਬੈਠਾ। ਰਾਮ ਸਿੰਘ ਨੇ ਝਿੜਕਿਆ, ਕਹਿਣ ਲੱਗਾ: ਚਰਨੀ ਲੱਗ ਮੂਰਖ ! ਮਹਾਂ ਪੁਰਖਾਂ ਦੀ ਬਅਦਬੀ ਕਰਦਾ ਹੈਂ ? ਗਲੇ ਲਾਕੇ ਦਾਤੇ ਨੇ ਆਖਿਆ:- 'ਰਾਮ ਸਿੰਘ ! ਨਾ ਝਿੜਕ, ਇਹ ਬੱਚਾ ਇਕ ਉੱਚਾ ਪੁਰਖ ਹੋਵੇਗਾ'। ਇਉਂ ਕਹਿਕੇ ਆਪ ਉਠ। ਕਹਿੰਦੇ ਹਨ ਕਿ ਵਿਹੜੇ ਦੀ ਪਰਲੀ ਕੰਧ ਵਿਚ ਇਕ ਬੂਹਾ ਕੱਚੀਆਂ ਇਟਾਂ ਨਾਲ ਚਿਣਕੇ ਬੰਦ ਕੀਤਾ ਹੋਇਆ ਸੀ ਇਥੇ ਆਕੇ ਦਾਤੇ ਨੇ ਹਲਕਾ ਜਿਹਾ ਧੱਕਾ ਪੈਰ ਦਾ ਦਿੱਤਾ ਤਾਂ ਇਹ ਚਿਣੀ ਹੋਈ ਕੰਧ ਪਰਲੇ ਪਾਸੇ ਜਾ ਪਈ, ਰਾਹ ਖੁਲ੍ਹ ਗਿਆ ਤੇ ਅੱਗੇ ਆ ਗਿਆ ਵਿਹੜਾ ਉਸ ਗ਼ੀਬ ਨਿਮਾਣੀ 'ਦੇਸਾਂ' ਦਾ, ਜਿਸਨੂੰ ਗ਼ੀਬ ਜਾਣਕੇ ਸ਼ਰੀਕੇ ਨੇ ਤਾਹਿਆ ਹੋਇਆ ਸੀ।ਵਿਤਕਰੇ ਦੀ ਪਾਲ ਭੰਨਣਹਾਰ ਨੇ ਹੁਣ ਅੱਗੇ ਕਦਮ ਵਧਾਏ ਤਾਂ ਕੀਹ ਦੇਖਦੇ ਹਨ ਕਿ ਇਕ ਕੋਠੇ ਵਿਚ ਥਾਂ ਡਾਢੀ ਸਾਫ ਕਰਕੇ ਚੌਂਕੀ ਧਰੀ ਹੈ,ਉੱਤੇ ਖੇਸ ਵਿਛਿਆ ਹੈ,ਅੱਗੇ ਵਾਰ ਛੋਟੀ ਚੌਂਕੀ ਧਰੀ ਹੈ, ਇਸ ਪਰ ਥਾਲ ਪ੍ਰੋਸਿਆ ਪਿਆ ਹੈ ਤੇ ਦੇਸਾਂ ਚੌਂਕੀ ਦੇ ਪਾਸ ਬੈਠੀ ਪੱਖਾ ਕਰ ਰਹੀ ਹੈ। ਨੈਣ ਬੰਦ ਹਨ, ਸਰੀਰ ਸੁੱਧ ਵਿੱਚ ਨਹੀਂ ਜਾਪਦਾ, ਪਰ ਉਹ ਮਾਨੋਂ ਐਉਂ ਪੱਖਾ ਸਹਜੇ ਸਹਜੇ ਕਰ ਰਹੀ ਹੈ ਕਿ ਉਸ ਦੇ ਭਾਣੇ ਮਹਾਰਾਜ ਬੈਠੇ ਪ੍ਰਸ਼ਾਦ ਛਕ ਰਹੇ ਹਨ। ਦਾਤਾ ਜੀ ਮਲਕੜੇ ਅੱਗੇ ਵਧੇ ਤੇ ਚੌਕੀ ਉੱਪਰ ਬੈਠ ਗਏ ਤੇ ਪ੍ਰਸ਼ਾਦ ਜੋ ਪ੍ਰੋਸਿਆ ਪਿਆ ਸੀ, ਛਕਣ ਲੱਗ ਪਏ। ਰਾਮ ਸਿੰਘ, ਫਤਹਸਿੰਘ,ਤਖਤਸਿੰਘ ਤੇ ਬਖਤਸਿੰਘਅਚੰਭਾਹੋਰਹੇ ਸਨ ਕਿ ਇਹ ਕੀ ਕੌਤਕ ਵਰਤ ਰਿਹਾ ਹੈ ! ਅਸੀਂ ਵੱਡੇ, ਅਸੀਂ ਬਖਸ਼ੇ ਹੋਏ ਪਿਛਲ ਗੁਰਾਂ ਦੇ, ਅਸੀਂ ਅੰਮ੍ਰਿਤ ਛਕਿਆ,ਇਹਪਰਾਏ ਪਰਿਵਾਰ ਵਿਚੋਂ'ਆਈ ਗਰੀਬ ਕੰਗਲੀ ਕਰਮਾਂ ਦੀ ਮਾਰੀ, ਨਾ ਨਾਂ, ਨਾ ਥਾਂ, ਇਸਦੇ ਘਰ ਗੁਰੂ ਜੀ ਕਿਵੇਂ ਆ ਗਏ ! ਕਿਸ ਤਰ੍ਹਾਂ ਕੰਧ ਢਾਹ ਕੇ ਆਏ ਹਨ ! ਕਿਵੇਂ ਇਸਦਾ ਪ੍ਰਸ਼ਾਦ ਪ੍ਰੋਸਿਆ ਪਿਆ ਹੈ ! ਕੀਕੂੰ ਜਾਣ ਗਏ ਕਿ ਦੇਸਾਂ ਥਾਲ ਲਾਕੇ ਉਡੀਕ ਰਹੀ ਹੈ ਤੇ ਕੀਕੂੰਆਉਂਦੇ ਹੀ ਛਕਣ ਲਗ ਪਏ ਹਨ ? ਕੁਛ ਘਬਰਾਉਂਦੇ ਤੇ ਕੁਛ ਸ਼ਰਮਿੰਦੇ ਹੁੰਦੇ ਸਨ, ਫਿਰ ਇਹ ਗੱਲ ਫੁਰਦੀ ਸੀ ਕਿ ਜਾਣੀ ਜਾਣ ਹਨ, ਗ਼ਰੀਬ ਨਿਵਾਜ ਹਨ,ਕੀੜੀ ਦੀ ਪੁਕਾਰ ਪਹਿਲਾਂ ਸੁਣਦੇ ਹਨ,ਹਾਥੀ ਦੀ ਚਿੰਘਾਰ ਪਿੱਛੋਂ ਸੁਣਦੇ ਹਨ। ਸਾਰੇ ਭਰਾ ਕੁਛ ਸ਼ਰੀਕੇ ਦੇ ਭ੍ਹਾਉ ਵਿਚ ਆਕੇ ਖਿਝਦੇ ਬੀ ਸਨ ਕਿ ਏਥੇ ਕਿਉਂ ਆ ਗਏ, ਪਰ ਚੰਦ ਕਿਸੇ ਕੁਨਾਲੀ ਨਾਲ ਲੁਕਾਇਆ ਨਹੀਂ ਜਾ ਸਕਦਾ। ਸਤਿਗੁਰ ਨੇ ਇਸ਼ਾਰਾ ਕਰਕੇ ਚਰ੍ਹਾਂ ਨੂੰ ਡੱਠੀ ਹੋਈ ਫੂੜੀ ਤੇ ਪਾਸ ਬਹਾਲਿਆ ਤੇ ਬੋਲੇ 'ਬੀਬੀ ! ਪਾਣੀ !'

"ਪਾਣੀ"

ਪਾਣੀ ਸੁਣ ਕੇ ਤ੍ਰੱਬਕੀ, ਨੈਣ ਖੁੱਲ੍ਹੇ, ਧਿਆਨ ਵਾਲੇ ਦਰਸ਼ਨ ਪ੍ਰਤੱਖ ਡਿੱਠੇ, ਮੱਥਾ ਟੇਕਿਆ। ਹੁਣ ਪਜਾਰ ਉਛਾਲ ਵਿੱਚ ਸ਼ਰੀਕੇ ਤੋਂ ਪੱਲਾ ਨੀਵਾ ਕਰਨ ਦਾ ਕਿਸ ਨੂੰ ਚੇਤਾ ਹੈ ? ਘੜੇ ਵਿਚੋਂ ਰਾਤ ਦਾ ਠਰਿਆ ਜਲ ਆਂਦਾ, ਛੰਨਾ ਭਰ ਕੇ ਅੱਗੇ ਧਰਿਆ, ਖੁਸ਼ ਹੋਕੇ ਦਾਤੇ ਨੇ ਛਕਿਆ। ਉਸ ਗਰੀਬਣੀ ਦੇ ਪੱਕੇ ਹੋਏ ਪ੍ਰਸ਼ਾਦੇ ਚਰ੍ਹਾ ਅਮੀਰਾਂ ਨੂੰ ਖੁਲਾਏ ਤੇ ਫੇਰ ਸਿੰਘ ਨਾਦ ਵਿਚ ਬੋਲੇ:-

ਸੁਹਣਿਓ ! ਅੰਦਰੋਂ ਪਾਲਾਂ ਢਾਓ, ਇਕ ਨਸਰ ਕਰੋ, ਤੁਸੀ ਸਤਿਗੁਰਾਂ ਨੇ ਉਪਦੇਸ਼ ਦਾਤੇ ਥਾਪੇ ਸੇ, ਤੁਸਾਂ ਵਿਚ ਪਿਆਰ ਲੋੜੀਏ।

ਚੇਤੇ ਰੱਖੋ ! ਈਰਖਾ ਇਕ ਭੂਤ ਹੈ ਜਿਹੜਾ ਸਤਿਸੰਗ ਵਿੱਚ ਬੀ ਲੁਕ ਛਿਪ ਕੇ ਆ ਵੜਦਾ ਹੈ, ਇਸਦੀ ਖਾਹਲੀ ਖਬਰਦਾਰੀ ਰੱਖਿਆ ਕਰੋ। ਵਿਤਕਰਾ ਤੁਸਾਂ ਵਿਚ ਨਹੀਂ ਸੋਭਦਾ, ਤੁਸਾਂ ਅੰਮ੍ਰਿਤ ਛਕਿਆ ਹੈ, ਖਾਲਸਾ ਸਜੇ ਹੋ, ਤੁਸੀਂ ਬਖਸ਼ਿਸ਼ ਵਾਲੇ ਦੀ ਵੰਸ਼ ਹੋ, ਤੁਸਾਂ ਵਿੱਚ ਸ਼ਰੀਕਾ ਤੇ ਵਿਤਕਰਾ ਹੁਣ ਨਾ ਫੇਰਾ ਪਾਵੇ। ਭਜਨ ਬੰਦਗੀ ਵਾਲੇ ਦਾ ਅੰਦਰ—

"ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ"

ਵਾਲਾ ਲੋੜੀਏ।ਤੱਕੋ ਭਾਈ ਭਗਤੂ ਦੀ ਕਮਾਈ ਵੱਲ, ਤੱਕੋ ਜੀਉਣ ਵੱਲ। ਤੁਸੀਂ ਚੰਗੇ ਹੋ, ਬਾਣੀ ਪੜ੍ਹਦੇ ਹੋ, ਨਾਮ ਦਾ ਤਰਲਾ ਲੈਂਦੇ ਹੋ, ਹੁਣ ਅੰਮ੍ਰਿਤ ਛਕ ਕੇ ਨਵੇਂ ਰੰਗ ਵਿਚ ਆਏ ਹੋ, ਪ੍ਰੇਮ ਤੁਹਾਡਾ ਰੂਪ ਰੰਗ ਹੈ। ਘਬਰਾਓ ਨਹੀਂ, ਕਮਜ਼ੋਰੀਆਂ ਤੇ ਕਸਰਾਂ ਆ ਹੀ ਜਾਂਦੀਆਂ ਹਨ, ਪੂਰਾ ਨਾਮ ਸਾਈਂ ਦਾ ਹੈ। ਪਰ ਬਹੁਤ ਗ਼ਾਫਲ ਨਹੀਂ ਹੋਣਾ ਇਸ ਮਨ

ਤੇ ਸਦਾ ਪਹਿਰਾ ਦੇਣਾ। ਸਿਮਰਨ ਵਾਲੇ ਨੂੰ, ਬਾਣੀ ਦੇ ਪ੍ਰੇਮੀ ਨੂੰ ਪਜਾਰ ਦੀ ਵਰਤੋਂ ਲੋੜੀਏ। ਇਹ ਬੀਬੀ ਤੁਹਾਡੀ ਚਾਚੀ ਹੈ, ਮਾਤਾ ਹੈ, ਇਸ ਨੂੰ ਮਾਤਾ ਤੁੱਲ ਪਿਆਰ ਕਰੋ। ਅਜ ਤੋਂ ਬਾਦ ਇਸ ਨਾਲ ਕਿ ਆਪੋ ਵਿਚ ਸ਼ਰੀਕੇ ਦਾ ਭਾਵ ਤੁਸਾਂ ਵਿਚ ਕਦੇ ਫੇਰਾ ਨਾ ਪਾਵੇ। ....ਰਾਮ ਸਿੰਘ! ਇਹ ਸਿਮਰਨ ਵਾਲੀ ਦੇਵੀ ਹੈ, ਇਸ ਦਾ ਭਾਉ ਤੇ ਭਗਤੀ ਸਾਨੂੰ ਧੂਹਕੇ ਇੱਥੇ ਲਿਆਇਆ ਹੈ। ਇਸ ਦੀ ਆਤਮਾ ਅਰੋਗ ਤੇ ਸੁਤੰਤ੍ਰ ਹੋਈ ਹੈ, ਇਹ ਸਾਂਈਂ ਦਰ ਥਾਂ ਪਈ ਹੈ, ਇਸ ਦਾ ਅਦਬ ਰੱਖੋਗੇ ਤਾਂ ਸੁਖ ਪਾਓਗੇ। ਸਾਂਈਂ ਦੇ ਦਰ ਜਾਤ, ਜਨਮ, ਉੱਚਤਾ ਦੌਲਤ ਗਰੀਬ ਪ੍ਰਵਾਨ ਨਹੀਂ ਹੈ, ਓਥ ਸਿਦਕ, ਪਿਆਰ, ਹਲੀਮੀ, ਨਾਮ, ਸਾਈਂ ਲਗਨ ਵਿਚ ਰਹਿਣਾ ਪ੍ਰਵਾਨ ਹੈ, ਸੀਸ ਝੁਕਾਓ ਤੇ ਇਸ ਨੂੰ ਮਾਤਾ ਸਮਝਕੇ ਆਦਰ ਸਤਿਕਾਰ ਦਿਓ।

ਇਉਂ ਸੁਣਕੇ ਚੌਵ੍ਹਾਂ ਭਰਾਵਾਂ ਦੇ ਅੰਦਰੋਂ ਇਕ ਗੁਬਾਰ ਜਿਹੇ ਦਾ ਮਾਨੋਂ ਇਕ ਅੰਬਾਰ ਢੱਠਾ, ਦਿਲ ਖਿੜ ਆਇਆ, ਤ੍ਰਾਹੀ ਹੋਈ 'ਮਾਈ ਦੇਸਾਂ' ਠੰਢੀ ਠੰਢੀ ਦੇਵੀ ਨਜ਼ਰ ਆਈ ਤੇ ਚਾਰੇ ਭਿਰਾ ਦਾਤੇ ਦੀ ਮਿਹਰ ਦੇ ਸਦਕੇ ਹੁੰਦੇ ਹੋਏ ਚਰਨੀਂ ਢਹਿਕੇ ਬੋਲੇ— ਮਾਲਕਾ! ਬਖਸ਼ ਲੈ!

> ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਲਾਜ ਰਖਾਏ॥ ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ॥

ਐਉਂ ਮਾਯਾ ਦੀ ਮੈਲ ਹਰਕੇ, ਆਪਣੇ ਮਗਰ ਲਗਿਆਂ ਦੇ ਮਨ ਉੱਜਲ ਕਰਕੇ ਦਾਤਾ ਸਾਈਂ ਉੱਠ ਖੜੇ ਹੋਏ, ਬੋਲੇ—ਰਾਮ ਸਿੰਘ! ਆਹ ਚਾ ਲੈ ਖੇਸ ਤੇ ਲੈ ਚਲ ਸਾਡੇ ਨਾਲ। ਇਹ ਤੁਸਾਡੀ ਮਾਤਾ ਨੇ ਗੁਰੂ ਗੁਰੂ ਜਪਕੇ ਤਯਾਰ ਕੀਤਾ ਹੈ, ਇਹ ਭੇਟ ਦਰ ਪ੍ਰਵਾਨ ਹੋਈ ਹੈ।

ਐਉਂ ਤਾਰਦੇ, ਠਾਰਦੇ, ਅਪਣਾਉਂਦੇ ਗਰੀਬ ਨਿਵਾਜ ਜੀ ਠੰਢੇ, ਸੁਹਾਵੇ, ਸੁਹਣੇ ਸਤਿਗੁਰੂ ਜੀ 'ਦੇਸਾਂ' ਦੇ ਘਰੋਂ ਟੁਰਕੇ ਫੇਰ ਬਾਹਰਲੇ ਕੱਖਾਂ ਦੇ ਕੁੱਲੇ ਵੱਲ ਆ ਗਏ।

ਸੂਚਨਾ ਇਹ ਕੌਤਕ ਵਰਤਾਕੇ ਗੁਰੂ ਜੀ ਬਠਿੰਡੇ ਗਏ ਤੇ ਕਿਲੇ ਵਿਚ ਇਕ ਉਚੇ ਟਿਕਾਣੇ ਡੇਰਾ ਕੀਤਾ*। ਆਖਦੇ ਹਨ ਕਿ ਕਿਲ੍ਹੇ ਵਿਚੋਂ ਕੋਈ ਕਾਣਾ ਦੇਉ ਨਾਮੇਂ ਦੁਖਦਾਤਾ ਦੂਰ ਕੀਤਾ। ਏਥੇ ਬੀ ਬੜਾ ਹੀ ਪ੍ਰਚਾਰ ਹੋਇਆ, ਸੰਗਤਾਂ ਟੁੱਟਕੇ ਆਈਆਂ। ਮਾਈ ਭਾਗੋ, ਜੋ ਅਪਣੇ ਉਚੇ ਰੰਗਾਂ ਵਿਚ ਰਹਿੰਦੀ ਸੀ ਤੇ ਹੁਣ ਕਪੜੇ ਲੱਤੇ ਬੀ ਪਹਿਨਣੋਂ ਰਹਿ ਚੁਕੀ ਸੀ, ਸਤਿਗੁਰਾਂ ਦੀ ਆਗਿਆ ਹੋਣ ਤੇ ਕਪੜੇ ਪਹਿਨਕੇ ਵਿਚਰਨ ਲਗੀ†। ਮਾਈ ਦੀਆਂ ਚੜ੍ਹਦੀਆਂ ਕਲਾਂ, ਉਨਮਨ ਸਮਾਧੀਆਂ, ਬੰਦਗੀ ਦੇ ਰੰਗ ਭਾਰੇ ਪ੍ਰਭਾਵ ਵਾਲੇ ਸੇ। ਇਸ ਤਰ੍ਹਾਂ ਭਾਈ ਦਿਆਲੇ ਦਾ ਅੰਮ੍ਰਿਤ ਛਕਣਾ ਤੇ ਹੋਰ ਅਨੇਕ ਕੌਤਕ ਵਰਤੇ। ਸਤਿਗੁਰ ਕਈ ਦਿਨ ਮਗਰੋਂ ਫੇਰ ਇਥੋਂ ਟੁਰਕੇ ਲੱਖੀ ਜੰਗਲ‡ ਦੇ ਵਿਚਰਦੇ ਹੁੰਦੇ ਰਾਤ ਰਸਤੇ ਗੁਜ਼ਾਰਦੇ ਫੇਰ ਦਮਦਮੇ (ਤਲਵੰਡੀ ਸਾਬੋ) ਆ ਗਏ। ਏਥੇ ਕਈ ਕੌਤਕ ਵਰਤੇ, ਔੜ ਲਗੀ ਤੇ ਮੀਂਹ ਵਸਾਇਆ। ਤਪਾਲੀ ਪਈ ਤਾਂ ਅੰਮ੍ਰਿਤ ਦਾਨ ਦੇਕੇ ਦੂਰ ਕੀਤੀ। ਇਨ੍ਹੀਂ ਦਿਨੀਂ ਡੱਲੇ ਵੱਲ ਸਰਹੰਦ ਦੇ ਨਵਾਬ ਦਾ ਪਰਵਾਨਾ ਆਇਆ ਕਿ ਗੁਰੂ ਜੀ ਨੂੰ ਸਾਡੇ ਹਵਾਲੇ ਕਰ ਦੇਹ, ਯਾ ਥਹੁ ਦੱਸ ਅਸੀਂ ਆਕੇ ਲੈ ਜਾਈਏ। ਡੱਲ ਨੇ ਜਵਾਬ ਘੱਲਿਆ ਕਿ ਗੁਰੂ ਜੀ ਮੇਰੀ ਜਾਨ ਦੇ ਨਾਲ ਹਨ, ਮੈਂ ਬੇਅਦਬੀ ਨਹੀਂ ਕਰ ਸਕਦਾ। ਜਿਨ੍ਹਾਂ ਰੇਤ ਥਲਿਆਂ ਵਿਚ ਮੈਂ ਤੇ ਗੁਰੂ ਜੀ ਤੁਹਾਡੇ ਹੱਥ ਨਹੀਂ ਆ ਸਕਦੇ। ਜੰਗ ਆ ਪਿਆ ਤਾਂ ਤਯਾਰ ਹਾਂ। ਡੱਲੇ ਦਾ ਪ੍ਰੇਮ ਇਨਾ ਵਧ ਗਿਆ ਸੀ ਕਿ ਆਪਣਾ ਤਨ, ਮਨ ਤੇ ਧਨ ਬੀ ਸਮਝਦਾ ਸੀ ਕਿ ਗੁਰਾਂ ਤੋਂ ਵਾਰ ਦਿਆਂ। ਅੰਮ੍ਰਿਤ ਛੱਕਣ ਦੀ ਅਜੇ ਕਸਰ ਸੀ, ਜੀਕੂੰ ਡੱਲੇ ਦਾ ਮਨ ਅੰਮ੍ਰਿਤ ਤੇ ਨਿਸ਼ਚਾਵਾਨ ਹੋਇਆ, ਅਗਲੇ ਪ੍ਰਸੰਗ ਵਿਚ ਹੈ:

## ੯੬. ਕਰਾਮਾਤ, ਡੱਲਾ ਤੇ ਅੰਮ੍ਰਿਤ[]।

### ੧. [ਕਰਾਮਾਤ]

ਛਤਿਆਣੇ ਦੀ ਟਿੱਬੀ ਦਾ ਸੱਯਦ ਇਬਰਾਹੀਮ ਵਿਦਵਾਨ, ਤਪੀ ਰਜਾਜ਼ਤੀ ਜਦ ਸਿੰਘ ਸਜ ਗਿਆ, ਤਦ ਉਸਦੀ ਆਤਮਾ ਦੀ ਠੰਢ ਨੇ, ਟਿਕਾਉ ਨੇ, ਬ੍ਰਹਮਾਨੰਦ ਨੇ ਜੋ ਉਸਨੂੰ ਪ੍ਰਾਪਤ ਹੋਏ ਉਸ ਨੂੰ ਸਤਿਗੁਰ ਦਾ ਹੋਰ ਭੌਰਾ ਬਣਾ ਦਿਤਾ ਤੇ ਇੰਨਾ ਪ੍ਰੇਮਾਤੁਰ ਕੀਤਾ ਕਿ ਡੇਰਾ, ਟਿਕਾਣਾ ਉਹ ਸੇਵਕੀ ਤੇ ਪਿਆਰੇ ਜੋ ਸਿੰਘ ਸਜਣ ਤੇ ਬੀ ਉਸ ਦੇ ਸਿਦਕ ਵਿਚ ਪੱਕੇ ਰਹੇ ਸਨ, ਸਭ ਛਡਕੇ ਸਤਿਗੁਰ ਦੇ ਨਾਲ ਹੋ ਟੁਰਿਆ ਤੇ ਸਦਾ ਚਰਨ ਸ਼ਰਨ ਰਹਿਣ ਦੀ ਠਾਣ ਕੇ

---

*ਬਠਿੰਡੇ ਦੋ ਗੁਰਦੁਆਰੇ ਹਨ:ਇਕ ਕਿਲ੍ਹੇ ਵਿਚ ਤੇ ਇਕ ਬਾਹਰ। †ਤੇੜ ਕਛਹਿਰਾ, ਸਿਰ ਦਸਤਾਰਾ ਤੇ ਗਲ ਚਾਦਰ ਦੀ ਗਿਲਤੀ ਮਾਈ ਦੀ ਪੁਸ਼ਾਕ ਹੁੰਦੀ ਸੀ ‡ਸਰਕਾਰੀ ਦਫਤਰਾਂ ਵਿਚ ਏਹ ਇਲਾਕਾ ਤਦੋਂ ਲੱਖੀ ਜੰਗਲ ਲਿਖੀਦਾ ਸੀ ਪਰ ਗੁਰੂ ਜੀ ਨੇ ਜਿਸਨੂੰ ਲੱਖੀ ਜੰਗਲ ਕਿਹਾ ਹੈ ਉਹ ਪਿੱਛੇ ਆ ਚੁਕਾ ਹੈ।ਇਕ ਲੱਖੀ ਜੰਗਲ ਸਿੰਧ ਵਿਚ ਬੀ ਦੱਸੀਦਾ ਹੈ। ਇਉਂ ਬੀ ਜਾਪਦਾ ਹੈ ਕਿ ਇਸਸਾਰੇ ਇਲਾਕੇ ਨੂੰ ਪਿਆਰਨਾਲ ਲੱਖੀ ਜੰਗਲ ਕਹਿ ਲੈਂਦੇ ਹੁਨ। []ਇਹ ਪ੍ਰਸੰਗ ੧੧ਪੋਹ ਸੰ:ਗੁ:ਨਾ:ਸਾ੪੫੧ (੨੫ਦਸੰਬਰ ੧੯੧੯) ਗੁਰਪੁਰਬ ਪੋਹ ਸੁਦੀ ਸਪਤਮੀ ਸਮੇਂ ਖਾਲਸਾ ਸਮਾਚਾਰ ਵਿਖੇ ਕਲਗੀਆਂ ਵਾਲੇ ਦੇ ਰੰਗ' ਸਿਰਨਾਮੇ ਹੇਠ ਪ੍ਰਕਾਸ਼ਿਆ ਸੀ।

ਸੇਵਾ ਵਿਚ ਰਹਿ ਪਿਆ। ਸਤਿਗੁਰ ਜੀ ਕਦੀ ਪਿੰਡੀਂ ਹੁੰਦੇ ਹੋਏ ਉਸ ਟਿਕਾਣੇ ਆ ਟਿਕੇ ਸਨ ਕਿ ਜਿਸ ਨੂੰ ਆਪ ਨੇ ਦਮਦਮਾਂ ਆਖਿਆ ਤੇ ਚੋਖੇ ਮਹੀਨੇ ਨਿਵਾਸ ਰੱਖਿਆ, ਇਸ ਦੇ ਸਮਾਚਾਰ ਪਿਛੇ ਆ ਚੁਕੇ ਹਨ। ਇਥੇ ਇਕ ਦਿਨ ਅਜਮੇਰ ਸਿੰਘ ਜੀ ਤੇ ਦਾਨਾ ਸਿੰਘ ਜੀ ਏਕਾਂਤ ਬੈਠੇ ਉਸ ਸਰ ਦੇ ਕਿਨਾਰੇ ਵਾਰਤਾਲਾਪ ਕਰ ਰਹੇ ਸਨ ਕਿ ਜਿਸ ਵਿਚ ਇਕ ਦਿਨ ਸਤਿਗੁਰਾਂ ਨੇ ਲਿੱਖਣਾ ਘੜ ਘੜ ਸੁੱਟੀਆਂ ਤੇ ਆਖਿਆ ਸੀ "ਲਿੱਖਣ ਸਰ", "ਏਥੇ ਬੜੇ ਬੜੇ ਲਿਖਾਰੀ ਹੋਣਗੇ।" ਅਜਮੇਰ ਸਿੰਘ ਤੇ ਦਾਨਾ ਸਿੰਘ ਜੀ ਦੇ ਪਾਸ ਰਾਇ ਡੱਲਾ ਆਕੇ ਬੈਠ ਗਿਆ ਤੇ ਆਖਣ ਲੱਗਾ:

ਖਾਲਸਾ ਜੀ ! ਮੈਂ ਜੰਗਲ ਵਾਸੀ ਆਦਮੀ ਹਾਂ, ਸਤਿਗੁਰ ਦਾ ਪ੍ਰੇਮੀ ਹਾਂ, ਬਹੁਤ ਦਿਨਾਂ ਤੋਂ ਅੰਗ ਸੰਗ ਹਾਂ, ਸਤਿਗੁਰ ਰੀਝੇ ਤੁਠੇ ਭੀ ਮੇਰੇ ਉਤੇ ਅਤਿ ਹਨ, ਮੈਂ ਉਹਨਾਂ ਨੂੰ ਕਰਾਮਾਤ ਦਾ ਸਾਹਿਬ ਮੰਨਦਾ ਬੀ ਹਾਂ, ਅੱਖੀਂ ਕਰਾਮਾਤਾਂ ਵੇਖ ਬੀ ਚੁਕਾ ਹਾਂ, ਔੜ ਲੱਗ ਜਾਣ ਤੇ ਮੈਂ ਬੇਨਤੀ ਕੀਤੀ ਕਿ ਮੀਂਹ ਵੱਸੇ, ਤਦ ਪਹਿਲੇ ਤਾਂ ਰਜ਼ਾ ਦਾ ਉਪਦੇਸ਼ ਕਰਦੇ ਰਹੇ, ਪਰ ਜਦ ਮੈਂ ਖਹਿੜਾ ਕੀਤਾ ਤਾਂ ਬਿਰਦਪਾਲ ਆਖਣ ਲਗੇ:-ਡੱਲਿਆ ਕੁਦਰਤ ਜੜ੍ਹ ਹੈ, ਜੀਵਨ ਚੇਤਨ ਹੈ, ਚੇਤਨ ਜੜ੍ਹ ਪਰ ਭਾਰੂ ਹੈ, ਇਸ ਜੜ੍ਹ ਕੁਦਰਤ ਨੂੰ ਹੁਕਮ ਦੇਹ ਕਿ ਮੀਂਹ ਪਾਵੇ। ਮੈਂ ਕਿਹਾ:-ਪਾਤਸ਼ਾਹ ! ਮੈਂ ਨਿਰਬਲ ਕੀਹ ਜਾਣਾਂ ? ਆਪ ਦੇ ਹੁਕਮ ਵਿਚ ਸਾਰਾ ਕੁਛ ਹੈ, ਮਿਹਰ ਕਰੋ ? ਕਹਿਣ ਲੱਗੇ, ਰਜ਼ਾ ਹੈ ਮੀਂਹ ਵੱਸੇ ਸੋ ਵੱਸੇਗਾ ਕੁਦਰਤ ਭੈ ਵਿਚ ਹੈ, ਸੱਚੇ ਦੀ ਵੰਗਾਰ ਕੱਢੇਗੀ। ਸੋ ਠੀਕ ਬਰਖਾ ਹੋਈ ਤੇ ਛਹਬਰ ਹੋਈ। ਹੁਣ ਜਦ ਤਪਾਲੋ ਪੈ ਗਈ ਹੈ, ਤਾਂ ਮੈਂ ਅਰਜ਼ ਕੀਤੀ ਪਾਤ-ਸ਼ਾਹ ! ਮਿਹਰ ਕਰੋ ! ਤਾਂ ਹੁਕਮ ਹੋਇਆ ਜੋ ਅੰਮ੍ਰਿਤ ਛਕੇ ਸੋ ਰਾਜ਼ੀ। ਜੋ ਛਕਦਾ ਹੈ, ਨਾਲ ਤਾਂ ਪਿੰਡੇ ਦਾ ਤਾਪ ਉਤਰ ਜਾਂਦਾ ਹੈ, ਨਾਲੇ ਮਨ ਦੀ ਤਪਸ਼ ਤ੍ਰੁਟ ਜਾਂਦੀ ਹੈ, ਇਹ ਕੀ ਗੱਲ ਹੋਈ ?

ਦਾਨਾ ਸਿੰਘ—ਤੁਹਾਡਾ ਕੀ ਮਤਲਬ ਹੈ ਕਿ ਇਹ ਕੁਛ ਕੋਈ ਭੁਲ ਭੁਲਾਵਾ ਹੈ ?

ਡੱਲਾ—ਮੇਰਾ ਅੰਦਰ ਬਾਹਰ ਸੜੇ ਜੇ ਮੇਰੇ ਅੰਦਰ ਜ਼ਾਹਿਬ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਕਰਾਮਾਤੀ ਹੋਣ ਵਿਚ ਸ਼ਕ ਹੋਵੇ ਤਾਂ, ਮੈਨੂੰ ਪੱਕਾ ਭਰੋਸਾ ਅਰ ਅੱਖੀਂ ਡਿੱਠਾ ਤੇ ਹੱਡੀਂ ਵਰਤਿਆ ਭਰੋਸਾ ਹੈ। ਮੇਰੀ ਬੇਨਤੀ ਇਹ ਹੈ ਕਿ ਇਹ ਕਿਸ ਤਰ੍ਹਾਂ ਹੁੰਦਾ ਹੈ ਕਿ ਉਹਨਾਂ ਦੇ ਕਹਿਣ ਨਾਲ ਉਹ ਕੁਛ ਹੋ ਜਾਂਦਾ ਹੈ, ਜੋ ਕੁਛ ਕਿ ਹੋਣਾ ਔਖਾ ਦੀਹਦਾ ਹੈ ? ਗੱਲ ਕੀ ਹੈ ? ਹੈ ਤਾਂ ਸੱਚ, ਪਰ ਹੈ ਕਿਵੇਂ ?

ਅਜਮੇਰ ਸਿੰਘ—ਡੱਲਿਆ ! ਜਦ ਤੇਰੇ ਹੱਥ ਵਿਚ ਦੇਵੀਏ ਖਿੱਦੂ ਤੇ ਆਖੀਦੇ ਪੁਜਾ ਦੇਹ ਦਸਾਂ ਕੁ ਗਜ਼ਾਂ ਦੇ ਉਤੇ, ਤੂੰ ਦਸ ਬਾਰਾਂ ਗਜ਼ ਟੁਰਕੇ ਉਸ ਨੂੰ ਛੋੜਨ ਤਾਂ ਨਹੀਂ ਜਾਂਦਾ, ਉਥੋਂ ਹੀ ਰੇੜ੍ਹ ਦੇਂਦਾ ਹੈਂ, ਖਿੱਦੂ ਰਿੜਕੇ ਦੂਰ ਚਲਾ ਜਾਂਦਾ ਹੈ। ਚਾਹੀਦਾ ਇਹ ਸੀ ਕਿ ਖਿੱਦੂ ਤੇਰੇ ਹੱਥ ਨਾਲ ਧੱਕਿਆ ਤਦ ਤਕ ਰਿੜ੍ਹਦਾ ਜਦ ਤਕ ਕਿ ਤੇਰਾ ਹੱਥ ਖਿੱਦੂ ਦੇ ਨਾਲ ਲੱਗਾ ਉਸ ਨੂੰ ਰੇੜ੍ਹੀ ਜਾਂਦਾ, ਤੂੰ ਹੱਥ ਛੱਡ ਦਿਤਾ ਖਿੱਦੂ ਆਪੇ ਕੀਕੂੰ ਰਿੜ੍ਹਦਾ ਚਲਾ ਗਿਆ ? ਦੇਖ ਗੱਡ ਤਦ ਤਕ ਤੁਰਦੀ ਹੈ ਜਦ ਤਕ ਬੇਲ ਧੂਈ ਜਾਂਦੇ ਹਨ। ਪੰਡ ਤਦ ਤਕ ਖੇਤ ਤੋਂ ਘਰ ਵਲ ਨੂੰ ਤੁਰੀ ਆਉਂਦੀ ਹੈ, ਜਦ ਤਕ ਪਾਂਡੀ ਸਿਰ ਤੇ ਚਾਈ ਟੁਰਿਆ ਰਹਿੰਦਾ ਹੈ। ਨਾ ਬੇਲਾਂ ਦੇ ਲੱਗਕੇ ਖਿੱਚੇ ਬਿਨਾਂ ਗੱਡੀ, ਨਾ ਪਾਂਡੀ ਦੇ ਸਿਰ ਡਾਹ ਚੁਕਕੇ ਤੁਰੇ ਬਿਨਾਂ ਪੰਡ ਇਕ ਥਾਂ ਤੋਂ ਦੂਸਰੀ ਥਾਂ ਜਾ ਸਕੇ, ਪਰ ਤੇਰਾ ਖਿੱਦੂ ਆਪੇ ਰਿੜ੍ਹਕੇ ਟਿਕਾਣੇ ਪੁਜ ਗਿਆ ਇਹ ਕੋਈ ਕਰਾਮਾਤ ਹੈ ਕਿ ਨਹੀਂ ?

ਡੱਲਾ—ਇਹ ਕਾਹਦੀ ਕਰਾਮਾਤ ਹੈ ? ਸਭ ਕੋਈ ਕਰ ਲੈਂਦਾ ਹੈ।

ਅਜਮੇਰ ਸਿੰਘ—ਕਰਾਮਾਤ ਕਰਾਮਾਤ ਹੈ, ਚਾਹੇ ਇਕ ਕਰ ਸਕੇ ਚਾਹੇ ਸਭ ਕੋਈ। ਤੂੰ ਦੱਸ ਕਰਾਮਾਤ ਹੈ ਕਿ ਨਹੀਂ ?

ਡੱਲਾ-ਉਹ ਕਾਹਦੀ ਕਰਾਮਾਤ ਹੈ ਜੋ ਰੋਜ਼ ਵਰਤਦੀ ਹੈ, ਸਭ ਕੋਈ ਕਰਦਾ ਹੈ ਤੇ ਰੋਜ਼ ਹੋਣ ਕਰਕੇ ਅਚਰਜ ਕੋਈ ਨਹੀਂ ਹੁੰਦਾ।

ਅਜਮੇਰ ਸਿੰਘ—ਤਾਂ ਤੂੰ ਕਰਾਮਾਤ ਅਸਚਰਜ ਕਰਨ ਵਾਲੀ ਗੱਲ ਨੂੰ ਸਮਝਦਾ ਹੈਂ। ਅਸਚਰਜ ਤਾਂ ਮਦਾਰੀ ਦੇ ਤਮਾਸ਼ੇ ਵਾਲੇ ਭੀ ਕਰ ਲੈਂਦੇ ਹਨ; ਪਰ ਤੂੰ ਜਾਣਦਾ ਹੈਂ ਕਿ ਓਹ ਸਾਰੀ ਚਾਲਾਕੀ ਤੇ ਹੱਥ ਨਾਟਕ ਹੈ, ਪਰ ਤੂੰ ਜਾਣਦਾ ਹੈਂ ਕਿ ਕਰਾਮਾਤ ਸੱਚ ਹੈ।

ਡੱਲਾ (ਘਬਰਾਕੇ)-ਠੀਕ ਆਂਹਦੇ ਹੋ, ਪਰ ਮੈਨੂੰ ਦੱਸੋ ਨਾ ਫੇਰ ਹੈ ਕੀ ?

ਅਜਮੇਰ ਸਿੰਘ-ਪਹਿਲੇ ਤੁਸੀਂ ਦੱਸੋ ਕਿ ਖਿੱਧੂ ਦਾ ਆਪੇ ਪੁੱਜ ਪੈਣਾ ਕਰਾਮਾਤ ਹੈ ਕਿ ਨਹੀਂ ?

ਡੱਲਾ-ਇਹ ਉਸ ਤਰ੍ਹਾਂ ਦੀ ਕਰਾਮਾਤ ਨਹੀਂ ਜਿਸ ਤਰ੍ਹਾਂ ਦੀ ਮੈਂ ਪੁੱਛਦਾ ਹਾਂ।

ਅਜਮੇਰ ਸਿੰਘ--ਪਰ ਹੈ ਕਰਾਮਾਤ ?

ਡੱਲਾ--ਲੱਗਦੀ ਤਾਂ ਹੈ।

ਅਜਮੇਰ ਸਿੰਘ--ਕਦੇ ਤੇਰੇ ਘਰ ਦੇ ਬੂਹੇਦੋ ਹੱਥਾਂ ਨਾਲ ਯਾ ਕਿਸੇ ਹੁੱਝ ਆਦਿਕ ਸਰੀਰਕ ਧੱਕੇ ਦਿਤੇ ਬਿਨਾਂ ਖੁੱਲੇ ਹਨ ? ਕਦੇ ਬੂਹੇ ਆਪ ਸਰੀਰਕਵਸੀਲੇ ਨਾਲ ਭੀੜੇ ਬਿਨਾਂ ਬੰਦ ਹੋਏ ਹਨ ?

ਡੱਲਾ--ਨਹੀਂ ਜੀ।

ਅਜਮੇਰ ਸਿੰਘ-ਕਦੇ ਤੇਰੀ ਮਰਜ਼ੀ ਮਾਤ੍ਰ ਨਾਲ ਘਰ ਦੇ ਬੂਹੇ ਖੁਲ੍ਹੇ ਯਾ ਬੰਦ ਹੋਏ ਹਨ ? ਤੂੰ ਚਾਹਿਆ ਹੋਵੇ ਕਿ ਬੂਹਾ ਬੰਦ ਹੋ ਜਾਏ ਤਾਂ ਬੰਦ ਹੋ ਗਿਆ ਹੋਵੇ, ਤੂੰ ਚਾਹਿਆ ਹੋਵੇ ਕਿ ਬੂਹਾ ਖੁਲ੍ਹ ਜਾਵੇ ਤਾਂ ਖੁਲ੍ਹ ਗਿਆ ਹੋਵੇ ?

ਡੱਲਾ--ਕਦੇ ਨਹੀਂ। ਕੋਈ ਖੁਹਲੇ ਭੀੜੇ ਤਾਂ ਹੀ ਖੁੱਲਦੇ ਭਿੜਦੇ ਹਨ, ਮੇਰੀ ਮਰਜ਼ੀ ਮਾਤ੍ਰ ਨਾਲ ਤਾਂ ਨਹੀਂ ਖੁੱਲ੍ਹਦੇ ਮਿਟਦੇ।

ਅਜਮੇਰ ਸਿੰਘ-ਪਰ ਸਵੇਰ ਨੂੰ ਜਦ ਤੂੰ ਜਾਗਦਾ ਹੈਂ ਤਾਂ ਤੇਰੀਆਂ ਅੱਖਾਂ ਦੇ ਬੂਹੇ, ਜਿਨ੍ਹਾਂ ਨੂੰ ਅੱਖਾਂ ਦੇ ਛੱਪਰ ਆਖਦੇ ਹਨ ਕਿਸ ਤਰ੍ਹਾਂ ਖੁਲ੍ਹਦੇ ਹਨ ? ਕੀ ਤੂੰ ਉਹਨਾਂ ਨੂੰ ਆਪਣੇ ਹੱਥਾਂ ਨਾਲ ਖੋਲ੍ਹਦਾ ਹੈਂ — ਕੋਈ ਤੇਰੇ ਲਈ ਉਹਨਾਂ ਨੂੰ ਖੋਹਲਦਾ ਹੈ ?

ਡੱਲਾ ( ਘਬਰਾ ਕੇ )-ਨਹੀਂ, ਓਹ ਆਪੇ ਖੁਲ੍ਹ ਜਾਂਦੇ ਹਨ।

ਅਜਮੇਰ ਸਿੰਘ--ਘਬਰਾਓ ਨਹੀਂ. ਸੋਚੋ, ਕੰਘੀ ਮਾਰੋ ਮਨ ਵਿਚ ? ਅੱਖਾਂ ਦੇ ਛੱਪਰ ਆਪੇ ਨਹੀਂ ਖੁਲ੍ਹਦੇ ਤੁਸੀਂ ਅੰਦਰੋਂ ਚਾਹੁੰਦੇ ਹੋ ਕਿ ਖੁਲ੍ਹ ਜਾਣ, ਖੁਲ੍ਹ ਜਾਂਦੇ ਹਨ, ਤੁਸੀਂ ਇੱਛਾ ਕਰਦੇ ਹੋ ਉਹ ਬੰਦ ਹੋ ਜਾਣ, ਓਹ ਬੰਦ ਹੋ ਜਾਂਦੇ ਹਨ। ਕੇਵਲ ਤੁਹਾਡੀ ਇੱਛਾ ਨਾਲ, ਨਿਰਾ ਤੁਹਾਡੇ ਚਾਹੁਣ ਨਾਲ ਅੱਖਾਂ ਦੇ ਬੂਹੇ ਖੁਲ੍ਹ ਮਿਟ ਜਾਂਦੇ ਹਨ, ਕਿਸੇ ਸਰੀਰਕ ਵਸੀਲੇ ਦੀ ਲੋੜ ਨਹੀਂ ਪੈਂਦੀ।

ਡੱਲਾ--ਇਹ ਤਾਂ ਇਵੇਂ ਹੀ ਹੁੰਦਾ ਹੈ।

ਅਜਮੇਰ ਸਿੰਘ--ਕੀ ਇਹ ਕਰਾਮਾਤ ਨਹੀਂ ?

ਡੱਲਾ--ਹੈ ਤਾਂ ਅਚਰਜ, ਪਰ ਰੋਜ਼ ਵਰਤਦਾ ਹੈ ਤੇ ਸਭ ਕੋਈ ਕਰ ਸਕਦਾ ਹੈ, ਇਸ ਕਰਕੇ ਕਦੇ ਧਿਆਨਿਆਂ ਨਹੀਂ ਕਿ ਕਿਵੇਂ ਨਿਰਾ ਚਾਹੁਣ ਮਾਤ੍ਰ ਨਾਲ ਸਰੀਰ ਦੇ ਦਰਵਾਜ਼ੇ ਖੁੱਲ੍ਹ ਮਿਟ ਜਾਂਦੇ ਹਨ।

ਅਜਮੇਰ ਸਿੰਘ-ਜਦੋਂ ਤੁਸੀਂ ਇਕ ਪਿੰਡ ਤੋਂ ਦੂਏ ਪਿੰਡ ਚਲੇ ਜਾਂਦੇ ਹੋ ਤਾਂ ਤੁਸੀਂ ਪਹਿਲਾਂ ਚਾਹੁੰਦੇ ਹੋ ਕਿ ਫਲਾਣੇ ਥਾਂ ਚੱਲੀਏ, ਫੇਰ ਚਾਹੁੰਦੇ ਹੋ ਟੁਰੀਏ, ਫਿਰ ਚਾਹੁੰਦੇ ਹੋ ਕਿ ਲੱਤ ਇਕ ਅਗੇ ਹੋਵੇ ਤੇ ਦੂਈ ਪਿਛੇ। ਫਿਰ ਪਿਛਲਾ ਅਗੇ ਜਾ ਪਵੇ ਤੇ ਫੇਰ ਜੋ ਪਿਛੇ ਰਹਿ ਜਾਂਦੀ ਹੈ ਓਹ ਉਸ ਤੋਂ ਅੱਗੇ ਜਾ ਪਵੇ ਤੇ ਐਉਂ ਚਾਹੀ ਜਾਂਦੇ ਹੋ ਤਾਂ ਵੇਖੋ ਅਚਰਜ, ਬਿਨਾਂ ਹਿਲਾਏ, ਬਿਨਾਂ ਚੁੱਕੇ, ਬਿਨਾਂ ਧੱਕਾ ਦਿਤੇ ਆਪ ਨਿਰਾ ਚਾਹੁਣ ਮਾਤ੍ਰ ਨਾਲ ਲੱਤਾਂ ਟੁਰੀ ਜਾਂਦੀਆਂ ਹਨ, ਡੱਲਿਆ ! ਕੀ ਇਹ ਕਰਾਮਾਤ ਨਹੀਂ ?

ਡੱਲਾ (ਹੋਰ ਅਚਰਜ ਹੋ ਕੇ)-ਕਦੇ ਗਉਲਿਆ ਨਹੀਂ ਸੀ। ਹੈ ਤਾਂ ਕਰਾਮਾਤ ਵਾਂਙ ਹੀ, ਪਰ ਸਭ ਕੋਈ ਕਰਦਾ ਹੈ ਤੇ ਰੋਜ਼ ਹੁੰਦਾ ਹੈ। ਕਦੇ ਅਚਰਜ ਨਹੀਂ ਹੋਈਦਾ।

ਅਜਮੇਰ ਸਿੰਘ-ਡੱਲਿਆ ! ਤੂੰ ਵੱਡਾ ਚੌਧਰੀ ਹੈਂ ਮਾਨੋਂ ਰਾਜਾ ਹੈਂ ਫੇਰ ਤੂੰ ਸਿਪਾਹੀ ਰਾਜਾ ਹੈਂ। ਕਦੀ ਸਵਾਰੀ ਘੋੜੇ ਦੀ ਕੀਤੀਆ ?

ਡੱਲਾ (ਮੁਸਕ੍ਰਾ ਕੇ)-ਹੋਰ ਕੰਮ ਹੀ ਕੀਹ ਹੈ ?

ਅਜਮੇਰ ਸਿੰਘ-ਚੇਤਾ ਕਰਕੇ ਤੇ ਗਹੁ ਕਰਕੇ ਦੱਸ ਕਿ ਨਿੱਤ ਘੋੜਾ ਤੇਰੀ ਰਾਸ ਦੇ ਇਸ਼ਾਰੇ ਨਾਲ ਚਲਦਾ ਹੈ, ਪਰ ਕਦੇ ਡਿੱਠਾ ਹਈ ?-ਕਦੇ ਇਕ ਅੱਧ ਵੇਰ ਐਸਾ ਵਰਤਿਆ ਹੈ ਕਿ ਤੂੰ ਘੋੜੇ ਤੇ ਚੜ੍ਹਕੇ ਕਿਸੇ ਨਵੇਂ ਟਿਕਾਣੇ ਨੂੰ ਤੁਰਿਆ ਹੈਂ, ਜਿਥੇ ਅਗੇ ਘੋੜਾ ਕਦੇ ਨਹੀਂ ਗਿਆ? ਫੇਰ ਜਿਥੋਂ ਤੂੰ ਕਿਤੇ ਰਸਤੇ ਤੋਂ ਸੱਜੇ ਖੱਬੇ ਰਾਸ ਮੋੜਕੇ ਟਿਕਾਣੇ ਦੀ ਸੇਧ ਕਰਨੀ ਸੀ, ਤੂੰ ਰਾਸ ਨਹੀਂ ਮੋੜੀ, ਪਰ ਚਿੱਤ ਵਿਚ ਉਥੇ ਪਹੁੰਚਣ ਦੀ ਤੀਖਣਤਾ ਯਾ ਅਤਿਸੇ ਇੱਛਾ ਤੈਨੂੰ ਉਸ ਥਾਂ ਦੇ ਧਿਆਨ ਵਿਚ ਗ਼ਰਕ ਕਰ ਰਹੀ ਹੈ, ਤੇ ਤੂੰ ਉਸ ਗ਼ਰਕਾਉ ਵਿਚ ਘੋੜੇ ਨੂੰ ਰਾਸ ਦਾ ਇਸ਼ਾਰਾ ਦੇਣਾ ਬੀ ਭੁੱਲ ਗਿਆ ਹੈਂ। ਪਰ ਦੇਖੋ ਉਸ ਮੋੜ ਤੇ ਜਿਥੋਂ ਤੂੰ ਰਾਸ ਮੋੜਨੀ ਸੀ, ਘੋੜਾ ਆਪੇ ਅਭਕ

ਗਿਆ ਹੈ, ਖੜੋ ਗਿਆ ਹੈ, ਯਾ ਤੇਰੇ ਮਨ ਦੇ ਚਾਹੇ ਰਸਤੇ ਵਲ ਮੁੜ ਪਿਆ ਹੈ, ਆਪੇ ਖਿਨਾਂ ਰਾਸ ਦੇ ਤਣੁਕੇ ਦਿੱਤੇ ਦੇ। ਇਹ ਵਾਕਿਆ ਰੋਜ਼ ਨਹੀਂ ਹੁੰਦੇ ਤੇ ਹਰੇਕ ਨਾਲ ਨਹੀਂ ਵਾਪਰਦੇ, ਪਰ ਕਦੇ ਕਦੇ ਕਿਸੇ ਅਸਵਾਰ ਨੇ ਐਸਾ ਡਿੱਠਾ ਹੈ ਯਾ ਕਿਸੇ ਨਾਲ ਵਰਤਿਆ ਹੈ। ਕੀ ਕਦੇ ਤੇਰੇ ਨਾਲ ਬੀ ਐਸਾ ਵਰਤਿਆ ਹੈ ?

ਡੱਲਾ—ਹਾਂ, ਇਕ ਦੋ ਵਾਰੀ ਐਸਾ ਹੋਇਆ ਹੈ, ਮੈਂ ਕਿਸੇ ਔਕੜ ਦੇ ਕੰਮ ਉਸ ਦੇ ਧਿਆਨ ਵਿਚ ਗ਼ਰਕ ਜਾ ਰਿਹਾ ਸਾਂ ਤੇ ਇੰਨਾਂ ਤ੍ਰਿਖਾ ਤੇ ਜ਼ੋਰਦਾਰ ਅੰਦਰੋਂ ਉਸ ਪਾਸੇ ਡੁਬ ਰਿਹਾ ਸਾਂ ਕਿ ਰਾਸ ਨਹੀਂ ਮੋੜੀ,ਪਰ ਮੇਰੀ ਹੈਰਾਨੀ ! ਤਦੇ ਹੀ ਮੈਨੂੰ ਪਤਾ ਲਗਾ ਜਾਂ ਘੋੜਾ ਬੂਹੇ ਅਗੇ ਜਾ ਖੜੋਤਾ, ਜਿੱਥੇ ਅੱਗੇ ਓਹ ਕਦੇ ਨਹੀਂ ਸੀ ਗਿਆ। ਹਾਂ, ਸਾਈਂ ਜੀਵੇ ਸਾਂਈਂ ਲੋਕ ਜੀ ! ਇਹ ਗੱਲ ਉੱਪਰਲੀਆਂ ਤੋਂ ਬੀ ਅਸਚਰਜ ਕਰਨ ਵਾਲੀ ਹੈ, ਪਰ ਇਹ ਬਹੁਤ ਘੱਟ ਵਰਤੋਂ ਵਿੱਚ ਕਦੇ ਕਦੇ ਹੋਣ ਵਾਲੀ ਹੈ।

ਅਜਮੇਰ ਸਿੰਘ -ਕੀ ਇਹ ਕਰਾਮਾਤ ਨਹੀਂ ?

ਡੱਲਾ—ਹੋਊ, ਪਰ ਮੇਰੇ ਕਰਨ ਦੀ ਤਾਂ ਨਹੀਂ ਨਾਂ, ਨਾ ਮੈਂ ਆਪ ਕਰ ਸਕਦਾ ਹਾਂ,ਆਪੇ ਕਦੇ ਕਦੇ ਹੋ ਜਾਂਦੀ ਹੈ।

ਅਜਮੇਰ ਸਿੰਘ—ਹੋ ਤਾਂ ਜਾਂਦੀ ਹੈ ਨਾ ? ਹੈ ਅਚ-ਰਜ; ਪਰ ਐਸੀ ਹੈ ਜੋ ਵਰਤਦੀ ਹੈ ਤੇ ਆਮਆਦਮੀ ਸਮਝਦੇ ਹਨ ਕਿ ਵਰਤਦੀ ਹੈ ਤੇ ਹੈ ਓਸੇ ਤਰ੍ਹਾਂ ਦੀ ਜਿਸ ਤਰ੍ਹਾਂ ਦੀ ਕਿ ਕਰਾਮਾਤ ਹੁੰਦੀ ਹੈ।

ਡੱਲਾ—ਠੀਕ ਹੈ, ਪਰ ਸਤਿਗੁਰ ਤਾਂ ਬੀਮਾਰੀ ਉਤਾਰ ਦੇਂਦੇ ਹਨ।

ਅਜ: ਸਿੰਘ—ਤੂੰ ਬੀ ਕਈਵਾਰ ਬੀਮਾਰੀਉਤਾਰੀ ਹੋਊ। ਕੀ ਕਦੇ ਤੇਰੇ ਕਿਸੇ ਬੱਚੇ ਨੂੰ ਹਿਚਕੀਲਗੀਹੈ?

ਡੱਲਾ—ਕਈ ਵੇਰ।

ਅਜ: ਸਿੰਘ—ਕੀ ਕਦੇ ਐਸ ਤਰ੍ਹਾਂ ਦਾ ਇਲਾਜ ਕੀਤਾ ਜੇ ਕਿ ਬੱਚਾ ਆਇਆ ਹਿਚਕੀ ਲੈਂਦਾ ਤੇ ਤੁਸਾਂ ਆਉਂਦੇ ਨੂੰ ਆਖਿਆ ਹੋਵੇ, ਦੇਖ ਕਾਕਾ ! ਤੂੰ ਕੱਲ੍ਹ ਮਾਂ ਦੇ ਪੈਸੇ ਚੁਰਾ ਲਏ ਸਨ ਤੇ ਮੈਂ ਤੇਰੇ ਨਾਲ ਗੁੱਸੇ ਹੋਗਿਆ ਹਾਂ ਸੋ ਅੱਜ ਤੋਂ ਮੈਂ ਤੇਰੇ ਨਾਲ ਨਹੀਂ ਬੋਲਣਾ, ਤੇ ਤੇਰੇ ਐਸਾ ਕਹਿੰਦੇ ਸਾਰ ਮੁੰਡੇ ਦੀ ਹਿਚਕੀ ਬੰਦ ਹੋ ਗਈ ਹੋਵੇ ?

ਡੱਲਾ—ਹਾਂ ਹੋਇਆ ਹੈ,ਸਵਾ ਪਹਿਰ ਇਕ ਦਿਨ ਕਾਕੇ ਦੀ ਹਿਚਕੀ ਨਹੀਂ ਸੀ ਰੁਕੀ, ਫੇਰ ਮੈਂ ਉਸ ਨੂੰ ਇਸੇ ਤਰ੍ਹਾਂ ਦੀ ਗਲ ਆਖੀ ਤਾਂ ਹਟ ਗਈ ਪਰ ਜਦ ਉਸ ਨੂੰ ਪਤਾ ਲਗ ਗਿਆ ਕਿ ਮੈਂ ਉਹਨੂੰ ਗੱਲ ਵਿਲਾਣ ਵਾਸਤੇ ਆਖੀ ਸੀ, ਤਦ ਦੂਜੀ ਵੇਰ ਇਸ ਤਰ੍ਹਾਂ ਨਾ ਹਟੀ।

ਅਜ: ਸਿੰਘ—ਡੱਲਿਆ ! ਇਹ ਗੱਲ ਵੱਖਰੀ ਹੈ, ਪਰ ਹਿਚਕੀ ਹਟ ਤਾਂ ਗਈ ਸੀ ਨਾ, ਬਿਨਾਂ ਦਵਾ ਤੋਂ ਆਪੋ ਤੇਰੇ ਕੁਛ ਆਖਣ ਮਾਤ੍ਰ ਨਾਲ ਹੀ।

ਡੱਲਾ—ਹਾਂ ਜੀ।

ਅਜਮੇਰ ਸਿੰਘ—ਕੀ ਫੇਰ ਇਹ ਕਰਾਮਾਤ ਨਹੀਂ ਸੀ ?

ਡੱਲਾ (ਅਚਰਜ ਹੋ ਕੇ)—ਲਗਦੀਆਂ ਤਾਂ ਕਰਾ-ਮਾਤਾਂ ਹਨ, ਪਰ ਓਸ ਤਰ੍ਹਾਂ ਦੀਆਂ ਨਹੀਂ ਜਿਸ ਤਰ੍ਹਾਂ ਦੀਆਂ ਗੁਰੂ ਮਹਾਰਾਜ ਕਰ ਲੈਂਦੇ ਹਨ ਤੇ ਮੈਂ ਸਮਝਣਾ ਇਹ ਹੈ ਕਿ ਓਹ ਕਿਵੇਂ ਹੁੰਦੀਆਂ ਹਨ ?

ਅਜ: ਸਿੰਘ—ਡੱਲਿਆ ! ਜੇ ਕਦੇ ਘੋੜੀ ਯਾ ਮਹਿੰ ਦਰਯਾ ਵਿਚ ਸੂ ਪਵੇ ਤਾਂ ਉਸਦਾ ਬੱਚਾ ਜੰਮਦਿਆਂ ਤਰਨ ਲੱਗ ਜਾਂਦਾ ਹੈ।

ਡੱਲਾ—ਠੀਕ ਹੈ।

ਅਜਮੇਰ ਸਿੰਘ—ਪਰ ਜੇ ਆਦਮੀ ਦਾ ਬੱਚਾ ਦਰਯਾ ਵਿਚ ਸੁੱਟੀਏ ਤਾਂ ਡੁੱਬ ਜਾਂਦਾ ਹੈ।

ਡੱਲਾ-ਠੀਕ ਹੈ।

ਅਜ: ਸਿੰਘ—ਪਰ ਫੇਰ ਆਦਮੀ ਦਾ ਬੱਚਾ ਦਰਯਾ ਵਿਚ ਤਰਦਾ ਹੈ, ਤੂੰ ਤਰਦਾ ਹੈਂ, ਤੇਰੇ ਕਾਕੇ ਤਰਦੇ ਹਨ,ਕੀ ਇਹ ਕਰਾਮਾਤ ਨਹੀਂ ਕਿ ਕੁਦਰਤ ਤੋਂ ਤਾਂ ਇਨਸਾਨ ਤਾਰੂ ਨਹੀਂ, ਪਰ ਕੁਦਰਤ ਤੇ ਹਾਵੀ ਹੋਕੇ ਤਰਨ ਲੱਗ ਜਾਂਦਾ ਹੈ ?

ਡੱਲਾ—ਹੈ ਤਾਂ ਠੀਕ, ਕਦੇ ਏਹ ਗੱਲਾਂ ਗਉਲੀ ਦੀਆਂ ਨਹੀਂ ਨਾ, ਪਰ ਤਦ ਵੀ ਮੈਨੂੰ ਉਸ ਕਰਾ-ਮਾਤ ਦਾ ਵੇਰਵਾ ਦੱਸੋ ਜੋ ਸਤਿਗੁਰੂ ਜੀ ਕਰਦੇ ਹਨ।

ਅਜ: ਸਿੰਘ—ਲੈ ਸੁਣ:—ਤੇਰੇ ਸ਼ਰੀਰ ਵਿਚ ਦੋ ਹਿੱਸੇ ਹਨ, ਇਕ ਸ਼ਰੀਰ, ਇਕ ਜਿਸ ਨੂੰ ਮਨ ਕਹਿ ਲਿਆ ਜਾਵੇ। ਸ਼ਰੀਰ 'ਦਿੱਸਦਾ' ਹੈ, ਮਨ 'ਪ੍ਰਤੀਤ' ਹੁੰਦਾ ਹੈ। ਇਸ ਮਨ ਦੇ ਪਿੱਛੇ ਹੋਰ ਤਾਕਤ ਹੈ, ਉਸ ਨੂੰ ਰੂਹ ਜਾਂ ਆਤਮਾ ਆਖਦੇ ਹਨ, ਪਰ ਉਸ ਦੀ ਗੱਲ ਫੇਰ ਕਰਾਂਗੇ। ਸ਼ਰੀਰ ਸਾਰੇ ਕੰਮ

ਸ਼ਰੀਰਕ ਹਰਕਤ (ਚੇਸ਼ਟਾ) ਨਾਲ ਕਰਦਾ ਹੈ, ਪਰ ਮਨ ਕੇਵਲ ਇੱਛਾ ਕਰਦਾ ਹੈ। ਜਿਸ ਤਰ੍ਹਾਂ ਸ਼ਰੀਰ ਕਈ ਬਲਵਾਨ ਹਨ; ਕਈ ਲਿੱਸੇ, ਪਤਲੇ, ਨਿਤਾਣੇ ਹਨ, ਇਸ ਤਰ੍ਹਾਂ ਮਨ ਭੀ ਕਈ ਨਿਰਬਲ ਹਨ, ਕਈ ਬਲਵਾਨ ਹਨ। ਜਿਸ ਤਰ੍ਹਾਂ ਬਲ ਵਾਲੇ ਸ਼ਰੀਰ ਦੀ ਚੇਸ਼ਟਾ (ਹਰਕਤ) ਤਾਕਤਵਾਰ ਹੈ, ਉਸੇ ਤਰ੍ਹਾਂ ਬਲ ਵਾਲੇ ਮਨ ਦੀ ਚੇਸ਼ਟਾ (ਇੱਛਾ) ਜ਼ਬਰਦਸਤ ਤੇ ਜ਼ੋਰ ਵਾਲੀ ਹੁੰਦੀ ਹੈ। ਜਿਸ ਨੂੰ ਤੂੰ ਕਰਾਮਾਤ ਸਮਝਦਾ ਹੈਂ;ਉਹ ਬਲਵਾਨ ਇੱਛਾ ਸ਼ਕਤੀ ਦੇ ਕਰਤੱਵ ਹਨ।

ਇਹ ਤੂੰ ਵੇਖ ਚੁਕਾ ਹੈਂ ਕਿ ਇੱਛਾ ਸ਼ਕਤੀ ਜਦ ਅੰਦਰੋਂ ਤੁਰਨ ਦੀ ਹੁੰਦੀ ਹੈ; ਤਾਂ ਤੈਨੂੰ ਲੈ ਟੁਰਦੀ ਹੈ। ਇੱਛਾ ਸ਼ਕਤੀ ਦਾ ਰੂਪ ਰੰਗ ਨਹੀਂ ਤੇ ਤੋਲ ਤਾਂ ਕੀ ਹੋਣਾ ਸੀ, ਪਰ ਤੇਰਾ ਸ਼ਰੀਰ ਤੇ ਮਣ ਦਾ ਹੈ ਤੇ ਮਣ ਦੀ ਦੇਹ ਨੂੰ ਤੋਲਹੀਨ ਇੱਛਾ ਸ਼ਕਤੀ ਰੋਜ਼ ਲੈ ਟੁਰਦੀ ਹੈ, ਤੂੰ ਇਹ ਗਲ ਸਮਝਦਾ ਹੈਂ ਕਿ ਨਹੀਂ? ਫੇਰ ਅੱਖਾਂ ਦੇ ਛੱਪਰ ਇਕ ਤਰ੍ਹਾਂ ਅੱਖਾਂ ਦੇ ਦਰਵਾਜ਼ੇ ਹਨ, ਪਰ ਤੇਰੀ ਇੱਛਾ ਸ਼ਕਤੀ ਇਨ੍ਹਾਂ ਨੂੰ ਕੇਵਲ ਚਾਹੁਣ ਮਾਤ੍ਰ ਨਾਲ ਖੋਹਲ ਮੀਟ ਲੈਂਦੀ ਹੈ, ਤੈਨੂੰ ਘਰ ਦੇ ਬੂਹਿਆਂ ਵਾਂਗੂ ਹੱਥ ਨਾਲ ਖੁਹਲਣ ਮੀਟਣ ਦੀ ਲੋੜ ਨਹੀਂ ਪੈਂਦੀ। ਸੋ ਇਹ ਤੈਨੂੰ ਯਕੀਨ ਹੋ ਗਿਆ ਕਿ ਅੰਦਰ ਸਾਡੇ ਇੱਛਾ ਸ਼ਕਤੀ ਹੈ ਅਰ ਇਹ ਕੰਮ ਕਰਦੀ ਹੈ, ਨਾ ਕੇਵਲ ਚਾਹੁਣ ਦਾ, ਪਰ ਇਸ ਦਾ ਚਾਹੁਣਾ ਸ਼ਰੀਰ ਨੂੰ ਦੇਹ ਨੂੰ ਹਰਕਤ ਵਿਚ ਲੈ ਆਉਂਦਾ ਹੈ। ਬੱਸ, ਸਿੱਧ ਹੋਇਆ ਕਿ ਇੱਛਾ ਸ਼ਕਤੀ ਹਰਕਤ (ਚੇਸ਼ਟਾ) ਕਰਾਸਕਦੀ ਹੈ ਅਰਦੇਹ ਪਰ ਹਾਵੀ ਸ਼ੈ ਹੈ।

ਡੱਲਾ (ਹੱਕਾ ਬੱਕਾ ਰਹਿ ਜਾਕੇ)—ਗਲ ਤਾਂ ਨੇੜਿਓਂ ਹੀ ਨਿਕਲਦੀ ਆਉਂਦੀ ਹੈ।

ਅਜ:ਸਿੰਘ—ਜਦ ਤੇਰਾ ਮਨ ਤੇਰੇ ਸਰੀਰ ਨੂੰ ਤੋਰਦਾ ਹੈ, ਅਰ ਉਹ ਮਨ ਵਜ਼ਨਦਾਰ ਰੂਪ ਰੰਗਦਾ ਨਹੀਂ ਤੇ ਵਜ਼ਨਦਾਰ ਸਰੀਰ ਨੂੰ ਮਰਜ਼ੀ ਮੁਤਾਬਕ ਵਾਹੁੰਦਾ ਹੈ, ਤਦ ਕਰਾਮਾਤਾਂ ਦਾ ਅਸੂਲ ਤੇ ਨਹੁੰ ਅੜਨ ਵਾਲਾ ਥਾਂ ਤਾਂ ਲੱਭ ਪਿਆ ਕਿ ਨਾ?

ਡੱਲਾ—ਕੀਕੂੰ?

ਅਜ: ਸਿੰਘ—ਜੀਕੂੰ ਤੂੰ ਮੈਂ ਸਾਰੇ ਗੱਲਾਂ ਕਰਦੇ ਹਾਂ, ਤਾਂ ਸਾਫ ਹੈ ਕਿ ਸਾਡੇ ਵਿਚੋਂ ਉਹ ਕੁਝ ਹੁੰਦਾ ਹੈ ਕਿ ਜਿਸ ਨੂੰ ਅਵਾਜ਼ ਯਾ ਧੁਨਿ' ਆਖਦੇ ਹਨ, ਜੇ ਅਵਾਜ਼ ਨਾ ਹੋਵੇ ਤਾਂ ਗੱਲਾਂ ਕੀਕੂੰ ਕਰੀਏ? ਇਹ ਅਵਾਜ਼ ਉੱਚੀ, ਨੀਵੀਂ, ਮੱਧਮ ਹੁੰਦੀ ਹੈ। ਇਹ ਅਵਾਜ਼ ਨਿੱਕੀ, ਵਿਚਕਾਰਲੀ ਤੇ ਲੰਮੀ ਹੁੰਦੀ ਹੈ। ਲੰਮੀ ਨੂੰ ਹੇਕ ਆਖਦੇ ਹਨ, ਜਦ ਕੋਈ ਹੇਕ ਕੱਢੇ ਤਾਂ ਆਖਦੇ ਹਨ ਹੋਰ ਉੱਚੀ ਕਰ। ਹੋਰ ਉੱਚੀ ਕਰੇ ਤਦ ਪਤਾ ਲੱਗਾ ਕਿ ਹੇਕ ਉੱਚੀ ਨੀਵੀਂ ਭੀ ਹੋ ਸਕਦੀ ਹੈ। ਬੱਸ ਐਥੋਂ ਸਾਰੇ 'ਗਾਇਨ', ਸਾਰੇ 'ਰਾਗ' ਦਾ ਅਸੂਲ ਲੱਭ ਗਿਆ।

ਡੱਲਾ (ਘਬਰਾ ਕੇ)-ਕੀਕੂੰ?

ਅਜ: ਸਿੰਘ—ਡੱਲਿਆ! ਅੱਗੋਂ ਹੁਣ ਬਹੁਤ ਧਿਆਨ ਦੇਣ ਦੀ ਲੋੜ ਹੈ, ਐਵੇਂ ਹੇਕਾਂ ਸਾਰਾ ਜਹਾਨ ਕੱਢਦਾ ਹੈ, ਸਭ ਕੋਈ ਗਾਉਂਦਾ ਤੇ ਧੁਨਾਂ ਕੱਢਦਾ ਰਹਿੰਦਾ ਹੈ, ਪਰ ਜੋ ਧਿਆਨ ਦੇਂਦਾ ਹੈ ਕਿ ਹੇਕ ਦੇ ਉੱਚੇ ਨੀਵੇਂ ਕਿੰਨੇ ਟਿਕਾਣੇ ਹਨ, ਤਦ ਉਸ ਨੂੰ ਧਿਆਨ ਦੇ ਦੇਕੇ ਹੇਕਾਂ ਉਚੀਆਂ ਨੀਵੀਆਂ ਕੱਢਦਿਆਂ ਪਤਾ ਲੱਗ ਜਾਂਦਾ ਹੈ ਕਿ ਇਸ ਦੇ ਸੱਤ ਟਿਕਾਣੇ ਹਨ। ਫੇਰ ਉਹ ਆਪਣੇ ਯਾਦ ਰੱਖਣ ਲਈ ਉਨ੍ਹਾਂ ਸੱਤਾਂ ਟਿਕਾਣਿਆਂ ਦੇ ਨਾਮ ਧਰ ਲੈਂਦਾ ਹੈ:—

| ਖਰਜ, | ਰਿਖਭ, | ਗੰਧਾਰ, | ਮੱਧਮ, | ਪੰਚਮ, | ਧੈਵਤ, | ਨਿਖਾਦ |
|---|---|---|---|---|---|---|
| ਸਾ | ਰੇ | ਗਾ | ਮਾ | ਪਾ | ਧਾ | ਨੀ। |

ਜਦੋਂ ਕੋਈ ਇਨ੍ਹਾਂ ਟਿਕਾਣਿਆਂ ਵਿਚੋਂ ਕਿਸੇ ਟਿਕਾਣੇ ਦੀ ਅਵਾਜ਼ ਨਿਕਲੇ ਝੱਟ ਸਮਝ ਜਾਂਦਾ ਹੈ ਕਿ ਇਹ ਫਲਾਨੀ ਹੈ, ਪਰ ਹਰ ਕੋਈ ਇਹ ਟਿਕਾਣੇ ਨਹੀਂ ਸਿਆਣ ਸਕਦਾ। ਫੇਰ ਉਹ ਇਨ੍ਹਾਂ ਨੂੰ ਆਪੋ ਵਿਚ ਕਈ ਜੋੜਾਂ ਵਿਚ ਮਿਲਾਕੇ ਗਾਉਂਦਾ ਹੈ। ਓਹ ਸੁਆਦਲੀਆਂ ਬਣਦੀਆਂ ਹਨ, ਉਹਨਾਂ ਦਾ ਨਾਂ ਤਾਨਾਂ ਰੱਖਦਾ ਹੈ। ਫੇਰ ਇਨ੍ਹਾਂਨੂੰ ਉਹ ਧਿਆਨਤੇਗਹੁ ਨਾਲ ਸਿਆਣਦਾ, ਪਛਾਣਦਾ ਤੇ ਜੋੜਦਾ ਹੈ ਤੇ ਚੇਤੇ ਰੱਖਣ ਲਈ ਅੱਡ ਅੱਡ ਨਾਮ ਦੇਂਦਾ ਹੈ, ਓਹ ਫੇਰ ਰਾਗ ਰਾਗਣੀਆਂ ਬਣ ਜਾਂਦੇ ਹਨ। ਜਦ ਇਨ੍ਹਾਂ ਵਿਚ ਕੋਈ ਅਰਥ ਵਾਲੇ ਫਿਕਰੇ (ਯਾ ਟੱਪੇ) ਯਾ ਛੰਦ ਗਾਉਣ ਲਗ ਜਾਂਦਾ ਹੈ ਤਾਂ ਆਖਦੇ ਹਨ ਕਿ ਬੋਲ ਯਾ ਗੀਤ ਗਾਉਂਦਾ ਹੈ। ਹੁਣ ਧਿਆਨ ਨਾਲ ਸੋਚ ਲੈ ਕਿ ਜਿਵੇਂ ਆਮ ਲੋਕਾਂ ਦੀਆਂ ਹੇਕਾਂ ਵਿਚ ਤੇ ਇਕ ਗਵੱਯੇ (ਦੀਆਂ ਸੁੰਦਰ ਮੰਝੀਆਂ ਤਾਨਾਂ ਤੇ ਗੀਤਾਂ ਦੀਆਂ ਧਾਰਨਾਂ) ਦੇ ਗਾਇਨ

ਵਿਚ ਫਰਕ ਹੈ, ਉਸੇ ਤਰ੍ਹਾਂ ਆਮ ਤੇਰੀਆਂ ਮੇਰੀਆਂ ਕਰਾਮਾਤਾਂ ਵਿਚ ਤੇ ਰੱਬੀ ਬੰਦਿਆਂ ਦੀਆਂ ਕਰਾਮਾਤਾਂ ਵਿਚ ਫਰਕ ਹੈ। ਤੇ ਜਿਵੇਂ 'ਹੇਕ' ਰਾਗ ਦਾ ਅਸੂਲ ਤੇ ਮੂਲ ਹੈ, ਤਿਵੇਂ 'ਇੱਛਾ ਸ਼ਕਤੀ' ਕਰਾਮਾਤਾਂ ਦਾ ਅਸੂਲ ਹੈ।

ਇਹ ਇੱਛਾ ਸ਼ਕਤੀ ਕਈ ਪ੍ਰਕਾਰ ਦੀ ਹੈ। ੧. ਆਮ, ਜਿਸ ਤਰ੍ਹਾ ਦੀ ਕਿ ਜਣੇ ਖਣੇ ਦੀ ਹੁੰਦੀਹੈ। ਇਹ ਇੱਛਾ ਸ਼ਕਤੀ ਜਿਸ ਮਨ ਦੀ ਹੈ ਉਹ ਖਿੰਡਾਉ ਵਿਚ ਵੱਸਦਾ ਹੈ, ਅਰਥਾਤ ਮਨ ਨੂੰ ਏਕਾਗ੍ਰਤਾ ਦਾ ਕੋਈ ਸੁਭਾਉ ਨਹੀਂ, ਸੋਚਾਂ, ਵਿਚਾਰਾਂ, ਮਨੋਰਾਜਾਂ, ਮਨ ਦੇ ਵਹਿਣ, ਸੰਕਲਪ ਵਿਕਲਪ, ਤਰ੍ਹਾਂ ਤਰ੍ਹਾਂ ਦੇ ਫੁਰਨੇ ਇਸ ਮਨ ਨੂੰ ਫੁਰਦੇ ਰਹਿੰਦੇ ਹੰਨ, ਇਨ੍ਹਾਂ ਦਾ ਬੇਰੋਕ ਫੁਰਦੇ ਰਹਿਣਾ ਮਨ ਦੇ ਖਿੰਡਾਉ ਦੀ ਅਵਸਥਾ ਕਹੀ ਦੀ ਹੈ। ੨. ਇਕ ਮਨ ਐਸੇ ਹਨ ਜੋ ਇਕਾਗ੍ਰ ਹਨ, ਜੋ ਆਪਣੇ ਆਪ ਵਿਚ ਜੁੜਦੇ ਹਨ:—ਜੁੜਨਾ ਚਾਹੇ ਕਿਸੇ ਤਰਕੀਬ ਨਾਲ, ਪਰ ਜੁੜਦੇ ਹਨ। ਏਹ ਲੋਕ ਆਪਣੇ ਫੁਰਨੇ ਨੂੰ ਰੋਕਦੇ ਹਨ, ਮਨ ਜਦ ਵਹਿਣਾਂ ਵਿਚ ਰੁੜ੍ਹੇ ਤਾਂ ਹੋੜਦੇ ਹਨ, ਸੋਚਾਂ ਤ੍ਰਿਸ਼ਨਾਂ ਦਿਆਂ ਸੰਕਲਪਾਂ ਵਿਚ ਨੱਠੇ ਤਾਂ ਵਰਜ ਵਰਜ ਕੇ ਅੰਦਰ ਰਹਾਂਦੇ ਹਨ, ਇਹ ਸਾਰਾ ਤਰੱਦਦ ਮਨ ਨੂੰ ਇਕਾਗ੍ਰਤਾ ਵਿਚ ਲੈ ਜਾਂਦਾ ਹੈ। ਜੋ ਮਨ ਇਕਾਗ੍ਰ ਹੁੰਦੇ ਹਨ, ਉਹਨਾਂ ਦੀ ਇੱਛਾ ਸ਼ਕਤੀ ਬਲਵਾਨ ਹੋ ਜਾਂਦੀ ਹੈ। ਠੀਕ ਜਿਸ ਤਰ੍ਹਾਂ ਬਲਵਾਨ ਸਰੀਰਦੀ ਸਾਰੀ ਹਰਕਤ ਜ਼ੋਰਦਾਰ ਹੁੰਦੀ ਹੈ ਅਰ ਕਮਜ਼ੋਰ ਤੇ ਆਮ ਸਰੀਰਾਂ ਤੇ ਭਾਰੂ ਤੇ ਹਾਵੀ ਹੁੰਦੀ ਹੈ: ਜਿਸ ਤਰ੍ਹਾਂ (ਇਕਾਗ੍ਰ) ਬਲਵਾਨ ਮਨ ਦੀ 'ਇੱਛਾ ਸ਼ਕਤੀ' ਹੋਰਨਾਂ ਮਨਾਂ ਉੱਤੇ, ਜੀਵ ਧਾਰੀਆਂ ਉੱਤੇ, ਆਮ ਕੁਦਰਤ ਉੱਤੇ ਭਾਰੂ ਹੁੰਦੀ ਹੈ, ਆਮ ਇੱਛਾ ਸ਼ਕਤੀਆਂ ਉਸ ਤੇ ਭਾਰੂ ਨਹੀਂ ਪੈਂਦੀਆਂ। ੩. ਤੀਸਰੇ ਉਹ ਮਨ ਹਨ ਜੋ ਆਮ ਮਨਾਂ ਕੋਲੋਂ ਨਿਰਬਲ ਹਨ, ਇਨ੍ਹਾਂ ਵਿਚ ਖਿੰਡਾਉ ਬਹੁਤਾ ਹੁੰਦਾ ਹੈ, ਇਨ੍ਹਾਂ ਦੇ ਮਨ ਆਪਣੇ ਵਹਿਮਾਂ ਦੇ ਹੇਠ ਟੁਰਦੇ ਹੰਨ, ਇਹ ਜੋ ਕੁਝ ਚਾਹੁਣਗੇ ਤਾਂ ਰਤਾ ਜਿੰਨੇ ਦਬਾਉ ਨਾਲ—ਹਵਾਉ ਝੂਲਣ ਨਾਲ—ਬਦਲ ਜਾਣਗੇ। ਜਾਣਕੇ ਕਿਸੇ ਨੇਕੀ ਦੀ ਖਾਤਰ ਨਹੀਂ, ਪਰ ਮੁਤਾਬਕ ਇਨਾਂ ਮਨਾਂ ਵਿਚ ਕੋਈ ਜਿਗਰਾ ਨਹੀਂ, ਭੈ ਤੇ ਚਿੰਤਾ ਇਨ੍ਹਾਂ ਮਨਾਂ ਤੇ ਬਹੁਤ ਅਸਰ ਰਖਦੇ ਹਨ। ਜਿਵੇਂ ਬੀਮਾਰ ਸਰੀਰ ਬੀਮਾਰੀਓਂ ਉੱਠੇ ਨਿਰਬਲ ਹੁੰਦੇ ਹਨ ਅਤੇ ਥੱਕੇ ਟੁੱਟੇ ਹੁੱਟੇ, ਅੱਕੇ ਹਾਰੇ ਸਰੀਰ ਉਨੀਂਦੇ ਤੇ ਖੇਚਲਾਂ ਨਾਲ ਮਾਰੇ ਆਪਣੀ ਸਰੀਰਕ ਚੇਸ਼ਟਾ ਵਿਚ ਨਿਤਾਣੇ ਹੁੰਦੇ ਹਨ, ਇਸ ਤਰ੍ਹਾਂ ਭੈ, ਚਿੰਤਾ ਤੇ ਭਰਮ ਦੇ ਸ਼ਿਕਾਰ ਹੋਣ ਵਾਲੇ ਮਨ ਨਿਤਾਣੇ ਹੋ ਜਾਂਦੇ ਹਨ,ਉਨ੍ਹਾਂ ਦੀ ਇੱਛਾ ਸ਼ਕਤੀ ਨਿਤਾਣੀ ਹੁੰਦੀ ਹੈ। ਡੱਲਿਆ! ਮੈਂ ਔਖੀਆਂ ਗੱਲਾਂ ਤਾਂ ਨਹੀਂ ਕਰ ਰਿਹਾ?

ਡੱਲਾ—ਨਹੀਂ ਜੀ, ਇਹ ਤਾਂ ਸਾਫ ਸਮਝ ਪੈਂਦੀਆਂ ਹਨ, ਸਿੱਧੀਆਂ ਹਨ, ਪਰ ਹਨ ਪਤੇ ਦੀਆਂ ਜੋ ਅੰਦਰ ਘਰ ਕਰਦੀਆਂ ਹਨ।

ਅਜਮੇਰ ਸਿੰਘ—ਨਿਤਾਣੇ ਤੇ ਆਮ ਤਾਕਤ ਦੇ ਸਰੀਰ ਵਾਲੇ ਲੋਕੀ ਪਹਿਲਵਾਨਾਂ ਨੂੰ ਤੱਕ ਤੱਕ ਕੇ ਹੱਕੇ ਬੱਕੇ ਰਹਿ ਜਾਂਦੇ ਹਨ। ਰਾਠਾਂ ਤੇ ਮਹਾਂਬਲੀ ਅਜਿੱਤ ਸੂਰਮਿਆਂ ਦੇ ਸੰਗ੍ਰਾਮਾਂ ਦੇ ਕਰਤੱਵ ਸੁਣ ਵੇਖ ਕੇ ਉਂਗਲਾਂ ਟੁੱਕਣ ਲਗ ਜਾਂਦੇ ਹਨ। ਉਹਨਾਂ ਲਈ ਪਹਿਲਵਾਨ ਤੇ ਅਜਿੱਤ ਸੂਰੇ ਕਰਾਮਾਤਾਂ ਕਰ ਰਹੇ ਹਨ। ਇਸੇ ਤਰ੍ਹਾਂ ਬਲਵਾਨ ਇੱਛਾ ਸ਼ਕਤੀਆਂ ਵਾਲਿਆਂ ਦੇ, ਅਰਥਾਤ ਏਕਾਗ੍ਰ ਮਨਾਂ ਦੇ ਕਰਤੱਵ ਵੇਖ ਵੇਖ ਕੇ ਮਹਾਂ ਬਲੀ, ਜਿਨ੍ਹਾਂ ਨੂੰ ਸਤਿਗੁਰ ਨੇ 'ਜੋਧ ਮਹਾਂ ਬਲ ਸੂਰ' ਲਿਖਿਆ ਹੈ ਉਨ੍ਹਾਂ ਦੇ ਡਾਢੇ ਹੀ ਟਿਕੇ ਹੋਏ ਮਨਾਂ ਤੋਂ ਉਪਜੀ ਇੱਛਾ ਸ਼ਕਤੀ ਦੇ ਕ੍ਰਿਸ਼ਮੇ ਤੱਕ ਤੱਕ ਕੇ ਸਾਧਾਰਨ ਮਨ ਹਰਿਆਨ ਹੁੰਦੇ ਹਨ। ਸਮਝ ਨਹੀਂ ਸਕਦੇ ਤੇ ਆਖਦੇ ਹਨ ਕਰਾਮਾਤ। ਫੇਰ ਖਿਆਲ ਕਰਦੇ ਹਨ ਕਿ ਕਰਾਮਾਤ ਕੋਈ ਅਸੰਭਵ ਦਾ ਸੰਭਵ ਹੋਣਾ ਹੈ। ਅਸੰਭਵ ਕੁਛ ਨਹੀਂ, ਜਿੰਨਾ ਕੋਈ ਕਰ ਸਕਦਾ ਹੈ ਓਸ ਤੋਂ ਵਧੀਕ ਕਰਨਾ ਉਸ ਨੂੰ ਮੁਸ਼ਕਲ ਹੈ ਤੇ ਉਸ ਤੋਂ ਹੋਰ ਅੱਗੇ ਦਾ ਕੁਛ ਹੁੰਦਾ ਵੇਖਣਾ ਉਸ ਲਈ ਅਸੰਭਵ ਭਾਸਦਾ ਹੈ ਉਸ ਮੁਸ਼ਕਲ ਗਲ ਨੂੰ ਬੀ ਜੇ ਕੋਈ ਕਰ ਲਵੇ ਤਾਂ ਉਸ ਨੂੰ ਕਮਾਲ ਯਾ 'ਪ੍ਰਬੀਨਤਾ' ਆਖਦੇ ਹਨ ਤੇ ਜਿਸ ਨੂੰ ਓਹ ਅਸੰਭਵ ਸਮਝਦੇ ਸਨ,ਜਦ ਕੋਈ ਉਹ ਕਰ ਲਵੇ ਤਾਂ ਉਸ ਨੂੰ 'ਕਰਾਮਾਤ' ਯਾ 'ਕਰਾਮਤ' ਆਖਦੇ ਹਨ।

ਡੱਲਾ—ਪਰ ਦੱਸੋ ਨਾ ਜੀਓ ਜੀ! ਸਤਿਗੁਰ ਦੇ ਤਾਰੇ ਜੀਓ! ਓਹ ਕੀਕੂੰ ਏਕਾਗ੍ਰ ਹੋ ਜਾਂਦੇ ਹਨ?

ਕੀਕੂੰ ਬਲਵਾਨ ਹੁੰਦੇ ਹਨ ?

ਅਜਮੇਰ ਸਿੰਘ—ਬਈ ਇਹ ਦੋ ਪ੍ਰਕਾਰ ਹੈ, ਇਕ ਜਨਮ ਤੋਂ, ਦੂਜੇ ਸਾਧਨ ਤੋਂ । ਜਨਮ ਤੋ ਐਸੇ ਲੋਕ ਬਲਵਾਨ ਮਨ ਵਾਲੇ ਹੁੰਦੇ ਹਨ ਕਿ ਹੈਰਾਨ ਕਰਦੇ ਦੇ ਹਨ, ਪਰ ਏਹ ਲੋਕ ਬੜੇ ਦੁਰਲੱਭ ਹਨ, ਕਦੇ ਕਦੇ ਹੁੰਦੇ ਹਨ। ਜੋ ਲੋਕ ਚੋਟੀ ਦੇ ਬਲਵਾਨ ਮਨ ਵਾਲੇ ਹਨ ਉਹ 'ਮਹਾਂ ਪੁਰਖ' ਕਹੀਦੇ ਹਨ, ਜੋ ਜਨਮ ਤੋਂ ਐਸੇ ਹਨ ਉਹਨਾਂ ਦੇ ਕਰਤੱਵ ਸਮਝ ਵਿਚ ਨਹੀਂ ਪੈਂਦੇ। ਮੇਰਾ ਈਮਾਨ ਇਹ ਹੈ ਕਿ ਉਹ ਰੱਬ ਦੇ ਘਲੇ ਆਉਂਦੇ ਹਨ ਤੇ ਉਹਨਾਂ ਦਾ ਮਨ ਰੱਬ ਨਾਲ ਲੱਗਾ ਰਹਿੰਦਾ ਹੈ। ਜਿਸ ਤਰ੍ਹਾਂ ਤਾਰ ਦੇ ਇਕ ਸਿਰੇ ਤਣੁਕਾ ਦਿਓ ਤਾਂ ਧੁਨਿ ਉਪਜਦੀ ਹੈ, ਪਰ ਉਹ ਤਣੁੱਕੇ ਦੀ ਧੁਨਕਾਰ ਤਾਰ ਦੇ ਸਿਰੇ ਤੱਕ ਉਸ ਸਾਜ਼ ਵਿਚ ਸਾਰੇ ਜਾਂਦੀ ਹੈ ਸੁਰ ਹੋਈਆਂ ਤਰਬਾਂ ਵਿਚ। ਤਿਵੇਂ ਜੋ ਸਾਂਈਂ ਵਲੋਂ ਆਉਂਦਾ ਹੈ, ਉਹਦਾ ਮਨ ਰੱਬੀ ਇੱਛਾ ਸ਼ਕਤੀ ਦੀ ਧੁਨਕਾਰ ਦਾ ਅੰਤਲਾ ਸਿਰਾ ਹੁੰਦਾ ਹੈ। ਅਰਥਾਤ ਜੋ ਰੱਬ ਦੀ ਇੱਛਾ ਸ਼ਕਤੀ ਹੈ, ਚੇਸ਼ਟਾ ਯਾ ਹਰਕਤ ਤਾਂ ਉਹ ਕਰਦੀ ਹੈ, ਪਰ ਉਸ ਦੀ ਝਨਕਾਰ ਇਹਨਾਂ ਦੇ ਮਨ ਤੇ ਵਜਦੀ ਹੈ। ਇਹਨਾਂ ਦਾ ਮਨ ਫੇਰ ਰੱਬੀ ਬਲ ਦੇ ਕ੍ਰਿਸ਼ਮੇਂ ਦੱਸਦਾ ਹੈ। ਰੱਬ ਦੀ ਇੱਛਾ ਸ਼ਕਤੀ ਨੂੰ ਸਤਿਗੁਰ ਨੇ 'ਰਜ਼ਾ' ਆਖਿਆ ਹੈ, ਰਜ਼ਾ ਦਾ ਬਲ ਇਨ੍ਹਾਂ ਦੇ ਮਨ ਨੂੰ ਬਲ ਦੇਂਦਾ ਹੈ।

ਡੱਲਾ—ਇਹ ਗੁਰੂ ਜੀ ਕਿਸ ਤਰ੍ਹਾਂ ਹੋਏ ?

ਅਜਮੇਰ ਸਿੰਘ—ਰੱਬੀ ਰੌ ਵਾਲੇ ਬੀ (ਬਲ ਤੇ ਗਿਆਨ ਦੀ ਨਿਰਮਲਤਾ ਕਰਕੇ) ਕਈ ਦਰਜੇ ਦੇ ਹਨ। ਇਹ ਮਹਾਰਾਜ ਚੋਟੀ ਦੇ ਨਿਰਮਲ ਗਿਆਨੀ ਤੇ ਮਹਾਂ ਬਲੀ ਸੂਰੇ ਹਨ, ਜਿਨ੍ਹਾਂ ਦੀ ਇੱਛਾ ਸ਼ਕਤੀ ਸਾਂਈਂ ਦੀ ਰਜ਼ਾ ਨਾਲ ਸੁਰ ਹੋਈ ਹੋਈ ਹੈ ! ਡੱਲਿਆ ! ਕਦੇ ਕੋਈ ਸਤਾਰ, ਮੰਧਮ, ਡਿੱਠੀ ਹਈ?

ਡੱਲਾ—ਜੀ ਹਾਂ।

ਅਜ: ਸਿੰਘ—ਡਿੱਠੀ ਤਾਂ ਸਭ ਨੇ ਹੈ, ਕਦੇ ਧਿਆਨ ਲਾ ਕੇ ਡਿੱਠੀ ਹਈ ?

ਡੱਲਾ—ਹਾਂ, ਇਕ ਦਿਨ ਮਰਾਸੀ ਨੇ ਮੈਨੂੰ ਦਿਖਾਇਆ ਸੀ ਤਮਾਸ਼ਾ। ਉਸ ਨੇ ਵੱਡੀ ਤਾਰ ਉਤੇ, ਜਿਸ ਉਤੇ ਮਿਣਤੀ ਦੀ ਉਂਗਲ ਰੱਖਦਾ ਹੈ ਤੇ ਮਿਜ਼ਰਾਬ ਵਾਲੀ ਉਂਗਲ ਨਾਲ ਤਣੁੱਕੇ ਮਾਰਦਾ ਹੈ, ਉਸ ਦੇ ਉਤੇ ਉਂਗਲ ਰੱਖਕੇ ਤਣੁਕਾ ਦਿੱਤੋਸੂ, ਤਾਂ ਮੈਂ ਕੀ ਡਿੱਠਾ ਕਿ ਉਸ ਦੀ ਉਂਗਲ ਇਕ ਪਿੱਤਲ ਦੀ ਸਰੀ ਜੇਹੀ ਤੇ ਸੀ ਜਿਸ ਨੂੰ ਉਹ ਸੁੰਦਰੀ ਕਹਿੰਦਾ ਸੀ, ਇਹੋ ਜਿਹੀਆਂ ੨੧ ਜਾਂ ੨੨ ਸਾਰੀ ਸਤਾਰ ਉਤੇ ਥੋੜੇ ਥੋੜ ਫਰਕ ਉਤੇ ਸਨ ਤੇ ਮੈਨੂੰ ਕਹਿਣ ਲੱਗਾ; ਏਸ ਟਿਕਾਣੇ ਦਾ ਨਾਂ 'ਸਾ' ਹੈ ਤੇ ਫੇਰ ਜੋ ਹੇਠਾਂ ਨਿੱਕੀਆਂ ਤਾਰਾਂ ਸਨ ਮੈਨੂੰ ਕਹਿਣ ਲੱਗਾ ਇਹਨਾਂ ਦਾ ਨਾ 'ਤਰਬਾਂ' ਹੈ। ਤੁਸੀਂ ਤਰਬਾਂ ਵੇਖੋ ਤਕੋ ਜਾਂ ਮੈਂ ਨੀਝ ਲਾਈ ਧਿਆਨ ਨਾਲ, ਤਦ ਮੈਂ ਕੀ ਡਿੱਠਾ ਕਿ ਉਪਰ ਮਰਾਸੀ ਤਣੁੱਕੇ ਤਾਂ ਪਿਆ ਦਿੰਦਾ ਹੈ ਬਾਜ਼ ਦੀ ਸੁਰ* ਨੂੰ ਤੇ ਹੇਠਾਂ ਇਕ ਤਰਬ ਥੂੰਰ ਥੂੰਰ ਕੰਬਦੀ ਪਈ ਹੈ। ਮੈਂ ਕਿਹਾ, ਓਇ ਮਰਾਸੀਆ ! ਇਹ ਕੀ ਜਾਦੂ ਕੀਤਾ ਈ ? ਟੁਨਕਾਰ ਕਿਤੇ ਮਾਰਨਾ ਹੈਂ, ਝਰਨਾਟਾਂ ਕਿਤੇ ਛੇੜਨਾ ਹੈਂ ? ਤਾਂ ਮਰਾਸੀ ਬੋਲਿਆ, ਇਹ ਮੇਰੀ ਹੱਥ ਚਲਾਕੀ ਨਹੀਂ, ਰੱਬੀ ਅਸੂਲ ਹੈ ਕਿ ਧੁਨਿ ਜਦ ਕਿਸੇ ਆਸਰੇ ਤੋਂ ਨਿਕਲੇ ਤਾਂ ਓਸੇ ਟਿਕਾਣੇ ਉਹੋ ਜਿਹੇ ਖਿੱਚੇ ਹੋਏ ਟਿਕਾਣੇ ਨਾਲ ਸੁਰ ਹੋਏ ਥਾਂ ਥੂੰਰ ਥੂੰਰ ਕਰਦੇ ਤੇ ਬੋਲ ਪੈਂਦੇ ਹਨ, ਇਹ ਕੁਦਰਤ ਦਾ ਨੇਮ ਹੈ। ਫੇਰ ਮੈਂ ਕਿਹਾ, ਇਹ ਜੋ ਤੂੰ ਤਰਬਾਂ ਦੀਆਂ ਖੂੰਟੀਆਂ ਦੇ ਕੰਨ ਮਰੋੜਦਾ ਹੈਂ ਕਾਸ ਲਈ ? ਕਹਿਣ ਲੱਗਾ, ਇਸੇ ਲਈ ਕਿ ਮੈਂ ਤਰਬਾਂ ਨੂੰ ਬਾਜ਼ ਦੀਆਂ ਸੁਰਾਂ ਨਾਲ ਸੁਰ ਕਰਦਾ ਹਾਂ ਸੁਰ ਕਰਨ ਦਾ ਅਰਥ ਹੈ ਦੋ ਤਾਰਾਂ ਨੂੰ ਇਕੋ ਅਵਾਜ਼ ਕੱਢਣ ਦੇ ਟਿਕਾਣੇ ਦੀ ਖਿੱਚ ਜਿੰਨਾਂ ਖਿੱਚ ਦੇਣਾ ਜਦੋਂ ਦੋਹਾਂ ਨੂੰ ਅੱਡੋ ਅੱਡ ਤਣੁੱਕਾ ਦਿਓ, ਤਦ ਜੋ ਧੁਨਿ ਨਿਕਲੇਗੀ ਉਹ ਇਕੋ ਹੋਵੇਗੀ, ਓਦੋਂ ਅਸੀਂ ਆਖਦੇ ਹਾਂ ਦੋਨੋਂ ਤਾਰਾਂ 'ਇਕ ਸੁਰ' ਹਨ ਤੇ ਜਦੋਂ ਇਹ ਇਕ ਸੁਰਤਾ ਹੋਵੇਗੀ ਤਦ ਅਸੀਂ ਇਕ ਨੂੰ ਤਣੁੱਕਾ ਦਿਆਂਗੇ ਤਦ ਦੂਜੀ ਆਪੇ ਉਹੋ ਅਵਾਜ਼ ਦੇਵੇਗੀ, ਇੱਥੋਂ ਤਾਈਂ ਕਿ ਅੱਖਾਂ ਨਾਲ ਵੇਖੋ ਤਾਂ ਕੰਬਦੀ ਥੱਰਰ ਥੱਰਰ ਕਰਦੀ ਦਿੱਸੇਗੀ।

ਅਜ: ਸਿੰਘ—ਸਾਂਈਂ ਜੀਵੀ ਬੱਸ ! ਹੁਣ ਸਮਝ ਜਾਏਂਗਾ, ਰੱਬ ਨੂੰ ਮਿਥਲੈ ਕਿ ਉਸਦੀ ਮਰਜ਼ੀ ਜਿਸਨੂੰ 'ਰਜ਼ਾ' ਆਖਦੇ ਹਨ, ਇਕ ਬਾਜ਼ ਦੀ ਤਾਰ ਹੈ। ਮਿਣਤੀ ਅਰਥਾਤ ਗਿਆਨ ਤੇ ਖਿੱਚ, ਯਾ ਇਉਂ ਕਹੋ ਕਿ ਬਲ

*ਵਜਾਉਣ ਵਾਲੇ ਸਾਜ਼ਾਂ ਦੀ ਸਿਰੇ ਦੀ ਤਾਰ ਨੂੰ ਬਾਜ਼ ਦੀ ਸੁਰ ਆਖਦੇ ਹਨ।

ਤੇ ਤਣੁੱਕਾ ਅਰਥਾਤ'ਹੁਕਮ'ਓਸੇ ਵਿਚ ਵਰਤਦੇਹਨ ਤੇ ਇਧਰ ਕੋਈ ਮਨੁੱਖ ਹੈ ਮਨੁੱਖ ਦਾਂ ਜੋ ਤੂੰ ਮਿਥ ਲੈ ਕਿ ਤਰਬ ਹੈ। ਹੁਣ ਜੇ ਇਹ ਤਰਬ 'ਰਜ਼ਾ' ਨਾਲ ਸੁਰ ਹੋਈ ਹੋਈ ਹੈ ਤਾ ਬੋਲੇਗੀ ਬਾਜ਼, ਪਰ ਨਾਲ ਬੋਲ ਪਏਗੀ ਇਹ ਤਰਬ। ਰਜ਼ਾ ਚਾਹੇਗੀ ਕਿ ਆਹ ਕੁਛ ਹੋਵੇ, ਤਦ ਰੱਬੀ ਸੁਰ ਨਾਲ ਸੁਰ ਹੋਏ ਮਨ ਦੀ ਇੱਛਾ ਸ਼ਕਤੀ ਨੂੰ ਹੋਵੇਗਾ ਗਿਆਨ ਕਿ ਆਹ ਕੁਛ ਹੋਣਾ ਹੈ ਤੇ ਉਹ ਇੱਛਾ ਕਰੇਗਾ ਕਿ ਹੋਵੇ ਆਹ ਕੁਛ ਤੇ ਉਹ ਕੁਛ ਹੋਵਗਾ ਜੋ ਰੱਬੀ ਰਜ਼ਾ ਵਿਚ ਸੀ,ਅਸੀਂ ਸਮਝਾਂਗੇ ਕਿ ਇਸ ਨੇ ਕੀਤਾ ਹੈ ਤੇ ਅਸਲ ਵਿਚ ਹੈ ਇਹ ਕਿ ਉਸ ਦਾ ਮਨ ਸੁਰ ਹੈ ਕਾਦਰ (ਅਨੰਤ) ਦੇ ਮਨ ਨਾਲ, ਜੋ ਜੋ ਕਾਦਰ ਦੀ ਰਜ਼ਾ ਚਾਹੁੰਦੀ ਹੈ ਸੋ ਕੁਛ ਉਸ ਦੀ ਮਰਜ਼ੀ ਉਸ ਦੀ ਇੱਛਾ ਸ਼ਕਤੀ ਕਰਦੀ ਹੈ। ਅਸੀਂ ਆਖਦੇ ਹਾਂ ਕਿ ਇਸ ਦੀ ਕਰਾ-ਮਾਤ ਹੈ, ਇਸ ਦੀ ਸਿੱਧੀ ਹੈ, ਇਸ ਦਾ ਮੁਅਜਜ਼ਾ ਹੈ ਇਸ ਦਾ ਪਰਚਾ ਹੈ, ਪਰ ਉਹ ਹੈ ਤਾਰ ਦੀ ਧੁਨਿ, ਜਿਸਦੀ ਆਂਸ਼ ਦਿੱਤੀ ਹੈ ਸੁਰ ਹੋਈ ਤਰਬ ਨੇ। ਪਰ ਮੈਂ ਇਹੋ ਗਲ ਪਵਿਤ੍ਰ ਮਨਾਂ ਦੀ ਕੀਤੀ ਹੈ, ਰੱਬ ਦੀ ਅਰਾਧਨਾਂ ਵਾਲਿਆਂ ਦੀ। ਬੀਰਾਰਾਧਨ ਵਾਲਿਆਂ ਦੀ ਗੱਲ ਹੋਰਵੇਂ ਹੁੰਦੀ ਹੈ।

ਡੱਲਾ—ਪਰ ਸੋਹਣਿਆ!ਜੇ ਕਦੇ ਤਰਬ ਬੋਲਪਵੇ ਤਾਂ ਕੀਹ ਉਸ ਦੀ ਇਕਸੁਰਤਾ ਬਾਜ਼ ਦੀ ਤਾਰ ਉਤੇ ਉਹੋ ਜਿਹਾ,ਚਾਹੇ ਬ੍ਰੀਕ,ਅਸਰ ਨਹੀਂ ਕਰਦੀ ਤੇਉਹ ਉਹੋ ਸੁਰ ਨਹੀਂ ਬੋਲਦੀ ?

ਅਜ: ਸਿੰਘ—ਜ਼ਰੂਰ ਕਰਦੀ ਹੈ,ਜਦੋਂ ਰੱਬਨਾਲ ਜੁੜੇ ਦਿਲ, ਇਕਸੁਰ ਹੋਏ ਮਨ ਕਦੇ ਕਿਸੇ ਅਤਿ ਮਿਹਰ ਆਦਿ ਦੇ ਘਰ ਵਿਚ ਕੁਛ ਚਾਹੁੰਦੇ ਹਨ ਤਾਂ ਸਾਂਈਂ ਮਿਹਰ ਨਾਲ ਪੁੱਗ ਖੜੋਂਦਾ ਹੈ। ਯਥਾ:-
ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ।। [ਧਨਾ: ਮ: ੧
ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ।।[ਸੁ]ਰਾਃ ਰਵਿ:
ਡੱਲਿਆ ! ਸਾਫ ਹੈ ਕਿ ਹੋਰ ਸੌਖੀ ਕਰਕੇ ਆਖਾਂ ?

ਡੱਲਾ—ਸਾਫ ਹੈ ਜੀ, ਠੰਢ ਪੈ ਗਈ ਹੈ, ਸੋਝੀ ਹੋ ਆਈ ਹੈ. ਪਰ ਨਾਲ ਤ੍ਰਿਸਨਾ ਹੋ ਆਈ ਹੈ ਕਿ ਮੈਂ ਕੀਟ ਕੀਕੂੰ ਐਸਾ ਹੋਵਾਂ ?

ਅਜ: ਸਿੰਘ—ਡਰ ਨਹੀਂ।
'ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ।।'
ਹੁੰਦਾ ਹੀ ਹੁੰਦਾ ਹੈ।

ਇਸ ਦੇ ਦੋ ਹੀ ਰਸਤੇ ਹਨ:
੧. 'ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ।'

ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਹਨ ਇਨ੍ਹਾਂ ਨੇ ਨਦਰ ਤੋਂ ਪਾਈ ਹੈ। ਉਹ ਸਾਂਈਂ ਨਾਲ ਜਨਮ ਤੋਂ ਪਹਿਲਾਂ ਤੋਂ ਇਕ ਸੁਰ ਹਨ, ਜੈਸੇ ਗੁਰੂ ਜੀ ਨੇ ਆਪ ਦੱਸਿਆ ਹੈ —
'ਚੁਭੀ ਰਹੀ ਸ੍ਰੁਤ ਪ੍ਰਭੁ ਚਰਨਨ ਮਹਿਂ ।।'

ਇਹ ਨਹੀਂ ਪੱਤਾ ਉਨ੍ਹਾਂ ਤੇ ਮਿਹਰ ਕਿਉਂ ਹੈ ? ਤੇ ਮਿਹਰ ਦਾ ਕਾਰਨ ਲੱਭੇ ਹੀ ਕਿਸਤਰ੍ਹਾਂ? ਬੱਸ ਹੈ ਜਾਣਨਾ ਕਿ ਉਹ ਮਿਹਰ ਪਾਤ੍ਰ ਹਨ; ਇਸੇ ਕਰਕੇ ਪੰਚਮ ਗੁਰੂ ਜੀ ਨੇ ਗੁਰ ਨਾਨਕ ਦੇਵ ਤੇ ਓਨ੍ਹਾਂ ਤੇ ਕਾਇਆਂ ਪਲਟੇ ਸਤਿਗੁਰਾਂ ਲਈ ਇਹ ਵਾਕ ਕਹੇ ਹਨ:—

ਜਨਮ ਮਰਨ ਦੁਹਹੂ ਮਹਿ ਨਾਹੀ ਜਨ ਪਰਉ-
ਪਕਾਰੀ ਆਏ।।ਜੀਅਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ ।।

ਡੱਲਾ—ਹੋਰ ਭੀ ਕਿਸੇ ਪਾਈ ਹੈ ਇਸ ਤਰ੍ਹਾ ?

ਅਜ: ਸਿੰਘ —ਬਹੁਤਿਆਂ ਪਾਈ. ਪਰ ਦਰਜੇ ਦਰਜੇ ਵਾਰ। ਪੂਰਨ ਤੌਰ ਤੇ ਪਾਈ ਹੈ ਏਹਨਾਂ ਦਸਾਂ ਸਤਿਗੁਰਾਂ ਨੇ,ਇਹਨਾਂ ਦਸਾਂ ਵਿਚ ਤੇ ਹੋਰਨਾਂ ਵਿਚ ਫਰਕ ਘੱਟ ਹੈ ਪਾਉਣ ਵਿਚ, ਫਰਕ ਤਾਂ ਹੈ ਪੂਰਨ-ਤਾਈ ਵਿਚ।

ਡੱਲਾ—ਤਾਂ ਇਕ ਤਾਂ ਹੋਈ ਨਾ ਜਨਮ ਤੋਂ ਪ੍ਰਾਪਤ, ਜਿਸ ਦੇ ਅਸੀਂ ਜਾਣੂ ਨਹੀਂ ਤੇ ਦੂਜੀ ?

੨. ਅਜ: ਸਿੰਘ-ਦੂਜੀ ਮਿਹਨਤ ਨਾਲ, ਘਾਲ ਨਾਲ, ਮੁਸ਼ੱਕਤ ਨਾਲ।

ਡੱਲਾ --ਕਿਵੇਂ ?

ਅਜਮੇਰ ਸਿੰਘ:-
ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ
ਵੀਸ ।। ਲਖੁ ਲਖੁ ਗੇੜਾ ਆਖੀਅਹਿ ਏਕੁ
ਨਾਮੁ ਜਗਦੀਸ ।। ਏਤੁ ਰਾਹਿ ਪਤਿ ਪਵ-
ੜੀਆ ਚੜੀਐ ਹੋਇ ਇਕੀਸ ।।

ਇਹ ਪਤ ਦੀਆਂ ਪਵੜੀਆਂ ਹਨ, ਇਨ੍ਹਾਂ ਨਾਲ 'ਇੱਕ''ਈਸ' ਈਸ਼ੁਰ ਨਾਲ, ਕੁਦਰਤ ਦੇ ਕਾਦਰ ਨਾਲ ਜਿਸਦਾ ਨਾਉ ਈਸ਼ੁਰ ਹੈ ਇਕ ਸੁਰ ਹੋਈਦਾ ਹੈ। ਉਹ ਤ੍ਰੀਕਾ ਹੈ ਇਸ ਇਕ ਜੀਭ ਨੂੰ ਲੱਖ ਜੀਭ ਕਰਨਾ ਤੇ ਫੇਰ ਸਾਈਂ ਦਾ ਨਾਮ ਸਿਮਰਨਾ ਤੇ ਫੇਰ

ਇਕ ਗੇੜ ਵਿਚ ਲੱਖ ਗੇੜ ਦੇਣਾ।

ਡੱਲਾ—ਮੈਂ ਅਜੇ ਨਹੀਂ ਸਮਝਿਆ।

ਅਜਮੇਰ ਸਿੰਘ-ਪਰਮੇਸ਼ੁਰ ਦਾ ਨਾਮ ਜਪਣਾ, ਨਾਮ ਜਪਣ ਦੇ ਓਹੋ ਅਰਥ ਹਨ ਜੋ ਮਿਰਾਸੀ ਨੇ ਤੈਨੂੰ ਤਰਬ ਦਿਖਾਕੇ ਕਿਹਾ ਸੀ। ਧਿਆਨ ਕਰ, ਲਾ ਧਿਆਨ, ਜਮਾ ਧਿਆਨ, ਫੇਰ ਤੂੰ ਵੇਖੇਂਗਾ ਕਿ ਤਰਬ ਆਂਸ਼ ਦੇਂਦੀ ਹੈ? ਨਾਮ ਜਪਦਿਆਂ ਧਿਆਨ ਜੰਮਦਾ ਹੈ ਕਾਦਰ ਉਤੇ, ਜੰਮਦਾ ਜੰਮਦਾ ਧਿਆਨ ਪਿਆਰ ਵਿਚ ਜਾਂਦਾ ਹੈ। ਪਿਆਰ ਨਾਲ ਮਨ ਸੁਰ ਹੋ ਜਾਂਦਾ ਹੈ ਕਾਦਰ ਨਾਲ, ਮਨ ਸੁਰ ਹੋਇਆ ਬੋਲਦਾ ਹੈ-ਆਂਸ਼ ਦੇਂਦਾ ਹੈ ਰੱਬੀ ਸੁਰਾਂ ਦੀ।

ਡਲਾ—ਤੇ ਤੁਸੀਂ ਕਿਹਾ ਸੀ ਫੁਰਨਾ ਰੋਕੋ?

ਅਜਮੇਰ ਸਿੰਘ-ਜਦ ਅਸੀਂ ਵਾਹਿਗੁਰੂ ਦੇ ਗੁਣਾਂ ਦਾ, ਉਸ ਦੇ ਪਿਆਰ ਦਾ, ਉਸ ਦੇ ਅੰਗ ਸੰਗ ਹੋਣ ਦਾ ਧਿਆਨ ਬਾਰ ਬਾਰ ਕਰਾਂਗੇ ਤਾਂ ਹੋਰ ਫੁਰਨੇ ਆਪੇ ਰੁਕਦੇ ਜਾਣਗੇ।

ਡੱਲਾ-ਠੀਕ।

ਅਜਮੇਰ ਸਿੰਘ—ਇਸ ਵਿਸ਼ੇ ਤੇ ਤੁਸੀਂ ਰੋਜ਼ ਸਤਿਗੁਰਾਂ ਦੇ ਮਹਾਂ ਵਾਕ ਸੁਣਦੇ ਹੋ, ਮੈਂ ਕੀ ਕੀ ਆਖਾਂ? ਧਿਆਨ ਦੇਕੇ ਸੁਣਿਆਂ ਕਰੋ ਤਾਂ ਸਫਲ ਹੋ ਜਾਓਗੇ।

ਡੱਲਾ—ਇਹ ਜੋ ਲੋਕ ਤਾੜੀਆਂ ਲਾਉਂਦੇ ਤੇ ਅੱਖਾਂ ਨੂਟ ਬੈਠਦੇ ਹਨ, ਮੈਂ ਸਮਝਦਾ ਸਾਂ ਇਹ ਧਿਆਨੀ ਹਨ।

ਅਜਮੇਰ ਸਿੰਘ—ਸਾਰੇ ਤਰਲੇ ਲੈ ਰਹੇ ਹਨ ਧਿਆਨ ਦੇ, ਕਿਉਂਕਿ ਧਿਆਨ ਦੇ ਜੰਮਣ ਨਾਲ ਹੀ ਮਨ ਦੀ ਏਕਾਗ੍ਰਤਾ ਹੈ, ਏਕਾਗ੍ਰ ਮਨ ਜਿਸ ਪਾਸੇ ਇੱਛਾ ਕਰੇਗਾ ਉਹ ਪਾਸਾ ਅਕਸਰ ਸਿੱਧ ਹੋਜਾਏਗਾ; ਇਸੇ ਨੂੰ ਸਿੱਧੀ, ਇਸੇ ਨੂੰ ਕਰਾਮਾਤ ਭੀ ਆਖਦੇ ਹਨ। ਸਾਡਾ ਮਨ, ਜੋ ਸਾਧਾਰਨ ਮਨ ਹੈ, ਕੁਦਰਤੀ ਤੌਰ ਤੇ ਇੰਨਾ ਬਲ ਰੱਖਦਾ ਹੈ ਕਿ ਅੱਖਾਂ ਖੋਹਲ ਲਵੇ ਤੇ ਮੀਟ ਲਵੇ, ਪਰ ਇਸ ਤੋਂ ਵਧੀਕ ਕੁਦਰਤ ਤੇ ਹਾਵੀ ਹੋਣ ਵਾਸਤੇ ਏਕਾਗ੍ਰਤਾ ਦੇ ਕਿਸੇ ਅਭਿਆਸ ਦੀ ਲੋੜ ਹੈ। ਜਿੰਨਾਂ ਜਿੰਨਾਂ ਕੋਈ ਮਨ ਨੂੰ ਏਕਾਗ੍ਰ ਕਰ ਲਊ, ਉੱਨਾਂ ਉਹ ਬਲਵਾਨ ਹੋਊ। ਜੋਗੀ ਲੋਕ ਕਲਜਾਣ ਲਈ ਸਹੀ ਪਰ ਸਿੱਧੀਆਂ ਦੀ ਖ਼ਾਤਰ ਕਈ ਸਾਧਨ ਕਰਦੇ ਹਨ।

ਡੱਲਾ—ਮੈਨੂੰ ਇਕ ਗੱਲ ਸਮਝਾਓ। ਤੁਸੀਂ ਆਖਸੋ ਜੰਗਲ ਦਾ ਰਹਿਣ ਵਾਲਾ ਐਨਾ ਸਤਿਸੰਗ ਕਰਕੇ ਤੇ ਅਕਾਸ਼ ਤੱਕ ਖਿਆਲ ਦੀ ਉਡਾਰੀ ਲੈਕੇ ਫੇਰ ਹੇਠਾਂ ਸੰਸੇ ਦੀ ਉਜਾੜ ਵਿਚ ਆ ਪਿਆ ਹੈ, ਪਰ ਇਕੋ ਵੇਰ ਪਾਰ ਕਰ ਦਿਓ ਸੰਸੇ ਤੋਂ। ਮੈਂ ਆਪਣੇ ਸਤਿਗੁਰ ਦਾ ਹਾਲ ਤਾਂ ਸਮਝਿਆ ਕਿ ਓਹ ਜਨਮ ਮਰਨ ਰਹਿਤ ਹਨ ਕਿਸੇ ਪੂਰਨ ਪਦ ਉਤੇ ਹਨ ਤੇ ਪਰਉਪਕਾਰ ਲਈ ਆਏ ਹਨ, ਅਰਥਾਤ ਸਾਨੂੰ ਜੀਅਦਾਨ ਦੇਣ ਤੇ ਰੱਬ ਨਾਲ ਮਿਲਾ ਦੇਣ। ਮਿਲਾ ਦੇਣਾ ਹੈ ਇਕਸੁਰ ਕਰ ਦੇਣਾ ਰੱਬੀ ਆਂਸ਼ ਦੇ ਉਸ ਦਾਇਰੇ ਵਿਚ ਲਿਆ ਦੇਣਾ ਕਿ ਜਿਸ ਵਿਚ ਰਜ਼ਾ ਦੇ ਤਣੂੰਕੇ ਸਾਨੂੰ ਹੀ ਕੁਝ ਝਰਨਾਟ ਦੇਣ! ਜੀਅਦਾਨ ਬੀ ਮੈਂ ਸਮਝਿਆ ਹੈ ਕਿ ਸਤਿਗੁਰ ਦੇ ਆਉਣ ਤੋਂ ਪਹਿਲਾਂ ਮੈਂ ਮੁਰਦਾ ਸਾਂ, ਹੁਣ ਮੇਰੇ ਅੰਦਰ ਜਿੰਦ ਦਾ ਰੁਮਕਾ ਹੈ: ਮੈਂ ਪ੍ਰਤੀਤ ਕਰਦਾ ਹਾਂ ਕਿ ਜਿੰਦ ਦਾ ਰੁਮਕਾ ਹੈ। ਕਰਾਮਾਤ, ਜਿਸ ਪਰ ਮੈਂ ਹੈਰਾਨ ਸਾਂ, ਮੈਂ ਸਮਝੀ ਹੈ। ਕਿ ਹ ਅਸੰਭਵ ਸੰਭਵ ਨਹੀਂ ਹੁੰਦੇ। ਨਿਤਾਣੀਆਂ ਤੇ ਸਾਧਾਰਨ ਇੱਛਾ ਸ਼ਕਤੀਆਂ ਆਪਣੇ ਤੋਂ ਬਲਵਾਨ ਅਰ ਮਹਾਂ ਬਲੀ ਇੱਛਾ ਸ਼ਕਤੀਆਂ ਦੇ ਕਰਤੱਵ ਅਰ ਕ੍ਰਿਸ਼ਮੇ ਦੇਖਕੇ ਉਸ ਨੂੰ ਮੁਸ਼ਕਲ ਤੇ ਅਸੰਭਵ ਆਖਦੀਆਂ ਹਨ, ਅਸਲ ਵਿਚ ਉਹੋ ਅਸੂਲ ਕੰਮ ਕਰਦਾ ਹੈ ਕਿ ਮਨ ਹਾਵੀ ਹੈ ਉਪਰ ਕੁਦਰਤ ਦੇ। ਹੁਣ ਇਕ ਝਾਵਲ ਜਹੀ ਕਦ ਦਿਓ ਕਿ ਇਕ ਸਰੀਰ ਦੇ ਵਿਚ ਵੱਸਦੇ ਮਨ ਨੇ ਉਸ ਸਰੀਰ ਦੇ ਤਾਂ ਬੂਹੇ ਖੋਹਲ ਮੀਟ ਲਏ, ਉਸ ਨੂੰ ਨਸਾ, ਭਜਾ, ਲਿਟਾ, ਸੁਆ, ਬਿਠਾ ਲਿਆ, ਪਰ ਆਪਣੇ ਸਰੀਰ ਤੋਂ ਬਾਹਰ ਦੇ ਸਰੀਰਾਂ ਯਾ ਮਨਾਂ ਉਪਰ ਕਿਸ ਪ੍ਰਕਾਰ ਅਸਰ ਪਾ ਲੈਂਦਾ ਹੈ। ਮੈਂ ਇਹ ਸੰਸਾ ਨਹੀਂ ਕਰਾਂਗਾ ਕਿ ਅਸਰ ਨਹੀਂ ਪਾਉਂਦਾ, ਨਾਂ, ਮੈਂ ਤਾਂ ਇਹ ਪੁੱਛਦਾ ਹਾਂ ਕਿ ਕਿਸ ਪ੍ਰਕਾਰ ਅਸਰ ਪਾਉਂਦਾ ਹੈ?

ਅਜ: ਸਿੰਘ—ਵਰਣਨ ਹੋ ਤਾਂ ਚੁਕਾ ਹੈ, ਪਰ ਹੋਰ ਖੋਹਲਦਾ ਹਾਂ। ਜਦੋਂ ਗੱਡੀ ਹੱਕਣੀ ਹੋਵੇ ਜਾਂ ਕੋਈ ਭਾਰ ਦੀ ਪੰਡ ਕਿਤੇ ਪੁਚਾਉਣੀ ਹੋਵੇ ਤਦ 'ਹੱਕਣ' ਤੇ 'ਚਾਉਣ' ਵਾਲਾ ਸਰੀਰ ਨਾਲ ਜਾਂਦਾ ਹੈ, ਇਹ ਹੈ ਨਾ ਸਰੀਰ ਦੀ ਤਾਕਤ ਦਾ ਨਿਯਮ, ਪਰ ਤੁਸਾਂ

ਡਿੱਠਾ ਹੋਊ ਕਿ ਜਦੋਂ ਹੱਥ ਨੇ ਰੇੜ੍ਹ ਦਿੱਤਾ ਖਿੱਦੂ, ਝਟ ਸਰੀਰ ਬੈਠਾ ਰਿਹਾ ਅਪਣੇ ਟਿਕਾਣੇ ਪਰ ਖਿੱਦੂ ਪਹੁੰਚ ਗਿਆ ਦੂਰ ਟਿਕਾਣੇ, ਸਰੀਰ ਖਿਦੂ ਦੇ ਨਾਲ ਨਹੀਂ ਗਿਆ। ਸੋ ਇਹ ਬੀ ਤੁਸਾਂ ਡਿੱਠਾ ਕਿ ਇਸੇ 'ਸਰੀਰਕ ਤਾਕਤ' ਦਾ ਹੈ ਇਹ ਬੀ ਨਿਯਮ। ਭੁਲੇਵਾ ਨਾ ਪਵੇ। ਖਿੱਦੂ ਨੂੰ ਐਨੀ ਦੂਰ ਪੁਚਾਉਣਾ ਹੈ, ਖਿੱਦੂ ਨੂੰ ਜ਼ਰੂਰ ਪੁਚਾਉਣਾ ਹੈ, ਖਿੱਦੂ ਨੂੰ ਹੱਥ ਨਾਲ ਚੁੱਕਕੇ ਨਹੀਂ ਪੁਚਾਉਣਾ, ਬੈਠੇਬਿਠਾਏ ਪੁਚਾਉਣਾ ਹੈ, ਇਹ ਤਾਂ ਹੈਨ ਮਨ ਦੇ ਕੰਮ ਤੇ ਇੱਛਾ ਸ਼ਕਤੀ ਦੇ ਕਰਤਬ ਜ ਪਰ ਜੋ ਰੇੜ੍ਹਾ ਦਿੱਤਾ ਹੈ ਸੋ ਹੱਥ ਨੇ ਤੇ ਜੋ ਤਾਕਤ ਦਿੱਤੀ ਹੈ ਇੱਛਾ ਸ਼ਕਤੀ ਦੇ ਤਾਬੇ ਸੋ ਹੱਥ ਨੇ। ਇਹ ਸਾਫ ਸਮਝਦੇ ਹੋ ਨਾਂ?

ਡੱਲਾ—ਜੀ ਹਾਂ।

ਅਜਮੇਰ ਸਿੰਘ—ਲਓ ਹੁਣ ਵਿਚਾਰ ਕਰੋ ਕਿ 'ਸਰੀਰੀ ਤਾਕਤ' ਦਾ ਇਕ ਨਿਯਮ ਹੋਰ ਸਿੱਧ ਹੋਯਾ ਕਿ ਇਹ ਖਾਸ ਹਾਲਤਾਂ ਵਿਚ ਆਪ ਇਕ ਟਿਕਾਣੇ ਬੈਠ ਕੇ ਇਕ ਸ਼ੈ ਨੂੰ ਦੂਰ ਪੁਚਾ ਸਕਦੀ ਹੈ। ਜਦੋਂ ਖਿੱਦੂ ਹਥੋਂ ਨਿਕਲ ਚੁਕਾ ਹੈ ਸਰੀਰ ਦੀ ਤਾਕਤ ਜੋ ਇਸ ਨੂੰ ਮਿਲ ਚੁਕੀ ਹੈ ਅੱਗੇ ਕੰਮ ਕਰ ਰਹੀ ਹੈ। ਇਸੇ ਤਰ੍ਹਾਂ 'ਇੱਛਾ ਸ਼ਕਤੀ' ਵਿਚ ਇਕ ਨਿਯਮ ਹੈ ਕਿ ਜਿਸ ਸ਼ਰੀਰ ਵਿਚ ਬੈਠੀ ਹੈ ਉਸ ਤੇ ਹਾਵੀ ਹੈ ਤੇ ਉਸ ਨੂੰ ਸੰਭਾਲਦੀ ਫੇਰਦੀ ਹੈ, ਪਰ ਦੂਸਰੀ ਤਾਕਤ ਉਸ ਵਿਚ ਇਹ ਬੀ ਹੈ ਕਿ ਸਰੀਰ ਤੋਂ ਬਾਹਰ ਬੀ ਅਸਰ ਪਾ ਲਵੇ।

ਡੱਲਾ—ਸਾਈਂ ਜੀਵੀ, ਇਹੋ ਮੁਸ਼ਕਲ ਹੱਲ ਕਰੋ ਨਾ?

ਅਜਮੇਰ ਸਿੰਘ—ਤੁਸਾਂ ਨੂੰ ਯਾਦ ਹੈ ਕਿ ਗੱਲਾਂ ਕਰਦੇ ਤੁਸੀਂ ਦੱਸ ਆਏ ਸਾਓ ਕਿ ਤੁਸੀਂ ਇਕ ਦਿਨ ਕਿਸੇ ਨੂੰ ਕਿਸੇ ਨਵੇਂ ਟਿਕਾਣੇ ਜਿਸ ਦਾ ਘੋੜਾ ਜਾਣੂੰ ਨਹੀਂ ਸੀ, ਘੋੜੇ ਚੜ੍ਹਕੇ ਮਿਲਣ ਗਏ ਸੇ। ਜਿਸ ਨੂੰ ਮਿਲਣਾ ਸੀ ਉਸ ਦੇ ਮਿਲਣ ਦੀ ਤਾਂਘ ਵਿਚ ਤੁਸੀਂ ਐਨੇ ਲੀਨ ਸਾਓ ਕਿ ਮੋੜ ਤੇ ਜਾਕੇ ਘੋੜੇ ਦੀ ਰਾਸ ਮੋੜਨੀ ਵੀ ਭੁੱਲ ਗਏ ਸਾਓ, ਪਰ ਘੋੜਾ ਆਪੇ ਮੋੜ ਮੁੜ ਪਿਆ ਸੀ। ਸੋ ਗੱਲ ਕੀ ਸੀ? ਤੁਹਾਡੇ ਮਨ ਦੀ ਇਛਾ ਸ਼ਕਤੀ ਨੇ ਘੋੜੇ ਦੇ ਮਨ ਤੇ ਹਾਵੀ ਹੋਕੇ ਉਸ ਨੂੰ ਮੋੜ ਲਿਆ। ਤੁਹਾਡੇ ਹੱਥਾਂ ਨੇ ਰਾਸ ਨਹੀਂ ਮੋੜੀ, ਸਰੀਰਕ ਕਰਤੱਵ ਨਹੀਂ ਹੋਇਆ, ਪਰ ਘੋੜਾ ਮੁੜ ਪਿਆ। ਦੱਸੋ ਕੌਣ ਹੇਤੂ ਸੀ ਜਿਸ ਨੇ ਘੋੜੇ ਨੂੰ ਮੋੜਿਆ? ਤੁਹਾਡਾ ਮਨ ਆਪੇ ਘੋੜੇ ਦੇ ਮਨ ਨੂੰ ਮੋੜ ਰਿਹਾ ਸੀ, ਘੋੜੇ ਨੇ ਤੁਹਾਡੀ ਮਨ ਦੀ ਸ਼ਕਤੀ ਦੇ ਅੱਗੇ ਮੋੜਾ ਖਾਧਾ।

ਡੱਲਾ (ਸਾਹ ਲੈਕੇ)—ਠੀਕ ਹੈ।

ਅਜਮੇਰ ਸਿੰਘ—ਕਦੇ ਐਸਾ ਹੋਇਆ ਹੈ ਕਿ ਤੁਸੀਂ ਪਰਦੇਸ ਗਏ ਹੋ, ਫੇਰ ਘਰ ਪਰਤੇ ਹੋ, ਘਰ ਸੁਨੇਹਾ ਨਹੀਂ ਘੱਲਿਆ ਕਿ ਮੈਂ ਆ ਰਿਹਾ ਹਾਂ ਜਦ ਘਰ ਆਏ ਹੋ,ਸਾਰੀਆਂ ਨਾਰਾਂ, ਪੁਤ੍ਰ, ਨੌਕਰ ਸੁੱਤੇ ਪਏ ਹਨ; ਪਰ ਨਿੱਕੀ ਵਹੁਟੀ ਬਾਰੀ ਵਿਚ ਬੈਠੀ ਰਸਤਾ ਤੱਕ ਰਹੀ ਹੈ। ਦੀਵਾ ਬਾਰੀ ਦੇ ਬਾਹਰ ਦੇ ਜਾਲੇ ਵਿਚ ਰਸਤੇ ਤੇ ਚਾਨਣਾ ਪਾ ਰਿਹਾ ਹੈ। ਤੁਸਾਂ ਲਈ ਪ੍ਰਸ਼ਾਦ, ਪਾਣੀ, ਪਲੰਘ ਤਿਆਰ ਹੈ। ਤੁਸਾਂ ਪੁੱਜ ਕੇ ਹੈਰਾਨ ਹੋਕੇ ਪੁੱਛਿਆ ਹੈ ਕਿ ਭਾਗਵਾਨੇ! ਤੈਨੂੰ ਕਿਸ ਤਰ੍ਹਾਂ ਪਤਾ ਸੀ ਕਿ ਮੈਂ ਅੱਜ ਰਾਤ ਅੱਪੜਨਾ ਹੈ? ਤਾਂ ਅਗੋਂ ਉੱਤਰ ਮਿਲਿਆ ਹੋਵੇ ਕਿ ਅੱਜ ਆ ਮੁਹਾਰੇ ਮੇਰਾ ਦਿਲ ਕਹਿੰਦਾ ਸੀ ਕਿ ਤੁਸੀਂ ਆਓਗੇ, ਮੈਂ ਬਥੇਰਾ ਆਖਦੀ ਸਾਂ ਵਹਿਮ ਹੈ, ਪਰ ਮਨ ਚੰਦ੍ਰਾ ਘੜੀ ਮੁੜੀ ਕਹਿੰਦਾ ਸੀ: ਨਹੀਂ, ਆ ਰਹੇ ਹਨ, ਦੇਖੋ ਮਨ ਭਾਗੇ ਭਰਿਆ ਸੱਚਾ ਨਿਕਲਿਆ।

ਡੱਲਾ—ਇਸ ਤਰ੍ਹਾਂ ਤਾਂ ਇਕ ਤੋਂ ਵਧੀਕ ਵਾਰ ਹੋਇਆਂ ਹੈ।

ਅਜਮੇਰ ਸਿੰਘ—ਇਕ ਗੱਲ ਹੋਰ ਜ਼ਰੂਰ ਹੋਈ ਹੋਊ। ਜੀਕੂੰ ਤੁਸਾਂ ਦੇ ਅਤਿ ਪਿਆਰ ਵਿਚ ਵਹੁਟੀ ਖਿੱਚੀ ਪਈ ਸੀ, ਤੁਸੀਂ ਬੀ ਉਸ ਦਿਨ ਘੋੜੇ ਤੇ ਚੜ੍ਹੇ ਘਰ ਮੁੜੇ ਆਉਂਦੇ ਉਸੇ ਦੇ ਪਿਆਰ ਵਿਚ ਬਹੁਤ ਖਿੱਚੇ ਹੋਏ ਆ ਰਹੇ ਸੀ। ਮਨ ਮੁੜ ਮੁੜ ਉਸੇ ਦੇ ਪਿਆਰ ਰੋੜ੍ਹੇ ਵਿਚ ਆ ਰੁੜ੍ਹਦਾ ਸੀ ਤੇ ਤੀਬ੍ਰਤਾ ਹੁੰਦੀ ਸੀ ਕਿ ਉਡਕੇ ਪਹੁੰਚਾਂ।ਕਦੀ ਵੇਰ ਵਹੁਟੀ ਦੀ ਸੂਰਤ ਅੱਖਾਂ ਅੱਗੇ ਲੰਘਦੀ ਹੋਊ, ਕਈ ਵੇਰ ਪਿਆਰ ਨਾਲ ਝਰਨਾਟ ਛਿੜ ਜਾਂਦੀ ਹੋਊ।

ਡੱਲਾ—ਠੀਕ ਹੈ।

ਅਜਮੇਰ ਸਿੰਘ—ਸੋ ਫੇਰ ਸਮਝ ਲਓ ਕਿ ਤੁਹਾਡੇ ਮਨ ਦਾ ਭਾਵ ਤੁਹਾਡੇ ਸਰੀਰ ਤੋਂ ਬਾਹਰ ਤੇ ਦੂਰ ਬੈਠੀ ਇਸਤ੍ਰੀ ਦੇ ਮਨ ਤੇ ਤੁਹਾਡੇ ਪਹੁੰਚਣ ਦਾ ਪਤਾ ਦੇ ਰਿਹਾ ਸੀ। ਤੁਹਾਡੀ ਇੱਛਾ ਸ਼ਕਤੀ ਤੁਹਾਡੇ

ਸਰੀਰ ਤੋ ਬਾਹਰ ਕੰਮ ਕਰ ਰਹੀ ਸੀ, ਪਰ ਅਸਰ ਕਿਸ ਵੇਲੇ ਪਾ ਸਕੀ; ਜਿਸ ਵੇਲੇ ਕਿ ਤੁਹਾਡਾ ਅਤੇ ਤੁਹਾਡੀ ਇਸਤ੍ਰੀ ਦਾ ਮਨ 'ਇੱਕ ਝਰਨ' ਵਿਚ ਆਏ, ਅਰਥਾਤ ਦੋਵੇਂ ਮਨ ਪਿਆਰ ਦੀ ਬਹੁਲਤਾ ਵਿਚ ਇਕ ਝਰਨਾਟ ਵਿਚ ਆ ਗਏ। ਇਸ ਦਾ ਕਾਰਨ ਖਿਆਲ ਕਰੋ ਹੋਇਆ ਕੀ? ਦੋਹਾਂ ਦੇ ਧਿਆਨ ਨੇ ਪਰਸਪਰ ਲੱਗਕੇ ਦੁਹਾਂ ਮਨਾਂ ਵਿਚ 'ਇਕ ਝਰਨਾਟ' ਛੇੜੀ, ਸੋ ਅਸਰ ਪੈ ਗਿਆਤੁਹਾਡੀ ਇਛਾ ਸ਼ਕਤੀ ਦਾ ਤੇ ਅਗੰਮ ਵਾਰ ਲਿਆ ਤੁਹਾਡੀ ਇਸਤ੍ਰੀ ਨੇ। ਹੁਣ ਇਹ ਸੰਭਵ ਸੀ, ਪਰ ਪਿਆਰ ਨਾਲ—ਹਾਂ ਧਿਆਨ ਵਿਚ—ਜੁੜ ਗਏ ਮਨਾਂ ਲਈ; ਇਹ ਅਸੰਭਵ ਹੈ ਖਿੰਡੇ ਤੇ ਕਦੇ ਨਾ ਜੁੜੇ ਮਨਾਂ ਲਈ। ਜੋ ਮਨ ਪਰਸਪਰ ਜੁੜਦੇ ਹਨ, ਚਾਹੇ ਕਦੇ ਤੇ ਕਿਵੇਂ ਜੁੜਨ,ਓਹ ਇਕ ਦੂਜੇ ਤੇ ਅਸਰ ਪਾਉਂਦੇ ਹਨ, ਜੋ ਮਨ ਕੁਦਰਤ ਦੇ ਮਹਾਨ ਤੇ 'ਸਾਂਝੇ ਮਨ' (ਕਾਦਰ) ਨਾਲ ਜੁੜਦੇ ਹਨ, ਓਹ ਜੁੜੇ ਹਨ ਸਾਰੇ ਬ੍ਰਹਮੰਡ ਦੇ ਮਨਾਂ ਨਾਲ ਤੇ (ਜੁੜਨ ਦੀ ਸ਼ਕਤੀ ਅਨੁਸਾਰ) ਅਸਰ ਪਾਉਂਦੇ ਹਨ ਸਾਰੇ ਮਨਾਂ ਤੇ, ਸਾਰੀ ਕੁਦਰਤ ਉਤੇ। ਜੇ ਤੁਸੀਂ ਚਾਹੋ ਕਿ ਹਾਵੀ ਹੋ ਜਾਵੋ ਇਸ ਸ਼ਕਤੀ ਵਿਚ ਤਾਂ ਸਾਧਨ ਕਰੋ ਇਕਾਗ੍ਰਤਾ ਦੇ। ਜਿਸ ਤਰ੍ਹਾਂ ਸਾਧਿਆਂ ਸਰੀਰ ਦੀ ਤਾਕਤ ਹਾਵੀ ਹੋਜਾਂਦੀ ਹੈ ਸਾਧਾਰਨਸ਼ਰੀਰਾਂਤੇ,ਇਸ ਤਰ੍ਹਾਂ ਸਾਧੀ ਹੋਈ ਮਨ ਦੀ ਸ਼ਕਤੀ ਹਾਵੀ ਹੋ ਜਾਂਦੀ ਹੈ ਦੂਸਰੇ ਮਨਾਂ ਤੇ, ਕੁਦਰਤ ਉਤੇ। ਪਰਤਾਵਾ ਕਰਨਾ ਹੈ ਤਾਂ ਇਕ ਟੁਰੀ ਜਾਂਦੀ ਕੀੜੀ ਵਲ ਧਿਆਨ ਨਾਲ ਤੱਕੋ ਤੇ ਖਿਆਲ ਨੂੰ ਹੋੜਕੇ ਅੰਦਰੋਂ ਚਾਹੋ ਕਿ ਕੀੜੀ ਫਲਾਣੇ ਪਾਸੇ ਟੁਰੇ। ਤੁਸੀਂ ਕੀਹ ਤੱਕੋਗੇ ਕਿ ਜਿਸ ਕੀੜੀ ਨੂੰ ਤੁਹਾਡੀ ਸ਼ਰੀਰ ਦੀ ਇਕ ਉਂਗਲ ਮਲ ਸਕਦੀ ਹੈ, ਉਹ ਆਪਣੇ ਰਾਹੇ ਟੁਰਦੀ ਹੈ ਤੇ ਤੁਹਾਡੇ ਮਨ ਦੀ ਸ਼ਕਤੀ ਅੱਗੇ ਨਹੀਂ ਝੁਕਦੀ, ਪਰ ਜੇ ਤੁਸੀਂ ਹਰ ਰੋਜ਼ ਏਹੀ ਅਭਿਆਸ ਕਰੋ ਤਾਂ ਕੁਛ ਦਿਨ ਬਾਦ ਕੀੜੀ ਤੁਹਾਡੀ ਮਨ ਦੀ ਹਰਕਤ ਦੇ ਮਗਰ ਟੁਰੇਗੀ। ਤੁਸੀਂ ਦੋ ਜੌਂ ਵੱਖੋ ਵੱਖ ਠੀਕਰੀਆਂ ਵਿਚ ਬੀਜੋ, ਉੱਗ ਪਿਆਂ ਤੇ ਇਕ ਵਲ ਤੱਕੋ ਹੀ ਨਾ, ਦੂਸਰੇ ਨੂੰ ਇਕ ਘੜੀ ਰੋਜ਼ ਬੈਠਕੇ ਉੱਚੀ ਉੱਚੀ ਆਖੋ ਛੇਤੀ ਵਧ। ਤੁਸੀਂ ਦਸ ਵੀਹ ਦਿਨ ਬਾਦ ਕੀਹ ਦੇਖੋਗੇ ਕਿ ਦੂਸਰਾ ਅਰਥਾਤ ਤੁਹਾਡਾ ਧਿਆਨ ਲੈਣ ਵਾਲਾ ਜੌਂ ਪਹਿਲੇ ਤੋਂ ਕਿਤੇ ਵਧੀਕ ਵਧ ਗਿਆ ਹੈ। ਘਾਹ ਦੇ ਤੀਲੇ ਤੇ ਕੀੜੀ ਕੀਹ ਮੈਂ ਹਾਥੀਆਂ ਨੂੰ ਮਨੁੱਖ ਦੀ ਮਰਜ਼ੀ ਦੇ ਮਗਰ ਟੁਰਦੇ ਡਿੱਠਾ ਹੈ। ਅਭਿਆਸ ਵਾਲੇ ਪੁਰਖਾਂ ਦੀ ਇੱਛਾ ਸ਼ਕਤੀ ਦੇ ਅੱਗੇ ਸ਼ੇਰਾਂ ਦੇ ਮਨ ਝੁਕੇ ਹਨ, ਰੋਗ਼ੀ ਰਾਜ਼ੀ ਹੋਏ ਹਨ ਤੇ ਬਿਪਤਾਂ ਦੂਰ ਹੋਈਆਂ ਹਨ।

ਡੱਲਾ—ਹੁਣ ਮੇਰੀ ਨਿਸ਼ਾ ਖਾਤਰ ਹੋ ਗਈ ਹੈ। ਇਕ ਸੰਸੇ ਦਾ ਰੇਤ ਕਿਣਕਾ ਰੜਕਦਾ ਹੈ, ਉਹ ਕੱਢ ਦਿਓ, ਡੇਰ ਤੁਹਾਨੂੰ ਬਹੁਤ ਲੱਗ ਚੁਕੀ ਹੈ। ਸੋ ਮੈਂ ਥੋੜੇ ਵਿਚ ਆਖਦਾ ਹਾਂ। ਲਿਖਿਆ ਹੈ:—

'ਧਿਗੁ ਸਿਧੀ ਧਿਗੁ ਕਰਮਾਤਿ॥'

ਗੁਰੂ ਨਾਨਕ ਦੇਵ ਜੀ ਨੇ ਸਿਧਾਂ ਨੂੰ ਕਿਹਾ ਸੀ:— 'ਬਾਝਹੁ ਸੱਚੇਨਾਮ ਦੇ ਹੋਰ ਕਰਾਮਾਤ ਅਸ ਥੇਨਾਹੀ'

ਇਹ ਕੀ ਗਲ ਹੈ? ਜੋ ਸ਼ੈ ਧ੍ਰਿਗ ਹੈ ਉਹ ਗੁਰੂ ਸਾਹਿਬ ਆਪ ਕਿਉਂ ਰੱਖਦੇ ਹਨ? ਜੋ ਸ਼ੈ ਗੁਰੂ ਜੀ ਆਖਦੇ ਹਨ ਸਾਡੇ ਪਾਸ ਨਹੀਂ, ਉਹ ਫੇਰ ਉਹਨਾਂ ਪਾਸ ਹੈ ਕਿਉਂ?

ਅਜਮੇਰ ਸਿੰਘ (ਹੱਸਕੇ)—ਡੱਲਿਆ! ਅਜੇ ਤਾਂ ਸਮਾਂ ਸਾਧਾਰਨ ਹੈ, ਤਦ ਇੰਨੇ ਸੰਸੇ ਹਨ। ਗੁਰੂ ਜੀ ਆਖਦੇ ਹਨ ਸਮਾਂ ਤਰਕ ਵਿਵੇਕ ਦਾ ਇੰਨਾਂ ਆਵੇਗਾ ਕਿ ਸੰਸਾ ਰਾਜ ਕਰੇਗਾ। ਤਦੋਂ ਜੀਉਂਦੇ ਮਨਾਂ ਦਾ ਕਾਲ ਪੈ ਜਾਣ ਦਾ ਡਰ ਹੈ। ਖ਼ੈਰ! ਉੱਤਰ ਸੁਣੋ— ਇਹ ਸਿੱਧ ਹੋ ਗਿਆ ਕਿ ਕਰਾਮਾਤ ਹੈ; ਇਹ ਮਨ ਦੀ 'ਇੱਛਾ ਸ਼ਕਤੀ' (ਮਾਨਸਿਕ ਸ਼ੱਤਯਾ) ਦੇ ਕਰਤੱਵ ਹਨ ਜੋ ਕੁਦਰਤੀ ਹਨ ਤੇ ਵਧੀ ਹੋਈ ਤਾਕਤ ਦੇ ਕ੍ਰਿਸ਼ਮੇ ਹਨ, ਅਸੰਭਵ ਨਹੀਂ, ਮੂਰਖਾਂ ਦੇ ਖਿਆਲ ਨਹੀਂ।

ਹੁਣ ਪਿੱਛੇ ਮੁੜੋ ਤਾਂ ਪਤਾ ਲੱਗੇਗਾ ਕਿ ਇਹ ਧ੍ਰਿਗ ਕਿਉਂ ਹੈ।

ਜਦੋਂ ਅਭਿਆਸ ਕਰਕੇ ਮਨ ਇਕਾਗ੍ਰ ਕੀਤਾ, ਮਨ ਬਲਵਾਨ ਹੋ ਗਿਆ। ਬਲਵਾਨ ਮਨ ਸ਼ੁਭ ਕੰਮ ਕਰਦਾ ਸ਼ੋਭਦਾ ਹੈ, ਖੇਡਾਂ ਕਰਦਾ ਨਹੀਂ ਸ਼ੋਭਦਾ, ਕਿਉਂਕਿ ਵਧੀਕ ਬਲਵਾਨ ਹੋਕੇ ਮਨ ਸ਼ੁਭ ਕੰਮ ਕਰੇ ਤਾਂ ਜੋਗ ਹੈ, ਤਮਾਸ਼ ਕਰੇ ਤਾਂ ਅਸ਼ੋਭਨੀਕ ਹੈ। ਫੇਰ ਮਨ ਵਿਚ ਤਾਕਤ ਹੈ, ਜਿਸ ਨਾਲ ਕਿ ਉਹ ਕੰਮ ਕਰਦਾ ਹੈ: ਪਰ ਮਨ ਵਿਚ ਨਦੀਆਂ ਹਨ ਭੋਗ

ਦੀਆਂ ਜਿਸ ਤਰ੍ਹਾਂ ਪਸ਼ੂਆਂ ਵਿਚ ਰੁਚੀ ਹੈ ਭੋਗ ਦੀ, ਪਰ ਸੋਝੀ ਨਹੀਂ ਕਿ ਚੰਗਾ ਮਾੜਾ ਕੀ ਹੈ ਤੇ ਰੋਕ ਨਹੀਂ ਕਿ ਮਾੜੇ ਤੋਂ ਕਿਵੇਂ ਵਰਜਨਾ ਹੈ? ਇਸ ਤਰ੍ਹਾਂ ਇਨਸਾਨ ਦੇ ਮਨ ਵਿਚ ਤ੍ਰੈ ਵਸਤਾਂ ਹਨ।

੧. ਰੁਚੀ, ਇਹ ਜਾਨਵਰਾਂ ਨਾਲ ਸਾਂਝੀ ਹੈ। ਜਾਨਵਰ ਤੇ ਇਨਸਾਨ ਦੋਹਾਂ ਵਿਚ 'ਰੁਚੀ' ਹੈ ਇਕੋ ਜੇਹੀ।

੨. ਸੋਝੀ, ਕਿ ਏਹ ਰੁਚੀ ਚੰਗੀ ਹੈ ਕਿ ਮਾੜੀ। ਇਹ ਸੋਝੀ ਇਨਸਾਨ ਦੇ ਮਨ ਵਿਚ ਹੀ ਹੈ।

੩. ਕਾਬੂ, ਅਰਥਾਤ ਵਸੀਕਾਰ ਹੈ ਉਸ ਰੁਚੀ ਨੂੰ ਜੋ ਮਾੜੀ ਹੈ ਰੋਕ ਲੈਣ ਦਾ ਤੇ ਭੋਗ ਤਕ ਅੱਪੜਨ ਤੋਂ ਬਚਾ ਲੈਣ ਦਾ। ਇਹ ਸ਼ੈ ਬੀ ਇਨਸਾਨ ਵਿਚ ਹੀ ਹੈ।

ਸੋ ਆਦਮੀ ਪਾਸ ਰੁਚੀ ਹੈ, ਪਰ ਰੁਚੀ ਦੀ ਪਰਖ ਵਾਲੀ ਸੋਝੀ ਹੈ ਤੇ ਪਰਖ ਵਿਚ 'ਮਾੜੀ' ਆਈ ਵਲੋਂ ਰੁਕਣ ਦਾ ਕਾਬੂ ਹੈ। ਏਹ ਤ੍ਰੈਹਾਂ ਦਾ ਸੰਗਮ ਕਿਉਂ ਹੈ? ਇਸ ਲਈ ਕਿ ਇਨਸਾਨ ਨੇ ਤ੍ਰੱਕੀ ਕਰਨੀ ਹੈ ਤੇ ਕੀਤੀ ਵੀ ਹੈ। ਮਨ ਦੀ ਮੰਜ਼ਲ ਜਿਥੇ ਅੱਪੜਨਾ ਹੈ, ਬੜੀ ਉੱਚੀ ਹੈ ਤੇ ਉਹ ਸਾਰੀ ਕੁਦਰਤ ਤੇ ਹਾਵੀ ਹੋ ਜਾਣਾ ਤੇ ਸਾਰੇ ਅਸਰਾਂ ਨੂੰ ਕਬੂਲ ਕਰਨ ਵਾਲੀ ਅਵਸਥਾ ਤੋਂ ਉੱਚਾ ਉਠਣਾ ਹੈ। ਉਠਕੇ ਕਿਸੇ ਅਤਿ ਉੱਚੇ, ਪਰ ਸਵਾਦਲੇ ਟਿਕਾਣੇ ਟਿਕਣਾ ਹੈ, ਜਿਸ ਨੂੰ ਅਭੈ ਪਦ ਕਹਿੰਦੇ ਹਨ ਅਰਥਾਤ ਸਰਬ ਭੈਆਂ ਸਾਰੇ ਅਸਰਾਂ ਤੋਂ ਨਿਕਲਕੇ ਅਸਰ ਨਾ ਕਬੂਲਣ ਵਾਲੇ ਬਣ ਜਾਣਾ ਹੈ। ਕਿਸੇ ਦੇ ਹਾਵੀ ਪੈਣੇ ਅਰ ਭਾਰੂ ਹੋਣ ਅੱਗੇ ਦਬੇਲ ਹੋ ਜਾਣ ਤੋਂ ਸੁਤੰਤਰ ਹੋ ਜਾਣਾ ਹੈ। ਇਹ ਹੈ ਮੇਅਰਾਜ (ਚੋਟੀ) ਜਿਥੇ ਅੱਪੜਨਾ ਹੈ ਅਸਾਂ। ਉਸ ਦਾ ਰਸਤਾ ਹੈ: ਇਕਾਗ੍ਰਤਾ, ਟਿਕਾਉ। ਇਹ ਇਕਾਗ੍ਰਤਾ ਤੇ ਟਿਕਾਉ ਮਨ ਦੀ ਰੁਚੀ ਕਰਕੇ ਦੋ ਸ਼ਕਲਾਂ ਅਖ਼ਤਿਆਰ ਕਰ ਸਕਦਾ ਹੈ, ਅਰਥਾਤ ਮਨ ਦੀ ਰੁਚੀ ਦੀਆਂ ਦੋ ਹਾਲਤਾਂ ਹਨ —

੧. ਤ੍ਰਿਸ਼ਨਾਂ।

੨. ਲਿਵ।

ਤ੍ਰਿਸ਼ਨਾ' ਹੈ, ਜੋ ਚੰਗਾ ਲੱਗੇ, ਜਿਸ ਵਲ ਰੁਚੀ ਜਾਵੇ ਉਸ ਨੂੰ ਲੈਣ ਦੀ ਇੱਛਾ।

'ਲਿਵ' ਹੈ, ਜੋ ਚੰਗਾ ਲਗੇ ਪਹਿਲਾਂ ਉਸ ਨੂੰ ਸੋਝੀ ਨਾਲ ਪਛਾਨਣਾ ਤੇ 'ਵਸੀਕਾਰ' ਜਾ ਕਾਬੂ ਨਾਲ ਜੇ ਮਾੜਾ ਹੈ ਤਾਂ ਵਰਜਣਾ, ਤੇ ਅੰਤ ਸਭ ਵਾਸ਼ਨਾਂ ਤੋਂ ਨਿਰਇੱਛਾ ਹੋਕੇ 'ਆਪੇ' ਵਿਚ ਟਿਕਣਾ ਤੇ 'ਅਨੰਤ' ਵਿਚ ਟੁੱਭਾ ਲਾਉਣਾ।

ਹੁਣ ਸਭ ਤੋਂ ਚੰਗਾ ਹੈ ਮੇਰੇ ਉਪਰ ਕਹੇ 'ਪਦ' ਵਿਚ ਅੱਪੜਨਾ। ਇਹ ਪਦ ਅੰਤ ਹੈ, ਫਲ ਹੈ, ਸਿੱਟਾ ਹੈ 'ਲਿਵ' ਵਾਲੇ ਮਨ ਦੀ ਰੁਚੀ ਦਾ। ਇਹ ਤ੍ਰਿਸ਼ਨਾ ਵਾਲੇ ਮਨ ਦੀ ਰੁਚੀ ਦਾ ਸਿੱਟਾ ਨਹੀਂ ਹੈ। ਤ੍ਰਿਸ਼ਨਾ ਮਨ ਨੂੰ ਲੇਪਟ ਕਰਦੀ ਹੈ ਭੋਗਾਂ ਨਾਲ, ਲਿਵ ਭੋਗਾਂ ਤੋਂ ਸੁਤੇ ਵੈਰਾਗ ਕਰਾਉਂਦੀ ਹੈ ਤੇ ਉਹਨਾਂ ਤੋਂ ਉੱਚਾ ਲੈ ਜਾਂਦੀ ਹੈ, ਆਪ ਨੂੰ ਆਪੇ ਵਿਚ ਜੋੜਕੇ ਉੱਹਾ। ਸੋ ਤੁਸਾਂ ਸਮਝ ਲਿਆ ਹੋਊ ਕਿ ਏਕਾਗ੍ਰਤਾ ਦੇ ਸਾਧਨ ਸਭ ਤ੍ਰਿਸ਼ਨਾਂ ਤੋਂ ਉੱਚੇ ਹੋਕੇ ਪਰਮ ਪਦ ਤੇ ਅੱਪੜਨ ਲਈ ਕਰਨੇ ਹਨ।

ਪਰ ਸੋਚੋ, ਜਦ ਮਨ ਸਾਧਨ ਕਰਕੇ ਜੋੜਿਆ ਅਰਥਾਤ ਏਕਾਗ੍ਰ ਕੀਤਾ ਤੇ ਉਸ ਦੀ ਵਧ ਗਈ ਤਾਕਤ ਨੂੰ ਮਨ ਦੀ 'ਰੁਚੀ' ਦੇ ਮਗਰ ਲਾਕੇ ਵਰਤਿਆ ਤ੍ਰਿਸ਼ਨਾਂ ਵਿਚ, ਤਾਂ ਕੀ ਕੀਤਾ? ਪਸ਼ੂ ਬ੍ਰਿਤੀ ਨੂੰ ਰੁਖ ਤੇ ਬਲ ਵਧੇਰੇ ਦੇ ਦਿਤਾ। 'ਰੁਚੀ' ਨੂੰ ਤਾਂ 'ਸੋਝੀ' ਨਾਲ ਤੋਲਣਾ ਤੇ 'ਵਸੀਕਾਰ' ਨਾਲ ਕਾਬੂ ਕਰਨਾ ਸੀ ਤੇ ਮਨ ਨੂੰ ਲਿਵ—ਆਪੇ ਵਿਚ ਤੇ ਰੱਬ ਵਿਚ ਜੁੜਨ—ਦਾ ਰੁਖ ਦੇਣਾ ਸੀ। ਅਸਾਂ ਮਨ ਨੂੰ ਜੋੜਕੇ ਵਰਤਿਆ ਰੁਚੀ ਦੇ ਵਧੇਰੇ ਕਾਮਯਾਬ ਹੋਣ ਵਲ ਫਲ ਕੀ ਹੋਊ ਕਿ ਤ੍ਰਿਸ਼ਨਾਂ ਵਧੂ। ਇਹ ਅਸੀਂ ਸਿੱਧ ਕਰ ਆਏ ਹਾਂ ਕਿ ਤ੍ਰਿਸ਼ਨਾਂ ਖਿੰਡਾਊ ਹੈ; ਮੈਲ ਹੈ, ਤੇ ਨੀਵੇਂ ਲੈ ਜਾਣ ਵਾਲੀ ਹੈ। ਸੋ ਮਨ ਇਕਾਗ੍ਰ ਕਰਕੇ ਤ੍ਰਿਸ਼ਨਾਂ ਦੇ ਕੰਮ ਵਿਚ ਲਾਉਣਾ, ਕੀਤੇ ਨੂੰ ਅਨਕੀਤਾ ਕਰਨਾ ਹੈ। ਮਿਹਨਤ ਕਰਕੇ ਪੱਥਰ ਨੂੰ ਪਹਾੜ ਤੇ ਪੁਚਾਕੇ ਮੁੜ ਹੇਠਾਂ ਡੇਗ ਦੇਣ ਦੀ ਕਰਨੀ ਹੈ, ਇਸ ਕਰਕੇ ਸਤਿਗੁਰ ਆਖਦੇ ਹਨ:—

'ਧਿਗੁ ਸਿਧੀ ਧਿਗੁ ਕਰਮਾਤਿ ॥'

ਫੇਰ ਸਤਿਗੁਰ ਤੋਂ ਇਹ ਹੁੰਦਾ ਕਿਉਂ ਹੈ? ਇਸ ਲਈ ਕਿ ਉਹਨਾਂ ਦਾ ਮਨ ਏਕਾਗ੍ਰ ਹੈ, ਬਲਵਾਨ ਹੈ। ਇਹ ਮਨ ਦਾ ਬਲ ਹੀ ਕਰਾਮਾਤ ਦੀ ਸ਼ਕਤੀ ਹੈ। ਉਹਨਾਂ ਦਾ ਮਨ ਵਾਹਿਗੁਰੂ ਨਾਲ ਇਕ ਸੁਰ ਹੈ, ਵਾਹਿਗੁਰੂ ਦਾ ਬਲ ਉਨ੍ਹਾਂ ਵਿਚ ਆਪਣੀ ਰੌ ਭੇਜਦਾ ਹੈ। ਇਹ ਉਹਨਾਂ ਵਿਚ ਕਰਾਮਾਤ ਦਾ ਮੂਤੋਂ

ਨਿਵਾਸ ਹੈ।ਜਦ ਰੱਬ ਦੀ ਰਜ਼ਾ ਕੁਛ ਹੁੰਦੀ ਹੈ, ਭਾਵ ਇਹ ਕਿ ਕੁਦਰਤ ਦੇ ਸਾਂਝੇ,ਵਡੇ, ਇਕ 'ਮਹਾਨਮਨ' (=ਕੁਦਰਤਦੇ ਕਾਦਰਦੇ ਮਨ)ਵਿਚੋਂ ਕੋਈ ਸ਼ਕਤੀ ਪ੍ਰਕਾਸ਼ ਪਾਉਣਾ ਚਾਹੁੰਦੀ ਹੈ, ਤਾਂ ਸਤਿਗੁਰ ਦਾ ਉਸ ਨਾਲ ਇਕਸੁਰ ਹੋਇਆ ਮਨ ਉਸਦੀ ਝਰ-ਨਾਟ ਵਿਚ ਆਉਂਦਾ ਹੈ, ਤੇ ਜੋ ਕ੍ਰਿਸ਼ਮਾ ਉਸ ਤੋਂ ਪੈਦਾ ਹੁੰਦਾ ਹੈ, ਉਹ ਰੱਬ ਦੇ ਹੁਕਮ ਦਾ ਪ੍ਰਕਾਸ਼ ਹੁੰਦਾ ਹੈ, ਜਿਸ ਦੇ ਉਹ ਬਦਰੱਕੇ ਹਨ। ਉਹਨਾਂ ਦੇ ਮਨ ਦੀ 'ਰੁਚੀ' ਉਸ ਕ੍ਰਿਸ਼ਮੇ ਦੇ ਹੋਣ ਦੀ ਜ਼ਿੰਮੇਵਾਰ ਨਹੀਂ। ਜੇ ਐਉਂ ਨਹੀਂ ਸਮਝੋ ਤਾਂ ਐਉਂ ਸਮਝ ਲਓ ਕਿ ਉਹਨਾਂ ਦਾ ਮਨ ਲਿਵ ਵਿਚ ਵੱਸਦਾ ਹੈ। ਉਹ ਆਪਣੀ ਸਾਧਾਰਨ ਤਾਕਤ ਨੂੰ, ਜਾਂ ਵਧੀ ਹੋਈ ਤਾਕਤ ਨੂੰ ਤ੍ਰਿਸ਼ਨਾਂ ਦੇ ਕੰਮ ਵਿਚ ਨਹੀਂ ਵਰਤਦੇ, ਪਰ ਲਿਵ ਧਾਰੀ ਹੋਣ ਕਰਕੇ ਤਾਕਤ ਉਨ੍ਹਾਂ ਵਿਚ ਵਧੀਕ ਹੁੰਦੀ ਹੈ ਤੇ ਕਿਸੇ ਉੱਚੀ ਤਾਕਤ ਦੇ ਤਾਬੇ ਉਸ ਤੋਂ ਆਏ ਬਲ ਨਾਲ ਓਹ ਹਿੱਲਦੇ ਬੀ ਹਨ ਤੇ ਇਸ ਹਿਲਾਉ ਨੂੰ ਓਹ ਪਰਉਪਕਾਰ ਦੇ ਕੰਮਾਂ ਵਿਚ ਵਰਤਦੇ ਹਨ। ਸਭ ਤੋਂ ਉੱਚਾ ਪਰ-ਉਪਕਾਰ 'ਜੀਅਦਾਨ' ਹੈ, ਸੋ ਉਹ ਤਾਕਤ ਸਭ ਤੋਂ ਵਧਕੇ ਜੀਅਦਾਨ ਦੇਣ ਤੇ ਵਰਤਦੇ ਹਨ। ਤਦੋਂ ਆਖਦੇ ਹਨ ਕਿ:—

ਬਾਝਹੁ ਸੱਚੇ ਨਾਮ ਦੇ ਹੋਰ ਕਰਾਮਾਤ ਅਸਾਥੇਨਾਹੀ।

ਕਿਉਂਕਿ ਉਹ ਲਿਵ ਵਾਲੇ ਹਨ, ਉਨ੍ਹਾਂ ਦੀ ਦ੍ਰਿਸ਼ਟੀ ਇਹ ਹੈ ਕਿ:—

'ਸਤਿਨਾਮ ਬਿਨ ਬਾਦਰ ਛਾਈ।'

ਜਿਨ੍ਹਾਂ ਦੀ ਇਹ ਅਵਸਥਾ ਹੈ, ਉਹ ਸਰਬ ਤ੍ਰਿਸ਼ਨਾਂ ਦੇ ਤਿਸਕਾਰ ਵਿਚ ਵੱਸਦੇ ਹਨ। ਉਹ ਸਿੱਧੀ ਤੇ ਕਰਾਮਾਤ ਨੂੰ ਤ੍ਰਿਸ਼ਨਾਂ ਦੇ ਹੀ ਮੰਡਲ ਦਾ ਕੰਮ ਸਮਝਣ ਕਰਕੇ ਧ੍ਰਿਗ ਆਖਦੇ ਹਨ। ਕਿੰਤੂ ਪਰਉਪਕਾਰੀ ਹੋਣ ਕਰਕੇ ਤੇ ਵਾਹਿਗੁਰੂ ਜੀ ਦੇ ਮਿਲਾਪ ਕਰਾਉਣ ਨੂੰ ਸਭ ਤੋਂ ਉੱਚਾ ਪਰਉਪਕਾਰ ਸਮਝਣ ਕਰਕੇ 'ਨਾਮ ਦਾਨ' ਨੂੰ ਸਭ ਤੋਂ ਵੱਡੀ ਕਰਾਮਾਤ ਜਾਣਦੇ ਹਨ ਤੇ ਆਪਣੀ ਵਧੀ ਹੋਈ ਤਾਕਤ ਨੂੰ 'ਲੋਕਾਂ ਦੀ ਆਪਣੇ ਵਰਗੀ ਲਿਵ ਲੁਆ ਦੇਣ ਦੇ' ਕੰਮ ਤੇ ਖਰਚ ਕਰਦੇ ਹਨ।ਅਰਥਾਤ ਆਪ ਲਿਵਧਾਰੀ ਹਨ ਤੇ ਲੋਕਾਂ ਦੀ ਲਿਵ ਸਾਈਂ ਵਿਚ ਲੁਆਉਂਦੇ ਹਨ, ਇਹ ਹੈ ਸੁਤੇ ਤੇ ਸਹਿਜ ਰੰਗ ਵਿਚ ਵੱਸ ਰਹੀ ਕਰਾਮਾਤ ਦਾ ਵਰਤਾਉ,ਜੋ ਕਰਨਾ ਉਹ ਅਸਲ ਤੇ ਸੁੱਚੀ ਕਰਾਮਾਤ ਸਮਝਦੇ ਹਨ ਤੇ ਆਖਦੇ ਹਨ: —

ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁਕਰੇਜਿਸੁਦਾਤਿ॥

ਇਹ ਅਚਿੰਤ ਮਨ-ਇਹ ਅੰਦਰਲੇ ਦੀਅਵਸਥਾ ਕਿ ਜਿੱਥੇ ਜਾਕੇ ਅਨੇਕ ਚਿੰਤਨ ਖ਼ਤਮ ਹੈ-ਅਨੰਤ ਵਿਚ ਪ੍ਰਵੇਸ਼ ਰੱਖਦਾ ਹੈ। ਅਨੇਕ ਚਿੰਤਨ ਦੇਸ਼ ਕਾਲ ਵਿਚ ਹੈ। 'ਕੁਦਰਤਿ ਸਰਬ ਵੀਚਾਰੁ'=ਵਿਚਾਰ ਮਾਤ੍ਰ ਸਾਰਾ ਅੰਦਰਲੇ ਦਾ ਫੁਰਨਾ ਕੁਦਰਤ ਦਾ ਹਿੱਸਾ ਹੈ ਤੇ ਕੁਦਰਤ ਅੰਤਵਿਚ ਹੈ। ਇਥੋਂ ਉੱਠਕੇ ਅਚਿੰਤ ਪਦ ਵਿਚ ਪਹੁੰਚਾ ਮਾਨੋ ਅਨੰਤ ਵਿਚ ਪਰਵੇਸ਼ ਹੈ, ਅਨੰਤ ਵਿਚ 'ਦੇਸ਼ ਕਾਲ' ਨਹੀਂ। ਸਾਡਾ ਸਾਰਾ ਚਿੰਤਨ ਦੇਸ਼ ਕਾਲ ਅਤ੍ਰਿਕਤ ਹੋ ਹੀ ਨਹੀਂ ਸਕਦਾ, ਸੋ ਜਿੱਥੇ ਅਨੇਕ ਚਿੰਤਨ ਲੰਘਕੇ ਅਚਿੰਤ ਪਦ ਦੀ 'ਮਿਹਰ' ਹੋ ਗਈ ਹੈ, ਉੱਥੇ ਅਨੰਤ ਵਿਚ ਪਰਵੇਸ਼ ਹੈ। ਇਹੋ ਹੈ ਲਿਵ ਦਾ ਪਰਮਪਦ। ਇਸ ਪਰ ਖਰਚ ਕਰਦੇ ਹਨ ਬਲ ਸਤਿਗੁਰੂ। ਇਸ ਵਿਚ ਲੋਕਾਂ ਨੂੰ ਪਹੁੰਚਾਉਣਾ ਇਹ ਹੈ ਪਰਯੋਜਨ ਇਨ੍ਹਾਂ ਦਾ। ਤੇਇਹ ਅਸਲ ਕਰਾਮਾਤ ਹੈ, ਕਰਾਮਾਤਾਂ ਸਿਰ ਕਰਾਮਾਤ ਹੈ। ਸਤਿਗੁਰੂ ਇਸ ਨੂੰ ਆਖਦੇ ਹਨ ਕਰਾਮਾਤ ਹੈ। ਇਸਦਾ ਇਹ ਅਰਥ ਨਹੀਂ ਕਿ ਹੋਰ ਕਰਾਮਾਤ ਹੈ ਹੀ ਨਹੀਂ। ਨਾ, ਇਹ ਤਾਂ ਹੈ ਵਿਹਤ ਕਰਾਮਾਤ, ਇਹ ਹੈ ਸਭ ਤੋਂ ਵਡੀ ਕਰਾਮਾਤ, ਇਹ ਹੈ ਕਰਾ-ਮਾਤ ਜੋ ਹਰਿਜਨਾਂ ਨੂੰ ਸ਼ੋਭਦੀ ਹੈ। ਇਸ ਗੱਲ ਦੇ ਸਿਰੇ ਚਾੜ੍ਹਨ ਵਿਚ ਕਿ ਤ੍ਰਿਸ਼ਨਾਂ ਕੁੱਠੇ ਲੋਕ ਲਿਵ ਵਿਚ ਆਉਣ 'ਨਾਨਕ ਗੁਰਮੁਖਿ ਹਰਿਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ' ਆਖਿਆ ਹੈ। ਵਾਹਿਗੁਰੂ ਜੋ ਕ੍ਰਿਸ਼ਮੇ ਆਪਣੇ ਮਰਜ਼ੀ ਦੇ ਸਤਿਗੁਰ ਰੂਪੀ ਤਰਬ ਵਿਚੋਂ ਪ੍ਰਕਾਸ਼ ਕਰੇ ਓਹ ਰਜ਼ਾ ਦੇ ਕ੍ਰਿਸ਼ਮੇ ਹਨ, ਇਹ ਉਹ ਕਰਾਮਾਤ ਨਹੀਂ ਜਿਸ ਨੂੰ ਓਹ ਧ੍ਰਿਗ ਆਖਦੇ ਹਨ। ਹਾਂ, ਜੋ ਮਨ ਦੀ ਇਕਾ-ਗ੍ਰਤਾ ਦੇ ਅਭਿਆਸ ਕਰਕੇ ਉਸਨੂੰ ਆਪਣੀ ਤ੍ਰਿਸ਼ਨਾਂ ਦੇ ਪਾਲਣ ਦੇ ਲਈ ਕਰਾਮਾਤ ਵਰਤਦੇ ਹਨ ਓਹ ਠੀਕ ਨਹੀਂ ਹਨ, ਕਿਉਂਕਿ ਓਹ ਉਸ ਬਲ ਨੂੰ, ਜਿਸ ਨੇ ਤ੍ਰਿਸ਼ਨਾਂ ਦੇ ਬੰਧਨ ਕੱਟਣੇ ਹਨ, ਓਹਨਾਂ ਬੰਧਨਾਂ ਨੂੰ ਹੋਰ ਪੱਕਿਆਂ ਕਰਨ ਵਾਸਤੇ ਵਰਤਦੇ ਹਨ। ਛੈਣੀ ਤੇ ਹਥੌੜੀ ਹਥਕੜੀ ਕੱਟਣ ਵਾਸਤੇ

ਮਿਹਨਤ ਕਰਕੇ ਪ੍ਰਾਪਤ ਕੀਤੀ ਤੇ ਫੇਰ ਉਹਨਾਂ ਦੀ ਹੀ ਸੰਗਲੀ ਬਣਾਕੇ ਹੋਰ ਹੱਥੀਂ ਪਾ ਲਈ, ਇਹ ਮਨੋਰਥ ਦੀ ਸਿੱਧੀ ਨਹੀਂ, ਮਨੋਰਥ ਦੀ ਬਰਬਾਦੀ ਤੇ ਉਲਟ ਪ੍ਰਾਪਤੀ ਹੈ, ਇਸ ਨੂੰ, ਸਤਿਗੁਰੂ ਜੀ ਤਾਂ ਬੜੇ ਉੱਚੇ ਹੋਏ, ਤੁਸੀਂ ਕੀ ਤੇ ਮੈਂ ਕੀ ਸਾਰੇ ਮਾੜਾ ਹੀ ਕਹਾਂਗੇ ?

ਹੋਰ ਦੱਸੋ ਮਿੱਤ੍ਰ ਜੀ ! ਕਰਾਮਾਤ ਦੀ ਕੋਈ ਗਲ ਕਰਨੀ ਜੋ ਕਿ ਸਤਿਗੁਰੂ ਦੀ ਮਿਹਰ ਨਾਲ ਸੋਝੀ ਨੇ ਆਕੇ ਦਿਲ ਨੂੰ ਸੰਸੇ ਤੋਂ ਪਾਰ ਕੀਤਾ ਹੈ ?

ਡੱਲਾ (ਚਰਨ ਪਕੜਕੇ, ਅਜਮੇਰ ਸਿੰਘ ਜੀ ਪਰੇ ਹੋ ਬਚਣ ਦੇ ਯਤਨ ਵਿਚ ਹੋਕੇ)—ਮਿੱਤ੍ਰਾ ! ਘੋਲ ਘੁਮਾਈਆਂ ਤੁਧ ਤੋਂ, ਸੰਸਾ ਨਹੀਂ ਕੱਟਿਆ, ਅਤਰਨੀ ਨਦੀ ਤੋਂ ਪਾਰ ਕੀਤਾ ਹਈ ਤੇ ਸਿੱਖੀ ਸਿਦਕ ਦੇ ਕੰਢੇ ਲਾਇਆ ਹਈ। ਮੈਨੂੰ ਹੁਣ ਸੋਝੀ ਹੋ ਆਈ ਹੈ ਕਿ ਮਨ ਬੜਾ ਬਲਵਾਨ ਹੈ, ਮਨ ਇਕਾਗ੍ਰ ਹੋਕੇ ਬਲ ਵਿਚ ਵਸਦਾ ਹੈ, ਬਲੀ ਹੋਣ ਲਈ ਧਿਆਨ ਦਾ ਜੁੜਨਾ ਤੇ ਫੁਰਨੇ ਦਾ ਵੱਸ ਵਿਚ ਹੋਣਾ ਜ਼ਰੂਰੀ ਹੈ। ਤ੍ਰਿਸ਼ਨਾ ਖਿੰਡਾਊ ਹੈ, ਖਿੰਡਾਊ ਅੰਦਰੋਂ ਨਿਤਾਣੇ ਹੋਣਾ ਹੈ, ਮਨ ਦੀ ਤਾਕਤ ਨੂੰ ਅਭਿਆਸਾਂ ਨਾਲ ਵਧਾਕੇ ਫੇਰ ਤ੍ਰਿਸ਼ਨਾਂ ਤੇ ਲਾਉਣਾ, ਫੇਰ ਮੈਲੇ ਹੋਣਾ, ਨਿਤਾਣੇ ਹੋਣਾ ਤੇ ਤ੍ਰਿਸ਼ਨਾਂ ਵਿਚ ਬੱਝਣਾ ਹੈ, ਸੋ ਮਨ ਨੂੰ ਇਕਾਗ੍ਰ ਕਰਨਾ ਤੇ ਤ੍ਰਿਸ਼ਨਾਂ ਵਾਲੀ 'ਰੁਚੀ' ਨੂੰ ਤੋੜਕੇ ਮਨ ਨੂੰ 'ਲਿਵ' ਵਿਚ ਲਾਉਣਾ ਤੇ ਲਿਵ ਲੱਗ ਜਾਵੇ ਤੇ ਲਿਵ ਲੁਆਉਣ ਦੇ ਕੰਮ ਕਰ ਲੈਣੇ ਤੇ ਆਪੇ ਤੋਂ ਨਾ ਟੁੱਟਣਾ, ਇਹ ਕਰਾਮਾਤ ਅਸਲ ਕਰਾਮਾਤ ਹੈ, ਪਰ ਨਾਲ ਹੀ ਮੈਨੂੰ ਇਹ ਸੋਝੀ ਵੀ ਆਈ ਹੈ ਕਿ ਮਨ ਸ਼ਰੀਰ ਵਾਂਙੂ ਇਕ ਤਾਕਤ ਹੈ, ਮਨ ਬਲਵਾਨ ਹੋਕੇ ਆਪਣੇ ਖਿਆਲ ਨਾਲ ਆਪਣਾ ਤੇ ਦੂਸਰੇ ਦਾ ਭਲਾ ਕਰ ਸਕਦਾ ਹੈ, ਪਰ ਜੇ ਕਰੇ ਤਾਂ ਰਜ਼ਾ ਵਿਚ ਤੇ ਵਿਤ ਵਿਚਾਰਕੇ ਕਰੇ।

ਅਜਮੇਰ ਸਿੰਘ—ਹਾਂ ਠੀਕ ਹੈ, ਦੇਖੋ ਹੁਕਮ ਹੈ:—

"ਜੈ ਕੋਊ ਅਪੁਨੀ ਓਟ ਸਮਾਰੈ ॥ ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ ਹਾਰੈ ॥"

ਅਰਥਾਤ—ਜੋ ਮਨ ਦੀ ਸ਼ਕਤੀ ਨੂੰ ਵਿਤ ਤੋਂ ਵਧਕੇ ਵਰਤੇਗਾ, ਉਸ ਦਾ ਮਾਨਸਕ ਬਲ ਟੁੱਟੇਗਾ, ਜਿਵੇਂ ਵਿਤੋਂ ਵਧ ਸ਼ਰੀਰਕ ਜ਼ੋਰ ਲਾਇਆਂ ਸ਼ਰੀਰ ਥੱਕਦਾ ਤੇ ਹੁੱਟਦਾ ਹੈ, ਤਿਵੇਂ ਮਾਨਸਿਕ ਬਲ ਵਿਤੋਂ ਵਧਕੇ ਲਾਇਆਂ ਮਨ ਦਾ ਬਲ ਹਾਰਦਾ ਹੈ।

ਇਕ ਹੋਰ ਗੱਲ ਚੇਤੇ ਰੱਖਣੀ। ਵਾਹਿਗੁਰੂ ਦੇ ਦਰ ਦਰਸ਼ਨ ਦੇ ਪ੍ਰੇਮੀ ਮਨ ਨੂੰ ਨਿਰਾ ਇਕਾਗ੍ਰ ਨਹੀਂ ਕਰਦੇ, ਪਰ ਨਿਰਮਲ ਬੀ ਕਰਦੇ ਹਨ, ਨਿਰਮਲ ਤੇ ਇਕਾਗ੍ਰ ਮਨ ਫੇਰ ਆਤਮ ਰਸ ਯਾ ਆਤਮ ਆਨੰਦ ਵਿਚ ਖਿੜਦੇ ਹਨ, ਓਹ-ਵਾਹ ਵਾਹ-ਦੇ ਭਾਵ ਵਿਚ ਸਦਾ ਅਨੰਦ, ਖੇੜੇ, ਰਸ ਸੁਆਦ ਵਿਚ ਵੱਸਦੇ ਹਨ, ਓਹ ਬੱਝੇ ਮਨ ਯਾ ਭਾਰੇ ਮਨ ਨਹੀਂ ਰਹਿੰਦੇ।

ਡੱਲਾ—ਠੀਕ ਹੈ ! ਸ੍ਰੀ ਜੀ ! ਮੈਨੂੰ ਤਾਂ ਹੁਣ ਸੁੱਝਦਾ ਹੈ ਕਿ ਸਾਰੇ ਕਰਾਮਾਤ ਹੀ ਹੋ ਰਹੀ ਹੈ। ਹਕੀਮ ਦੀ ਦਵਾ ਉਹ ਅਸਰ ਨਹੀਂ ਕਰਦੀ ਜਿੰਨੀ ਕਿ ਉਸ ਦੇ ਆਉਣ . ਧੀਰਜ ਦੇਣ ਨਾਲ ਆਪਣੇ ਤਾਕਤ ਫੜ ਗਏ ਮਨ ਦੀ ਤਾਕਤ ਕਰਦੀ ਹੈ। ਸਾਰੇ ਸੇਵਕ ਰੋਗੀ ਦੇ ਕੋਲ ਹੁੰਦੇ ਹਨ, ਹਕੀਮ ਆਉਂਦੇ ਸਾਰ ਪੁੜੀ ਨਹੀਂ ਪਾ ਦੇਂਦੇ, ਪਰ ਉਸਦਾ ਦਰਸ਼ਨ ਰੋਗੀ ਨੂੰ ਧੀਰਜ ਦੇਂਦਾ ਹੈ ਤੇ ਚਿਹਰੇ ਨੂੰ ਤਕੜੇ ਕਰਦਾ ਹੈ। ਉਸ ਦੇ ਦਰਸ਼ਨ ਤੋਂ ਸਾਡੇ ਖਿਆਲ ਵਿਚ ਬਲ ਭਰਦਾ ਹੈ, ਉਸ ਦਾ ਮਨ ਅਰੋਗਤਾ ਦਾਨ ਦਾ ਅਭਿਆਸੀ ਹੋਣ ਕਰਕੇ ਇਸ ਵਿਸ਼ੇ ਵਿਚ ਸਾਧਾਰਨ ਮਨਾਂ ਤੋਂ ਕੁਛ ਵਧੇਰੇ ਬਲ ਰੱਖਦਾ ਹੈ ! ਉਸ ਦੀ ਇੱਛਿਆ ਸ਼ਕਤੀ ਬੀਮਾਰ ਦੇ ਮਨ ਤੇ ਅਰੋਗਤਾ ਦਾਨ ਕਰਦੀ ਹੈ, ਅਰਥਾਤ ਦਵਾ ਨਾਲੋਂ ਹਕੀਮ ਦੀ ਇੱਛਾ ਸ਼ਕਤੀ ਵਧੇਰੇ ਅਸਰ ਕਰਦੀ ਹੈ। ਜੋ ਹਕੀਮ ਆਪਣੀ ਇੱਛਿਆ ਸ਼ਕਤੀ ਨਾਲ ਬੀਮਾਰ ਦੇ ਮਨ ਉਤੇ ਅਸਰ ਨਹੀਂ ਪਾ ਸਕਦਾ (ਜਿਸ ਅਸਰ ਦਾ ਸਬੂਤ ਬੀਮਾਰ ਦਾ ਭਰੋਸਾ ਬੱਝ ਜਾਣਾ ਹੈ) ਉਸ ਦੀ ਦਵਾ ਕਈ ਵੇਰ ਨਾਕਾਮਯਾਬ ਰਹਿੰਦੀ ਹੈ।

ਮਾਂ ਲੋਰੀ ਦੇਂਦੀ ਹੈ, ਉਸ ਦੇ ਮਨ ਦੀ ਮੁਰਾਦ ਬੱਚੇ ਦੇ ਮਨ ਨੂੰ ਨੀਂਦ ਵਲ ਲੈ ਜਾਂਦੀ ਹੈ। ਮਾਂ ਦੇ ਪਿਆਰ ਨਾਲ ਪਕਾਏ ਭੋਜਨ ਵਿਚ ਮ ਦੇ ਪਿਆਰ ਦੀ ਇੱਛਾ ਸ਼ਕਤੀ ਕੋਈ ਬੇ-ਮਲੂਮ ਰਸ ਭਰ ਦੇਂਦੀ ਹੈ। ਸਾਡੇ ਸੱਜੇ ਖੱਬੇ, ਆਲੇ ਦੁਆਲੇ ਇਸ ਦੇ ਕ੍ਰਿਸ਼ਮੇ ਦਿਨ ਰਾਤ ਹੋ ਰਹੇ ਹਨ, ਕਰਾਮਾਤ ਹੀ ਕਰਾਮਾਤ ਹੈ, ਪਰ ਸਾਡੇ ਨੈਣ

ਬੰਦ ਹਨ, ਧਿਆਨ ਤ੍ਰਿਸ਼ਨਾਂ ਵਿਚ ਖਿੰਡਕੇ ਪਰੇਸ਼ਾਨ ਹੋ ਰਿਹਾ ਹੈ।

ਅਜਮੇਰ ਸਿੰਘ ਹੁਣ ਇਕ ਲਾਲੀ ਨਾਲ ਲਾਲ ਹੋ ਗਿਆ। ਅੱਖਾਂ ਸਰੂਰ ਵਿਚ ਆ ਗਈਆਂ, ਸਰੀਰ ਵਿਚ ਇਕ ਲਹਿਰਾਉ ਦਿੱਸਿਆ, ਅੰਦਰ ਇਕ ਰਸ ਭਰ ਗਿਆ, ਬੜੀ ਮਸਤ ਪਰ ਗੰਭੀਰ ਆਵਾਜ਼ ਹੋ ਗਈ, ਲਹਿਰਾਊਂਦਾ ਲਹਿਰਾਉਂਦਾ ਰਤਾ ਕੁ ਉਠਿਆ ਤੇ ਬੋਲਿਆ:—

ਸਭ ਕਰਾਮਾਤ ਹੈ, ਸੂਰਜ ਦਾ ਜਲਵਾ ਕਰਾਮਾਤ ਹੈ, ਚੰਦ੍ਰਮਾਂ ਦਾ ਜਮਾਲ ਕਰਾਮਾਤ ਹੈ, ਬਿਜਲੀ ਦਾ ਤੇਜ ਕਰਾਮਾਤ ਹੈ, ਬੱਦਲ ਦੀ ਕੜਕ ਕਰਾਮਾਤ ਹੈ। ਛੇ ਸਤ ਇੰਚ ਲੰਮੀ ਤ੍ਰੈ ਚਾਰ ਇੰਚ ਚੌੜੀ ਉੱਚੀ ਇਸ ਖੋਪਰੀ (ਸਿਰ ਤੇ ਹੱਥ ਲਾਕੇ) ਵਿਚ ਸੈਂਕੜੇ ਗਜ਼ ਲੰਮੀਆਂ ਉੱਚੀਆਂ ਚੌੜੀਆਂ ਕਿਤਾਬਾਂ ਵਿਚ ਲਿਖੇ ਭਾਵਾਂ ਦਾ ਸਮਾ ਜਾਣਾ ਕਰਾਮਾਤ ਹੈ। ਲੱਖ ਆਦਮੀ ਨੂੰ ਮਿਲਕੇ, ਲੱਖ ਦੇ ਅੱਡੋ ਅੱਡ ਫਰਕ ਨੂੰ ਬਿਨਾਂ ਸ਼ਰਤ ਲਖ ਜਾਣਾ ਤੇ ਮਿਲਿਆਂ ਤੇ ਹਰ ਇਕ ਨੂੰ ਸਿਆਣ ਜਾਣਾ ਕਰਾਮਾਤ ਹੈ। ਇਸ ਖੋਪਰੀ ਵਿਚ ਪਈ ਮਿੱਝ ਦਾ ਕੁਦਰਤ ਦੇ ਨੇਮਾਂ ਤੇ ਭੇਤਾਂ ਨੂੰ ਪਾੜ ਕੱਢਣਾ ਕਰਾਮਾਤ ਹੈ। ਇਸ ਮਨ ਦਾ ਇਸ ਸਰੀਰ ਨੂੰ ਰਥ ਬਣਾਕੇ ਟੋਰਨਾ ਕਰਾਮਾਤ ਹੈ, ਇਸ ਮਨ ਦਾ ਇਸ ਰਥ ਨੂੰ ਰੋਕ ਲੈਣਾ, ਅਟਕਾ ਲੈਣਾ, ਮੋੜ ਲੈਣਾ, ਕਰਾਮਾਤ ਹੈ। ਕੀ ਨਹੀਂ ਕਰਨਾ ਠੀਕ, ਕੀ ਕਰਨਾ ਠੀਕ ਹੈ ਇਹ ਫੁਰ ਪੈਣਾ ਕਰਾਮਾਤ ਹੈ. ਉਸ ਕਰਨੋਂ ਰੁਕ ਜਾਣਾ ਕਰਾਮਾਤ ਹੈ। ਜਲ ਕਰਾਮਾਤ ਹੈ, ਥਲ ਕਰਾਮਾਤ ਹੈ, ਅੰਬਰ ਵਿਚ, ਵਿੱਥ ਵਿਚ. ਧਰਤੀ ਸੂਰਜ ਚੰਦ ਨਛੱਤਰਾਂ ਦਾ ਉਡਦੇ ਜਾਣਾ ਕਰਾਮਾਤ ਹੈ, ਦੇਸ਼ (ਵਿੱਥ, ਅਕਾਸ਼) ਕਰਾਮਾਤ ਹੈ। ਇਸ ਵਿਚ ਬਿਨਾਂ ਆਸਰੇ ਵੱਸਣਾ ਕਰਾਮਾਤ ਹੈ, ਇਸ ਦਾ ਬਿਨਾਂ ਥੰਮ੍ਹਾਂ, ਬਿਨਾਂ ਆਸਰੇ ਸਾਰੇ ਪਸਰਨਾ ਕਰਾਮਾਤ ਹੈ, ਤੂੰ ਕਰਾਮਾਤ ਹੈਂ, ਮੈਂ ਕਰਾਮਾਤ ਹਾਂ।

ਕਰਾਮਾਤ ਅਸ੍ਚਰਜ ਹੈ, ਅਸਚਰਜ ਅਦਭੁਤ ਹੈ ਅਦਭੁਤ ਵਿਸਮਾਦ ਹੈ. 'ਮਾਈ ਰੀ ਪੇਖਿ ਰਹੀ ਬਿਸਮਾਦ ॥'

ਹਾਂ, ਸਭ ਤੋਂ ਵੱਡਾ ਵਿਸਮਾਦ ਸਤਿਗੁਰੂ ਕਲਗੀਆਂ ਵਾਲਾ ਹੈ। ਵਿਸਮਾਦ ਹੈ ਕਿ ਉਹ ਇਨਸਾਨ ਹੈ, ਵਿਸਮਾਦ ਹੈ ਕਿ ਉਸ ਵਿਚ ਰੱਬੀ ਜਲਵਾ ਹੈ, ਵਿਸਮਾਦ ਹੈ ਕਿ ਓਹ ਭਗਵੰਤ ਰੂਪ ਹੈ। ਵਿਸਮਾਦ ਹੈ ਕਿ ਵਿਸਮਾਦ ਕਰਦਾ ਹੈ ਤੇ ਵਿਸਮਾਦ ਵਿਚ ਲੈ ਜਾਂਦਾ ਹੈ। ਪਉ ਓਇ ਡੋਲਿਆ! ਉਸ ਵਿਸਮਾਦ ਦੀ ਸ਼ਰਨ, ਤੈਨੂੰ ਲੈ ਜਾਵੇ ਵਿਸਮਾਦ ਵਿਚ, ਤੂੰ ਚੜ੍ਹ ਜਾਵੇਂ ਅਨੰਦ ਨੂੰ। ਓਏ ਸਾਥੋਂ ਕੀ ਪੁੱਛਦਾ ਹੈਂ ? ਓਇ ਪਉ ਸ਼ਰਨ ਤੇ ਲੈ ਵਿਸਮਾਦ ਦਾ ਡੋਬਾ। ਮੋਈਆਂ ਅਕਲਾਂ! ਅਕਲ ਪੈਰ ਹੀਨ ਹੈ, ਖੰਭ ਹੀਨ ਹੈ, ਇਕ ਆਲ੍ਹਣੇ ਦਾ ਬੋਟ ਹੈ, ਜੋ ਜੀਉਂਦਾ ਤਾਂ ਹੈ ਤੇ ਚੀਂ ਚੀਂ ਬੀ ਕਰਦਾ ਹੈ, ਪਰ ਵਿਸਮਾਦ ਵਿਚ ਨਹੀਂ ਉਡਦਾ। ਕੱਢ ਓਇ ਏਸ ਨੂੰ ਖੰਭ, ਉੱਡ ਓਏ ਵਿਸਮਾਦ ਵਿਚ; ਓਇ ਡੋਲਿਆ ! ਪਉ ਸ਼ਰਨ, ਪੀ ਅੰਮ੍ਰਿਤ ਤੇ ਝੂਮ ਤੇ ਗਾਉਂ ਮੇਰੇ ਨਾਲ, ਆ ਓਇ ਗਾਉਂ, ਮੇਲ ਸੁਰ ਵਿਚ ਸੁਰ, ਤੱਕ ਓਇ ਮੇਰੀ ਵੱਲ, ਤੱਕ ਖੋਹਲ ਮੂੰਹ, ਖੋਹਲ ਗਲਾ, ਛੇੜ ਸੁਰ ਤੇ ਮੇਲ ਆਸਾ ਦੀ ਆਂਸ਼, ਹਾਂ ਓਹਾ..., ਸੁਰ ਮੇਲ ਕੇ ਆ ਵਿਸਮਾਦ ਦੇ ਪੰਘੂੜੇ ਚੜ੍ਹ, ਗਾਉਂ:—

ਵਿਸਮਾਦੁ ਨਾਦ ਵਿਸਮਾਦੁ ਵੇਦ ॥ ਵਿਸਮਾਦੁ ਜੀਅ ਵਿਸਮਾਦੁ ਭੇਦ ॥ ਵਿਸਮਾਦੁ ਰੂਪ ਵਿਸਮਾਦੁ ਰੰਗ ॥ ਵਿਸਮਾਦੁ ਨਾਗੇ ਫਿਰਹਿ ਜੰਤ। ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥ ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥ ਵਿਸਮਾਦੁ ਧਰਤੀ ਵਿਸਮਾਦੁ ਖਾਣੀ॥ ਵਿਸਮਾਦੁ ਸਾਦਿ ਲਗਹਿ ਪਰਾਣੀ ॥ ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ॥ ਵਿਸਮਾਦੁ ਭੁਖ ਵਿਸਮਾਦੁ ਭੋਗੁ। ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥ ਵਿਸਮਾਦੁ ਉਝੜ ਵਿਸਮਾਦੁ ਰਾਹ ॥ ਵਿਸਮਾਦ ਨੇੜੈ ਵਿਸਮਾਦੁ ਦੂਰਿ ॥ ਵਿਸਮਾਦੁ ਦੇਖੈ ਹਾਜਰਾ ਹਜੂਰਿ ।

ਹਾਂ ਜੀ!

ਵਿਸਮਾਦੁ ਦੇਖੈ ਹਾਜਰਾ ਹਜੂਰਿ ॥
ਵਿਸਮਾਦੁ ਦੇਖੈ ਹਾਜਰਾ ਹਜੂਰਿ ॥
ਵਿਸਮਾਦੁ ਦੇਖੈ ਹਾਜਰਾ ਹਜੂਰਿ ॥
ਵਿਸਮਾਦੁ ਦੇਖੈ ਹਾਜਰਾ ਹਜੂਰਿ ॥
ਵਿਸਮਾਦੁ ਦੇਖੈ ਹਾਜਰ ਹਜੂਰਿ ॥

ਵੇਖਿ ਵਿਡਾਣੁ ਰਹਿਆ ਵਿਸਮਾਦੁ ॥
ਨਾਨਕ ਬੁਝਣੁ ਪੂਰੇ ਭਾਗਿ ॥...
ਵਿਸਮਾਦੁ ਦੇਖੈ ਹਾਜਰਾ ਹਜੂਰਿ ॥......
ਵੇਖਿ ਵਿਡਾਣੁ ਰਹਿਆ ਵਿਸਮਾਦੁ ॥....
ਵਿਸਮਾਦੁ ਦੇਖੈ ਹਾਜਰਾ ਹਜੂਰਿ ॥
ਹਾਜਰਾ ਹਜੂਰਿ
ਹਾਜਰਾ ਹਜੂਰਿ
ਹਜੂਰਿ
ਹਜੂਰਿ
ਹਜੂਰਿ

੨. [ਡੱਲੇ ਦਾ ਅੰਮ੍ਰਿਤ*]।

ਅੱਜ ਡੱਲਾ ਘਰ ਜਾਕੇ ਸੌਂ ਨਹੀਂ ਸਕਿਆ, ਪਹਿਲੇ ਪਹਿਰ ਹੀ ਸ਼ਸਤ੍ਰ ਲਾਕੇ ਗੁਰੂ ਜੀ ਦੇ ਪਲੰਘ ਦੇ ਪਹਿਰੇ ਤੇ ਆ ਗਿਆ। ਜਾਂ ਸਤਿਗੁਰਾਂ ਅਵਾਜ਼ ਦਿਤੀ, ਪਹਿਰੇ ਪਰ ਕੌਣ ? ਤਾਂ ਡੱਲੇ ਕਿਹਾ:- 'ਦਾਸ ਡੱਲਾ'।ਐਉਂ ਸਾਰੀ ਰਾਤ ਡੱਲਾ ਖੜਾ ਰਿਹਾ। ਜਦ ਸਤਿਗੁਰ ਦਾ ਅਵਾਜ਼ਾ ਆਵੇ ਤਾਂ ਡੱਲਾ ਹੀ ਅਵਾਜ਼ ਦੇਵੇ। 'ਦਾਸ ਡੱਲਾ ਖੜਾ ਹੈ।' ਸਤਿਗੁਰਾਂ ਇਕ ਦੋ ਵਾਰ ਆਖਿਆ, 'ਡੱਲਿਆ ! ਜਾਓ ਅਰਾਮ ਕਰੋ', ਪਰ ਡੱਲਾ ਕਿਸੇ ਪਿਆਰ ਭਰੇ ਰੰਗ ਵਿਚ ਸਾਰੀ ਰਾਤ ਖੜਾ ਰਿਹਾ । ਸਵੇਰੇ ਸਤਿਗੁਰਾਂ ਉੱਠ ਕੇ ਆਖਿਆ: 'ਡੱਲਿਆ ! ਕੁਛ ਮੰਗ ?' ਡੱਲੇ ਨੇ ਹੱਥ ਜੋੜਕੇ ਸੀਸ ਨਿਵਾ ਦਿੱਤਾ।ਜਾਂ ਸਤਿ-ਗੁਰਾਂ ਤੀਸਰੀ ਵਾਰ ਇਹੋ ਬਚਨ ਕੀਤਾ ਤਾਂ ਡੱਲੇ ਬੇਨਤੀ ਕੀਤੀ:-

ਸ੍ਰੀ ਪ੍ਰਭੁ ! ਜਹਾਂ ਬਾਸ ਤੁਮ ਠਾਨਾ ॥ ਇਕ ਪੀਰ੍ਹੀ ਕਹੁ ਮੁਹਿ ਦਿਹੁ ਥਾਨਾ ॥ ਅਪਨ ਨਜੀਕ ਰਾਖੀਅਹਿ ਮੋਹੀ ॥ ਅਵਰ ਨ ਮੋ ਉਰ ਮੈਂ ਇਛ ਹੋਹੀ । [ਸੂ: ਪ੍ਰ:

ਸਤਿਗੁਰਾਂ ਬਚਨ ਕੀਤਾ—ਫੇਰ ਅੰਮ੍ਰਿਤ ਛਕੋ; ਡੱਲਾ ਸਿੰਘ ਕਹਾਵੇ ਤੇ ਸਿਦਕ ਦੀ ਕਮਾਈ ਕਰੋ।

ਡੱਲਾ (ਹੱਥ ਜੋੜਕੇ)—ਪਾਤਸ਼ਾਹ ! ਮੈਂ ਤਾਂ ਬਹੁਤ ਅੰਮ੍ਰਿਤ ਛਕਿਆ ਹੈ।

ਸਤਿਗੁਰ-ਡੱਲਾ ! ਅਸਾਂ ਤਾਂ ਤੈਨੂੰ ਛਕਦਿਆਂ ਨਾ ਡਿੱਠਾ, ਨਾ ਸੁਣਿਆਂ ਹੈ।

ਡੱਲਾ—ਹੇ ਸਤਿਗੁਰ ! ਆਪ ਦੇ ਥਾਲ ਵਿੱਚੋਂ ਆਪ ਦਾ ਅੰਮ੍ਰਿਤ ਪ੍ਰਸ਼ਾਦ ਮੈਂ ਲੈਕੇ ਰੋਜ਼ ਛਕਦਾ ਰਿਹਾ ਹਾਂ।

ਗੁਰੂ ਜੀ-ਡੱਲਿਆ, ਅੰਮ੍ਰਿਤ ਛਕ ਜੋ ਸ਼ਸਤ੍ਰ ਨਾਲ ਤਿਆਰ ਹੁੰਦਾ ਹੈ !

ਡੱਲਾ-ਪਾਤਸ਼ਾਹ ! ਆਪ ਜੋ ਕੜਾਹ ਪ੍ਰਸ਼ਾਦ ਰੋਜ਼ ਛਕਦੇ ਹੋ ਕ੍ਰਿਪਾਨ ਭੇਟਾ ਹੋਕੇ ਸ੍ਰੀ ਜੀਦੇ ਮੁਖਾਰ-ਬਿੰਦ ਲਗਦਾ ਹੈ, ਸੋ ਆਪ ਦਾ ਬਖਸ਼ਿਆ ਸ਼ਸਤ੍ਰ ਸਜਿਆ ਅੰਮ੍ਰਿਤ ਜਾਣਕੇ ਦਾਸ ਛਕਦਾ ਰਿਹਾ ਹੈ।

ਗੁਰੂ ਜੀ ਇਹ ਵਾਕ ਸੁਣਕੇ ਬੜੇ ਖੁਸ਼ੀ ਹੋ ਕੇ ਮੁਸਕ੍ਰਾਏ ਤੇ ਬਚਨ ਕੀਤਾ, ਡੱਲਿਆ ਖੰਡੇ ਦਾ ਅੰਮ੍ਰਿਤ ਛਕ .

ਜੋ ਅੰਮ੍ਰਤ ਖੰਡੇ ਕੋ ਲੈਹੈ।
ਗੁਰ ਕੇ ਸੋ ਜਹਾਜ਼ ਚਢਿ ਜੈਹੈ ।

ਡੱਲੇ ਨੇ ਨੈਣ ਭਰਕੇ ਸੀਸ ਨਿਵਾਇਆ ਤੇ ਬਿਗਸ ਕੇ ਆਖਿਆ, ਸਤ ਬਚਨ ਪਾਤਸ਼ਾਹ ਜੀਓ !

ਅਗਲੇ ਦਿਨ ਸੌ ਹੋਰ ਸਜਣਾਂ ਸਮੇਤ ਡੱਲੇ ਨੇ ਅੰਮ੍ਰਿਤ ਛਕਿਆ ਤੇ ਡੱਲ ਸਿੰਘ ਬਣ ਗਿਆ। ਇਸ ਵਾਰਤਾ ਤੋਂ ਖਾਲਸੇ ਵਿਚ ਅੰਮ੍ਰਿਤ ਦੇ ਨਾਲ 'ਖੰਡੇ ਦਾ ਅੰਮ੍ਰਿਤ' ਜੋ ਪਹਿਲਾਂ ਬੀ ਸੀ, ਹੁਣ ਵਿਸ਼ੇਸ਼ ਪ੍ਰਸਿਧ ਹੋਇਆ, ਅਰ ਬੋਲ ਚਾਲ ਵਿਚ ਆਮ ਹੋ ਗਿਆ। ਜਦੋਂ ਡੱਲਾ ਅੰਮ੍ਰਿਤ ਛਕ ਕੇ ਹਜ਼ੂਰੀ ਵਿਚ ਹਾਜ਼ਰ ਹੋਇਆ ਤਾਂ ਸਤਿਗੁਰਾਂ ਸਿਰੋਪਾਉ ਬਖ-ਸ਼ਿਆ, ਜਿਸ ਵਿਚ ਇਕ ਵਡੀ ਖੜਗ, ਇਕ ਢਾਲ ਤੇ ਇਕ ਜੋੜੀ ਜੜਾਊ ਕੜਿਆਂ ਦੀ ਸੀ; ਅਤੇ ਆਪਣੇ ਬਸਤ੍ਰ* । [ਸੂ: ਪ੍ਰ: ਐਨ ੧

੩. [ਰਾਮਾਂ ਤਿਲੋਕਾ ਤੇ ਚਮਕੌਰ†]।

ਇਕ ਦਿਨ ਸੱਚੇ ਪਾਤਸ਼ਾਹ ਦਮਦਮੇਂ ਬੈਠੇ ਜੋਤਿ ਜਗਾ ਰਹੇ ਸਨ ਕਿ ਰਾਮਾ ਤੇ ਤਿਲੋਕਾ ਦੋਵੇਂ ਭਰਾ ਰਸਦ ਪਾਣੀ ਦੇ ਗੱਡੇ ਲਦਵਾਕੇ ਲੈ ਆਏ। ਚਰਨਾਂ ਤੇ ਮੱਥਾ ਟੇਕਕੇ ਬੈਠ ਗਏ । ਸਤਿਗੁਰਾਂ ਬੜੇ ਪਿਆਰ ਨਾਲ ਬਿਠਾਇਆ ਤੇ ਆਦਰ ਦਿਤਾ ।

---

*ਇਸ ਪ੍ਰਸੰਗ ਦਾ ਇਹ ਹਿੱਸਾ ਇਸ ਸੰਚਯ ਲਈ ਵਿਸਾਖ ਸੰ: ੪੫੬ ਗੁਰ ਨਾਨਕ ਸਾਹਿਬ ਵਿਚ ਲਿਖਿਆ ਗਿਆ ਸੀ।

*ਬਸਤ੍ਰ ਏਹ ਸਨ-ਦੋ ਦਸਤਾਰਾਂ, ਦੋ ਚੋਗੇ, ਦੋ ਘੁਟੰਨੇ।
†ਇਹ ਬੀ ਇਸ ਸੰਚਯ ਲਈ ਵਿਸਾਖ ਸੰ: ੪੫੬ ਗੁ: ਨਾ: ਸਾ: ਨੂੰ ਲਿਖਿਆ ਗਿਆ ਸੀ।

ਤਾਂ ਇਕ ਸਿੰਘ ਨੇ ਆਖਿਆ, ਸੱਚੇ ਪਾਤਸ਼ਾਹ ਚਮਕੌਰ ਦੇ ਸ਼ਹੀਦਾਂ ਦਾ ਦਾਹ ਇਨ੍ਹਾਂ ਪਿਆਰਿਆਂ ਨੇ ਕੀਤਾ ਸੁਣਿਆਂ ਹੈ, ਇਨਾਂ ਦੇ ਮੂੰਹੋ ਪ੍ਰਸੰਗ ਸੁਣਿਆਂ ਲੋੜੀਏ।

ਰਾਮਾ ਸਿੰਘ–ਸੱਚੇ ਪਾਤਸ਼ਾਹ! ਅਸੀਂ ਸਰਹਿੰਦ ਟਕੇ ਤਾਰਨ ਗਏ ਹੋਏ ਸਾਂ ਕਿ ਉੱਥੇ ਅਸਾਂ ਚਮਕੌਰ ਦੇ ਸਾਕੇ ਦੀ ਗੱਲ ਸੁਣੀ, ਹੋਰ ਸੇਵਾ ਦਾ ਵੇਲਾ ਤਾਂ ਲੰਘ ਚੁਕਾ ਸੀ, ਆਪ ਦੇ ਕਿਸੇ ਦਿਸ਼ਾ ਸਹੀ ਸਲਾਮਤ ਚਲੇ ਜਾਣ ਦੀ ਖ਼ਬਰ ਕੰਨੀ ਪੈਂਦੀ ਸੀ, ਪਰ ਇਹ ਪਤਾ ਨਹੀਂ ਸੀ ਜੋ ਕਿੱਧਰ ਗਏ ਹਨ। ਸਾਨੂੰ ਉਸ ਵੇਲੇ ਅਪਣੇ ਸਤਿਗੁਰਾਂ ਦੀ ਕਰਨੀ ਉਤੇ ਸੇਵਾ ਦਾ ਚਾਉ ਆਇਆ। ਸੋ ਚਮਕੌਰ ਵਲ ਕੂਚ ਕੀਤਾ, ਰਸਤੇ ਵਿਚ ਕਪੜੇ ਅੱਧੋ ਰਾਣੇ ਕਰ ਲਏ, ਮਿੱਟੀ ਮਲ ਲਈ, ਸਿਰ ਨੰਗਾ ਕਰਕੇ ਸੁਆਹ ਮਲੀ ਤੇ ਬਾਉਲਿਆਂ ਦਾ ਰੂਪ ਬਣਾ ਲਿਆ।। ਏਸ ਤਰ੍ਹਾਂ ਸ਼ੁਦਾਈਆਂ ਹਾਰ ਮਿੱਟੀ ਛਾਣਦੇ ਅੱਪੜ ਗਏ। ਤੁਰਕ ਸੈਨਾਂ ਕੂਚ ਕਰ ਗਈ ਤੇ ਕਰ ਰਹੀ ਸੀ। ਥੋੜੀ ਸੈਨਾਂ ਅਜੇ ਸੀ, ਅਸਾਂ ਜਾ ਕੇ ਆਪਣੇ ਪਿਆਰੇ ਸਿੰਘਾਂ ਦੇ ਛਾਨਣੀ ਸਰੀਰ, ਅੰਗ ਕੱਟੇ ਲਹੂ ਨਾਲ ਧਰਤੀ ਰੱਤੀ ਹੋਈ ਵੇਖੀ, ਇਕ ਪਾਸੇ ਕੁਛ ਲੋਥਾਂ ਦੇ ਢੇਰ ਬੁਝਾਏ ਗਏ ਬਾਲਣ ਵਿਚ ਕੱਠੇ ਬੀ ਕੀਤੇ ਪਏ ਸੇ। ਇਕ ਮਾਈ ਦਾ ਅੱਗ ਨਾਲ ਅੱਧ-ਸੜਿਆ ਸਰੀਰ ਬੀ ਪਿਆ ਸੀ, ਮਾਨੋਂ ਇਸ ਮਾਈ ਨੇ ਸਸਕਾਰ ਦਾ ਜਤਨ ਕੀਤਾ ਹੈ, ਪਰ ਸਿਰੇ ਨਹੀਂ ਚੜ੍ਹ ਸਕਿਆ ਤੇ ਆਪ ਭੀ ਸ਼ਹੀਦ ਹੋਈ ਹੈ। ਅਸਾਂ ਸ਼ੁਦਾਈਆਂ ਹਾਰ ਘੁੰਮਦੇ ਲੱਕੜਾਂ ਦੇ ਮੋਹੜੇ ਬੀ ਕੱਠੇ ਕੀਤੇ, ਪਰ ਖਿਲਰਵੇਂ ਸੱਟੇ ਤੇ ਲੋਥਾਂ ਦੀ ਭਾਲ ਪਛਾਣ ਬੀ ਕੀਤੀ। ਤੁਰਕਾਂ ਵਿਚ ਬੀ ਅਸੀਂ ਮੰਗਦੇ ਪਿੰਨਦੇ, ਬਾਵਰਾਪਨ ਵਿਖਾਉਂਦੇ ਫਿਰੇ ਤਾਂ ਸਾਨੂੰ ਪਤਾ ਲਗਾ ਕਿ ਪਹਿਲੇ ਵਾਲੇ ਦਿਨ ਦੀ ਸਗਵੀਂ ਰਾਤ ਹੀ ਇਕ ਮਾਈ ਨੇ ਸਿੰਘਾਂ ਦੇ ਸਸਕਾਰ ਦਾ ਜਤਨ ਕੀਤਾ ਹੈਸੀ, ਪਰ ਤੁਰਕ ਸੈਨਾਂ ਨੇ ਉਸ ਨੂੰ ਭੀ ਅੱਗ ਦੀ ਭੇਟ ਕੀਤਾ ਤੇ ਅੰਗੀਠਾ ਬੀ ਠੰਢਾ ਕਰ ਦਿਤਾ। ਅਗਲੇ ਦਿਨ ਤੁਰਕ ਲੋਥਾਂ ਦੀ ਭਾਲ ਕਰ ਹਟੇ, ਆਪਣੇ ਮੁਰਦਿਆਂ ਨੂੰ ਚਾਕੇ ਲੈ ਗਏ ਤੇ ਸਾਡੇ ਬੀਰਾਂ ਦੇ ਸ਼ਸਤ੍ਰ ਆਦਿ ਲੈ ਗਏ। ਆਪ ਵਲੋਂ ਉਹਨਾਂ ਨੂੰ ਤਸੱਲੀ ਹੋ ਚੁਕੀ ਸੀ ਕਿ ਸਹੀ ਸਲਾਮਤ ਨਿਕਲ ਗਏ ਹਨ।

ਅਸਾਂ ਹੁਣ ਬੜੀ ਕਠਨਤਾ ਨਾਲ ਸਾਹਿਬਜ਼ਾਦਿਆਂ ਦੇ ਸਰੀਰ ਲੱਭੇ। ਉਹਨਾਂ ਦਾ ਅੰਗ ਅੰਗ ਤੀਰਾਂ ਤਲਵਾਰਾਂ ਨਾਲ ਵਿੱਧਾ ਪਿਆ ਸੀ। ਪਹਿਲਾਂ ਇਕ ਥਾਂ ਅੰਗੀਠਾ ਸਜਾਕੇ ਅਸਾਂ ਉਹਨਾਂ ਨੂੰ ਦਾਹ ਦਿੱਤਾ। ਕੁਛ ਦੇਰ ਮਗਰੋਂ ਤੁਰਕ ਅਹਿਦੀਏ ਆਏ, ਸਾਨੂੰ ਨਚਦਿਆਂ ਤੇ ਬਾਉਲਿਆਂ ਵਾਂਙੂ ਗਾਉਂਦਿਆਂ ਖੇਹ ਉਡਾਉਂਦਿਆਂ ਤੇ ਅੱਗ ਨਾਲ ਖੇਡਦਿਆਂ ਦੇਖਕੇ ਓਹ ਤਸੱਲੀ ਪਾਕੇ ਚਲੇ ਗਏ ਕਿ ਏਹ ਸ਼ੁਦਾਈ ਹਨ। ਬਾਕੀ ਲੋਥਾਂ ਅਜੇ ਉਵੇਂ ਹੀ ਪਈਆਂ ਸਨ, ਉਹਨਾਂ ਨੂੰ ਵਧੇਰੇ ਤਸੱਲੀ ਹੋ ਗਈ ਕਿ ਇਹ ਸ਼ੁਦਾਈ ਹਨ, ਜੇ ਕਦੀ ਸਿੱਖ ਹੁੰਦੇ ਤਾਂ ਸਾਰੀਆਂ ਲੋਥਾਂ ਸਾੜਦੇ, ਨਾਲੇ ਹੁਣ ਉਹਨਾਂ ਨੂੰ ਪੂਜਨ ਬੀ ਕੋਈ ਰਹਿ ਨਹੀਂ ਸੀ ਗਿਆ। ਫੇਰ ਅੱਧੀ ਰਾਤ ਨੂੰ ਅਸਾਂ ਦੂਸਰੇ ਥਾਂ ਸਾਰੇ ਸਿੰਘਾਂ ਦੇ ਸਰੀਰ ਤੇ ਕੱਟੇ ਵੱਢੇ ਅੰਗ ਕੱਠੇ ਕਰਕੇ ਮੋਹੜੇ ਲੱਕੜਾਂ, ਕੱਖ ਕਾਨੇ, ਪ੍ਰਾਲੀ, ਜੋ ਲੱਭਾ ਪਾਕੇ ਅੱਗ ਦੇ ਦਿੱਤੀ। ਹੁਣ ਸਾਰੀ ਬਾਕੀ ਰਾਤ ਵਿਚ ਅੰਗੀਠਾ ਬਲਦਾ ਰਿਹਾ, ਪਰ ਕੋਈ ਨਹੀਂ ਆਇਆ। ਅਗਲਾ ਦਿਨ ਅਸੀਂ ਸਾਰਿਆਂ ਨੇ ਉਸੇ ਤਰ੍ਹਾਂ ਨੇੜੇ ਤੇੜੇ ਬਿਤਾਇਆ। ਸਾਨੂੰ ਕਈ ਵੇਰ ਕਦੀ ਕਿਤੇ, ਕਦੀ ਕਿਤੇ ਤੁਰਕ ਸਿਪਾਹੀਆਂ ਡਿੱਠਾ, ਪਰ ਸਾਡੀ ਕ੍ਰਿਯਾ ਪੱਕੇ ਸ਼ੁਦਾਈਆਂ ਦੀ ਤੱਕ ਕੇ ਉਹਨਾਂ ਨੂੰ ਭਰਮ ਨਹੀਂ ਪਿਆ। ਰਾਤ ਅਸਾਂ ਉਥੇ ਹੀ ਕਟੀ, ਅੰਗੀਠੇ ਠੰਢੇ ਪੈ ਗਏ, ਤਦ ਅਸਾਂ ਚਾਟੀਆਂ ਲੈਕੇ ਉਹਨਾਂ ਦੇ ਅੰਦਰ ਤੇ ਬਾਹਰ ਕੋਲਿਆਂ ਨਾਲ ਪਤਾ ਆਦਿਕ ਨਿਸ਼ਾਨ ਲਿਖਕੇ ਮੂੰਹ ਤੇ ਚੱਪਣੀਆਂ ਦੇਕੇ ਉਤੋਂ ਬੰਨ੍ਹਕੇ ਦੁਹਾਂ ਅੰਗੀਠਿਆਂ ਪਾਸ ਟੋਏ ਪੁੱਟਕੇ ਪੁੱਠੀਆਂ ਰੱਖਕੇ ਦੱਬ ਦਿਤੀਆਂ, ਜੋ ਠੰਢ ਠੰਢੀਰ ਹੋਏ ਤੇ ਨਿਸ਼ਾਨ ਆਕੇ ਪੱਕੇ ਕਰ ਦਿਆਂਗੇ ਜੋ ਐਡ ਭਾਰੀ ਸੂਰਬੀਰਤਾ ਦੇ ਸਾਕੇ ਦੇ ਪੱਕੇ ਨਿਸ਼ਾਨ ਲੋਪ ਨਾ ਹੋ ਜਾਣ। ਫੇਰ ਅਸੀਂ ਉਥੋਂ ਨਠ ਕੇ ਟੁਰ ਆਏ।

ਸਤਿਗੁਰ ਜੀ ਦੇ ਗੰਭੀਰ ਨੇਣ ਅਸਮਾਨਾਂ ਵੱਲ ਉਠੇ, ਫੇਰ ਮਿਹਰ ਨਾਲ ਭਰਕੇ ਦੋਹਾਂ ਭਰਾਵਾਂ ਵੱਲ ਤੱਕੇ, ਫੇਰ ਪਿਆਰੇ ਬੁੱਲ੍ਹ ਖੁੱਲ੍ਹੇ: ਪਿਆਰਿਓ! ਕੁਛ ਮੰਗ ਲਓ! ਕੁਛ ਮੰਗ ਲਓ!!

ਰਾਮਾ—ਪਾਤਸ਼ਾਹ । ਦੇਸ ਦੇਸ਼ ਵਿਚ ਮਾਨਾਂ ਭੁੱਲਰਾਂ ਦਾ ਜ਼ੋਰ ਹੈ, ਸਾਡੀ ਕੁਛ ਵਟੀਂਦੀ ਨਹੀਂ ਹੈ, ਜਦ ਦੇ ਆਏ ਹਾਂ ਸਾਡੇ ਪੈਰ ਨਹੀਂ ਜੰਮੇ। ਭਾਵੇਂ ਆਪ ਨੇ ਅੰਨ ਧਨ ਬਖਸ਼ਿਆ ਹੈ, ਪਰ ਮਾਲਕੀ ਨਹੀਂ ਅਜੇ ਪੂਰੀ ਪੂਰੀ ਕਿਧਰੇ ਹੋਈ।

ਸਤਿਗੁਰ ਜੀ—ਜ਼ਿਮੀਂ ਨਹੀਂ, ਤੁਸੀਂ ਦੇਸ਼ ਦੇ ਮਾਲਕ ਹੋਏ। ਸ੍ਰੀ ਗੁਰੂ ਹਰਿ ਰਾਇ ਜੀ ਦਾ ਵਰ ਹੁਣ ਫਲੇਗਾ । ਅੰਮ੍ਰਿਤ ਛਕੋ ,ਸਿੰਘ ਸਜੋ। ਹਾਂ, ਜ਼ਿਮੀਂ ਨਹੀਂ, ਤੁਸੀਂ ਰਾਜ ਪਾਓਗੇ, ਰਾਜ ਕਰੋਗੇ ।

ਇਹ ਵਰ ਸੁਣਕੇ ਉਹਨਾਂ ਸੀਸ ਨਿਵਾਇਆ। ਬੜੇ ਉਤਸ਼ਾਹ ਨਾਲ ਭਾਈਚਾਰੇ ਸਮੇਤ ਅੰਮ੍ਰਿਤ ਛਕਿਆ। ਇਹੋ ਬੰਸ ਫੂਲਕਿਆਂ ਦਾ ਹੈ, ਜਿਸ ਦੀ ਵੰਸ਼ ਹੁਣ ਪਟਿਆਲਾ, ਨਾਭਾ, ਜੀਂਦ ਵਿਚ ਅੱਜ ਤਕ ਰਾਜ ਕਰਦੀ ਰਹੀ ਹੈ ।

—o—

ਸੂਚਨਾ—ਫੇਰ ਬੰਗੇਹਰੀਏ ਜੱਟ ਸ਼ਰਨ ਆਏ। ਅੰਮ੍ਰਿਤ ਛਕਕੇ ਸਿੰਘ ਸਜੇ, ਇਨ੍ਹਾਂ ਨੂੰ ਬੀ ਜ਼ਿਮੀਆਂ ਦੇ ਮਾਲਕ ਹੋਣ ਦਾ ਵਰਦਾਨ ਮਿਲਿਆ। ਏਥੇ ਹੀ ਸਤਿਗੁਰੂ ਜੀ ਨੇ ਮਾਲਵੇ ਨੂੰ ਕਣਕਾਂ ਕਮਾਦਾਂ ਦੇ ਖੇਤਾਂ, ਅੰਬ ਅਨਾਰਾਂ ਦੇ ਬਾਗਾਂ ਤੇ ਨਹਿਰਾਂ ਨਾਲ ਲਹਿ ਲਹਿ ਕਰਨ ਦਾ ਵਰਦਾਨ ਦਿਤਾ* ।

ਏਥੇ ਹੀ ਸਤਿਗੁਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕੀਤੀ ਜੋ ਦਮਦਮੇ ਵਾਲੀ ਬੀੜ ਦੇ ਨਾਮ ਤੇ ਪ੍ਰਸਿੱਧ ਹੈ। ਇਹ ਬੀੜ ਮੁਸਤਨਿਦ ਆਖਰੀ ਬੀੜ ਹੋਈ, ਆਖਦੇ ਹਨ ਕਿ ਖਾਲਸੇ ਦੇ ਦਲਾਂ ਵਿਚ ਇਸ ਦਾ ਹੀ ਅਸਥਾਨ ਚੜ੍ਹਦਾ ਸੀ, ਜੋ ਵਡੇ ਘੱਲੂਘਾਰੇ ਤਕ ਦਲਾਂ ਦੇ ਅੰਗ ਸੰਗ ਸੇ। ਪਿੰਡ ਕੁਠਾਲਾ ਰਿਆਸਤ ਮਾਲੇਰ ਕੋਟਲਾ ਦੇ ਇਕ ਸ਼ਹੀਦੀ ਅਸਥਾਨ ਵਿਚ ਇਕ ਬੀੜ ਹੈ, ਜਿਸ ਦੀ ਬਾਬਤ ਕਿਹਾ ਜਾਂਦਾ ਹੈ ਕਿ ਵਡੇ ਘੱਲੂਘਾਰੇ ਦੇ ਵੇਲੇ ਬਾਬਾ ਸੁੱਧਾ ਸਿੰਘ ਜੀ ਦੇ ਜਥੇ ਨੇ ਇਹ ਬੀੜ ਇਸ ਟਿਕਾਣੇ ਟਿਕਾਈ ਸੀ। ਵਿਸ਼ੇਸ਼ ਲਈ ਦੇਖੋ ਅਖਬਾਰ 'ਖਾਲਸਾ ਸਮਾਚਾਰ' ਤਰੀਕ ੧੯ ਮਈ ੧੯੩੩ ਈ: ਜਿਲਦ ੩੪ ਨੰਬਰ ੨੫, ਪੰਨਾ ੫। ਇਹ ਰਵਾਯਤ ਹੈ ਕਿ ਬਾਬਾ ਦੀਪ ਸਿੰਘ ਜੀ ਨੇ ਚਾਰ ਉਤਾਰੇ ਦਮਦਮੇ ਵਾਲੀ ਬੀੜ ਦੇ ਹੋਰ ਕਰਾਏ ਸੇ, ਇਨ੍ਹਾਂ ਤੋਂ ਹੀ ਫੇਰ ਉਤਾਰੇ ਹੋਏ ਤੇ ਛਾਪੇ ਵਿਚ ਇਹੋ ਮੁਸਤਨਿਦ ਬੀੜ ਪ੍ਰਵਿਰਤ ਹੋਈ। ਹੁਣ ਵੱਡੇ ਵਡੇ ਨਾਮੀ ਬਖਸ਼ਿਸ਼ਾਂ ਵਾਲੇ ਤੇ ਸੰਤਾਂ ਦੇ ਵਹੀਰ ਆਉਣ ਲਗ ਪਏ ਸਨ, ਅਨੇਕ ਵਾਰਤਾਂ ਵਰਤੀਆਂ, ਪਰ ਗੁਰੂ ਜੀ ਆਪਣੇ ਕਿਸੇ ਆਸ਼ੇ ਵਿਚ ਦੱਖਣ ਜਾਣ ਨੂੰ ਤਿਆਰ ਸੇ, ਸਭ ਦੇ ਹੋੜਦਿਆਂ ਆਪ ਆਪਣੇ ਦਾਈਏ ਵਿਚ ਪੱਕੇ ਟੁਰ ਪਏ। ਵਡੇ ਵਡੇ ਮਲਵਈ ਸਰਦਾਰ ਡੱਲ ਸਿੰਘ ਵਰਗੇ ਤੇ ਬਖਸ਼ਿਸ਼ਾਂ ਵਾਲੇ ਰਾਮਾ ਸਿੰਘ ਵਰਗੇ ਨਾਲ ਨਾ ਗਏ। ਸਤਿਗੁਰਾਂ ਨੇ ਪਰਵਾਰ ਨੂੰ ਦਿੱਲੀ ਟੋਰਿਆ ਤੇ ਆਪ ਦਮਦਮੇ ਤੋਂ ਕੱਤਕ ੧੭੬੩ ਬਿ: ਨੂੰ ਦੱਖਣ ਵਲ ਟੁਰੇ, ਰਸਤੇ ਵਿਚ ਕਈ ਹਾਲ ਵਰਤੇ, ਪਹਿਲਾ ਡੇਰਾ 'ਬੇਵਲ' ਪਿੰਡ ਕੀਤਾ, ਰਾਤ ਓਥੇ ਰਹੇ। ਅਗਲੀ ਭਲਕ 'ਚੋਰੜ' ਪਿੰਡ ਪਹੁੰਚ ਦੁਪਹਿਰਾ ਕਟਿਆ ਤੇ ਰਾਤ 'ਬੰਡੇ' ਪਿੰਡ ਜਾ ਰਹੇ। ਦਿਨ ਚੜ੍ਹਨ ਤੋਂ ਪਹਿਲੇ ਕੂਚ ਕਰਕੇ ਸਰਸੇ ਜਾ ਬਿਰਾਜੇ, ਓਥੇ ਵਰਤਿਆ ਇਕ ਦੀਨਾ ਬੰਧੂ ਤੋਂ ਬੰਦੀ ਛੋੜ ਬਿਰਦ ਦਾ ਕੌਤਕ ਅਗਲੇ ਪ੍ਰਸੰਗ ਵਿਚ ਹੈ:—

## ੯੭. ਖੁੱਲ੍ਹਾਂ ਦਾ ਦਾਤਾ† ।

੧.

ਪੰਜਾਬ-ਦੱਖਣੀ ਪੰਜਾਬ ਤੇ ਸਰਸਾ ਨਗਰੀ‡, ਸਰਸੇ ਤੋਂ ਥੋੜੀ ਵਿੱਥ ਤੇ ਖੁਡਾਲਾ ਤਦੋਂ ਇਕ ਘੁੱਘ ਵੱਸਦਾ ਟਿਕਾਣਾ ਸੀ । ਇਥੇ ਇਕ ਪੁਰਾਣਾ ਮਕਾਨ ਹੈ, ਇਸ ਦੇ ਹੇਠਾਂ ਇਕ ਭੋਰਾ ਹੈ ਹਨੇਰਾ ਤੇ ਤੰਗ, ਮੈਲਾ ਤੇ ਕੁਛ ਬੁੱਸੀ ਹੋਈ ਹਵਾ ਵਾਲਾ। ਇਸ ਵਿਚ ਬੈਠਾ ਹੈ ਇਕ ਸਿੰਘ ਭਾਈ ਗੁਲਾਬ ਸਿੰਘ। ਇਹ ਕੋਈ ਜਗੀਰਦਾਰ ਅਮੀਰ ਨਹੀਂ ਸੀ, ਪਰ ਕਿਰਤੀ ਸਿੰਘ, ਸੁਨਿਆਰੇ ਦਾ ਕੰਮ ਕਰਦਾ ਸੀ। ਸੁਨਿਆਰਾ ਸਿੰਘ ਹੋ ਗਿਆ ਸੀ ਤੇ ਸਿੰਘ ਹੋਕੇ ਚੋਰੀ ਦਾ ਰਵਾਦਾਰ ਨਹੀਂ ਸੀ, ਅੰਦਰੋਂ ਬਾਹਰੋਂ ਸੁੱਚਾ ਸੀ, ਏਸੇ ਕਰਕੇ ਇਸ ਦਾ ਕੰਮ ਬਹੁ ਚੱਲਦਾ ਸੀ। ਸਭ ਦਾ—ਕੀ ਹਿੰਦੂ ਕੀ ਮੁਸਲਮਾਨ—ਏਸ ਤੇ ਇਤਬਾਰ ਸੀ। ਆਪਣੀ ਕਿਰਤ ਦੇ ਨਾਲ ਇਹ ਆਤਮ ਕਿਰਤ ਦਾ ਬੀ ਰਸਿਕ ਸੀ। ਅੰਮ੍ਰਿਤ ਵੇਲੇ ਉੱਠ ਬੈਠਣਾ, ਆਪਣੇ ਮਨ ਨੂੰ ਵਾਹਿਗੁਰੂ ਜੀ ਵਿਚ

---

*ਏਹ ਬਚਨ ੧੭੬੩ ਬਿ: ਦੇ ਹਨ। ਸੂਰਜ ਪ੍ਰਕਾਸ਼ ਦਾ ਕਰਤਾ ਬਿਕ੍ਰਮੀ ਸਦੀ ੧੯੦੦ ਵਿਚ ਆਪਣੀ ਪੁਸਤਕ ਮੁਕਾ ਚੁਕਾ ਸੀ ਤੇ ਨਹਿਰਾਂ ਮਾਲਵੇ ਵਿਚ ੧੯੪੦ ਬਿ: ਵਿਚ ਚਲੀਆਂ ਹਨ। ਸੋ ਕਵੀ ਸੰਤੋਖ ਸਿੰਘ ਜੀ ਨੇ ਭਵਿੱਖਤ ਵਾਕ ਨਹਿਰਾਂ ਟੁਰਨ ਤੋਂ ਅੱਧੀ ਸਦੀ ਦੇ ਲਗ ਪਗ ਪਹਿਲੋਂ ਲਿਖੇ ਹਨ।

†ਇਹ ਪ੍ਰਸੰਗ ੧ ਮਾਘ ਸੰ: ਗੁ: ਨਾ. ਸਾ: ੪੫੮ (੧੩ ਜਨਵਰੀ ੧੯੨੭) ਗੁਰਪੁਰਬ ਸਪਤਮੀ ਸਮੇਂ ਖਾਲਸਾ ਸਮਾਚਾਰ ਵਿਖੇ ਪ੍ਰਕਾਸ਼ਿਆ ਸੀ।

‡ਤਵਾ: ਖਾ: ਵਿਚ ਲਿਖਿਆ ਹੈ ਕਿ ਓਦੋਂ ਸਰਸਾ ਨਿੱਕਾ ਜਿਹਾ ਕਸਬਾ ਸੀ।

ਲਾਉਣਾ. ਸਤਿਗੁਰੂ ਦੇ ਚਰਨਾਂ ਦੀ ਓਟ ਲੈਣੀ, ਐਉਂ ਟਿਕੇ ਮਨ ਤੇ ਫੇਰ ਟਿਕੇ ਮਨ ਵਿਚ ਆਪੇ ਨੇ ਆਪੇ ਦਾ, ਆਪੇ ਦੇ ਮਾਲਿਕ ਦੀ ਆਤਮ ਛੋਹ ਦਾ ਰਸ ਅਨੁਭਵ ਕਰਨਾ, ਫਿਰ ਉਠਦੇ ਬਹਿੰਦੇ ਨਿੱਕੇ ਨਿੱਕੇ ਰਸ ਵਿਚ ਨਿਮਗਨ ਰਹਿਣਾਂ। ਪਰ ਦੇਖੋ ਕਈ ਦਿਨਾਂ ਤੋਂ ਵਿਚਾਰਾ ਇਸ ਤੰਗ ਤੇ ਹਨੇਰੇ ਭੋਰੇ ਵਿਚ ਬੈਠਾ ਹੈ, ਕਦੇ ਅੱਠੀਂ ਪਹਿਰੀਂ, ਕਦੀ ਸੋਲੀਂ ਪਹਿਰੀਂ ਇਕ ਪਜਾਲਾ ਪਾਣੀ ਦਾ ਤੇ ਇਕ ਜਵਾਂ ਦੀ ਰੋਟੀ ਨਸੀਬ ਹੁੰਦੀ ਹੈ, ਜੋ ਇਹ ਸ਼ੁਕਰ ਕਰਕੇ ਖਾਂਦਾ ਹੈ, ਖਾਂਦਾ ਹੈ ਤੇ ਕਹਿੰਦਾ ਹੈ "ਧੰਨ ਮੇਰਾ ਕਲਗੀਆਂ ਵਾਲਾ ਪਾਤਸ਼ਾਹ !" ਜਿਹੜਾ ਪਹਿਰੇਦਾਰ ਰੋਟੀ ਲਿਆਉਂਦਾ ਹੈ, ਉਹ ਆਪਣੇ ਦੀਵੇ ਦੇ ਚਾਨਣੇ ਵਿਚੋਂ ਜੋ ਉਹ ਰਾਹ ਵੇਖਣ ਲਈ ਨਾਲ ਲਿਆਉਂਦਾ ਹੈ ਇਸ ਦੇ ਟਿਕੇ ਹੋਏ ਚਿਹਰੇ ਨੂੰ ਦੇਖਦਾ ਹੈ ਤੇ ਸ਼ੁਕਰਾਨੇ ਦੇ ਅਡੋਲ ਅਥਿਰਕਵੇਂ ਵਾਕ ਸੁਣਦਾ ਹੈ ਤਾਂ ਹੱਕਾ ਬੱਕਾ ਰਹਿ ਜਾਂਦਾ ਹੈ, ਪਰ ਹੁਕਮ ਦਾ ਬੱਧਾ ਆਪਣਾ ਨਾ-ਸੁਹਾਵਾਂ ਕੰਮ ਕਰਕੇ ਟੁਰ ਜਾਂਦਾ ਹੈ। ਅੱਜ ਇਸ ਸਿਪਾਹੀ ਦੇ ਨਾਲ ਇਕ ਮੌਲਵੀ ਆਇਆ ਹੈ, ਮਹਿੰਦੀ ਨਾਲ ਰੰਗੀ ਦਾੜ੍ਹੀ, ਚਿਹਰੇ ਦਾ ਮਾਸ ਪਤਲਾ, ਹੱਡੀਆਂ ਦੇ ਉਭਾਰ ਨਾ ਲੁਕਾ ਸਕਣ ਵਾਲਾ, ਅੱਖਾਂ ਐਉਂ ਜਿਵੇਂ ਆਪਣੇ ਖੋਲਾਂ ਵਿਚ ਕੁਛ ਖੋਖਲੀਆਂ ਹਨ ਤੇ ਉਹਨਾਂ ਦਾ ਪ੍ਰਭਾਵ ਵੀ ਸੱਖਣਾ ਸੱਖਣਾ। ਬੁੱਲ੍ਹਾਂ ਉੱਤੇ ਇਕ ਮੁਸਕ੍ਰਾਹਟ ਪੋਲੀ ਪੋਲੀ, ਜੀਭ ਉੱਤੇ ਇਕ ਰਾਗ ਦੀ ਟੁਣ ਜੋ ਬਾਹਰੋਂ ਫੜਕੇ ਨੇੜ ਤੇ ਛੋਪਲੀ ਜਿਹੀ ਧਰੀ ਹੋਈ ਜਾਪਦੀ ਸੀ ਗਾਉਂਦਾ ਗਾਉਂਦਾ ਆਇਆ ਦੋ ਦੀਵਿਆਂ ਦੇ ਚਾਨਣੇ ਵਿਚ, ਓਸ ਭੋਰੇ ਅੰਦਰ:-

ਜਿੰਦੜੀ ਖਾ ਪੀ ਲੈ, ਏਹੋ ਹੀ ਮੌਜ ਬਹਾਰ,
ਜਿੰਦੜੀ ਨੱਚ ਕੁੱਦ ਲੈ, ਏਹੋ ਹੀ ਪਾਰ ਉਰਾਰ,
ਜਿੰਦੜੀ ਮਿਲ ਗਿਲ ਲੈ, ਪਉਂਦੀ ਕੋਈ ਨਸਾਰ,
ਜਿੰਦੜੀ ਗਾ ਹੱਸ ਲੈ, ਤੂੰਹੇਂ ਦਿਨ ਦੋ ਕਿ ਚਾਰ।
ਜਿੰਦੜੀ ਖਾ ਪੀ ਲੈ —

ਸਿੰਘ ਹੁਰਾਂ ਦੇ ਕੋਲ ਆਕੇ ਖਿੜ ਖਿੜ ਹੱਸਿਆ, ਇਕ ਚੁਟਕੀ ਮਾਰੀ ਤੇ ਫੇਰ ਦੋਵੇਂ ਹੱਥਾਂ ਨਾਲ ਗਿੱਧਾ ਮਾਰ ਕੇ ਤੇ ਰਤਾ ਕੁ ਨੱਚਣ ਵਾਂਗੂ ਕੁੱਦ ਕੁੱਦ ਕੇ:-

ਜਿੰਦੜੀ ਖਾ ਪੀ ਲੈ, ਤੂੰ ਕਰ ਲੈ ਮੌਜ ਬਹਾਰ,
ਜਿੰਦੜੀ ਅੱਜ ਕਰ ਲੈ, ਕੱਲ ਨੂੰ ਨਹੀਂ ਕਰਾਰ,
ਜਿੰਦੜੀ ਅੱਜ ਕਰ ਲੈ,
ਕਰ ਲੈ ਮੌਜ ਬਹਾਰ, ਜਿੰਦੜੀ……

ਵਾਹ ਭਈ ਖਾਲਸਾ ! ਚੰਗੀ ਮੱਤ ਸਿਖੀ ਆ। ਢੂਲਿਆ, ਸੁਹਣਿਆਂ ! ਕਿਥੇ ਆ ਪਿਆ ਹੈਂ ? ਮਿੱਟੀ, ਗਰਦ, ਗੁਬਾਰ ਵਿੱਚ ! ਹੈਂ ! ਕੋਈ ਸੱਪ ਅਠੂਹਾਂ ਨਿਕਲੇ, ਏ ਜਿੰਦੜੀ ਸੁਹਣੀ ਸੁਹਣੀ ਡੰਗ ਕੇ ਵੰਞਾ ਜਾਏ। ਕੁਛ ਆਪੇ ਤੇ ਤਰਸ ਕਰ, ਕੇਹਾ ਗੋਰਾ ਗੋਰਾ ਪਿੰਡਾ ਹੈ, ਸੁਡੋਲ ਚਿਹਰਾ ਹੈ, ਹੈਂ ! ਆ ਉੱਠ ਚਲ ਬਾਹਰ, ਕਿੱਥੇ ਭੋਲਿਆ ! ਭੋਰਿਆਂ ਵਿਚ ਸੂਰਜ ਚੰਦ ਨਾਲ ਰੁੱਸ ਕੇ ਆ ਬੈਠਾ ਹੈਂ, ਆ ਉੱਠ, ਚੱਲੀਏ।

ਸਿੰਘ ਜੀ—ਚਲੋ ਮਹਾਰਾਜ ਮੌਲਵੀ ਸਾਹਬ ਚਲੋ ਲੈ ਚੱਲੋ।

ਮੌਲਵੀ—ਚਲੋ ਬਈ ਸਿਪਾਹੀ, ਚੱਲੋ ਖੋਲੋ ਬੂਹੇ, ਚਲੋ ਅੱਗੇ।

(ਸਿੰਘ ਜੀ ਨੂੰ) ਚੱਲ ਚਾਚਾ, ਤੇਰੇ ਖੂਣੋ ਸੁੰਦਰੀਆਂ ਦੀਆਂ ਬਾਹਾਂ ਤੇ ਨੱਕ ਮੂੰਹ ਬੁੱਟੇ ਹਨ ਤੇ ਕਹਿੰਦੀਆਂ ਹਨ, ਕਿੱਥੇ ਗਿਆ ਸਾਡੇ ਹਾਰ ਸ਼ਿੰਗਾਰ ਬਨਾਉਣ ਵਾਲਾ: (ਚੁਟਕੀ ਮਾਰਕੇ)

ਕਰ ਲੈ ਮੌਜ ਬਹਾਰ, ਜਿੰਦੜੀ ਅੱਜ ਕਰ ਲੈ।
ਕੱਲ ਦਾ ਕੀ ਇਤਬਾਰ, ਜਿੰਦੜੀ ਅੱਜ ਕਰ ਲੈ।

(ਕੁੱਦਵਾਂ ਨਾਚ ਦਾ ਗੇੜਾ ਲੈਕੇ ਤੇ ਚੁਟਕੀ ਮਾਰਕੇ, ਫਿਰ ਤਾੜੀ ਨਾਲ ਤਾਰ ਦੇਕੇ):

ਓ ਕਰ ਲੈ ਮੌਜ ਬਹਾਰ ਜਿੰਦੜੀ ਕਰ ਲੈ ਨੀ।

ਹਾਂ ਸਿੰਘ ਜੀ ! ਫੇਰ ਤਕੜੇ ਹੋਵੋ ਚੱਲੋ।

ਸਿੰਘ ਜੀ—ਸੱਤ ਬਚਨ ਜੀ, ਚਲੋ ਅੱਗੇ ਲਗੋ।

ਮੌਲਵੀ—ਦੇਖੋ ਨਾ, ਜ਼ਰਾ ਦੱਸ ਦਿਓ ਨਾ ਕਾਕੀ, ਕਿੱਥੇ ਹੈ, ਅਸੀਂ ਬੀ ਧੀਆਂ ਭੈਣਾਂ ਵਾਲੇ ਹਾਂ; ਸਾਡੇ ਦਾੜ੍ਹੇ ਤੱਕੋ ਲੰਮੇਂ, ਮੁੱਛਾਂ ਵੇਖੋ ਸ਼ਰਈ, ਸਾਵਾ ਸਾਵਾ ਚਿਹਰਾ ਵੇਖੋ ਨੂਰ ਭਰਿਆ, ਪਰ ਜੰਮ ਪਈਆਂ ਧੀਆਂ, ਹੁਣ ਕੀ ਕਰੀਏ ? ਘਰ ਰੱਖੀਏ ? ਸਹੁਰਾ ਤੌਣ ਦਾ ਆਟਾ, ਅੰਦਰ ਪਈ ਚੂਹੇ ਨਹੀਂ ਛੱਡਦੇ, ਬਾਹਰ ਸੱਟੀਏ ਤਾਂ ਭੜੂਏ ਕਾਂ ਆ ਪੈਂਦੇ ਹਨ। ਧੀ ਨਾ ਘਰ ਰੱਖਣ ਦਾ ਧਨ ਨਾ ਬਾਹਰ ਐਵੇਂ ਸੁੱਟਣ ਦਾ। ਕੋਈ ਖੋਤਾ ਭਾਰ ਚਾਣ ਵਾਲਾ ਜੇ ਲੱਭ ਪਵੇ ਤਾਂ ਓਸ ਦੇ ਮੱਥੇ ਮਾਰੀ, ਜਾਹ ਬਈ

ਗਲੋਂ ਲਹੁ ਤੇ ਸੁਖੀ ਵੱਸ। (ਫੇਰ ਹੱਸ ਪਿਆ) ਤੇ ਭੋਲਿਆ ਹੋਰ ਕੀਹ ? ਤੈਨੂੰ ਤਾਂ ਖੋਤਾ ਆਪ ਲੱਭ ਪਿਆ ਹੈ (ਪੌੜੀਆਂ ਵਲ ਤੱਕਕੇ ਕਿ ਨਾਲਆਇਆ ਸਿਪਾਹੀ ਦੂਰ ਚਲਾ ਗਿਆ ਹੈ । ਫੇਰ ਸਿੰਘ ਜੀ ਦੇ ਕੰਨ ਕੋਲ ਹੋਕੇ) ਖੋਤਾ ਆਪ ਪਿਆ ਮਿੰਨਤਾਂ ਕਰਦਾ ਹੈ, ਮਾਰੋ ਸੁ ਮੱਥੇ। ਖੋਤੇ ਉਤੇ ਝੁੱਲ ਹੈ ਸੋਨੇ ਦੀ, ਮੋਤੀਆਂ ਦੀ ਮਾਲਾ ਸੂ ਗਲੇ ਲਟਕਦੀ, ਚਾਂਦੀ ਦੀ ਖੁਰਲੀ ਤੇ ਚਰਦਾ ਹੈ, ਹਾਂ, ਸੱਚੀਂ ਖੀਸਾ ਭਰਿਆ ਸੂ ਦੀਨਾਰਾਂ* ਨਾਲ ਤੇ ਹੁਕਮ ਲੱਭ ਪਿਆ ਸੂ ਸ਼ੇਰਾਂ ਵਾਲਾ, ਫੇਰ ਜੇ ਐਡਾ ਸੋਹਣਾ ਖੋਤਾ ਤੇਰੇ ਪੈਰੀਂ ਪਵੇ-ਭਲਿਆ ਮਾਣਸਾ-ਤਾਂ ਮਾਰ ਸੁ ਕੁੜੀ ਮੱਥੇ ਤੇ ਕਹੁ ਸੁ, 'ਲਓ ਖੋਤਾ ਜੀ ! ਚਾਓ ਭਾਹ, ਅਸੀਂ ਹੌਲੇ ਫੁੱਲ ਹੋਏ' ਤੇ ਨਾਲੇ ਲਾਹ ਲਓ ਸੁ ਮੋਤਸਰੀਆਂ ਤੇ ਕੱਢ ਲਓ ਸੁ ਦੀਨਾਰ ਬੋਝਿਓਂ ਤੇ ਹੁਕਮ ਹਾਸਲ ਦੀ ਫੜ ਲਓ ਸੁ ਵਾਗ ਹੱਥ ਵਿਚ ਆਪਣੇ, ਕੁੜੀ ਮਾਰੇ ਕੰਡ ਵਿਚ ਸੋਟਾ ਤੇ ਤੁਸੀਂ ਖਿਚੋ ਲਗਾਮ ਅੱਗੋਂ, ਅਸੀਂ ਨਾਲ ਨਾਲ ਹੁੱਜਾਂ ਦੇਣ ਤੇ ਟਿਚ ਟਿਚ ਕਰਨ ਨੂੰ ਤਿਆਰ, ਬੱਸ ਕਾਰਜ ਰਾਸ। ਚਾਰ ਦਿਨਾਂ ਦੀ ਜ਼ਿੰਦਗੀ, ਖਾਓ ਪੀਓ ਕਰੋ ਬਹਾਰਾਂ। ਹਾਂ ਐਸ਼ਾਂ ਲੁੱਟੋ । ਕਿੱਥੇ ਆ ਪਏ ਓ ਬੇ-ਤਰਸ ਆਪੇ ਤੇ, ਬੇ-ਤਰਸ ਕਾਕੀ ਤੇ, ਬੇ-ਤਰਸ ਸਾਡੇ ਤੇ। ਚਲੋ ਚੱਲੀਏ। ਜ਼ਰਾ ਬਸ ਮਲਕੜੇ ਕੰਨ ਵਿਚ ਦੱਸ ਦਿਓ ਕਾਕੀ ਦਾ ਪਤਾ, ਬਾਕੀ ਕੰਮ ਖੋਤਾ ਆਪੇ ਕਰ ਲਏਗਾ।

ਸਿੰਘ-ਮੌਲਵੀ ਸਾਹਿਬ ! ਕਾਕੀ ਹੈ ਸਲਾਮਤੀ ਦੀ ਗੋਦ ਵਿਚ, ਮੈਂ ਹਾਂ ਇਜ਼ਤ ਦੇ ਪੰਘੂੜੇ ਉਤੇ।

ਮੌਲਵੀ-ਕੁਛ ਸਿੱਧੀ ਗਲ ਉਚਾਰੋ ਨਾ ?
ਕਿਉਂ ?......ਸੁਖੀ ਹੋ ਗਰਦ ਗੁਬਾਰ ਵਿਚ ?

ਸਿੰਘ ਜੀ-ਧਰਮ ਹੈ ਤਾਂ ਸ਼ਰਮ† ਹੈ,
ਸ਼ਰਮ ਹੈ ਤਾਂ ਜ਼ਿੰਦਗੀ; ਜ਼ਿੰਦਗੀ ਹੈ ਤਾਂ ਖੇੜਾ,
ਖੇੜਾ ਹੈ ਤਾਂ ਇਨਸਾਨ।

ਮੌਲਵੀ (ਸੋਚ ਵਾਲੀ ਨਜ਼ਰ ਬਣਾਕੇ)-
ਧਰਮ ? ਵਹਿਮੀਆਂ ਦੇ ਦਿਮਾਗ਼ ਦਾ
ਝੱਗ-ਉਭਾਰ।

ਸ਼ਰਮ ਮਾੜੇ ਕਰਮਾਂ ਦਾ ਹੈ ਫਲ। ਕਮਜ਼ੋਰ ਦਿਲਾਂ ਦੀ ਝਿਜਕ । ਬਾਕੀ ਰਹੀ ਜ਼ਿੰਦਗੀ. ਸੋ ਹੈ ਮੌਜ ਬਹਾਰ ਵਾਸਤੇ, ਐਸ਼ ਵਾਸਤੇ ! ਐਸ਼ਾਂ ਬਿਨਾ ਕਾਹਦੇ ਖੇੜੇ । ਹਾਂ, ਆਓ ਖਾਓ ਪੀਓ, ਕਰੋ ਮੌਜ ਬਹਾਰਾਂ ਤਾਂ ਖਿੜੋ। ਭੋਲਿਆ ! ਬੰਦੀ ਖਾਨਿਆਂ ਵਿਚ ਖੇੜੇ ?

ਸਿੰਘ ਜੀ-ਮਾੜੇ ਕਰਮਾਂ ਦਾ ਫਲ ਹੈ ਸ਼ਰਮਿੰਦਗੀ ਨਾਕਿ ਸ਼ਰਮ। ਸ਼ਰਮ ਆਖਦੇ ਹਨ ਇੱਜ਼ਤ ਨੂੰ, ਅਪਣੇ ਆਪੇਨੂੰ ਆਪੇ ਦੀ ਨਜ਼ਰ ਵਿਚ ਸਤਿਕਾਰ ਪ੍ਰਾਪਤ ਰਹੇ, ਇਹ ਹੈ ਸ਼ਰਮ। ਧਰਮ ਹੈ ਆਪੇ ਦਾ ਆਪੇ ਨਾਲ, ਆਪੇ ਦੇ ਮਾਲਿਕ ਨਾਲ ਨੇਹੁੰ, ਪਿਆਰ। ਖੇੜਾ ਹੈ ਉਹ ਜੋ ਆਪੇ ਦਾ ਆਪੇ ਵਿਚ ਵਿਕਾਸ਼ ਹੈ, ਜਿਵੇਂ ਸੇਊਆਂ, ਅਲੂਚਿਆਂ, ਨਾਸ਼ਪਾਤੀਆਂ ਨੂੰ ਪੱਕਣ ਵੇਲੇ ਆਪੇ ਦਾ ਵਿਕਾਸ਼ ਦੇਂਦਾ ਹੈ ਖੇੜਾ। ਬਾਕੀ ਨਿਰੀ ਦੇਹ ਹੈ ਖੇਹ ਦਾ ਪੁਤਲਾ। ਧਰਮਹੀਨ ਸ਼ਰਮਹੀਨ ਮੈਲੇ ਅੰਦਰ ਵਾਲੇ ਨੂੰ ਐਸ਼ ਦਾ ਨਸ਼ਾ ਬੇਹੋਸ਼ੀ ਦੇ ਦੇਂਦਾ ਹੋਊ।

ਮੌਲਵੀ-ਵਾਹ ਸਿੰਘ ਜੀ ! ਮੈਂ ਕਿਹਾ ਸੁਨਿਆਰੇ ਹਨ, ਕੁਝ ਦੂਰ ਦੀ ਸੋਝੀ ਹੋਵੇਗੀ ਨੇ, ਵਾਹ ਖੋਤਾ ਹੀ ਖੂਹ ਵਿਚ ਚਾ ਸੱਟਿਆ ਨੇ। ਭੋਲਿਓ ! ਜੇ ਦੇਹ ਨਹੀਂ ਤਾਂ ਆਪਾ ਕਿੱਥੇ ? ਦੇਹੀ ਤਾਂ ਆਪੇ ਦਾ ਦੀਵਾ ਰੋਸ਼ਨ ਕਰਦੀ ਹੈ। ਫਿਰ ਜੇ ਖਾਣਾ, ਪੀਣਾ, ਹੱਸਣਾ ਸੌਣਾ ਖੁੱਲਾ ਨਹੀਂ ਮਿਲਦਾ, ਤਾਂ ਦੇਹ ਵਿਚਾਰੀ ਕਿੱਥੇ ? ਦੇਹ ਤਾਂ ਮੂਲ ਮੁੱਢ ਹੈ ਤੇ ਇਸ ਨੂੰ ਪਾਲਣਾ ਪੋਸਣਾ, ਰਿਸ਼ਟ ਪੁਸ਼ਟ ਕਰਨਾ ਧਰਮ ਹੈ ਤੇ ਫੇਰ ਇਸ ਨਾਲ ਮੌਜਾਂ ਐਸ਼ਾਂ ਕਰਨੀਆਂ ਇਹ ਖੇੜਾ ਹੈ। ਖਾਲਸਿਆ ! ਤੇਰਾ ਕਿਹੜਾ ਫ਼ਿਹੜਾ ਹੈ ਜਿਥੇ ਅਲੇਲ ਵਛੇਰੇ ਵਾਂਙੂ ਪਿਆ ਕੁੱਦੇਂ ? ਉੱਠ ਚੱਲ, ਪਾਲ ਧਰਮ।

'ਦੇਹੀ ਰੱਖ' ਧਰਮ ਹੈ।
'ਦੇਹੀ ਪਾਲ' ਸ਼ਰਮ ਹੈ।
'ਐਸ਼' ਖੇੜਾ ਹੈ।
ਹੋਰ ਸਭ ਝੇੜਾ ਹੈ !

ਫੇਰ ਨੱਚਕੇ ਭੁਆਟਣੀ ਲੈ ਤੇ ਚੁਟਕੀ ਮਾਰ ਕੇ:-
ਕਰ ਲੈ ਮੌਜ ਬਹਾਰ ਜਿੰਦੜੀ ਕਰ ਲੈ ਨੀ,
ਕੱਲ ਦੀ ਕਿਸ ਨੂੰ ਸਾਰ ਅੱਜੋ ਈ ਕਰ ਲੈ ਨੀ।

ਭੋਲਿਓ ! ਚੱਲੋ, ਕਿਉਂ ਆਪਣੀ ਜਾਨ ਗਵਾਉਂਦੇ ਹੋ ? ਕਾਕੀ ਨੂੰ ਰੁਲਾਉਂਦੇ ਹੋ, ਆਖ਼ਰ ਕਿਸੇ ਚਾਰ ਪੈਸੇ ਦੇ ਕਮਾਊ ਸਾਰਾ ਦਿਨ ਅੱਗ ਅੱਗੇ

*ਮੁਹਰਾਂ ।  †ਇੱਜ਼ਤ, ਪਤ ।

ਬਹਿਕੇ ਫੂਕਾਂ ਮਾਰ ਮਾਰ ਆਪਣਾ ਜਿਰ ਤੇ ਸੋਨੇ ਦੀ ਜ਼ਾਨ ਖਾਣ ਵਾਲੇ ਮਿਹਨਤੀ ਮਜੂਰ ਦੇ ਮੱਥੇ ਮਾਰੇ ਹੀ ਗੇ ਕਿ ਨਾ? ਉਸ ਨਾਲੋਂ ਤੱਲਕੇ ਦਾ ਹਾਕਮ, ਸੁਹਣਾ ਸਜਾਦਾ, ਗੋਲ ਗੋਲ, ਚਿੱਟਾ ਚਿੱਟਾ ਰਈਸ ਮਾੜਾ ਹੈ ਜੋ ਤੁਹਾਡੇ ਚਰਨੀਂ ਹੱਥ ਲਾ ਕੇ ਹੀ ਲੈਂਦਾ ਹੈ, ਤੁਹਾਡੇ ਆਹ ਬੁਖਾਰ ਸੋਨੇ ਨਾਲ ਭਰਦਾ ਹੈ? ਨਿੱਤ ਦੀ ਫੂਕਣੀ ਤੇ ਹਥੌੜੀ ਅਤੇ ਲੱਕ ਗੋਡੇ ਭੰਨ ਕੁਕੜੀ ਵਾਂਗ ਆਂਡਿਆਂ ਤੇ ਬੈਠਣੀ ਤੋਂ ਛੁਟਕਾਰਾ ਦੇਕੇ ਘੋੜ ਸਵਾਰੀ ਰਥਾਂ ਦੀ ਸੈਲ, ਬਾਗ ਬਗੀਚੇ ਦੇਂਦਾ ਹੈ। ਹੋਰ ਕੀ ਲੈਣਾ ਨੇ? ਸਿੰਘ ਜੀ! ਮੈਂ ਕੋਈ ਰਜ਼ੀਲ ਨਹੀਂ, ਸ਼ਰੀਫ ਟੱਬਰਵਾਲਾ ਹਾਂ। ਜੇ ਤਾਂ ਨਾਜ਼ਮ ਤੁਸਾਡੀ ਇਸਤ੍ਰੀ ਵੱਲ ਅੱਖ ਮੈਲੀ ਕਰੇ ਤਾਂ ਮੈਂ ਕੀ ਅਸੀਂ ਸਾਰੇ ਹੀ ਲਾਨਤ ਫੇਰੀਏ ਮਲਊਨ ਨੂੰ, ਪਰ ਉਹ ਤਾਂ ਕੁਆਰੀ ਬੇਟੀ ਮੰਗਦਾ ਹੈ। ਬੇਟੀ ਤੇ ਬੇਰੀ ਵਾਲੇ ਘਰ ਕਿਸ ਦੀ ਮੰਗ ਨਹੀਂ ਪੈਂਦੀ ਤੇ ਕੌਣ ਹੈ ਜਿਸ ਦੇ ਘਰ ਬੇਟੀ ਤੇ ਬੇਰੀ ਹੈ ਤੇ ਉਹ ਚਾਕਰੀ ਕਰਨ ਆਏ ਜਾਂ ਕੁਝ ਬੇਰ ਮੰਗਣ ਆਏ ਅੱਗੇ ਸ਼ਰਮਾਂ ਧਰਮਾਂ ਦੇ ਢੁੱਚਰ ਡਾਹ ਕੇ ਲੜਦਾ ਤੇ ਅੱਖਾਂ ਨੂੰ ਘਸੁੰਨੀਆਂ ਦੇ ਦੇ ਰੋਂਦਾ ਹੈ। ਅੱਲਾ ਨੇ ਦਿੱਤੀ ਬੇਟੀ, ਪਰਾਇਆ ਧਨ ਕਿਸੇ ਦੇ ਮੱਥੇ ਮਾਰਨਾ ਹੀ ਹੈ ਨਾ, ਫੇਰ…?ਹੈਂ…? ਮਿਹਣਾ ਕਾਹਦਾ ਤੇ ਲੱਜ ਕਾਹਦੀ? ਹਾਂ, ਕਾਹਦੀ ਕਾਣ ਤੇ ਕੇਹੀ ਬੱਜ?

ਸਿੰਘ ਜੀ–ਮੌਲਵੀ ਸਾਹਿਬ! ਹੋਸ਼ ਦੀ ਦਵਾ ਖਾਓ ਕਿਉਂ ਭੁਤਲਾਉਂਦੇ ਹੋ ਜਾਗ ਪਿਆਂ ਨੂੰ? ਭੁਤਲਦੇ ਹਨ:–

ਸ਼ਰੀਰ ਦੇ ਗ਼ੁਲਾਮ, ਮਾਇਆ ਦੇ ਲੋਭੀ,
ਝੂਠ ਦੇ ਗੁਵਾਂਢੀ, ਸ਼ਰਮ ਹਯਾ ਦੇ ਵੈਰੀ,
ਗ਼ੈਰਤ ਦੀ ਅੱਖ ਤੋਂ ਮੁਨਾਖੇ।
ਹਾਂ, ਭੁਤਲਦੇ ਹਨ:–
ਗੁਰੂ ਦੀ ਹੋਂਦ ਤੋਂ ਬੇਖ਼ਬਰ;
ਤੇ ਓਹ, ਜਿਨ੍ਹਾਂ ਮੰਨਿਆਂ ਹੈ ਕਿ ਅਸਾਂ ਮਰ ਜਾਣਾ ਹੈ ਸ਼ਰੀਰ ਦੇ ਮਰਨ ਨਾਲ, ਜਿਨ੍ਹਾਂ ਜ਼ਾਤਾ ਹੈ ਕਿ ਅਸੀਂ ਹਾਂ ਪਸ਼ੂ ਪੰਖੀਆਂ ਵਰਗੇ ਜੰਤੂ, ਪਰ ਵਧੇਰੇ ਚਾਲਾਕ ਤੇ ਅਕਲਈਏ।
ਹਾਂ, ਜਿਨ੍ਹਾਂ ਦੀ ਨਜ਼ਰ ਖੰਭ ਹੀਨ ਹੈ, ਨਹੀਂ ਉੱਡ ਸਕਦੀ ਮਿੱਟੀ ਦੇ ਦੇਸ਼ੋਂ ਜੀਵਨ ਦੇ ਗਗਨ ਮੰਡਲਾਂ ਵਿਚ।

ਮੌਲਵੀ–ਊਈ ਰੱਬਾ! ਊਈ ਅੱਬਾ! ਮੌਲਵੀ ਸਾਂ ਮੈਂ ਤੇ ਇਹ ਮਿਲ ਪਿਆ ਏ ਮੈਨੂੰ ਅੱਗੋਂ ਵੱਡਾ ਮੌਲਵੀ, ਪਰ ਕੱਬਾ ਮੌਲਵੀ, ਮੌਲਵੀ ਕਿ ਪੰਡਿਤ? ਪੰਡਿਤ ਪਰ ਆਪਣੀ ਪੈਰੀਂ ਕੁਹਾੜਾ ਮਾਰਨਵਾਲਾ ਪੰਡਿਤ। ਮੈਂ ਭਲੀ ਮੱਤ ਦਿਤੀ ਜੇ ਤੇ ਬਣ ਗਿਆ ਜੇ ਭੁਤਲਾਣ ਵਾਲਾ। ਚੰਗਾ ਬਈ ਨੇਕੀ ਦਾ ਬਦਲਾ –ਤਦੇ ਕਹੀਦਾ ਹੈ ਨਾ ਨੇਕੀ ਦਾ ਬਦਲਾ--ਦੁੱਖ. ਪਰ ਕਰ ਭਲਾ ਹੋਵੀ ਭਲਾ। ਉਹ ਜਾਣੇ ਮਨਾਂ! ਤੂੰ ਰੋਂਦੇ ਰੋਗੀ ਨੂੰ ਘੁੱਟ ਪਾ ਹੀ ਦੇ ਕੌੜੇ ਦਾਰੂ ਦਾ ਸੁਣ ਓਇ ਦੂਲਿਆ! ਸੁਹਣਿਆਂ ਫਿਲਸਫੇ ਘੋਟੂਆ! ਪੜ੍ਹੀ ਸੁਣੀਂਦਾ ਹੈ ਦੋ ਘੜੀ ਦੇ ਪਰਚਾਵੇ ਲਈ ਕਿ ਵਹਿਮੀ ਹੋਣੇ ਲਈ? ਦੋ ਤੇ ਦੋ ਚਾਰ ਹੁੰਦੇ ਨੀ, ਤਿੰਨ ਨਹੀਓਂ ਹੁੰਦੇ। ਰੋਟੀ ਖਾਣੀ ਹੈ ਤਾਂ ਜੀਊਣਾ ਹੈ, ਪਿਆ ਘੋਟ ਖਾਂ ਮਸਲੇ, ਬਿਨਾਂ ਰੋਟੀ ਢਿੱਡ ਭਰਦਾ ਹੈ? ਤੂੰ ਹੁਣ ਕੈਦ ਹੈਂ ਗੰਦੇ ਥਾਂ, ਤੰਗ ਥਾਂ, ਹਨੇਰੇ ਥਾਂ; ਨਿਕਲ ਖਾਂ ਬਾਹਰ ਖਿਆਲਾਂ ਦੀਆਂ ਉੱਚ ਉਡਾਰੀਆਂ ਨਾਲ, ਨਿਕਲ, ਦੱਸ ਨਿਕਲ ਕੇ? ਬੂ ਚੜ੍ਹਦੀ ਆ ਸਿਰ ਨੂੰ, ਰੋਕ ਖਾਂ ਇਸ ਨੂੰ! ਮੈਂ ਚਾਲੀ ਸੇਰੀ ਗੱਲ ਆਖੀ ਹੈ ਜੋ ਧੀ ਪਰਾਇਆ ਧੰਨ ਹੈ। ਦੇਹ, ਕਰਜ਼ਾ ਲਾਹ, ਸੁਰਖਰੂ ਹੋ ਤੇ ਇਸ ਕੈਦੋਂ ਛੁੱਟ। ਬੜੀ ਗੈਰਤ ਹੈ, ਤਾਂ ਲੈ ਕੁਝ ਨਾ, ਧਰਮ ਦਾ ਸਾਕ ਕਰ ਦੇਹ, ਆਪਣੀ ਗਰੀਬੀ ਵਿਚ ਬੈਠਾ ਰਹੁ, ਕਿਰਤ ਕਰ, ਬੰਦਗੀ ਕਰ। ਜੇ ਲੋਕਾਂ ਦੀ ਦੰਦ-ਕਥਾ ਤੇ ਜਿਭ-ਕਹਾਣੀਆਂ ਤੇ ਹੀ ਜੀਊਣਾ ਹਈ ਤਾਂ ਕਰ ਖਾਂ ਐਦਾਂ, ਜਿੱਦਾਂ ਮੈਂ ਕਿਹਾ ਹੈ, ਆਪੇ ਜਗਤ ਕਹੇਗਾ: ਪੁੰਨ ਦਾ ਡੋਲਾ ਤੋਰਿਆ ਸੂ, ਧਰਮ ਦਾ ਸਾਕ ਕੀਤਾ ਸੂ।

ਸਿੰਘ ਜੀ–ਤੁਰਕ ਹਾਕਮ ਨਾਲ ਧੀ ਦਾ ਸਾਕ ਕਰਾਂ? ਗਲ ਸੰਘੀ ਨਹੁੰ ਲੈ ਕੇ ਡੋਲਾ ਤੋਰਾਂ ਤੇ ਆਖਾਂ ਮੈਂ ਪੁੰਨ ਕੀਤਾ ਹੈ? ਹੈਂ! ਚਾਲੀ ਸੇਰੇ ਤੋਲਣ ਹਾਰਿਆ!

ਮੌਲਵੀ—ਹੁਣ ਕੋਈ ਰੋਕ ਅਟਕਾ ਬਾਕੀ ਹੈ? ਫੂਕਾਂ ਮਾਰਨ ਵਾਲੇ ਮਿੱਤਰਾ! ਰਾਜਪੂਤਾਨੇ ਦੇ ਗਰਦਨ ਫਰਾਜ਼ ਰਾਜਿਆਂ ਨੇ ਤਾਂ ਧੀਆਂ ਦੇ ਡੋਲੇ ਪਾ ਦਿਤੇ ਅਕਬਰ ਨੂੰ, ਜਹਾਂਗੀਰ ਨੂੰ, ਸ਼ਾਹਜਹਾਨ ਨੂੰ ਤੇ ਔਰੰਗਜ਼ੇਬ ਨੂੰ, ਜੋ ਹਿੰਦੂ ਮੁਸਲਮਾਨ ਦੇ

ਨਾਤੇ ਦੀ ਅਟਕ ਸੀ ਸੋ ਖੋਹਲ ਦਿਤੀ ਉੱਚ ਧੌਣੇ ਰਾਜਪੂਤਾਂ ਨੇ। ਫੇਰ…? ਹੁਣ ਦੱਸ ਨਾ ? ਜੋ ਰਾਹ ਵੜੇ ਲੋਕਾਂ ਸਦੀਆਂ ਦੇ ਬੰਦ ਪਏ ਖੋਹਲ ਦਿਤੇ, ਫੇਰ ਛੋਟੇ ਲੋਕ ਮਗਰ ਕਿਉਂ ਨਾ ਟੁਰ ਪੈਣ। ਤੂੰ ਕਦੇ ਸੁਣਿਆਂ ਨਹੀਂ:–'ਵਡਿਆਂ ਪਾਏ ਗਾਹ, ਤੇ ਓਹੋ ਬਣ ਗਏ ਰਾਹ' ਪੜ੍ਹ ਖਾਂ, ਹਾਂ, ਕੀਕੂੰ ਆਖਦੇ ਨੀ ਪੰਡਿਤ:–'ਮਹਾਂਜਨਾ ਯੇਨ ਗਤ: ਸ ਪੰਥ:*'। ਠੀਕ ਕਿ ਨਾ ?

ਸਿੰਘ ਜੀ–ਐਉਂ ਮੁਸਲਮਾਨਾਂ ਵੀ ਹਿੰਦੂਆਂ ਨੂੰ ਡੋਲੇ ਦਿਤੇ ਹਨ ? ਕਿਤੇ ? ਹੈਂ… ?

ਮੌਲਵੀ (ਘਬਰਾਕੇ, ਮੱਥੇ ਦੇ ਮਾਸ ਦੀ ਹੱਥ ਨਾਲ ਚੁਟਕੀ ਭਰ ਕੇ)–ਸਿੰਘ ਜੀ ! ਲੋਕਾਂ ਦੀਆਂ ਕਥਾਂ ਕਹਾਣੀਆਂ ਨਾਲ ਕੀ ? ਪ੍ਰਤੱਖ ਨੂੰ ਆਰਸੀ ਕਾਹਨੂੰ ਵਿਖਾਣੀ ? ਆਓ, ਮੈਂ ਤਿਆਰ ਹਾਂ, ਮੇਰੀ ਕਾਕੀ ਦਾ ਨਾਤਾ ਲਓ ਤੁਸੀਂ ਆਪਣੇ ਕਾਕੇ ਨੂੰ। ਆਓ ਸਿੰਘ ਜੀ ! ਮੈਂ ਲਪੋੜੀਆ ਨਹੀਂ, ਅਮਲੀ ਬੰਦਾ ਹਾਂ, ਜੋ ਕਹਿੰਦਾ ਹਾਂ ਕਰਦਾ ਹਾਂ, ਚਲੋ ਗੈਰਤ ਧੋ ਲਓ, ਜੇ ਐਦਾਂ ਹੀ ਖੁਸ਼ ਹੋ ਤਾਂ ਆਓ ਉਠੋ ਚੱਲੀਏ। ਹੁਣ ਤੁਸੀਂ ਅਸੀਂ ਕੁੜਮ ਹੋ ਗਏ, ਕੁੜਮਾਂ ਦਾ ਆਖਿਆ ਨਹੀਂ ਮੋੜੀਦਾ, ਅਤੇ ਕੱਚੇ ਕਵਾਰੇ ਸਾਕੀਂ ਤਾਂ ਕੁੜਮਾਂ ਦੇ ਇਸ਼ਾਰੇ ਸੈਨਤ ਨੂੰ ਬੀ ਕਦੇ ਰੱਦ ਨਹੀਂ ਕਰੀਦਾ।

ਸਿੰਘ ਜੀ–ਸਰਕਾਰੀ ਮੌਲਵੀ ਤੇ ਦਰਬਾਰੀ ਮਸਖ਼ਰੇ ਜੀ ! ਸਿੱਧਾ ਹੀ ਚੰਦ੍ਰਮਾਂ ਵੇਖੋ, ਪਾਣੀ ਵਿਚ ਚੰਦ ਦੇਖਣ ਦੀ ਖੇਚਲ ਕਿਉਂ ? ਸਿੱਧੇ ਨਾਜ਼ਮ ਸਾਹਿਬ ਨੂੰ ਅਪਣੀ ਧੀ ਦਾ ਡੋਲਾ ਦੇਕੇ ਸਾਰੇ ਸੁਖ, ਸਾਰੇ ਸਾਮਾਨ ਤੇ ਐਸ਼ਾਂ, ਜਿਨ੍ਹਾਂ ਦੇ ਹਰੇ ਹਰੇ ਪੱਠੇ ਪਾਕੇ ਬਾਘੇ ਨੂੰ ਮੋਂਹਦੇ ਹੋ, ਆਪਣੇ ਅੱਗੇ ਹੀ ਕਿਉਂ ਨਾ ਪਾ ਲਓ ? ਮੇਰਾ ਤਾਂ ਮੂੰਹ ਓਹਨਾਂ ਨੂੰ ਚੱਬ ਨਹੀਂ ਸਕਦਾ ਤੇ ਤੁਸੀਂ ਓਹਨਾਂ ਲਈ ਹਰਿਆਏ ਫਿਰਦੇ ਹੋ ਨਿੱਤਰੋ,; ਜਾਓ। ਨੇਕੀ ਕਰਨ ਆਏ ਆਖਦੇ ਹੋ, ਨੇਕੀ ਹੋ ਜਾਏ; ਆਪਣੀ ਧੀ ਦੇਕੇ ਮੇਰੀ ਬੰਦ ਖਲਾਸ ਕਰਾਓ ਤੇ ਧੀ ਦੇ ਕੇ ਜੋ ਕੁਝ ਲੱਭਣਾ ਹੈ ਓਹ ਕਾਫਰ ਦੇ ਘਰ ਨਾ ਜਾਵੇ, ਮੋਮਨ ਲੈ ਕੇ ਐਸ਼ ਕਰੇ।

ਮੌਲਵੀ (ਬੁੱਲ੍ਹ ਵੱਟ ਕੇ ਤੇ ਫਿਰ ਹੱਸ ਕੇ)– ਜਿੰਦੜੀ (ਤਿਉੜੀ ਦੇ ਕੇ) ਕਰ ਲੈ ਮੌਜ ਬਹਾਰ (ਤ੍ਰਬ੍ਹਕ ਕੇ) ਕਰ ਲੈ ਛੋ~, ਹਾਂ।

ਸੁਹਣਿਆਂ ! ਖੋਤਾ ਰੀਝ ਪਿਆ ਹੈ ਕੁਲੱਥਾਂ* ਉਤੇ, ਭੜੂਆ ਜੇ ਭੰਗੂਰ† ਖਾਏ ਤਾਂ ਅਸੀਂ ਥਾਲ ਭਰੀ ਖਲੋਤੇ ਹਾਂ। ਪਰ ਛੋਲੇ ਖਾਂਦਿਆਂ ਪੀੜ ਪੈਂਦੀ ਸੂ, ਰਿਹਾੜੇ ਪੈ ਗਿਆ ਹੈ, ਕਹਿੰਦਾ ਹੈ, ਕੁਲੱਥ ਹੀ ਖਾਣੇ ਹਨ, ਜਿਵੇਂ ਹਕੀਮ ਦੱਸ ਗਿਆ ਸੂ ਕਿ ਕੁਲੱਥ ਤੇ ਭੱਖੜਾ ਭਿਉਂਕੇ ਪੀ, ਪੰਜ ਵੱਲ ਹੋ ਜਾਊਗੀ‡। ਅਗੋਂ ਤੂੰ ਖੋ ਟੱਕਰਿਆ ਹੈਂ, ਮਾਫ ਕਰੀਂ ਯਾਰਾ ! ਉਸ ਤੋਂ ਵੱਡਾ ਡੰਗ ਸਿਆਲ ਦਾ ਸਾਂਵਲਾ**, ਤੈਨੂੰ ਆਖਦੇ ਹਾਂ ਲੈ ਭੰਗੂਰ, ਮੁਗਲ ਖ਼ੂਨ ਨਾਲ ਖ਼ੂਨ ਮੇਲ; ਤੂੰ ਕਹਿੰਦਾ ਹੈਂ ਭੰਗੂਰ ਨਹੀਂ ਲੈਣੇ, ਕੁਲੱਥ ਨਹੀਂ ਦੇਣੇ। ਪਤਾ ਨਹੀਂ ਦੋਹਾਂ ਨੂੰ ਕੇਹੀ ਗੁਰਦੇ ਦੀ ਪੀੜ ਹੈ। ਇਕ ਕੁਲੱਥਾਂ ਬਿਨਾਂ ਰਹਿੰਦਾ ਨਹੀਂ ਇਕ ਵਿਛੋੜਦਾ ਨਹੀਂ, ਅੰਗੂਰਾਂ ਵਰਗੇ ਭੰਗੂਰ ਦੋਹਾਂ ਨੂੰ ਨਹੀਂ ਭਾਉਂਦੇ। ਕਲਜੁਗ ਦੇ ਸਾਂਵਲੇ ਬੀ ਨਖ਼ਰੇਦਾਰ ਹੋ ਗਏ ਹਨ।

ਸਿੰਘ ਜੀ–ਹਾਂ, ਕਲਜੁਗ ਦੇ ਇਰਾਕੀA ਬੜੇ ਫਿਰੋਤਨੀB ਵਾਲੇ ਤੇ ਹਲੀਮੀ ਵਾਲੇ ਹੋ ਗਏ ਹਨ ਕਿ ਖੋਤਿਆਂ ਅਗੇ ਪਏ ਅਰਜ਼ੋਈਆਂ ਕਰਦੇ ਹਨ, ਤੇ ਅਗੋਂ ਗੱਥਰ ਨਹੀਂ ਪੈਂਦੀਆਂ, ਪਰ ਉਹ ਫਿਰੋ-ਤਨੀ ਤੇ ਪਰਉਪਕਾਰ ਦਾ ਅਮੁੱਕ ਖਜ਼ਾਨਾ ਦੋਹੀਂ ਹੱਥੀਂ ਨੁਛਾਵਰ ਕਰੀ ਹੀ ਜਾਂਦੇ ਹਨ, ਇਹ ਇਕ ਕੰਮ ਤਾਂ ਕਲਜੁਗ ਨੇ ਸਤਿਜੁਗ ਵਾਲਾ ਕਰ ਦਿਖਾਇਆ ਹੈ।

ਮੌਲਵੀ–ਨਹੀਂ ਓਏ ਮਿੱਤਰਾ ! ਕਲਜੁਗ ਬੜਾ ਖਚਰਾ ਈ। ਵੇਖ ! ਇਰਾਕੀਆਂ ਦੀ ਫਿਰੋ-ਤਨੀ ਅੱਗੇ ਦੇਸੀ ਟੱਟੂ ਧੀਆਂ ਦੇ ਡੋਲੇ ਲੈ ਕੇ ਆ ਗਏ, ਇਰਾਕੀਆਂ ਦੇ ਪਾਤਸ਼ਾਹਾਂ ਓਹ ਬੇਗਮਾਂ ਬਣਾਕੇ ਉਹਨਾਂ ਦੇ ਪੇਟੋਂ ਹੋਇਆਂ ਨੂੰ ਆਪਣੇ ਤਖਤ ਤਾਜ ਸੌਂਪ ਦਿੱਤੇC। ਹੁਣ ਤਖਤ ਉਤੇ ਦੇਸੀ

---

*ਉਹ ਹੀ ਰਾਹ ਹੈ ਜਿਸ ਪਰ ਟੁਰ ਪਏ ਵੱਡੇ ਲੋਕ।

*ਇਕ ਪ੍ਰਕਾਰ ਦੇ ਰਵਾਂਹ। ਦੂਜਾ ਅਰਥ-(ਕੁ+ਲੱਥਾ) ਜੋ ਮਾੜੀ ਥਾਂ ਲੱਥਾ ਹੋਵੇ, ਨੀਵਾਂ।

†ਭਿੱਜੇ ਹੋਏ ਛੋਲੇ। ‡ਇਹ ਦੁਇ ਚੀਜ਼ਾਂ ਚਾਰ ਪਹਿਰ ਭਿਉਂਕੇ ਤੇ ਫੇਰ ਇਹ ਪਾਣੀ ਪੀਂਦੇ ਰਹਿਣ ਨਾਲ ਗੁਰਦੇ ਦੀ ਦਰਦ ਦੇ ਦੌਰੇ ਹਟ ਜਾਂਦੇ ਦੱਸੀਦੇ ਹਨ। **ਖੋਤਾ।

Aਅਰਬੀ ਘੋੜੇ। Bਨਿੰਮਰਤਾ। Cਜਹਾਂਗੀਰ, ਸ਼ਾਹਜਹਾਂ, ਔਰੰਗਜ਼ੇਬ ਦੀਆਂ ਮਾਂਵਾਂ ਰਾਜਪੂਤਣੀਆਂ ਸਨ।

ਟੱਟੂਆਂ ਦੇ ਚੋਹਤੇ ਹਨ, ਉਨ੍ਹਾਂ ਦਾ ਅਪਣਾ ਖੂਨ ਹੈ ਪਰ ਅਜੇ ਬੀ ਕਿਤੇ ਕਿਤੇ ਖੋਤੇ ਦੀ ਅੜੀ ਤੇ ਟੱਟੂ ਦੀ ਜ਼ਿਦ ਖੜੀ ਹੋ ਜਾਂਦੀ ਹੈ, ਕਹਿੰਦੇ ਹਨ ਅਸੀਂ ਨਹੀਂ ਸਾਕ ਕਰਦੇ।

ਸਿੰਘ ਜੀ—ਪਰ ਜਿਨ੍ਹਾਂ ਟੱਟੂਆਂ ਦੇ ਮੂੰਹ ਲਗਾਮ ਨਹੀਂ, ਪਿੱਠ ਤੇ ਛੱਟ ਨਹੀਂ, ਟੋਹਾ ਟੱਬਾ ਹੈਗਾ ਨਹੀਂ, ਜਿੱਥੇ ਰਾਤ ਪਈ ਸੌਂ ਗਏ, ਜਿੱਥੇ ਦਿਨ ਹੋਇਆ ਚਰਨ ਲਗ ਪਏ, ਧੋਣ ਜਿਨ੍ਹਾਂ ਨੇ ਸਿੱਧੀ ਰਖੀ ਹੈ ਓਹ ਇਰਾਕੀਆਂ ਦੀ ਚਲਾਕੀ ਹੇਠ ਅਜੇ ਨਹੀਂ ਆਏ।

ਮੌਲਵੀ (ਹੁਣ ਕਿਚਕਿਚਾਕੇ, ਪਰ ਫਿਰ ਚੱਕਰ ਖਾਕੇ)—ਲੈ ਬਈ ਸੱਜਣਾਂ! ਹੁਣ ਗੱਲ ਹਾਸੇ ਹਾਸੇ ਨਹੀਂ ਮੁਕਦੀ ਦਿੱਸਦੀ, ਅਸਾਂ ਕਿਹਾ ਸੀ ਕਿ ਹੱਸ ਖੇਡਕੇ ਕਲ੍ਹਾ ਮੁੱਕ ਜਾਏਗੀ, ਪਰ ਤੂੰ ਪੱਕਾ ਸੁਨਿ-ਆਰਾ ਹੈਂ, ਹੁਣ ਆਖਰੀ ਗੱਲ ਸੁਣ ਲੈ, ਇਹ ਹਾਸਾ ਨਹੀਉਂ। ਜੇ ਤਾਂ ਕਾਕੀ ਦੇਵੇਂ ਦੇ, ਯਾ ਪਤਾ ਹੀ ਦੱਸ ਦੇਵੇਂ ਕਿ ਕਿੱਥੇ ਹੈ, ਤਾਂ ਨਾਜ਼ਮ ਸਾਹਿਬ ਮੰਗਾ ਲੈਣਗੇ ਆਪੇ, ਤੇ ਤੂੰ ਹੋ ਜਾਏਂਗਾ ਰਿਹਾ! ਤੇ ਜੇ ਨਾ ਦੱਸੇਂ ਤਾਂ ਤੇਰਾ ਹੋਜਾਏਗਾ ਸਿਰ ਕਲਮ। ਹਾਂ ਯਾਦ ਰਖ, ਘੜਕੇ ਕਲਮ ਨੂੰ ਦੇਈਦਾ ਹੈ ਕੱਤ ਕਾਚੂ ਦਾ ਕੱਤ, ਜਾਣਨਾ ਹੈ ਨਾ?

ਸਿੰਘ (ਹੱਸਕੇ)—ਸੋਨੇ ਦੇ ਪੰਗ ਨੇ ਸਾਨੂੰ ਨਾਉਂ ਦਿੱਤਾ ਹੈ ਸੁਨਿਆਰਾ, (ਸੋਨੇ+ਹਾਰਾ ਜਾਂ ਸ੍ਵਰਨ, ਕਾਰ=ਸੋਨੇ ਦਾ ਕ੍ਰਿੱਤਾ ਕਰਨ ਵਾਲਾ)। ਅਸੀਂ ਹਾਂ ਸੋਨੇ ਦੇ ਸੇਵਕ, ਸੋਨਾ ਹੈ ਨਰਮ ਕੋਮਲ, ਪਰ ਅਝੁਕ, ਅਟੁੱਟ। ਸੋਨਾ ਹੈ ਪੀਲਾ, ਪਰ ਨਹੀਂ ਖਾਂਦਾ ਜੰਗਾਲ, ਜਿਸ ਨਾਲ ਲਗੇ ਉਸ ਨੂੰ ਦੇਂਦਾ ਹੈ ਆਪਣੀ ਚਮਕ, ਪਰ ਨਹੀਂ ਲੈਂਦਾ ਕਿਸੇ ਦਾ ਰੰਗ, ਜੰਮਦਾ ਹੈ ਖਾਣਾਂ ਵਿਚ, ਪਰ ਬੈਠਦਾ ਹੈ ਸਿਰ ਸ਼ਾਹਾਂ ਦੇ ਬਣਕੇ ਤਾਜ। ਮੋਂਹਦੇ ਨਹੀਂ ਇਸ ਨੂੰ ਫਕੀਰ ਤੇ ਸੰਨਯਾਸੀ, ਪਰ ਚੜ੍ਹ ਬੈਠਦਾ ਹੈ ਸੋਨਾ ਉਨ੍ਹਾਂ ਦੇ ਰੋਜ਼ਿਆਂ, ਛਤਰੀਆਂ* ਦੇ ਗੁੰਬਜ਼ਾਂ ਉੱਤੇ ਬਣਕੇ ਕਲਸ। ਅਸੀਂ ਕਰਦੇ ਹਾਂ ਸੋਨੇ ਦੀ ਸੇਵਾ ਤਾਂ ਕਮਲੀਆਂ ਹੋਈਆਂ ਫਿਰਦੀਆਂ ਹਨ ਬੇਗਮਾਂ ਤੇ ਰਾਣੀਆਂ ਸੋਨੇ ਦੇ ਮਗਰ; ਬਾਕੀ ਰਹੀ ਗੱਲ ਜਿਸ ਲਈ ਆਏ ਹੋ ਤੁਸੀਂ, ਮੌਲਵੀ ਹੋਕੇ ਮਸਖ਼ਰੇਪਨ ਦਾ ਮੁਲੰਮਾ ਲਾਕੇ ਮੈਨੂੰ ਮੋਹਣ, ਸੋ ਮੈਂ ਹਾਜ਼ਰ! ਚਲੋ ਜੇ ਹੁਣ ਆਪ ਦੀ ਜ਼ਰਾਫਤ ਤੋਂ ਮੁੱਕ ਗਿਆ ਹੈ ਉੱਪਰਲਾ ਸੁਰਨ ਪਾਜ ਤੇ ਹੇਠੋਂ ਨਿਕਲ ਪਿਆ ਹੈ ਮੌਲਵੀਪਣੇ ਦਾ ਤਰਾਮਾਂ* ਹੁਣ ਦੇਂਦੇ ਹੋ ਤ੍ਰਾਸ ਪ੍ਰਾਣ ਹਰਨ ਦਾ, ਜੀ ਸਦਕੇ ਦਿਓ। ਮਰ ਮਿਟਣਗੇ ਸਰੀਰ ਸਾਰੇ ਇਕ ਦਿਨ ਜ਼ਰੂਰ ਕਿਸੇ ਭੈੜੇ ਰੋਗ ਨਾਲ, ਸੋ ਜੇ ਮਰੇ ਖੰਜਰ ਕਿ ਸ਼ਮਸ਼ੇਰ ਨਾਲ ਤਾਂ ਛੇਤੀ ਮੁੱਕੇਗਾ ਕੰਮ ਜੋ ਮੁੱਕਣਾ ਸੀ ਕਿਸੇ ਲਮਕਵੇਂ ਕਸ਼ਟ ਨਾਲ। ਬਾਕੀ ਰਿਹਾ ਮੇਰਾ ਆਪਣੀ ਕਾਕੀ ਨੂੰ ਲਾਲਚ ਕਿ ਡਰ ਅੱਗੇ ਦੇ ਦੇਣਾ, ਸੋ ਪ੍ਰਾਣਾਂ ਤੱਕ ਤਾਂ ਸੰਭਵ ਨਹੀਂ ਮਰਨ ਮਗਰੋਂ ਹੋਵ ਜੋ ਉਸ ਦੇ ਭਾਗ!

ਮੌਲਵੀ—ਮੈਂ ਮੌਲਵੀ ਹਾਂ ਮੈਨੂੰ ਪੇਟ ਦਾ ਮੌਲਵੀ ਬੀ ਕਹਿ ਲਓ, ਪਰ ਮੇਰੇ ਨਾਲ ਟੁੱਸੇ ਨਾ ਹੋਵੋ। ਮੈਂ ਤੁਹਾਨੂੰ ਸਿਖਾਂ ਨੂੰ ਮੂਰਖ ਸਮਝਦਾ ਹਾਂ। ਧਰਮ ਤੇ ਸ਼ਰਮ ਗੈਰਤ ਤੇ ਖੁਲ੍ਹ, ਅਜ਼ਾਦੀ ਤੇ ਧਰਮ ਦੀ ਖੁਲ੍ਹ ਕੀ ਨਵੇਂ ਮਾਲ ਘੜ ਮਾਰੇ ਨੇ? ਆਏ ਦਿਨ ਦੁਖ ਪਾਉਂਦੇ ਹੋ? ਭੋਲਿਓ! ਚਾਰ ਰੋਜ਼ਾ ਜ਼ਿੰਦਗੀ ਹੈ। ਖਾਓ ਪੀਓ, ਅਨੰਦ ਕਰੋ। ਦੀਨਦਾਰ ਕੌਣ ਹੈ? ਪਾਤਸ਼ਾਹ, ਪਾਤਸ਼ਾਹੀ ਦੀ ਖ਼ਾਤਰ ਸੱਕੇ ਭਰਾ ਮਰਵਾਉਂਦੇ ਹਨ, ਬੱਚਿਆਂ ਤੇ ਪਿਤਾ ਨੂੰ ਕੈਦ ਪਾਉਂਦੇ ਹਨ, ਉੱਤੇ ਦੀਨ ਦਾ ਚੋਲਾ ਪਾਉਂਦੇ ਹਨ, ਹਿੰਦੂਆਂ ਨੂੰ ਖੋਂਹਦੇ ਹਨ ਲਾਲਚ ਵਿਚ ਤੇ ਫਤਵਾ ਕੱਢਦੇ ਹਨ ਕੁਰਾਨ ਵਿਚੋਂ। ਸਭ ਰਿਆ-ਕਾਰੀ ਹੈ। ਦੁਨੀਆ ਜ਼ੂਠਨ (ਫ਼ਰੇਬ) ਹੈ, ਅਰ ਫ਼ਰੇਬ ਬਿਨਾਂ ਹਾਸਲ ਨਹੀਂ ਹੁੰਦੀ†; ਸੋ ਅਸਾਂ ਸਮਝ ਲਿਆ ਹੈ, ਨਦੀ ਦੇ ਰੌ ਨਾਲ ਰੁੜ੍ਹ ਪਏ ਹਾਂ, ਖਾਂਦੇ ਪੀਂਦੇ ਦਿਨ ਗੁਜ਼ਾਰਦੇ ਹਾਂ। ਮੁਸਲਮਾਨ ਹਾਂ, ਇਸ ਪਰਦੇ ਹੇਠ ਹਜ਼ਾਰ ਐਬ ਫੂਲੀਂਦਾ ਨਹੀਂ, ਹੋਰ ਇਸਲਾਮ ਕਾਹਦਾ ਤੇ ਮੌਲਵੀ ਕਿਸ ਦੇ? ਤੈਨੂੰ ਮੱਤ ਦੇਂਦਾ ਹਾਂ ਸੱਚੀ ਤੇ ਦਿਲੋਂ ਸੌਂਹ ਖਾਕੇ ਕਿ ਕਿਉਂ ਦੁਖ ਪਾਉਂਦਾ ਹੈਂ? ਧੀ ਦੇਹ, ਕਜ਼ੀਆ ਮੁਕਾ, ਸੁਖੀ ਹੋ। ਮੈਂ ਕਿਸੇ ਦੀਨ ਨੂੰ ਸੱਚਾ ਨਹੀਂ ਸਮਝਦਾ (ਪਉੜੀਆਂ ਵੱਲੇ ਤੱਕ ਕੇ ਕਿ ਸਿਪਾਹੀ ਦਾਲੀਜੋਂ ਪਰੇ ਦੂਰ ਹੈ, ਨੇੜੇ ਤਾਂ ਨਹੀਂ), ਸਭ ਮਖੌਲ ਹੈ, ਮੇਰਾ ਦੀਨ ਤੇਰਾ ਧਰਮ ਸਭ ਵਹਿਮ ਹਨ, ਖਾ ਪੀਮੌਜ

———

*ਮਹਾਤਮਾ ਦੀ ਸਮਾਧ।

*ਤਾਂਬਾ †ਇੱਦੁਨੀਆਂ ਜ਼ੂਠਨ ਲਾ ਯਹਸਲੋ ਇੱਲਾ ਬਿੱਜ਼ੂਰ।

ਕਰ, ਛੋਡ ਵਹਿਮ, ਨਿੱਤਰ ਤੇ ਆਰਾਮ ਲੈ। ਚਾਰ ਦਿਨ ਦੀ ਜ਼ਿੰਦਗੀ ਹੈ ਸੁਖ ਨਾਲ ਬੀਤੇ, ਧਰਮ ਈਮਾਨ ਠੱਗੀਆਂ ਹਨ। ਸਮਝ ਤੇ ਸੁਖੀ ਹੋ ਜਾਹ, ਏਸ ਕਸ਼ਟ ਤੋਂ ਛੁੱਟ।

ਸਿੰਘ ਜੀ–ਮੁਬਾਰਕ ! ਮੁਬਾਰਕ !! ਮੁਬਾਰਕ !!!

ਜੋ ਦੀਨ; ਜੋ ਕੌਮ ਇੱਥੋਂ ਅੱਪੜ ਪਈ ਹੈ ਮੁੱਕੀ ਕਿ ਮੁੱਕੀ। ਕਲਗੀਆਂ ਵਾਲਾ ਸਾਨੂੰ ਸੱਚ ਕਹਿੰਦਾ ਹੁੰਦਾ ਹੈ ਕਿ ਤੁਸੀਂ ਸਤ ਤੇ ਖੜੇ ਹੋ ਜਾਓ ਤੁਸੀਂ ਦੇਸ਼ ਦੇ ਰਾਜੇ ਹੋ ਜਾਓਗੇ। ਕਲਗੀਆਂ ਵਾਲਾ ਸੱਚ ਕਹਿੰਦਾ ਹੁੰਦਾ ਹੈ,ਕਿ ਗੁਲਾਮੀ ਵਿਚ ਲੋਕਾਂਨੂੰਪਾਉਣ ਵਾਲਾ ਯਾ ਇਕ ਕੌਮ ਦੂਜੇ ਨੂੰ ਗ਼ੁਲਾਮ ਬਨਾਉਣ ਵਾਲੀ–ਗੁਲਾਮਾਂ ਉਤੇ ਜ਼ੁਲਮ ਕਰਦੀ—ਆਪਣੇ ਆਚਰਨ ਤੋਂ ਗਿਰਦੀ ਜਾਂਦੀ ਹੈ, ਗ਼ੁਲਾਮਾਂ ਦੇ ਐਬ ਉਸ ਵਿਚ ਵੜਦੇ ਜਾਂਦੇਹਨ, ਉਹ ਅੰਤ ਇਖ਼ਲਾਕੋਂ ਪਤਿਤ ਹੋ ਜਾਂਦੀ ਹੈ ਤੇ ਮਰ ਮੁਕਦੀ ਹੈ।

ਤੁਸਾਂ ਜੋ ਕਿਹਾ ਹੈ ਦੁਨੀਆਂਦਾਰ ਦੀ ਅਕਲ ਇਹੋ ਕੁਛ ਦੱਸਦੀ ਹੈ, ਪਰ ਮੈਂ ਕਿਸੇ ਹੋਰ ਰਾਹੇ ਪੈ ਗਿਆ ਹਾਂ। ਧਰਮ ਅਣਖ,ਸਚ ਮੇਰੇ ਲਈ ਅਮੋਲਕ ਤੇ ਅਸਲੀ ਰਤਨ ਹਨ।

ਧੀਆਂ ਦੇ ਸਾਕ ਕਰਨੇ ਪਵਿੱਤਰ ਤੇ ਹਯਾ ਵਾਲੀਆਂ ਰਸਮਾਂ ਤੇ ਮਰਿਯਾਦਾਂ ਹਨ। ਧੀ ਦੇਣੀ ਹੁੰਦੀ ਹੈ, ਪਰ ਸ਼ਰਮ ਧਰਮ ਨਾਲ, ਦਿਲ ਦੀ ਸੁਤੰਤਰਤਾ ਨਾਲ ਯੋਗ ਵਰ ਨੂੰ, ਜਿਸ ਨਾਲ ਪਤਾ ਹੋਵੇ ਕਿ ਧੀ ਦਾ ਆਸ਼ਾ ਧੀ ਦੀ ਸੁਭਾਵੀ ਰਹਿਤ ਬਹਿਤ ਮਿਲੇਗੀ, ਦੋਏ ਇਕ ਮਨ ਹੋ ਵਰਤਣਗੇ, ਇਸ਼ਟ ਉਪਾਸਨਾ ਆਸਾਂ ਉਮੈਦਾਂ ਦੀ ਭਰਨਾਟ ਆਪੇ ਵਿਚ ਮੁਖ਼ਾਲਫ਼ ਕਿਸਮ ਦੀ ਵਗਕੇ ਓਹਨਾਂ ਦੇ ਜੀਵਨ ਨਿਰਬਾਹ ਵਿਚ ਰਗੜ ਨਹੀਂ ਉਤਪੰਨ ਕਰੇਗੀ; ਦੋਏ ਅੱਲਾ ਰਹਿਮਤ ਕਰੇ ਤਾਂ–ਇਕ ਜੋਤਿ ਹੋ ਜਾਣਗੇ। ਪਿਆਰੂ ਬੇਰੋਕ ਪਿਆਰ, ਸੁੱਚਾ ਸੱਚਾ ਪਿਆਰ ਦੋਹਾਂ ਨੂੰ ਇੱਕ ਕਰੇਗਾ, ਦੋਹਾਂ ਦੀ ਦਿਲਧੜਕ ਸਾਂਝੀ ਵੱਜੇਗੀ। ਇਹ ਯਤਨ ਮਾਪਿਆਂ ਕਰਨੇ ਹਨ ਧੀ ਦੇਣ ਵੇਲੇ, ਇਹ ਇਕ ਧਰਮ ਹੈ, ਇਹ ਮੇਰਾ ਅਸੂਲ ਹੈ, ਇਹ ਇਖ਼ਲਾਕ ਹੈ, ਜਿੱਥੇ ਇਹ ਗੱਲ ਦਿੱਸ ਆਵੇਗੀ ਮੈਂ ਨਾਤਾ ਪਾ ਦਿਆਂਗਾ।

ਇਕ ਵਿਸ਼ਈ ਤੇ ਜ਼ਾਲਮ ਹਾਕਮ ਦੇ ਜ਼ੁਲਮ ਅੱਗੇ ਝੁਕ ਕੇ ਯਾ ਉਸ ਦੇ ਦਿਤੇ ਲਾਲਚ ਅੱਗੇ ਨਰਮ ਹੋਕੇ ਨਾਤਾ ਪਾ ਦੇਣਾ ਮੈਂ ਆਪਣੇ ਫਰਜ਼ ਦੀ ਅਦਾਯਗੀ ਨਹੀਂ ਸਮਝਦਾ, ਪਾਪ ਸਮਝਦਾ ਹਾਂ। ਕਾਕੀ ਅੱਲਾ ਵਲੋਂ ਅਮਾਨਤ ਹੈ ਮੇਰੇ ਪਾਸ, ਮੇਰਾ ਫਰਜ਼ ਹੈ ਨਿਰੋਲ ਉਸਦੇ ਭਲੇ ਲਈ ਉਸ ਦੇ ਅਨੁਕੂਲ ਵਰ ਨੂੰ ਢੂੰਡਣਾ ਤੇ ਨਾਤਾ ਕਰਨਾ। ਇਹ ਹੈ ਫ਼ਰਜ਼ ਮੇਰਾ, ਇਹ ਫਰਜ਼ ਸਿਰੇ ਚੜ੍ਹੇਗਾ। ਤਲ-ਵਾਰ ਦੀ ਆਬਦਾਰਧਾਰ, ਨਾ ਦੀਨਾਰਦੀ ਭੁਲਾਵੀਂ ਚਮਕਾਰ ਮੈਨੂੰ ਇਸ ਤੋਂ ਗਿਰਾਵੇਗੀ। ਤੁਹਾਨੂੰ ਪਤਾ ਹੀ ਹੈ ਕਿ ਮੈਂ ਸਿੱਖ ਹਾਂ; ਮੇਰੇ ਪੰਜਵੇਂ ਤੇ ਨਾਵੇਂ ਗੁਰੂ ਨੇ ਸੀਸ ਦਿੱਤੇ, ਮੇਰੇ ਛੇਵੇਂ ਗੁਰੂ ਨੇ ਖੰਡਾ ਖੜਕਾਕੇ ਇੱਜ਼ਤ ਨਾਲ ਮਰਨ ਦੀ ਜਾਚ ਸਾਨੂੰ ਸਿਖਾਲੀ, ਮੇਰੇ ਅੰਦਰ ਨੂਰ ਦਸਾਂ ਗੁਰਾਂ ਨੇ ਭਰਿਆ, ਮੇਰੇ ਨੈਣਾਂ ਦੇ ਸਾਹਮਣੇ ਮੇਰੇ ਦਸਵੇਂ ਗੁਰੂ ਦੀ ਤਸਵੀਰ ਹੈ, ਉਨ੍ਹਾਂ ਦੇ ਕਸ਼ਟ ਹਨ, ਚਾਰ ਸਾਹਿਬਜ਼ਾਦੇ ਤੇ ਹਜ਼ਾਰਾਂ ਸਿੱਖਾਂ ਦੀ ਸ਼ਹਾਦਤ ਹੈ। ਮੈਂ ਜਾਗ ਪਿਆ ਬੰਦਾ ਹਾਂ, ਮੇਰੇ ਗੁਰੂ ਨੇ 'ਖੁਲ੍ਹ ਦੀ ਦੇਵੀ' ਪ੍ਰਗਟ ਕੀਤੀ ਹੈ, ਮੈਂ ਖੁੱਲ੍ਹ ਦੀ ਦੇਵੀ ਦੀ ਜਗਵੇਦੀ ਤੇ ਹਵਨ ਹੋਣ ਲਈ ਤਿਆਰ ਖੜੀ ਬਲੀ ਹਾਂ,ਹਾਂ ਅਪਣੇ ਤਨ ਦੀ ਕੁਰਬਾਨੀਦੇਣਨੂੰ ਤਯਾਰਹਾਂ!

## ੨.

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਨੌਂ ਮਹੀਨੇ ਨੌਂ ਦਿਨ ਦਮਦਮੇਂ ਸਾਹਿਬ ਰਹਿਕੇ ਨੌਂ ਘੜੀ ਦਿਨ ਚੜੇ ਅੱਗੇ ਟੁਰ ਪਏ। ਕੱਤਕ ਦੀ ਤਿੱਥ ਸੁਦੀ ਪੰਚਮੀ ਸੀ, ਸੰਮਤ ੧੭੬੩ ਸੀ*। ਪਹਿਲੀ ਮਜ਼ਲ ਸੱਤ ਅੱਠ ਕੋਹ 'ਕੋਵਲ' ਪਿੰਡ ਜਾ ਕੀਤੀ, ਉਥੇ ਸਿੱਖ ਸੰਗਤ ਬੀ ਅੱਪੜ ਗਈ, ਨਾਮੀ ਨਾਮੀ ਸਿੰਘ ਬੀ ਨਾਲ ਸਨ, ਜੈਸੇ ਭਾਈ ਰੂਪੇ ਦੇ ਪੋਤ੍ਰੇ–ਧਰਮ ਸਿੰਘ, ਪਰਮ ਸਿੰਘ, ਭਾਈ ਭਗਤੂ ਦੇ--ਰਾਮ ਸਿੰਘ ਫਤਹ ਸਿੰਘ। ਡੱਲਾ ਸਿੰਘ ਰਾਇ ਸਾਬੋਕਾ। ਅਗਲੇ ਦਿਨ ਉਪਕਾਰੀ ਵਾਯੂ ਦੀ ਤਰ੍ਹਾਂ ਸਤਿਗੁਰ ਦਾ ਡੇਰਾ ਫੇਰ ਚਾਲੇ ਪੈ ਗਿਆ; ਪੰਜ ਛੇ ਕੋਹ ਤੇ ਜਾ 'ਭੈਰੜ' ਪਿੰਡ ਡੇਰਾ ਕੀਤਾ। ਏਥੋਂ ਫੇਰ ਟੁਰੇ ਤਾਂ ਛੇ ਕੁ ਕੋਹ ਅੱਗੇ ਚਲੇ 'ਛੰਡੇ' ਪਿੰਡ ਜਾ ਡੇਰਾ ਕੀਤਾ।

ਹੁਣ ਰੋਜ਼ ਦਾ ਡੇਰਾ ਸਿੱਖਾਂ ਵਿਚ ਵਿਚਾਰ

*ਤਵਾਰੀਖ ਖਾਲਸਾ।

ਉਤਪਤ ਕਰ ਗਿਆ ਕਿ ਕਿਤੇ ਲੰਮੀ ਧਾਈ ਨਾ ਹੋਵੇ ਤੇ ਅਸੀਂ ਘਰਾਂ ਬਾਰਾਂ ਤੋਂ ਤਿਆਰ ਬੀ ਨਹੀਂ ਹੋ ਆਏ। ਜੇ ਤਾਂ ਸਤਿਗੁਰ ਏਥੇ ਟਿਕਦੇ ਤਾਂ ਸੇਵਾ ਤੇ ਘਰ ਦੋ ਕੰਮ ਦੁਇ ਮਾਮਲੇ ਹੁੰਦੇ ਜਾਂਦੇ, ਹੁਣ ਦੋਇ ਕੰਮ ਕੀਕੂੰ ਹੁਣ। ਫੈਸਲੇ ਦਾ ਵੇਲਾ ਆਗਿਆ, ਹਾਂ ਮਾਨੋ ਪਰਤਾਵੇ ਦਾ ਵੇਲਾ ਆ ਗਿਆ, ਘਰ ਕਿ ਗੁਰੂ ? ਅਗੇ ਤਾਂ ਸਮਝਦੇ ਸਨ ਕਿ ਅਸੀਂ ਗੁਰੂ ਕੇ ਹਾਂ ਤੇ ਨਾਲ ਨਿਭਾਂਗੇ, ਸੀਸ ਵਾਰਾਂਗੇ। ਸੀਸਾਂ ਦੀ ਮੰਗ ਦਾ ਸਮਾਂ ਤਾਂ ਨਹੀਂ ਪਿਆ, ਪਰ ਘਰਾਂ ਤੋਂ ਵਿਜੋਗ ਦਾ ਮੌਕਾ ਆ ਗਿਆ। ਹੁਣ ਦਿਲਾਂ ਨੂੰ ਪਤਾ ਲੱਗਾ ਕਿ ਮੋਹ ਪ੍ਰਬਲ ਹੈ। ਖਾਸ ਕਰ ਦੋ ਤ੍ਰੈ ਵਡੇ ਵਡੇ ਲੋਕਾਂ ਨੂੰ; ਰਾਇ ਡੱਲਾ ਸਿੰਘ ਨੂੰ ਰਾਜ ਦਾ ਮੋਹ ਤੇ ਰਾਮ ਸਿੰਘ ਫਤੇ ਸਿੰਘ ਨੂੰ ਘਰਾਂ ਦਾ ਮੋਹ ਬਹੁਤ ਪ੍ਰਬਲ ਪੈ ਗਿਆ। ਰਾਮ ਸਿੰਘ ਨੇ ਬੇਨਤੀ ਕੀਤੀ ਕਿ ਪਾਤਸ਼ਾਹ ! ਆਗਜ਼ਾ ਦਿਓ ਤਾਂ ਫਤੇ ਸਿੰਘ ਜਾਵੇ, ਘਰ ਸੰਮ੍ਹਾਲੇ ਤੇ ਮੈਂ ਨਾਲ ਰਹਾਂ ! ਸਤਿਗੁਰ ਬੋਲੇ—ਮੈਨੂੰ ਨਿਜ ਦੀ ਕੋਈ ਲੋੜ ਨਹੀਂ, ਮੇਰੇ ਨਾਲ ਆਪਣੀ ਕਲਿਆਨ ਲਈ, ਉਸ ਮਹਾਨ ਕਾਰਜ ਲਈ, ਜੋ ਵਾਹਿਗੁਰੂ ਨੇ ਸੌਂਪਿਆ ਹੈ, ਰਹਿਣਾ ਹੈ ਤਾਂ ਜੀ ਸਦਕੇ ਰਹੋ। ਮੇਰੀ ਲੋੜ ਲਈ ਰਹਿਣਾਹੈ ਤਾਂ ਲੋੜ ਵਾਹਿਗੁਰੂ ਦੇ ਹੁਕਮ ਦੀ ਹੈ ਪਰਜਾ ਦੇ ਕਸ਼ਟ ਦੀ ਹੈ, ਧਰਮ ਬਚਾਉਣ ਦੀ ਹੈ, ਚਿਤ ਮੰਨੇ ਤਾਂ ਆਪਾ ਵਾਰੋ, ਨਾ ਮੰਨੇ ਤਾਂ ਸੁਖ; ਚਤੁਰਾਈ ਨਾਲ ਨਾ ਜਾਓ, ਜਾਣਾ ਤੁਸਾਂ ਦਾ ਜਾਪਦਾ ਹੈ ਸਿੱਧ, ਫਿਰ ਬਹਾਨਾ ਨਾ ਕਰੋ, ਸੁਖਾਂ ਨਾਲ ਜਾਓ।

ਸਵੇਰੇ ਅੰਮ੍ਰਿਤ ਵੇਲੇ ਸਤਿਗੁਰਾਂ ਨੇ ਡੱਲੇ ਨੂੰ ਅਵਾਜ਼ ਮਾਰੀ, ਤਦੋਂ ਇਕ ਬੇਨਵਾ ਫਕੀਰ ਬੋਲ ਪਿਆ। ਇਹ ਫਕੀਰ ਸਤਿਗੁਰ ਦੇ ਡੇਰੇ ਦੇ ਨਾਲ ਮੁੱਦਤਾਂ ਤੋਂ ਰਹਿੰਦਾ ਸੀ। ਪਿਆਰ ਵਾਲਾ ਸੀ, ਅਦਬ ਰਖਦਾ ਸੀ, ਕੀਰਤਨ ਦਾ ਪ੍ਰੇਮੀ ਸੀ, ਪਰ ਸੀ ਖੁਲਾਸਾ ਤੇ ਬੇਪਰਵਾਹ। ਜਦੋਂ ਸਤਿਗੁਰਾਂ ਡੱਲੇ ਨੇ ਸੱਦ ਮਾਰੀ ਤਾਂ ਇਹ ਬੋਲਿਆ:-

ਨਾ ਡੱਲਾ ਨਾ ਮੱਲਾ ਤੇ ਗੁਰੂ ਨਾਲ ਅੱਲਾ;<br>ਅੱਲਾ ਹੀ ਅੱਲਾ ਤੇ ਗੁਰੂ ਸ਼ੇਰ ਇਕੱਲਾ !

ਅੱਧੀ ਰਾਤ ਵੇਲੇ ਬੇਨਵਾ ਨੇ ਡਿੱਠਾ ਸੀ ਕਿ ਡੱਲਾ ਸਤਿਗੁਰ ਦੇ ਡੇਰੇ ਦੀ ਪ੍ਰਕਰਮਾ ਕਰਕੇ ਮੱਥਾ ਟੇਕਕੇ ਵਿਦਾ ਹੋ ਗਿਆ, ਤੇ ਫਤਹਸਿੰਘ ਉਸ ਤੋਂ ਪਹਿਲਾਂ ਹੀ ਖਿਸਕ ਗਿਆ ਸੀ।

ਸਿਦਕ ਦੇ ਘਾਟ ਪਾਰ ਉਤਰਨਾ ਬੜੀ ਕਠਨ ਖੇਡ ਹੈ। ਡੱਲਾ ਤੇ ਫਤਹ ਸਿੰਘ ਸਿਦਕ ਵਾਲੇ ਸਨ, ਪਰ ਸਿਦਕ ਡੋਲ ਗਿਆ। ਉਧਰਤੋਂ ਕੋਉਸ ਅਝੱਵੀ ਮੂਰਤੀ ਵਲ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲ, ਉਹਨਾਂ ਦੇ ਦਾਈਏ ਦੀ ਦ੍ਰਿੜਤਾ, ਖਿਸਕਦੇ ਸਾਮਾਨਾਂ ਤੋਂ ਬੇਅਸਰ ਰਹਿਣ ਵਾਲੀ ਪਕਿਆਈ ! ਹੱਸ ਪਏ ਤੇ ਐਤਨਾ ਹੀ ਬੋਲ: ਪੀੜ੍ਹੀ ਜਿੰਨੀ ਥਾਂ ਗੁਰ ਚੋਰਨਾਂ ਵਿਚ ਮੰਗਣ ਵਾਲਾ ਡੱਲਾ, ਅਨੰਦ-ਪੁਰ ਤੇ ਚਮਕੌਰ ਦੇ ਜੰਗ ਵੇਲੇ ਪਾਸ ਨਾ ਹੋਣ ਦੇ ਹਾਵੇ ਭਰਨ ਵਾਲਾ ਡੱਲਾ, ਟੁਰਨ ਲੱਗਾ, ਦਰਸ਼ਨ ਬੀ ਨਹੀਂ ਦੇ ਗਿਆ। ਹਾਂ, 'ਵਿਸ਼ਾਲ-ਚਿੱਤ' ਗੁਰੂ ਗੋਬਿੰਦ ਸਿੰਘ ਜੀ ਜਾਣਦੇ ਹਨ ਕਿ ਦੇਸ਼ ਸਦੀਆਂ ਦੀ ਗੁਲਾਮੀ ਨਾਲ, ਜ਼ਾਲਮਾਂ ਦੇ ਜ਼ੁਲਮ ਨਾਲ, ਸੁਰਤ ਹੀਨ-ਮੋਈ ਸੁਰਤ ਵਾਲਾ--ਹੋ ਚੁਕਾ ਹੈ, ਮਰ ਮਿਟੀਆਂ, ਦਬੇਲ ਹੋ ਚੁਕੀਆਂ, ਗੁਲਾਮੀ ਵਿਚ ਪੀੜ੍ਹੀਆਂ ਤੋਂ ਜੰਮ ਪਲ ਚੁਕੀਆਂ ਕੌਮਾਂ ਵਿਚ ਮੁੜਕੇ ਧਰਮ ਦੀ ਜਾਨ ਭਰ ਦੇਣੀ, ਮੁੜਕੇ ਖੁੱਲ੍ਹ ਦਾ ਸਵਾਦ ਰਮਾ ਦੇਣਾ, ਮੁੜਕੇ ਆਪਾ ਵਾਰਨ ਦਾ ਮਾਦਾ ਭਰ ਦੇਣਾ ਕੋਈ ਖੇਡ ਨਹੀਂ ਹੈ। ਇਹ ਸਹਿਜੇ ਸਹਿਜੇ ਭਰੇਗਾ। ਭਰ ਗਿਆ ਹੈ ਹਾਂ, ਦਾਤੇ ਨੇ ਇਨਸਾਨੀ ਕਯਾਸ ਤੋਂ ਵੱਧ ਭਰ ਦਿਤਾ ਹੈ, ਪਰ ਇਸ ਵਿਚ ਪੁਰਾਣੇ ਸੁਭਾ ਦੇ ਝੱਸ ਨੇ ਫੇਰਾ ਪਾਉਣਾ ਹੋਇਆ, ਕਈਆਂ ਨੇ ਘਬਰਾਉਣਾ ਹੋਇਆ। ਸੋ ਹੋਵੇ ਘਬਰਾ, ਤੇ ਹੋਣ ਖਿਸਕੰਤ ਬਤੇਰੇ, ਜਦ ਕਿ ਸੱਚਾ ਵੈਦ ਕਿਤੇ ਹਾਰ ਨਾ ਮੰਨਣ ਵਾਲਾ ਸਦਾ ਆਪਣੇ ਦਾਈਏ ਵਿਚ ਪੱਕਾ ਪ੍ਰਜ ਗੰਭੀਰ ਸੂਰਮਾਂ, ਦਾਨਾਂ ਫਕੀਰ ਪਰ ਰਸੀਆ, ਸੰਨਯਾਸੀ ਪਰ ਸਫਲ ਕਰਨ ਵਾਲਾ ਸੰਨਯਾਸ ਨੂੰ, ਅਪਣੇ ਕੰਮ ਵਿਚ ਲਗ ਰਿਹਾ ਹੈ।

ਸਤਿਗੁਰਾਂ ਸਵੇਰੇ ਕੂਚ ਉਸੇ ਤਰ੍ਹਾਂ ਇਸ ਥਾਉਂ ਤੋਂ ਬੀ ਕੀਤਾ ਜਿਸ ਤਰ੍ਹਾਂ ਕਿ ਰੋਜ਼ ਹੁੰਦਾ ਸੀ, ਮਾਨੋ ਕੁਛ ਹੋਇਆ ਹੀ ਨਹੀਂ। ਸੱਤ ਅੱਠ ਕੋਹ ਅੱਗੇ ਚੱਲ ਸਰਸੇ ਦੇ ਕਸਬੇ ਆ ਡੇਰਾ ਕੀਤਾ। ਉੱਥੋਂ ਦੇ ਲੋਕਾਂ ਨੇ ਆਗਤ ਭਾਗਤ ਚੰਗੀ ਕੀਤੀ।

ਜਦੋਂ ਨੂੰ ਕਿ ਸਾਹਿਬ ਪ੍ਰਸ਼ਾਦ ਛਕ ਚੁਕੇ, ਚੁਲਾ ਭਰ ਲਿਆ ਤੇ ਅਲੱਗ ਆਕੇ ਬੈਠੇ, ਤੇ ਦਰਸ਼ਨ

ਕਰਨ ਆਏ ਲੋਕੀ ਪ੍ਰਸ਼ਾਦ ਛਕਕੇ ਟੁਰ ਗਏ, ਤਦ ਮਰਸੇ ਦਾ ਇਕ ਸਿਖ ਭਾਈ ਜੱਸਾਸਿੰਘ,ਜੋ ਅੰਮ੍ਰਿਤ ਛਕਣ ਤੋਂ ਪਹਿਲੋਂ ਉਥੋਂ ਦਾ ਇਕ ਵਪਾਰੀ ਸੀ ਤੇ ਪਿਛੇ ਦਾ ਪੰਜਾਬੋਂ ਆਇਆ ਭਾਈ ਸੰਤ ਸਿੰਘ ਜੀ ਚਮਕੌਰ ਦੀ ਸ਼ਹੀਦੀ ਵਾਲੇ ਦਾ ਹਮਵੰਸ਼ੀ ਸੀ, ਸਤਿਗੁਰ ਨੂੰ ਏਕਾਂਤ ਬੈਠੇ ਦੇਖਕੇ ਬੇਨਤੀ ਕਰਨ ਲੱਗਾ: ਸਚੇ ਪਾਤਸ਼ਾਹ ! ਆਪ ਦੇ ਬਿਰਾਜਣੇ ਦਾ--ਸੁਖ ਆਸਣ ਹੋਣ ਦਾ--ਸਮਾਂ ਹੈ, ਤੇ ਮੈਂ ਇਕ ਦੁੱਖ ਭਰੀ ਵਾਰਤਾ ਅਰਜ਼ ਕਰਨੀ ਹੈ।

ਆਪ ਬੋਲੇ:-ਕਹੁ ਪਿਆਰਿਆ ! ਅਸੀਂ ਸਦਾ ਹੀ ਸੁਖ ਆਸਣ ਹਾਂ।

ਸਿਖ--ਪਾਤਸ਼ਾਹ ! ਸਾਡੇ ਵਿਚ ਇਕ ਸੁਨਿਆਰੇ ਜਾਤ ਤੋਂ ਸਜਿਆ ਸਿੰਘ ਹੈਸੀ, ਜਿਸ ਦਾ ਨਾਮ ਗੁਲਾਬ ਸਿੰਘ ਸੀ, ਅੰਮ੍ਰਿਤ ਉਸ ਨੇ ਅਨੰਦ ਪੁਰ ਸਾਹਿਬ ਛਕਿਆ ਸੀ, ਉਹ ਬੁੱਧ ਦਾ ਚਤੁਰ ਤੇ ਕੁਛ ਫਾਰਸੀ ਤੇ ਕੁਛ ਸੰਸਕ੍ਰਿਤ ਪੜ੍ਹਿਆ ਬੀ ਸੀ। ਪਹਿਲਾਂ ਸਾਧਾਂ ਦਾ ਸੁਹਬਤੀ ਸੀ। ਪਾਤਸ਼ਾਹ! ਜਦ ਤੋਂ ਉਹ ਸਤਿਗੁਰ ਦਾ ਹੋਇਆ, ਤਿਆਰ ਬਰਤਿਆਰ ਹੋ ਗਿਆ, ਅਸੀਂ ਏਥੇ ਤ੍ਰੈ ਘਰ ਸਿੰਘਾਂ ਦੇ ਹਾਂ, ਥੋੜੇ ਸਹਿਜਧਾਰੀ ਹਨ, ਬਾਕੀ ਸਾਰੇ ਹਰ ਲੋਕ ਹਨ। ਭਾਈ ਗੁਲਾਬ ਸਿੰਘ ਜੀ ਨਾਲ ਮਜ਼ੌਰ 'ਦਰਗਾਹ' ਦੇ ਖੁਣਸਦੇ ਸਨ ਕਿ ਉਹਦੇ ਸਤਿਸੰਗ ਨਾਲ ਲੋਕੀ ਧਰਮ ਤੇ ਪੱਕੇ ਰਹਿੰਦੇ ਸਨ। ਉਹਨਾਂ ਖੁਡਾਲੇ ਦੇ ਹਾਕਮ ਨੂੰ ਸੂਹ ਪਾਈ ਕਿ ਗੁਲਾਬ ਸਿੰਘ ਦੀ ਬੇਟੀ ਸੁੰਦਰ ਹੈ, ਵਰ ਪ੍ਰਾਪਤੀ ਦੀ ਉਮਰੇ ਹੈ, ਖੱਸ ਲਓ। ਸੋ ਜਦੋਂ ਕਿ ਹਾਕਮ ਦੀ ਘੱਲੀ ਖੁਡਾਲੇ ਤੋਂ ਵਾਹਰ ਆਈ, ਸਾਨੂੰ ਪਤਾ ਲੱਗ ਗਿਆ ਸੀ। ਸਮਾਂ ਥੋੜਾ ਸੀ, ਅਸਾਂ ਤੋਂ ਹੋਰ ਤਾਂ ਨਾ ਸਰ ਆਈ, ਬੀਬੀ ਉਸ ਦੇ ਘਰੋਂ ਲਿਆ ਕੇ ਲੁਕਾ ਲਈ। ਸਿਪਾਹੀਆਂ ਆਕੇ ਉਸ ਦਾ ਘਰ ਛਾਣਿਆ, ਬੀਬੀ ਨਾ ਲੱਭੀ ਤੇ ਕੁਛ ਪੇਸ਼ ਨਾ ਗਈ ਤਾਂ ਗੁਲਾਬ ਸਿੰਘ ਨੂੰ ਜ਼ੋਰੀਂ ਫੜ ਲੈ ਗਏ। ਖੁਡਾਲੇ ਲਿਜਾਕੇ ਭੋਰੇ ਵਿਚ ਪਾ ਛਡਿਆ ਹੈ। ਬਹੁਤ ਲਾਲਚ ਦਾਬੇ ਮਿਲ ਰਹੇ ਹਨ, ਪਰ ਭਾਈ ਸਾਹਿਬ ਅਹਿੱਲ ਖੜੇ ਹਨ। ਦੂਏ ਚੋਥੇ ਨਵੀਂ ਕਥਾ ਉਥੋਂ ਦੀ ਸੁਣੀਂਦੀ ਹੈ। ਸੋ ਪਾਤਸ਼ਾਹ ! ਜੇ ਕਾਕੀ ਦੇ ਦੇਈਏ ਤਾਂ ਦੂਲੇ" ਸਿਖ ਦੀ ਖਲਾਸੀ ਹੁੰਦੀ ਹੈ, ਜੇ ਨਹੀਂ ਦੇਂਦੇ ਤਾਂ ਸਿੱਖ ਬੜਾ ਪਿਆਰਾ ਹੈ,ਆਪ ਦੇ ਚਰਨਾਂ ਦਾ ਦਾਸ ਤੇ ਸਾਡਾ ਸਿਰਤਾਜ ਹੈ, ਪੂਰਾ ਗੁਰਮੁਖ ਹੈ, ਜੇ ਉਹ ਹਾਕਮਾਂ ਮਾਰ ਘੱਤਿਆ ਤਾਂ ਅਸੀਂ ਬੜੇ ਵਿਆਕੁਲ ਹੋਵਾਂਗੇ। ਬਲ ਹੈ ਨਹੀਂ ਜੋ ਛੁਡਾ ਲਿਆਈਏ,ਈਨ ਮੰਨਣ ਨੂੰ ਜੀ ਨਹੀਂ ਕਰਦਾ। ਜੇ ਕਾਕੀ ਦੇਕੇ ਸਿਖ ਦੀ ਬੰਦ ਖਲਾਸ ਕਰਾਈਏ ਤਾਂ ਜੇਹੇ ਬਣੀਏ ਮਹਾਜਨ, ਤੇਹੇ ਅਸੀਂ, ਅਸੀਂ ਆਪਣੀ ਸ਼ਾਨ ਸਿੰਘ ਹੋਕੇ ਕਿਵੇਂ ਮੈਲੀ ਕਰੀਏ ?

ਸਤਿਗੁਰ ਸੁਣਦੇ ਗਏ, ਨਜ਼ਰ ਉੱਚੀ ਹੁੰਦੀ ਗਈ, ਸੁਹਣਿਆਂ ਨੈਣਾਂ ਦੇ ਕਾਲੇ ਕਾਲੇ ਗੋਲੇ ਉੱਪਰ ਦੇ ਕੂਲੇ ਕੂਲੇ ਛੱਪਰਾਂ ਵਿਚ ਹੁੰਦੇ ਗਏ। ਹੇਠਲੀ ਸੁਫੈਦੀ ਵਿਚ ਲਾਲ ਲਾਲ ਡੋਰੇ ਫਿਰ ਗਏ। ਫਿਰ ਅਚਾਨਕ ਅਧਖੁਲੇ ਨੈਣ ਸਾਰੇ ਖੋਹਲ ਕੇ ਬੋਲੇ--ਜੱਸਾ ਸਿੰਘ ਫਿਕਰ ਨਾ ਕਰੋ, ਵਾਹਿਗੁਰੂ ਰੱਖੇਗਾ।

(ਡੇਰੇ ਵਲ ਤੱਕ ਕੇ) ਕੋਈ ਭੁਜੰਗੀ ਹੈ ?

ਇਕ ਸਿੰਘ ਦੌੜਕੇ ਆਇਆ---ਪਾਤਸ਼ਾਹ !

ਸਤਿਗੁਰ--ਸਾਡਾ ਅਬਲਕ ਲੈ ਆਓ, ਪੰਜ ਸਿੰਘ ਸ਼ਸਤ੍ਰ ਲਾ ਕੇ ਸਵਾਰ ਹੋਕੇ ਆ ਜਾਓ, ਮੁਹਿੰਮ ਤੇ ਜਾਣਾ ਹੈ।

ਜੱਸਾ ਸਿੰਘ--ਸੱਚੇ ਪਾਤਸ਼ਾਹ, ਆਪ ਨਾ ਜਾਓ; ਜੱਸਾ ਸਿੰਘ ਤੇ ਗੁਲਾਬ ਸਿੰਘ ਦੀ ਖ਼ਾਤਰ ਆਪਣੇ ਆਪ ਨੂੰ ਜੋਖੋਂ ਵਿਚ ਨਾ ਪਾਓ। ਆਪ ਹੋ ਤਾ ਸਭ ਕੁਛ ਹੈ। ਅਸੀਂ ਕੌਣ ਹਾਂ ? ਤੁੱਛ ਜੀਵ। ਪਾਤਸ਼ਾਹ ! ਆਪ ਨਾਲ ਸਿੰਘ ਥੋੜੇ ਹਨ, ਡੱਲੇ ਵਰਗੇ ਸੂਰਮੇ ਟੁਰ ਗਏ ਹਨ।

ਗੁਰੂ ਜੀ--ਤਕੜਾ ਹੋ ਭੋਲਿਆ ! ਵਾਹਿਗੁਰੂ ਸਾਡਾ ਸੈਨਾਪਤਿ ਨਾਲ ਹੈ, ਡੱਲੇ ਮੱਲੇ ਨੇ ਕੀਹ ਕਰਨਾ ਸੀ ? ਸਰੀਰੀ ਸੂਰਮਿਆ ਦੇ ਕੰਮ ਨਹੀਂ; ਏਥੇ ਮਨ ਦੇ ਸੂਰਮਿਆਂ ਦੀ ਲੋੜ ਹੈ, ਜਿਨ੍ਹਾਂ ਸਰੀਰ ਨਾਲ ਮੋਹ ਤੋੜਕੇ ਰੱਬ ਨਾਲ ਲਾਇਆ ਹੈ। ਜਾਨਾਂ ਤੇ ਉਹੋ ਖੇਡ ਸਕਦੇ ਹਨ ਜਿਨ੍ਹਾਂ ਜਾਨ ਵਾਹਿਗੁਰੂ ਨੂੰ ਦਿਤੀ ਹੈ। ਹਉਮੈਂ ਦੇ ਸੂਰਮੇ ਸਾਂਝੇ ਡਰ ਤੇ ਸਾਂਝੇ ਲਾਭ ਲਈ ਸੂਰਮਗਤੀ ਕਰਦੇ ਹਨ,ਪਰ ਸੰਨਿਆਸੀ ਸੂਰਮੇ ਪਰਾਏ ਦੇ ਭਲੇ ਲਈ ਸੂਰਮਗਤੀ ਕਰਦੇ ਹਨ। 'ਬੀਰਤਾ' ਉਤਸਾਹ ਵਿਚ ਵਸਦੀ ਹੈ, 'ਕਾਮਨਾ' ਡੈ ਵਿਚ ਵਸਦੀ ਹੈ।।

ਸਿੰਘ—ਪਾਤਸ਼ਾਹ! ਖੁਡਾਲੇ ਦਾ ਹਾਕਮ ਨਬੀ ਬਖਸ਼ ਜੁਗੱਤਾ ਹੈ, ਤਰਸੋਂ ਸੱਖਣਾ ਹੈ, ਇਲਾਕਾ ਉਸ ਤੋਂ ਡਰਦਾ ਹੈ, ਉਸ ਪਾਸ ਕੁਛ ਸੈਨਾ ਬੀ ਹੈ।

ਗੁਰੂ ਜੀ—ਫਿਕਰ ਨਾ ਕਰੋ ਮੇਰੇ ਨਾਲ ਅਕਾਲ ਹੈ।

ਇੰਨੇ ਨੂੰ ਅਬਲਕ ਆ ਗਿਆ, ਆਪ ਸ਼ਸਤ੍ਰ ਲਾ ਕੇ ਸਵਾਰ ਹੋ ਗਏ, ਪੰਜ ਸਿੰਘ ਸਨੱਧਬੱਧ ਹੋਰ ਸਵਾਰ ਹੋ ਗਏ। ਜੱਸਾ ਸਿੰਘ ਭੋਰੇ ਦਾ ਪਤਾ ਦੱਸਣ ਲਈ ਨਾਲ ਇਕ ਤਕੜੇ ਟੱਟੂ ਤੇ ਸਵਾਰ ਹੋ ਲਿਆ। ਜੱਸਾ ਸਿੰਘ ਨੂੰ ਖੁਡਾਲੇ ਦਾ ਸਾਰਾ ਪਤਾ ਸੀ ਤੇ ਉਹ ਜਾਣਦਾ ਸੀ ਕਿ ਭੋਰਾ ਕਿੱਥੇ ਕੁ ਹੈ। ਸਤਿਗੁਰ ਟੁਰ ਗਏ ਪਰ ਪਿੱਛੋਂ ਪੰਜ ਦਸ ਸਿੰਘ ਹੋਰ ਤਿਆਰ ਬਰ-ਤਿਆਰ ਹੋਕੇ ਆਪ ਦੇ ਮਗਰੇ ਚਾਲੇ ਪੈ ਗਏ।

੩.

ਖੁਡਾਲੇ ਦੀ ਜੂਹ ਵਿਚ ਰੁੱਖਾਂ ਦੀਆਂ ਝੰਗੀਆਂ ਦਾ ਸੁਹਣਾ ਛਾਂਦਾਰ ਇਕ ਬਾਗ ਸੀ। ਏਥੇ ਹਾਕਮ ਨਬੀ ਖਾਂ ਦੀ ਮਜਲਸ ਲਗ ਰਹੀ ਸੀ, ਮਸਨਦ ਤੇ ਆਪ ਬੈਠੇ ਸੀ, ਇਰਦ ਗਿਰਦ ਸ਼ਤਰੰਜੀਆਂ ਵਿਛੀਆਂ ਸਨ, ਇਨ੍ਹਾਂ ਪਰ ਮੂੰਹ ਚਿਤ ਲਗਦੇ ਬੈਠੇ ਸਨ, ਗੱਲਾਂ ਬਾਤਾਂ ਹੋ ਰਹੀਆਂ ਸਨ:—

ਨਬੀ ਖਾਂ—ਮੌਲਵੀ ਸਾਹਿਬ ਨੇ ਬੜੀ ਦੇਰ ਲਾਈ ਹੈ।

ਮੁਨਸ਼ੀ—ਮੌਲਵੀ ਸਾਹਿਬ ਬੜੇ ਗੱਪੀ ਹਨ, ਬੋਲਣ ਦੀ ਮਰਜ਼ ਹੈ ਨੇ, ਜਦ ਸ਼ੁਰੂ ਹੋਏ ਫੇਰ ਬਸ ਖੁੱਲ੍ਹ ਪਏ, ਚੁੱਪ ਕੌਣ ਕਰਾਏ?

੧. ਮੁਸਾਹਿਬ—ਹੈਨ ਪਰ ਬੜੇ ਜੁਗਤੀਏ। ਮਖੌਲ ਕਰਦੇ ਹਨ ਕਿ ਸਟੀ ਪਟੀ ਭੁਲਾ ਦੇਂਦੇ ਹਨ, ਅਗੋਂ ਕਿਸੇ ਨੂੰ ਅਹੁੜਦੀ ਨਹੀਂ।

ਮੁਸੱਦੀ—ਹੈਨ ਮੌਲਵੀ, ਪਰ ਮਸਖਰਿਆਂ ਦੇ ਕੰਨ ਕੁਤਰਦੇ ਹਨ।

ਕਾਜ਼ੀ—ਇੱਕੋ ਗਲ ਅਫਸੋਸਨਾਕ ਹੈ ਕਿ ਦੀਨ ਦਾਰ ਨਾਮ ਦੇ ਹਨ, ਵਿਚੋਂ ਹਨ ਪੱਕੇ... ਪੱਕੇ... ਦਹਿਰੀਏ*।

ਹਾਕਮ—ਨਊਜ਼ਬਿੱਲਾ!...ਸੱਚ? ਕਾਜ਼ੀ ਸਾਹਿਬ!

ਕਾਜ਼ੀ—ਪਹਿਲੇ ਤਾਂ ਇਹ ਸ਼ਕ ਨਹੀਂ ਸੀ ਜਦ ਦਾ ਹੈਅਤ‡ ਪੜ੍ਹੇ ਹਨ, ਤਦ ਦੇ ਕੁਸਕਦੇ ਥਿਰ-ਕਦੇ ਤਾਂ ਨਹੀਂ, ਪਰ ਅੰਦਰ ਨੱਪੀਆ ਹਦੇ ਬੁੱਲ੍ਹਾਂ ਤੋਂ ਤਿਲਕ ਪੈਂਦੀਆਂ ਹਨ।

੧. ਮੁਸਾਹਿਬ—ਨਹੀਂ ਕਾਜ਼ੀ ਸਾਹਿਬ, ਮਾਫ ਕਰਨਾ, ਆਪ ਬਹੁਤ ਵਹਿਮੀ ਹੋ, ਜ਼ਰਾ ਸੁਭਾਵ ਹੈ ਮਸਖਰਾ, ਕਹਿ ਦੇਂਦੇ ਹਨ ਖਰੀਆਂ ਖਰੀਆਂ, ਗ਼ਰੀਫ ਲੋਕ ਏਸੇ ਤਰ੍ਹਾਂ ਦੇ ਹੁੰਦੇ ਹਨ।

ਕਾਜ਼ੀ—ਹੈ ਤਾਂ ਠੀਕ, ਪਰ ਅੱਲਾ ਨਾਲ ਬੀ ਗੁਸਤਾਖੀ, ਨਬੀ ਰਸੂਲ ਨਾਲ ਬੀ ਦਹੀਦਾ ਦਹਨੀ (ਮੂੰਹ ਪਾਟੀ ਗੱਲ ਕਰਨੀ)?

ਨਬੀ ਖ਼ਾਂ—ਫੇਰ ਆਪ ਦੀ ਕੀ ਮਰਜ਼ੀ ਹੈ, ਮਨ-ਸੂਰ ਦਾ ਭਰਾ ਬਣਾਈਏ?

ਕਾਜ਼ੀ—ਨਹੀਂ ਨਹੀਂ ਜੁਨਾਬ, ਜ਼ਰਾ ਸਮਝਾਉਣ ਨਾਲ ਠੀਕ ਹੋ ਜਾਣਗੇ।

ਨਬੀ ਖ਼ਾਂ—ਕਿਸੇ ਨੂੰ ਘੱਲੋ ਤਾਂ, ਕਿਤੇ ਭੋਰੇ ਵਿਚ ਸੱਪ ਤਾਂ ਨਹੀਂ ਨੇ ਡਸ ਗਿਆ।

ਇਸ ਪ੍ਰਕਾਰ ਫੇਰ ਚਿਰ ਤਕ ਕਈ ਵੇਰ ਫਿਕਰ ਹੋਇਆ, ਅੰਤ ਨੂੰ ਦੂਰ ਕੁਛ ਧੂੜ ਦਿੱਸੀ। ਨਜ਼ਰਾਂ ਓਧਰ ਪਈਆਂ, ਪਰ ਹਵਾ ਤ੍ਰਿੱਖੀ ਚਲ ਰਹੀ ਸੀ, ਖ਼ਾਸ ਗਹੁ ਨਾ ਕੀਤਾ ਕਿਸੇ ਨੇ। ਕੁਛ ਚਿਰ ਮਗਰੋਂ ਇਕ ਅਹਿਦੀਆ ਭੰਨਾ ਆਇਆ ਤੇ ਦਮਕਸ਼ੀ* ਨਾਲ ਮੂਧਾ ਢਹਿ ਪਿਆ। ਕਿੰਨਾਂ ਚਿਰ ਇਸ ਨੂੰ ਘੁੱਟਿਆ ਦੱਬਿਆ ਤਾਂ ਸਾਹ ਆਇਆ, ਸਾਹ ਆਇਆ ਤਾਂ ਬੋਲਿਆ:—

ਗਜ਼ਬ ਹੋ ਗਿਆ!

ਹਾਕਮ—ਕਿਆ ਹੂਆ?

ਅਹਿਦੀਆ—ਹਜ਼ੂ...ਰ...ਹਜ਼ੂ...ਰ......ਹਜ਼ੂ...ਰ...ਗ਼ਜ਼ਬ।

ਕਾਜ਼ੀ—ਓ ਮਲਊਨ ਬਕ ਬੀ, ਕੀ ਗ਼ਜ਼ਬ ਹੋ ਗਿਆ?

ਹਾਕਮ—ਬਕ ਲਾਅਨਤੀ।

ਅਹਿਦੀਆ—ਸਿ...ਸਿ... ਸਿੱਖ... ਸਿੱਖ, ਸਿੱਖ ਆ ਪਏ।

ਹਾਕਮ (ਘਬਰਾਕੇ)—ਹੈਂ?

ਅਹਿਦੀਆ—ਹਾਂ...ਹਜ਼ੂਰ, ਸਿ ਸਿ...ਸਿੱਖ।

ਹਾਕਮ—ਏਥੇ ਕਿੱਥੇ ਆ ਗਏ?

ਤ੍ਰਬੁਕ ਕੇ ਸਾਰੇ ਉੱਠ ਬੈਠੇ। ਬੇਫਿਕਰ ਬੈਠੇ

*ਇਕ ਤਰ੍ਹਾਂ ਦਾ ਨਾਸਤਕ ਜੋ ਜ਼ਮਾਨੇ ਨੂੰ ਖੁਦਾ ਸਮਝੇ।
‡ਪਦਾਰਥ ਵਿਦਯਾ।

*ਸਖ਼ਤ ਸਾਹ ਚੜ੍ਹ ਜਾਣ ਦੀ ਹਾਲਤ।

ਸਨ ਅਚਾਨਕ ਬਿਜਲੀ ਆ ਪਈ। ਛੇਤੀ ਆਪਾ ਸੰਭਾਲਕੇ ਉਠੇ, ਪਰ ਜ਼ਾਣ ਕਿੱਥੇ ? ਪਿੰਡਿ ਪਰੇ ਹੈ, ਕੁਤਵਾਲੀ ਪਰੇ ਹੈ। ਇੱਥੇ ਨਿਸ਼ਚਿੰਤ ਬੈਠੇ ਸਨ, ਤਲਵਾਰਾਂ ਤਾਂ ਪਾਸ ਹਨ, ਹੋਰ ਕੁਛ ਨਹੀਂ। ਕੁਛ ਲੁਕਣ ਛਿਪਣ ਦੀ ਆੜ ਢੂੰਡ ਭਾਲਦੇ ਫਿਕਰ ਦੁੜਾ ਰਹੇ ਸਨ ਕਿ ਮੌਲਵੀ ਸਾਹਿਬ ਅਪੜ ਪਏ।

ਹਾਕਮ—ਕੀ ਕਟਕ ਲਿਆਏ ਹੋ ?

ਮੌਲਵੀ—ਜੁਨਾਬ ! ਘਬਰਾਈਏ ਨਹੀਂ, ਖ਼ੈਰ ਹੈ, ਖ਼ੁਦਾ ਖ਼ੈਰ ਕਰੇਗਾ। ਸੱਪਾਂ ਨਾਲ ਖੇਡਣਾ, ਬਾਂਬੀਆਂ ਵਿਚ ਹੱਥ ਦੇਣਾ ਤੇ ਫੇਰ ਮੂੰਹ ਪੀਲੇ ਕਰਨੇ ? 'ਦਰਗਾਹ' ਵਾਲਿਆਂ ਨੇ ਤਾਂ ਆਪ ਨੂੰ ਅੱਗੇ ਡਾਹਿਆ, ਆਪ ਦੇ ਮੂੰਹ ਬੀ ਪਾਣੀ ਭਰ ਆਇਆ, 'ਕਮੀਨ ਮਜ਼ਦੂਰ ਹੈ, ਹਲਵਾ ਹੈ ਖਾ ਲਵਾਂਗੇ ਬਿਨ ਚਿੱਥੇ', ਖਾਓ !

ਕਾਜ਼ੀ—ਮੌਲਵੀਪੁਣਾ ਡੋਬ ਛੱਡਿਆ ਨੇ, ਕਦੇ ਸੰਜੀਦਾ ਬਾਤ ਨਾ ਕੀਤੀ, ਜਦ ਬੋਲੇ ਦਿਲ ਲਗੀ। ਕਬਰ ਵਿਚ ਬੀ ਜ਼ਰਾਫਤ ਦਾ ਕਫਨ ਪਹਿਨ ਕੇ ਜਾਓਗੇ ? ਖ਼ਬਰ ਆਈ ਹੈ ਕਿ ਸਿੱਖ ਆ ਪਏ, ਵਕਤ ਨਾਜ਼ਕ ਹੈ, ਆਪ ਜਲਦੀ ਦੱਸੋ ਕਿ ਕੀਹ ਗਲ ਹੈ।

ਮੌਲਵੀ—ਫਿਕਰ ਨਾ ਕਰੋ, ਕਜ਼ਾ ਨਹੀਂ ਖੁੱਸਦੀ, ਮੇਰੇ ਮੁੰਡੇ ਬੀ ਹਲਵਾ ਪੂਰੀ ਲਿਆਉਣਗੇ। ਖ਼ਤਰਾ ਹੈ, ਪਰ ਕੋਈ ਐਸੀ ਬਾਤ ਨਹੀਂ ਹੈ। ਖ਼ੁਦਾ ਖ਼ੈਰ ਕਰੇਗਾ।

ਹਾਕਮ—ਫੇਰ ਮੁਇੰਮਾ ! ਖਕੋ ਬੀ ਕੁਛ ?

ਮੌਲਵੀ—'ਸਿਖ ਆ ਪਏ' ਗ਼ਲਤ ਖ਼ਬਰ ਹੈ, 'ਸਿਖਾਂ ਦੇ ਰਸੂਲ ਅੱਲਾ ਆ ਪਏ' ਇਹ ਸਹੀ ਖ਼ਬਰ ਹੈ।

ਨਬੀ ਖਾਂ—ਫੇਰ ਠੱਠਾ ? ਮੈਂ ਹੁਣ ਆਪ ਨੂੰ ਮਕੂਫ ਕਰਾਂਗਾ।

ਮੌਲਵੀ—ਜ਼ਹੇ ਕਿਸਮਤ, ਮੈਂ ਸਿਖਾਂ ਦੇ ਨਬੀ ਦੀ ਬੈਅਤ ਲੈ ਲਵਾਂਗਾ*।

ਸਾਰੇ—ਲਾਅਨਤ, ਮੌਲਵੀਪਣੇ ਦੇ ਫਿਟਕਾਰ।

ਮੌਲਵੀ—ਮੈਂ ਤਾਂ ਲੈ ਦਾ ਲਵਾਂਗਾ, ਤੁਸੀਂ ਹੁਣੇ ਲਵੋਗੇ, ਨਾ ਲਵੋਗੇ ਤਾਂ ਦੇਖਾਂਗਾ।

ਨਬੀ ਖਾਂ—ਮਰੇ ਤੇਰਾ ਹਾਸਾ, ਕੁਛ ਬਕ ਵੀ ?

ਮੌਲਵੀ—ਦੌੜਦੇ ਆ ਰਹੇ ਸਨ। (ਸਾਰੇ ਘਬਰਾ ਗਏ) ਘਬਰਾਓ ਨਹੀਂ, ਹਾਂ, ਹੌਲੇ ਆ ਰਹੇ ਸਨ ਸੋਚ ਸਮਝ ਲਵੋ। ਹਾਂ, ਅਜੇ ਨਹੀਂ।

ਨਬੀ ਖਾਂ ਇਹ ਤਾਂ ਬਕਦਾ ਨਹੀਂ, ਮੋਮਨੋ ! ਤਲਵਾਰਾਂ ਸੂਤ ਲਓ ਤੇ ਜਾਨਾਂ ਤੇ ਖੇਲੋ, ਹੋਰ ਹੁਣ ਵਕਤ ਨਹੀਂ।

ਮੌਲਵੀ—ਤਲਵਾਰਾਂ ਸੂਤ ਲਵੋ, ਪਰ ਰੱਖੋ ਨੀਵੀਆਂ, ਜਾਨ ਤੇ ਖੇਡਣ ਦੀ ਲੋੜ ਨਹੀਂ, ਥੋੜੀ ਅਕਲ ਦੀ ਲੋੜ ਹੈ।

ਕਾਜ਼ੀ(ਖਿਝ ਕੇ)—ਤੈਨੂੰ ਦਿੱਲੀ ਭੇਜਕੇ ਜਾਮਾ ਮਸਜਦ ਦੀਆਂ ਪੌੜੀਆਂ ਤੇ ਕਤਲ ਕਰਾਉਣਾ ਪੈਣਾ ਹੈ। ਸਰਮੱਦ ਦੇ ਨਾਲ ਤੇਰੀ ਕਬਰ ਬਣੇ। ਮਰਦੂਦ! ਸੰਜੀਦਾ ਹੋਹੁ ਤੇ [illegible] ਕਹੁ।

ਮੌਲਵੀ—ਜ਼ਹੇ ਕਿਸਮਤ ! ਜਿਨ੍ਹਾਂ ਪੌੜੀਆਂ ਤੇ ਹਜ਼ਾਰਾਂ ਕਾਫਰਾਂ ਦਾ ਖ਼ੂਨ ਢੱਠਾ ਓਥੇ ਹੀ ਮੇਰਾ ? ਕਾਫਰਾਂ ਦੇ ਖ਼ੂਨ ਨਾਲ ਮੇਰਾ ਖ਼ੂਨ ਰਲਾਉਂਦੇ ਹੋ, ਵਾਹ ਕਾਜ਼ੀ ਸਾਹਿਬ !

ਲੌ ਹੁਣ ਸੁਣੋ: ਗੁਲਾਬ ਸਿੰਘ ਨਾਲ ਮੈਂ ਬੜਾ ਸਿਰ ਖਪਾਇਆ।

ਹਾਕਮ—ਸਿਰ ਤੇਰਾ ਖਾ ਜਾਏ ਚੀਲ, ਮਰਦੂਦ ! ਹਾਲ ਦੱਸ ਕਿ ਸਿਖ ਕਿਸ ਤਰ੍ਹਾਂ ਆ ਪਏ ? ਕਿੱਥੇ ਕੁ ਹਨ, ਅਸੀਂ ਆਪਣੀ ਫੌਜ ਤੱਕ ਅੱਪੜ ਸਕਦੇ ਹਾਂ ਕਿ ਨਹੀਂ ? ਪਲ ਪਲ ਜਾ ਰਹੀ ਹੈ, ਕੀ ਪਤਾ ?

ਮੌਲਵੀ—ਤੁਸੀਂ ਹੁਣ ਕਿਤੇ ਨਹੀਂ ਅੱਪੜ ਸਕਦੇ, ਆਪ ਦੇ ਸਿਪਾਹੀ ਕਿੰਨੇ ਕੁ ਹਨ ? ਸਾਰੇ ਪੰਛੀ, ਸਿਲਹਖਾਨੇ ਦੀਆਂ ਕੁੰਜੀਆਂ ਸਿਖਾਂ ਪਾਸ ਹਨ ਤੇ ਬੇਹਥਿਆਰ ਹਨ ਆਪ ਦੇ ਸਿਪਾਹੀ। ਸਿਖ ਆਏ ਹਨ ਬਿਜਲੀ ਵਾਂਙੂ, ਅਵੇਸਲੇ ਪਏ ਪਏ ਹੀ ਨੱਪ ਲਏ ਉਹਨਾਂ ਨੇ ਆਪ ਦੇ ਜੋ ਸਨ।

ਹਾਕਮ—ਕਿੰਨੇ ਕੁ ਮਰੇ ਹਨ ਸਾਡੇ ?

ਮੌਲਵੀ—ਇਕ ਬੂੰਦ ਨਹੀਂ ਢੱਠੀ ਰੱਤ ਦੀ।

ਹਾਕਮ—ਸੱਚ ਬਤਾ ?

ਮੌਲਵੀ—ਸੱਚ, ਰੱਤ ਦੀ ਇਕ ਬੂੰਦ ਨਹੀਂ ਢੱਠੀ। ਇਕ ਚਪੇੜ ਨਹੀਂ ਪਈ ਕਿਸੇ ਨੂੰ, ਮੈਨੂੰ ਇਕ ਝਿੜਕ ਪਈ ਹੈ, ਮੈਂ ਕੁਛ ਲੱਗਾ ਸਾਂ ਮਸਖ਼ਰੀ ਕਰਨ, ਪਰ ਓਸ ਝਿੜਕ ਨਾਲ ਹੀ ਖੁੰਬ ਠੱਪੀ ਗਈ, ਫੇਰ ਨਹੀਂ ਮੈਂ ਕੁਸਕਿਆ। ਬੀਬਾ ਰਾਣਾ

---

*ਗੁਰ ਦੀਖਿਆ ਲੈ ਲਵਾਂਗਾ।

ਬਣ ਕੰਨ ਤੇ ਹੱਥ ਧਰ, ਸਿਰ ਨਿਹੁੜਾ ਸੁਣਦਾ ਸੁਣਦਾ ਮੁਰੀਦ ਹੋ ਗਿਆ ਹਾਂ, ਸੁਣਿਆਂ ਨੇ ?

ਕਾਜ਼ੀ ਮਸਖ਼ਰੇ ! ਹਰ ਗੱਲ ਦੀ ਹੱਦ ਹੁੰਦੀ ਹੈ।

ਹਾਕਮ ਕਸਮ ! ਮੈਂ ਹੁਣ ਤੰਗ ਪੈ ਗਿਆ ਹਾਂ।

ਮੁਸਾਹਬ--ਪਤਾ ਨਹੀਂ ਜੋ ਕਿ ਸ਼ਹਿਨਸ਼ਾਹ ਨੇ ਮਸਖਰੇ, ਕਲਾਉਂਤ ਨਾਚੇ, ਗਵੱਯੇ ਸਭ ਦਰਬਾਰ ਵਿਚੋਂ ਕੱਢ ਦਿੱਤੇ ਹਨ ! ਆਪ ਬੀ ਡਰੋ !

ਮੌਲਵੀ--ਮੈਂ ਕਸਬ ਦਾ ਮੁਸ਼ਖਰਾ ਨਹੀਂ, ਮੈਂ ਦੀਨਦਾਰ, ਮੁੱਤਕੀ ਪਰਹੇਜ਼ਗਾਰ ਮੌਲਵੀ ਹਾਂ।

ਮੁਸਾਹਿਬ-ਫੇਰ ਮਸ਼ਖਰੀ ਕਿਉਂ ? ਵਕਤ ਦੀ ਨਜ਼ਾਕਤ ਵੀ ਨਹੀਂ ਪਛਾਣਦੇ ?

ਮੌਲਵੀ—ਰਾਹ ਨਹੀਂ ਹੁੰਦਾ ਤੇ ਨਾਜ਼ਕ ਵਕਤ ਤੁਹਾਥੋਂ ਚੰਗਾ ਪਛਾਣਦਾ ਹਾਂ ਨਿਭਾ ਆਇਆ ਹਾਂ, ਤਦੋ ਅਰਾਮ ਨਾਲ ਬੈਠੇ ਹੋ; ਨਹੀਂ ਤਾਂ ਹੁਣ ਤਕ ਸਾਰੇ ਕੁੱਕੜ ਵਾਂਙੂ ਤੁਸੀਂ ਕੰਨਾਂ ਤੇ ਹੱਥ ਧਰਕੇ ਪਏ ਬਾਂਗਾਂ ਦੇਂਦੇ-ਸਤਿ ਸ੍ਰੀ ਅਕਾਲ ! ਜੀ ਭੁੱਲ ਗਏ, ਜੀ ! (ਕੰਨਾਂ ਤੇ ਹੱਥ ਧਰ ਕੇ)।

ਹਾਕਮ ਮੌਲਵੀ ਦੀ ਖੂ ਨੂੰ ਜਾਣਦਾ ਸੀ, ਠਠੰ-ਬਰ ਕੇ ਬੋਲਿਆ—'ਫੇਰ ਕੁਛ ਦੱਸ ਬੀ ? ਜੇ ਸਮੇਂ ਦੀ ਨਜ਼ਾਕਤ ਨਜਿੱਠ ਆਇਆ ਹੈਂ ਤਾਂ ਸਾਡੇ ਨਾਲ ਤਾਂ ਨਜ਼ਾਕਤਾਂ ਨਾ ਸਾੜ' ।

ਮੌਲਵੀ—ਜੀ ਹਜ਼ੂਰ ! ਲੋ ਸੁਣੋ:—

ਹਾਕਮ ਛੇਤੀ।

ਮੌਲਵੀ--ਮੈਂ ਤਾਂ ਸਾਰੀ ਸੁਣਾਵਾਂਗਾ, ਛੇੜੀ ਬੇਸੁਆਦ ਹੈ ।

ਹਾਕਮ--ਅੱਛਾ ਮਾਰ ਟੱਕਰਾ, ਜਿਵੇਂ ਤੇਰਾ ਜੀ ਕਰੇ।

ਮੌਲਵੀ--ਅੱਛਾ, ਮੈਂ ਮੁਖ਼ਤਸਿਰ ਅਰਜ਼ ਕਰਦਾ ਹਾਂ: "ਮੈਂ ਗੁਲਾਬੂ ਨਾਲ ਜਾ ਕੇ ਆਪਣਾ ਸਾਰਾ ਹੁਨਰ ਵਰਤਿਆ। ਤਮਸਖ਼ਰ ਦਾ ਖ਼ਾਤਮਾ ਕੀਤਾ ਤੇ ਹਾਸੇ ਹਾਸੇ ਵਿਚ ਜੀਕੂੰ ਮੈਂ ਕਈ ਪਰੀਆਂ ਸ਼ੀਸ਼ੇ ਉਤਾਰੀਆਂ ਤੇ ਕਈ ਦਓ ਗੁਲਾਬਦਾਨਾਂ ਵਿਚ ਪਾਏ, ਇੱਥੇ ਬੀ ਓਵੇਂ ਹੀ ਤਾਣ ਲਾਏ, ਪਰ ਖ਼ੁਦਾ ਦੀ ਕਸਮ ਖਾਕੇ ਕਹਿੰਦਾ ਹਾਂ ਕਿ ਅੱਜ ਮੈਂ ਹਾਰ ਮੰਨੀ: ਮੇਰੇ ਸੰਜੀਦਾ ਸੁਖਨ ਦਾ ਬਾਸਲੀਕਾ ਜੁਵਾਬ, ਮੇਰੇ ਡਰ ਦਾਬੇ ਦਾ ਬੇਖ਼ੌਫ਼ ਜੁਵਾਬ, ਮੇਰੇ ਮਖੌਲ ਜੁਗਤ ਦਾ ਜੁਗਤ ਨਾਲ ਮੂੰਹ ਤੋੜ ਜੁਵਾਬ, ਜਿਸੇ ਗੱਲੇ ਨਹੀਂ ਹਾਰਿਆ ਉਹ ਰੱਬ ਦਾ ਬੰਦਾ। ਬੱਸ ਕਮਾਲ ।

ਨਾਜ਼ਮ--ਕਿੱਸਾ ਕੋਤਾਹ ਕਰ ਸਿੱਖਾਂ ਦੇ ਹਮਲੇ ਦੀ ਗੱਲ ਦੱਸ ?

ਮੌਲਵੀ--ਲੌ ਹਜ਼ੂਰ ! ਬੱਸ ਜੁਨਾਬ ਅੱਲਾ ਤੁਹਾਡਾ ਭਲਾ ਕਰੇ। ਮੈਂ ਕਿੱਥੇ ਸਾਂ ? ਤੁਸਾਂ ਗੱਲ ਟੁੱਕ ਲਈ ਸੀ. ਹਾਂ, ਸੱਚੀ ਚੇਤੇ ਕਰਾਓ ਨਾ, ਮੈਂ ਕਿੱਥੇ ਸਾਂ, ਬੱਸ ਹਜ਼ੂਰ ਫੇਰ ·· !

ਹਾਕਮ--ਬੜਾ ਨਟਖਟ ਹੈਂ, (ਤਲਵਾਰ ਦੀ ਮੁੱਠ ਤੇ ਹੱਥ ਧਰ ਕੇ) ਬਕਨਾ ਏਂ ਕਿ ਨਹੀਂ ?

ਮੌਲਵੀ ( ਤ੍ਰਬੁਕਵੀਂ ਸ਼ਕਲ ਬਣਾਕੇ )--ਜੀ ਜੁਨਾਬ ! ਓ ਨਾ ਮੰਨਿਆਂ। ਫਿਰ ਮੈ ਸੁਣਾਵਾਂ ਉਸ ਦੀ ਗੁਫਤਗੂ ਦੇ ਫਿਲਸਫੇ ਜੋ ਉਸ ਨੇ ਆਖਰੀ ਜੁਵਾਬ ਵਿਚ ਆਖੇ ਕਿ ਅੱਗੋਂ ਟੁਰ ਪਵਾਂ ?

ਨਾਜ਼ਮ (ਤਲਵਾਰ ਅੱਧੀ ਮਿਆਨੋਂ ਕੱਢ ਕੇ)--ਫਿਲਸਫਾ ਰੱਖ ਘਰ, ਸਿੱਖਾਂ ਦੀ ਕਹੁ ।

ਮੌਲਵੀ--ਜੁਨਾਬ ! ਮੈਂ ਭੁੱਲ ਭੁੱਲ ਜਾਂਦਾ ਹਾਂ ਤਲਵਾਰ ਮਿਆਨੇ ਕਰੋ ਨਾ, ਮੈਨੂੰ ਡਰ ਲੱਗਦਾ ਹੈ ਤੇ ਦਿੜਕ ਬਿੜਕ ਜਾਂਦਾ ਹੈ, ਛੇਤੀ ਛੇਤੀ ਸੁਣੋ, ਹੁਣ ਤਾਂ ਸਿੱਖ ਖਬਰੇ ਇੱਥੇ ਨਾ ਆ ਜਾਣ।

ਮੁਸਾਹਿਬ—ਨ-ਹਿੰਜਾਰ ! ਤੂੰ ਛੋਡ ਹੈ ਮੌਲਵੀ ਕਿਸ ਬਣਾਇਆ ਤੈਨੂੰ ? ਬਕਦਾ ਆਪ ਨਹੀਂ ਛੇਤੀ ਛੇਤੀ ਸੁਣੋਂ ਸੁਣੋਂ ਸੁ ਇਹਦੇ ਕੰਨ।

ਮੌਲਵੀ—ਹਾਂ ਜੀ, ਮੇਰੀ ਗੁਫਤਗੂ ਦਾ ਸਿਲ-ਸਲਾ, ਹਾਂ ਆ ਗਿਆ ਯਾਦ ਬੱਸ ਹਜ਼ੂਰ ! ਮੈਂ ਆਖਰੀ ਮੌਤ ਦਾ ਹੁਕਮ ਸੁਣਾਇਆ; ਕਿਸ ਸੰਜੀ-ਦਗੀ ਨਾਲ, ਕਿਸ ਸਾਦਗੀ ਨਾਲ, ਕਿਸ ਸਿਦਕ ਨਾਲ ਕਿਨ੍ਹਾਂ ਸਾਇਸਤਾ ਲਫਜ਼ਾਂ ਵਿਚ ਉਸ ਨੇ ਮਨਜ਼ੂਰ ਕੀਤਾ ਮੈਂ ਝੁਕ ਗਿਆ। ਮੈਂ ਕਹਾਂ ਮੇਰੇ ਅੱਲਾ ! ਲਾਅਨਤ ਇਸ ਪੇਟ ਜ਼ਾਲਮ ਦੇ, ਕਾਸ਼ ! ਇਹ ਮੇਰੀ ਥਾਂ ਹੋਵੇ ਤੇ ਮੈਂ ਇਸਦੀ। ਇਹ ਈਮਾਨ ਦੇ, ਨਾ ਨਾ. ਮੈਂ ਭੁੱਲ ਗਿਆ! ਇਹ ਕੁਫਰ ਦੇ. ਹਾਂ ਹਾਂ; ਇਹ ਹੋਸ਼ ਦੇ ਖਿਆਲ ਮੇਰੇ ਦਿਮਾਗ਼ਵਿਚੋਂ ਫਾਨੂਸ ਦੀਆਂ ਤਸਵੀਰਾਂ ਦੇ ਪਰਛਾਵੇਂ ਵਾਂਙੂ ਗੁਜ਼ਰ ਹੀ ਰਹੇ ਸਨ ਕਿ ਪਉੜੀਆਂ ਦੇ ਉਪਰੋਂ ਜਬੇ ਵਾਲੀਆਂ ਅਵਾਜ਼ਾਂ ਆਈਆਂ। ਮੈ ਤੱਕਿਆ ਤਾਂ ਇਕ ਮਿਸ਼ਾਲਚੀ ਹੇਠਾਂ ਉਤਰ ਰਿਹਾ ਸੀ ਬੜੀ ਤੇਜ਼ ਕਦਮੀਂ ਹਜ਼ੂਰ ਐਸਾ ਨਰ ਕਿ ਜੈਸਾ ਕਦੇ

ਜੁਨਾਬ ਦਾ ਹੁੰਦਾ ਹੈ (ਸਾਰੇ ਬੇਵਸੇ ਹੱਸ ਪਏ)। ਬੱਸ, ਜੁਨਾਬ ਉਹ ਆ ਖੜੋਤਾ, ਸਿਖ ਦਾ ਚਿਹਰਾ ਚਮਕ ਪਿਆ। ਮਗਰੋਂ ਇਕ ਸਨੱਧਬੱਧ, ਨਾ ਸੱਚੀਂ, ਮੁਸੱਲਹ ਸਿਖ ਆ ਗਿਆ, ਦੇਉ ਕੱਦ, ਫਰਿ-ਸ਼ਤਾ ਸੂਰਤ; ਦਿਲ ਕੰਬੇ, ਪਰ ਚਾਹੇ ਕੰਬਦਾਕਬਦਾ ਪੈਰੀਂ ਜਾ ਲੱਗਾਂ। ਮੈਂ ਤ੍ਰਬ੍ਹਕ ਪਿਆ, ਮੈਂ ਪੋਸਤੀ ਵਾਙੂ ਬਰਰਾ ਉਠਿਆ, ਹਾਇ ਨੀ ਮਾਂ! ਹੋਰ. ਹੋਰ ਆ ਗਿਆ। ਮੈਂ ਤੱਕਿਆ ਨੈਣ ਝੁਕ ਪਏ। ਇਕ ਹੋਰ, ਇਕ ਹੋਰ, ਲਓ ਉਸ ਭੋਰੇ ਵਿਚ ਚਾਰ ਹੋਗਏ ਤੇ ਉੱਪਰ ਭੋਰੇ ਦੇ ਮੂੰਹ ਅੱਗੇ ਦਿੱਸਣ ਦੋ, ਇਕ ਦੇ ਹੱਥ ਨੰਗੀ ਤਲਵਾਰ ਤੇ ਇਕ ਦੇ ਭਰੀ ਬੰਦੂਕ।

ਹਾਕਮ—ਕਿੱਸਾ ਮੁਖ਼ਤਸਿਰ ਕਰ, ਇੰਤਹਾ ਤੇ ਪਹੁੰਚ ਜਲਦੀ!

ਮੌਲਵੀ—ਜੀ ਹਜ਼ੂਰ। ਗੱਲ ਟੁੱਕ ਦੇਂਦੇ ਹੋ ਤਾਂ ਮੇਰੇ ਖ਼ਿਆਲ ਦੀ ਤਾਰ ਟੁੱਟ ਜਾਂਦੀ ਹੈ! ਖਿਆਲ ਦਾ ਸਿਲਸਿਲਾ ਗੁੰਮ ਹੋ ਜਾਂਦਾ ਹੈ, ਮੁੜ ਲੱਭਣ ਤੇ ਵਕਤ ਲੱਗਦਾ ਹੈ।

ਹਾਕਮ—ਮਾਰ ਟੱਕਰਾਂ।

ਮੌਲਵੀ—ਜੀ ਸੱਚੀ ਮੁੱਚੀ ਟੱਕਰ ਵੱਜ ਹੀ ਗਈ, ਉਨ੍ਹਾਂ ਚੌਹਾਂ ਵਿਚੋਂ ਇਕ ਦੇ ਕਦਮਾਂ ਨਾਲ। ਮੈਨੂੰ ਕੀ ਪਤਾ ਸੀ ਕਿ ਮੇਰਾ ਕਾਫਰ ਸਿਰ ਕਿਸ ਨਾਲ ਪਿਆ ਛੁਹੰਦਾ ਹੈ? ਪਰ ਕਸਮ ਜੇ ਖ਼ੁਦਾ ਪਾਕ ਦੀ ਬੇਵਸਾ ਮੇਰਾ ਸਿਰ ਕਦਮਾਂ ਨਾਲ ਛੁਹ ਗਿਆ, ਤੇ ਓਹ ਸਾਜੇ ਆਪ ਆਪ...॥

ਹਾਕਮ (ਕਾਹਲਾ ਹੋਕੇ)—ਕੌਣ?

ਮੌਲਵੀ—ਜੀ ਆਪ, ਅੱਲਾ ਵਾਲਾ, ਨਬੀ ਰਸੂਲ, ਸਿਖਾਂ ਦਾ ਗੁਰੂ, ਜੀ ਗੁਰੂ ਗੋਬਿੰਦ ਸਿੰਘ ਆਪ!

ਹਾਕਮ (ਘਬਰਾ ਕੇ)—ਆਪ? ਭੋਰੇ ਵਿਚ? ਸੁਨਿਆਰੇ, ਇਕ ਗ਼ਰੀਬ ਕੰਗਾਲ ਦੀ ਰਿਹਾਈ ਵਾਸਤੇ ਗੰਦੇ ਕੈਦਖਾਨੇ ਵਿਚ? ਆਪ! ਅੱਲਾਹ! ਨਹੀਂ ਨਹੀਂ, ਇਤਨੇ ਬੜੇ ਆਦਮੀ ਦਾ ਇੰਨਾਂ ਨੀਵਾਂ ਉਤਰਨਾ, ਮੈਂ ਨਹੀਂ ਮੰਨਦਾ, ਤੂੰ ਮਸਖਰੇ ਪਨ ਵਿੱਚ ਅਪਣਾ ਇਤਬਾਰ ਵੀ ਖੋ ਲਿਆ ਹੈ।

ਮੌਲਵੀ—ਹਾਂ, ਹਜ਼ੂਰ! ਹੁਣ ਫੇਰ ਇਤਬਾਰ ਕਾਇਮ ਹੋ ਜਾਏਗਾ।

ਕਾਜ਼ੀ—ਜੇ ਸੱਚਹੈ ਤਾਂ ਤੂੰ ਕਾਫਰਹੈਂ, ਮੁਸ਼ਰਿਕਹੈਂ।

ਮੌਲਵੀ—ਪਰ ਤੁਸਾਂ ਸਾਰਿਆਂ ਮੋਮਨਾਂ ਦੀ ਜਾਨ ਬਚਾਉਣ ਵਾਲਾ ਹਾਂ।

ਪਰ ਖ਼ੈਰ, ਦੁਨੀਆਂ ਵਿਚ ਹਮਾਤੜਾਂ ਮੂੰਹ ਫਟਾਂ ਦੀ ਕਦਰ ਕਿੱਥੇ? ਪਹਿਲੇ ਦਿਨ ਹੀ ਕਿਹਾ ਸੀ, ਮਜ਼ੋਰਾਂ ਦੇ ਕਹੇ ਨਾ ਲੱਗੀ, ਸਿਖਾਂ ਨੂੰ ਨਾ ਛੇੜੋ, ਪਰ ਕਿਸੇ ਨ ਮੰਨਿਆ... ਹੁਣ ਫੇਰ ਬੇਇਤਬਾ...।

ਹਾਕਮ—ਓ ਮੁਕਾ ਵੀ ਗੱਲ, ਕਿੱਸੇ ਫੈਲਣ ਲੱਗਾ ਏਂ......।

ਮੌਲਵੀ—ਜੀ ਬੱਸ ਸਿਖ ਨੇ—ਹਾਂ ਓਸ ਗੁਲਾਬ ਸਿੰਘ ਨੇ ਉਹਨਾਂ ਨੂੰ ਪਛਾਣ ਲਿਆ, ਪੈਰਾਂ ਤੇ ਢੱਠਾ ਚਰਨ ਚੁੰਮਿਓ ਸੂ। ਕਿਸੇ ਕਦੇ ਨਾ ਡਿੱਠੇ ਪਿਆਰ ਨਾਲ ਮੇਰਾ ਜੀ ਵੀ ਉੱਛਲ ਪਿਆ, ਐਉਂ ਕਦੇ ਭਾਗਾਂ ਵਾਲੇ ਅਰਬੀ ਮਦੀਨੇ ਸ਼ਰੀਫ ਵਿਚ ਹਜ਼ਰਤ ਦੇ ਪੈਰ ਚੁੰਮਦੇ ਹੋਣਗੇ; ਹਾਇ ਸਾਨੂੰ ਕਿਸ ਤਰ੍ਹਾਂ ਦਾ ਦੀਨ ਹੁਣ ਪੱਲੇ ਪਿਆ ਹੈ? ਸੁੱਕ ਭੜੁੱਕਾ, ਖ਼ੁਸ਼ਕ। ਬੱਸ ਖ਼ੈਰ! ਜੀ ਸਿਖ ਤਾਂ ਫੇਰ ਉਹਨਾਂ ਦੀ ਮੁਕੱਦਸ ਪਿੰਡਲੀ ਨਾਲ ਜੱਫੀ ਪਾ ਕੇ ਲਿਪਟ ਗਿਆ ਤੇ ਇਕ ਸੂਤੀ ਤਲਵਾਰ ਵਾਲਾ ਮੇਰੇ ਸਿਰ ਤੇ ਖੜਾ ਹੋ ਗਿਆ। ਮੈਂ ਕਿਹਾ: ਜੁਨਾਬ! ਮੈਂ ਸ਼ਸਤ੍ਰ ਹੀਨ ਹਾਂ ਤੇ ਔਹਦੇਦਾਰ ਨਹੀਂ। ਗੁਲਾਬ ਸਿੰਘ ਦਾ ਮਿਤ੍ਰ ਹਾਂ, ਸਮਝਾਉਣ ਆਇਆ ਸਾਂ, ਹਾਂ ਮੈਂ ਦੁਨੀਆਂਦਾਰ, ਮੇਰੀ ਸਮਝੌਤੀ ਬੀ ਐਸੀ ਹੀ ਸੀ। ਫਿਰ ਸਿੱਖ—ਜੀ ਓਹੋ ਗੁਲਾਬ ਸਿੰਘ—ਉੱਠ ਖੜਾ ਹੋਇਆ, ਅੱਲਾ ਦੇ ਨੂਰ ਨੇ ਉਸ ਨੂੰ ਛਾਤੀ ਨਾਲ ਲਾਇਆ। ਕਾਹਨੂੰ ਕਦੇ ਕਿਸੇ ਪਿਤਾ ਨੇ ਪੁਤ੍ਰ ਨੂੰ ਏਡੇ ਪਿਆਰ ਨਾਲ ਛਾਤੀ ਲਾਇਆ ਹੋਣਾ ਹੈ। ਮੇਰਾ ਜੀ ਕਰੇ ਕਾਸ਼! ਮੈਂ ਸਿਖ ਹੁੰਦਾ, ਕਾਸ਼! ਮੈਂ ਕੈਦੀ ਹੁੰਦਾ, ਕਾਸ਼! ਇਸ ਪਿਆਰਾਂ ਨਾਲ ਧੜਕਦੀ ਛਾਤੀ ਨਾਲ ਮੇਰਾ ਸਿਰ ਲੱਗਦਾ, ਹਾਸਾ ਨਹੀਂ ਜੇ ...। ਹਾਂ ਵੱਟੋ ਅੱਖਾਂ, ਤੁਸਾਂ ਤੱਕਿਆ ਨਹੀਂ ਨਾਂ, ਤੱਕਦੇ ਤਾਂ ਪਰਵਾਨੇ ਵਾਂਗ ਸਾਰੀਆਂ ਹੋਸ਼ਾਂ ਦੇ ਖੰਭ ਸੜਵਾ ਬੈਠਦੇ। ਪਿਆਰ ਕੋਈ ਕਹਿਰ ਦੀ ਸ਼ੈ ਹੈ। ਸੱਚ।

ਹਾਕਮ—ਜਲਦੀ ਕਰ ਜਲਦੀ।

ਮੌਲਵੀ—ਹਾਂ, ਸੱਚੀਂ ਸਿਖ, ਫੇਰ ਜਦ ਨਿਖੜਿਆ ਤਾਂ ਮੇਰੀ ਸਫਾਰਸ਼ ਕੀਤੀਓ ਸੂ ਕਿ ਇਹ ਖਰਾ ਆਦਮੀ ਹੈ, ਲੂਣ ਖਾਣ ਕਰਕੇ ਮੈਨੂੰ ਭੈੜੀ ਮੱਤ ਦੇਂਦਾ ਸੀ, ਪਰ ਇਹ ਮਾਲਕਾਂ [illegible]

ਜ਼ੁਲਮ ਕਰਨੋਂ ਰੋਕਦਾ ਰਿਹਾ ਹੈ। ਤਦ ਉਸ ਨੂਰੀ ਵਜੂਦ ਨੇ ਅਪਣੇ ਤੀਰ ਦੀ ਨੋਕ ਮੇਰੇ ਸਿਰ ਤੇ ਲਾਈ। ਮੈਂ ਸੱਚ ਆਖਦਾ ਹਾਂ: ਮੈਂ ਕਾਫ਼ਰ, ਮੈਂ ਮੁਨਕਰ, ਮੈਂ ਦਹਿਰੀਏ ਦੇ ਅੰਦਰ ਬੀ ਝੁਰਨਾਟ ਛਿੜੀ, ਝਰਨ ਝਰਨ ਹੋ ਗਿਆ ਬਦਨ, ਕਦਮਾਂ ਤੇ ਮੈਂ ਹੁਣ ਢੱਠਾ ਮੌਹੜਾ ਮੈਂ ਪਹਿਲੇ ਕਿਹਾ ਸੀ ਤੇ ਤੁਸੀਂ ਕਾਹਲੇ ਹਦ ਸ਼ਾਓ। ਕਸਮ ਹੈ ਅੱਲਾ ਪਾਕ ਦੀ—ਇਕ ਹੈ ਅੱਲਾ ਤੇ ਇੱਕੋ ਹੈ ਉਸ ਦਾ ਰਸੂਲ। ਨਾ ਅੱਲਾ ਦੋ ਜੇ, ਨਾ ਨਬੀ ਦੋ ਜੇ! ਕਿਉਂ ਵਿਹਰ ਵਿਹਰ ਤੱਕਦੇ ਜੇ? ਤੁਸੀਂ ਨਹੀਂ ਮੁਵਾਹਦ, ਮੈਂ ਮੁਵਾਹਦ ਹਾਂ ਜੋ ਅੱਲਾ ਨੂੰ ਬੀ ਵਾਹਿਦ ਤੇ ਰਸੂਲ ਨੂੰ ਬੀ ਵਾਹਦ ਮੰਨਦਾ ਹਾਂ। ਬੱਸ ਇਕੋ ਅੱਲਾ ਹੈ ਜੋ ਘੱਲਦਾ ਹੈ ਇੱਕੋ ਰਸੂਲ ਹਰ ਜ਼ਮਾਨੇ ਹਰ ਮੁਲਕ। ਨਾਮ, ਵੇਸ, ਕੰਮ ਵੱਖੋ ਵੱਖਰੇ ਰਸੂਲ ਓਹੋ ਇੱਕ। ਕਦੇ ਇੱਕ ਜ਼ਮਾਨੇ ਦੋ ਰਸੂਲ ਆਏ ਜੇ? ਹੁਣ ਵੇਖੋ ਫੇਰ ਉਹੋ ਰਸੂਲ ਆਇਆ ਜੇ। ਸੱਚ ਬਈ ਵੱਟੋ ਕਚੀਚੀਆਂ, ਮੈਂ ਮੋਮਨ ਹਾਂ ਰਸੂਲ ਨੂੰ ਪਛਾਣਦਾ ਹਾਂ, ਤੁਸੀਂ ਨਹੀਂ ਪਛਾਣਦੇ ...ਨਾ ਸਹੀ, ਝਗੜਾ ਕਾਹਦਾ।

ਹਾਕਮ (ਖਿਝਵੇਂ ਹਾਸੇ ਨਾਲ)—ਤੂੰ ਕਊ ਦੀ ਲਕੜ ਹੈਂ ਟੁੱਟੇਂਗਾ ਪਰ ਝੁਕੇਂਗਾ ਨਹੀਂ, ਚੱਲ ਤੁਰ ਅਪਣੀ ਰਾਹੇ। ਨਹੀਂ ਆਈ ਊ (ਤਲਵਾਰ ਦਿਖਾ ਕੇ)।

ਮੌਲਵੀ—ਬੱਸ ਜੀ, ਕਦਮ ਛੁਹੇ ਕੀ, ਸਿਰ ਵਿਚ ਝਰਨਾਟ ਪੈ ਕੇ ਸਰੂਰ ਆ ਗਿਆ, ਮੈਂ ਕਿਹਾ: ਇਹ ਸੁਆਦ ਇਲਾਹੀ ਹੈ। ਮੈਂ ਕਿਹਾ: ਅੱਜ ਬਈ ਪੀਰਾ ਤੇਰੀ ਨਿਮਾਜ਼ ਪੜ੍ਹੀ। ਉਹ ਨਿਮਾਜ਼ ਪੜ੍ਹੀ ਤਾਂ ਰੋਜ਼, ਪਰ ਡਰਦਿਆਂ ਲੋਕਾਂ ਤੋਂ, ਅਜ ਪੜ੍ਹੀ ਖੁਸ਼ੀ ਦੀ, ਸ਼ੁਕਰ ਹੈ ਕੋਈ ਤੱਕਦਾ ਨਹੀਂ ਪਿਆ ਐਸ ਵੇਲੇ, ਮੈਂ ਪੜ੍ਹੀ ਤੇਰੀ ਨਿਮਾਜ਼। ਸੱਚ ਜਾਣੋ ਮੈਂ ਉਹ ਹਜ਼ (ਸੁਆਦ) ਤੱਕਿਆ, ਜੋ ਜ਼ਰੂਰ ਅੱਲਾ ਦਾ ਸੀ। ਮੈਂ ਕਸਮ ਖਾਂਦਾ ਹਾਂ ਕਿ ਅੱਲਾ ਹੈ, ਅੱਲਾ ਹੈ, ਅੱਲਾ ਹੈ. ਉਸ ਦਾ ਨਬੀ ਹੈ, ਹੈ, ਹੈ।

ਕਾਜ਼ੀ—ਤੇਰੀ ਕਤਰਨੀ ਜੀਭ ਬੱਸ ਵੀ ਕਰੇਗੀ?

ਮੌਲਵੀ—ਬੱਸ ਜੀ! ਫੇਰ ਮੈਂ ਅਮਾਨ ਮੰਗੀ, ਮੈਂ ਆਖਿਆ: ਸਾਡੇ ਹਾਕਮ ਦਾ ਦੋਸ਼ ਨਹੀਂ, ਇਹ ਪੂਜਾ ਖਾਣੇ ਅਸੀਂ ਮੌਲਵੀ, ਮੁਜਾਵਰ, ਮੁਫ਼ਤੀ ਕਾਜ਼ੀ ਸਾਰੇ ਜ਼ਿੰਮੇਵਾਰ ਹਾਂ, ਤੁਸੀਂ ਅਮਾਨ ਦਿਓ ਮੈਨੂੰ, ਮੇਰੇ ਮਾਲਕ ਨੂੰ, ਸਾਰੇ ਨਗਰ ਨੂੰ। ਉਹ ਸੁਣਕੇ ਬੋਲੇ, ਸਚੀਂ ਮੈਂ ਭੁੱਲ ਗਿਆ ਹਾਂ (ਹੁਣ ਸਾਰੇ ਬੜੇ, ਚੁਪ ਚਾਪ ਧਿਆਨ ਨਾਲ ਸੁਣ ਰਹੇ ਸਨ) ਹਾਂ ਜੀ, ਪਹਿਲਾਂ ਇਸ ਤੋਂ ਗੁਰੂ ਸਾਹਿਬ ਸਾਰਾ ਹਾਲ ਸਿੱਖ ਪਾਸੋਂ ਸੁਣ ਚੁਕੇ ਸਨ। ਸੋ ਜੀ, ਮੇਰੀ ਅਰਜ਼ੋਈ ਸੁਣ ਕੇ ਆਖਣ ਲਗੇ: ਅਸੀਂ ਆਪਣੇ ਸਿੱਖ ਨੂੰ ਲੈਣ ਆਏ ਹਾਂ ਤਹਾਨੂੰ ਮਾਰਨ ਨਹੀਂ ਆਏ, ਪਰ ਅਸਾਂ ਨਬੀ ਖਾਂ ਨੂੰ ਸੁਮੱਤ ਦੇਣੀ ਹੈ, ਉਹ ਕਿੱਥੇ ਹੈ? ਲਓ ਹਜ਼ੂਰ ਮੈਨੂੰ ਪਤਾ ਤਾਂ ਸੀ, ਪਰ ਮੈਂ ਦਿਲ ਵਿੱਚ ਕਿਹਾ, ਹਾਂ ਤਾਂ ਮੈਂ ਮਸਖ਼ਰਾ, ਪਰ ਅਜ ਮੈਂ ਬੀ ਸਲਤਨਤ ਦੀ ਸਿਆਸਤ ਦੀ ਚਾਲ ਵਰਤਾਂ, ਮੈਂ ਕਿਹਾ: ਇੱਥੇ ਹੀ ਹੈਨ, ਹਜ਼ੂਰ ਦੀ ਖ਼ਿਦਮਤ ਬਾਬਰਕਤ ਵਿੱਚ ਮੈਂ ਲੈ ਆਵਾਂਗਾ ਉਨ੍ਹਾਂ ਨੂੰ। ਆਪ ਅੱਲਾ ਦੇ ਰਸੂਲ ਹੋ, ਫਕੀਰ ਹੋ ਤੇ ਉਹ ਆਪ ਦੀ ਮੱਤ ਸੁਣਨਗੇ, ਅਮਲ ਕਰਨਗੇ। ਲਓ ਜੀ ਫੇਰ ਅਸੀਂ ਭੋਰੇ ਤੋਂ ਬਾਹਰ ਆਏ।...... ਹਾਂ, ਸੱਚੀ ਮੈਂ ਭੁੱਲ ਗਿਆ, ਜਿਸ ਵੇਲੇ ਸਿਖ ਉਠਿਆ ਤਾਂ ਆਂ ਹਜ਼ਰਤ ਨੇ ਸਿਰ ਛਾਤੀ ਨਾਲ ਲਾ ਕੇ ਪਿਆਰ ਦਿੱਤਾ ਸੀ। ਨਾ ਸੱਚ, ਇਹ ਤਾਂ ਮੈਂ ਅੱਗੇ ਦਸ ਚੁਕਾ ਹਾਂ। ਮੈਂ ਉਸ ਵੇਲੇ ਉਨ੍ਹਾਂ ਦੇ ਨੈਣ ਤੱਕੇ: ਨਿਰੇ ਮਾਂ ਲਗਦੇ ਸਨ, ਬੱਚੇ ਨੂੰ ਗਲ ਲਾਕੇ ਸਾਰੇ ਹੀ ਪਿਆਰਾ ਵਿੱਚ ਪੰਘਰੇ ਹੋਏ। ਹਾਂ ਓਹ ਦਰਸ਼ਨ, ਓਹ ਦੀਦਾਰੇ, ਮੈਂ ਕਹਾਂ ਇਬਾਦਤਗਾਹਾਂ ਤੋਂ ਇਹ ਕੈਦ ਖਾਨਾਂ ਚੰਗਾ।

ਕਾਜ਼ੀ—ਕਿਧਰੇ ਕਿਸੇ ਸਿੱਟੇ ਤੇ ਬੀ ਅੱਪੜ।

ਮੌਲਵੀ—ਜੀ ਲਓ ਸਿੱਟੇ ਬੀ ਲਓ, ਨਾੜ ਬੀ ਲਓ, ਸਾਰੀ ਕਣਕ ਤੁਹਾਡੇ ਘਰ।

ਲਓ ਅੱਲਾ ਤੁਹਾਡਾ ਭਲਾ ਕਰੇ, ਜਦ ਬਾਹਰ ਆਏ ਤਾਂ ਮੈਂ ਕਿਹਾ: ਹਜ਼ੂਰ! ਆਪ ਦੀ ਫੌਜ ਕਿੰਨੀ ਕੁ ਹੈ? ਹੁਕਮ ਕਰੋ ਜੋ ਦਾਣੇ ਪੱਠੇ ਦਾ ਬੰਦੋਬਸਤ ਕਰਾਵਾਂ? ਆਖਣ ਲਗੇ: ਮੇਰੇ ਨਾਲ ਅੱਲਾ ਹੈ। ਮੈਂ ਉਪਰ ਤੱਕਿਆ ਤਾਂ ਨੀਲਾ ਆਕਾਸ਼, ਪਰ ਵਿਚ ਇਕ ਦੂਰ ਖੜੋਤੀ ਫੌਜ ਦੀ ਬੱਝੀ ਕਤਾਰ ਦਾ ਮੈਨੂੰ ਝਾਂਵਲਾ ਪਵੇ, ਮੈਂ ਕਿਹਾ: ਵਾਹ ਫੌਜਾਂ ਵਾਲੇ ਅੱਲਾ!!

ਕਾਜ਼ੀ—ਮੁੱਕ ਬੀ ਕਿਤੇ ਕਿ ਕਾਫ਼ਰਾਂ ਨਾਲ

ਰਲਕੇ ਮਰਵਾਣਾ ਈ।

ਮੌਲਵੀ—ਮੋਮਨਾਂ ਨਾਲ ਰਲਕੇ ਕਾਫਰਾਂ ਨੂੰ ?

ਲੈ ਜੀ, ਫੇਰ ਮੈਂ ਕਿਹਾ, ਆਪ ਚਲੋ ਜਿੱਥੇ ਡੇਰਾ ਹੈ। ਫੁਰਮਾਵਣ ਲੱਗੇ ! ਡੇਰਾ ਸਰਸੇ ਹੈ, ਮੈਂ ਕਿਹਾ ਫੇਰ ਪਧਾਰੀਏ, ਸਿਖ ਆਪਣਾ ਲੈ ਜਾਈਏ, ਸਾਡੇ ਤੇ ਰਹਿਮਤ ਰਹੇ। ਤਦ ਮੁਸਕ੍ਰਾਏ ਆਂ ਹਜ਼ਰਤ ਤੇ ਫੁਰਮਾਇਓ ਨੇ, ਪੰਹਲ ਕੇ, ਅਪਣੇ ਸਿੱਪ ਵਰਗੇ ਚਮਕਦੇ ਤੇ ਲਾਲਾ ਵਾਂਗੂ ਲਾਲ ਲਬ,ਜਿਨ੍ਹਾਂ ਵਿਚੋਂ ਦਿੱਸ ਪਏ ਚੰਦਾਂ ਵਰਗੇ ਚਿੱਟੇ ਦੰਦ ਤੇ ਫੇਰ ਕਿਰੇ ਦੁਰੇ ਨਾਯਾਬ (ਕੀਮਤੀ ਮੋਤੀ) ਇਹ ਲਫਜ਼:—ਕਿ ਅਸਾਂ ਨਬੀ ਖਾਂ ਨੂੰ ਮਿਲਣਾ ਹੈ। ਮੈਂ ਕੋਸ਼ਸ਼ ਕੀਤਾਂ ਕਿ ਆਪ ਨੂੰ ਐਡੇ ਕੀਮਤੀ ਦਰਸ਼ਨ ਨਾ ਹੋਣ, ਮਤਾਂ ਖ਼ੁਦ-ਗਰਜ਼ਾਂ ਦੀ ਚਾਂਦੀ ਕਲੀ ਬਣ ਜਾਏ,ਪਰ ਉਨ੍ਹਾਂ ਨੇ ਪੇਸ਼ ਨਾ ਜਾਣ ਦਿਤੀ, ਆਖਣ ਜ਼ਰੂਰ ਮਿਲਣਾ ਹੈ, ਫੇਰ ਮੈਂ ਕਿਹਾ ਕਿ ਜੁਨਾਬ ਤਕਲੀਫ ਨਾ ਫੁਰਮਾਓ, ਓਹ ਆਪ ਜੁਨਾਬ ਦੀ ਖਿਦਮਤ ਵਿਚ ਹਾਜ਼ਰ ਹੋ ਜਾਣਗੇ।

ਹਾਕਮ—ਮੈਨੂੰ ਫਸਾ ਆਇਆ ਹੈਂ ? 'ਨਾ ਪਾਇ ਰਫਤਨ, ਨਾ ਜਾਇ ਮਾਂਦਨ*' ਪਰ ਇਹ ਦੱਸ ਕਿ ਸ਼ਹਿਰ ਦਾ ਪਹਿਰੇਦਾਰ ਕਿੱਥੇ ਸੀ ? ਫੌਜ ਨੂੰ ਕੀ ਮੌਤ ਪਈ ?

ਮੌਲਵੀ—ਜੋ ਘਰੋਂ ਮਰਨ ਮਾਰਨ ਮੰਡ ਕੇ ਟੁਰਦੇ ਹਨ ਓਹ ਅੰਵੇਸਲੇ ਤੇ ਸੁਖ-ਰਹਿਣੇ ਪਹਿਰੇਦਾਰ ਦਾ ਮੌਕੂ ਮੁਹਰੇ ਥੀਂਨ੍ਹਦੇ ਹਨ। ਪਹਿਲੇ ਓਹ ਪੁੱਜੇ ਬਿਜਲੀ ਦੀ ਤੇਜ਼ੀ ਨਾਲ, ਪੁਜਦੇ ਸਾਰ ਦਰਵਾਜ਼ੇ ਦੇ ਪਹਿਰੇਦਾਰ ਦੀਆਂ ਕੱਸ ਲਈਆਂ ਮੁਸ਼ਕਾਂ, ਫਿਰ ਗਏ ਸਿਲਹਖਾਨੇ, ਪਹਿਰੇਦਾਰ ਓਥੇ ਦੋ ਸਨ, ਬੰਨ੍ਹ ਲੀਤੇ ਅੱਖ ਫਰਕਣ ਦੀ ਫੁਰਤੀ ਨਾਲ ਦੋਵੇਂ ਤੇ ਸਿਲਹਖਾਨੇ ਨੂੰ ਜੰਦਰਾ ਮਾਰਿਆ ਤੇ ਆਪ ਦੇ ਪਿਆਦੇ ਕੋਈ ਕਿਤੇ, ਕੋਈ ਕਿਤੇ, ਜਿੱਥੇ ਸਨ ਉਥੇ ਹੀ ਰਹਿ ਗਏ। ਸ਼ਸਤ੍ਰਹੀਨ ਤਾਂ ਸਨ ਸਾਰੇ ਫੇਰ ਸਨ ਕਿੰਨੇ ਕੁ ਤੇ ਕਿੱਡੇ ਕੁ ? ਤੇ ਉਹ ਤਾਂ ਇਕ ਇਕ ਜੁਆਨ ਪਿੱਪਲ ਦੇ ਰੁੱਖ ਜੇਡਾ ਹੈ। ਬੱਸ ਜੀ, ਓਹ ਉਨ੍ਹਾਂ ਭੇਰਾ ਲੱਭ ਲਿਆ। ਇਕ ਸਿਖ ਸੂਹੀਆਂ ਨਾਲ ਸੀ। ਸੱਚੀ ਹਾਂ ਮੈਂ ਭੁੱਲ ਗਿਆ, ਘਰੋਂ ਟੁਰੇ ਸਨ ਛੇ, ਇਕ ਆਂ ਹਜ਼ਰਤ ਤੇ ਪੰਜ ਹੋਰ ਤੇ ਕੋਈ

*ਨਾ ਅੱਦਮੀ ਜਾ ਸਕੇ ਨਾ ਰੁਕ ਸਕੇ।

ਉਹਨਾਂ ਦੇ ਅਪੜਦੇ ਸਾਰ ਇਸ ਬਾਰਾਂ ਹੋਰ ਅੱਪੜ ਪਏ, ਮਗਰੋਂ ਹੁਣ ਤਾਈਂ ਪਤਾ ਨਹੀਂ ਕਿੰਨੇ ਹੋ ਗਏ ਹੋਣਗੇ।

ਕਾਜ਼ੀ—ਹੁਣ ਫੇਰ ਮੁਕਾ ਗੱਲ।

ਮੌਲਵੀ—ਬੱਸ ਮੁੱਕ ਗਈ।

ਹਾਕਮ—ਕਿਵੇਂ ?

ਮੌਲਵੀ—ਬੱਸ ਉਹ ਦਰਵਾਜ਼ਿਓਂ ਬਾਹਰ ਦਥ੍ਰ-ਤਰੇ ਤੇ ਬੈਠੇ ਹਨ, ਤੁਹਾਨੂੰ ਉਡੀਕਦੇ ਹਨ। ਜੇ ਤੁਸੀਂ ਚੱਲੋ ਤਾਂ ਵਾਹਵਾਹ, ਨਹੀਂ ਤਾਂ ਓਹ ਆ ਜਾਣਗੇ। ਫੇਰ ਖ਼ੈਰ ਹੈ ਕਿ ਨਹੀਂ ? ਮੈਨੂੰ ਪਤਾ ਨਹੀਂ।

ਕਾਜ਼ੀ—ਆਪ ਜਾਣ ਵਿਚ ਹਾਣਤ ਹੈ।

ਮੌਲਵੀ—ਤੱਕ ਲੈ ! ਮੈਂ ਤਾਂ ਮਸਖਰਾ ਹਾਂ, ਨਾਲ ਕਦਮਾਂ ਨਾਲ ਲਗ ਆਇਆ ਹਾਂ, ਮੇਰੀ ਥਾਂ ਤਾਂ ਖ਼ਬਰੇ ਹੁਣ ਗੁਲਾਬ ਸਿੰਘ ਦੀ ਥਾਂਵੇਂ ਭੋਰੇ ਵਿਚ ਹੋਊ, ਤੁਸਾਂ ਮੋਮਨਾਂ ਤੋਂ ਏਹੋ ਹੀ ਆਸ ਹੋ ਸਕਦੀ ਹੈ ਪਰ ਮੈਂ ਖਰੀ ਗੱਲ ਕਹਿਣੀ ਹੈ, ਸੁਣ ਲਓ:— ਓਹ ਮਾਮੂਲੀ ਇਨਸਾਨ ਨਹੀਂ, ਬਾਬਰਕਤ ਵਜੂਦ ਹੈ, ਆਪ ਚੱਲਣਾ ਸਿਆਸੀ* ਨੁਕਤੇ ਤੋਂ ਬੀ ਚੰਗਾ ਹੈ, ਆਪਣਾ ਹੀਜ ਪਿਆਜ਼ ਗੁੱਝਾ ਰਹੇਗਾ, ਘਰ ਆਏ ਦਾ ਆਦਰ ਹੋ ਜਾਏਗਾ, ਕੁੱਲ ਸਾਡੀ ਹੈ ਹੀ। ਉਹ ਇਕ ਕੌਮ ਦੇ ਪੀਰ ਹਨ, ਪੀਰ ਸਭ ਦੇ ਸਾਂਝੇ ਹੁੰਦੇ ਹਨ, ਸ਼ੁਭ ਮਤ ਸਭ ਤੋਂ ਲੈਣੀ ਅਕਲਮੰਦੀ ਹੈ, ਗੱਲ ਛੇਤੀ ਮੁੱਕ ਜਾਏਗੀ, ਵਧਾਣ ਨਾ ਵਧੇਗਾ। ਅੱਗੇ ਮੈਂ ਉਹਨਾਂ ਨੂੰ ਦੱਸ ਆਇਆ ਹਾਂ ਕਿ ਸਾਡੇ ਹਾਕਮ ਦਾ ਕਸੂਰ ਨਹੀਂ, ਉਸ ਨੂੰ ਕਿਸੇ ਸਿਖਾ ਪੜ੍ਹਾ ਕੇ ਗ਼ਲਤੀ ਕਰਵਾਈ ਹੈ।

ਕਾਜ਼ੀ—ਹਾਕਮ ਦੀ ਗ਼ਲਤੀ ਮੰਨ ਆਇਆ ਹੈਂ, ਬੇਗ਼ੈਰਤ !

ਮੌਲਵੀ—ਗ਼ੈਰਤ ਵੰਡੀਣ ਵੇਲੇ ਮੈਂ ਗ਼ੈਰ ਹਾਜ਼ਰ ਸਾਂ ਤੇ ਕੰਮ ਸੁਆਰਨ ਦੀ ਅਕਲ ਵੇਲੇ ਤੁਸੀਂ ਸਭ ਸੁੱਤੇ ਪਏ ਸੀ ਤੇ ਮੈਂ ਜਾਗਦਾ ਸਾਂ। ਚੱਲੋ ਮੈਂ ਅਪਣੀ ਨਿਮਕ ਹਲਾਲੀ ਕਰ ਆਇਆ ਹਾਂ ਅਗੋਂ ਜੋ ਤੁਹਾਨੂੰ ਗ਼ੈਰਤ ਵਾਲੇ ਲੋਕਾਂ ਨੂੰ ਭਾਵੇ ਕਰੋ।

ਹਾਕਮ—ਕਾਹਲਾ ਪੈ ਗਿਆ ਹੈਂ ? ਮਰਦੂਦ ! ਅਸੀਂ ਕਿਸ ਜ਼ੋਰੇ ਨਾਲ ਤੇਰੇ ਕਿੱਸੇ ਸੁਣੇ ਹਨ ?

ਮੌਲਵੀ—ਜੁਨਾਬ ਦੀ ਬਜ਼ੁਰਗੀ ਹੈ, ਮੈਂ ਕਾਹਲਾ

*ਨੀਤੀ।

ਨਹੀਂ, ਮੈਂ ਕਹਿੰਦਾ ਹਾਂ ਕਿ ਉਸ ਵੇਲੇ ਮੈਂ ਇਕੱਲਾ ਸਾਂ, ਹੁਣ ਸਾਰੇ ਹਨ, ਜੇ ਇੰਨੀ ਅਕਲ ਤਾਂ ਕਰ ਹੀ ਆਇਆ ਹਾਂ ਨਾ ਕਿ ਆਪ ਨੂੰ ਸੋਚਣ ਦਾ ਵਕਤ ਮਿਲੇ, ਹੋਰ ਕੁਛ ਸਰਿਆ ਹੈ ਕਿ ਨਹੀਂ? ਤੁਸੀਂ ਜਾਣੋ, ਹੁਣ ਸੋਚ ਲਵੋ, ਜੋ ਠੀਕ ਹੋਵੇ ਕਰੋ।

ਕਾਜ਼ੀ—ਰਾਜ ਔਰੰਗਜ਼ੇਬ ਦਾ ਹੈ, ਇਹ ਗੁਰੂ ਸਰਹਿੰਦ ਦੇ ਨਵਾਬ ਤੋਂ ਹਾਰ ਖਾਕੇ ਆਇਆ ਹੈ, ਕੀ ਕਰੇਗਾ ਸਾਡਾ? ਸਾਡੀ ਤਾਕਤ ਕਾਬਲ ਤੋਂ ਕਰਨਾਟਕ ਤਕ ਹੈ।

ਮੌਲਵੀ—ਠੀਕ ਹੈ, ਜਦ ਤਾਈਂ ਤਾਕਤ ਦਿੱਲੀਓਂ ਆਵੇਗੀ ਤਦ ਤਕ ਤੁਸੀਂ ਕਬਰਾਂ ਵਿਚ ਆਰਾਮ ਫ਼ੁਰਮਾ ਰਹੇ ਹੋਵੋਂਗੇ, ਤੇ ਜਿਸ ਨੂੰ ਹਾਰਿਆ ਕਹਿੰਦੇ ਹੋ ਉਹ ਖਿਦਰਾਣੇ ਦੀ ਢਾਬ ਤੇ ਪੰਜ ਹਜ਼ਾਰ ਦੇ ਬੁਥਾੜ ਭੰਨ ਕੇ ਆਇਆ ਹੈ, ਵਜ਼ੀਰ ਖਾਂ ਸਰਹਿੰਦੀ ਦੀ ਹੋਸ਼ ਟਿਕਾਣੇ ਕਰ ਆਇਆ ਹੈ। ਫੇਰ ਨਿਹੱਤਾ, ਨਿਰਭੈ ਫਿਰ ਰਿਹਾ ਹੈ। ਹਾਂ, ਸੱਦੀਂ ਸ਼ਹਿਨਸ਼ਾਹ ਵਲੋਂ ਬੀ ਪਰਵਾਨਾ ਜਾਰੀ ਹੋ ਗਿਆ ਹੈ ਕਿ ਉਨ੍ਹਾਂ ਨੂੰ ਕੋਈ ਕੁਛ ਨਾ ਕਹੇ, ਪਰ ਬਈ ਤੁਸੀਂ ਦਾਨੇ ਹੋ ਫੇਰ ਬੀ ਸੋਚ ਲਵੋ!

ਮਸਖਰੇ ਦੀ ਇਹ ਗੱਲ ਪਸੰਦ ਆ ਗਈ, ਦਿਲ ਖੁਭ ਗਈ।

ਨਾਜ਼ਮ—ਫਿਰ ਕਿਵੇਂ ਕਰੀਏ?

ਮਸਖਰਾ—ਘਰ ਆਏ ਮਿਹਮਾਨ ਸਮਝਕੇ ਕੁਛ ਆਦਰ ਦਾ ਸਾਮਾਨ ਮਠਿਆਈ ਫਲ ਆਦਿਕ ਪਹਿਲੇ ਘਲ ਦਿਓ, ਪਿਛੋਂ ਜਾ ਕਦਮ-ਬੋਸੀ ਕਰ, ਬਹੈਸੀਅਤ ਇਕ ਫਕੀਰ ਦੇ ਆਦਰ ਕਰੋ।

ਕਾਜ਼ੀ—ਜਾਣਾ ਹੱਤਕ ਹੈ, ਉਹ ਆ ਜਾਣ।

ਮਸਖਰਾ—ਉਨ੍ਹਾਂ ਦਾ ਆਉਣਾ ਤੁਹਾਡੀ ਹਾਣਤ ਹੈ, ਉਹ ਆਉਣਗੇ ਤਾਂ ਹੈਸੀਅਤ ਹੋਵੇਗੀ: ਫਾਤਹਿ ਦਾ ਮਫ਼ਤੂਹ ਦੀ ਗੋਸ਼ਮਾਲੀ ਕਰਨ ਆਉਣਾ*।

ਕਾਜ਼ੀ—ਤੇ ਓਥੇ ਗਿਆਂ ਉਨ੍ਹਾਂ ਗੋਸ਼ਮਾਲੀ ਕਰਨੀ ਹੈ ਜ਼ਰੂਰ।

ਮਸਖਰਾ—ਓਥੇ ਤਾਂ ਗੋਸ਼ਮਾਲੀ ਕਰਾਉਣ ਜਾਣਾ ਹੈ ਬਹੈਸੀਅਤ ਇਕ ਸ਼ਰੀਫ ਇਨਸਾਨ ਦੇ ਪਾਸ ਇਕ ਵਲੀ ਦੇ।

੧ ਮੁਸਾ:—ਮੌਲਵੀ ਸਾਹਿਬ ਦੀ ਰਾਇ ਸਲੀਮ ਹੈ।

ਦੂਸਰਾ—ਠੀਕ ਹੈ।

ਮੁਤੱਦੀ—ਚੱਲਣਾ ਠੀਕ ਹੈ, ਅਸੀਂ ਹਮਰਕਾਬ ਜਾਵਾਂਗੇ।

ਇਸ ਤਰਾਂ ਦੇ ਬਖੇੜੇ ਝਗੜੇ ਮਗਰੋਂ ਸਾਰੇ ਪਿਛਲੇ ਰਸਤੇ ਹਾਕਮ ਦੇ ਘਰ ਪੁੱਜੇ, ਓਥੋਂ ਕੁਛ ਨਜ਼ਰਾਨਾ ਤੇ ਸੰਦੇਸ਼ਾ ਮੀਰ ਮੁਨਸ਼ੀ ਹੱਥ ਘੱਲਿਆ, ਫੇਰ ਸਾਰੇ ਤਿਆਰ ਹੋਕੇ ਆਪ ਅੱਪੜੇ। ਜਾਕੇ ਬੜੇ ਅਦਬ ਨਾਲ ਮਿਲੇ ਸਤਿਗੁਰਾਂ ਹਥ ਨਾਲ ਆਦਰ ਦਿਤਾ ਤੇ ਫੇਰ ਵਾਰਤਾਲਾਪ ਸ਼ੁਰੂ ਹੋਈ:—

ਮੌਲਵੀ—ਹਜ਼ੂਰ ਅਨਵਰ ਆਪ ਦੇ ਕਦਮਾਂ ਦੇ ਯੁਮਨ ਨਾਲ ਅਸੀਂ ਅੱਜ ਫੈਜ਼ਯਾਬ ਹੋਏ ਹਾਂ, ਆਪ ਦੀਨ ਦੇ ਹਾਦੀ ਹੋ, ਸਭ ਦੇ ਸਾਂਝੇ ਹੋ, ਆਪ ਨੂੰ ਕਿਸੇ ਨਾਲ ਦ੍ਵੈਖ ਨਹੀਂ, ਸਾਡੇ ਪਾਸੋਂ ਇਕ ਚੁੱਕੇ ਚੁਕਾਏ ਉਕਾਈ ਹੋ ਗਈ ਜੋ ਗੁਲਾਬ ਸਿੰਘ ਜੀ ਨੂੰ ਤਸ-ਦੀਆ ਪੁੱਜਾ ਹੈ, ਸੋ ਆਪ ਨੇ ਆਪਣੀ ਫਕੀਰਾਨਾ ਮਿਹਰ ਵਿਚ ਚਿੱਤੋਂ ਭੁਲਾ ਦਿਤਾ ਹੋਣਾ ਹੈ, ਸਾਡੇ ਸਾਰਿਆਂ ਵਲੋਂ ਇਸ ਨਾਵਾਜਬ ਹੋਣਹਾਰ ਤੇ ਇਜ਼ਹਾਰ ਅਫਸੋਸ ਹੈ।

ਇਸ ਤਰ੍ਹਾਂ ਦੀ ਰਸਮੀ ਗੁਫਤਗੂ ਸੁਣਕੇ ਸਤਿ-ਗੁਰੂ ਜੀ ਦੇ ਗੰਭੀਰ ਨੈਣ ਹੋਰ ਗੰਭੀਰ ਹੋ ਗਏ। ਬੁੱਲ੍ਹ ਜੋ ਰਤਾ ਰਤਾ ਦੰਦਾਂ ਹੇਠ ਹੁੰਦੇ ਸਨ, ਖੁੱਲ੍ਹੇ ਨਹੀਂ, ਮਿਟੇ ਰਹੇ। ਆਪ ਸੁਣਦੇ ਰਹੇ ਅਰ ਅਡੋਲ ਬੈਠੇ ਰਹੇ; ਫੇਰ ਜਦ ਚੁੱਪ ਹੋਈ ਸਿਰ ਜ਼ਰਾ ਕੁ ਹਿਲਾਇਆ ਤੇ ਹੱਥ ਨਾਲ ਪਜਾਰ ਦਾ ਇਸ਼ਾਰਾ ਕਰਕੇ ਉੱਠ ਖੜੋਤੇ। ਨਬੀ ਖਾਂ ਦੇ ਮੋਢੇ ਤੇ ਹੱਥ ਧਰਕੇ ਅਪਣੇ ਮਗਰ ਆਉਣ ਦਾ ਇਸ਼ਾਰਾ ਕੀਤਾ। ਕੁਛ ਦੂਰ ਚਲੇ ਗਏ, ਗੁਰੂ ਸਾਹਿਬ ਤੇ ਹਾਕਮ ਨਜ਼ਰੋਂ ਉਹਲੇ ਹੋ ਗਏ। ਏਥੇ ਨਬੀ ਖਾਂ ਬੇਵਸਾ ਪੈਰਾਂ ਤੇ ਢਹਿ ਪਿਆ ਤੇ ਸਤਿਗੁਰ ਜੀ ਨੇ ਕੁਛ ਪਿਆਰ ਦੇ ਬਚਨ ਕੀਤੇ ਜੋ ਸਮਾ ਗਏ ਉਸ ਦੇ ਅੰਦਰ, ਲਹਿ ਗਏ ਥੱਲੇ ਹੀਏ ਵਿਚ; ਹੋਸ਼ ਪਰਤੀ ਰਾਜ ਮਦ ਤੋਂ। 'ਜੁਨਾਬ, ਮਿਹਰ' ਦੋ ਲਫਜ਼ ਬਾਰ ਬਾਰ ਉਸ ਦੇ ਮੂੰਹੋਂ ਨਿਕਲਦੇ ਰਹੇ, ਫੇਰ ਸਤਿਗੁਰ ਮੁੜੇ, ਮਗਰੇ ਮਗਰ ਆਇਆ ਸਿਰ ਨਿਹੁੜਾਈ ਕਿਸੇ ਰੰਗ ਵਿਚ, ਹੋਸ਼ ਵਿਚ, ਯਾਦ ਵਿਚ ਨਬੀ ਖਾਂ। ਫਿਰ ਨਹੀਂ ਉਹ ਕਦੇ ਕੁਸਕਿਆ ਕੋਈ ਵਾਧੂ ਗੱਲ ਜਾਂ ਜ਼ੋਰ ਜੁਲਮ ਧੱਕਾ ਕੀਤਾ ਕੋਈ। ਕੋਈ ਮੁਹਰ

*ਜਿੱਤੇ ਹੋਏ ਜੁਰਮ ਦਾ ਹਾਰੇ ਹੋਏ ਨੂੰ ਸਜ਼ਾ ਦੇਣਾ।

ਲਗ ਗਈ ਮੂੰਹ ਤੇ, ਅੰਦਰ ਕੁਛ ਵਾਪਰ ਗਿਆ ਜਿਸ ਨੂੰ ਉਹ ਜਾਣਦਾ ਹੋਊ, ਪਰ ਫਿਰ ਪਰਜਾ ਉਸ ਦੇ ਵਕਤ ਵਿਚ ਸੁਖੀ ਰਹੀ।

ਸਤਿਗੁਰ ਦਾਤੇ ਬਸੰਤ ਰੁਤ ਦੀ ਅੰਮ੍ਰਿਤ ਵੇਲੇ ਦੀ ਮਿੱਠੀ ਮਿੱਠੀ, ਪਿਆਰੀ ਪਿਆਰੀ ਵਾਯੂ ਵਾਂਙੂ ਕੈਦੋਂ ਛੁਡਾਏ ਸਿਖ ਨੂੰ ਨਾਲ ਲੈਕੇ ਸਰਸੇ ਆ ਗਏ। ਗੁਲਾਬ ਸਿੰਘ ਦੀ ਲੁਕਾਈ ਕਾਕੀ ਪਿਤਾ ਦੇ ਗਲ ਮਿਲੀ, ਵਿਛੁੜਿਆ ਪਰਿਵਾਰ ਫਿਰ ਮਿਲਿਆ ਸੁਖ ਵਰਤੀ, ਠੰਢ ਪਈ।

ਆਖੋ—ਧੰਨ ਖੁੱਲ੍ਹਾਂ ਦਾ ਦਾਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ!

— o —

ਗੀਤ

## ਦਰਸ਼ਨ-ਜੋਦੜੀ

[ਰਾਗ ਪਹਾੜੀ, ਤਾਰ ੩]

ਅਸਥਾਈ —

ਇਕ ਵੇਰੀ ਫੇਰ ਦਿਖਾਈਂ, ਵੇ ਦਿਖਾਈਂ
ਮੈਂ ਕਮਲੀ ਦਿਆ ਸੁਹਣਿਆਂ!
ਕਲਗੀ ਦੀ ਝਮਕ ਦਿਖਾਈਂ ਵੇ ਦਿਖਾਈਂ
ਮੈਂ ਕਮਲੀ ਦਿਆ ਸੁਹਣਿਆਂ!

ਅੰਤਰ:—

ਅਵੇ ਆ ਕਲਗੀ ਵਾਲਿਆ!
ਕਿਵੇਂ ਆ ਕਲਗੀ ਵਾਲਿਆ!
ਇਕ ਵੇਰੀ ਝਾਤ ਪੁਆਈਂ, ਵੇ ਪੁਆਈਂ
ਮੈਂ ਕਮਲੀ ਦਿਆ ਸੁਹਣਿਆਂ।

੨. ਪਛੜ ਪਛੜ ਮੈਂ ਵੇ ਆਈ, ਵੇ ਆਈ,
ਮੈਂ ਕਮਲੀ ਦਿਆ, ਸੁਹਣਿਆਂ!
ਇਕ ਫੇਰਾ ਫੇਰ ਤੂੰ ਪਾਈਂ, ਤੂੰ ਪਾਈਂ
ਮੈਂ ਕਮਲੀ ਦਿਆ ਸੁਹਣਿਆ!
ਅਵੇ ਆ ਕਲਗੀ ਵਾਲਿਆ!
ਕਿਵੇਂ ਆ ਕਲਗੀ ਵਾਲਿਆ!
ਇਕ ਵੇਰੀ ਝਾਤ ਪੁਆਈਂ, ਵੇ ਪੁਆਈਂ
ਮੈਂ ਕਮਲੀ ਦਿਆ ਸੁਹਣਿਆਂ!

੩. ਸਿਕਦੇ ਮੈਂ ਨੈਣ ਠਰਾਈਂ, ਵੇ ਠਰਾਈਂ
ਮੈਂ ਕਮਲੀ ਦਿਆ ਸੁਹਣਿਆਂ।
ਇਕ ਵੇਰੀ ਠੰਢਕ ਪਾਈਂ, ਵੇ ਪਾਈਂ,
ਮੈਂ ਕਮਲੀ ਦਿਆ ਸੁਹਣਿਆਂ!
ਅਵੇ ਆ ਕਲਗੀ ਵਾਲਿਆ!
ਕਿਵੇਂ ਆ ਕਲਗੀ ਵਾਲਿਆ!
ਇਕ ਵੇਰੀ ਝਾਤ ਪੁਆਈਂ ਵੇ ਪੁਆਈਂ
ਮੈਂ ਕਮਲੀ ਦਿਆ ਸੁਹਣਿਆਂ!

੪. ਇਕ ਵੇਰ ਓ ਚਰਨ ਚੁਮਾਈਂ ਵੇ ਚੁਮਾਈਂ
ਮੈਂ ਕਮਲੀ ਦਿਆ ਸੁਹਣਿਆਂ!
ਸੁਹਣੇ ਓ ਚਰਨ ਚਮਾਈਂ, ਵੇ ਚੁਮਾਈਂ
ਮੈਂ ਕਮਲੀ ਦਿਆ ਸੁਹਣਿਆਂ!
ਅਵੇ ਆ ਕਲਗੀ ਵਾਲਿਆ!
ਕਿਵੇਂ ਆ ਕਲਗੀ ਵਾਲਿਆ!
ਇਕ ਵੇਰੀ ਝਾਤ ਪੁਆਈਂ ਵੇ ਪੁਆਈਂ
ਮੈਂ ਕਮਲੀ ਦਿਆ ਸੁਹਣਿਆਂ!

ਸੂਚਨਾ—ਭੰਗਾਣੀ ਯੁੱਧ ਪਿਛੇ (ਪੂਰਬਾਰਧ ਵਿਚ) ਆ ਚੁਕਾ ਹੈ, ਪੀਰ ਬੁਧੂਸ਼ਾਹ ਦਾ ਕੁਛ ਹਾਲ ਉਸ ਵਿਚ ਸੀ। ਇਹ ਪਹਿਲਾਂ ਬੀ ਪੱਕਾ ਸ਼ਰਈ ਨਹੀ ਸੀ, ਇਸ ਕਰਕੇ ਇਸ ਨਾਲ ਹਾਕਮ ਤੇ ਸ਼ਰਈ ਕਡਕੇ ਖੁਣਸਦੇ ਸਨ, ਜਦੋਂ ਇਹ ਭੰਗਾਣੀ ਵਿਚ ਗੁਰੂ ਕੀ ਸੇਵਾ ਕਰ ਆਇਆ ਤਾਂ ਰਾਜ ਕੋਪ ਅੰਦਰੋਂ ਅੰਦਰ ਵਧ ਗਿਆ। ਪਰ ਇਸ ਦਾ ਪ੍ਰਤਾਪ ਤੇ ਸਿਖਾਂ ਦਾ ਵਧਦਾ ਰੋਅਬ ਸਹਾਈ ਰਿਹਾ। ਜਦੋਂ ਅਨੰਦ ਪੁਰ ਦੀ ਰਾਜਧਾਨੀ ਲਟ ਗਈ ਤੇ ਚਮਕੌਰ ਦਾ ਸਾਕਾ ਹੋਇਆਂ ਤਾਂ ਊਸਮਾਨ ਖਾਨ ਹਾਕਮ ਸਢੌਰਾ ਨੂੰ ਆਪਣੇ ਆਪ ਯਾ ਸਰਹਿੰਦ ਤੋਂ ਆਏ ਇਸ਼ਾਰੇ ਨਾਲ ਦਲੇਰੀ ਪੈ ਗਈ ਬੁਧੂ ਸ਼ਾਹ ਨੂੰ ਕਤਲ ਕਰ ਦੇਣ ਦੀ। ਏਹ ਹਾਲ ਕੁਛ ਅਗਲੇ ਪ੍ਰਸੰਗ ਤੋਂ ਵਿਦਿਤ ਹੋ ਜਾਏਗਾ। ਯਾਦ ਰਹੇ ਕਿ ਸੰਮਤ ੧੭੬੬-੬੭ ਵਿਚ ਬਾਬੇ ਬੰਦੇ ਨੇ ਇਸ ਅਪਰਾਧ ਵਿਚ ਸਢੌਰੇ ਤੇ ਹਮਲਾ ਕਰਕੇ ਉਸਮਾਨ ਖਾਂ ਨੂੰ ਮੌਤ ਦਾ ਡੰਡ ਦਿਤਾ ਸੀ।

# ੯੮. ਨਸੀਰਾਂ ਯਾ ਨਸੀਰ ਬੇਗਮ*

ਸੱਚ ਦੀ ਸ਼ਮਅ ਦੇ ਪਰਵਾਨੇ।

੧ [ਇਕ ਪਰਿਵਾਰ ਨਛਾਵਰ]।

ਅਪਣੇ ਮਹਿਲ ਸਢੌਰੇ ਵਿਚ ਨਸੀਰਾਂ† ਉਦਾਸ ਬੈਠੀ ਨੇ ਲੰਮਾਂ ਹਾਹੁਕਾ ਲੈਕੇ ਗਾਵਿਆ:-

ਫੁੱਲ ਖਿੜੇ ਫੁਲਵਾੜੀ ਸਹੀਓ,
ਅੰਬ ਸਗੂਫ਼ੇ ਨਾਲ ਭਰੇ।
ਬੁਲਬੁਲ ਭੌਰੇ ਆਨ ਜੁੜੇ ਹੈਨ,
ਕੋਇਲ ਕੂ ਕੂ ਕੂਕ ਕਰੇ।
ਦੋਵੇਂ ਲਾਲ ਅੱਖ ਦੇ ਤਾਰੇ,
ਨਜ਼ਰ ਨ ਆਵਣ ਸੁੰਞ ਪਈ।
ਅੰਮਾਂ ਜਾਇਆ ਵੀਰ ਨ ਦਿੱਸੇ,
ਨੈਣੋਂ ਨੀਰ ਅਸਾਰ ਭਰੇ।

ਸੈਦ ਖਾਨ–ਪਿਆਰੀ ਭੈਣ ਜੀਉ! ਤੁਸੀਂ ਆਲਿਮ ਹੋ, ਦੀਨਦਾਰ ਹੋ,ਫਕੀਰੀ ਖਾਨਦਾਨਵਿਚ ਆਦਰ ਜੋਗ ਹੋ, ਜ਼ਰਾ ਦਿਲ ਨੂੰ ਢਾਰਸ ਦਿਓ, ਜੋ ਅੱਲਾ ਦੀ ਮਰਜ਼ੀ ਸੀ ਹੋ ਗਈ, ਹੁਣ ਸਬਰ ਸ਼ੁਕਰ ਤੋਂ ਕੰਮ ਲਓ, ਇਸ ਤਰਾਂ ਦਿਨ ਰਾਤ ਝੂਰਿਆਂ ਕੀਹ ਬਣੇਗਾ?

ਨਸੀਰਾਂ–ਮੇਰੇ ਵੀਰ ਜੀਉ! ਮੈਂ ਬਥੇਰਾ ਜ਼ੋਰ ਲਾਉਂਦੀ ਤੇ ਏਸ ਅਮੋੜ ਮਨ ਨੂੰ ਸਮਝਾਉਂਦੀ ਹਾਂ, ਇਨ੍ਹਾਂ ਸੜਦੇ ਹੰਝੂਆਂ ਨੂੰ ਅੱਖਾਂ ਦੇ ਪਿੱਛੇ ਬੰਨ੍ਹ ਬੰਨ੍ਹ ਬਹਾਉਂਦੀ ਹਾਂ, ਪਰ ਕਲੇਜੇ ਦੀ ਤੜਪ ਕੁਝ ਪੇਸ਼ ਨਹੀਂ ਜਾਣ ਦਿੰਦੀ। ਕਲੇਜੇ ਨੂੰ ਵੀ ਥੰਮ੍ਹਦੀ ਹਾਂ, ਕੁਰਾਨ ਪੜ੍ਹਦੀ ਹਾਂ, ਹਦੀਸਾਂ ਵਿਚਾਰਦੀ ਹਾਂ, ਪਰ 'ਵੀਰ ਵਿਛੋੜਾ' ਤੇ 'ਪੁੱਤਾਂ ਦਾ ਸੱਲ' ਮੱਲੋ ਮੱਲੀ ਬਿਹਬਲ ਕਰ ਘੱਤਦਾ ਹੈ। ਹਾਂ ਤਾਂ ਮੈਂ ਬੇਸਬਰੀ, ਪਰ ਵੀਰਾ! ਉਸ ਕਾਲਜੇ ਦਾ ਕੀ ਹਾਲ ਹੋਵੇ ਜਿਸ ਦੇ ਇੱਕੋ ਦਿਨ ਦੋ ਅੱਖਾਂ ਦੇ ਤਾਰੇ ਤੇ ਇਕ ਵੀਰ ਇਸ ਸੰਸਾਰ ਵਿਚੋਂ ਗ਼ਾਇਬ ਹੋ ਜਾਵਣ? ਸ਼ਾਹ ਸਾਹਿਬ ਬੀ ਬੜਾ ਹੀ ਸਮਝਾਉਂਦੇ ਹਨ, ਪਰ ਵੀਰ ਜੀ! ਪੱਤੇ ਵਲੂੰਧਰਿਆਂ ਦਰਖਤਾਂ ਦਾ ਫੱਟ ਬੀ ਉਸੇ ਵੇਲੇ ਨਹੀਂ ਸੁੱਕ ਜਾਂਦੇ, ਮੈਂ ਤਾਂ ਆਦਮ ਜ਼ਾਤ ਤੀਮਤ ਹਾਂ।

ਸੈਦ ਖਾਨ––ਬੀਬੀ ਰਾਣੀ ਤੇ ਚੰਗੀ ਚੰਗੀ ਭੈਣ ਜੀਉ! ਤੁਸੀਂ ਸੱਚੇ ਹੋ, ਮੇਰਾ ਆਪਣਾ ਤੁਸਾਂ ਤੋਂ ਬੁਰਾ ਹਾਲ ਹੈ, ਮੈਂ ਜਿਸ ਵੇਲੇ ਕਾਬਲ ਵਿਚ ਅਜ਼ੀਜ਼ਾਂ (ਪਿਆਰਿਆਂ) ਦੀ ਮੌਤ ਸੁਣੀ, ਮੈਂ ਬਿਹ-ਬਲ ਹੋ ਗਿਆ ਸਾਂ, ਹੁਣ ਤਕ ਮੇਰੇ ਅੰਦਰੋਂ ਐਸੀ ਖਿਜ਼ ਦਾ ਗੁਬਾਰ ਉੱਠਦਾ ਹੈ ਕਿ ਅੱਖਾਂ ਤੋਂ ਪਾਣ ਹੀ ਨਿਕਲਦਾ ਹੈ, ਪਰ ਕੀਤਾ ਕੀ ਜਾਵੇ? ਮੌਤਉਹ ਦੁਖ ਹੈ ਜਿਸ ਦਾ ਦਾਰੂ ਨਹੀਂ ਹੈ, ਇਹ ਐਸੀ ਹੋ ਚੁਕਣੀਹੈਕਿ ਮੁੜਨਹੀਂਬਦਲਸਕਦੀ।ਹਜ਼ਾਰਵੈਰਾਗ ਕਰੋ, ਸਿਵਾ ਆਪੇ ਨੂੰ ਸਾੜਨ ਫੂਕਨ ਦੇ ਹੋਰ ਕੁਝ ਨਹੀਂ। ਅੰਤ ਕਈ ਦਿਨ ਗੁਜ਼ਾਰ ਰੋ ਧੋ ਖਪ ਖਪਾ ਕੇ ਕਲੇਜੇ ਨੂੰ ਕੋਈ ਨਾ ਕੋਈ ਢੱਕਣ ਆ ਹੀ ਜਾਂਦਾ ਹੈ! ਭਾਵੇਂ ਵਿਛੋੜੇ ਦੇ ਦਾਗ਼ ਧੋਤਿਆਂ ਨਹੀਂ ਕਦੇ ਲੱਥੇ, ਪਰ ਦਿਨ-ਕਟੀ ਹੋਣ ਹੀ ਲੱਗ ਪੈਂਦੀ ਹੈ। ਹਾਂ, ਜੇ ਕਦੇ ਅੱਲਾ ਰਹਿਮ ਕਰੇ, ਕੋਈ ਸਬਰ ਸ਼ੁਕਰ ਦਾ ਤੋਸ਼ਾ ਦਰੋਂ ਘਰੋਂ ਘੱਲ ਦੇਵੇ ਤਾਂ ਮਨ ਛੇਤੀ ਸੁਖੀ ਹੋ ਜਾਂਦਾ ਹੈ। ਅੱਲਾ ਦੇ ਪਿਆਰ ਵੱਲ ਰੁਖ਼ ਕੀਤਿਆਂ ਜੇਰਾ ਝਬਦੇ ਹੋ ਆਉਂਦਾ ਹੈ।

ਨਸੀਰਾਂ–ਤੇ ਵੀਰ ਵੇ! ਜਿਸ ਦੇ ਪੁੱਤ ਸ਼ੀਹਾਂ ਜੋੜੇ ਜੁਆਨ, ਯੂਸਫ ਵਰਗੇ ਸੁਹਣੇ, ਲਹੂ ਲੁਹਾਨ ਹੋ ਖ਼ਾਕ ਵਿਚ ਰੁਲ ਧੁਲ ਮਿੱਟੀ ਹੋ ਚੁਕੇ ਹੋਣ ਤੇ ਦੋ ਹੋਰ ਓਸੇ ਕਿਸਮਤ ਲਈ ਈਦ ਦੇ ਬੱਕਰੇ ਵਾਂਗੂ ਪਲ ਰਹੇ ਹੋਣ; ਉਸ ਮਾਂ ਨੂੰ ਕਿਹੜਾ ਸਬਰ ਆਕੇ ਹੌਂਸਲਾ ਬਨ੍ਹਾਵੇ? ਵੀਰਾ! ਦੋ ਭੇਟਾ ਦੇ ਬੈਠੀ ਹਾਂ, ਦੋ ਹੋਰ ਭੇਟਾ ਦੇਣ ਲਈ ਪਾਲ ਰਹੀ ਹਾਂ। ਕਾਸ਼! ਮੈਂ ਔਤ੍ਰੀ ਹੁੰਦੀ, ਮੇਰੀ ਨਿਕਰਮਣ ਕੁੱਖ ਸਰਵੀ ਨਾ ਹੁੰਦੀ, ਨਾ ਹੀਰੇ ਮਿਰਗ ਪਾਲਦੀ ਨਾ ਕੁਹੀਂਦੇ ਮਰਦੇ ਵੇਖਦੀ।

ਇਹ ਕਹਿ ਨਸੀਰਾਂ ਦੀਆਂ ਭੁੱਬਾਂ ਨਿਕਲ ਗਈਆਂ, ਰੋਂਦੀ ਰੋਂਦੀ ਬੇਸੁਧ ਹੋ ਗਈ। ਗੋਲੀਆਂ ਬਾਂਦੀਆਂ ਅਰਕ ਗੁਲਾਬ ਤੇ ਕਿਉੜੇ ਨੂੰ ਭਜੀਆਂ। ਇਕ ਨੇ ਝੋਲੀ ਪਾ ਲਿਆ ਇਕ ਦੰਦਨ ਖੋਹਲਣ

---

*ਇਹ ਪ੍ਰਸੰਗ ਸੰ: ਖ਼ੁ: ਨਾ: ਸਾ: ੪੪ (੧੯੧੭ ਈ:) ਦੇ ਗੁਰਪੁਰਬ ਸਪਤਮੀ ਸਮੇਂ ਟ੍ਰੈਕਟ ਦੀ ਸੂਰਤ ਵਿਚ 'ਸਹਣਿਆਂ ਦੇ ਸੁਲਤਾਨ' ਨਾਮ ਹੇਠ ਪ੍ਰਕਾਸ਼ਿਆ ਸੀ।

†ਪੀਰ ਬੁਧੂਸ਼ਾਹ ਦੀ ਇਸਤ੍ਰੀ ਦਾ ਨਾਮ।

ਲੱਗੀ, ਇਕ ਸ਼ਾਹ ਸਾਹਿਬ ਵੱਲ ਦੀਵਾਨ ਖਾਨੇ ਦੜੀ ਗਈ। ਗੱਲ ਕੀ ਪਲੋ ਪਲੀ ਵਿਚ ਸ਼ਾਹ ਸਾਹਿਬ ਆ ਗਏ, ਹੋਸ਼ ਲਿਆਉਣ ਦਾ ਜਤਨ ਹੋਣ ਲਗ ਪਿਆ, ਜਤਨ ਕਾਮਯਾਬ ਹੋ ਗਿਆ। ਬੀਬੀ ਦੀ ਹੋਸ਼ ਪਰਤ ਆਈ, ਪਰ ਨਿਢਾਲ ਅਤਿ ਸੀ।

ਸੈਦ ਖਾਨ ਆਪੇ ਨੂੰ ਰੋਕਦਾ ਸੀ,ਪਰ ਤੋਸ ਪਾਸੋਂ ਨਾ ਰਿਹਾ ਗਿਆ, ਰੋਕਦੇ ਰੋਕਦੇ ਸ਼ਾਹ ਸਾਹਿਬ ਨਾਲ ਗੱਲੀਂ ਜੁੱਟ ਪਿਆ, ਆਖਣ ਲੱਗਾ "ਆਪ ਵੱਡੇ ਹੋ ਤੇ ਮੇਰੇ ਸਭ ਤਰ੍ਹਾਂ ਆਦਰ ਜੋਗ ਹੋ,ਮਿਹਰ ਕਰੋ ਤੇ ਇਕ ਦਾਨ ਦਿਓ, ਦੂਸਰੇ ਸਾਹਿਬਜ਼ਾਦਿਆਂ ਨੂੰ ਮੈਦਾਨ ਜੰਗ ਵਿਚ ਨਹੀਂ ਟੋਰਨਾਂ। ਆਪ ਫਕੀਰ ਹੋ, ਫਕੀਰਾਂ ਨੂੰ ਜੰਗਾਂ ਜੱਦਲਾਂ ਨਾਲ ਕੀਹ ? ਇਹ ਮੁਲਕਗੀਰੀਆਂ ਖ਼ੁਸਰਵਾਂ ਪਾਤਸ਼ਾਹਾਂ) ਨੂੰ ਹੀ ਸਲਾਮਤ ਰਹਿਣ ਤੁਹਾਨੂੰ ਅੱਲਾ ਨੇ ਸੁਖ ਹੀ ਸੁਖ ਬਖਸ਼ਿਆ ਹੈ ਅੱਲਾ ਦੀ ਯਾਦ ਵਿਚ ਸੁਖੀ ਦਿਨ ਗੁਜ਼ਾਰੋ। ਤੀਰ, ਤੁਫੰਗ, ਗੋਲ, ਕੂਚ, ਖ਼ੂਨ, ਮਰਨਾ, ਮਾਰਨਾ, ਇਹ ਅਸਾਂ ਸਿਪਾਹੀਆਂ ਲਈ ਅੱਲਾ ਨੇ ਲਿਖ ਦਿਤੀਆਂ ਹਨ, ਸੋ ਸਿਰ ਮੱਥੇ ਉੱਤੇ !

ਸ਼ਾਹ ਸਾਹਿਬ-ਖਾਨ ਜੀਉ ! ਮੈਂ ਸਿਪਾਹੀ ਨਹੀਂ ਨਾ ਮੁਲਕਗੀਰੀ ਦੀ ਹਵਸ ਹੈ, ਨਾਂ ਮੇਰੇ ਜੰਗ ਵਿਚ ਸ਼ਾਮਲ ਹੋਣ ਦਾ ਕਾਰਨ ਹਿਰਸ ਹੈ। ਮੈਂ ਤਾਂ 'ਇਸ਼ਕ' ਤੇ 'ਅਸੂਲ' ਦੇ ਨੁਕਤੇ ਤੋਂ 'ਸ਼ਰੀਕੇ ਜੰਗ' ਹੋਇਆ ਸਾ ਤੇ-ਅੱਲਾ ਮੈਨੂੰ ਸਬਰ ਦੇਵੇ ਮੈਂ ਵਡਭਾਗ ਹਾਂ ਕਿ ਮੇਰੇ ਪੁੱਤ੍ਰ ਮੇਰੇ ਮਹਿਬੂਬ ਦੇ ਕੰਮ ਆਏ। ਦੋ ਗੋਸ਼ਤ ਦੇ ਟੁਕੜੇ ਜਿਨ੍ਹਾਂ ਵਬਾ, ਮਰੀ, ਹਾਦਸੇ, ਕਿਸੇ ਹੀਲੇ ਅੰਤ ਮਰਨਾ ਹੀ ਸੀ, ਉਹ ਇਕ ਅੱਲਾ ਦੀ ਖ਼ਿਦਮਤ, ਦੂਜੇ ਰਸੂਲ ਦੀ ਖ਼ਿਦਮਤ, ਤੀਜੇ ਅਸੂਲ ਪ੍ਰਸਤੀ ਲਈ ਤਸੱਦਕ (ਸਦਕੇ) ਹੋ ਗਏ। ਮੈਂ ਸੌਤ੍ਰਾ ਹੋ ਗਿਆ ਹਾਂ, ਨਸੀਰਾਂ ਦੀ ਕੁੱਖ ਹਰੀ ਹੋ ਗਈ ਹੈ। ਰਹਿੰਦੀ ਦੁਨੀਆਂ ਤਕ ਇਸ ਦੀ ਕੁਰਬਾਨੀ ਉਤੇ ਅਰਸ਼ਾਂ ਤੋਂ ਰਹਿਮਤ ਬਰਸੇਗੀ।

ਸੈਦਖਾਨ—ਸ਼ਾਹ ਸਾਹਿਬ ! ਮੈਨੂੰ ਖ਼ੁਦ ਕਹਿੰਦਿਆਂ ਸ਼ਰਮ ਆਉਂਦੀ ਹੈ ਕਿ ਮੈਂ ਸਿਪਾਹਗੀਰੀ ਦੇ ਵਿਰੁੱਧ ਕੁਛ ਆਖਾਂ। ਮੈ ਆਪ ਸਿਪਾਹੀ ਹਾਂ, ਪੰਜ ਹਜ਼ਾਰੀ ਦਾ ਦਰਜਾ ਕਈ ਬਹਾਦਰੀਆਂ ਕਰਕੇ ਪਾ ਚੁੱਕਾ ਹਾਂ ਪਰ ਪਤਾ ਨਹੀਂ ਹਮਸ਼ੀਰਾ ਸਾਹਿਬਾ ਦੇ ਸਦਮੇ ਨੇ ਮੈਨੂੰ ਕਿਉਂ ਕਮਜ਼ੋਰ ਕਰ ਦਿਤਾ ਹੈ? ਬਰਖ਼ੁਰਦਾਰਾਂ ਦੀ ਤੇ ਵੀਰ ਦੀ ਮੌਤ ਮੈਂ ਕਾਬਲ ਵਿਚ ਸੁਣੀ ਸੀ, ਸੁਣਦੇ ਸਾਰ ਗ਼ਮਜ਼ਦਾ ਤੇ ਸਖ਼ਤ ਉਦਾਸ ਹੋ ਗਿਆ ਸਾਂ, ਖ਼ਯਾਲ ਸੀ ਕਿ ਮੈਂ ਵਤਨ ਆਕੇ ਕੁਛ ਸੁਖੀ ਹੋ ਜਾਸਾਂ ਪਰ ਇਥੇ ਆਕੇ ਹੋਰ ਬੀ ਦੁਖੀ ਹੋ ਗਿਆ ਹਾਂ। ਮੀਰ ! ਕੁਛ ਹੈ ਤੇ ਕਿਸੇ ਤਰ੍ਹਾਂ ਹੈ ਚਾਹੇ ਕਮਜ਼ੋਰੀ ਹੈ ਚਾਹੇ ਮੁਹੱਬਤ, ਇਕ ਇਕਰਾਰ ਮੈਂ ਆਪ ਤੋਂ ਜ਼ਰੂਰ ਲੈਣਾ ਹੈ ਕਿ ਛੋਟੇ ਸਾਹਿਬਜ਼ਾਦਿਆਂ ਨੂੰ ਆਪ ਮੈਦਾਨ ਜੰਗ ਵਿਚ ਨਹੀਂ ਘੱਲੋਗੇ।

ਸ਼ਾਹ ਸਾਹਿਬ--ਖਾਨ ਸਾਹਿਬ ! ਆਪ ਕਿਹੜੇ ਭੁਲੇਖੇ ਵਿਚ ਹੋ, ਮੈਂ ਕਿਸੇ ਨੂੰ 'ਸ਼ਰਬਤ ਸ਼ਹਾਦਤ' ਪਿਲਾ ਸਕਦਾ ਹਾਂ? ਇਹ ਅੱਲਾ ਦੀ ਰਹਿਮਤ ਹੈ। ਵੱਡੇ ਬਰਖ਼ੁਰਦਾਰ ਤੇ ਆਪ ਦੇ ਭਾਈ ਸਾਹਿਬ, ਮੇਰੇ ਛੋਟੇ ਭਾਈ ਸਾਹਿਬ ਨਸੀਬਾਂ ਵਾਲੇ ਸਨ ਜੋ ਓਹ ਉਹ 'ਆਬੇ ਕੌਸਰ' ਪੀ ਗਏ, ਜਿਸ ਦਾ ਜ਼ਿਕਰ ਕਰਦੇ ਹਨ ਕਿ ਬਹਿਸ਼ਤਾਂ ਵਿਚ ਹੁੰਦਾ ਹੈ। ਨਹੀਂ ਨਹੀਂ, ਰਸੂਲਾਂ ਦਾ ਰਸੂਲ ਆਪ ਜਗਤ ਵਿਚ ਆਇਆ ਹੈ ਤੇ 'ਆਬੇ ਕੌਸਰ' ਨਾਲ ਇੱਥੇ ਲੈ ਆਇਆ ਹੈ ਤੇ ਇਹ 'ਆਬਿ ਕਸਰ' 'ਸ਼ਰਬਤੇ ਸ਼ਹੀਦੀ' ਹੈ, ਜੋ ਉਸ ਦੇ ਫ਼ੁਰਮਾਨ ਵਿਚ ਉਸ ਦੀ ਖ਼ੁਸ਼ੀ ਵਿਚ, ਜਾਨ ਨਿਸਾਰਾਂ, ਮੁਹੱਬਤ ਦੇ ਬੰਦਿਆਂ ਨੂੰ ਉਸ ਦੀ ਨਜ਼ਰ ਮੁਹੱਬਤ ਸ਼ਿਨਾਸ (ਪਿਆਰ ਪਛਾਣਨ ਵਾਲੀ ਦ੍ਰਿਸ਼ਟੀ) ਜਾਮ (ਪਿਆਲੇ) ਭਰ ਭਰ ਕੇ ਪਿਲਾਉਂਦੀ ਹੈ। ਮੈਂ ਬੀ ਉਸ ਮਹਿਫਲ ਵਿਚ ਗਿਆ ਸਾਂ, ਪੁੱਤ ਤੇ ਭਾਈ ਸਾਹਿਬ ਨਸੀਬ ਵਾਲੇ ਸਨ, ਪੀ ਗਏ, ਅਮਲੀ ਹੋ ਗਏ, ਜੰਨਤ ਨਸੀਬ ਹੋ (ਸੁਰਗ ਪਹੁੰਚ) ਗਏ ਮੈਂ ਜੀਉਂਦਾ ਵਾਪਸ ਆ ਗਿਆ। ਮੇਰਾ ਨਸੀਬਾ ਯਾਵਰ ਹੁੰਦਾ, ਮੈਂ ਵੀ ਉਹ ਨਸ਼ਾ ਪੀ ਲੈਂਦਾ ਜੋ ਤਲਵਾਰ ਦੀ ਨੋਕ ਨਾਲ ਪੀਤਾ ਜਾ ਕੇ ਅਮਰ ਪਦ ਤੇ ਲੈ ਜਾਂਦਾ ਹੈ।

ਨਸੀਰਾਂ—ਵੀਰਨ ਜੀਉ ! ਸ਼ਾਹ ਸਾਹਿਬ ਨੂੰ ਨਾ ਸਮਝਾਓ, ਇਨ੍ਹਾਂ ਦੇ ਦਿਲ ਨੂੰ ਖੇਚਲ ਨਾ ਦਿਓ। ਇਹ ਕਿਸੇ ਨਸ਼ੇ ਵਿਚ ਹਨ, ਮੈਂ ਬਦਨਸੀਬ ਨਾ ਉਸ ਨਸ਼ੇ ਵਿਚ ਹਾਂ, ਨਾ ਪਹਿਲੋਂ ਮਰ ਗਈ ਕਿ ਅਪਣੇ ਦੁਲਾਰਿਆਂ ਦੀਆਂ ਖ਼ੂਨ ਆਲੂਦ (ਲਹੂ

ਲਿੱਬੜੀਆਂ) ਲਾਸ਼ਾਂ ਦਾ ਨਜ਼ਾਰਾ ਇਨ੍ਹਾਂ ਨਿੱਜ ਨਾ ਹੁੰਦੇ ਨੈਣਾਂ ਨਾਲ ਨਾ ਵੇਖਦੀ। ਕਾਸ਼! ਮੇਰੇ ਅੱਲਾ! (ਅਸਮਾਨਾਂ ਵਲ ਤੱਕਕੇ) ਕਾਸ਼! ਐ ਮੇਰੇ ਖੁਦਾ! ਐ ਮੇਰੇ ਰਸੂਲ! ਮੈਨੂੰ ਵੀ ਮੇਰੇ ਲਾਲਾਂ ਪਾਸ ਬੁਲਾ ਲੈ, ਯਾ ਹੇ ਮੇਰੇ ਅੱਲਾ! ਉਸ ਨਸ਼ੇ ਦੀ ਕੋਈ ਬੂੰਦ ਮੈਨੂੰ ਵੀ ਪਿਲਾ ਕਿ ਜਿਸ ਦੇ ਅਮਲ (ਨਸ਼ੇ) ਨਾਲ ਵਿਛੋੜੇ ਦੀ ਖੰਜਰ, ਭਰਾਵਾਂ ਤੇ ਪੁੱਤਰਾਂ ਦੇ ਵਿਛੋੜੇ ਦੀ ਸਾਂਗ ਮੇਰੇ ਸ਼ੌਹਰ (ਪਤੀ) ਦੇ ਦਿਲ ਪਰ ਬੇਅਸਰ ਪੈ ਰਹੀ ਹੈ। ਇਉਂ ਕਹਿੰਦੀ ਨਸੀਰਾਂ ਫਿਰ ਬੇਹੋਸ਼ ਹੋ ਗਈ।

ਹੁਣ ਛੱਟੇ ਨਹੀਂ ਮਾਰੇ ਗਏ, ਸ਼ਾਹ ਸਾਹਿਬ ਨੇ ਡੇਲੇ ਤੋਂ ਫੜਕੇ ਨੈਣ ਅਕਾਸ਼ਾਂ ਵੱਲ ਕਰਕੇ ਜ਼ਰਾਕੁ ਦਖਾਇਆ ਤਾਂ ਕੁਛ ਪਲਾਂ ਮਗਰੋਂ ਨੈਣ ਖੁੱਲ੍ਹ ਗਏ ਤੇ ਸਹਿਜੇ ਬੋਲੀ:—

(ਉੱਪਰ ਤੱਕ ਕੇ) "ਮੇਰੇ ਅੱਲਾ! ਮੇਰੇ ਅੱਲਾ! (ਹੇਠਾਂ ਤੱਕ ਕੇ) ਸ਼ਾਹ ਸਾਹਿਬ! ਵੀਰਨ ਜੀਉ! ਲਾਲ ਤਾਂ ਜੀਉਂਦੇ ਹਨ। ਹਾਂ ਜੀ, ਮੈਂ ਅੱਖੀਂ ਡਿੱਠੇ ਹਨ, ਵੀਰਨ ਜੀਉ! ਸੁਣੋ:

ਇਕ ਜ਼ਿਮੀਂ ਮੈਂ ਦੇਖੀ ਹੈ ਹੁਣੇ ਹੁਣੇ, ਸੋਨੇ ਦੀ ਹੈ ਤੇ ਵਿਚ ਮੋਤੀ ਤੇ ਹੀਰੇ ਜੜੇ ਹਨ। ਉਸ ਪਰ ਇਕ ਨੀਲੇ ਰੰਗ ਦਾ ਘੋੜਾ ਹੈ ਜਿਸ ਪਰ ਇਕ ਕਲਗੀਦਾਰ 'ਹੁਸਨ ਦਾ ਵਜੂਦ' ਖੜਾ ਹੈ। ਕਲਗੀ ਦੀ ਹਰ ਨੋਕ ਵਿਚ ਇਕ ਇਕ ਸੂਰਜ ਹੈ, ਮੱਥੇ ਤੇ ਜਿਗਾ ਹੈ, ਜਿਸ ਵਿਚ ਨਗਾਂ ਦੀ ਥਾਂ ਨਿੱਕੇ ਨਿੱਕੇ ਚੰਦਰਮਾਂ ਜੜੇ ਹਨ। ਗਲ ਜਾਮਾ ਹੈ, ਜਿਸ ਪਰ ਅਸਮਾਨ ਦੇ ਤਾਰਿਆਂ ਦੀ ਗੂੜ੍ਹੀ ਕਹਿਕਸ਼ਾਂ (ਅਕਾਸ਼ ਗੰਗਾ) ਵਾਙੂ ਅਫਸ਼ਾਂ (ਛਿੜਕਾਉ) ਪਈ ਲਿਸ਼ਕਦੀ ਹੈ, ਮੌਂਢਿਆਂ ਦੇ ਮਗਰ ਤੀਰ ਕਮਾਨ ਹੈ, ਪਰ ਉਹ ਕੋਈ ਬਿਜਲੀਆਂ ਹਨ ਜੋ ਅੱਖ ਦੇ ਇਕ ਇਕ ਚਮਕਾਰੇ ਵਿਚ ਹਜ਼ਾਰ ਹਜ਼ਾਰ ਲਿਸ਼ਕਾਰੇ ਮਾਰਦੀਆਂ ਹਨ। ਵੀਰਨ! ਇਸ 'ਹੁਸਨ ਵਜੂਦ' ਦੇ ਚਿਹਰੇ ਪਰ ਐਸਾ ਜਮਾਲ ਹੈ ਕਿ ਯੂਸਫ ਸੁਣਿਆ ਹੈ, ਮੇਰੀ ਜਾਚੇ ਇਨ੍ਹਾਂ ਦੇ ਮੁਬਾਰਕ ਕਦਮਾਂ ਦੀਆਂ ਤਲੀਆਂ ਯੂਸਫ ਤੋਂ ਸੁਹਣੀਆਂ ਹੋਸਨ। ਫੇਰ ਵੀਰਨ ਜੀਉ! (ਅੱਖਾਂ ਮੀਟ ਗਈ) ......ਹਾਂ (ਨੈਣ ਖੋਲ੍ਹਕੇ ਫੇਰ) ਮੇਰੇ ਵੀਰਨ ਜੀਉ! ਇਸ ਚਿਹਰੇ ਵਿਚ ਰੋਅਬ ਉੱਠਦਾ ਸੀ ਚੜ੍ਹਦੇ ਸੂਰਜ ਵਾਙੂ, ਇਕ ਜਲਾਲ ਫੁੱਗਾਟੇ ਮਾਰਦਾ ਸੀ, ਮੇਰੇ ਤਾਂ ਨੈਣ ਬੰਦ ਹੋ ਹੋ ਜਾਂਦੇ ਸਨ। ਵੀਰਨ ਜੀਉ! ਇਹ ਕੌਣ ਸੀ? ਹਾਂ ਕੌਣ ਸੀ? ਜੀਉ ਜੀ! ਮੈਂ ਤੱਕ ਕੇ ਬੇਸੁੱਧ ਹੋ ਚੱਲੀ ਸਾਂ, ਤਾਂ ਕੀ ਡਿੱਠਾ ਕਿ ਚਿਹਰੇ ਤੇ ਪਿਆਰ, ਰਸੀਲੀ, ਨਿਮਰੀ, ਨਰਮੀ, ਕੋਮਲਤਾਈ ਆ ਗਈ, ਅਵਾਜ਼ ਬੁਲਬੁਲ ਵਾਂਙ ਦਿਲ-ਖਿੱਚ ਹੋ ਨਿਕਲੀ, ਨੈਣਾਂ ਤੋਂ ਮਿੱਠੇ ਤੇ ਰਸੀਲੇ ਪਿਆਰ ਦਾ ਮੀਂਹ ਵੱਸ ਉੱਠਿਆ, ਆਖਣ ਲੱਗੇ:—

'ਆਓ ਮੇਰੇ ਸ਼ੇਰੋ! ਮਾਂ ਨੂੰ ਮਿਲੋ'।

ਤਾਂ ਵੀਰਨ ਜੀਉ! ਮੇਰੇ ਦੋਵੇਂ ਸ਼ੇਰ ਨਮੂਦਾਰ ਹੋ ਗਏ, ਤੇ ਮੇਰੇ ਗਲੇ ਲਿਪਟਕੇ ਬੋਲੇ:—'ਅੰਮੀ! ਅਸੀਂ ਜੀਉਂਦੇ ਹਾਂ, ਅਸੀਂ ਅਰਸ਼ਾਂ ਵਿਚ ਸੁਖੀ ਤੇ ਉੱਚੇ ਹਾਂ, ਅੰਮੀ! ਅੱਬਾ (ਪਿਤਾ) ਨੂੰ ਆਖੀਂ ਅੱਲਾ ਤੇਰੇ ਤੇ ਰਹਿਮਤ ਕਰੇ, ਇਹ ਦਰਜਾ, ਹੇ ਅਬਾ! (ਪਿਤਾ) ਤੇਰੀ ਰਹਿਮਤ ਤੋਂ ਸਾਨੂੰ ਨਸੀਬ ਹੋਇਆ ਹੈ'। ਇੰਨੇ ਨੂੰ ਮੇਰੇ ਦੇਵਰ ਤੇ ਵੀਰ ਜੀ ਬੀ ਆ ਗਏ ਖੁਸ਼ ਖੁਸ਼। ਵੀਰ ਜੀ ਮੇਰੇ ਸਿਰ ਤੇ ਪਿਆਰ ਦੇਕੇ ਬੋਲੇ,—ਹਮਸ਼ੀਰਾ ਸਾਹਿਬਾ! ਅਸਾਂ ਜੰਨਤ* ਪਾਈ, ਤੁਸੀਂ ਸਾਡੇ ਸੋਹਿਲੇ ਗਾਉਣ ਦੀ ਥਾਂ ਵੈਣ ਪਾਉਂਦੇ ਹੋ? ਭਰਾਵਾਂ ਦੇ ਦਰਜੇ ਵਧਣ ਤੇ ਭੈਣਾਂ ਰੋਣ?'

ਮੇਰੇ ਵੀਰਨ ਜੀਉ! ਫੇਰ ਓਸ 'ਹੁਸਨ ਵਜੂਦ' ਨੇ ਮੇਰੀ ਵੱਲ ਤੱਕਿਆ, ਮੈਂ ਬੇਅਖਤਿਆਰ ਹੋ ਪੈਰਾਂ ਪਰ ਡਿੱਗ ਪਈ, ਤੀਰ ਜੋ ਉਹਨਾਂ ਦੇ ਹੱਥਾਂ ਵਿਚ ਸੀ, ਜੋ ਕਿਸੇ ਪਾਰਸ ਵਰਗੇ 'ਕਦੇ ਚਮਕ ਤੋਂ ਅਚਮਕ ਨਾ ਹੋਣ ਵਾਲੇ' ਧਾਤੂ ਦਾ ਬਣਿਆਂ ਜਾਪਦਾ ਸੀ, ਮੇਰੇ ਸਿਰ ਨਾਲ ਲਾਕੇ ਕਿਹਾ 'ਤੇਰੀ ਨਜ਼ਰ ਕਬੂਲ।' ਬੇਟੇ ਦਿੱਤੇ, ਹਾਂ, ਤੂੰ ਸਾਨੂੰ ਵੀਰ ਦੇਵਰ ਤੇ ਬੇਟੇ ਦਿਤੇ, ਅਸਾਂ ਤੈਨੂੰ 'ਨਾਮ' ਬਖਸ਼ਿਆ। ਤੇ ਵੀਰਨ ਜੀਉ! ਮੇਰੇ ਮੂੰਹੋਂ—ਨਹੀਂ, ਲੂੰ ਲੂੰ ਥੀਂ ਨਿਕਲਿਆ:— ਵਾਹਿਗੁਰੂ!

ਫੇਰ ਮੈਨੂੰ ਕਿਸੇ ਨੇ ਮੋਢੇ ਤੋਂ ਫੜਕੇ ਪਿਆਰ ਦਿਤਾ ਤੇ ਮੇਰੇ ਨੈਣ ਖੁੱਲ੍ਹ ਗਏ।

ਹਾਂ, ਅੱਖੋ! ਮਿਟ ਜਾਓ। ਇਹ ਦਰਸ਼ਨ ਨਾ ਹਟੇ, ਅੱਖਾਂ ਅੱਗੋਂ ਨਾ ਹਟੇ।"

ਇਹ ਕਹਿਕੇ ਨਸੀਰਾਂਨੇ ਫਿਰ ਨੈਣ ਬੰਦ ਕਰਲਏ।

---

*ਸੁਰਗ।

ਕਮਰੇ ਵਿਚ ਇਕ ਸੰਨਾਟੇ ਦਾ ਆਲਮ ਛਾ ਗਿਆ; ਚੁੱਪ ਹੋ ਗਈ। ਸੈਦਖਾਨ ਦੇ ਨੈਣ ਬੰਦ ਹਨ, ਸ਼ਾਹ ਸਾਹਿਬ ਚੁੱਪ ਹਨ, ਪਰ ਪਲ ਮਗਰੋਂ ਸ਼ਾਹ ਸਾਹਿਬ ਦੇ ਗਲੇ ਨੂੰ ਕੋਈ ਅਰਸ਼ ਦੀ ਤਰਬ ਮਾਨੋ ਆ ਲੱਗੀ, ਇਕ ਇਲਾਹੀ ਸੁਰ ਵਿਚ ਗਾਉਂ ਉੱਠੇ:—

ਐ ਖ਼ੁਸਰਵੇ ਖ਼ੂਬਾਂ ਨਜ਼ਰੇ ਸੂਏ ਗਦਾ ਕੁਨ;
ਰਹਮ ਬਮਨ ਸੋਖਤਹਏ ਬੇ ਸਰੋ ਪਾ ਕੁਨ।
ਦਾਰਦ ਦਿਲੇ ਦਰਵੇਸ਼ ਤਮੰਨਾਏ ਨਿਗਾਹੇ
ਜ਼ਾਂ ਚਸ਼ਮੇ ਸਜਾਹ ਮਸਤ ਬਯਕ ਗ਼ਮਜ਼ਹਦਵਾਕੁਨ।
ਗਰ ਲਾਫ਼ ਜ਼ਨੰਦ ਮਾਹ ਕਿ ਮਾਨਦ ਬਜਮਾਲਤ,
ਬਿਨੁਮਾਏ ਰੁਖ਼ੇ ਖ਼ੇਸ਼ੋ ਮਾਹ ਅੰਗੁਸ਼ਤ ਨੁਮਾ ਕੁਨ।
ਐ ਸਰਵੇਚਮਨ! ਅਜ਼ ਚਮਨੋ ਬਾਗ਼ੇ ਜ਼ਮਾਨੇ ਬਖ਼ਾਮ,
ਦਰੀਂ ਬਜਮੇ ਦੋ ਸਦ ਜਾਮਾ ਕ਼ਬਾ ਕੁਨ।
ਸ਼ਮਾ ਓ ਗੁਲੋਪਰਵਾਨਾ ਓ ਬੁਲਬੁਲ ਹਮਜਮਾਂਅੰਦ
ਐ ਦੋਸਤ ਬਿਆ ਰਹਮ ਬ-ਤਨਹਾਈਏ ਮਾ ਕੁਨ।
ਬਾ ਦਿਲਸ਼ੁਦਗਾਂ ਜ਼ੋਰੋ ਜਫ਼ਾ ਤਾ ਬਕੈ ਆਖ਼ਰ,
ਆਹੰਗੇ ਵਫ਼ਾ ਤਰਕੇ ਜਫ਼ਾ ਬਹਰੇ ਖ਼ੁਦਾ ਕੁਨ।
ਮਸ਼ਨੋ ਸੁਖਨੇ ਦੁਸ਼ਮਨੇ ਬਦਗੋਏ ਖ਼ੁਦਾ ਰਾ,
ਬਹਾਫ਼ਜ਼ੇ ਮਿਸਕੀਂ ਖ਼ੁਦ ਐ ਦੋਸਤ ਵਫ਼ਾ ਕੁਨ।

ਅਰਥਾਤ:

ਸੁਹਣਿਆਂ ਦੇ ਸੁਲਤਾਨ ਸ਼ਾਹ ਜੀ!
ਨਜ਼ਰ ਫਕੀਰਾਂ ਵੱਲ ਕਰੋ।
ਕੰਗਲਿਆਂ ਦਿਲ ਸੜਿਆਂ ਉੱਤੇ,
ਰਹਿਮਤ ਅਪਣੀ ਨਾਲ ਵਰੋ।
ਇਸ ਦਰਵੇਸ਼ ਨਿਮਾਣੇ ਦਾ ਦਿਲ
ਤਰਸੇ ਨਦਰ ਤੁਸਾਡੀ ਨੂੰ,
ਕਾਲੀ ਮਸਤ ਅੱਖ ਤੋਂ ਅਪਣੀ
ਦਿਓ ਮਟੱਕਾ ਪੀੜ ਹਰੋ।
ਜੇਕਰ ਚੰਦ ਗੱਪ ਇਹ ਮਾਰੇ:—
'ਤੇਰੇ ਜੇਹਾ ਸੁਹਣਾ ਮੈਂ',
ਰੁਖ਼ ਦਿਖਲਾ ਕੇ ਉਸ ਨੂੰ ਅਪਣਾ
ਸ਼ੋਭਾ ਉਸ ਦੀ ਸਗਲ ਹਰੋ।
ਤੂੰ ਹੈਂ ਸਰੂ ਚਾਲ ਜਿਸ ਸੁਹਣੀ,
ਬਾਗ਼ੋਂ ਇਸ ਦਮ ਆਪ ਟੁਰੋ,
ਦੋ ਸੌ ਪੜਦੇ ਪਾੜ 'ਚੰਦ ਜੀ!'
ਮਜਲਸ ਸਾਡੀ ਆਨ ਵੜੋ।
ਸ਼ਮਾਂ, ਗੁਲਾਬ, ਪਤੰਗੇ, ਬੁਲਬੁਲ,
ਸਾਰੇ ਏਥੇ ਆਨ ਜੁੜੇ,
ਆ ਹੁਣ ਬੇਲੀ! ਪਾਸ ਇਕੱਲਿਆ,
ਇੱਕਲ ਸਾਡੀ ਤੇ ਰਹਿਮ ਕਰੋ।
ਦਿਲ ਦੇ ਚੁਕਿਆ ਪਰ ਕੀ ਧੱਕਾ
ਕਦ ਤਕ ਮਿਲਨ ਜੁਦਾਈਆਂ ਜੀ?
ਰੱਬ ਵਾਸਤੇ ਮਾਰ ਜੁਦਾਈਆਂ,
ਸਮਾਂ ਬਿਰਦ ਦਾ, ਪਾਲ ਵਰੋ।
ਦੂਤੀ ਦੁਸ਼ਮਨ ਦੀ ਹੁਣ ਲੂਤੀ
ਰੱਬ ਵਾਸਤੇ ਸੁਣਨੀ ਨਾ,
ਅਪਨਾਏ ਕੰਗਲੇ 'ਹਾਫ਼ਜ਼' ਨੂੰ
ਲੜ ਲਾਓ, ਲਜ ਪਾਲ ਧਰੋ।

ਇਸ ਤਰ੍ਹਾਂ ਆਖਦੇ, ਗਾਉਂਦੇ ਸ਼ਾਹ ਸਾਹਿਬ ਜੀ ਚੁਪ ਹੋ ਗਏ ਤੇ ਚੁਪ ਹੋਏ ਆਪਣੇ ਆਪ ਵਿਚ ਮਗਨ ਹੋ ਗਏ। ਸਾਹਮਣੇ ਨਸੀਰਾਂ ਉਸੇ ਧਿਆਨ ਨੂੰ ਸੁਰਤਿ ਦਾ ਜੱਫਾ ਮਾਰੀ ਮਗਨ ਬੈਠੀ ਸੀ ਤੇ ਸੱਜੇ ਪਾਸੇ ਸੈਦ ਖਾਂ ਜੀ ਸ਼ਾਹ ਸਾਹਿਬ ਦੀ ਰਾਗ ਧੁਨੀ ਵਿਚ ਮਸਤ ਹੋ ਰਹੇ ਸਰੂ ਵਾਂਗੂੰ ਝੂੰਮਦੇ ਝੂੰਮਦੇ ਮਗਨ ਹੋ ਗਏ।

## ੨.

ਇਹ ਸ਼ਾਹ ਸਾਹਿਬ ਬੁੱਧੂਸ਼ਾਹ* ਫ਼ਕੀਰ ਹਨ ਜੋ ਜਾਗੀਰਦਾਰ, ਪਦਾਰਥਾਂ ਦੇ ਮਾਲਕ ਬੀ ਹਨ ਤੇ ਚੇਲੇ ਵੀ ਬੇਅੰਤ ਰੱਖਦੇ ਹਨ ਤੇ ਰਾਜਦਰਬਾਰ ਸਾਰੇ ਸਤਿਕਾਰੇ ਪਿਆਰੇ ਬੀ ਜਾਂਦੇ ਹਨ। ਨਸੀਰਾਂ ਆਪ ਦੀ ਘਰ ਵਾਲੀ ਹੈ ਤੇ ਸੈਦ ਖਾਂ ਜੀ ਨਸੀਰਾਂ ਦੇ ਭਰਾ ਲਗਦੇ ਹਨ। ਬੁੱਧੂਸ਼ਾਹ ਸਮੇਂ ਦੇ ਭਾਰੀ ਪੀਰ ਸਨ, ਤਪੀ ਬੀ ਸਨ, ਪਰ ਕਿਸੇ ਰਸਾਵੇਸ਼ ਦੇ ਆਪ ਨੂੰ ਲੋੜਵੰਦ ਸਮਝਦੇ ਸੇ। ਸ੍ਰੀ ਕਲਗੀਧਰ ਜੀ ਦਾ ਜਸ ਸੁਣਕੇ ਪਾਂਵਟੇ ਦਰਸ਼ਨਾਂ ਵਾਸਤੇ ਗਏ, ਦਰਸ਼ਨ ਕੀਤੇ, ਕੀਤੇ ਕੀ ? ਦਰਸ਼ਨ ਹੋਏ। ਦਰਸ਼ਨ ਹੁੰਦੇਹੀ ਆਪ ਦਰਸ਼ਨ ਸਮਾ ਗਏ, ਕਵੀ ਸੰਤੋਖ ਸਿੰਘ ਜੀ ਉਸ ਮੇਲ ਨੂੰ ਇਉਂ ਦੱਸਦੇ ਹਨ:—

'ਐਸੀ ਮਿਲਨੀ ਅਬਿ ਮਿਲ ਗਇਓ।
ਲੇ ਦਰਸ਼ਨ ਕਉ ਮਨ ਦੇ ਦਇਓ।

*ਇਨ੍ਹਾਂ ਦਾ ਅਸਲ ਨਾਮ ਸੀ 'ਸੱਯਦ ਸ਼ਾਹ ਬਦਰੁੱਦੀਨ'। ਸਢੌਰਾ, ਜੋ ਅੰਬਾਲੇ ਦੇ ਜ਼ਿਲੇ ਵਿਚ ਹੈ, ਆਪ ਦਾ ਨਿਵਾਸ ਸਥਾਨ ਸੀ।

ਅਸ ਬਿਵਹਾਰ ਬਿਨਾਂ ਮੁਖ ਬੋਲੇ।
ਹੋਇ ਚੁਕਸੋ ਤੂਰਨ ਬਿਨ ਤੋਲੇ॥'

ਇਸ ਤਰ੍ਹਾਂ ਗੁਰ ਚਰਨਾਂ ਕਮਲਾਂ ਦਾ ਭੌਰਾ ਹੋਕੇ ਬੁੱਧੂ ਸ਼ਾਹ ਨੇ ਜੀਵਨ ਕਣੀ ਪ੍ਰਾਪਤ ਕੀਤੀ*, ਗੁਰ ਆਦਰਸ਼ ਤੋਂ ਗਿਆਤ ਪਾਈ, ਫਿਰ ਸਢੌਰੇ ਅਪਣੇ ਨਗਰ ਆ ਕੇ ਸਾਈਂ ਸਿਮਰਨ ਵਿਚ ਸੁਖੀ ਦਿਨ ਬਿਤਾਉਣ ਲੱਗਾ। ਇਕ ਵੇਰ ਬੁੱਧੂ ਸ਼ਾਹ ਨੇ ਪੰਜ ਸੌ ਪਠਾਣਾਂ ਦਾ ਇਕ ਦਲ ਸਤਿਗੁਰ ਜੀ ਦੀ ਫ਼ੌਜ ਵਿਚ ਨੌਕਰ ਰਖਾਇਆ ਸੀ। ਕੁਝ ਚਿਰ ਮਗਰੋਂ ਭੰਗਾਣੀ ਦਾ ਜੁੱਧ ਛਿੜ ਪਿਆ, ਇਸ ਜੁੱਧ ਵਿਚ ਉਹ ਪਠਾਣ ਵੈਰੀ ਦਲ ਨਾਲ ਜਾ ਰਲੇ! ਬੁੱਧੂਸ਼ਾਹ ਨੂੰ ਸੁਣਕੇ ਬਹੁਤ ਖੇਦ ਹੋਇਆ, ਸੋ ਉਹ ੭੦੦ ਮੁਰੀਦ, ਅਪਣੇ ਦੋ ਪੁੱਤਰ, ਇਕ ਭਾਈ ਤੇ ਨਸੀਰਾਂ ਦੇ ਪਿਆਰੇ ਇਕ ਵੀਰਨ ਜੀਉ ਨੂੰ ਨਾਲ ਲੈ ਕੇ ਆਪ ਪਹੁੰਚੇ ਅਰ ਸਤਿਗੁਰ ਜੀ ਦੀ ਤਾਬਿਆ ਹੋਕੇ ਖੂਬ ਲੜੇ। ਇਸੇ ਜੁੱਧ ਵਿਚ ਆਪ ਦੇ ਦੋ ਲਾਇਕ ਸੁਹਣੇ ਜੁਆਨ ਪੁੱਤਰ ਤੇ ਇਕ ਭਰਾ ਸ਼ਹੀਦ ਹੋਗਏ, ਨਸੀਰਾਂ ਦਾ ਭਾਈ ਵੀ ਸ਼ਹੀਦ ਹੋਇਆ, ਫਤਹ ਸਤਿਗੁਰ ਅਟੱਲ ਅਹਿੱਲ ਪ੍ਰਤਾਪੀ ਗੁਰੂ ਕਲਗੀਆਂ ਵਾਲੇ ਦੀ ਹੋਈ। ਬੁੱਧੂ ਸ਼ਾਹ ਉਤੇ ਸਤਿਗੁਰਾਂ ਦੀ ਅੱਤ ਮਿਹਰ ਹੋਈ, ਅਰਸ਼ੀ ਖੁਸ਼ੀਆਂ ਦੇ ਨਾਲ ਇਕ ਪੁਸ਼ਾਕ ਸਿਰੋਪਾ, ਅੱਧੀ ਅਪਣੀ ਦਸਤਾਰ, ਕੰਘਾ, ਇਕ ਕਟਾਰ ਬਖ਼ਸ਼ੀਸ਼ ਹੋਏ। ਮੁਰੀਦਾਂ ਨੂੰ ਪੰਜ ਹਜ਼ਾਰ ਦੀ ਮਠਿਆਈ ਪ੍ਰਸ਼ਾਦ ਮਿਲਿਆ। ਇਹ ਦਾਤਾਂ ਲੈਕੇ ਤੇ ਸਤਿਗੁਰ ਜੀ ਦੀ ਫਕੀਰੀ ਦਾ ਅਸਲੀ ਰੂਪ ਦੇਖਕੇ ਤੇ ਸਿੱਖੀ ਦਾ ਵਰਤਾਰਾ ਸਿਖ ਕੇ ਸ਼ਾਹ ਜੀ ਆਪਣੇ ਪਿੰਡ ਸਖੀ ਵਾਪਸ ਆਏ।

ਪਰੰਤੂ ਮਾਂ ਦੀ ਮਮਤਾ ਕਹਿਰ ਦੀ ਕੋਮਲ ਵਸਤੂ ਹੈ, ਜਿਸ ਨੇ ਨਸੀਰਾਂ ਵਰਗੀ ਪਤੀ ਦੀ ਪਿਆਰੀ ਤੇ ਵਿਦਵਾਨ ਇਸਤ੍ਰੀ ਨੂੰ ਵੀ ਪੁੱਤਰ ਵਿਯੋਗ ਤੇ ਵੀਰ ਵਿਯੋਗ ਵਿਚ ਘਾਇਲ ਕਰ ਛੱਡਿਆ ਹੈ, ਢਾਰਸਾਂ ਦੇਂਦੀ ਤੇ ਭਾਣੇ ਮੰਨਣਦੇ ਜਤਨ ਕਰਦੀ ਹੈ।ਪੀਰਜੀ ਵੀ ਕਈ ਵੇਰ ਸਮਝਾ ਚੁਕੇ ਹਨ, ਪਰ ਐਸੇ ਐਸੇ ਹੰਭੁਵੇਂ ਬਿਰਹਾਂ ਵਿਚ ਰੁੜ੍ਹਦੀ ਹੈ ਕਿ ਮਰਨ ਮਰਾਂਦ ਹੋਕੇ ਬਚਦੀ ਹੈ। ਅੱਜ ਨਸੀਰਾਂ ਦੇ ਭਾਈ ਸੈਦ ਖਾਂ— ਜੋ ਕਾਬਲ ਕਿਸੇ ਸਰਕਾਰੀ ਕੰਮ ਗਏ ਹੋਏ ਸਨ— ਵਾਪਸ ਆਏ ਹਨ, ਆਪ ਪੰਜ ਹਜ਼ਾਰੀ ਹਨ, ਭਾਰੇ ਅਹੁਦੇਦਾਰ ਤੇ ਬਹਾਦਰ ਹਨ, ਪਰ ਦਿਲ ਬੜਾ ਮਿੱਠਾ ਤੇ ਪਿਆਰ ਵਾਲਾ ਰੱਖਦੇ ਹਨ। ਪਰਮੇਸੁਰਦੇ ਭਉ ਵਾਲੇ ਵੀ ਹਨ, ਬੰਦਗੀ ਦਾ ਸ਼ੌਕ ਵੀ ਹੈ, ਪਰ ਬੰਦਗੀ ਦਾ ਪਿਆਰ ਤੇ ਰਸ ਨਹੀਂ ਪਿਆ। ਅੱਜ ਇਸ ਭੈਣ ਭਣਵੱਯ ਨੂੰ ਬੁਲਾਉਣ ਆਏ ਇਸ ਰੰਗ ਵਿਚ ਡੁੱਬੇ ਹਨ। ਪੀਰ ਜੀ ਦਾ ਕੀਰਤਨ ਤੇ ਭੈਣ ਜੀ ਦੇ ਦੇਖੇ ਦਰਸ਼ਨ ਨੇ ਵਿੰਨ੍ਹ ਸੁੱਟਿਆ ਹੈ। ਕੁਛ ਚਿਰ ਤਾਂ ਮਗਨ ਟਿਕੇ ਰਹੇ, ਫੇਰ ਉਠੇ ਤਾਂ ਕੁਛ ਬਉਰਾਨੇ ਜਿਹੇ ਦਿੱਸਦੇ ਸਨ। ਪੀਰ ਜੀ ਨੇ ਬੀ ਇਹ ਹਾਲਤ ਦੇਖੀ।

ਨਸੀਰਾਂ ਹੁਣ ਸੁਖੀ ਹੋ ਰਹੀ ਸੀ, ਉੱਠਦੀ ਬਹਿੰਦੀ, ਟੁਰਦੀ ਫਿਰਦੀ 'ਵਾਹਿਗੁਰੂ' 'ਵਾਹਿਗੁਰੂ' ਕਰਦੀ ਦਿੱਸਦੀ ਸੀ ਤੇ ਸ਼ੁਕਰ ਸ਼ੁਕਰ ਦੇ ਮੋਤੀ ਬੀ ਕਦੇ ਕਦੇ ਨੈਣੀਂ ਭਰ ਲਿਆਉਂਦੀ ਸੀ। ਪੀਰ ਜੀ ਪ੍ਰਸੰਨ ਸਨ ਕਿ ਆਖ਼ਰ ਦਿਲ ਦੀ ਮਹਿਰਮ ਨੂੰ ਵੀ ਸਤਿਗੁਰ ਨੇ ਰੱਬੀ ਦਾਤਾਂ ਬਖਸ਼ ਦਿਤੀਆਂ ਹਨ ਅਰ ਕਿਤਨੀ ਦੂਰੀ ਤੋਂ ਉਸ ਦੇ ਆਤਮਾਂ ਵਿਚ ਨਾਮ ਦਾ ਪਰਵਾਹ ਚਲਾ ਦਿਤਾ ਹੈ। ਪਰ ਹੁਣ ਪੀਰ ਜੀ ਨੂੰ ਸੈਦ ਖਾਂ ਜੀ ਦਾ ਫ਼ਿਕਰ ਹੋ ਰਿਹਾ ਸੀ।

ਉਸ ਦਿਨ ਸ਼ਾਮਾਂ ਵੇਲੇ ਇਕ ਬਾਗ ਦੇ ਵਿਚਾਲੇ ਬਾਰਾਂਦਰੀ ਵਿਚ ਪੀਰ ਜੀ ਇਕੱਲੇ ਬੈਠੇ ਸਨ ਕਿ ਸੈਦ ਖਾਂ ਜੀ ਆ ਗਏ, ਪਿਆਰ ਨਾਲ ਆਪ ਨੇ ਸੈਦ ਖਾਂ ਜੀ ਨੂੰ ਪਾਸ ਬਿਠਾਇਆ ਤੇ ਵਾਰਤਾਲਾਪ ਛਿੜ ਪਈ:—

ਸੈਦ ਖਾਨ—ਸ਼ਾਹ ਸਾਹਿਬ! ਇਹ ਅੱਜ ਸਵੇਰੇ ਕੀ ਇਲਾਹੀ ਮਾਜਰਾ ਸੀ?

ਪੀਰ ਜੀ—ਕੁਛ ਨਹੀਂ, ਕੇਵਲ ਮੇਰੇ ਪ੍ਰੀਤਮ ਜੀ ਦਾ ਇਕ ਬਾਏਂ (ਖੱਬੇ) ਹੱਥ ਦਾ ਕਰਤਬ।

ਸੈਦ ਖਾਨ—ਇਹ ਹਮਸ਼ੀਰਾ ਸਾਹਿਬਾ ਦਾ ਪ੍ਰਤਾਪ ਵਾਲਾ ਸੁਪਨਾ ਨਿਰਾ ਖ਼੍ਵਾਬ ਹੀ ਨਹੀਂ ਸੀ? ਕੁਛ ਅਸਲੀਅਤ ਬੀ ਸੀ?

ਪੀਰ—ਸਾਰੀ ਅਸਲੀਅਤ ਸੀ।

ਸੈਦ ਖਾਨ—ਕਿਆ ਜੋ ਕੁਛ ਉਸ ਨੇ ਢੇਖਿਆ ਸਾਰਾ ਸੱਚ ਸੀ?

ਪੀਰ—ਜੀ ਹਾਂ, ਇਹੀ ਹੈ ਨਾ, ਜਿਸ ਨੂੰ ਇਬ-

*ਦੇਖੋ ਪਿਛੇ ਭੰਗਾਣੀ ਯੁਧ।

ਰਾਨੀ ਪੈਗੰਬਰ ਆਖਦੇ ਸਨ ਕਿ 'ਰੋਇਆਂ' ਉਤ-ਰਿਆ ਤੇ ਸੂਫੀ ਆਖਦੇ ਹਨ ਕਿ ਫਕੀਰ ਨੇ ਹਜ਼ਾਰਾਂ ਕੋਹਾਂ ਤੋਂ ਆਪਣੇ ਕ੍ਰਿਪਾ ਪਾਤ੍ਰ ਪਰ 'ਹਲੂਲ' ਕੀਤਾ ਹੈ। ਤਾਤਪਰਯ ਇਹ ਹੈ ਕਿ ਸਤਿਗੁਰ ਸਮਰੱਥ ਹੈ, ਮੇਰੇ ਸਿਰ ਉਸ ਸਮਰੱਥ ਨੇ ਹੱਥ ਧਰਿਆ, ਉਸ ਦੀ ਮਹਾਂ ਪਵਿੱਤ੍ਰ ਸੇਵਾ ਵਿਚ ਮੇਰੇ ਪੁੱਤਰ ਸ਼ਹੀਦੀ ਦਾ ਮਾਨ ਪਾ ਗਏ, ਹੁਣ ਜਾਣੀ ਜਾਣ ਜਾਣਦਾ ਹੈ ਕਿ ਮੇਰੇ ਦਿਲ ਨੂੰ ਉਸ ਦੇ ਪਿਆਰ ਦਾ ਮਿੱਠਾ ਨਸ਼ਾ ਹੈ, ਪਰ ਮੇਰੀ ਇਸਤ੍ਰੀ ਕੋਰੀਹੈ ਤੇ ਇਸ ਕਰਕੇ ਉਹ ਦੁਖ ਨੂੰ ਸਹਿ ਨਹੀਂ ਰਹੀ, ਇਸ ਲਈ ਦਾਤੇ ਮਹਾ ਬਲੀ ਨੇ ਅੱਜ ਮਿਹਰ ਕਰਕੇ ਉਸ ਦੇ ਆਤਮਾ ਵਿਚ ਨਾਮ ਦੀ ਕਣੀ ਪਾ ਦਿਤੀ ਹੈ ਅਰ ਉਸ ਦੇ ਪੁਤਰ ਜੀਉਂਦੇ ਦਿਖਾਲ ਕੇ ਠੰਢ ਪਾ ਦਿਤੀ ਹੈ ਤੇਆਪਣੇ ਦਰਸ਼ਨਾਂ ਨਾਲ ਨਿਹਾਲ ਕਰ ਦਿਤਾ ਹੈ, ਤੁਸੀਂ ਪਰਤੱਖ ਅਸਰ ਦੇਖ ਲਓ, ਕਿ ਉਸ ਵੇਲੇ ਤੋਂ ਬਰਾਬਰ ਜ਼ਿਕਰ ਕਰ (ਨਾਮ ਜਪ) ਰਹੀ ਹੈ, ਅਰ ਪ੍ਰਸੰਨ ਮੁਖ ਫਿਰ ਰਹੀ ਹੈ।

ਸੈਦ ਖਾਨ—ਮੈਂ ਇਉਂ ਨਹੀਂ ਸੀ ਸਮਝਦਾ। ਸ਼ਾਹ ਸਾਹਿਬ! ਕਿਆ ਸੱਚ ਮੁਚ ਗੁਰੂ ਗੋਬਿੰਦ ਸਿੰਘ ਐਸੇ 'ਸਾਹਿਬ ਕਸ਼ਫ਼' ਹਨ?

ਪੀਰ—ਜੀ ਹਾਂ, ਇਸ ਤੋਂ ਬਹੁਤ ਜ਼ਿਆਦਾ।

ਸੈਦ ਖਾਂ—ਲੋਕਾਂ ਵਿਚ ਤੁਹਾਡੀ ਬਦਨਾਮੀ ਹੁੰਦੀ ਹੈ ਕਿ ਆਪ ਨੇ ਖ਼ਾਨਦਾਨੀ ਫਕੀਰ ਹੋਕੇ ਹਿੰਦੂ ਮੁਰਸ਼ਿਦ ਕੀਤਾ ਹੈ?

ਬੁੱਧੂ ਸ਼ਾਹ—ਪਰਵਾਹ ਨਹੀਂ, ਮੈਂ ਤਾਂ ਸੱਚ ਦੀ ਸ਼ਮਾਂ (ਦੀਵੇ) ਦਾ ਪ੍ਰਵਾਨਾ ਹਾਂ, ਸੱਚ ਓਥੇ ਹੈ, ਉਹ ਸੱਚ ਹੈ। ਮੈਂ ਉਸ ਦੇ ਪ੍ਰੇਮ ਵਿਚ ਹਾਂ, ਉਹ ਜੀਵਨ ਹੈ, ਮੇਰਾ ਜੀਵਨ ਆਧਾਰ ਹੈ। ਬਦਨਾਮੀ ਨੂੰ ਮੈਂ ਕੀ ਕਰਾਂ? ਜਗਤ ਸਦਾ ਬਦਨਾਮੀਆਂ ਕਰਦਾ ਹੈ। ਕਮਜ਼ੋਰ ਹੈ ਉਹ ਜੋ ਬਦਨਾਮੀਆਂ ਤੋਂ ਡਰਦਾ ਹੈ। ਬਦਨਾਮੀ ਨਿਸ਼ਾਨੀ ਹੈ ਵੱਡੇ ਹੋਣ ਦੀ, ਬਦਨਾਮੀ ਬਦਖਾਹਾਂ ਦੇ ਦਿਲਾਂ ਦੀ ਮੈਲ ਹੈ, ਜੋ ਇਉਂ ਰੌਸ਼ਨ ਕਰਦੀ ਹੈ ਸਾਨੂੰ, ਜੀਕੂੰ ਕਾਲੀਆਂ ਬਦਲੀਆਂ ਅਪਣੇ ਘੇਰੇ ਵਿਚ ਚੰਦ ਦਾ ਜਲਵਾ ਸੌ ਗੁਣਾਂ ਵਧਾ ਦੇਂਦੀਆਂ ਹਨ। ਖਾਂ ਸਾਹਿਬ ਪਰਵਾਹ ਨਾ ਕਰੋ। ਲੋਕਾਂ ਦਾ ਵਕਤ ਨਹੀਂ ਗੁਜ਼ਰਦਾ ਗੱਲਾਂ ਬਿਨਾਂ, ਦਿਲ ਚੰਗਾ ਨਹੀਂ ਕਿ ਚੰਗੀਆਂ ਗਲਾਂ ਕਰਨ। ਲੋਕ ਗਲਾਂ ਕਰਦੇ ਹਨ ਮਾੜੀਆਂ, ਨਿੰਦਾ ਦੀਆਂ। ਨਿੰਦਾ ਜਗਤ ਦਾ ਆਧਾਰ ਹੈ, ਜਿਸ ਆਸਰੇ ਦਿਨ ਕਟੀ ਕਰਦੇ ਹਨ, ਇਸ ਪਰ ਅਪਣੇ ਜੀਵਨ ਦੀ ਟੇਕ ਨਹੀਂ ਰੱਖੀ ਦੀ, ਜੀਵਨ ਦੀ ਟੇਕ ਇਕ 'ਸੱਚ' ਹੈ।

ਖਾਂ ਸਾਹਿਬ—ਬਹੁਤ ਖੂਬ ! ਪਰ ਬੇਅਦਬੀ ਮਾਫ, ਖ਼ਫਾ ਨਾ ਹੋਵੇ ਤਾਂ ਇਕ ਅਰਜ਼ ਕਰਾਂ?

ਪੀਰ ਜੀ—ਹੁਕਮ ਕਰੋ, ਖ਼ਫਗੀ? ਭਲਾ ਆਪ ਨਾਲ?

ਖਾਂ ਸਾਹਿਬ—ਜੇਕਰ ਗੁਰੂ ਗੋਬਿੰਦ ਸਿੰਘ ਜੀ ਐਸੇ ਬਜ਼ੁਰਗ ਹਨ ਤਾਂ ਜਗਜਦਲ ਕਿਉਂ ਸ਼ੁਰੂ ਹਨ?

ਪੀਰ ਜੀ—ਜੰਗ ਕੈਸੇ? ਉਥੇ ਤਾਂ ਵਾਹਦਤ ਦਾ ਦਰਿਯਾ* ਠਾਠਾ ਮਾਰ ਰਿਹਾ ਹੈ, ਇਸ਼ਕ ਦੀਆਂ ਕਾਂਗਾਂ ਭਰ ਜੋਬਨ ਤੇ ਹਨ, ਯਾਦ ਇਲਾਹੀ ਦੇ ਹੜ੍ਹ ਚੜ੍ਹ ਰਹੇ ਹਨ। ਨਾ ਉਥੇ ਮੁਲਕਗੀਰੀ ਦੀ ਹਿਰਸ ਹੈ, ਨਾ ਹਕੂਮਤ ਦੀ ਹਵਸ ਹੈ, ਇਕ ਅਲਾ ਦੇ ਇਸ਼ਕ ਦਾ ਸਮੁੰਦਰ ਲਹਿਰੇ ਲੈ ਰਿਹਾ ਹੈ।

ਖਾਂ ਸਾਹਿਬ—ਪਰ ਆਖਰ ਆਪ ਦਾ ਸ਼ਰੀਕੇ ਜੰਗ ਹੋਣਾ, ਸਾਹਿਬਜ਼ਾਦਿਆਂ ਦਾ ਸ਼ਰਬਤ ਸ਼ਹੀਦੀ ਪੀਣਾ, ਇਹ ਜੰਗ ਨਹੀਂ ਤਾਂ ਕੀ ਹੈ?

ਪੀਰ ਜੀ—ਤੁਸੀਂ ਦੱਸੋ ਆਸਾਮ ਤੋਂ ਅਫ਼ਗਾ-ਨਿਸਤਾਨ ਤੱਕ ਅਰ ਕਸ਼ਮੀਰ ਤੋਂ ਦੱਖਣ ਤੱਕ ਕੋਈ ਬੰਦਾ ਹੈ ਜੋ ਇਸ ਵੇਲੇ ਸੁਪਨੇ ਵਿਚ ਖਿਆਲ ਕਰ ਸਕਦਾ ਹੋਵੇ ਕਿ ਮੁਗਲੀਆ ਸਲਤਨਤ ਕਦੇ ਤਬਾਹ ਹੋ ਸਕਦੀ ਹੈ?

ਸੈਦ ਖਾਨ—ਐਸਾ ਖਿਆਲ ਕਰਨਾ ਕਮਲਾਪਨ ਖਿਆਲ ਕੀਤਾ ਜਾਵੇਗਾ।

ਪੀਰ ਜੀ—ਤੇ ਜੇ ਕੋਈ ਔਰੰਗਜ਼ੇਬ ਨਾਲ ਲੜਨਾ ਚਾਹੇ ਤਾਂ ਓਹ ਕੋਈ ਪਾਤਸ਼ਾਹ ਹੋਵੇ, ਕਿਲ੍ਹੇ ਕੋਟ ਫੋਜਾਂ ਲਸ਼ਕਰ ਪਦਾਰਥਾਂ ਵਾਲਾ ਹੋਵੇ, ਕਿ ਇਕ ਕਨੇ ਬੈਠਾ ਫਕੀਰ? ਜੋ ਆਖਦਾ ਹੈ ਕਿ ਮੁਗਲੀਆ ਸਲਤਨਤ ਦੀ ਇੱਟ ਨਾਲ ਇੱਟ ਖੜਕਾ ਦੇਣੀ ਹੈ, ਹੋਵੇ ਫਕੀਰ ਤੇ ਹੱਥੋ ਹੱਥ ਵੀ ਔਰੰਗਜ਼ੇਬ ਜਿਹੇ ਪਾਤਸ਼ਾਹ ਨਾਲ ਹੱਥ ਵਟਾਉਣ ਨੂੰ ਤਿਆਰ ਹੋਵੇ, ਕਦੇ ਉਹ ਜੰਗ ਜਦਲ ਤੇ ਮੁਲਕਗੀਰੀ ਦਾ ਹਵਸੀ ਹੋ ਸਕਦਾ ਹੈ?

*ਵਾਹਿਗੁਰੂ ਦੀ ਏਕਤਾ ਦੇ ਅਨੁਭਵ ਦਾ ਦਰਯਾ।

ਸੈਦ ਖਾਨ–ਫ਼ੇਰ ਹੈ ਕੀ ?

ਪੀਰ ਜੀ – ਅਸੂਲ ਪਰਮਤੀ।

ਸੈਦ ਖਾਨ–ਕਿਸ ਤਰ੍ਹਾਂ ? ਹਾਂ ਉਹ ਕਿਸਤਰ੍ਹਾਂ ?

ਪੀਰ ਜੀ—ਉਹ ਇਸ ਤਰ੍ਹਾਂ ਕਿ ਬਾਬਰ ਨੇ ਜਦ ਪੰਜਾਬ ਫਤਿਹ ਕੀਤਾ ਹੈ ਤਾਂ ਸੈਦ ਪੁਰ ਵਿਚ ਸਖਤ ਕਤਲਾਮ ਸ਼ੁਰੂ ਕੀਤਾ। ਅੱਲਾ ਦਾ ਨੂਰ ਗੁਰੂ ਨਾਨਕ ਤਦੋਂ ਪੰਜਾਬ ਦੀ ਧਰਤੀ ਨੂੰ ਚੰਦ ਲਾ ਰਿਹਾ ਸੀ ਉਹ ਬੇਧੜਕ ਬਾਬਰ ਦੇ ਸਾਹਮਣੇ ਜਾ ਚਮਕਿਆ ਤੇ 'ਰੋਅਬਸ਼ਾਹੀ' ਪਰ 'ਰੋਅਬ ਇਲਾਹੀ' ਐਸਾ ਪਾਇਆ ਕਿ ਪਾਤਸ਼ਾਹ ਨੂੰ ਉਨ੍ਹਾਂ ਦੇ ਹੁਕਮ ਮੂਜਬ ਕਤਲਾਮ ਬੰਦ ਕਰਨੀ ਪਈ। ਉਸ ਵੇਲੇ ਬਾਬਰ ਨੇ ਗੁਰੂ ਜੀ ਤੋਂ ਦੁਆਇ ਖ਼ੈਰ ਮੰਗੀ, ਤਾਂ ਸਤਿਗੁਰੂ ਨੇ ਕਿਹਾ : "ਹੇ ਬਾਬਰ ! ਸ਼ਰਾਬ ਬੰਦ ਕਰ, ਨਾਲੇ ਜੇ ਪਠਾਣਾਂ ਤੇ ਫਤਹ ਪਾ ਕੇ ਜ਼ੁਲਮ ਤੋਂ ਹੱਥ ਸੰਕੋਚੇਂਗਾ, ਪਰਜਾ ਦੇ ਧਰਮ ਵਿਚ ਧੱਕਾ ਨਹੀਂ ਕਰੇਂਗਾ, ਸਮਤਾ ਰਖੇਂਗਾ, ਹਿੰਦੁਸਤਾਨ ਨੂੰ ਵਤਨ ਬਣਾਏਂਗਾ ਤਾਂ ਰਾਜ ਕਰੇਂਗਾ, ਪਰ ਜਦ ਇਨਸਾਫ ਛੱਡਿਆ, ਪਠਾਣਾਂ ਵਾਂਗੂੰ ਦੀਨ ਵਿਚ ਦਖਲ ਦਿਤਾ, ਤਦੋਂ ਸਮਾਪਤੀ ਸਮਝਣੀ।" ਹੁਣ ਔਰੰਗਜ਼ੇਬ ਨੇ ਦੀਨ ਵਿਚ ਜਬਰ ਸ਼ੁਰੂ ਕੀਤਾ ਹੈ, ਕਸ਼ਮੀਰ ਤੇ ਹੋਰ ਜਗ੍ਹਾ ਤੋਂ ਦੁਖੀ ਲੋਕ ਉਨ੍ਹਾਂ ਦੇ 'ਸੱਜਾਦਾ ਨਸ਼ੀਨ' ਗੁਰੂ ਤੇਗ ਬਹਾਦਰ ਸਾਹਿਬ ਜੀ ਪਾਸ ਪਹੁੰਚੇ। ਚੁਨਾਂਚਿ ਆਪ ਨੇ ਔਰੰਗਜ਼ੇਬ ਨੂੰ ਖਤ ਲਿਖਿਆ ਕਿ ਪਾਤਸ਼ਾਹ ਲਈ ਰਵਾ ਨਹੀਂ ਹੈ ਕਿ ਪਰਜਾ ਦੇ ਧਰਮ ਵਿਚ ਧੱਕੇ ਦਾ ਵਰਤਾਉ ਕਰੇ, ਤੂੰ ਇਸ ਗੱਲ ਤੋਂ ਰੁਕ ਜਾਹ, ਪਰ ਔਰੰਗਜ਼ੇਬ ਨੇ ਮੰਨਣ ਦੀ ਥਾਂ ਗੁੱਸਾ ਖਾ ਕੇ ਉਨ੍ਹਾਂ ਨੂੰ ਕਤਲ ਕਰਵਾ ਦਿਤਾ। ਹੁਣ ਉਨ੍ਹਾਂ ਦੇ 'ਸਜਾਦਾ ਨਸ਼ੀਨ' ਗੁਰੂ ਗੋਬਿੰਦ ਸਿੰਘ ਜੀ ਉਸੇ ਅਸੂਲ ਪਰ ਖੜੇ ਹਨ ਕਿ ਪਾਤਸ਼ਾਹ ਨੂੰ ਪਰਜਾ ਦੇ ਧਰਮ ਵਿਚ ਦਖਲ ਦੇਣ ਦਾ ਹੱਕ ਨਹੀਂ ਹੈ। ਇਸ ਅਸੂਲ ਨੂੰ ਕਹਿ ਨਹੀਂ ਰਹੇ, ਅਮਲੀ ਜਾਮਾ ਪਹਿਨਾ ਰਹੇ ਹਨ, ਅਰ ਇਤਨਾਂ ਮਕਦੂਰ ਰੱਖਦੇ ਹਨ ਕਿ ਮੁਗਲੀਆ ਸਲਤਨਤ ਤੋਂ ਨਿਰਭੈ ਹਨ ਤੇ ਆਖਦੇ ਹਨ ਕਿ ਸਲਤਨਤ ਹੁਣ ਤਬਾਹ ਹੋ ਜਾਏਗੀ।

ਸੈਦ ਖਾਂ–ਬਹੁਤ ਖੂਬ ! ਹੈ ਭੀ ਠੀਕ, ਔਰੰਗਜ਼ੇਬ ਜ਼ਿਦ ਵਿਚ ਹੈ, ਜ਼ੁਲਮ ਪਰ ਜ਼ੁਲਮ ਕਰ ਰਿਹਾ ਹੈ ਤੇ ਸਮਝਦਾ ਹੈ ਕਿ ਜ਼ਬਰਦਸਤ ਹੋ ਰਿਹਾ ਹਾਂ, ਪਰ ਅਸਲ ਵਿਚ ਸਲਤਨਤ ਦੀ ਜੜ੍ਹ ਆਪ ਖੋਖਲੀ ਕਰ ਰਿਹਾ ਹੈ, ਪਰ ਹਾਂ, ਇਹ ਦੱਸੋ ਕਿ ਇਹ ਜੰਗ ਤਾਂ ਹਿੰਦੂ ਰਾਜਿਆਂ ਨਾਲ ਸੀ, ਮੁਗਲੀਆ ਰਾਜ ਨਾਲ ਤਾਂ ਜੰਗ ਨਹੀਂ ਸੀ।

ਪੀਰ ਜੀ–ਠੀਕ, ਪਰ ਆਪ ਓਹਦੇਦਾਰ ਸਰਕਾਰੀ ਹੋ, ਸਲਤਨਤ ਦੀਆਂ ਰਮਜ਼ਾਂ ਨੂੰ ਸਮਝਦੇ ਹੋ। ਔਰੰਗਜ਼ੇਬ ਬਾਖਬਰ ਪਾਤਸ਼ਾਹ ਹੈ, ਉਸ ਦੇ ਖੁਫੀਆ ਅਖਬਾਰ ਨਵੀਸ ਗੁਰੂ ਜੀ ਦੇ ਨੇੜੇ ਤੇੜੇ ਰਹਿੰਦੇ ਤੇ ਖਬਰਾਂ ਘਲਦੇ ਹਨ। ਉਹ ਜਾਣਦਾ ਹੈ ਕਿ ਮੈਂ ਉਨ੍ਹਾਂ ਦੇ ਵਾਲਦ (ਪਿਤਾ ਜੀ) ਸਾਹਿਬ ਨੂੰ ਬੇਗੁਨਾਹੇ ਕਤਲ ਕੀਤਾ ਹੈ, ਉਹ ਜਾਣਦਾ ਹੈ ਕਿ ਉਨ੍ਹਾਂ ਦੇ ਮੁਰੀਦਾਂ ਦੀ ਗਿਣਤੀ ਲੱਖਾਂ ਤੋਂ ਲੰਘ ਚੁਕੀ ਹੈ। ਉਹ ਜਾਣਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਰੂਹ ਵਾਲਦ ਸਾਹਿਬ ਦੇ ਕਤਲ ਨਾਲ ਦੱਬੀ ਨਹੀਂ ਤੇ ਉਹ ਇਹ ਵੀ ਚਾਹੁੰਦਾ ਹੈ ਕਿ ਉਹ ਮਾਰੇ ਜਾਣ, ਪਰ ਉਹ ਝਿਜਕਦਾ ਭੀ ਹੈ ਕਿ ਇਸ ਕਤਲ ਦਾ ਅਸਰ ਪੰਜਾਬ ਵਿਚ ਸ਼ੋਰਸ਼ ਬਪਾ ਨਾ ਕਰ ਦੇਵੇ। ਦੱਖਣ ਵਿਚ ਮਰਹਟੇ ਸਿਰ ਚੁਕ ਰਹੇ ਹਨ,ਤੁਸੀਂ ਹੁਣ ਬਾਰਕਜ਼ਈਆਂ ਦੇ ਇੰਤਜ਼ਾਮਕਰਦੇ ਆਏ ਹੋ, ਸੋ ਉਸਨੇ ਪਹਾੜੀ ਰਾਜਿਆਂ ਨੂੰ ਇਸ਼ਾਰਾ ਕੀਤਾ ਕਿ ਇਸ ਫਕੀਰ ਦੇ ਬਾਲਕ ਨੂੰ ਕੁਚਲ ਸੁਟੋ। ਇਸ ਇਸ਼ਾਰੇ ਪਰ ਸਾਰੇ ਪਹਾੜੀਏ ਚੜ੍ਹ ਆਏ ਸਨ*। ਅਗੇ ਉਹ ਜੁਲਾਹਿਆ ਫਕੀਰ ਨਹੀਂ ਕਿ ਮੁਰਦਾਦਿਲੀ ਨਾਲ ਦਬ ਜਾਏ,ਉਹਪੁਰਜਲਾਲ ਰੱਬੀ ਨੂਰ ਹੈ, ਉਸ ਨੇ ਤਲਵਾਰ ਦਾ ਜਵਾਬ ਖੰਡੇ ਦੀ ਢਾਲ ਬਣਾਕੇ ਦਿੱਤਾ ਹੈ ਤੇ ਕਿਹਾ ਹੈ ਕਿ ਮੈਂ ਅਪਣੇ ਅਸੂਲ ਤੇ ਖੜਾ ਹਾਂ ਅਰ ਅਸੂਲ ਪਰ ਸ਼ਹੀਦ ਹੋਵਾਂਗਾ, ਪਰ ਕਦੇ ਦਬਾਂਗਾ ਨਹੀਂ। ਇਹ ਰਾਜ ਗ਼ਾਰਤ ਹੋ ਜਾਏਗਾ,ਅੱਲਾ ਨੂੰ ਹੁਣ ਇਸਦਾ ਰਖਣਾ ਮਨਜ਼ੂਰ ਨਹੀਂ। ਇਸ ਕਰਕੇ ਉਸ ਨੇ ਚੜ੍ਹ ਆਏ ਹਿੰਦੂ ਰਾਜਿਆਂ ਨੂੰ, ਜੋ ਔਰੰਗਜ਼ੇਬ ਦੇ ਇਸ਼ਾਰੇ ਪਰ ਨੱਚ ਰਹੇ ਹਨ, ਪਹਿਲਾਂ ਸਮਝਾਇਆ ਕਿ ਅਪਣੀ ਗ਼ੈਰਤਕੌਮੀ ਤੇ ਧਰਮ ਦੀ ਆਨ ਨੂੰ ਸੰਭਾਲੋ

*ਦੇਖੋ ਜੰਗ ਨਾਮਾ ਯਾ ਵਾਰ ਗੁਰੂ ਗੋਬਿੰਦ ਸਿੰਘ, ਜਿਸ ਵਿਚ ਭੰਗਾਣੀ ਦੇ ਜੁੱਧ ਬਾਬਤ, 'ਜੋ ਰਾਜਿਆਂ ਦਾ ਗੁਰੂ ਜੀ ਨਾਲ ਸੀ) ਜ਼ੇਬੁਨਿਸਾ ਔਰੰਗਜ਼ੇਬ ਨੂੰ ਸਮਝਾਉਂਦੀ ਹੈ ਕਿ ਗੁਰੂ ਜੀ ਨਾਲ ਜੰਗ ਨਾ ਕਰੋ।

ਕਉਂ ਤੁਹਾਡੀਆਂ ਰਗਾਂ ਦਾ ਖ਼ੂਨ ਸਰਦ ਹੋ ਗਿਆ ਹੈ ? ਪਰ ਜਦ ਓਹ ਲੜਾਈ ਪਰ ਉਤਰ ਹੀ ਪਏ ਤਾਂ ਖ਼ੂਬ ਚਣੇ ਚਬਾਏ ਤੇ ਪਸਪਾ ਕਰ ਦਿਤਾ ਹੈ। ਫਿਰ ਦੇਖ ਲਓ ਕਿ ਇਕ ਗਿੱਠ ਜ਼ਿਮੀਂ ਪਰ ਕਬਜ਼ਾ ਨਹੀਂ ਕੀਤਾ, ਭੱਜੇ ਜਾਂਦੇ ਰਾਜਿਆਂ ਦਾ ਪਿੱਛਾ ਤੱਕ ਨਹੀਂ ਕੀਤਾ।

ਸੈਦ ਖਾਂ-ਹੁਣ ਸਾਰੀ ਗੱਲ ਮੇਰੀ ਸਮਝ ਵਿਚ ਆ ਗਈ ਹੈ ਕਿ ਮਾਮਲਾ ਅਸੂਲ ਪਰਸਤੀ ਦਾ ਹੈ, ਬਲਕਿ ਇਹ ਤਾਂ ਔਰੰਗਜ਼ੇਬ ਦੀ ਬਿਹਤੀ ਅਰ ਉਸ ਦੀ ਭਲਿਆਈ ਦੀ ਗੱਲ ਹੈ; ਉਹ ਧਰਮ ਵਿਚ ਜ਼ਬਰਦਸਤੀ ਨਾ ਕਰੇ ਤਾਂ ਰਾਜਦੀ ਪਕਿਆਈਵਧ ਜਾਵੇ,ਪਰ ਹਕੂਮਤ ਦਾ ਨਸ਼ਾ(ਰਾਜਮਦ)ਬੁਰੀਬਲਾ ਹੈ। ਹਾਂ, ਇਕ ਗਲ ਮੇਰੀ ਸਮਝ ਨਹੀਂ ਪੈਂਦੀ ਕਿ ਅਸੂਲ ਪਰਸਤੀ ਠੀਕ, ਗੁਰੂ ਜੀ ਦਾ ਹਵਾ ਹਿਰਸ ਤੋਂ ਪਾਕ ਹੋਣਾ ਠੀਕ, ਪਰ ਇਹ ਮਾਰਨ, ਕਤਲ, ਜਬਰ ਕਿਸ ਤਰ੍ਹਾਂ ਫਕੀਰੀ ਵਿਚ ਰਵਾ ਹੈ ?

ਪੀਰ ਜੀ–ਏਥੇ ਹੀ ਸਾਰਾ ਭੇਦ ਹੈ ਤੇ ਮੈਂ ਬੀ ਹੈਰਾਨ ਹੁੰਦਾ ਸਾਂ, ਪਰ ਇਹ ਗੁਰੂ ਜੀ ਦੀ 'ਸੁਹਬਤੇ ਫੈਜ਼ ਰਸਾਂ' (ਪਰਉਪਕਾਰੀ ਸਤਿਸੰਗ) ਬਿਨਾਂ ਗੱਲ ਖੁੱਲ੍ਹਦੀ ਹੀ ਨਹੀਂ। ਅਸਲ ਵਿਚ ਕੀ ਮੁਸਲਮਾਨ ਫਕੀਰ, ਕੀ ਸੂਫੀ ਤੇ ਕੀ ਹੋਰ, ਕੀ ਹਿੰਦੂ ਵੇਦਾਂਤੀ, ਜੋਗੀ ਤੇ ਸੰਨਿਆਸੀ, ਸਭ ਇਕ ਭੁੱਲ ਕਰ ਰਹੇ ਹਨ, ਧਰਮ ਨੂੰ ਉਹ ਇਕ ਗ਼ਰੀਬੀ, ਕਮਜ਼ੋਰੀ, ਕਾਇਰੀ, ਬੁਜ਼ਦਿਲੀ ਨਾਲ ਤਾਬੀਰ (ਅਰਥ) ਕਰ ਰਹੇ ਹਨ ਤੇ ਪੜ੍ਹ ਸੁਣਕੇ ਬੀ ਇਹੋ ਪਤਾ ਲੱਗਦਾ ਹੈ ਕਿ ਆਜਜ਼ੀ (ਨਿੰਮ੍ਰਤਾ) ਕਰਨੀ ਗੁਨਾਹ ਤੋਂ ਬਚਣਾ, ਡਰਕੇ ਟੁਰਨਾ, ਵੈਰਾਗ, ਇਹ ਫਕੀਰੀ ਤੇ ਸਾਧਗੀਰੀ ਹੈ। ਇਹ ਠੀਕ ਹੈ ਪਰ ਫਕੀਰ ਦੀ 'ਮਨ ਦੀ ਦਸ਼ਾ ਕੀ ਹੋਵੇਗੀ ?' ਕਦੇ ਕਿਸੇ ਨਹੀਂ ਵਿਚਾਰੀ। ਕਿਉਂਕਿ ਜ਼ਿੰਦਾ ਫਕੀਰ ਨਹੀਂ ਲੱਭਦਾ, ਇਸ ਲਈ ਲੋਕ ਵੈਰਾਗ ਤੋਂ ਟੁਰਕੇ ਮਨ ਦੀ ਕਮਜ਼ੋਰੀ ਵਿਚ ਨਿਵਾਸ ਕਰ ਲੈਂਦੇ ਹਨ। ਮੈਂ ਜਦ ਗੁਰੂ ਜੀ ਦਾ ਬਣ ਗਿਆ ਤਾਂ ਮੈਨੂੰ ਅਸਲ ਅਸੂਲ ਉਨ੍ਹਾਂ ਦੇ ਇਲਾਹੀ ਜੀਉਂਦੇ ਧਰਮ ਦਾ ਖੁੱਲਿਆ: ਧਰਮ ਕਮਜ਼ੋਰੀ ਨਹੀਂ, ਪਰ ਰੂਹ ਦੀ ਤਾਕਤਵਰੀ। ਧਰਮ ਕਾਇਰਤਾ ਨਹੀਂ ਪਰ ਰੂਹ ਦੀ ਬਹਾਦਰੀ। ਧਰਮ ਨਿਰਾ ਵੈਰਾਗ ਨਹੀਂ, ਪਰ ਅੰਤੀਵ ਖੁਸ਼ੀ, ਮੰਗਲ। ਧਰਮ ਹਾਰਨਾ ਨਹੀਂ ਹੈ,ਪਰ ਅਸੂਲੀਫਤਹ।

ਸੈਦ ਖਾਂ ਚੌਂਕ ਕੇ (ਤ੍ਰਬ੍ਰਕ ਕੇ)—ਹੈਂ !

ਪੀਰ ਜੀ– ਹਾਂ।

ਸੈਦ ਖਾਂ–ਕੀਕੂੰ ?

ਪੀਰ ਜੀ–ਇਹ ਗੱਲਾਂ ਨਾਲ ਸਮਝ ਨਹੀਂ ਪੈਂਦੀ। ਹੱਡੀਂ ਵਾਪਰੇ ਤਾਂ ਸਮਝ ਪੈਂਦੀ ਹੈ। ਜੀਕੂੰ ਕੋਈ ਰੇਹੜੂ ਦਾ ਟੱਟੂ ਹੋਵੇ, ਜਿਸ ਦਾ ਦਿਨ ਰਾਤ ਭਾਰ ਹੇਠ ਦੱਬੇ ਰਹਿਣ ਨਾਲ ਮੱਚ ਮਰ ਚੁਕਾ ਹੋਵੇ ਉਸ ਨੂੰ ਕੀ ਪਤਾ ਹੈ ਕਿ ਕੋਤਲ ਘੋੜੇ ਦਾ ਮੱਚ ਕੀ ਸ਼ੈ ਹੈ ? ਉਹ ਆਪਣੀ ਹੀਣੀ, ਨੀਵੀਂ, ਨਿਤਾਣੀ ਦਸ਼ਾ ਨਿੰਮ੍ਰਤਾ, ਵੈਰਾਗ ਤੇ ਫਕੀਰੀ ਸਮਝ ਲਵੇ ਤਾਂ ਕੀ ਠੀਕ ਹੈ ?

ਸੈਦ ਖਾਂ–ਨਹੀਂ ਉਹ ਤਾ ਨੀਮ ਮੁਰਦਾ ਦਸ਼ਾਹੈ।

ਪੀਰ ਜੀ–ਇਸੀ ਤਰ੍ਹਾਂ ਮੈਨੂੰ ਕਲਗੀਆਂ ਵਾਲੇ ਤੋਂ ਸੋਝੀ ਮਿਲੀਹੈ ਕਿ ਹਿੰਦੁਸਤਾਨ ਵਿਚ ਪਰਵਿਰਤ ਫਕੀਰੀ ਅਕਸਰ ਵੇਰ ਇਸ 'ਨੀਮ ਮੁਰਦਾ ਹਾਲਤ' ਦਾ ਨਾਮ ਹੋ ਗਿਆ ਹੈ, ਪਰ ਅਸਲ ਵਿਚ ਫਨੀਅਰ ਸੱਪ ਦੀ ਫਨ ਖਿਲਾਰੇ ਵਾਲੀ ਦਸ਼ਾ ਵਰਗੀ 'ਸੁਰਤ ਦੀ ਖੜੀ ਦਸ਼ਾ' ਫਕੀਰੀ ਪਹਿਲੂ ਦੀ ਨਜ਼ੀਰ ਹੈ।

ਸੈਦ ਖਾਂ–ਅੱਲਾ ਮਗ਼ਫ਼ਿਰਤ ਕਰੇ (ਮਾਫ਼ ਕਰੇ) ਇਹ ਜ਼ੁਲਮ ਨਹੀਂ ? ਸੱਪ ਤੇ ਫਕੀਰੀ !

ਪੀਰ ਜੀ–ਤੁਸੀਂ ਟਪਲਾ ਖਾਧਾ, ਮੈਂ ਸੱਪ ਦੇ ਜ਼ਹਿਰ, ਉਸ ਦੀ ਈਜ਼ਾ ਰਸਾਨੀ (ਦੁਖ ਦੇਣਾ) ਤੇ ਜਾਨਾਂ ਮਾਰਨ ਨੂੰ ਫਕੀਰੀ ਨਹੀਂ ਕਹਿ ਰਿਹਾ, ਮੈਂ, ਕੇਵਲ ਉਸ ਦੀ ਉੱਚੀ ਡੌਲ, ਫਾਇਲੀ ਪਹਿਲੂ* ਉਸ ਦੇ ਉੱਚੇ ਰੁਖ਼ ਦਾ ਜ਼ਿਕਰ ਕੀਤਾ ਹੈ।

ਸੈਦ ਖਾਂ—ਮੈਂ ਨਹੀਂ ਸਮਝ ਰਿਹਾ।

ਪੀਰ ਜੀ–ਸਮਝਣਾ ਕਠਨ ਹੈ, ਕਿਉਂਕਿ ਅੰਦਰ ਸੁਰਤਿ ਸੁੱਤੀ ਪਈ ਹੈ, ਇਨਸਾਨੀਅਤ ਤੇ ਮਰਦਊ ਦਾ ਅਸਲੀ ਮੱਚ ਆਪਣੇ ਹੁਲਾਰੇ ਵਿਚ ਨਹੀਂ ਹੈ। (ਮਾਫ ਕਰਨਾ)ਤਬਅ† ਵਿਚੋਂ ਜ਼ਾਹਿਰ ਸਾਫ ਨਹੀਂ, ਇਸ ਕਰਕੇ ਕਠਨਤਾ ਹੈ। ਪਰ ਮੈਂ ਕੁਛ ਅਰਜ਼ ਕਰਦਾ ਹਾਂ, ਜ਼ਰਾ ਧਿਆਨ ਕਰਕੇ ਸੁਣਨਾ। ਤੁਸੀਂ ਫਾਇਲ ਤੇ ਮਫਊਲ ਤਾਂ ਸਮਝਦੇ ਹੋ?ਆਪਣੇ ਅੰਦ-

---

*Subjective attitude.

†ਤਬੀਅਤ-ਅੰਦਲਾ।

ਰਲੇ ਦਾ ਰੁਖ ਹਰ ਸ਼ੈ ਹਰ ਪ੍ਰਾਣੀ ਨਾਲ ਫਾਇਲੀ* ਹਾਲਤ ਦਾ ਹੋਣਾ ਇਹ ਫਕੀਰੀ ਹੈ, ਸੱਚੀ ਇਨਸਾਨੀਅਤ ਤੇ ਮਰਦਊ ਇਹੀ ਹੈ। ਐਉਂ ਸਮਝੋ:

ਹਰ ਆਦਮੀ ਜਿਸ ਨਾਲ ਆਪ ਦਾ ਵਾਹ ਪੈਂਦਾ ਹੈ ਉਹ ਆਪਣੇ ਗੁਣ, ਸੁਭਾਉ ਗਲ ਬਾਤ ਦਾ ਕੁਝ ਨਾ ਕੁਝ ਅਸਰ ਤੁਸਾਂ ਪਰ ਛੋੜ ਜਾਂਦਾ ਹੈ। ਜਦ ਤਕ ਆਪ ਇਸ ਤਰ੍ਹਾਂ ਅਸਰਾਂ ਨੂੰ ਕਬੂਲ ਕਰਦੇ ਹ ਤੁਹਾਡਾ ਅੰਦਰਲਾ ਮਫਊਲ ਹੁੰਦਾ ਹੈ, ਜੇ ਕੋਈ ਐਸੀ ਕਰਾਮਾਤ ਹੋ ਜਾਵੇ ਕਿ ਤੁਹਾਡਾ ਅੰਦਰਲਾ ਕਿਸੇ ਦੇ ਅਸਰ ਹੇਠ ਨਾ ਲੱਗੇ, ਸਿੱਧਾ ਖੜਾ ਰਹੇ, ਹਰ ਅਸਰ ਜੋ ਪਏ ਸੋ ਹੇਠਾਂ ਤਿਲਕ ਜਾਏ ਤੇ ਤੁਹਾਡਾ ਅਸਰ ਹੋਰਨਾਂ ਪਰ ਪਏ, ਤਾਂ ਤੁਹਾਡੇ ਅੰਦਰਲੇ ਦੀ ਦਸ਼ਾ 'ਹਾਲਤ ਫਾਇਲੀ†' ਵਾਲੀ ਹੋਵੇਗੀ। ਜਦੋਂ ਇਹ ਘਟਨਾ ਤੁਹਾਡੇ ਅੰਦਰ ਘਟ ਜਾਏ ਤਦੋਂ ਤੁਸਾਂ ਨੂੰ ਆਪਣੇ ਅੰਦਰਲੇ ਵਿਚ ਸੁਆਦ, ਰਸ, ਤਾਕਤ ਇਕ ਉਮਾਹ ਪ੍ਰਤੀਤ ਦੇਵੇਗਾ, ਕਾਇਰਤਾ ਤੇ ਨਿਪੁੰਸਕਤਾ ਅੰਦਰਲੇ ਵਿਚ ਨਹੀਂ ਭਾਸੇਗੀ।

ਸੈਦਖਾਂ-ਫੇਰ ਚੰਗੇਜ਼ਖਾਂ ਤੇ ਤੈਮੂਰ ਜੈਸੇ ਜ਼ਾਲਮਾਂ ਤੇ ਫਕੀਰਾਂ ਵਿਚ ਫਰਕ ਕੀ ਬਾਕੀ ਰਹੇਗਾ?

ਪੀਰ ਜੀ-ਬਹੁਤ ਖ਼ੂਬ! ਜ਼ਾਲਮ ਦੇ ਅੰਦਰਲੇ ਵਿਚ ਤ੍ਰਿਸ਼ਨਾ ਹੁੰਦੀ ਹੈ, ਉਹ ਤ੍ਰਿਸ਼ਨਾ ਦਾ ਬੱਧਾ ਹਰੇਕ ਉਤੇ ਹਾਵੀ ਹੋਣ ਦਾ ਪਹਿਲੂ ਅਖਤਿਆਰ ਕਰਦਾ ਹੈ, ਫਕੀਰ ਅੰਦਰੋਂ ਤ੍ਰਿਸ਼ਨਾ ਦਾ ਜ਼ਹਿਰ ਦੂਰ ਕਰਦਾ ਹੈ, ਤੇ ਆਪਣੇ ਅੰਦਰਲੇ ਦੇ ਅਸਲੇ ਵਿਚ ਚਮਕਦਾ ਹੈ। ਅੰਦਰਲੇ ਦਾ ਅਸਲਾ ਇਹ ਹੈ ਕਿ ਉਹ ਆਪਣੇ ਆਪ ਵਿਚ ਮਗਨ ਰਹੇ ਆਪਣੇ ਵਿਚ ਟਿਕੇਗਾ ਜਿਵੇਂ ਸਿਆਣੇ ਕਹਿੰਦੇ ਹਨ ਆਪਣੇਂ ਸਰੂਪ ਵਿਚ ਇਸਥਿਤ ਹੋਵੇ ਤਾਂ ਖੁਸ਼, ਸੁਖ, ਰਸ, ਆਨੰਦ ਸਰੂਪ ਹੈ। ਜੇ ਓਹ ਆਦਮੀਆਂ ਜਾਨਵਰਾਂ, ਵਸਤਾਂ ਵਿਚ ਫਿਰੇ ਤੁਰੇ, ਵਰਤੋਂ ਵਿਹਾਰ ਕਰੇ ਤਾਂ ਹਰ ਦਿੱਸਦੀ ਸ਼ੈ ਤੇ ਜਾਨਦਾਰ ਨਾਲ ਉਸ ਦੇ ਅੰਦਰਲੇ ਦੀ ਡੌਲ (ਰੁਖ) ਫਾਇਲੀ ਸੂਰਤ ਦੀ ਹੋਵੇਗੀ, ਅੰਦਰਲੇ ਦਾ ਰੁਖ਼ ਹੋਰਨਾਂ ਪਰ ਹਾਵੀ ਹਵੇਗਾ, ਪਰ ਉਸ ਦੇ ਮਨ ਉਤੇ ਹਾਵੀ ਕੋਈ ਨਹੀਂ ਹੋਵੇਗਾ।

ਸੈਦ ਖਾਂ-ਮੈਂ ਕਾਬਲ ਵਿਚ ਸੁਣਿਆ ਸੀ ਕਿ ਪੰਜਾਬ ਵਿਚ ਇਕ ਫਕੀਰ ਆਖਦਾ ਹੈ ਕਿ ਮੈਂ ਸਵਾ ਲੱਖ ਨਾਲ ਇਕ ਮੁਰੀਦ ਨੂੰ ਲੜਾ ਸਕਦਾ ਹਾਂ, ਤਾਂ ਮੈਂ ਸ਼ੁਦਾ ਸਮਝਕੇ ਹੱਸਿਆ ਸਾਂ।

ਪੀਰ ਜੀ-ਉਸ ਦਾ ਇਹੋ ਅਰਥ ਹੈ ਕਿ ਸਵਾ ਲੱਖ ਆਦਮੀ ਜੇ ਗੁਰੂ ਗੋਬਿੰਦ ਸਿੰਘ ਦੇ ਸਿਖ ਪਰ ਅਸਰ ਪਾਵੇ ਤਾਂ ਸਿਖ ਦੀ ਸੂਰਤ (ਉਸ ਦਾ ਅੰਦਰਲਾ) ਉਨ੍ਹਾਂ ਦੇ ਅਗੇ ਹਾਲਤ ਮਫਊਲੀਅਤ (ਅਸਰ ਕਬੂਲਣ ਵਾਲੀ) ਵਿਚ ਨਹੀਂ ਜਾਵੇਗੀ। ਉਸ ਦੀ ਆਪਣੀ ਅੰਦਰਲੀ ਹਾਲਤ ਫਾਇਲੀ ਕਾਇਮ ਰਹੇਗੀ। ਸੋ ਦੇਖ ਲਓ ਫਰਕ ਹੁਣ ਆਪੇ।

ਸੈਦ ਖਾਂ-ਪਰ ਸ਼ਾਹ ਸਾਹਿਬ! ਆਪ ਇਕ ਬੜਾ ਗਜ਼ਬ (ਧੱਕਾ) ਕਰ ਰਹੇ ਹੋ, ਕਿਆ ਫਰੋਤਨੀ (ਨਿੰਮ੍ਰਤਾ), ਗ੍ਰੀਬੀ, ਰਹਮ, ਵੈਰਾਗ ਇਹ ਚੀਜ਼ਾਂ ਕਾਇਰਤਾ ਹਨ, ਅੱਜ ਫਕੀਰੀ ਵਿਚ ਇਨ੍ਹਾਂ ਨੂੰ ਥਾਂ ਨਹੀਂ ਹੈ? ਜੇ ਦੀਨ ਵਿਚੋਂ ਏਹ ਦੂਰ ਹਨ ਤਾਂ 'ਦੀਨ' ਅਰ 'ਜਬਰ' ਇੱਕੋ ਹੋ ਗਏ?

ਪੀਰ ਜੀ-ਨਹੀਂ ਜੀਉ! ਵੈਰਾਗ, ਰਹਿਮ, ਫਰੋਤਨੀ, 'ਫਾਦੇ ਜ਼ਹਿਰ' ਹਨ, ਅਰਥਾਤ ਮਨਵਿਚਵੜੇ ਜ਼ਹਿਰਾਂ ਦੇ ਅਸਰਾਂ ਨੂੰ ਕੱਟਣ ਵਾਲੇ ਦਾਰੂ ਹਨ, ਫਕੀਰੀ ਦੇ ਰੁਕਨ ਹਨ, ਪਰ ਲਾਇਕ ਵੈਦ ਦੇ ਹੱਥ ਵਿਚ।

ਸੈਦ ਖਾਂ-ਮੈਂ ਨਹੀਂ ਸਮਝਿਆ;

ਪੀਰ ਜੀ-'ਤ੍ਰਿਸ਼ਨਾ' 'ਲੈ ਲਵਾਂ' 'ਆਪਣੇ ਆਪ ਨੂੰ ਅੱਗੇ ਕਰਕੇ ਦਾਵਾ ਜਮਾਉਣ ਦੀ ਲਾਲਸਾ' ਇਹ ਇਕ ਦਸ਼ਾ ਹੈ, ਜੋ ਹਰ ਮਨ ਤੇ ਹਾਵੀ ਹੈ, ਤੇ ਇਹ ਤ੍ਰਿਸ਼ਨਾਂ ਹੈ ਤੇ ਇਕ ਤਰ੍ਹਾਂ ਦਾ ਜ਼ਹਿਰ ਹੈ, ਜਿਸ ਨੇ ਸਾਡੇ ਅੰਦਰਲੇ ਦੇ ਅਸਲੀ ਨੂਰਾਨੀ ਚਿਹਰੇ ਨੂੰ ਛੁਪਾ ਰੱਖਿਆ ਹੈ। ਇਸ ਜ਼ਹਿਰ ਨੂੰ ਮਾਰਨ ਵਾਲਾ 'ਫਾਦ' (ਦਾਰੂ) ਵੈਰਾਗ ਹੈ। 'ਰਹਿਮ, ਦਇਆ, ਤਿਆਗ, ਨਿੰਮ੍ਰਤਾ' ਸਾਰੇ ਵੈਰਾਗ ਵਿਚ ਮੈਂ ਸ਼ਾਮਲ ਸਮਝਦਾ ਹਾਂ। ਸੋ ਲਾਇਕ ਮੁਰਸ਼ਿਦ, ਮੇਰੇ ਕਾਮਲ ਰੱਬ ਰੂਪ ਮੁਰਸ਼ਿਦ ਤੇ ਰਸੂਲ ਗੁਰੂ ਗੋਬਿੰਦ ਸਿੰਘ ਨੇ ਇਹ ਦੱਸਿਆ ਕਿ ਵੈਰਾਗ ਦਾਰੂ ਹੈ ਜੋ ਤ੍ਰਿਸ਼ਨਾ ਦੀ ਬਿਖ ਨੂੰ ਕੱਟਦਾ ਹੈ, ਜਦ ਬਿਖ ਦੂਰ ਹੋ ਗਈ ਫੇਰ

*ਸਾਖੀ ਰੂਪ, ਇਸ ਨੂੰ ਗੁਰੂ ਜੀ ਨੇ ਆਪਣੇ ਆਦਰਸ਼ ਵਿਚ 'ਰਬੂਦੀ ਕਲਾ' ਬੀ ਦੱਸਿਆ ਹੈ। †ਮਨ ਦਾ ਉਚੇ ਉਠਕੇ ਦੂਬਟਾ ਪਦ ਤੇ ਆਪਣੇ ਆਪ ਨੂੰ ਪ੍ਰਤੀਤ ਕਰਨਾ।

ਚਿੱਤ ਦੀ ਅਵਸਥਾ--ਅੰਦਰਲੇਦਾ ਕੁਦਰਤੀ ਸਰੂਪ-- ਕੀ ਹੋਊ ? 'ਮੰਗਲਮ, ਮੰਗਲ ਹੀ ਮੰਗਲ ਫਰਹਤ।

ਵੈਰਾਗ ਧਰਮ ਦੀ ਮੰਜ਼ਲ ਨਹੀਂ।

ਵੈਰਾਗ ਧਰਮ ਦਾ ਰਸਤਾ ਹੈ।

ਧਰਮ ਹੈ 'ਅਨੰਤ' ਨਾਲ ਰਾਗ, 'ਅਨੰਤ' ਮੰਗਲ ਹੈ, ਉਸ ਮੰਗਲ ਨਾਲ ਰਾਗ ਕਰਕੇ ਮੰਗਲ ਰੂਪ ਹੋਈਦਾ ਹੈ। ਉਹ ਮੰਗਲ ਜੋ ਤ੍ਰਿਸ਼ਨਾ ਰਹਿਤ ਹੈ।

ਸੈਦ ਖਾਂ—ਫੇਰ ਗੁਰੂ ਜੀ ਨੂੰ, ਜੋ ਤ੍ਰਿਸ਼ਨਾ ਰਹਿਤ ਮੰਗਲ ਵਿਚ ਹਨ, ਜੰਗ ਦੀ ਕੀ ਲੋੜ ਹੈ ?

ਪੀਰ ਜੀ—ਉਨ੍ਹਾਂ ਨੂੰ ਤਾਂ ਲੋੜ ਨਹੀਂ, ਪਰ ਜਗਤ ਨੂੰ ਲੋੜ ਹੈ। ਜਿਨ੍ਹਾਂ ਪਰ ਜ਼ੁਲਮ ਹੋ ਰਿਹਾ ਹੈ ਉਨ੍ਹਾਂ ਨੂੰ ਲੋੜ ਹੈ। ਰੱਬ ਦੇ ਬਣਾਏ ਬੰਦੇ ਜੋ ਨਿਰਭੈ, ਸੁਤੰਤ੍ਰ ਇਨਸਾਨੀਅਤ ਦੇ ਕਮਾਲ ਵਿਚ ਚਾਹੀਦੇ ਹਨ, ਓਹ ਤਲਵਾਰ ਦੇ ਜ਼ੋਰ ਬੁਜ਼ਦਿਲ, ਕਾਇਰ, ਨਿਮਾਣੇ ਬਣਾਏ ਜਾ ਰਹੇ ਹਨ। ਹਿੰਦੂ ਹੀ ਨਹੀਂ ਸੂਫੀ ਤੇ ਹੋਰ ਮੁਸਲਮਾਨ ਫਕੀਰ ਬੀ ਮਾਰੇ ਜਾ ਰਹੇ ਹਨ। ਹਾਂ, ਅੱਲਾ ਦੀ ਕਾਇਨਾਤ ਨੂੰ ਤਬਾਹ ਕੀਤਾ ਜਾ ਰਿਹਾ ਹੈ, ਇਸ ਦੀ ਰੱਖਿਆ ਵਾਸਤੇ ਲੋੜ ਹੈ ਕਿ ਕੋਈ ਤ੍ਰਿਸ਼ਨਾ ਰਹਿਤ ਬੀਰ ਬਾਂਕਰਾ ਟਾਕਰਾ ਕਰੇ। ਜੇ ਅੱਯੜ ਵਿਚ ਬਘਿਆੜ ਆ ਵੜੇ ਤਾਂ ਅੱਯਾਲੀ ਦਾ ਕੀ ਧਰਮ ਹੈ? ਤੁਸੀਂ ਵਿਚਾਰ ਕਰ ਲਓ। ਕੀ ਉਸ ਦੀ ਫਰੋਤਨੀ ਤੇ ਅਹਿੰਸਾ ਉਸ ਵੇਲੇ ਅੱਯੜ ਨੂੰ ਬਚਾ ਸਕੇਗੀ ? ਕੀ ਅੱਯਾਲੀ ਅਹਿੰਸਾ ਦਾ ਪੱਜ ਬਣਾਕੇ ਅੱਯੜ ਦੀ ਰਖਵਾਲੀ ਕਰ ਸਕਦਾ ਹੈ ? ਤੇ ਕੀਹ ਰਾਖੀ ਕਰਨਾ ਉਸ ਦਾ ਧਰਮ ਨਹੀਂ ?

ਗੁਰੂ ਗੋਬਿੰਦ ਸਿੰਘ ਦਾ ਆਦਰਸ਼ ਹੈ ਕਿ 'ਇਨ-ਸਾਨ ਉਹ ਹੈ ਜੋ ਤ੍ਰਿਸ਼ਨਾ ਦੇ ਜ਼ਹਿਰ ਤੋਂ ਪਾਕ ਹੋਵੇ, ਉਸ ਦੇ ਅੰਦਰਲੇ ਵਿਚ ਖੁਸ਼ੀ, ਉਮਾਹ ਤੇ ਸੁਤੰਤ੍ਰਤਾ ਹੋਵੇ, ਜਗਤ ਨਾਲ ਪਯਾਰ ਹੋਵੇ ਪਰ ਅਦਰੋਂ ਰੁਖ਼ ਫਾਇਲ਼ੀ ਰੁਖ਼ ਹੋਵੇ।' ਨਾ ਤਾਂ ਉਹ 'ਕਾਇਰ' ਨੂੰ ਅਤੇ ਨਾ ਹੀ 'ਜ਼ਾਲਮ ਸੱਫਾਕ' ਨੂੰ ਇਨਸਾਨੀ ਆਦਰਸ਼ ਸਮਝਦੇ ਹਨ, ਕਿਉਂਕਿ ਕਾਇਰ ਵਿਚ ਇਨਸਾਨੀ ਮਦ ਤੇ ਮਰਦਊਪੁਣੇ ਦਾ ਮਦ ਨਹੀਂ ਹੈ, ਉਸ ਦੇ ਅੰਦਰ ਉਸ ਦਾ ਅਸਲੀ ਰੂਪ ਉਮਾਹ ਤੇ ਸੁਤੰਤ੍ਰਤਾ ਵਾਲਾ ਜ਼ਾਇਲ ਤੇ ਤਬਾਹ ਯਾ ਗੰਮ ਤੇ ਦਬਾ ਹੇਠ ਹੋ ਰਿਹਾ ਹੈ, ਅਰਥਾਤ ਕਾਇਰ ਆਪਣੇ ਆਪ ਨੂੰ ਉਸ ਆਦਰਸ਼ ਤੋਂ ਗਿਰਾ ਰਿਹਾ ਹੈ ਜਿਸ ਪਰ ਅੱਲਾ ਨੇ ਉਸ ਨੂੰ ਬਣਾਇਆ ਸੀ। ਤੇ ਜ਼ਾਲਮ ਦੂਸਰਿਆਂ ਨੂੰ ਉਸ ਆਦਰਸ਼ ਤੋਂ ਗਿਰਾ ਰਿਹਾ ਹੈ, ਜਿਸ ਪਰ ਅੱਲਾ ਨੇ ਬੰਦਾ ਸਾਜਿਆ ਸੀ; ਉਹ ਧਨੀ ਨੌਅ ਇਨਸਾਨ (ਆਦਮੀ ਜ਼ਾਤ) ਨੂੰ ਧੱਕੇ ਤੇ ਜ਼ੁਲਮ ਨਾਲ ਗਿਰਾ ਕੇ ਨਿਤਾਣੇ ਜਾਨਵਰ ਬਣਾ ਰਿਹਾ ਹੈ। ਤੇਰਾ ਮਤਲਬ ਹੈ ਇਨਸਾਨ ਨੂੰ ਖ਼ੁਦਾ ਨੇ:—

'ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥' ਸਿਕ-ਦਾਰ ਬਣਾਇਆ ਹੈ। ਕਾਇਰ ਉਸ ਦਸ਼ਾ ਨੂੰ ਆਪ ਆਪਨੇ ਵਿਚੋਂ ਤਬਾਹ ਕਰ ਰਿਹਾ ਹੈ ਤੇ ਜ਼ਾਲਮ ਉਸ ਨੂੰ ਦੂਜਿਆਂ ਵਿਚੋਂ ਧੱਕੇ ਨਾਲ ਤਬਾਹ ਕਰ ਰਿਹਾ ਹੈ। ਦੋਵੇਂ ਅੱਲਾ ਦੇ ਆਦਰਸ਼ ਨੂੰ ਗਿਰਾ ਰਹੇ ਹਨ।

ਕਾਇਰ ਖ਼ੁਦਕੁਸ਼ੀ (ਆਤਮਘਾਤ) ਕਰ ਰਿਹਾ ਹੈ। ਜ਼ਾਲਮ ਦੂਸਰਿਆਂ ਦਾ ਖ਼ੂਨ (ਘਾਤ) ਕਰ ਰਿਹਾ ਹੈ।

ਗੁਰੂ ਗੋਬਿੰਦ ਸਿੰਘ ਜੀ ਦਾ ਆਦਰਸ਼ ਇਹ ਹੈ ਕਿ ਇਨਸਾਨ 'ਇਨਸਾਨ ਤੇ ਮਰਦ' ਹੋਵੇ, ਨਾ ਤਾਂ ਆਪਣੇ ਆਪ ਨੂੰ ਤਬਾਹ ਕਰੇ, ਨਾ ਦੂਸਰੇ ਨੂੰ ਤਬਾਹ ਕਰੇ।

ਉਨ੍ਹਾਂ ਦਾ ਆਦਰਸ਼ ਇਹ ਹੈ ਕਿ ਜਿਸ ਕਿਸਮ ਦੇ ਜ਼ਾਲਮ ਤੇ ਜ਼ਬਰਦਸਤ ਔਰੰਗਜ਼ੇਬ ਨੇ ਆਪਣੇ ਸਿਪਾਹੀ ਬਣਾਏ ਹਨ, ਐਸੇ ਸਵਾ ਲਖ ਸਿਪਾਹੀ ਪਰ ਇਕ ਇਨਸਾਨ ਐਸਾ ਹੋਵੇ ਜੋ ਇਕੱਲਾ ਭਾਰੂ ਹੋਵੇ। ਐਸਾ ਤਾਕਤਵਰ, ਸੁਤੰਤਰ ਖੁਸ਼ ਤੇ ਹਾਲਤ ਫਾਇਲੀ ਨੂੰ ਅੰਦਰ ਕਾਇਮ ਰੱਖਣ ਵਾਲਾ ਇਨ-ਸਾਨ ਮੈਂ ਤਿਆਰ ਕਰਾਂ ਤੇ ਉਹ ਇਨਸਾਨ ਦੂਸਰੇ ਇਨਸਾਨਾਂ ਨੂੰ ਆਪਣੇ ਵਰਗਾ ਬਨਾਉਣ ਵਿਚ ਕੋਸ਼ਸ਼ ਕਰੇ। ਜ਼ੋਰ ਜ਼ੁਲਮ ਕਰਕੇ ਹੋਰਨਾਂ ਨੂੰ ਕਮਜ਼ੋਰ ਤੇ ਗੁਮਰਾਹ (ਗੁਆਚਿਆ ਹੋਇਆ) ਨਾ ਕਰੇ। ਇਸ ਵੇਲੇ ਓਹ ਇਕ ਪਾਸੇ ਕਾਇਰ ਹੋ ਚੁਕੀ ਪਰਜਾ ਨੂੰ ਉੱਚਾ ਕਰ ਰਹੇ ਹਨ, ਦੂਜੇ ਪਾਸੇ ਦਰਿੰਦਾ ਹੋ ਚੁਕੇ ਜ਼ਾਲਮ ਨੂੰ ਹੇਠਾਂ ਲਿਆ ਰਹੇ ਹਨ। ਹੁਣ ਆਪ ਸੋਚ ਲਵੋ ਕਿ ਉਹਨਾਂ ਦਾ ਆਦਰਸ਼ ਆਪ ਦੀ ਸਮਝ ਵਿਚ ਆ ਗਿਆ ਹੈ ?

ਸੈਦ ਖਾਂ—ਹਾਂ, ਸ਼ੱਕ ਰਫਾ ਹੋ ਗਏ ਹਨ, ਪਰ ਅੰਦਰ ਵਾਪਰਿਆ ਨਹੀਂ।

ਪੀਰ ਜੀ—ਅੰਦਰ ਵਾਪਰੇਗਾ ਜਿਸ ਦਿਨ

ਦਰਸ਼ਨ ਹੋਣਗੇ। ਹਾਲੇ ਇਹ ਦੱਸੋ ਕਿ ਕਿਆ ਮੈਂ ਇਸ 'ਬਰਤਰੀਂ ਇਨਸਾਨ' (ਉੱਚੇ ਤੋਂ ਉੱਚੇ ਮਰਦ) ਗੁਰੂ ਗੋਬਿੰਦ ਸਿੰਘ ਦੀ ਤਕਲੀਦ(ਪੈਰਵੀ) ਵਿਚ ਗਲਤੀ ਪਰ ਹਾਂ ? ਅਰ ਕੀ ਮੇਰੇ ਨਿੰਦਕ ਦਰੁਸਤੀ ਪਰ ਹਨ ?

ਸੈਦ ਖਾਂ—ਤੁਸੀਂ ਦਰੁਸਤੀ ਪਰ ਹੋ,ਨਿੰਦਕਗਲਤੀ ਪਰ ਹਨ,ਪਰ ਇਹ ਹਾਲਤ ਅੰਦਰਲੇਦੀ ਐਸੀ ਸੁਖ ਰੂਪ ਅਰ ਫ਼ਾਇਲੀ ਦੁਖ ਵਾਲੀ ਪ੍ਰਾਪਤਕੀਕੂੰ ਹੋਵੇ?

ਪੀਰ ਜੀ—ਮੈਂ ਦੱਸ ਜੁ ਆਇਆ ਹਾਂ ਕਿ 'ਸਾਡੇ ਅੰਦਰਲੇ ਦਾ ਉੱਚੇ ਤੋਂ ਉੱਚਾ ਅੰਤ' 'ਮੰਗਲ' ਆਨੰਦ ਹੈ , ਇਹ ਮੰਗਲ ਰੂਪ ਹੈ ਤੇ ਮੰਗਲ ਰਹੇਗਾ ਪਰ ਤ੍ਰਿਸ਼ਨਾਂ ਨਾਲ ਅਸਾਂ ਇਸ ਵਿਚ ਭੈ, ਭਰਮ, ਈਰਖਾ, ਲਾਲਚ ਪਾ ਕੇ ਇਸ ਨੂੰ ਯਾ ਨਿਤਾਣੇ ਯਾ ਜ਼ਾਲਮ ਬਣਾ ਰੱਖਿਆ ਹੈ। ਦੋਹਾਂ ਦਾ ਦਾਰੂ 'ਵੈਰਾਗ' ਹੈ। ਵੈਰਾਗ ਨਾਲ ਜ਼ਾਲਮ ਦੇ ਅੰਦਰੋਂ ਜ਼ੁਲਮ ਦੀ ਤ੍ਰਿਸ਼ਨਾ ਹਟਦੀ ਹੈ ਤੇ ਵੈਰਾਗ ਨਾਲ ਨਿਤਾਣੇ ਦੇ ਅੰਦਰੋਂ ਸਰੀਰ ਨਾਲ ਮੋਹ ਤੁਟਦਾ ਹੈ, ਉਸ ਦਾ ਭੈ ਦੂਰ ਹੁੰਦਾ ਹੈ ਤੇ 'ਨਿਰਭੈਤਾ'ਆਉਂਦੀ ਹੈ;'ਵਹਿਮ' ਦੂਰ ਹੁੰਦਾ ਹੈ, 'ਭਰਮ ਕਟੀਂਦਾ ਹੈ।

ਸੈਦ ਖਾਂ—ਫੇਰ ਹੰਕਾਰ ਨਹੀਂ ਰਹਿੰਦਾ ? ਜੇ ਹੰਕਾਰ ਨਹੀਂ ਰਹਿੰਦਾ ਤਾਂ ਆਦਮੀ ਅੰਦਰੋਂ ਉੱਚਾ ਕੀਕੂੰ ਰਹਿੰਦਾ ਹੈ ?

ਪੀਰ ਜੀ—ਇਕ ਹੰਕਾਰ ਹੈ, ਇਕ 'ਉਚਿਆਣ' ਹੈ। ਜੋ ਸੱਚ ਮੁਚ ਅੰਦਰੋਂ ਦਰੁਸਤ ਨਹੀਂ ਹੋ ਗਿਆ ਤੇ ਸਮਝਦਾ ਹੈ ਮੈਂ ਉੱਚਾ ਹਾਂ ਉਹ ਹੰਕਾਰੀ ਹੈ, ਪਰ ਜੋ ਵੈਰਾਗ ਕਰਕੇ ਸਾਫ ਹੋ ਗਿਆ ਤੇ ਨਾਮ ਜਪਕੇ ਏਕਾਗਰ ਹੋ ਗਿਆ ਹੈ, ਉਹ ਸੱਚੀ ਮੁਚੀ (ਆਪਣੇ ਅੰਦਰਲੇ ਵਿਚ) ਕਿਸੇ ਉਚਿਆਣ ਤੇ ਅੱਪੜ ਗਿਆ ਹੈ* । ਉਸ ਨੂੰ ਜੋ ਆਪਣੇ ਅੰਦਰਲੇ ਦਾ ਅੰਦਰ ਉੱਚਾਪਨ ਦਿੱਸਦਾ ਹੈ ਤੇ ਹੋਰ ਹਰ ਦਿੱਸਦੇ ਨਾਲ ਉਸ ਦੇ ਅੰਦਰਲੇ ਦਾ ਰੁਖ ਫਾਇਲੀ ਹੋ ਗਿਆ ਹੈ, ਇਹ ਹੰਕਾਰ ਨਹੀਂ, ਇਹ ਇਨਸਾਨੀਅਤ, ਹਾਂ ਇਨਸਾਨ ਦੀ ਸਭ ਤੋਂ ਉੱਚੀ ਹਾਲਤ ਹੈ। ਇਸ ਅੰਦਰਲੇ ਦੇ ਰੰਗ ਨੂੰ ਜਾਂ ਹਾਲਤ ਨੂੰ ਗੁਰੂ ਗੋਬਿੰਦ ਸਿੰਘ ਜੀ 'ਚੜ੍ਹਦੀਆਂ ਕਲਾਂ' ਆਖਦੇ ਹਨ । ਇਹ ਚੜ੍ਹਦੀਆਂ ਕਲਾਂ ਅੰਦਰਲੇ ਦੀ ਸੁੱਚੀ ਉਚਿਆਣ ਹੈ, ਇਹ ਹੰਕਾਰ ਯਾ ਹਉਮੈਂ ਨਹੀਂ ਹੈ। ਹੰਕਾਰ ਨੂੰ ਚੜ੍ਹਦੀਆਂ ਕਲਾਂ ਕਹਿਣਾ ਗੁਰੂ ਗੋਬਿੰਦ ਸਿੰਘ ਜੀ ਦੇ ਆਦਰਸ਼ ਵਿਚ ਗਲਤੀ ਕਰਨਾ ਹੈ । ਚੜ੍ਹਦੀਆਂ ਕਲਾਂ ਇਕ ਕਮਾਲ ਹੈ, ਇਸ ਦੇ ਤ੍ਰੈ ਪਹਿਲੂ ਲਹਿਰਦੇ ਹਨ:—

੧—'ਆਪੇ' ਵਿਚ ਇਹ ਸੁਖ ਰੂਪ ਹੈ।
੨—ਉੱਪਰ 'ਅਨੰਤ' ਵੱਲ ਇਸ ਵਿਚ
ਲਗਾਤਾਰ ਖਿੱਚ ਤੇ ਲਿਵ ਹੈ।
੩—ਬਾਹਰ 'ਜਗਤ' ਨਾਲ ਇਸ ਦਾ
ਰੁਖ ਸਾਖੀ ਰੂਪ (ਫਾਇਲੀ) ਹੈ ਤੇ
ਵਰਤੋਂ ਪ੍ਰੇਮ ਹੈ।

ਸੈਦ ਖਾਂ—ਕੀ ਗੁਰੂ ਗੋਬਿੰਦ ਸਿੰਘ ਜੀ ਉਪਕਾਰੀ ਵੀ ਹੈਨ ?

ਪੀਰ ਜੀ—ਜਗਤ ਦਾ ਉਪਕਾਰ ਇਹ ਹੈ ਕਿ ਆਪ ਬੇਇਨਸਾਫੀ ਕਰਨੀ, ਜ਼ੁਲਮ ਕਰਨਾ, ਲੋਕਾਂ ਤੰਗ ਹੋਣਾ, ਦੁਖ ਪਾਉਣੇ, ਫੇਰ ਉਹਨਾਂ ਦੀ ਮੱਦਦ ਕਰਨੀ ਤੇ ਨਾਮ ਉਪਕਾਰ ਧਰਨਾ। ਗੁਰੂ ਗੋਬਿੰਦ ਸਿੰਘ ਜੀ ਦਾ ਉਪਕਾਰ ਇਹ ਹੈ ਕਿ ਉਹ ਆਪ ਇਕ ਮੁਕੰਮਲ ਇਨਸਾਨ ਦਾ ਨਮੂਨਾ ਹੈ ਅਰ ਲੋਕਾਂ ਵਿਚ ਬੈਠਕੇ ਇਹ ਨਮੂਨਾ ਦੱਸ ਰਿਹਾ ਹੈ ਤੇ ਜਾਚ ਸਿਖਾ ਰਿਹਾ ਹੈ ਕਿ ਹਰ ਆਦਮੀ ਇਸ ਨਮੂਨੇ ਦਾ ਆਦਮੀ ਬਣੇ। ਫਿਰ ਉਹ ਆਪਣੇ ਆਤਮ ਬਲ ਨਾਲ ਮੁਰਦਿਆਂ ਵਿਚ ਰੂਹ ਫੂਕ ਕੇ ਐਸੇ ਇਨਸਾਨ ਪੈਦਾ ਕਰਰਿਹਾ ਹੈ—ਮਰਦ ਤੋਂ ਮਰਦ ਪੈਦਾ ਹੋਰਿਹਾ ਹੈ। ਉਂਵ ਉਹ ਆਪ ਤਾਂ ਗੁਰੂ ਹੈ ਤੇ ਇਹਇਲਾਹੀ ਤਾਕਤ ਗੁਰੂ ਦੀ ਹੈ। ਮੇਰਾ ਮਤਲਬ ਇਹ ਹੈ ਕਿ ਉਹ ਰਸੂਲ ਹੈ, ਉਹ ਇਨਸਾਨੀ ਕਮਾਲ ਦਾ ਬੀ ਨਮੂਨਾ ਹੈ, ਅਮਲੀ ਤੌਰ ਤੇ ਉਹ ਹਰ ਇਨਸਾਨ ਨੂੰ ਕਾਮਲ ਇਨਸਾਨ ਬਣਾਉਂਦਾ ਹੈ। ਇਹ ਉਸ ਦਾ ਸਭ ਤੋਂ ਉੱਚਾ ਉਪਕਾਰ ਹੈ।

ਸੈਦ ਖਾਂ—ਕਿਆ ਹੋਰ ਇਨਸਾਨ ਪਸ਼ੂ ਹਨ ?

ਪੀਰ ਜੀ—ਜੋ ਦੂਸਰਿਆਂ ਪਰ ਭੈ ਪਾ ਕੇ ਉਨ੍ਹਾਂ ਦੇ ਆਤਮਾਂ ਨੂੰ ਕਮਜ਼ੋਰ ਕਰਦੇ ਹਨ ਓਹ ਇਨਸਾਨ ਨਹੀਂ ਹਨ. ਦਰਿੰਦੇ (ਪਾੜ ਖਾਣੇ ਪਸ਼ੂ) ਹਨ ਤੇ ਜੋ

---

*ਯੋਗ ਵਿਚ ਬੀ ਲਿਖਿਆ ਹੈ 'ਤਦਾ ਦ੍ਰਸ਼ਟੁ ਸ੍ਵਰੂਪੇ ਅਵਸਥਾਨਮ੍।' ਅਰਥਾਤ ਦ੍ਰਿਸ਼ਟਾ ਦੀ ਆਪਣੇ ਦ੍ਰਿਸ਼ਟਾ ਸਰੂਪ ਵਿਚ ਇਸਥਿਤੀ। [ਯੋ: ਦ ੨

ਆਪ ਭੈ ਖਾਕੇ ਡਰਦੇ, ਕਾਇਰ ਹੁੰਦੇ ਨਿੱਘਰਦੇ ਜਾਂਦੇ ਹਨ, ਓਹ ਭੇਡਾਂ ਬੱਕਰੀਆਂ ਵਾਂਗੂ ਬਲਹੀਨ ਪਸ਼ੂ ਹਨ। ਇਸੇ ਕਰਕੇ ਸਤਿਗੁਰ ਨੇ ਇਹ ਆਦ-ਰਸ਼ ਦੱਸਿਆ ਹੈ:—

'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ॥

ਅਰਥਾਤ—ਨਾ ਤਾਂ ਡਰ ਦੇਕੇ ਦੂਜੇ ਇਨਸਾਨਾਂ ਨੂੰ ਇਨਸਾਨੀਅਤ ਤੋਂ ਗਿਰਾਉਂਦਾ ਹੈ। ਨਾ ਕਿਸੇ ਦਾ ਡਰ ਮੰਨ ਕੇ ਆਪੇ ਨੂੰ ਗਿਰਨ ਦੇ ਰਸਤੇ ਪਾਉਂਦਾ ਹੈ।

ਸੈਦ ਖਾਂ—ਪਰ ਜਦ ਗੁਰੂ ਗੋਬਿੰਦ ਸਿੰਘ ਜੀ ਜੰਗ ਕਰਦੇ ਹਨ ਤਾਂ ਦੂਸਰਿਆਂ ਪਰ ਭੈ ਨਹੀਂ ਪਾਉਂਦੇ?

ਪੀਰ ਜੀ—ਏਥੇ ਹੀ ਤਾਂ ਉਨ੍ਹਾਂ ਦੀ ਸੁੰਦਰਤਾ ਹੈ, ਉਹ ਭੈ ਮਾਰਿਆਂ ਪਰ ਭੈ ਨਹੀਂ ਪਾਉਂਦੇ। ਉਹ ਜ਼ਾਲਮਾਂ ਪਰ ਭੈ ਪਾਇਕੇ ਉਹਨਾਂ ਦਾ ਜ਼ੁਲਮ ਤੋੜਦੇ ਹਨ ਕਿ ਉਹ ਦੂਸਰਿਆਂ ਨੂੰ ਭੈ ਨਾ ਦੇਣ ਤੇ ਭੈ ਮਾਰਿਆਂ ਨੂੰ ਆਖਦੇ ਹਨ: ਡਰੋ ਨਾ ਮੈਂ—

ਸਵਾ ਲਾਖ ਸੰਗ ਏਕ ਲੜਾਊਂ॥
ਤਬੈ ਗੁਬਿੰਦ ਸਿੰਘ ਨਾਮ ਕਹਾਊਂ॥

ਉਨ੍ਹਾਂ ਦਾ ਮਨਸ਼ਾ ਇਹ ਹੈ ਕਿ ਜੀਕੂੰ ਹਰ ਬੂਟਾ ਜਦ ਆਪਣੇ ਕਮਾਲ ਨੂੰ ਪਹੁੰਚਦਾ ਹੈ, ਤਾਂ ਖਿੜਦਾ ਹੈ, ਤਿਵੇਂ ਹਰ ਇਨਸਾਨ, ਜੋ ਕਮਾਲ ਤੇ ਹੈ, ਉਹ ਖੇੜੇ ਵਿਚ ਚਾਹੀਦਾ ਹੈ।ਓਹ ਐਸਾ ਇਕ ਇਨਸਾਨ ਲੱਖਾਂ ਕਾਇਰਾਂ ਤੋਂ ਕੀਮਤੀ ਸਮਝਦੇ ਹਨ। ਇਸ ਜੀਉਂਦੇ ਬੂਟੇ ਦੀ ਮੁਰਦੇ ਬੂਟੇ ਖਾਦ ਬਣਦੇ ਹਨ। ਪਰ ਗੁਰੂ ਜੀ ਇਹ ਨਹੀਂ ਚਾਹੁੰਦੇ ਕਿ ਇਸ ਕਿਸਮ ਦਾ ਕਾਮਲ ਇਨਸਾਨ ਜਗਤ ਤੇ ਰਹੇ ਹੀ ਨਾ, ਜਾਂ ਇਕੋ ਹੋਵੇ ਯਾ ਓਹ ਜ਼ਾਲਮ ਬਣ ਜਾਵੇ। ਉਨ੍ਹਾਂ ਦਾ ਆਦਰਸ਼ ਇਹ ਹੈਕਿ ਇਹਇਨਸਾਨ ਹਰਇਕਵਿਚ 'ਜਿੰਦ ਕਣੀ' ਫੂਕਣ ਵਾਲਾ ਹੋਵੇ, ਅਰਥਾਤ ਉਹ ਇਹ 'ਕਾਮਲ ਦਾ ਨਮੂਨਾ' ਬਣਾਕੇ ਫੇਰ ਏਸ ਦਾ ਵਾਧਾ ਲੋਚਦੇ ਹਨ ਕਿ ਸਭ ਕੋਈ ਏਸ ਕਮਾਲ ਤੇ ਅੱਪੜੇ। ਇਸ ਕਰਕੇ ਕਾਇਰਾਂ ਨੂੰ ਨਿਰਭੈ ਕਰਦੇ ਹਨ, ਭੈ ਦਾਇਆਂ ਨੂੰ ਪਹਿਲਾਂ ਉਪਦੇਸ਼ ਨਾਲ, ਪਿਆਰ ਨਾਲ ਸਮਝਾਉਂਦੇ ਹਨ, ਜੇ ਲੋੜ ਪਵੇ ਤਾਂ ਤਲਵਾਰ ਨਾਲ ਬੀ ਦਰੁਸਤ ਕਰਦੇ ਹਨ ਕਿ ਓਹ ਦੂਜਿਆਂ ਨੂੰ ਭੈ ਨਾ ਦੇਣ।ਤਾਂਕਿ 'ਕਾਮਲ ਨਮੂਨੇ ਦਾ ਇਨਸਾਨ' ਪੈਦਾ ਹਣ ਤੇ ਵਧਣ ਦਾ ਅਵਸਰ ਬਣੇ।

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ॥

ਸੈਦ ਖਾਂ—ਤੁਸਾਂ ਕਈ ਵੇਰ ਗੱਲਾਂ ਵਿਚ 'ਨਾਮ' ਦਾ ਜ਼ਿਕਰ ਕੀਤਾ ਹੈ, ਇਹ ਕੀ ਗੱਲ ਹੈ?

ਪੀਰ ਜੀ—ਜਿਸ ਤਰ੍ਹਾਂ ਕਾਇਰ ਭੈ ਗ੍ਰਸੇ ਅਤੇ ਜ਼ਾਲਮ ਭੈ ਦੇਣ ਹਾਰੇ ਅਰਥਾਤ 'ਤ੍ਰਿਸ਼ਨਾਲੂ' ਮਨਾਂ ਨੂੰ ਮੈਂ ਦੱਸਿਆ ਸੀ ਕਿ 'ਅਭੈ ਪਦ' ਤੇ ਲੈ ਜਾਣ ਵਾਸਤੇ ਵੈਰਾਗ ਦਾਰੂ ਹੈ,ਜੋ ਤ੍ਰਿਸ਼ਨਾਂ ਦੀ ਮੈਲ ਕੱਟ ਦੇਂਦਾ ਹੈ, ਇਸੇ ਤਰ੍ਹਾਂ 'ਨਾਮ' ਸਾਫ ਹੋਏ ਮਨ ਨੂੰ 'ਹਰ ਪਲ ਵਿਚ ਫਾਇਲੀ ਹਾਲਤ ਵਿਚ ਰੱਖਣ ਦਾ ਯਤਨ' ਹੈ। ਇਹ ਇਨਸਾਨ ਨੂੰ ਕਮਾਲ ਵਿਚ ਲਿਜਾਂਦਾ ਤੇ ਨਮੂਨੇ ਦਾ ਇਨਸਾਨ 'ਅਭੈ ਪਦ' ਤੇ ਇਸਥਿਤ ਆਦਮੀ ਬਣਾਉਂਦਾ ਹੈ। 'ਨਾਮ' ਅੰਦਰਲੇ ਦੀ 'ਅਨੰਤ' ਨਾਲ ਲਿਵ ਹੈ।

ਸੈਦ ਖਾਂ—ਸਮਝਦਾ ਹਾਂ, ਪਰ ਵਾਪਰਦਾ ਨਹੀਂ।

ਪੀਰ ਜੀ—ਅੰਦਰ ਵਾਪਰੇਗਾ,ਜਿਸ ਦਿਨਦਰਸ਼ਨ ਹੋਣਗੇ। ਅਜੇ ਤੁਹਾਡਾ ਅੰਦਰਲਾ ਸੁੱਤਾ ਪਿਆ ਹੈ।

'ਮਨੁ ਸੋਇਆ ਮਾਇਆ ਬਿਸਮਾਦਿ॥'

ਇਸ 'ਮਾਇਆ ਵਿਸਮਾਦ' ਪਰ 'ਰੱਬੀ ਵਿਸ-ਮਾਦ' ਝਲਕਾ ਮਾਰੇਗਾ, ਜੀਕੂੰ ਸਵੇਰੇ ਨਸੀਰਾਂ ਪਰ ਰੱਬੀ ਵਿਸਮਾਦ ਨੇ ਝਲਕਾ ਮਾਰਿਆ ਹੈ।ਉਸੇ ਵੇਲੇ ਦੀ ਉਸ ਦੀ ਸੁਰਤ ਜਾਗ ਉੱਠੀ ਹੈ, ਹੁਣ ਉਹ ਨਾਮ ਨਾਲ ਅੰਦਰਲੇ ਦੇ ਕਮਾਲ ਤੇ ਅੱਪੜੇਗੀ। ਦੇਖੋ, ਜਾਗਦੇ ਸਾਰ ਪੁੱਤਰਾਂਦੇ ਵਿਯੋਗ ਦਾ ਦੁਖਦੂਰ ਹੋ ਗਿਆ ਹੈ। ਇਹ ਹੈ ਕਲਗੀਆਂ ਵਾਲੇ ਦਾ ਕਮਾਲ! ਜੋ ਓਹ ਇਨਸਾਨਾਂ ਵਿਚ ਪਾ ਰਹੇ ਹਨ।

ਇਸ ਕਮਾਲ ਤੇ ਪਹੁੰਚੇ ਇਨਸਾਨ ਨੂੰ ਚਾਹੀਦਾ ਹੈ ਕਿ ਉਹ ਵੈਦ ਬਣਾਇਆ ਜਾਵੇ ਅਰ ਬੀਮਾਰ ਬੰਦੇ ਉਸ ਦੀ ਸਪੁਰਦਗੀ ਵਿਚ ਦਿਤੇ ਜਾਣ।

ਇਹ ਇਨਸਾਨ ਹੈ ਕਿ ਜਿਸ ਦੇ ਸਪੁਰਦ ਬੱਚੇ ਕੀਤੇ ਜਾਣ, ਕਿ ਉਨ੍ਹਾਂ ਨੂੰ ਸਿੱਖਿਆ ਦੇਕੇ ਤੇ ਰੂਹ ਫੂਕ ਕੇ ਕਾਮਲ ਬੰਦੇ ਬਣਾਵੇ।

ਇਹ ਇਨਸਾਨ ਹੈ ਕਿ ਇਨਸਾਫ ਦੀ ਕੁਰਸੀ ਤੇ ਬਹਾਇਆ ਜਾਵੇ, ਕਿ ਉਹ ਪਸ਼ੂ ਬ੍ਰਿਤੀ ਵਾਲੇ ਇਨਸਾਨਾਂ ਵਿਚ ਇਕ ਤੋਲ ਕਾਇਮ ਰਖੇ।

ਇਸ ਨਮੂਨੇ ਦਾ ਇਨਸਾਨ ਕਾਮਲ ਇਨਸਾਨ ਹੈ ਕਿ ਹਕੂਮਤ ਦੇ ਤਖਤ ਤੇ ਬਹਾਇਆ ਜਾਵੇ, ਜੋ

ਭੈਦਾਇਕ ਮਨੁੱਖਾਂ ਨੂੰ ਹੱਦ ਬੰਨੇ ਵਿਚ ਰੱਖੇ, ਤੇ 'ਅਭੈ ਪਦ' ਦੇ ਆਦਰਸ਼ ਨੂੰ ਇਨਸਾਨੀਅਤ ਲਈ ਪ੍ਰਾਪਤ ਹੋਣ ਜੋਗ ਰਹਿਣ ਦੇਵੇ।

ਹਾਂ ਜੀ, ਇਹ ਇਨਸਾਨ ਹੈ,ਜੋ ਧਰਮ ਦੀ ਵਾਗ ਡਰ ਹੱਥ ਦੇਣ ਦੇ ਲਾਇਕ ਹੈ, ਜੋ ਆਪ 'ਅਭੈਪਦ' ਪਰ ਹੋਵੇ, ਹੋਰਨਾਂ ਨੂੰ ਸਿਖਜਾ ਰਹਿਬਰੀ ਦੇਕੇ ਅਭੈ ਪਦ ਤੇ ਲੈ ਆਵੇ:-

'ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥'

ਸਾਰੀ ਸ੍ਰਿਸ਼ਟੀ ਇਸ ਮੁਕੰਮਲ ਇਨਸਾਨੂ, ਬੰਦੇ ਕਹੋ,ਸੇਵਕ ਕਹੋ ਉਸਦੀ ਦਰਸ਼ਨ ਤਾਂਘ ਵਿਚ ਹੈ,ਜੋ ਸੱਚੀ ਉਚਿਆਨ ਅੰਦਰਲੀਵਿਚਸ਼ਿਰੋਮਣਅਵਸਥਾ ਵਿਚ ਹੈ,ਤੇਉਸਦਾ ਜਾਗਦਾ ਅੰਦਰਲਾ ਸਭਸ੍ਰਿਸ਼ਟੀ ਦੀ ਸੁਰਤ ਨੂੰ ਜਾਗਦੀ ਵੇਖਣ ਦਾ ਉਪਕਾਰੀ ਹੈ।

ਸੋ ਜੀ! ਇਹ ਰਾਜ ਤ੍ਰਿਸ਼ਨਾ ਹੈ। ਇਹ ਭੂਮੀ ਭੁੱਖ ਹੈ। ਇਹ ਮੁਲਕਗੀਰੀ ਦੀ ਹਵਸ ਹੈ! ਇਹ ਰਾਜ ਮਦ ਹੈ! ਇਹ ਤ੍ਰਿਸ਼ਨਾ ਹੈ! ਇਹ ਹਿੰਦੂ ਪ੍ਰਸਤੀ ਹੈ, ਜੋ ਜਗਤ ਕਹੇ ਸੋ ਕਹੇ, ਪਰ ਇਹ ਕਲਗੀਆਂ ਵਾਲੇ ਦੇ ਦਿਲ ਦੀ ਤਸਵੀਰ ਦਾ ਨਿਮਾਣਾ ਜਿਹਾ ਖ਼ਾਕਾ ਹੈ, ਜੋ ਮੇਰੇ ਜਿਹਾ ਗਰੀਬ ਖਿੱਚ ਸਕਦਾ ਹੈ। ਪਰ ਭਾਈ ਸਾਹਿਬ:→

'ਸ਼ੁਨੀਦਾ ਕੈ ਬਵਦ ਮਾਨਿੰਦਿ ਦੀਦਹ'
(ਅਰਥਾਤ ਸੁਣਿਆਂ ਦੇਖੇ ਤੁੱਲ ਨਹੀਂ ਹੁੰਦਾ।)

### ੩.

'ਮੇਰੇ ਵੀਰਨ! ਮੈਂ ਅੱਜ ਕੀਹ ਦੇਖ ਰਹੀ ਹਾਂ? ਭੈਣ ਸਦਕੇ ਪਜਾਰੇ ਵੀਰਨ! ਅਭਾਗ ਭੈਣ ਅੱਜ ਕੀ ਦੇਖ ਰਹੀ ਹੈ? ਮੈਂ ਘੋਲੀ ਮੇਰੇ ਵੀਰਨ! ਮੇਰੀਆਂ ਬੇਨੂਰ ਅੱਖਾਂ ਅੱਜ ਕੀਹ ਤੱਕ ਰਹੀਆਂ ਹਨ?ਮੇਰੇ ਵੀਰਨ ਇਕ ਸਬਜ਼ੇ ਘੋੜੇ ਪਰ ਸਵਾਰ ਹਨ, ਰਾਨ ਪਟੜੀ ਕੈਸੀ ਜੰਮੀ ਹੈ! ਭੈਣ ਸਦ-ਕੜੇ! ਮੈਂ ਪਾਸ ਹੁੰਦੀ ਤਾਂ ਹਿੰਦੂ ਭੈਣ ਵਾਂਙੂ ਵੀਰਨ ਦੀ ਆਰਤੀ ਉਤਾਰਦੀ,ਵੀਰ ਜੰਗਵਿਚ ਖੜਾ ਹੈ, ਢਾਲ ਮੋਢੇ ਕਸੀ ਫਬ ਰਹੀ ਹੈ?ਤੀਰਾਂ ਦਾ ਭੱਥਾ ਕੈਸਾ ਲਟਕ ਰਿਹਾ ਹੈ? ਤਲਵਾਰ ਲੱਕ ਹੈ, ਹੱਥ ਨੇਜ਼ਾ ਨਹੀਂ, ਪਰ ਸ਼ੂਕਦੀ ਸ਼ੂੰਕਾ-ਰਦੀ ਬੰਦੂਕ ਹੈ।ਵੀਰ ਨੇ ਘੋੜਾ ਖੜਾ ਕੀਤਾ ਹੈ, ਕੈਸਾ ਬੇਦਮ ਖੜਾ ਹੈ, ਮਾਨੋਂ ਘੋੜਾ ਪੱਥਰ ਦਾ ਹੈ। ਵੀਰਨ ਵੱਲ ਤੱਕੋ, ਸਾਹ ਵੱਟ ਕੇ ਸ਼ਿਸਤ ਬੱਧੀ ਹੈ, ਵੇ ਵੀਰਨ! ਠਹਿਰ ਜਾਹ, ਮੈਂ ਘੋਲੀ ਠਹਿਰ ਜਾ, ਬੰਦੂਕ ਦਾ ਘੋੜਾ ਨਾ ਦਬਾਈਂ ਵੀਰ ਵੇ! ਇਹ ਗੋਲੀ ਤੇਰੇ ਕਾਲਜੇ ਵਿਚ ਵੱਜਣੀ ਏਂ। ਪਰ ਹਾਇ! ਵੀਰਨ ਨੂੰ ਪਤਾ ਨਹੀਂ, ਤੇ ਮੈਂ ਘਰ ਬੈਠੀ ਹਾਂ, ਵੀਰਨ ਮੇਰੀ ਅਵਾਜ਼ ਨਹੀਂ ਸੁਣਦਾ। ਹਛਾ ਕੀ ਹੋਯਾ? ਮੈਂ ਕਿਹੜੀ ਕਾਇਰ ਹਾਂ, ਦੋ ਸ਼ਹੀਦਾਂ ਦੀ ਮਾਂ ਹਾਂ, ਇਕ ਸ਼ਹੀਦ ਦੀ ਭੈਣ ਹਾਂ, ਇਕ ਜੀਉਂਦੇ ਸ਼ਹੀਦ ਦੀ ਟਹਿਲਣ ਹਾਂ। ਖੜੋ ਖਾਂ ਵੀਰਾ, ਮੈਂ ਆਈ। ਔਹ ਮੈਂ ਹਿਲਾ ਦਿਤਾ,ਘੋੜੇ,ਬੰਦੂਕ ਦੇ ਘੋੜੇ ਤੋਂ ਹੱਥ ਹਿਲਾ ਦਿਤਾ; ਗੋਲੀ ਤਾਂ ਨਿਕਲ ਗਈ, ਪਰ ਨਿਸ਼ਾਨਾ ਉੱਕ ਗਿਆ। ਖਫ਼ਾ ਨਾ ਹੋ ਮੇਰੇ ਵੀਰਨ! ਮੈਂ ਬੜਾ ਉਪਕਾਰ ਕੀਤਾ ਹੈ ਇਹ ਨਿਸ਼ਾਨਾ ਜੋ ਤੈਂ ਫੁੰਡਣਾ ਸੀ ਤੇਰਾ ਆਪਣਾ ਆਪ ਸੀ। ਲੈ ਵੀਰਨ ਜੀਉ! ਭੈਣ ਚੱਲੀ ਜੇ। ਖ਼ਫ਼ਾ ਹੋਕੇ ਨਾ ਨਾ ਤੱਕੋ,ਹੱਸ ਪਓ। ਹੱਸੋ ਤਾਂ ਫੇਰ ਨਿੱਕੀ ਜਿਹੀ ਗੁਸਤਾਖ਼ ਭੈਣੀ ਤੁਰ ਜਾਵੇ ਨਾ, ਮੁਸਕ੍ਰਾ ਦਿਓ ਨਾ, ਭੈਣ ਦਾ ਪਿਆਰ ਤੱਕੋ ਨਾ! ਵੀਰਨ ਹੱਸ ਪਏ, ਭੈਣ ਠਰ ਗਈ। ਲੈ ਵੀਰਾ! ਵਾਹਿਗੁਰੂ ਚਿੱਤ ਆਵੇ; ਭੈਣ ਵਲੋਂ ਵਿਦਅ ਅਲ ਵਿਦਅ।

ਇਹ ਇਕ ਚਿੱਠੀ ਹੈ ਜੋ ਸੈਦ ਖਾਨ ਜੀ ਰਾਤ ਵੇਲੇ ਤਾਰਿਆਂ ਨਾਲ ਛਟਕੀ ਪਰ ਹਨੇਰੀ ਰਾਤ ਵਿਚ ਪੜ੍ਹ ਰਹੇ ਹਨ। ਮੈਦਾਨ ਜੰਗ ਵਿਚ ਪਲੰਘ ਤੇ ਲੇਟੇ ਹੋਏ ਖੇਮੇ ਦੇ ਬਾਹਰ ਪਏ ਹਨ,ਦਾਸ ਦੀਵਾ ਲਈ ਖੜਾ ਹੈ ਤੇ ਕਾਸਦ ਕੁਛ ਵਿੱਥ ਤੇ ਜੁਵਾਬ ਉਡੀਕ ਰਿਹਾ ਹੈ।

ਸੈਦ ਖਾਂ ਜੀ ਨੇ ਚਿੱਠੀ ਪੜ੍ਹੀ, ਤ੍ਰਬ੍ਹਕ ਉਠੇ, ਚਿੱਠੀ ਨੇ ਕਿਸੇ ਅੰਦਰਲੇ ਸੋਮੇਂ ਨੂੰ ਹਿਲਾ ਦਿਤਾ, ਨੈਣਾਂ ਤੋਂ ਹੰਝੂ ਵਹ ਟੁਰ, ਸ਼ਰੀਰ ਕੰਬ ਉਠਿਆ, ਤ੍ਰੇਲੀ ਪੈ ਗਈ, ਲੂੰ ਕੰਡਿਆ ਗਏ, ਅੰਦਰਲਾ ਕਿਸੇ ਅੰਦਰਲੇ ਡੂੰਘ ਵਿਚ ਲਹਿ ਗਿਆ: 'ਵਾਹ ਅਣ-ਦਿੱਸਦੇ ਹਿੱਸੇ ਇਸ ਜਗਤ ਦੇ! ਤੇਰੀਆਂ ਡੂੰਘਾ-ਈਆਂ ਅਸਗਾਹ ਹਨ।'

ਸੈਦ ਖਾਂ ਜੀ ਉਠੇ, ਕਾਗਜ਼ ਲਿਆ, ਕਲਮ ਪਕੜੀ, ਕਲਮ ਦਾ ਸੀਨਾ ਕਿਲਕਿਆ, ਸਿਆਹੀ

ਦੇ ਹੰਝੂ ਭਰ ਲਿਆਈ ਤੇ ਕਾਗਜ਼ ਦੇ ਤਖਤੇ ਤੇ ਡੋਹਿਕੇ ਮੋਤੀ ਪ੍ਰੋਤਿਓਸੁ —

'ਪਿਆਰੀ ਭੈਣੀ ! ਭੈਣ ਦਾ ਸਾਕ ਮੁਤਬੱਰਕ ਖ਼ਿੱਤਹ ਪੰਜਾਬ ਦੀ ਖਾਸ ਖਸੂਸੀਅਤ....'ਭੈਣ ਵੀਰਨ ਦਾ ਪਿਆਰ'। ਸਦਕੇ, 'ਹਮਸ਼ੀਰਾ! ਮੇਰੇ ਦੁੱਧ ਦੀ ਸਾਂਝਣ', ਤੇਰੇ ਪਿਆਰ ਦੇ ਸਦਕੇ। ਜ਼ਿੰਦਗੀ ਬਖਸ਼ ਭੈਣ ! ਤੇਰੀ ਰਮਜ਼ ਆ ਪਹੁੰਚੀ ਤੇ ਪਛਾਣੀ, ਮੈਂ ਘਾਇਲ ਹੋਇਆ ਪਿਆ ਹਾਂ, ਬਿਸਮਿਲ ਤੜਪ ਰਿਹਾ ਹਾਂ। ਤੂੰ ਮੇਰਾ ਨਿਸ਼ਾਨਾ ਉਕਾਇਆ, ਮੈਂ ਆਪ ਨਿਸ਼ਾਨਾ ਹੋ ਚੁੱਕਾ ਹਾਂ, ਯਾ ਜਿਵੇਂ ਨਿਸ਼ਾਨਾ ਉਕਾਇਆ ਈ ਤਿਵੇਂ ਹੁਣ ਮੈਨੂੰ ਓਸ ਤੀਰੰਦਾਜ਼ ਦੀ ਸ਼ਿਸਤ ਹੇਠਾਂ ਲਿਆ ਤੇ ਸਿਫਾਰਸ਼ ਕਰ—'ਬਿਸਮਿਲ ਨੂੰ ਮੌਤ ਦੇ ਘਾਟ ਉਤਾਰੋ'। 'ਦਰਗਾ ਦਰਦ ! ਕਿ ਦਰ ਜੁਸਤਜੂਏ ਗੰਜਿ ਹਜ਼ੂਰ। ਬਸੇ ਸ਼ੁਦਮ ਬਗਦਾਏ ਬਰੋ ਕਰਾਮੇ ਨ ਸ਼ੁਦ*।' ਮੇਰੀ ਅੰਮੀਂ ਜਾਈ, ਮੇਰੇ ਸਾਂਝੇ ਦੁੱਧ ਦੀਆਂ ਅੰਮ੍ਰਿਤਧਾਰਾਂ ਦੀ ਸਾਂਝਣ, ਮੇਰੇ ਦੁਖ ਸੁਖ ਦੀ ਹਮਦਰਦ ਭੈਣ, ਮੇਰੀ ਪ੍ਰੇਮ ਪੀੜਾ ਦੀ ਦਰਦ ਵੰਡਾਊ ਬਣ ਗਈ। ਬੱਸ ਹੁਣ ਕਾਰਜ ਰਾਸ ਹੈ। ਕਹੁ ਦਾਤੇ ਨੂੰ ਹੁਣ ਮੈਂ ਖੁਲ੍ਹ ਤੋਂ ਘਬਰਾ ਗਿਆ ਹਾਂ, ਆਪਣੇ ਜਾਲਵਿਚ ਮੈਨੂੰ ਫਸਾਵੇ,ਕਿਵੇਂ ਆਪਣੇ ਪਿੰਜਰੇ ਵਿਚ ਪਾ ਲਵੇ, ਕਿਸੇ ਅਸੀਰੀ† ਵਿਚ ਮੁਬਤਲਾ ਕਰੇ, ਯਾ ਤੀਰ ਦਾ ਨਿਸ਼ਾਨਾ ਕਰਕੇ ਮੇਰਾ ਸ਼ਿਕਾਰ ਕਰੇ, ਮੈਂ ਸੁਤੰਤ੍ਰਤਾ ਦੇ ਜੀਵਨ ਤੋਂ ਅਵਾਜ਼ਾਰ ਹਾਂ, ਚੰਗੀ ਭੈਣੀ ! ਦਯਾ ਕਰ, ਸਿਫਾਰਸ਼ ਕਰ, ਆਵੇ ਸੁਭਾਗ ਦਿਨ ਕਿ ਮੈਂ—

ਹੋਵਾਂ ਕੈਦ ਪਿੰਜਰੇ ਤੇਰੇ,
ਪਿੰਜਰਾ ਤੂੰ ਨਿਜ ਹੱਥ ਫੜੇਂ।
ਚਾਈ ਫਿਰੇਂ ਤੂੰ ਕੈਦੀ ਅਪਣਾ,
ਕੈਦੀ ਖੁਸ਼ ਹੋ ਹਸੇ ਖਿੜੇ।
ਵਾਹਵਾ ਕੈਦ ਸੁਭਾਗੀ ਸਹੀਓ;
ਮਿਲੀ ਹਜ਼ੂਰੀ ਕੈਦ ਪਿਆਂ;
ਸਭ ਫਿਕਰਾਨੇ ਪਏ ਸਯਾਦ‡ ਨੂੰ,

ਕੁੱਛੜ ਰਹਿੰਦੇ ਅਸੀਂ ਚੜ੍ਹੇ। [ਸੈਦ ਖਾਂ।

ਕਾਸਦ ਜੁਵਾਬ ਲੈਕੇ ਹਵਾ ਹੋ ਗਿਆ, ਪਰ ਸੈਦ ਖਾਂ ਜੀ ਨੂੰ ਨੀਂਦ ਨਹੀਂ ਆ ਰਹੀ। ਤਾਰੇ ਅਕਾਸ਼ ਵਿਚ ਉਸ ਨੂੰ ਕਿਸੇ ਦੇ ਇਸ਼ਕ ਰੱਤੇ ਇੰਤਜ਼ਾਰ ਵਿਚ ਮੁਜ਼ਤ੍ਰਬ (ਬੇਕਰਾਰ) ਨਜ਼ਰ ਪੈਂਦੇ ਹਨ। ਅਕਾਸ਼ ਦੀ ਨੀਲੀ ਚਾਦਰ ਐਉਂ ਦਿਸਦੀ ਹੈ ਕਿ ਆਪਣੇ ਪਿੱਛੇ ਕਿਸੇ ਡਾਢੇ ਸੁਆਦਲੇ ਭੇਤਾਂ ਵਾਲੇ ਭੇਤ ਨੂੰ ਛੁਪਾਈ ਤਣੀ ਖੜੀ ਹੈ ਤੇ ਜਿਸ ਭੇਤ ਦਾ ਖੁੱਲ੍ਹਣਾ ਸ਼ਾਇਦ ਸਾਰੇ ਜਗਤੇ ਨੂੰ ਪੰਘਾਰ ਕੇ ਉਸ ਛਿਪੇ ਭੇਦ ਵਿਚ ਰਲਾ ਮਿਲਾ ਇਸ ਦਿੱਸਦੇ ਰੰਗੋਂ ਮਿਟਾ ਦਵੇ। ਤਾਰੇ ਆਸ਼ਕ ਨੈਣ ਹਨ, ਜੋ ਜਗਤ ਤੋਂ ਦੁਖੇ ਜਲੇ ਉੱਠ ਕੇ ਭੇਤ ਦੀ ਥਾਹ ਲੈਣ ਗਏ ਇਸ ਪੁਲਾੜ ਰੂਪੀ ਚੱਦਰ ਨਾਲ ਅਟਕ ਗਏ ਹਨ ਤੇ ਅੱਗੇ ਚੱਦਰ ਰਾਹ ਨਹੀਂ ਦਿੰਦੀ ਤੇ ਹੁਣ ਲਟਕੇ ਆਪਣੀਆਂ ਜ਼ਮੀਨੀ ਹਸਰਤਾਂ ਤੇ ਅਕਾਸ਼ ਵਿਚੋਂ ਅਗੰਮਤਾ ਦੇ ਦੁੱਖਾਂ ਨੂੰ ਡਲ੍ਹਕ ਡਲ੍ਹਕ ਰੋ ਰਹੇ ਸਨ, ਵਾਇ ! ਹਸਰਤ।

ਇਉਂ ਸੋਚਦੇ ਸੈਦ ਖਾਨ ਜੀ ਰਾਤ ਲੰਘਾ ਰਹੇ ਹਨ। ਕਵੀ ਸੰਤੋਖ ਸਿੰਘ ਜੀ ਲਿਖਦੇ ਹਨ:—

ਸੈਦ ਖਾਨ ਜਿਸ ਢਿਗ ਸਰਦਾਰੀ।
ਜਿਸ ਕੇ ਸਕਲ ਸੈਨ ਅਨੁਸਾਰੀ।
ਤਿਸ ਕੇ ਜਾਗੇ ਭਾਗ ਵਿਸ਼ਾਲਾ।
ਉਪਜਯੋ ਪ੍ਰੇਮ ਆਨਿ ਤਿਸ ਕਾਲਾ।
ਸੁਜਸ ਗੁਰੂ ਕੋ ਸੁਨਤੋ ਰਹਿਓ।
ਨਹੀਂ ਬਿਲੋਚਨ ਤੇ ਕਬਿ ਲਹਿਓ।"
ਸੈਦ ਖਾਨ ਸੁਨਿ ਸੁਨਿ ਗੁਨ ਗਨ ਕੋ।
ਚਾਹਤਿ ਪਿਖਯੋ ਪ੍ਰੇਮ ਕਰ, ਮਨ ਕੋ।

ਹਾਂ ਜੀ,ਇਹ ਉਹੀ ਸੈਦਖਾਨ ਜੀ ਹਨ, ਜੋ ਮੁੱਦਤਾਂ ਹੋਈਆਂ ਤਾਂ ਸਢੌਰੇ ਪੀਰ ਬੁੱਧੂ ਸ਼ਾਹ ਦੇ ਘਰ ਮਾਤਮ ਪੁਰਸੀ ਕਰਨਗਏ ਸਨ ਤੇ ਕਲਗੀਆਂ ਵਾਲੇਦੇਨਾਮ ਤੇ ਗੁਣਾਂ ਤੋਂ ਜਾਣੂੰ ਹੋ ਆਏ ਸਨ।ਨਸੀਰਾਂਦਾ ਡਿੱਠਾ ਉਹ ਦਿੱਬਜ ਦਰਸ਼ਨ, ਉਹ ਕਲਗੀਆਂ ਵਾਲੇ ਦਾ ਅਨੂਪਮ ਝਾਕਾ, ਜਿਸ ਨੇ ਉਸ ਦਾ ਜਨਮ ਪਲਟ ਦਿਤਾ ਸੀ ਤੇ ਪੀਰ ਬੁੱਧੂ ਸ਼ਾਹ ਦਾ ਉਹ ਕਥਨ, ਕਲਗੀਆਂ ਵਾਲੇ ਦੇ ਆਦਰਸ਼ ਦਾ ਨਜ਼ਾਰਾ, ਇਹ ਦੋ ਗੱਲਾਂ ਸੈਦ ਖਾਨ ਜੀ ਕਦੇ ਨਹੀਂ ਭੁੱਲੇ। ਕੰਮ

---

*ਅਫਸੋਸ ਹੈ ਅਰ ਪੀੜਾ ਹੈ ਕਿ ਉਸ ਦੀ ਹਜ਼ੂਰੀ ਦੇ ਖਜ਼ਾਨੇ ਲਈ ਕਈ ਫਕੀਰਾਂ ਦੇ ਦਰਵਾਜ਼ਿਆਂ ਪਰ ਗਿਆ, ਪਰ ਹਜ਼ੂਰੀ ਪ੍ਰਾਪਤ ਨਾ ਹੋਈ। †ਕੈਦ। ‡ਪਿੰਜਰੇ ਪਾਉਣ ਵਾਲਾ ਸ਼ਿਕਾਰੀ।

ਕਾਜ ਸਰਕਾਰੀ ਕਰਦੇ ਹਨ,ਪਰ ਓਪਰੇ ਮਨ,ਦਿਲ ਵਿਚ ਧੜਕਨ ਹੋਰ ਲੱਗ ਰਹੀ ਹੈ। 'ਮੈਨੂੰ ਕਦਦਰਸ਼ਨ ਹੋਣ' ਵਰਿਹਾਂ ਤੇ ਵਰਹੇ ਬੀਤ ਗਏ ਹਨ ਪਰ ਇਹ ਚਾਹ ਕੋਈ ਦਿਨ ਖਾਲੀ ਨਹੀਂ ਜਾਂਦਾ ਕਿ ਹੁਲਾਰਾ ਨਹੀਂ ਮਾਰਦੀ। ਜਦੋਂ ਕੋਈ ਗੱਲ ਬੁੱਧੂ ਸ਼ਾਹ ਦੀ ਯਾਦ ਆ ਕੇ ਸੁਖ ਦਿੰਦੀ ਹੈ ਤਾਂ ਜੀ ਉੱਛਲਦਾ ਹੈ ਕਿ ਨਸੀਰਾਂ ਵਾਂਗੂ ਇਕ ਦਮ ਮੇਰੀ ਕਾਇਆਂ ਕਿਉਂ ਨਹੀਂ ਪਲਟਦੀ?ਬੁੱਧੂ ਸ਼ਾਹ ਵਾਂਗੂ ਮੇਰਾ ਰੰਗ ਕਿਉਂ ਨਹੀਂ ਜੰਮਦਾ ? ਪਰ ਨਾਲ ਉਹ ਪੀਰ ਦਾ ਵਾਕ ਕੰਨਾਂ ਵਿਚ ਗੂੰਜ ਉੱਠਦਾ ਹੈ:—

'ਅੰਦਰ ਵਾਪਰੇਗਾ ਜਦ ਦਰਸ਼ਨ ਹੋਣਗੇ।'

ਐਉਂ ਸਮਾਂ ਲੰਘਦਾ ਗਿਆ, ਸਰਕਾਰੀ ਅਫ਼ਸਰ ਹੋਣ ਕਰਕੇ ਤੇ ਪਰ੍ਹੇ ਦਾ ਮੁਸਲਮਾਨ ਹੋਣਕਰਕੇ ਗੁਰੂ ਜੀ ਪਾਸ ਜਾਣੋਂ ਸੰਗਦਾ ਹੈ, ਪਰ ਕਲੇਜੇ ਵਿਚ ਵੜ ਗਈ ਕਰਕ ਕਸਕਾਂ ਮਾਰਦੀ ਹੈ ਤੇ ਪਿਆਰੇ ਦੇ ਦਰਸ਼ਨਾਂ ਦੀ ਸਿੱਕ ਨੂੰ ਸੁੱਕਣ ਨਹੀਂ ਦੇਂਦੀ। ਸਮੇਂ ਮਹਾਂ ਬਲੀ ਨੇ ਰੰਗ ਪਲਟੇ, ਔਰੰਗਜ਼ੇਬ ਦੇ ਇਹ ਮਨਸੂਬੇ ਕਿ ਗੁਰੂ ਗੋਬਿੰਦ ਸਿੰਘ ਦੀ ਪਹਾੜੀ ਰਾਜਿਆਂ ਦੇ ਹਥੋਂ ਅਲਖ ਮੁੱਕ ਜਾਵੇ ਤੇ ਸ਼ਾਹੀ ਉੱਦਮ ਨੂੰ ਹੋਰ ਹੱਥ ਕਾਲੇ ਨਾ ਕਰਨੇ ਪੈਣ, ਪੂਰੀ ਨਾ ਹੋਈ। ਜਿੰਨੀ ਵੇਰ ਰਾਜੇ ਚੜ੍ਹੇ, ਹਾਰ ਖਾਕੇਗਏ! ਅਖੀਰ ਸੂਬਾ ਸਰਹਿੰਦ ਨੂੰ ਸ਼ਾਹੀ ਇਸ਼ਾਰਾ ਆਇਆ ਕਿ ਰਾਜਿਆਂਦੀ ਮਦਦ ਕਰੇ,ਪਰਪੇਸ਼ ਨਾ ਗਈ।ਇਕ ਵੇਰ ਸ਼ਾਹਜ਼ਾਦਾ ਆਇਆ, ਉਹ ਮਿੱਤ੍ਰ ਤੇ ਮੁਰੀਦ ਬਣਕੇ ਗਿਆ। ਹੁਣ ਅਖੀਰ ਔਰੰ... ਲਈ ਆਖਰੀ ਹੀਲਾਂ ਬਾਕੀ ਸੀ, ਕਿ ਉਸਨੇ ਸ਼ਾਹੀ ਸੈਨਾ ਘੱਲੀ ਕਿ ਹਿਮਾਲਾਤੋਂ ਆ ਰਹੇ ਹੜ੍ਹਨੂੰ ਠੱਲ੍ਹ ਪਾਏ। ਇਸ ਸੈਨਾ ਵਿਚ ਇਕ ਅਹੁਦੇਦਾਰ ਸੈਦ ਖਾਂ ਸੀ*,ਦੁਖੀ ਸੀ ਕਿ ਕਿਸਚੰਦਰੇ ਕੰਮਨੂੰ ਚੱਲਿਆ ਹਾਂ, ਪਰ ਸੁਖੀ ਸੀ ਕਿ ਸ਼ਾਇਦ ਜੀਵਨ ਦਾ ਕਾਰਜ ਇਸ ਮੁਹਿੰਮ ਪਰ ਫਤਹ ਹੋ ਜਾਵੇ। ਅਨੰਦ ਪੁਰ ਦੇ ਬਾਹਰ ਮੈਦਾਨ ਪਿਆ ਸੀ ਤੇ ਰੋਜ਼ ਜੁੱਧ ਹੁੰਦਾ ਸੀ।

ਜਿਸ ਰਾਤ ਦਾ ਅਸਾਂ ਉੱਪਰ ਵਰਣਨ ਕੀਤਾ ਹੈ, ਇਸ ਤੋਂ ਕੁਛ ਦਿਨ ਪਹਿਲਾ ਸੈਦ ਖਾਨ ਨੇ ਇਕ ਨਿਸ਼ਾਨਾ ਬੰਦੂਕ ਦਾ ਤੱਕਿਆ ਸੀ, ਇਸ ਦੇ ਸਾਹਮਣੇ ਕੋਈ ਸਿੱਖ ਸੂਬੇਦਾਰ ਖੜਾ ਸੀ, ਪਰ ਉਸ ਦੇ ਪਿੱਛੇ ਵਾਰ ਕਲਗੀਧਰ ਘੋੜੇ ਪਰ ਸਨ।ਜੇਨਿਸ਼ਾਨਾ ਠੀਕ ਬੈਠਦਾ ਤਾਂ ਸ਼ਾਇਦ ਸ੍ਰੀ ਹਜ਼ੂਰ ਜੀ ਦੇਲੱਗਦਾ ਪਰ ਅਚਾਨਕ ਉਸਦੀਆਂ ਅੱਖਾਂ ਅਗੇ ਨਸੀਰਾਂ ਦੀ ਸ਼ਕਲ ਆਈ ਤੇ ਲੂੰ ਕੰਡੇ ਹੋ ਗਿਆ, ਅਰ ਘੋੜਾ ਦਬਾਉਣ ਵੇਲੇ ਹੱਥ ਉੱਖੜ ਗਿਆ ਅਤੇ ਗੋਲੀ ਖਾਲੀ ਗਈ। ਇਹ ਉਸ ਨੂੰ ਇਕ ਐਵੇਂ ਇਤਫਾਕੀਆ ਗੱਲ ਲੰਘ ਗਈ ਸੀ, ਪਰ ਅੱਜ ਭੈਣ ਦੀ ਚਿੱਠੀ ਨੇ ਪਰੇਸ਼ਾਨ ਕਰ ਦਿਤਾ, ਕਿ ਹੈਂ! ਮੈਂ ਉਸ ਪਿਆਰੇ ਨੂੰ ਹੀ ਮਾਰਨ ਲੱਗਾ ਸਾਂ, ਜਿਸ ਦੇ ਪਯਾਰ ਵਿਚ ਸਿਰ ਧੁਨ ਰਿਹਾ ਹਾਂ। ਫੇਰ ਅਚਰਜ ਲਗਾ ਕਿ ਉਸ ਵੇਲੇ ਨਸੀਰਾਂ ਨੂੰ ਕੀਕੂੰ ਪਤਾ ਲੱਗਾ ? ਉਹ ਲਿਖਦੀ ਹੈਕਿ ਮੈਂ ਤੇਰਾ ਬੰਦੂਕਤੋਂ ਹਥ ਹਿਲਾਇਆ ਸੀ। ਹੈ ਭੀ ਠੀਕ, ਅਕਾਰਨ ਮੇਰਾ ਹਥ ਕੰਬ ਗਿਆ ਸੀ,ਅਰ ਉਸ ਵੇਲੇ ਨਸੀਰਾਂ ਯਾਦ ਬੀ ਆ ਰਹੀਸੀ। ਅੱਲਾ! ਗ਼ੈਬ ਦੇ ਭੇਤ ਕਿਤਨੇ ਡੂੰਘੇ ਹਨ? ਮੈਂ ਇਲਮ ਹੈਅਤ* ਪੜ੍ਹਕੇ ਕੇਵਲ ਦਿੱਸਣ ਵਾਲੇ ਨੂੰ ਸਮਝਦਾ ਸਾਂ ਕਿ ਹੈ, ਪਰ ਨਾ ਦਿੱਸਣ ਵਾਲੇ ਹਿੱਸੇ ਵਿਚ ਕਿੰਨਾ ਕੁਛ ਹੈ, ਜਿਸ ਦੇ ਮਰਮ ਅਲੱਭ ਹਨ। ਇਸ ਦਾ ਮੈਂ ਜਾਣੂੰ ਨਹੀਂ ਸਾਂ। ਹੱਛਾ ਭੈਣ! ਤੇਰਾ ਭਲਾ ਹੋਵੇ, ਜੀਕੂੰ ਉਸ ਵੇਲੇ ਉਕਾਕੇ ਬਚਾਇਆ ਈ, ਹੁਣ ਦਰਸ਼ਨ ਤੇਦੋ ਗੱਲਾਂ ਬੀ ਕਰਾ ਦੇਹ। ਫਿਰ ਆਪ ਨੇ ਅੱਧੀ ਰਾਤ ਵਲੇ ਉੱਠ ਕੇ ਦੁਆ ਕੀਤੀ—

ਅੰਤਰਜਾਮੀ ਪੀਰਨ ਪੀਰ। ਉਰ ਕੀ ਲਖਹਿਂ ਪ੍ਰੇਮ ਕੀ ਧੀਰ। ਤੌ ਅਬਿ ਤੇਜ ਤੁਰੰਗ ਕੁਦਾਵਹਿਂ। ਕਲਗ਼ੀ ਝੂਲਤ ਰੂਪ ਦਿਖਾਵਹਿਂ। ਅਬ ਉਤਕੰਠਾ ਲਖਿ ਚਿਤ ਮੇਰੀ। ਏਕ ਬਾਰ ਇਤ ਪਾਵਹਿਂ ਫੇਰੀ। [ਗੁ: ਪ੍ਰ: ਸੂ:

ਰਾਤ ਬੀਤੀ, ਦਿਨ ਹੋ ਆਇਆ, ਇਧਰਤੁਰਕ ਸੈਨਾਂ ਤਿਆਰ ਹੋਈ, ਓਧਰ ਸਿੱਖ ਸੈਨਾਂ, ਆਹਮੋ ਸਾਹਮਣੇ ਆ ਡਟੇ। ਪਰ ਸਤਿਗੁਰ ਜੀ ਅੱਜ ਹੋਰ ਆਹਰੇ ਹਨ, ਪ੍ਰੇਮ ਦੀਆਂ ਪਛਾਣਨ ਵਾਲੇ:—

ਸਹਿ ਨ ਸਕੇ ਬ੍ਰਿਹੁ ਪ੍ਰੇਮੀ ਕੇਰਾ। ਬੜੀ ਪ੍ਰਾਤ ਕੋ ਉਠਿ ਬਿਨੁ ਦੇਰਾ। ਹ੍ਵੈ ਤਿਆਰ ਤਬਿ ਹੀ ਕਟ ਕਸੀ। ਸਦਾ ਪ੍ਰੇਮ ਕੇ ਜੋ ਹੈਂ ਬਸੀ। ਧਨੁਖ ਬਾਨ ਨਿਜ ਪਾਨ ਸੰਭਾਰਾ। ਭਏ ਤੁਰੰਗਮ ਪਰ ਅਸਵਾਰਾ। ਕਰਤਿ ਸ਼ੀਘ੍ਰਤਾ ਹਯ ਚਪਲਾਏ।

*ਸੈਦਾਬੇਗ ਹੋਰ ਸੈਨਾਪਤ ਸੀ।

*ਪਦਾਰਥ ਵਿਦਯਾ

ਤਤਛਿਨ ਖਾਨ ਅੱਗ੍ਰ ਕੋ ਆਏ। [ਗ ਪ੍ਰ: ਸੂ

ਸੈਦ ਖਾਨ ਦੇ ਦੇਖ ਕੇ ਅਸਚਰਜ ਨਾਲ ਰੰਗ ਬਦਲ ਗਏ। ਹੈਂ! ਉਹ ਦਰਸ਼ਨ ਜਿਸ ਨੂੰ ਤੜਫ਼ਦਿਆਂ ਇਹ ਦਿਨ ਆਏ ਸਨ, ਇਸ ਤਰ੍ਹਾਂ ਮੈਦਾਨ ਜੰਗ ਵਿਚ ਅਪਣੇ ਸਾਹਮਣੇ ਸਾਮਰਤੱਖ ਹੋ ਗਿਆ ਹੈ। ਇਕ ਦਮ ਸਭ ਕੁਝ ਭੁੱਲ ਗਿਆ ਝੁਕ ਕੇ ਸਲਾਮ ਕੀਤੀ, ਨੈਣ ਭਰ ਆਏ ਤੇ ਬੇਵਸੇ ਬੋਲ ਉੱਠਿਆ:—

ਖ਼ੁਦਾ ਆਇਦ! ਖ਼ੁਦਾ ਆਇਦ! ਕਿ ਮੇ ਆਇਦ ਖ਼ੁਦਾ ਬੰਦਹ ? ਹਕੀਕਤ ਦਰ ਮਿਜਾਜ਼ ਆਇਦ ਕਿ ਮੁਰਦਹ ਰਾ ਕੁਨੱਦ ਜ਼ਿੰਦਹ*।

ਪਰ ਚੋਜੀ ਸਤਿਗੁਰ ਬੋਲੇ, ਆਓ ਖਾਨ ਜੀ! ਦੋ ਹੱਥ ਕਰੀਏ। ਖਾਨ ਵਿਚ ਮੁਕਾਬਲੇ ਵਿਚ ਦੋ ਹੱਥ ਤਾਣ ਦੀ ਸਾਮਰਥ ਕਿੱਥੇ ਬਾਕੀ ਸੀ? ਝੱਟ ਘੋੜੇ ਤੋਂ ਹੇਠ ਉੱਤਰ ਆਇਆ ਤੇ ਰਕਾਬ ਵਿਚ ਪਏ ਚਰਨ ਕਮਲ ਤੇ ਸੀਸ ਧਰ ਦਿਤਾ। ਸਤਿਗੁਰ ਜੀ ਨੇ:—

ਕ੍ਰਿਪਾ ਦ੍ਰਿਸ਼ਟਿ ਤੇ ਪਰਿ ਸਿਰ ਹਾਥਾ। ਤਤਛਿਨ ਸੇਵਕ ਕੀਨਿ ਸਨਾਥਾ। [ਗੁ: ਪ੍ਰ: ਸੂ:

ਸਤਿਗੁਰ ਦੀ ਮਿਹਰ ਪਾਈ, ਨਾਮ ਦਾ ਪ੍ਰਵੇਸ਼ ਲੂੰ ਲੂੰ ਵਿਚ ਹੋ ਗਿਆ, ਵੈਰਾਗ ਨੇ ਆ ਡੇਰੇ ਲਾਏ ਉਸੀ ਦਮ ਸਭ ਕੁਝ ਤਿਆਗ ਕੇ ਬਨਾਂ ਨੂੰ ਪਧਾਰ ਗਿਆ।

ਇਹ ਮਾਜਰਾ ਐਨ ਸ਼ੱਤਰੂ ਦਲ ਦੇ ਵਿਚ ਬੀਤਿਆ, ਜਿਸ ਵੇਲੇ ਸਤਿਗੁਰ ਇਸ ਮੈਦਾਨ ਜੰਗ ਤੇ ਮੱਚੇ ਰੰਗ ਵਿਚ ਵਾਹਿਗੁਰੂ ਜੀ ਦੇ ਇਕ ਬੰਦੇ ਨੂੰ ਜ਼ਿੰਦਾ ਕਰਨ ਆਏ, ਕੋਈ ਪ੍ਰਭਾਵ ਛਾਇਆ ਕਿ ਦੋਨੋਂ ਦਲਾਂ ਦਾ ਧਿਆਨ ਇਧਰ ਜੁੜ ਗਿਆ ਯਾਇਦ ਦਲਾਂ ਦਾ ਖਿਆਲ ਹੋ ਗਿਆ ਹੋਵੇ ਕਿ ਦੁਹਾਂ ਦਾ ਸ਼ਖਸੀ ਜੰਗ ਹੋਣ ਲੱਗਾ ਹੈ। ਤੀਰ ਗੋਲੀ ਸਭ ਨੂੰ ਚਲਾਉਣੀ ਭੁੱਲ ਗਈ। ਜਦੋਂ ਇਸ ਮੱਚੇ ਮੈਦਾਨ ਵਿਚ ਇਕ ਰੂਹ ਦਾ ਕਲਿਆਨ ਹੋ ਗਿਆ, ਸੈਦ ਖ਼ਾਂ ਨੇ ਕ੍ਰਦਮਾਂ ਤੇ ਸਿਰ ਧਰ ਦਿਤਾ ਤੇ ਦੋ ਗੱਲਾਂ ਕਰਕੇ ਟੁਰ ਗਿਆ, ਅਸਚਰਜਤਾ ਛਾ ਗਈ, ਤੁਰਕ ਦਲ ਦੰਗ ਰਹਿ ਗਿਆ। ਇਸ ਛਿਨ ਸੱਚੇ ਪਾਤਸ਼ਾਹ ਘੋੜੇ ਨੂੰ ਅੱਡੀ ਲਾ ਕੇ ਆਪਣੇ ਦਲ ਵਿਚ ਚਲੇ ਗਏ। ਹੁਣ ਤੁਰਕ ਸਰਦਾਰਾਂ ਨੂੰ ਹੋਸ਼ ਆਈ ਕਿ ਕਲਗੀਧਰ ਜੀ ਸਾਡੇ ਵਿਚ ਆਕੇ ਨਿਹਤੇ ਨਿਕਲ ਗਏ, ਅਰ ਸਾਡੇ ਸਰਦਾਰ ਪਰ ਕੀ ਧੂੜ ਗਏ ਕਿ ਓਹ ਸੈਨਾ ਬੇਸਰਦਾਰੀ ਛੋੜਕੇ ਟੁਰਗਿਆ। ਹੇ, ਦੁਨੀਆਂ! ਪ੍ਰਤੱਖ ਵੇਖਕੇ ਵੀ ਤੈਨੂੰ ਸੰਸੇ ਪੈਂਦੇ ਰਹੇ! ਗੱਲ ਕੀ, ਉੱਧਰ ਸੈਦ ਖਾਂ ਜੀ ਦੁਆਬੇ ਬਾਣੀ ਹੁੰਦੇ ਕਾਂਗੜੇ ਦੇ ਉੱਪਰ ਵਾਰ ਪਰਬਤਾਂ ਵਿਚ ਇਕ ਰੰਗ ਨਾਮ ਦੀ ਲਿਵ ਵਿਚ ਮਗਨ ਹੋਣ ਲਈ ਟਿਕ ਗਏ। ਇਧਰ ਜੰਗ ਮਚਿਆ ਰਿਹਾ, ਉਧਰ ਨਸੀਰਾਂ ਤੇ ਬੁੱਧੂ ਸ਼ਾਹ ਨੂੰ ਸਾਰਾ ਮਾਜਰਾ ਸੁਣ ਕੇ ਠੰਢ ਪੈ ਗਈ ਹੈ, ਵੀਰਨ ਦੀ ਕਲਿਆਣ ਹੋ ਗਈ। ਪਰ ਸਮਾਂ ਆਪਣੇ ਅਨੇਕ ਰੰਗ ਵਿਚ ਵਟੀਂਦਾ ਟੁਰੀ ਗਿਆ।

੪.

ਇਕ ਸੁਹਣੀ ਜੇਹੀ ਪਹਾੜੀ ਦੇ ਇਕ ਸਿਰੇ ਚਿਟਾਨ, ਵੱਡਾ ਸਾਰਾ ਚਿਟਾਨ ਖੜਾ ਹੈ। ਇਸ ਦੇ ਪਾਸ ਦੀ ਇਕ ਪਗਡੰਡੀ ਜ਼ਰਾ ਹੇਠਾੜ ਨੂੰ ਜਾਂਦੀ ਹੈ। ਦੂਰ ਸਾਰੇ ਜਾ ਕੇ ਨਿੱਕਾ ਜਿਹਾ ਚਸ਼ਮਾਂ ਨਿਕਲਦਾ ਹੈ, ਸੋ ਡਾਢੀ ਨਿੱਕੀ ਜਿਹੀ ਕੂਲ੍ਹ ਬਣਕੇ ਹੇਠਾਂ ਵਗਦਾ ਚਲਾ ਜਾਂਦਾ ਹੈ। ਇਥੇ ਉਰਵਾਰ ਇਕ ਤ੍ਰਿਣਕੁਟੀ--ਪੱਤਰਾਂ ਤੇ ਕੱਖਾਂ ਦੀ ਕੁੱਲੀ--ਹੈ, ਉੱਪਰ ਕੁਛ ਇਕ ਵਧੇ ਹੋਏ ਚਿਟਾਨ ਦੀ ਨੀਮ ਕੰਦਰਾ ਵਰਗੀ ਓਟ ਤੇ ਛਾਇਆ ਹੈ। ਏਥੇ ਸੈਦ ਖਾਨ ਜੀ ਟਿਕ ਰਹੇ ਹਨ। ਸਿਮਰਨ, ਨਿਰੰਤਰ ਸਿਮਰਨ ਦਾ ਜੀਵਨ ਹੈ। ਰਸ ਆਰੂਢ ਹਨ, ਸ਼ਰੀਰ ਦਾ ਨਿਰਬਾਹ ਕੁਦਰਤ ਕਰ ਰਹੀ ਹੈ, ਜਲ ਚਸ਼ਮੇਂ ਤੋਂ ਮਿਲ ਜਾਂਦਾ ਹੈ। ਛਕਣ ਲਈ ਏਥੇ ਕੁਛ ਕੁਦਰਤੀ ਰਤਾਲੂ ਦੀ ਵੇਲ ਉੱਗਦੀ ਹੈ, ਹੇਠੋਂ ਉਸ ਦੀ ਭੇਲੀ ਨਿਕਲਦੀ ਹੈ, ਉਸ ਨੂੰ ਧੂਣੀ ਵਿਚ ਭੁੰਨ ਲੈਂਦੇ ਹਨ। ਕਦੇ ਗਿਰਾਂ ਤੋਂ ਕੋਈ ਅੰਨ ਲੈ ਆਉਂਦਾ ਹੈ। ਕਦੇ ਜੇ ਕਣਕ ਦੇ ਪਾ ਦਾਣੇ ਲੱਭ ਜਾਣ ਤਾਂ ਦਾਣਾ ਦਾਣਾ ਕਰਕੇ ਕੱਚਾ ਚੱਬ ਛਡਦੇ ਹਨ। ਹਾਲਤ ਮਗਨਤਾ ਦੀ ਬਹੁਤ ਰਹਿੰਦੀ ਹੈ। ਬਾਜ਼ੇ ਵੇਲੇ ਦੋ ਚਾਰ ਦਿਨ ਇਕ ਰਸ ਟਿਕੇ ਰਹਿੰਦੇ ਹਨ, ਕਿਸੇ ਲੋੜ ਲਈ ਨਹੀਂ ਉਠਦੇ, 'ਤਿਥੈ ਊਂਘ ਨ ਭੁਖ ਹੈ ਹਰਿਅੰਮ੍ਰਿਤ —

---

*ਰੱਬ ਹੋਂਦਾ ਹੈ, ਰੱਬ ਆਉਂਦਾ ਹੈ, ਕਿ ਰੱਬ ਦਾ ਪਿਆਰਾ ਆਉਂਦਾ ਹੈ? ਹਾਂ, 'ਯਥਾਰਥ' ਸਬੂਲ ਜਾਮ ਵਿਚ ਆ ਗਿਹਾ ਹੈ ਕਿ ਮੁਰਦੇ ਨੇ ਜ਼ਿੰਦਾ ਕਰੇ।

ਨਾਮ ਸੁਖ ਵਾਸੁ ॥ ਨਾਨਕ ਦੂਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ' ਵਾਲਾ ਰੰਗ ਹੈ। ਜੇ ਸੰਸਾਰ ਦਾ ਕਦੇ ਅਕਸ ਰਿਦੇ ਪਰ ਪੈਂਦਾ ਹੈ ਤਾਂ ਨਸੀਰਾਂ ਤੇ ਬੁੱਧੂ ਸ਼ਾਹ ਦਾ ਉਪਕਾਰ ਜਾਂ ਮੈਦਾਨ ਜੰਗ ਦਾ ਨਕਸ਼ਾ। ਇਹ ਨਕਸ਼ਾ ਹੁਣ ਵਿਆਕੁਲ ਕਰਦਾ ਹੈ, ਕਿਉਂਕਿ ਕਲਗ਼ੀਧਰ ਜੀ ਦੇ ਪਾਸੇ ਨੂੰ ਘੇਰੇ ਵਿਚ ਦੇਖਕੇ ਦਿਲ ਵਿਚ ਤ੍ਰੰਗ ਉੱਠਦਾ ਹੈ ਕਿ ਤੇਰਾ ਤਿਆਗ ਨਿਕੰਮਾ ਹੈ,ਜਿਸਵੇਲੇ ਤੇਰੇਦਾਤਾ ਸਤਿਗੁਰੂ ਜੰਗ ਵਿਚ ਰੁੱਝਰਹੇ ਹਨ,ਤੂੰ ਕਿਉਂ ਜੰਗਲਾਂ ਨੂੰ ਆਇਆ, ਕਿਉਂ ਨਾ ਸਤਿਗੁਰ ਦੇ ਦਲ ਵਿਚ ਸ਼ਾਮਲ ਹੋਕੇ ਸਤਿਗੁਰ ਦੇ ਵੈਰੀਆਂ ਨਾਲ ਲੜਦਾ ਮਾਰਦਾ ਮਰ ਗਿਆ? ਇਹ ਅਸਲ ਜੀਵਨ ਮੁਕਤੀ ਹੁੰਦੀ। ਇਸ ਤਰ੍ਹਾਂ ਦੇ ਪ੍ਰੇਮ ਵਿਚ 'ਹੁਕਮ' ਦਾ ਚੇਤਾ ਕਰਕੇ ਠੰਢ ਵਰਤ ਜਾਂਦੀ। ਪਰ ਜਦੋਂ ਉਸਦੇ ਮਨ ਦੇ ਪ੍ਰਕਾਸ਼ਿਤ ਮੰਡਲ ਪਰ ਅਨੰਦਪੁਰ ਦੇ ਸੰਕਟ ਦਾ ਨਕਸ਼ਾ ਪੈਂਦਾ ਤਾਂ ਉਤਾਵਲਾ ਹੋ ਜਾਂਦਾ। ਇਕ ਦਿਨ ਆਪ ਡਾਢੀ ਅਰਦਾਸ ਵਿਚ ਲੱਗ ਪਏ ਕਿ 'ਹੇ ਕਲਗ਼ੀਧਰ ਜੀ! ਆਗ[illegible]ਾ ਦਿਓ ਮੈਂ ਆ ਕੇ ਜੰਗ ਮਚਾਵਾਂ।' ਪਰੰਤੂ ਅਰਧ ਰਾਤ੍ਰੀ ਨੂੰ ਸੁਪਨ ਆਇਆ ਕਿ ਕਲਗ਼ੀਧਰ ਜੀ ਕਹਿ ਰਹੇ ਹਨ, 'ਘਬਰਾਓ ਨਹੀਂ, ਮੇਰੇ ਜੰਗ ਵੈਰ ਵਿਰੋਧ, ਹਾਰ ਜਿੱਤ ਨਹੀਂ ਹਨ,ਜ਼ਾਲਮ ਨੂੰ ਦੱਸਣਾ ਹੈ ਕਿ ਮਰਦ, ਜਿਸ ਦੇ ਅੰਦਰ ਜਾਗ ਆ ਗਈ ਹੈ, ਉਹ ਭੈ ਨਹੀਂ ਮੰਨਿਆਂ ਕਰਦੇ। ਜੀਵਨ ਮਰਨ, ਜਸ ਅਪਜਸ, ਓਹ ਕਿਸੇ ਗੱਲੇ ਨਹੀਂ ਹਿੱਲਿਆ ਕਰਦੇ, ਓਹ ਨਿਰਭੈ ਹਨ, ਸੱਚ ਤੇ ਖੜੇ ਹਨ, ਕਿਸੇ ਦੀ ਟੱਕਰ ਨਾਲ ਨਹੀਂ ਡਿੱਗਦੇ, ਜੋ ਟਕਰਾਉਂਦਾ ਹੈ, ਉਹ ਅੰਤ ਆਪ ਡਿੱਗਦਾ ਹੈ। ਅਸੀਂ ਹਾਰ ਜਿੱਤ, ਹਾਣ ਲਾਭ ਸਦਾ ਉਤਸਾਹ ਵਿਚ ਹਾਂ ਅਰ ਅਜਿੱਤ ਹਾਂ। ਸਾਨੂੰ ਕਿ ਸਾਡੇ ਸੂਰਿਆਂ ਨੂੰ, ਕੋਈ ਨਹੀਂ ਜਿੱਤ ਸਕਦਾ। ਹਾਂ, ਜਦ ਮਨ ਸੌਂ ਜਾਣ ਤਾਂ ਏਹੀ ਹਾਰ ਹੈ, ਫੇਰ ਜਿੱਤ ਕੋਈ ਨਹੀਂ, ਤੁਸੀਂ ਸਾਡੇ ਲਈ ਸ਼ੋਕ ਨਾ ਕਰੋ, ਜੋ ਅਸਾਂ ਕਿਹਾ ਹੈ, ਫਲਦਾਰ ਹੋਵੇਗਾ। ਧਰਮ ਵਿਚ ਧੱਕਾ ਕਰਨ ਵਾਲੇ ਨਸ਼ਟ ਹੋ ਜਾਣਗੇ ਤੇ ਚੜ੍ਹਦੀਆਂ ਕਲਾ ਵਾਲੇ ਭੁਜੰਗੀ ਜਗਤ ਨੂੰ ਅਭੈ ਕਰਨਗੇ। ਤੁਸੀਂ ਸੈਦ ਖਾਨ ਜੀ! ਟਿਕੇ ਰਹੋ, ਭਜਨ ਕਰੋ।'

ਇਹ ਹੁਕਮ ਸੁਣਕੇ ਠੰਢ ਪੈ ਗਈ, ਫੇਰ ਬਿਆਕੁਲ ਨਹੀਂ ਹੋਏ। ਕੁਛ ਸਮਾਂ ਹੋਰ ਲੰਘਿਆ।

ਹੁਣ ਸੈਦ ਖਾਂ ਦੀ ਜੇ ਕਦੇ ਕਿਸੇ ਟਿਕਾਊ ਵੇਲੇ ਆਨੰਦ ਪੁਰ ਦੇ ਮੈਦਾਨ ਵਿਚ ਨਜ਼ਰ ਜਾਂਦੀ ਹੈ, ਤਾਂ ਸੁੰਞ ਦਿੱਸਦੀ ਹੈ, ਸ਼ਹਿਰ ਉਜਾੜ ਹੈ, ਨਾ ਸਿਖ ਹਨ ਨਾ ਤੁਰਕ। ਸਤਿਗੁਰ ਬੀ ਨਜ਼ਰ ਨਹੀਂ ਪੈਂਦੇ, ਹੁਣ ਫੇਰ ਬਿਆਕੁਲਤਾ ਹੁੰਦੀ ਹੈ। ਜਦ ਬੀ ਧਿਆਨ ਆਨੰਦ ਪੁਰ ਜਾਂਦਾ ਹੈ, ਸਤਿਗੁਰ ਨੂੰ ਨਾ ਵੇਖਕੇ ਤੜਫਦਾ ਹੈ। ਆਪਣੇ ਰਿਦੇ ਮੰਡਲ ਵਿਚ ਤਾਂ ਦਿੱਬਜਤਾ ਹੈ, ਸੁਖ ਹੈ, ਰਸ ਹੈ,ਆਨੰਦ ਹੈ,ਪਰ ਜਦ ਓਧਰਧਿਆਨ ਜੋੜਦੇਹਨ, ਤਾਂ ਸੁੰਞ ਦਿੱਸਦੀ ਹੈ। ਅਰਦਾਸ ਕਰਦੇ ਹਨ ਤਾਂ ਜੁਵਾਬ ਨਹੀਂ। ਅੰਦਰ ਰੂਪ ਦਰਸਦੇ ਹਨ ਤਾਂ ਕਲਗੀਧਰਜੀ ਤੇਜ ਪ੍ਰਤਾਪਵਿਖੇ ਖੜੇ ਮੁਸਕ੍ਰਾਉਂਦੇ ਦਿੱਸਦੇ ਹਨ।

ਕੁਝ ਸਮਾਂ ਬੀਤਣ ਤੇ ਪ੍ਰੇਮ ਨੇ ਉਤਕੰਠਾ ਅੱਤ ਵਧਾਈ, ਤਿਆਗ ਵਿਰਾਗ ਭੁੱਲ ਗਏ ਤੇ ਆਪ ਨਿਕਲ ਹੀ ਖੜੇ ਹੋਏ। ਪਹਾੜੋ ਪਹਾੜ ਆਨੰਦ ਪੁਰ ਆਏ, ਅਗੇ ਉਜਾੜ ਤੱਕੀ। ਸਾਰੇ ਮਾਜਰੇ ਸੁਣੇ। ਕੀਕੂੰ ਖਾਲਸੇ ਨੇ ਓਹ ਜੁੱਧ ਮਚਾਏ ਜੋ ਕੋਈ ਨਹੀਂ ਮਚਾ ਸਕਦਾ, ਕੀਕੂੰ ਨਿਕਲਣਾ ਪਿਆ ਤੇ ਕੀਕੂੰ ਚਮਕੌਰ ਜੁੱਧ ਹੋਇਆ ਤੇ ਸਾਹਿਬਜ਼ਾਦੇ ਚੜ੍ਹੇ ਤੇ ਕੀਕੂੰ ਸਰਹਿੰਦ ਵਿਚ ਛੋਟੇ ਸਾਹਿਬਜ਼ਾਦੇ ਸ਼ਹੀਦ ਹੋਏ? ਕੀਕੂੰ ਸਤਿਗੁਰ ਮਾਲਵੇ ਅੱਪੜੇ, ਮੁਕਤਸਰ ਜੁੱਧ ਹੋਇਆ। ਸਾਹਿਬ ਅੱਗੇ ਚਲੇ ਗਏ? ਸ਼ਾਂਤ ਚਿਤ ਵਿਚ ਦੁਖ ਉਪਜੇ ਤੇ ਰੋਣ ਆਵੇ। ਪਿਆਰ ਦੀਆਂ ਤਰਬਾਂ ਕਸ ਖਾਣ ਤੇ ਬੇਵਸੇ ਲੈ ਟੁਰਨ। ਇਸ ਤਰ੍ਹਾਂ ਦਮਦਮੇ ਅੱਪੜੇ*।

ਸੈਦ ਖਾਂ ਦਾ ਖਿਆਲ ਸੀ ਕਿ ਪਤਾ ਨਹੀਂ ਹੁਣ ਕੀ ਰੰਗ ਹੋਵੇਗਾ? ਪਰ ਜੋ ਗੱਲਾਂ ਬੁੱਧੂ ਸ਼ਾਹ ਨੇ ਕਹੀਆਂ ਮਨ ਤੇ ਜੋ ਕੁਛ ਹੱਡੀਂ ਵਰਤਿਆ ਸੀ ਓਹੋ ਸਾਮਰਤੱਖ ਸੀ! ਸਤਿਗੁਰ ਜੀ ਉਸੇ ਤਰ੍ਹਾਂ ਆਨੰਦ ਦੇ ਖੇੜੇ ਵਿਚ ਇਲਾਹੀ ਨੂਰੀ ਰੰਗਤ ਤੇ ਅਰਸ਼ੀ ਮੌਜ ਵਿਚ ਸਨ। ਚਿਹਰੇ ਪਰ ਕੋਈ ਉਦਾਸੀ ਨਹੀਂ ਸੀ, ਆਨੰਦ ਪੁਰ ਦੀ ਰਾਜਧਾਨੀ ਦੀ ਤਬਾਹੀ ਦਾ

*ਨਵੀਂ ਖੋਜ ਤੇ ਵਾਕਫੀ ਦੀ ਰੌਸ਼ਨੀ ਵਿਚ ਇਥੋਂ ਤੇ ਇਸ ਤੋਂ ਅਗੇ ਪ੍ਰਸੰਗ ਵਿਚ ਸੁਧਾਈ ਕੀਤੀ ਗਈ ਹੈ।

ਕੋਈ ਝੇਰਾ ਨਹੀਂ ਸੀ। ਸਾਹਿਬਜ਼ਾਦਿਆਂ ਦੇ ਵਿਛੋੜੇ ਦੇ ਗ਼ਮ ਦੀ ਕੋਈ ਲੀਕ ਮੱਥੇ ਤੇ ਨਹੀਂ ਸੀ ਪਿਆਰਿਆਂ, ਮੁਕਤਿਆਂ, ਸਚਿਆਰਿਆਂ, ਪੂਰਿਆਂ ਸਿਖਾਂ ਦੀ ਜੁਦਾਈ ਦੀ ਕੋਈ ਕਾਈ ਮਸਤਕ ਤੇ ਦਿੱਸ ਨਹੀਂ ਸੀ ਪੈਂਦੀ, ਸਫਰ ਦੇ ਖੇਦਾਂ ਤੇ ਆਪਣੇ ਬਿਗਾਨਿਆਂ ਦੇ ਟੋਏ ਦੇਣ ਦਾ ਕਿਤੇ ਹਾਵਾ ਨਹੀਂ ਸੀ ਰੜਕਦਾ ਦਿੱਸਦਾ, ਜਿਉਂ ਕੀ ਤਿਉਂ ਜਾਗਤੀ ਜੋਤਿ, ਜਿਵੇਂ ਬੱਦਲਾਂ ਦੇ ਫਟਨ ਤੇ ਸੂਰਜ ਦੀ ਰੌਸ਼ਨੀ ਲਿਸ਼ਕਾਂ ਮਾਰਦੀ ਹੈ; ਉਸੇ ਤਰ੍ਹਾਂ ਜਲਾਲ ਵਾਲਾ ਨੂਰੀ ਚਿਹਰਾ ਚਮਕਾਂ ਮਾਰ ਰਿਹਾ ਸੀ।

ਸੈਦ ਖਾਂ ਜੀ ਖੁਸ਼ੀ ਵਿਚ ਸਨ ਤੇ ਸ਼ੁਕਰ ਕਰ ਰਹੇ ਸਨ ਕਿ ਮੈਨੂੰ ਫੇਰ ਦਰਸ਼ਨ ਹੋ ਗਏ।

ਲਿਖਿਆ ਹੈ ਕਿ ਦਮਦਮੇ ਵਿਚ ਦੂਰ ਦੂਰ ਤੋਂ ਚੰਗੇ ਚੰਗੇ ਨਾਮੀ ਸਿਖ ਤੇ ਸੰਗਤਾਂ ਆਕੇ ਮਿਲ ਪਈਆਂ ਸਨ। ਓਥੇ ਉਹੋ ਅਨੰਦ ਪੁਰ ਵਾਡੂ ਰੌਣਕਾਂ ਲਗ ਪਈਆਂ ਸਨ। ਇਕ ਦਿਨ ਅੰਮ੍ਰਿਤ ਵੇਲੇ ਆਸਾ ਦੀ ਵਾਰ ਲੱਗੀ, ਸਤਿਗੁਰ ਦੀਵਾਨ ਵਿਚ ਆ ਸਜੇ, ਭੋਗ ਪਿਆ, ਅਰਦਾਸ ਹੋਈ, ਕੜਾਹ ਪ੍ਰਸ਼ਾਦ ਵਰਤਿਆ, ਦੀਵਾਨ ਵਿਚ ਇਲਾਹੀ ਰੰਗ ਹੈ, ਸਤਿਗੁਰ ਦੀ ਦਿੱਬਜ ਮੂਰਤੀ ਦਮਕ ਰਹੀ ਹੈ, ਸਿਖ ਪ੍ਰਸੰਨ ਮੁਖ ਦਰਸ਼ਨ ਦਾ ਅਹਿਲਾਦ ਲੈ ਰਹੇ ਹਨ ਕਿ ਮੇਵੜੇ ਨੇ ਅਰਦਾਸ ਕੀਤੀ, 'ਸੱਚੇ ਪਾਤਸ਼ਾਹ! ਇਕ ਗ਼ਰੀਬ ਮੁਸਾਫਰ ਪੰਜਾਬ ਤੋਂ ਆਇਆ ਹੈ, ਉਸ ਪਾਸ ਇਕ ਰੁੱਕਾ ਹੈ ਸੈਦ ਖਾਨ ਵਾਸਤੇ। ਆਖਦਾ ਹੈ ਸਢੌਰੇ ਤੋਂ ਹੋ ਆਇਆ ਹਾਂ; ਮੈਂ ਪਹਿਲੇ ਪਹਾੜ ਗਿਆ ਸੀ ਤੇ ਸੈਦ ਖਾਨ ਨੂੰ ਸਾਰੇ ਟੋਲਿਆ ਹੈ, ਓਥੋਂ ਮੈਨੂੰ ਦੱਸੇ ਟਿਕਾਣੇ ਤੋਂ ਦੱਸ ਪਈ ਕਿ ਓਹ ਟੁਰ ਗਏ ਹਨ। ਓਥੋਂ ਟੁਰਕੇ ਉਨ੍ਹਾਂ ਨੂੰ ਟੋਲਦਾ ਏਥੇ ਆਇਆ ਹਾਂ, ਇਕ ਰੁੱਕਾ ਹੈ ਜੋ ਉਨ੍ਹਾਂ ਦੇ ਹੱਥ ਦੇਣਾ ਹੈ। ਸਤਿਗੁਰ ਜੀ ਮੁਸਕ੍ਰਾਏ, ਮੁਸਾਫਰ ਨੂੰ ਦੀਵਾਨ ਵਿਚ ਬੁਲਾ ਲਿਆ। ਸੈਦਖਾਨ ਨੇ ਉਸ ਤੋਂ ਰੁੱਕਾ ਲੈਕੇ ਸਤਿਗੁਰ ਜੀ ਦੀ ਆਗਜ਼ਾ ਵਿਚ ਪੜ੍ਹਿਆ। ਉਸ ਮਹਾਂ ਤਿਆਗੀ ਵੈਰਾਗ ਮੂਰਤੀ ਦੇ ਚਿਹਰੇ ਲਾਲੀ ਭਖ ਕੇ ਕਈ ਅੱਥਰੂ ਆ ਗਏ। ਸਤਿਗੁਰ ਜੀ ਬੋਲੇ:—
ਸਾਧੂ ਸੈਦ ਪਿਆਰੇ ਜੀਉ! ਪੱਤਰ ਸੁਣਾ ਦਿਓ।'
ਤਦ ਆਪ ਨੇ ਪੱਤਰ ਸੁਣਾਇਆ:—

"ਸਹੀਓ ਨੀ ਅਜ ਫਾਗ ਮਚਜਾ ਜੇ
ਸੁਹਣੇ 'ਆਪ' ਮਚਾਇਆ
'ਦੱਤੂ' ਦਾ ਰੰਗ ਅੱਜ ਉਡੇਗਾ
ਹੋਰ ਰੰਗ ਨਹੀਂ ਭਾਇਆ।
'ਸੀਸ' ਕੁਮਕੁਮੇ ਅਜ ਚੱਲਣਗੇ
ਅਤਰ 'ਉਲਾਦ' ਖਿਲਾਯਾ।
ਆਪਾਵਾਰ' ਗੁਲਾਲ ਉਡੇਗਾ
ਆਟਾ ਨਹੀਂ ਉਡਾਯਾ।
ਆਓ ਸਹੀਓ ਰਲ ਹੋਲਾ ਖੇਡੋ
'ਸ਼ਹੁ' ਖੇਡਣ ਨੂੰ ਆਯਾ।

ਪਿਆਰੇ ਵੀਰਨ! ਪਤਾ ਨਹੀਂ ਤੁਸੀਂ ਕਿੱਥੇ ਹੋ, ਪਰਬਤਾਂ ਵਿਚ ਹੋ ਕਿ ਕਿਤੇ ਹੋਰਥੇ? ਮੈਂ ਕਾਸਦ ਪਹਾੜ ਤੁਸਾਂ ਪਾਸ ਘੱਲ ਰਹੀ ਹਾਂ। ਤੁਸੀਂ ਕਿਤੇ ਹੋਵੋ, ਹੁਣ ਜੀਉਂਦੇ ਦਿੱਸਦੇ ਹੋ। ਜੀਓ! ਜੁਗ ਜੁਗ ਜੀਓ! ਵੀਰਨ ਜੀਓ! ਭੈਣ ਨੂੰ ਵਧਾਈ ਦਿਓ। ਇਹ ਕਾਸਦ ਮੇਰਾ ਹੱਥੀਂ ਪਾਲਿਆ ਬੱਚਾ ਹੈ, ਇਹ ਮੇਰੀ ਮੁਰਾਦ ਪੂਰੀ ਕਰੇਗਾ, ਮੇਰਾ ਰੁੱਕਾ ਤੁਸਾਨੂੰ ਪੁਚਾਏਗਾ। ਲੋੜ ਕੋਈ ਨਹੀਂ, ਵੀਰਨ! ਪਰ ਤੁਸਾਨੂੰ ਖੀਵੇ ਹੋਇਆਂ ਨੂੰ ਵੇਖਣ ਦੀ ਸਿੱਕ ਸੀ, ਸੋ ਕੋਈ ਨਹੀਂ, ਅੱਗੇ ਚੱਲ ਵੇਖਾਂਗੇ। ਦੇਖ ਵੀਰਨ! ਮੇਰੇ ਮਿੱਟੀ ਦੇ ਨੈਣਾਂ ਨੇ ਕਲਗੀਆਂ ਵਾਲੇ ਦੇ ਸੁਹਣੇ ਸਰੀਰ ਦੇ ਦਰਸ਼ਨ ਬੀ ਨਹੀਂ ਜੇ ਪਾਏ, ਹਾਂ, ਪਰ ਉਹ ਜੋ ਤੁਸਾਡੇ ਪਾਸ ਬੈਠਿਆਂ ਇਲਾਹੀ ਦਰਸ਼ਨ ਹੋਏ ਸਨ, ਬੱਸ ਉਹਨਾਂ ਦਰਸ਼ਨਾਂ ਦੀ ਮੋਹੀ ਮੈਂ ਫੇਰ ਨਹੀਂ ਜੇ ਮੋਈ। ਭੈਣ ਨੂੰ ਦਿਓ ਵਧਾਈ। ਵੀਰਨ ਜੀ! ਅੱਜ ਫਾਗ ਮਚਿਆ ਜੇ। ਸਢੌਰੇ, ਸਾਡੇ ਘਰ ਪਰ ਦਲ ਚੜ੍ਹ ਆਇਆ ਹੈ ਉਸਮਾਨ ਖਾਨ ਦਾ, ਵੈਰੀਆਂ ਦਾ ਦਲ ਕਾਹਨੂੰ ਆਖਾਂ, ਸਾਡਾ ਸੁਆਮੀ ਹੋਲਾ ਖੇਡਣ ਆਇਆ ਹੈ। ਸ਼ਾਹ ਸਾਹਿਬ ਤੇ ਛੋਟੇ ਸ਼ਹਿਜ਼ਾਦੇ ਜਤਨ ਵਿਚ ਹੈਨ।

(ਬਾਕੀ ਕੱਲ੍ਹ ਲਿਖਸਾਂ)

ਲਓ ਵੀਰਨ ਜੀ! ਅੱਜ ਕਾਰਜ ਰਾਸ। ਮੈਂ ਸੁਭਾਗ ਹੋ ਗਈ; ਦੋ ਲਾਲ ਤੇ ਇਕ ਵੀਰ ਅੱਗੇ* ਸ਼ਰਬਤ ਸ਼ਹੀਦੀ ਪੀ ਗਏ, ਅੱਜ ਸ਼ਾਹ ਸਾਹਿਬ ਤੇ ਇਕ ਲਾਲ ਅਰਸ਼ਾਂ ਨੂੰ ਜਾ ਚੜ੍ਹੇ ਦੀ ਖ਼ਬਰ

*ਭੰਗਾਣੀ ਦੇ ਜੁੱਧ ਵਿਚ।

ਮੈਂ ਪਾ ਲਈ*। ਇਕ ਪਤਾ ਨਹੀਂ ਕਿੱਥੇ ਹੈ ਤੇ ਕਿਵੇਂ ਹੈ। ਮੈਂ ਸੁਲੱਖੀ ਭਾਗ ਸੁਲੱਖੀ ਹੋ ਗਈ। ਕਿਉਂ ਨਾ ਹੋਈਏ? ਤੁਹਾਨੂੰ ਪਤਾ ਹੈ ਕਲਗੀਆਂ ਵਾਲੇ ਨੇ ਆਪਣੇ ਚਾਰੇ ਲਾਲ ਹੱਸ ਹੱਸ ਕੇ ਸ਼ਹੀਦੀ ਦੇ ਮੈਦਾਨ ਵਿਚ ਘੱਲੇ ਸੇ। ਪਰਿਵਾਰ, ਧਨ ਧਾਮ, ਰਾਜਧਾਨੀ ਸਭ ਸਾਡੇ ਤੋਂ ਸਦਕੇ ਕਰ ਦਿੱਤੀ। ਸ਼ੁਕਰ ਹੈ ਅੱਜ ਇਸ ਗਰੀਬਣੀ ਦੇ ਚਾਰੇ† ਲਾਡਲੇ, ਸਿਰ ਦੇ ਸਾਂਈਂ ਤੇ ਵੀਰਨ ਜੀਓ ਉਸ ਕਲਗੀਆਂ ਵਾਲੇ ਦੀ ਸੇਵਾ ਵਿਚ ਮੈਥੋਂ ਵਿਛੜ ਚੁਕੇ ਹਨ। ਬਾਗ, ਕਿਲ੍ਹਾ, ਹਵੇਲੀ ਲੁੱਟੇ ਗਏ ਹਨ, ਮੈਂ ਇਕ ਗ਼ਰੀਬ ਦੇ ਘਰ ਬੈਠੀ ਹਾਂ, ਮੇਰੀ ਸੂਹ ਹੋ ਰਹੀ ਹੈ, ਮੈਂ ਨਾ ਉਨ੍ਹਾਂ ਦੇ ਹੱਥਾਂ ਵਿਚ ਫਸਾਂਗੀ, ਨਾ ਖੁਦਕੁਸ਼ੀ ਕਰਾਂਗੀ। ਜੇ ਬਚ ਰਹੀ ਤਾਂ ਤੁਸਾਂ ਪਾਸ ਆਸਾਂ, ਨਹੀਂ ਤਾਂ ਜੂਝ ਕੇ ਮਰਾਂਗੀ। ਕੌਣ ਹੈ ਜੋ ਕਲਗੀਧਰ ਦੇ ਧੀਆਂ ਪੁਤ੍ਰਾਂ ਨੂੰ ਜਿੱਤ ਸਕਦਾ ਹੈ? ਅਸੀਂ ਅਜਿੱਤ ਸੂਰਮੇ ਹਾਂ। ਜਿਨ੍ਹਾਂ ਮੌਤ ਜਿੱਤ ਲਈ ਹੈ ਉਨ੍ਹਾਂ ਪਰ ਤ੍ਰਿਸ਼ਨਾਲੂ ਜੋਧੇ ਕੀ ਵਾਰ ਕਰ ਸਕਦੇ ਹਨ? ਲਓ ਵੀਰ ਜੀ! ਹੁਣ ਅਰਸ਼ਾਂ ਤੇ ਮਿਲਾਂਗੇ। ਵੈਰੀਆਂ ਨੂੰ ਮੇਰਾ ਪਤਾ ਲੱਗ ਗਿਆ ਹੈ। ਲੁਕਣਾ ਧਰਮ ਨਹੀਂ, ਗ਼ਰੀਬ ਦਾ ਇਹ ਘਰ ਲੁਟ ਜਾਏਗਾ, ਸੋ ਮੈਂ ਚਲੀ ਹਾਂ।

ਵੇਖ ਵੀਰਨ! ਭੈਣ ਦਾ ਲੱਕ ਕੱਸਿਆ ਹੈ, ਸਿਰ ਤੇ ਦੁਪੱਟਾ ਮੱਥੇ ਤੇ ਮਜ਼ਬੂਤ ਤਾਜ ਬਣ ਗਿਆ ਹੈ, ਭੈਣੀ ਪਾਸ ਢਾਲ ਵੀ ਹੈ, ਖੰਜਰ ਆਬਦਾਰ ਹੈ, ਹੱਥ ਅਸਫਹਾਨੀ ਤਲਵਾਰ ਹੈ, ਚਿਹਰਾ ਮੇਰਾ ਖੁਸ਼ ਹੈ, ਹਿੰਦੂ ਤ੍ਰੀਮਤ ਸਤੀ ਹੋਣ ਜਾਂਦੀ ਹੈ, ਮੈਂ ਸ਼ਹੀਦ ਹੋਣ ਚੱਲੀ ਹਾਂ। ਸ਼ਰਨ ਨਹੀਂ ਮੰਨਣੀ, ਕੈਦ ਨਹੀਂ ਪੈਣਾ, ਸ਼ਰਬਤੇ ਸ਼ਹੀਦੀ, ਪੀਣਾ ਹੈ। ਕਲਗੀਆਂ ਵਾਲੇ ਨੇ ਅੰਮ੍ਰਿਤ ਨਹੀਂ ਛਕਾਇਆ ਮੈਂ ਇਹੋ ਅੰਮ੍ਰਿਤ ਪੀਆਂਗੀ ਤੇ ਸੁਰਖਰੂ ਜਾਵਾਂਗੀ। ਦੇਖ ਵੀਰਨ! ਉਹ ਰੌਂਦੂ ਭੈਣ ਕਲਗੀਆਂ ਵਾਲੇ ਦੇ ਨਾਜ਼ ਉਤੇ ਲਾਡ ਉਤੇ, ਫਖਰ ਉਤੇ ਐਉਂ ਚੱਲੀ ਜੇ, ਜੀਕੂੰ ਸ਼ਮ੍ਹਾਂ ਤੇ ਪਤੰਗਾ ਜਾਂਦਾ ਹੈ। ਮੌਤ ਨਾਲ ਲੜਨ ਚੱਲੀ ਹਾਂ, ਮੌਤ ਨੂੰ ਮਾਰਨ ਚੱਲੀ ਹਾਂ। ਇਸ ਵੇਲੇ ਚੜ੍ਹਦੀਆਂ ਕਲਾ ਸਲਾਮਤ ਹਨ ਤੇ ਕਾਵਜ਼ ਦੇ ਚੰਦ ਹਿਰਦੇ ਦੇ ਅਸਮਾਨ ਵਿਚ ਚਮਕ ਰਹੇ ਹਨ :—

ਹਲ ਵੇ ਦਿਲਾ ਕ੍ਰੱਰ ਸੁਹਣੇ ਦਾ ਲਾਹੀਏ,<br>
ਸਿਰ ਦੇ ਸ਼ੁਕਰ ਮਨਾਈਏ।<br>
ਸਿਰ ਦਾ ਭਾਰ ਗਰਦਨੋਂ ਉਤਰ,<br>
ਪੰਡ ਫਿਕਰਾਂ ਦੀ ਲਾਹੀਏ।<br>
ਭੌਰੇ ਵਾਂਗ ਸੁਤੰਤਰ ਹੋ ਕੇ,<br>
ਕਮਲਾ ਪੁਰ ਨੂੰ ਜਾਈਏ।<br>
ਪਾ ਗੁੰਜਾਰ ਦੁਆਲੇ ਕਮਲਾਂ,<br>
ਸਦਕੇ ਹੋ ਹੋ ਜਾਈਏ।

ਅਪਣੇ ਵੀਰਨ ਦੀ ਨਸੀਰਾਂ, ਮੌਤ ਪਰ ਫ਼ਾਤਿਹਾ ਨਸੀਰਾਂ, ਚੜ੍ਹਦੀਆਂ ਕਲਾਂ ਵਿਚ ਖੇਡਦੀ ਨਸੀਰਾਂ, ਸ਼ਮਸ਼ੇਰ ਆਬਦਾਰ ਵਾਲੀ ਨਸੀਰਾਂ!"

ਇਹ ਪੱਤਰ ਸੁਣਕੇ 'ਵਾਹ ਕਲਗੀਧਰ' ਦੀ ਗੁੰਜਾਰ ਗੂੰਜ ਉਠੀ। ਹੇ ਮਰਦਾਂ ਦੇ ਮਰਦ! ਕੀਹ ਜਾਦੂ ਅਰਸ਼ ਤੋਂ ਤੂੰ ਲੈ ਕੇ ਆਇਆ ਕਿ ਮੁਰਦਿਆਂ ਵਿਚ ਰੂਹਾਂ ਫੂਕ ਦਿੱਤੀਆਂ? ਉਹ ਬੰਦੇ ਬਣਾਏ ਕਿ ਜਿਨ੍ਹਾਂ ਨੇ ਮੌਤ ਪਰ ਫਤਹ ਪਾਈ? ਉਹ ਤ੍ਰੀਮਤਾਂ ਬਣਾਈਆਂ ਕਿ 'ਮਰਦ' ਹੋ ਕੇ ਅਰਸ਼ਾਂ ਨੂੰ ਚੜ੍ਹੀਆਂ।

ਕਲਗੀਧਰ ਜੀ ਇਸ ਵੇਲੇ ਨੈਣ ਮੁੰਦੇ ਚੁੱਪ ਬੈਠੇ ਸਨ। ਫੇਰ ਕਮਲਾਂ ਤੋਂ ਸੁਹਣੇ ਨੈਣ ਖੁਲ੍ਹੇ, ਮੁਸਕ੍ਰਾਏ, ਸੈਦਖਾਂ ਵਲ ਤੱਕੇ 'ਮੁਬਾਰਕ'। ਫੇਰ ਕਾਸਦ ਵਲ ਤੱਕੇ, ਉਸ ਨੇ ਦਸਿਆ ਕਿ ਕਿਵੇਂ ਨਸੀਰਾਂ ਤਲਵਾਰ ਲੈ ਕੇ ਨਿਕਲੀ ਤੇ ਸਨਮੁਖ ਹੋਕੇ ਜੂਝੀ ਤੇ ਕਿਵੇਂ ਟੁਕੜੇ ਟੁਕੜੇ ਹੋਕੇ ਸ਼ਹੀਦ ਹੋਈ। ਧੰਨ ਧੰਨ ਕਹਿੰਦੇ ਸਤਿਗੁਰੂ ਜੀ ਨੇ ਫੇਰ ਹੁਕਮ ਦਿੱਤਾ ਕਿ "ਕੜਾਹ ਪ੍ਰਸ਼ਾਦਿ ਹੋਰ ਆਵੇ, ਬੁਧੂ ਸ਼ਾਹ ਦੇ ਪਰਿਵਾਰ ਤੇ ਉਸ ਦੀ ਪਿਆਰੀ, ਜੀ ਉੱਠੀ 'ਨਸੀਰ ਬੇਗਮ' ਦਾ ਅਰਦਾਸਾ ਸੁਧੇ।" ਕੜਾਹ ਪ੍ਰਸ਼ਾਦਿ ਆਇਆ। ਜਗਤ ਦੇ ਵਾਲੀ ਦੇ ਹਜ਼ੂਰ ਅਰਦਾਸਾ

---

†ਉਸਮਾਨ ਖਾਂ ਹਾਕਮ ਸਢੌਰਾ ਨੇ ਅਨੰਦਪੁਰ ਦੀ ਰਾਜਧਾਨੀ ਉਜੜੀ ਦੇਖ ਕੇ ਸਮਝਿਆ ਕਿ ਸਿਖ ਤਾਕਤ ਨਸ਼ਟ ਹੋ ਗਈ ਹੈ ਸੋ ਉਸ ਨੇ ਦੀਨੀ ਤਅੱਸਬ ਵਿਚ ਬੁੱਧੂ ਸ਼ਾਹ ਨੂੰ ਗੁਰੂ ਜੀ ਨਾਲ ਸਬੰਧ ਹੋਣ ਕਰਕੇ ਕਤਲ ਕਰਵਾ ਦਿੱਤਾ ਸੀ।

*ਆਖਦੇ ਹਨ ਕਿ ਸਭ ਤੋਂ ਛੋਟਾ ਬੱਚਾ ਕਿਸੇ ਲੁਕਾ ਕੇ ਬਚਾ ਲਿਆ ਸੀ, ਜਿਸਦੀ ਵੰਸ਼ ਹੁਣ ਹੈ। ਬੰਦੇ ਬਹਾਦਰ ਨੇ ਸਢੌਰੇ ਪਹੁੰਚਕੇ ਉਸਮਾਨਖਾਂ ਨੂੰ ਇਸ ਪਾਪ ਬਦਲੇ ਫਾਂਸੀ ਦਿਵਾਯਾ ਸੀ : ਸੂ:ਪ੍ਰ: ਵਿਚ ਭੀ ਇਕ ਬੱਚੇ ਦਾ ਬਚ ਨਿਕਲਣਾ ਲਿਖਿਆ ਹੈ। [ਐ: ੨:੪:੨੨

ਸੋਧਿਆ ਗਿਆ। ਆਪ ਨੇ ਅਸੀਸ ਦਿੱਤੀ:—
"ਨਿਹਾਲ! ਸੱਚ ਖੰਡ ਨਿਵਾਸ॥"
ਕੁਛ ਦਿਨ ਰਹਿਕੇ ਸੈਦ ਖਾਨ ਜੀ ਨੂੰ ਫੇਰ ਆਗਤਾ ਪਹਾੜ ਜਾ ਕੇ ਹੋਖ਼ਦਗੀ ਕਰਨ ਦੇ ਹੋਈ। ਆਪ ਸਾਹਿਬ ਕੁਛ ਸਮੇਂ ਬਾਦ ਦੱਖਣ ਨੂੰ ਟੁਰ ਪਏ।

### ਗੀਤ

ਸੁਹਣਿਆਂ ਦੇ ਸੁਲਤਾਨ ਸ਼ਾਹੁ ਜੀ ਦਰਸ਼ਨ ਅਸਾਂ ਦਿਖਾਓ ਜੀ।
ਇਕ ਝਲਕਾ ਦੇ ਪਾਤਸ਼ਾਹੁ ਜੀ ਘਾਇਲ ਅਸਾਂ ਕਰਾਓ ਜੀ।
ਬੁੱਧੂ ਸ਼ਾਹ ਨਸੀਰਾਂ ਵਿਨੇ ਸਾਨੂੰ ਵਿੰਨ੍ਹ ਵਿਖਾਓ ਜੀ।
'ਹੁਸਨ ਵਜੂਦ' ਪਿਆਰੇ ਪ੍ਰੀਤਮ! ਪਿੰਜਰੇ ਆਪਣੇ ਪਾਓ ਜੀ।
ਸਿੱਕ ਸਿਕੇਂਦਿਆਂ ਦਰ ਢੱਠਿਆਂ ਨੂੰ ਚਾ ਆਪਣੇ ਲੜ ਲਾਓ ਜੀ।
ਤੂੰ ਹੈਂ ਸ਼ਮਅ ਸੱਚ ਦੀ ਸੁਹਣੇ! ਤੜਪ ਆਪਣੀ ਪਾਓ ਜੀ।
ਪਰਵਾਨਾ ਕਰ ਲਓ ਆਪਣਾ ਬਿਸਮਿਲ ਅਸਾਂ ਬਣਾਓ ਜੀ।
ਹੋ ਸ਼ੈਦਾ, ਤੈਂ ਦੁਆਲੇ ਘੁਮੀਏ, ਸਾਨੂੰ ਘੋਲ ਘੁਮਾਓ ਜੀ।
ਕਰ ਨੋਛਾਵਰ ਨਾਮ ਆਪ ਤੋਂ ਅਪਣੇ ਅਸਾਂ ਬਣਾਓ ਜੀ।
ਹੇ ਵਰਿਆਮ ਕਲਗੀਆਂ ਵਾਲੇ! ਝਾਕਾ ਇੱਕ ਦਿਖਾਓ ਜੀ।
'ਹੁਸਨ ਵਜੂਦ' ਗ਼ਮਜ਼ਿਆਂ ਵਾਲੇ, ਕ੍ਰਿਪਾ ਕਟਾਖਸ਼ ਚਲਾਓ ਜੀ।
ਕਰ ਅਪਣਾ, ਅਪਣੇ ਨੂੰ ਅਪਣਾ, ਅਪਨਾਓ ਅਪਨਾਓ ਜੀ।
ਆਓ ਅਜ ਸਰਦਾਰ ਜਗਤ ਦੇ, ਅਜ ਆਓ ਅਜ ਆਓ ਜੀ।

ਸੂਚਨਾ—ਪਿਛੇ ਸਰਸੇ ਦਾ ਪ੍ਰਸੰਗ ਆ ਚੁਕਾ ਹੈ। ਸਰਸੇ ਤੋਂ ਕੂਚ ਕਰਕੇ ਗੁਰੂ ਜੀ ਮਧੂਸਿੰਘਾਣੇ ਆਏ, ਏਥੋਂ ਭਾਦਰੇ, ਨੋਹਰ, ਸੁਹੇਵੇ ਆਦਿ ਅਥਥਾਨਾਂ ਪਰ ਮੁਕਾਮ ਕਰਦੇ ਚੂਰੂ ਪਹੁੰਚੇ। ਫਿਰ ਦਾਦੂ ਦੁਆਰੇ (ਨਰਾਇਣਪੁਰੇ) ਠਹਿਰਨ ਦਾ ਪ੍ਰਸੰਗ ਵਰਤਿਆ। ਫੇਰ ਹੇਠਾਂ ਜਾਕੇ ਅਜਮੇਰ ਲਾਗੇ ਪੁਸ਼ਕਰ ਤੀਰਥ ਜਾ ਡੇਰਾ ਕੀਤਾ। ਇਨ੍ਹਾਂ ਦੂਹਾਂ ਥਾਵਾਂ ਦੇ ਪ੍ਰਸੰਗ ਅੱਗੇ ਹਨ: —

## ੮੯. ਦਾਤਾ ਜੀ ਦਾਦੂ ਦੁਆਰੇ*

੧.

ਨਰੈਣ ਪੁਰ ਵਿਚ ਦਾਦੂ ਜੀ ਦੇ ਦੁਆਰੇ ਦੇਇਕ ਦਾਲਾਨ ਵਿਚ ਬੈਠੇ ਹਨ ਮਹੰਤ ਜੈਤ ਰਾਮ ਜੀ, ਕਿ ਇਕ ਸਾਧੂ ਨੇ ਆਕੇ ਨਮਸਕਾਰ ਕੀਤੀ, ਜਿਸ ਨੂੰ ਤੱਕਕੇ ਮਹੰਤ ਜੀ ਬੋਲੇ:—ਆਓ ਸਾਧ ਰਾਮ! ਜੇ ਹੋ ਦਾਦੂ ਜੀ ਕੀ!

ਸੰਤ—ਜੈ ਹੋ ਦਾਦੂ ਜੀ ਕੀ, ਨਮਸਕਾਰ, ਡੰਡੌਤ ਮਹੰਤ ਸਾਹਿਬ!

ਜੈਤ ਰਾਮ—ਤੁਸੀਂ ਬਾਹਰ ਤੇ ਆਏ ਹੋ, ਕੌਣ ਰਾਜਾ ਆ ਉਤਰਿਆ ਹੈ ਦੁਆਰੇ ਦੇਬਾਹਰ? ਬੋਹੜਾਂ ਤਲੇ। ਨਾਲ ਸੈਨਾ ਹੈ, ਘੋੜਿਆਂ ਦੀ ਹਿਨਹਿਨਾਟ ਤੇ ਮਰਦਾਂ ਦੀ ਚਹਿਲ ਪਹਿਲ ਸੁਣਾਈ ਦੇ ਰਹੀਹੈ?

ਸੰਤ—ਜੀ, ਬੜਾ ਸੁਆਦੀਕ ਜੋਧਾ ਹੈ, ਜੋਧਾ ਹੈ ਪਰ ਜੋਧਾ ਨਹੀਂ, ਰਾਜਾ ਹੈ, ਪਰ ਰਾਜਾ ਨਹੀਂ।

ਜੈਤ ਰਾਮ—ਅੱਛਾ ਕੀਕੂੰ ਹੈ ਤੇ ਕੀਕੂੰ ਨਹੀਂ?

ਸੰਤ—ਗੱਦੀ ਰਾਜ ਗੱਦੀ ਨਹੀਂ, ਪਰ ਫਕੀਰ ਦਾ ਗੱਦੀ ਨਸ਼ੀਨ ਹੈ। ਪ੍ਰਤਾਪ, ਲੋਭ ਵਾਲੇ ਜ਼ੋਰ ਦਾ ਨਹੀਂ, ਪਰਤਿਆਗਦੇ ਬਲ ਦਾ ਪ੍ਰਤਾਪ ਹੈ।

ਜੈਤ ਰਾਮ—ਬੁਝਾਰਤਾਂ ਪਾ ਰਹੇ ਹੋ ਸਾਧ ਰਾਮ! ਅਣਮਿਲਵੀਆਂ ਗੱਲਾਂ ਕਹਿਕੇ ਹੈਰਾਨ ਕਰ ਰਹੇ ਹੋ!

ਸੰਤ—ਸ੍ਰੀ ਜੀਉ! ਸਾਹਿਬ ਗੁਰੂ ਗੋਬਿੰਦ ਸਿੰਘ ਹੈ, ਗੁਰੂ ਨਾਨਕ ਦੇਵ ਜਗਤ ਗੁਰੂ ਦੀ ਗੱਦੀ ਦਾ

*ਇਹ ਪ੍ਰਸੰਗ ਗੁਰਪੁਰਬ ਸਪਤਮੀ ਜੋ ਸ਼ਨੀਵਾਰ ੧੩ ਪੋਹ ਸ: ਗੁ: ਨਾ: ਸਾ: ੪੬੨, ਬਿ: ੧੯੮੭, ਦਸੰਬਰ ਦੀ ੨੭ ਸੰ: ੧੯੩੦ ਈ: ਨੂੰ ਸੀ, ਪੁਰ ਟ੍ਰੈਕਟ ਦੀ ਸ਼ਕਲ ਵਿਚ ਪ੍ਰਕਾਸ਼ਿਆ ਸੀ।

ਦਸਵਾਂ ਗੱਦੀ ਨਸ਼ੀਨ। ਗੁਰੂ ਨਾਨਕ ਨੂੰ ਜਾਣਦੇ ਹੀ ਹੋ, ਉਨ੍ਹਾਂ ਦੀ ਪ੍ਰਸਿੱਧੀ ਘਰ ਘਰ ਹੈ। ਕਲਜੁਗ ਦੇ ਅਵਤਾਰ ਪੂਰਨ, ਅਵਤਾਰ ,ਭਗਤੀ ਅਵਤਾਰ, ਪਿਆਰ ਦੇ ਅਵਤਾਰ, ਸੁਲਹ ਦੇ ਅਵਤਾਰ, ਜਗਤ ਨੂੰ ਆਪੋ ਵਿਚ ਭਰਾ ਬਣਾ ਦੇਣ ਵਾਲੇ ਤੇ ਭਰਾਵਾਂ ਨੂੰ ਸਾਝਾ ਪਿਤਾ ਦਿਖਾ ਦੇਣ ਵਾਲੇ ਗੁਰੂ ਨਾਨਕ, ਗੁਰੂ ਨਾਨਕ"।

ਇਹ ਕਹਿੰਦਿਆਂ ਸੰਤ ਦੇ ਨੈਣ ਉੱਪਰ ਹੋ ਹੋ ਕੇ ਬੰਦ ਹੋ ਗਏ ਤੇ ਬੋਲ ਰੁਕ ਗਿਆ।

ਜੈਤ (ਸਿਰ ਨਿਵਾ ਕੇ):-ਧੰਨ ਗੁਰੂ ਨਾਨਕ ਭਗਤੀ ਅਵਤਾਰ ਤੇ ਭਗਤਾਂ ਦੇ ਸ਼ਿਰੋਮਣਿ ਨਾਰਾਇਣ ਤ ਨਾਰਾਇਣ ਦੇ ਅਵਤਾਰ, ਸ਼ਾਂਤੀ ਤੇ ਧੀਰਜ ਵਾਹ ਪਰ ਉਨ੍ਹਾਂ ਦੀ ਗੱਦੀ ਤੇ ਤਲਵਰੀਆ ? ਹੈਂ !

ਸੰਤ (ਨੈਣ ਖੁਹਲ ਕੇ)—ਤੇ ਕੀ ਗੁਰੂ ਨਾਨਕ ਜੀ ਤਲਵਰੀਏ ਨਹੀਂ ਸਨ ? ਕਿਸੇ ਅੱਗੇ ਝੁਕੇ ਹਨ, ਕਿਸੇ ਅੱਗੇ ਹਾਰੇ ਹਨ ? ਕਿਸੇ ਦੀ ਸ਼ਰਨ ਪਏ ਹਨ? ਜੋ ਆਇਆ ਸੋ ਸ਼ਰਨ, ਜੋ ਅੜਿਆ ਸੋ ਪ੍ਰਾਜੈ।

ਜੈਤ (ਸੋਚ ਕੇ): —ਹਾਂ, ਪਰ ਕੀਕੂੰ ? ਤਲਵਾਰ ਨਾਲ ?

ਸੰਤ—ਨਹੀਂ ਆਤਮ ਬਲ ਦੀ ਤਲਵਾਰ ਨਾਲ।

ਜੈਤ:—ਠੀਕ, ਪਰ ਸੰਤ ਜੀ। ਉਂਵ ਤਾਂ ਸੱਭ ਥਾਂ ਹਾਰੇ ਦਾ ਨਿਆਂ ਮੰਨਦੇ ਰਹੇ ਹਨ।

ਸੰਤ—ਪਰ ਹਾਰੇ ਦੇ ਨਿਆਂ ਵਿਚ ਜਿੱਤਦੇ ਤੇ ਵਾਦੀ ਨੂੰ ਹਰਾਉਂਦੇ ਰਹੇ ਹਨ। ਜੇ ਕਿਸੇ ਕਿਹਾ, ਖ਼ੁਦਾ ਦੇ ਘਰ ਵੱਲ ਪੈਰ ਕਿਉਂ ਕੀਤੇ ਹਨ:ਤਾਂ ਕਿਹਾ ਜਿਧਰ ਖ਼ੁਦਾ ਦਾ ਘਰ ਨਹੀਂ ਮੇਰੇ ਪੈਰ ਭੁਆਕੇ ਉੱਧਰ ਕਰ ਦੇਹ। ਬਾਦ ਨਹੀਂ ਕੀਤਾ, ਸੰਬਾਦ ਨਹੀਂ ਰਚਿਆ, ਸ਼ੰਕਾ ਕਰਨ ਵਾਲੇ ਦੀ ਮੰਨ ਲਈ ਪਰ ਦੇਖੋ ਇਸ ਹਾਰ ਮੰਨਣ ਵਿਚ ਵਾਦੀ ਹਾਰ ਗਿਆ, ਆਪ ਜਿੱਤ ਗਏ। 'ਹਾਰ ਵਿਚ ਜਿੱਤ' ਇਹ ਗੁਰੂ ਨਾਨਕ ਦਾ ਕ੍ਰਿਸ਼ਮਾਂ ਸੀ ਸਾਰੇ ਜੀਵਨ ਦਾ। ਜੇ ਨਵਾਬ ਨੇ ਕਿਹਾ ਮੇਰੇ ਨਾਲ ਨਿਮਾਜ਼ ਪੜ੍ਹੋ ਤਾਂ ਕਿਹਾ ਵਾਹਵਾਹ ਚੱਲੋ,ਪਰ ਨਿਮਾਜ਼ ਪੜ੍ਹੀ ਕੋਈ ਨਾਂ। ਜਾਂ ਉਨ੍ਹਾਂ ਪੁਛਿਆ ਕਿ ਆਪ ਬਚਨ ਦੇਕੇ ਹਾਰੇ ਹੋ: ਤਾਂ ਫ਼ੁਰਮਾਇਓ ਨੇ ਕਿ ਤੁਸਾਂ ਆਪਣੇ ਨਾਲ ਖ਼ੁਦਾ ਦੀ ਨਿਮਾਜ਼ ਪੜ੍ਹਨ ਆਂਦਾ ਸੀ,ਘੋੜਿਆਂ ਦੀ ਸੁਦਾਗਰੀ ਤੇ ਵਛੇਰਿਆਂ ਦੀ ਰਾਖੀ ਦੀ ਨਿਮਾਜ਼ ਪੜ੍ਹਨੀ ਮੈਨੂੰ ਨਹੀਂ ਸੀ ਆਂਦਾ।ਇਕਰਾਰ ਖ਼ੁਦਾ ਦੀ ਨਿਮਾਜ਼ ਪੜ੍ਹਨ ਦਾ ਸੀ। ਸੋ ਦੇਖ ਲਓ ਹਾਰ ਵਿਚ ਆਪ ਜਿੱਤੇ ਹਨ ਤੇ ਨਵਾਬ ਨੇ, ਕਾਜ਼ੀ ਨੇ, ਆਪਣੀ ਹਾਰ ਮੰਨੀ ਤੇ ਉਨ੍ਹਾਂ ਦੀ ਜਿੱਤ ਮੰਨੀ ਹੈ।

ਜੈਤ:—ਠੀਕ ਕਿਹਾ ਨੇ, ਐਸੇ ਪਿਆਰ ਪੁੰਜ ਦੀ ਗੱਦੀ ਤੇ ਤਲਵਰੀਆ ?

ਸੰਤ—ਉਹੋ ਗੱਲ ਹੈ, ਆਤਮ ਬਲ ਹੀ ਵਡਾ ਬਲ ਹੈ। ਮੈਨੂੰ ਸੰਗ ਆਉਂਦੀ ਹੈ ਗਲ ਕਰਦਿਆਂ, ਮੈਂ ਹਾਂ ਦਾਸ, ਆਪ ਹੋ ਮਹਾਂ ਪੁਰਖ, ਮੂੰਹ ਨਿੱਕਾ ਵੱਡੀ ਬਾਤ ! ਮੈਂ ਕੀਹ ਦੱਸਾਂ, ਆਪ ਜਾਣਦੇ ਹੋ।

ਜੈਤ:—ਨਹੀਂ ਸਾਧ ਰਾਮ ! ਤੁਸੀਂ ਸਾਰੀ ਗੱਲ ਸੁਣਾਓ ਨਾਂ ! ਗੁਰੂ ਨਾਨਕ ਦਾ ਗੱਦੀ ਨਸ਼ੀਨ ਆਵੇ ਤੇ ਮੈਂ ਸਤਿਕਾਰ ਨਾ ਕਰਾਂ, ਇਹ ਬੀ ਹੈਫ ਹੈ। ਪਰ ਜੇ ਮੈਂ ਹਿੰਸਕ ਤੇ ਤਲਵਾਰ ਧਾਰੀ ਦੇ ਪਾਸ ਟੁਰਕੇ ਜਾਵਾਂ ਤਾਂ ਬੀ ਮੈਨੂੰ ਹੈਫ ਹੈ। ਇਸ ਲਈ ਦੱਸ ਸਾਰੀ ਗੱਲ ਜੋ ਸਮਝੇ ਪੈ ਜਾਵੇ। ਤੂੰ ਕੁਛ ਟੋਹਾਂ ਪਤੇ ਲੈਕੇ ਆਇਆ ਜਾਪਦਾ ਹੈਂ

ਸੰਤ—ਆਪ ਵਿਚ ਜੋਤਿ ਉਹੋ ਗੁਰੂ ਨਾਨਕ ਦੀ ਹੈ। ਨਾਮ ਦਾ ਰੰਗ ਉਹੋ ਜਿਹਾ ਲਾਉਂਦੇ ਹਨ। ਧਨ ਧਾਮ ਚਾਰ ਪੁੱਤ ਵਾਰ ਆਏ ਹਨ। ਸਾਰਾ ਪਾਤਸ਼ਾਹੀ ਨਾਠ ਲੁਟਾ ਆਏ ਹਨ,ਪਰ ਫੇਰ ਅਡੋਹ ਹਨ। ਕੋਈ ਰਤਾ ਭਰ ਗਏ ਦਾ ਪਛੁਤਾਵਾ ਯਾ ਗੁਆਚੇ ਦਾ ਹਾਵਾ ਨਹੀਂ। ਰੇਖਾਂ ਵਾਹਕੇ ਰੇਖਾਂ ਮਿਟਾ ਦੇਣ ਵਿਚ ਜਿਵੇਂ ਹਰਖ ਸ਼ੋਕ ਨਹੀਂ ਇਵੇਂ ਅਤੀਤ ਰਹੇ ਹਨ। ਹੈਨ ਫਕੀਰ, ਟਾਕਰਾ ਵਕਤ ਦੇ ਪਾਤਸ਼ਾਹ ਨਾਲ ਹੈ। ਫੌਜਾਂ ਕਿਲੇ ਤੋਪਾਂ ਰਚਾ ਲਈਆਂ ਹਨ ਤੇ ਉਹ ਘਮਸਾਨ ਘਾਲੇ ਹਨ, ਕਿ ਤੁਰਕਾਨੀ ਕੰਬ ਉੱਠੀ ਹੈ। ਇੱਧਰ ਜੰਗ ਜਦਲ ਦੇ ਠਾਠ ਹਨ, ਉੱਧਰ ਨਾਮ ਰੰਗ ਨਿੱਤ ਨਵਾਂ ਹੈ। ਕੀਰਤਨ—ਹਰੀ ਜਸ—ਹੁੰਦਾ ਹੈ, ਉਪਦੇਸ਼ ਕਰਦੇ ਤੇ ਤਾਰਦੇ ਹਨ। ਤੜੇ ਤਿਆਗੀ ਤੇ ਤਪੀ ਚਰਨ ਪਕੜਦੇ ਤੇ ਸ਼ਰਨ ਮੰਗਦੇ ਹਨ।

ਜੈਤ:—ਅਸਚਰਜ ਹੈ, ਜੰਗ ਤੇ ਹਰੀ ਪ੍ਰੇਮ ! ਤੁਸਾਨੂੰ ਪਤੀਆ ਆ ਗਿਆ ਹੈ ਕਿ ਹਰੀ ਪ੍ਰੇਮ ਵਿਚ ਰੱਤੇ ਹਨ ?

ਸੰਤ—ਰੱਤੇ ਕੀਹ,ਹਰੀ ਪ੍ਰੇਮ ਦਾ ਸਰਸ਼ਾਰ ਚਸ਼ਮਾ

ਹਨ, ਡੁੱਲ੍ਹ ਡੁੱਲ੍ਹ ਪੈ ਰਿਹਾ ਹੈ ਪ੍ਰੇਮ ਆਪ ਦੇ ਨੈਣ ਸੋਮਿਆਂ ਤੋਂ। ਦੇਖੋ ਆਪ ਫੁਰਮਾਉਂਦੇ ਹਨ:—

"ਸਾਚੁ ਕਹਉ ਸੁਨ ਲੇਹੁ ਸਭੈ ਜਿਨਿ
ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥"

ਜੈਤ:—ਨਮਸਕਾਰ! ਇਹ ਖੁਸ਼ਬੋ ਗੁਰੂ ਨਾਨਕ ਦੀ ਹੈ। ਪਰ ਜੰਗ ਤੇ ਪ੍ਰੇਮ ਕਿਵੇਂ ਕੱਠੇ?

ਸੰਤ—ਔਰੰਗੇ ਦੇ ਹੱਥੋਂ ਪ੍ਰੇਮ ਤੇ ਭਗਤੀਵਾਲਿਆਂ ਦੀ ਰਾਖੀ ਨਮਿੱਤ ਜੰਗ ਕੀਤੇ ਨੇ। ਫਕੀਰ ਨੇ ਇਸ ਲਈ ਤਲਵਾਰ ਪਕੜ ਲਈ ਹੈ ਕਿ ਜ਼ਾਲਮ ਦੇ ਹਥੋਂ ਸੰਤ ਫਕੀਰ ਨਹੀਂ ਮਰਨ ਦੇਣੇ ਤੇ ਪਰਜਾ ਨਹੀਂ ਪੀੜਤ ਹੋਣ ਦੇਣੀ। ਪ੍ਰਯੋਜਨ ਸ੍ਵਾਰਥ ਦਾ ਨਹੀਂ, ਲੋਭ ਦਾ ਨਹੀਂ, ਰਾਜ ਤੇ ਤ੍ਰਿਸ਼ਨ ਦਾ ਨਹੀਂ ਪਰ ਨਿਰੋਲ ਦੀਨ ਰੱਖਿਆ ਦਾ ਹੈ। ਦੱਸੋ ਰਾਮ ਜੀ ਨੇ ਰਾਖਸ਼ਾਂ ਨੂੰ ਤਲਵਾਰ ਦਿਖਾਈ ਸੀ ਕਿ ਨਾ? ਕ੍ਰਿਸ਼ਨ ਜੀ ਨੇ ਦੁਸ਼ਟਾਂ ਦੇ ਪ੍ਰਹਾਰ ਲਈ ਪਾਂਡਵਾਂ ਨੂੰ ਤਲਵਾਰ ਫੜਾਈ ਸੀ ਕਿ ਨਾ? ਆਪ ਰਥਵਾਹੀ ਰਣ ਵਿਚ ਬਣੇ ਸਨ ਕਿ ਨਾ? ਤਿਵੇਂ ਕਲਜੁਗ ਵਿਚ ਇਹ ਸੰਤ ਉਬਾਰਨ ਅਵਤਾਰ ਪ੍ਰਗਟਿਆ ਹੈ।

ਜੈਤ:—ਚਲੋ ਫਿਰ ਦਰਸ਼ਨ ਕਰੀਏ।

ਸੰਤ—ਚੱਲੋ, ਆਪ ਵੇਖੋ, ਤਸੱਲਾ ਕਰੋ।

ਬਾਹਰ ਬੋੜ੍ਹ ਹੇਠਾਂ ਡੇਰਾ ਪਾਇਆ ਨੇ* ਆਪਣੇ ਹੀ ਘਰ ਆਏ ਨੇ, ਉਹ ਪਛਾਣਦੇ ਹਨ ਆਤਮ ਰੋਗ ਨੂੰ, ਸ੍ਰੀ ਦਾਦੂ ਜੀ ਦੇ ਹੀ ਮਹਿਮਾਨ ਆਕੇ ਹੋਏ ਜਾਪ ਰਹੇ ਹਨ।

ਜੈਤ:—ਤਦ ਚੱਲੋ ਸਾਧ ਰਾਮਘਰ ਆਏ ਅਤਿੱਥੀ ਨੂੰ ਸਿਰ ਚਾਈਦਾ ਹੈ ਤੇ ਇਹ ਤਾਂ ਗੁਰੂ ਨਾਨਕ ਦੇ ਹੋਏ; ਹਾਂ ,ਗੁਰੂ ਨਾਨਕ ਹੋਏ ਆਪ! ਦਾਦੂ ਦੇਘਰ ਨਾਨਕ ਆਵੇ ਤਾਂ ਦਾਦੂ ਬਲਿਹਾਰੇ ਜਾਵੇ।

੨

ਬੋੜ੍ਹ ਦੇ ਹੇਠਾਂ ਛੋਟਾ ਜਿਹਾ ਸ਼ਾਮਿਆਨਾ ਤਣ ਰਿਹਾ ਹੈ, ਹੇਠਾਂ ਸਿੰਘਾਸਣ ਵਿਛ ਰਿਹਾ ਹੈ, ਉੱਪਰ ਬੈਠੇ ਹਨ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ। ਚਉਰ ਕਰ ਰਿਹਾ ਹੈ ਇਕ ਸਿੰਘ, ਹੋਰ ਸਿੰਘ ਆ ਆ ਕੇ ਬੈਠ ਰਹੇ ਹਨ, ਕੋਈ ਪਹੁੰਚ ਰਹੇ ਹਨ.ਕੋਈ ਕਿੱਲੇ ਗੱਡ ਰਿਹਾ ਹੈ ਤੇ ਘੋੜੇਬੰਨ੍ਹਰਿਹਾ ਹੈ।ਹੌਲੇਹੌਲੇਸਾਰਾ ਵਹੀਰ ਅੱਪੜ ਰਿਹਾ ਹੈ। ਦਿਨ ਦੇ ਕਿਆਮ, ਰਸਤ ਪਾਣੀ, ਆਰਾਮ ਦੇ ਪ੍ਰਬੰਧ ਹੋ ਰਹੇ ਹਨ। ਕੋਈ ਦਰਸ਼ਨ ਨੂੰ ਆ ਰਿਹਾ ਹੈ, ਕੋਈ ਖਬਰ ਪਾਕੇ ਰਸਤ ਲਿਆ ਰਿਹਾ ਹੈ, ਕੋਈ ਘਾਹ ਦਾਣਾ ਲਿਆ ਰਿਹਾ ਹੈ। ਦਾਤਾ ਜੀ ਦੇ ਪੁੱਜਣ ਦੀ ਖ਼ਬਰ ਸਾਰੇ ਫੈਲ ਚੁਕੀ ਸੀ ਤੇ ਲੋਕੀਂ ਦਰਸ਼ਨਾਂ ਲਈ ਆ ਰਹੇ ਸਨ ਕਿ ਇੰਨੇ ਨੂੰ ਮਹੰਤ ਸਾਹਿਬ ਬੀ ਪੁਜ ਪਏ। ਮਹੰਤ ਦਰਸ਼ਨ ਕਰਕੇ ਨਿਹਾਲ ਹੋ ਗਿਆ। ਅਗੇ ਹੋਕੇ ਚਰਨੋਂ ਤੇ ਸੀਸ ਧਰਿਆ। ਸਤਿਗੁਰੂ ਨੇ ਆਦਰ ਨਾਲ ਸਿਰਸੋਂ ਭਾਲਿਆ ਤੇ ਪਿਆਰ ਨਾਲ ਉਠਾਕੇ ਆਪਣੇ ਪਾਸ ਬਹਾਲ ਲਿਆ। ਆਪ ਮਹੰਤ ਸੀ ਅਭਿਆਸੀ ਆਦਮੀ ਤੇ ਆਪਣੇ ਨਿਸਚੇ ਕੀਤੇ ਸਿੱਧਾਂਤਾਂ ਤੇ ਅਮਲ ਕਰਨ ਵਾਲਾ ਤੇ ਕਰਨੀ ਕਰਤੂਤ ਵਿਚ ਪੱਕਾ, ਪਾਸ ਬੈਠਦੇ ਹੀ ਸਤਿਗੁਰੂ ਦੀ ਆਤਮ ਸੱਤਿਆ ਦੀ ਰੌ ਪਛਾਣ ਗਿਆ।

ਮਹੰਤ—ਆਪ ਬੜੇ ਸਾਕੇ ਵਰਤਾਕੇ ਆਏ ਹੋ, ਪਰ ਸਭ ਤੋਂ ਵਧੀਕ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਹਾਲ ਸੁਣਕੇ ਦੁਖ ਹੁੰਦਾ ਹੈ। ਧੰਨ ਹੋ ਆਪ, ਦੋ ਲਾਲ ਬਹਾਦਰ ਤਾਂ ਅੱਖਾਂ ਅੱਗੇ ਸ਼ਹੀਦ ਕਰਾਏ ਤੇ ਸੀ ਨਾ ਕੀਤੀ ਤੇ ਦੋ ਕਿਸ ਬੇਦਰਦੀ ਨਾਲ ਸ਼ਹੀਦ ਕੀਤੇ ਗਏ ਸੁਣੇ ਤੇ ਝੱਲ ਲਿਆ। ਆਪ ਮਹਾਂਪੁਰਖ ਹੋ, ਆਪ ਤੋਂ ਝੱਲੇ ਗਏ ਇਹ ਸੱਲ, ਨਹੀਂ ਤਾਂ ਪੁਤਰਾਂ ਦਾ ਸੱਲ ਗ੍ਰਿਹਸਤੀ ਲਈ ਬੁਰਾ, ਫੇਰ ਇਕੋ ਵਾਰੀ ਚੋਹਾਂ ਪੁਤਰਾਂ ਦਾ, ਭਗਵਾਨ ਰੱਖਿਆ ਕਰੇ। ਖਿਮਾਂ ਕਰਨੀ, ਦਾਵੇ ਵਿਚ ਦੁਖ ਹੀ ਹੁੰਦਾ ਹੈ, ਸ੍ਰੀ ਦਾਦੂ ਜੀ ਨੇ ਤਦੇ ਕਿਹਾ ਹੈ:—

ਦਾਦੂ ਦਾਵਾ ਦੂਰ ਕਰ ਬਿਨ ਦਾਵੇ ਦਿਨ ਕੱਟ।
ਕੇਤੀ ਸੌਦਾ ਕਰ ਗਏ ਏਸ ਪਸਾਰੀ ਦੇ ਹੱਟ।

ਗੁਰੂ ਜੀ—ਠੀਕ ਹੈ ਦਾਵਾ ਦਾਝਨ ਦਾ ਮੂਲ ਹੈ, ਬਿਨ ਦਾਵੇ ਰਹਿਣਾ ਬੇਸ਼ੱਕ ਰਹਿਣਾ ਹੈ, ਦਾਵੇ ਹੀਨ ਸੁਖੀ ਤੇ ਖੁਸ਼ ਰਹਿ ਸਕਦਾ ਹੈ, ਪਰ ਮਹੰਤ ਜੀ! ਦਾਵੇ ਦਾਵੇ ਦਾ ਫਰਕ ਹੈ। ਇਕ ਦਾਵਾ ਹੈ ਨਿਜ ਦੇ ਸ੍ਵਾਰਥ ਲਈ, ਆਪੇ ਲਈ ਸਭ ਕੁਛ ਲੋਚਣਾ ਤੇ ਦੂਜੇ ਨੂੰ ਵਾਢਣਾ, ਕੋਈ ਜਮਾਂਦਰੂ ਹੱਕ ਸਮਝਣਾ ਕਿ ਮੇਰਾ ਹਰ ਸ਼ੈ ਉਪਰ ਹੈ ਤੇ ਹੋਰ ਸਾਰੇ ਤੀਜਹਨ। ਇਹ ਦਾਵਾ ਆਪਣੇ ਆਪ ਵਿਚ ਦੁਖ ਦਾ ਸਾਹਮਣਾ ਕਰਾਵੇਗਾ, ਸਗੋਂ ਇਹ ਦਾਵਾ ਤਾਂ ਜਿੱਤ ਹੋਕੇ ਪ੍ਰਾਪਤੀ ਹੋ ਜਾਣ ਪਰ ਬੀ ਦੁਖਦਾਤਾ ਹੀ ਬਣੇਗਾ, ਕਿਉਂਕਿ

*ਇਥੇ ਅਜੇ ਤਾਈਂ ਨਿਸ਼ਾਨ ਦੱਸੀਦਾ ਹੈ।

ਮਨ ਦਾ ਧਰਮ ਹੈ ਕਿ ਇਹ ਇਕ ਖਿਜ਼ੈ ਪ੍ਰਾਪਤੀ ਦੇ ਬਾਦ ਦੂਜੀ ਵੱਲ ਤੇ ਦੂਜੀ ਤੋਂ ਤੀਜੀ ਵਲ ਲੈ ਜਾਂਦਾ ਹੈ, ਐਉਂ ਸਦਾ ਅਤ੍ਰਿਪਤ ਤੇ ਅਸ਼ਾਂਤ ਰੱਖਦਾ ਹੈ, ਅਰ ਫਿਰ ਦੂਜਿਆਂ ਦੇ ਦਾਵੇ ਨਾਲ ਟਕਰਾ ਪੈਣ ਕਰਕੇ ਮੁਕਾਬਲਾ ਆ ਪੈਂਦਾ ਹੈ। ਪਰ ਮਹੰਤ ਜੀ ! ਇਕ ਦਾਵਾ ਹੋਰ ਹੈ, ਮਨ ਤ੍ਰਿਪਤ ਹੈ ਤੇ ਸ਼ਾਂਤਿ ਹੈ ਸਾਂਈਂ ਚਿੱਤ ਹੈ ਤੇ ਸਾਈਂ ਦੇ ਰੰਗ ਰਸ ਦਾ ਸੁਆਦ ਬਣਿਆ ਰਹਿੰਦਾ ਹੈ ਪਰ ਉਸ ਦੀ ਨਜ਼ਰ ਪੈਂਦੇ ਹਨ ਦਾਵੇ ਵਾਲੇ ਬੰਦੇ, ਜਿਨ੍ਹਾਂ ਨੇ ਅਨੇਕਾ ਗ਼ਰੀਬਾਂ, ਦੁਖੀਆਂ, ਦਰਦਵੰਦਾਂ ਨੂੰ ਉਹਨਾਂ ਦੇ ਜਾਇਜ਼ ਹੱਕਾਂ ਤੋਂ ਵਾਂਜ ਕੇ ਦੁਖੀ ਕਰ ਰਖਿਆ ਹੈ, ਯਾ ਸੰਤਾਂ ਸਾਧੂਆਂ ਨੂੰ ਬਿਪਤਾ ਵਿਚ ਪਾਇਆ ਹੈ ਤੇ ਪ੍ਰਜਾ ਇਨ੍ਹਾ ਦਾਵੇਦਾਰਾਂ ਦੇ ਹੱਥੋਂ ਤੰਗ ਹੈ। ਏਹ ਦਾਵੇਦਾਰ ਆਪਣੇ ਘਰ ਛੱਡ ਕੇ ਦੂਏ ਦੇ ਘਰ ਆ ਕੇ ਉਥੋਂ ਦੇ ਮਾਲਿਕ ਹੋਕੇ ਉਨ੍ਹਾਂ ਦੇ ਹਕ ਨਹੀਂ ਪਛਾਣਦੇ, ਪੂਰਾ ਨਹੀਂ ਤੋਲਦੇ, ਦੁਖ ਤੇ ਪੀੜਾ ਦੀ ਅਵਾਜ਼ ਤੇ ਨਹੀਂ ਪਸੀਜਦੇ, ਸਗੋਂ ਆਪਣੇ ਦਾਵੇ—ਝੂਠੇ ਦਾਵੇ-ਹੀ ਜ਼ੋਰ ਜ਼ੁਲਮ ਨਾਲ ਪੁਗਾਉਂਦੇ ਹਨ। ਐਸੇ ਪਾਪੀਆਂ ਦੇ ਦਾਵੇ ਭੰਨਣ ਲਈ ਵਾਹਿਗੁਰੂ ਹੁਕਮ ਦੇਂਦਾ ਹੈ ਫਕੀਰਾਂ ਨੂੰ—ਕਿ ਸਭ ਕੁਛ ਮੇਰਾ ਹੈ, ਤੁਸੀਂ ਮੇਰੇ ਪੁੱਤਰ ਹੋ, ਅੱਚੁਤ ਤਨਹ ਤੁਸੀਂ ਹੋ, ਮੇਰੇ ਵਾਰਸ ਹੋਕੇ ਦਾਵਾ ਬੰਨ੍ਹੋ ਤੇ ਝੂਠੇ ਦਾਵੇਦਾਰਾਂ ਦੇ ਦਾਵੇ ਤੋੜ ਦਿਓ। ਮਹੰਤ ਜੀ ! ਐਉਂ ਦਾਵੇਦਾਰ ਬਣਕੇ ਉਠਣਾ ਪੈਂਦਾ ਹੈ। ਅੱਗੋਂ ਝੂਠੇ ਦਾਵਿਆਂ ਵਾਲੇ ਮੁਕਾਬਲਾ ਕਰਦੇ ਹਨ, ਫੇਰ ਸਾਰੇ ਕਸ਼ਟਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਉਹ ਸਾਹਮਣਾ ਕਰਨਾ ਅਪਣਾ ਧਰਮ ਬਣ ਜਾਂਦਾ ਹੈ, ਕਿਉਂਕਿ ਉਸਦਾ ਫਲ ਸ੍ਰਿਸ਼ਟੀ ਦੀ ਪੀੜਾ ਹਰਨਾ ਹੈ। ਜੇ ਅਪਣੇ ਸਿਰ ਕਸ਼ਟ ਝੱਲ ਲੈਣ ਨਾਲ ਅਨੇਕਾਂ ਦਾ ਉਧਾਰ ਹੋਵੇ ਤਾਂ ਉਸ ਦਾਵੇ ਦੇ ਦੁੱਖ ਝੱਲਣੇ ਸੁੱਖਾਂ ਤੋਂ ਪਿਆਰੇ ਹੋਣੇ ਚਾਹੀਦੇ ਹਨ। ਮਹੰਤ ਸਾਹਿਬ ! ਤੁਸੀਂ ਫਕੀਰ ਦੇ ਚੇਲੇ ਹੋ, ਸਾਈਂ ਦੇ ਪਿਆਰੇ ਹੋ, ਤਿਆਗ ਤੇ ਖਿਮਾਂ ਵਿਚ ਆਪਣੀ ਗੁਜ਼ਾਰ ਸਕਦੇ ਹੋ, ਪਰ ਜੇ ਆਪ ਦੇ ਕਾਲਜੇ ਜਗਤ ਪੀੜਾ ਪੁੜ ਜਾਵੇ ਤਾਂ ਆਪ ਫ਼ੇਰ ਮੁਸ਼ਕਲਾਂ ਦੇ ਸਾਹਮਣੇ ਕਰੋਗੇ ਤੇ ਸੰਕਟਾਂ ਦੇ ਵਿਚ ਦੀ ਲੰਘੋਗੇ। ਉਸ ਵੇਲੇ ਆਪ ਦਾ ਇਲਾਹੀ ਰੰਗ ਆਪ ਨੂੰ ਬੰਦਗੀ ਵਿਚ ਐਉਂ ਸੁਰਜੀਤ ਰੱਖੇਗਾ ਕਿ ਮੇਰਾ ਦਾਵਾ ਮੇਰਾ ਨਹੀਂ ਪਰ ਅਸਲੀ ਦਾਵੇਦਾਰਾਂ ਦਾ ਦਾਵਾ ਮੇਰੀ ਵਕੀ-ਲਗੀ ਵਿਚ ਆ ਵੜਿਆ ਹੈ। ਇਸੇ ਤਰ੍ਹਾਂ ਦੀ ਹਾਲਤ ਵਿਚ ਅਸਾਂ ਇਹ ਚਉਣਾ ਚਾਹਿਆ ਹੈ ਤੇ ਖਾਲਸਾ ਇਸੇ ਤਰ੍ਹਾਂ ਦਾ ਉਪਕਾਰੀ ਸਾਜਿਆ ਹੈ, ਇਸ ਕਰਕੇ ਆਪ ਦਾ ਵਾਕ ਸੁਣ ਕੇ ਅਸੀਂ ਆਖਦੇ ਹਾਂ :—

> ਦਾਦੂ ! ਦਾਵਾ ਬੰਨ੍ਹ ਕੇ ਦੁਸ਼ਮਨ ਲਈਏ ਲੂਟ*। ਇਕੋ ਰਹਿਸੀ ਖਾਲਸਾ ਹੋਰ ਮਰੇਸੀ ਹੁੱਟ।

ਮਹੰਤ—ਸੱਤ ਕਿਹਾ ਹੈ ਆਪ ਨੇ, ਪਰ ਸਭ ਗੱਲਾਂ ਦਾ ਦਾਰੂ ਸ੍ਰੀ ਦਾਦੂ ਜੀ ਨੇ ਛਿਮਾਂ ਨੂੰ ਆਖਿਆ ਹੈ, ਇਸ ਕਰਕੇ ਉਨ੍ਹਾਂ ਨੇ ਫੁਰਮਾਇਆ ਹੈ:—

> ਦਾਦੂ ਸਮਾ ਵਿਚਾਰਕੇ ਕਲਿ ਕਾ ਕੀਜੈ ਭਾਇ ॥ ਜੇ ਕੋ ਮਾਰੈ ਢੀਮ ਈਂਟ ਲੀਜੈ ਸੀਸ ਚੜ੍ਹਾਇ ॥

ਗੁਰੂ ਜੀ— ਠੀਕ ਹੈ ਜੇ ਜਗਤ ਤੋਂ ਪਰੇ ਹੋਕੇ ਪਰਵਿਰਤੀ ਤੋਂ ਦੂਰ ਰਹਿਕੇ ਨਿਰਵਿਰਤੀ ਵਿਚ ਦਿਨ ਗੁਜ਼ਾਰਨੇ ਹੋਣ ਤਾਂ ਸੋਹਣੀ ਸਿਖਿਆ ਹੈ। ਹਾਂ, ਹਿਰਦੇ ਨੂੰ ਨਿਰਵੈਰ ਰੱਖਣ ਲਈ ਵੈਰ ਕਰਨ ਵਾਲੇ ਨਾਲ ਵੈਰ ਨਾ ਕਰਨਾ ਆਤਮ ਗੁਣ ਹੈ, ਤੇ ਸਾਡੇ ਘਰ ਵਿਚ ਬੀ ਸਲਾਹੁਤ ਰਖਦਾ ਹੈ। ਘਸੁੰਨ ਮਾਰਨ ਵਾਲੇ ਦੇ ਪੈਰ ਚੁੰਮਣੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਬੀ ਆਏ ਹਨ ਪਰ ਉਹਦਾ ਭਾਵ ਹਿਰਦੇ ਦੀ ਨਿਰ-ਵੈਰਤਾ ਤੇ ਸਰਬ ਪਿਆਰ ਤੋਂ ਹੈ। ਐਨਾ ਪਿਆਰ ਵਿਚ ਉੱਚਾ ਹੋਵੇ ਕਿ ਬੁਰੇ ਕੀਤੇ ਦਾ ਰੋਸ ਨਾ ਕਰੇ ਐਤਨਾ ਪ੍ਰੇਮ ਕਰੇ ਕਿ ਬੁਰੇ ਦਾ ਬੀ ਭਲਾ ਕਰੇ। ਮਹੰਤ ਜੀ ! ਇਹ ਆਪਣੀ ਨਿੱਕੀ 'ਮੈਂ' ਨੂੰ ਹਉਮੈ ਤੋਂ ਸਾਫ ਕਰਨੇ ਨਮਿੱਤ ਹੈ। ਜੀਵ ਦਾ ਆਪਾ ਅੱਗਜਾਨ ਵਿਚ ਹੋਣ ਕਰਕੇ ਹਉਂ ਧਾਰਦਾ ਹੈ ਤੇ ਹਉਂ ਨੂੰ ਜੋ ਰੁਚੇ ਉਸਦੇ ਲੈਣ ਵਲ ਯਤਨ ਕਰਦਾ ਹੈ, ਜੇ ਹਉਂ ਦੇ ਵਾਂਛਤ ਵਸਤਾਂ ਦੀ ਪ੍ਰਾਪਤੀ ਦੇ ਰਸਤੇ ਵਿਚ ਰੋਕ ਪਵੇ ਤਾਂ ਇਹ ਉਸ ਨਾਲ ਖੁਣ-ਸਦਾ ਤੇ ਵੈਰ ਕਰਦਾ ਹੈ। ਇਹ ਕ੍ਰੋਧ ਹੈ, ਇਸੇ ਯਤਨ ਵਿਚ ਲੱਗਾ ਸੁੱਖਾਂ ਦੁੱਖਾਂ ਵਿਚ ਫਾਥਾ ਜੀਵ ਭੈ ਭਰਮ ਤੇ ਦੁੱਖ ਦਰਦ ਵਿਚ ਫਸਿਆ ਜੀਵਨ

*ਸਭ ਨੂੰ ਲਈਏ, ਲੁੱਟ ਬੀ ਪਾਠਾਂਤਰ ਹੈ।

ਕਟਦਾ ਹੈ। ਇਸ ਸਾਰੇ ਕਲੇਸ਼ ਦੇ ਮੰਡਲ ਨੂੰ ਦੂਰ ਕਰਨ ਵਾਸਤੇ ਪ੍ਰੇਮ ਦਾਰੂ ਹੈ.ਜਿਸ ਦੀ ਵਰਤੋਂ ਨਾਲ ਜੀਵ ਅੰਦਰੋਂ ਸੁਖੀ ਹੋ ਜਾਂਦਾ ਹੈ। ਫਿਰ ਜੀਵ ਨੂੰ ਕਿਸੇ ਪਾਸੇ ਮੋਹ ਦਾ ਜਕੜ ਬੰਦ ਤੇ ਕਿਸੇ ਪਾਸੇ ਵੈਰ ਦ੍ਵੈਖਦਾ ਭਬਾਕਾ ਉੱਠ ਉੱਠਕੇ ਤੰਗ ਨਹੀਂ ਕਰਦੇ ਇਸ ਕਰਕੇ ਪਹਿਲਾ ਸਬਕ ਇਹੋ ਸਿਖਾਈਦਾ ਹੈ:

"ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ।" [ਗਉੜੀ ਵਾਰ ਮ: ੫

ਭਈ! ਜੇ ਨੇਕੀ ਨਹੀਂ ਹੋ ਆਉਂਦੀ ਤਾਂ ਬਦੀ ਕਰਨਾ ਤਾਂ ਛੋੜ ਦੇਹ।

ਜਦੋਂ ਬਦੀ ਛੱਡਦੇਵੇ ਤਾਂ ਕਹੀਦਾਹੈ,ਨੇਕੀਕਰ-

"ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥"

ਜਦ ਨੇਕੀ ਸਿੱਖ ਜਾਂਦਾ ਹੈ ਤਾਂ ਕਹੀਦਾ ਹੈ:—

"ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥"

ਜਦ ਐਉਂ ਕਰਦਿਆਂ ਨਿੰਦਾ ਹੁੰਦੀ ਹੈ ਤਾਂ ਕਹੀਦਾ ਹੈ :—

"ਕਰਿ ਪੁਨਹੁ ਨੀਚ ਸਦਾਈਐ॥"

ਇਸ ਤਰ੍ਹਾਂ ਮਨ ਨਿਰਮਲਤਾਈ ਵਿਚ ਟੁਰ ਪੈਂਦਾ ਹੈ, ਬਦੀਆਂ ਤੋਂ ਮੂੰਹ ਮੋੜਦਾ ਹੈ, ਫਿਰ ਨਾਲ ਹੀ ਨਾਮ ਵਿਚ ਟੋਰ ਦੇਈਦਾ ਹੈ ਤਾਂ ਪੰਡਾਂ ਮੂੰਹੀਂ ਮੈਲ ਕਟੀਂਦੀ ਹੈ ਤੇ ਮਨ ਜੋ ਨਿਰਮਲ ਹੋਇਆ ਸੀ ਉੱਚਾ ਹੋ ਆਉਂਦਾ ਹੈ। ਐਉਂ ਕਰਦਿਆਂ ਫਿਰ ਜੀਵ ਦੀ ਗਤੀ ਉਨਮਨ ਹੋ ਜਾਂਦੀ ਹੈ। ਉਸ ਨੂੰ ਫਿਰ ਸਾਂਈਂ ਨਾਲ ਨੇਹੁੰ ਲਗਦਾ ਹੈ। ਸਾਈਂ ਨਾਲ ਲੱਗਕੇ ਆਪਾ ਸਿੱਧਾ ਹੋ ਜਾਂਦਾ ਹੈ ਤੇ ਹਉਂ ਦੇ ਵਲ ਨਿਕਲ ਜਾਂਦੇ ਹਨ ਅਵਿੱਦ੍ਯਾ ਦੀ ਕਾਈ ਕੱਟ ਜਾਂਦੀ ਹੈ ਤੇ ਹਰਖ ਸ਼ੋਕ, ਰਾਗ ਦ੍ਵੈਖ ਦੂਰ ਹੋ ਜਾਂਦੇ ਹਨ। ਐਉਂ ਦਾ ਜਦ ਰੰਗ ਲਗ ਜਾਵੇ ਤੇ ਫੇਰ ਹੁਕਮ ਵਰਤੇ ਕਿ ਜਗਤ ਵਲ ਤੱਕੋ, ਤੇ ਜਗਤ ਦੁਖੀ ਨਜ਼ਰ ਪਵੇ ਤਾਂ ਦੁੱਖ ਹਰਨ ਦਾ ਸਾਮਾਨ ਕਰਨਾ ਪੈਂਦਾ ਹੈ, ਚਾਹੇ ਉਹ ਉਪਦੇਸ਼ ਹੋਵੇ ਚਾਹੇ ਨਾਮ ਦੀ ਦਾਤ ਦੇਣੀ ਹੋਵੇ ਤੇ ਚਾਹੇ ਉਸ ਵਿਚ ਜੰਗ ਆ ਪਵੇ।ਜੰਗ ਆ ਪਵੇ ਤਾਂ ਫੇਰ ਸਾਰਾ ਕੁਛ ਸਾਹਸ ਵਾਲਾ, ਬੀਰਤਾ ਵਾਲਾ ਕਰਨਾ ਪੈਂਦਾ ਹੈ। ਮਨ, ਮਹੰਤ ਜੀ! ਜਦ ਉਨਮਨ ਹੋ ਚੁਕਾ ਹੈ, ਜਾਗ ਚੁਕਾ ਹੈ, ਹਉਂ ਦੇ ਵਲ ਕੱਢ ਚੁਕਾ ਹੈ, ਸਾਈਂ ਨਾਲ ਲੱਗਕੇ ਸਾਈਂ ਰੰਗ ਨਾਲ ਰੰਗੀਜ ਚੁਕਾ ਹੈ, ਉਸ ਨੇ ਜੇਹੜੇ ਹਿਤ ਲਈ ਤੁਲਵਾਰ ਪਕੜੀ ਹੈ ਤਾਂ ਉਸ ਦੇ ਗਿਆਨਵਾਨ ਹੋ ਚੁਕੇ ਮਨ ਵਿਚ ਮੁੜ ਅਗਿਆਨ ਨਹੀਂ ਆ ਰਿਹਾ, ਉਹ ਤਾ ਪਰ ਹਿਤ ਲਈ ਦੁੱਖ ਪਾ ਰਿਹਾ ਹੈ।

ਅਪਨਾ ਬਿਗਾਰ ਬਿਰਾਨਾ ਸਾਂਢੈ॥ [ਗੌ: ਰਵਿ:

ਉਸਦੇ ਅੰਦਰ ਤ੍ਰਿਸ਼ਨਾ ਨਹੀਂ, ਉਸ ਨੂੰ ਰਾਗ ਦ੍ਵੈਖ ਕਿੱਥੇ? ਹੁਣ ਉਹ ਉਸ ਨੂੰ ਕਿ ਜੋ ਸਾਧੂਆਂ ਨੂੰ, ਗਰੀਬਾਂ ਨੂੰ, ਬੇਦੋਸ਼ਿਆਂ ਨੂੰ ਇੱਟਾਂ ਮਾਰ ਰਿਹਾ ਹੈ ਸਮਝਾਵੇਗਾ; ਜੇ ਉਹ ਨਾ ਸਮਝੇ ਤਾਂ ਉਹ ਉਸ ਨੂੰ ਮਾਰਨ ਲਈ ਡਟ ਖੜੋਵੇਗਾ, ਜੇ ਉਹ ਅੱਗੋਂ ਇਸ ਵੇਲੇ ਖਿਮਾ ਧਾਰ ਖੜੋਵੇ ਤਾਂ ਆਪਬੀ ਮਰੇਗਾ, ਜਿਸ ਦੀ ਰਖ੍ਯਾ ਕਰਨ ਲੱਗਾ ਸੀ ਉਹ ਬੀ ਮਰੀਵੇਗਾ, ਤਾਂ ਉਸ ਦਾ ਰਖ੍ਯਾ ਕਰਨ ਦਾ ਯਾ ਪਰਸੁਆਰਥ ਕਰਨ ਦਾ ਪਰੋਜਨ ਹਾਨ ਹੋ ਜਾਵੇਗਾ, ਜੇ ਉਹ ਪਰਸੁਆਰਥ ਸਿਰੇ ਚਾੜ੍ਹਨਾ ਚਾਹੇ ਤਾਂ ਅੱਗੋਂ ਰੋਕ ਕਰੇਗਾ ਤੇਕ ਵਿਚ ਕਸ਼ਮਕਸ਼ ਹੋਵੇਗੀ ਉਸ ਵਿਚ ਤਾਣ ਲਾਵੇਗਾ, ਤਾਣ ਲਾਉਂਦਿਆਂ ਝੱਲੇਗਾ ਪਰ ਮਾਰੇਗਾ ਬੀ, ਐਉਂ ਉਹ ਜਾਪੇਗਾ ਅਖਿਮਾਂ ਵਿਚ, ਕ੍ਰੋਧ ਵਿਚ, ਪਰ ਹੋਵੇਗਾ ਉਹ ਦੂਸਰਿਆਂ ਦੇ ਭਲੇ ਲਈ ਕ੍ਰੋਧ ਸਹਾਰ ਰਿਹਾ,ਉਸ ਲਈ ਫੇਰ ਇਹ ਨਿਆਇੰ ਖਿਮਾਂ ਤੁੱਲ ਹੋਵੇਗਾ। ਸੋ ਹੇ

ਦਾਦੂ! ਸਮਾ ਬਿਦਾਰ ਕੈ ਕਲਿਕਾ ਕੀਜੈ ਭਾਇ॥ ਜੇ ਕੋ ਮਾਰੈ ਈਂਟ ਢੀਮ ਪਾਥਰ ਹਨੈ ਰਿਸਾਇ*॥

ਅਸਾਂ ਉੱਪਰ ਦੱਸੇਇਨਸਾਨ ਵਰਗੇ ਬੰਦੇ ਪੈਦਾ ਕਰਕੇ ਖਾਲਸਾ ਸ਼ਾਜਿਆ ਹੈ, ਪੱਥਰ ਇਨ੍ਹਾਂ ਦੇ ਹੱਥ ਐਉਂ ਫੜਾਏ ਹਨ। ਏਹ ਤ੍ਰਿਸ਼ਨਾਲੂ ਜਰਵਾਣੇ ਨਹੀਂ ਸਾਜੇ, ਏਹ ਰੱਖ੍ਯਾ ਕਰਨ ਵਾਲੇ ਸੰਨਯਾਸੀ ਬੀਰ ਸਜੇ ਹਨ।

ਤੁਸੀਂ ਆਪਣੇ ਚੁਗਿਰਦੇ ਨਜ਼ਰ ਮਾਰੋ ਕਿ ਸਮੇਂ ਵਿਚ ਪੀੜਾਂ ਤੇ ਕਸ਼ਟ ਵਾਪਰ ਰਿਹਾ ਹੈ ਕਿ ਨਹੀਂ ਤੇ ਇਸਦਾ ਦਾਰੂਕਰਨਾ ਇਸ ਵੇਲੇ ਧਰਮਹੈਕਿਨਹੀਂ।'

ਗੁਰੂ ਕਹ੍ਯੋ ਆਯੋ ਕਲਿ ਕਾਲਾ। ਦੁਸ਼ਮਨ ਕੋ ਭਾ ਤੇਜ ਕਰਾਲਾ॥ ੨੬ ॥ ਸੰਤ ਗਰੀਬ ਧੇਨੁ ਦਿਜ ਦੋਖੀ॥ ਕਰਹਿ ਅਵੱਗ੍ਯਾ ਮੂਰਖ

---

*'ਪਾਥਰ ਰਿਸੇ ਟਿਕ ਉਂ' ਬੀ ਪਾਠਾਂਤ੍ਰ ਹੈ।

ਜੋਖੀ ॥ ਤਿਨ ਸੋਂ ਦੰਡ ਕਰਨ ਬਨਿ ਆਵੈ ॥ ਧਰਨੀ ਛਿਮਾਂ ਨਹੀ ਨਿਬਹਾਵੈ ॥੨੭॥ ਤੇਗ ਤੁਪਕ ਤੀਰਨ ਖਰ ਧਰਿ ਕਰ ॥ ਕਰਹਿਂ ਦਿਖਾਵਨ ਤੇਜ ਤਰਾਂਤਰ ॥ ਤਉ ਕਲਿਕਾਲ ਬਿਖੈ ਬਨਿ ਆਵੈ ॥ ਜੀਤਹਿ ਹਤਿ ਚਿੰਤਾ ਬਿਸਰਾਵੈ ॥ ੨੮ । [ਸੂ ਪ੍ਰਕਾਸ਼

ਮਹੰਤ ਜੀ !ਅਸਾਂ ਲੋਭੀ, ਕਪਟੀ, ਸੁਆਰਥੀਆਂ ਤੇ ਭੁੱਲਿਆਂ ਨੂੰ ਧਨ ਧਾਮ 'ਧਰਤੀ ਦੀ ਤ੍ਰਿਸ਼ਨਾਂ ਵਾਸਤੇ ਫੋਕੇ ਸੂਰਮੇਂ ਨਹੀਂ ਬਣਾਇਆ , ਪਰ ਸੁਭ ਗੁਣ ਵਾਲਿਆਂ ਤੇ ਨਾਮ ਰੰਗ ਵਾਲਿਆਂ ਨੂੰ ਸ਼ਸਤ੍ਰ ਪਹਿਨਾਏ ਹਨ ਕਿ ਜ਼ੁਲਮ ਦੂਰ ਕਰਕੇ ਧਰਮ ਦਾ ਰਾਜ ਪੈਦਾ ਕਰ ਦੇਣ । ਯਥਾ :—

ਸੁਧ ਬੁਧ ਸਹਿਤ ਭਲੇ ਗਨ ਸਾਰੇ ॥ ਨਰ ਉਰ ਤੇ ਕਲਿਜੁਗ ਨਿਰਵਾਰੇ ॥ ਧਰਹਿਂ ਸ਼ਸਤ੍ਰ ਸਿਮਰਹਿਂ ਸਤਿਨਾਮੂ॥ ਧਰਮ ਧਰਹਿਂ ਪਹੁੰਚਹਿਂ ਸੁਰ ਧਾਮੂ॥੨੯॥ਇਸ ਕਾਰਨ ਤੇ ਪੰਥ ਉਪਾਯੋ॥ ਦੇ ਆਯੁਧ ਰਸਬੀਰ ਵਧਾਯੋ । [ਸੂ: ਪ੍ਰਕਾਸ਼

ਏਹ ਸੂਰਮੇ, ਜੋ ਨਾਮ ਬਾਣੀ ਦੇ ਅਭਿਆਸੀ ਹਨ ਤੇ ਜੋ ਪਰਸੁਆਰਥ ਲਈ ਨੇੜੇ ਹਨ ਤੇ ਲੜਨਗੇ, ਜੋਗੀਆਂ ਤੋਂ ਉੱਤਮ ਪਦਵੀ ਪਾਉਂ-ਣਗੇ।ਤੁਸੀਂ ਦਸੋ ਇਨ੍ਹਾਂਨੂੰ ਹੁਣ ਨਿਰਦਾਵੇ ਹੋਣਾ ਸਿਖਾਈਏ,ਤੇ ਦੋਖੀ ਦੁਸ਼ਮਨ ਅੱਗੇ ਲੰਮੇ ਪੈ ਜਾਣ ਦੀ ਖਿਮਾਂ ਦਾ ਉਪਦੇਸ਼ ਦੇਵੀਏ ਕਿ ਸੂਰਬੀਰਤਾਦਾ ਉਪਦੇਸ਼ ਕਰਕੇ ਦੁਸ਼ਮਨਦੇਜ਼ੁਲਮ ਅੱਗੇ ਸਤ ਤੇਖਲੋ ਕੇ ਹਠ ਕਰਨਾ ਤੇਪਾਪ ਅੱਗੇ ਨਾਝੁਕਣਾ ਸਿਖਾਈਏ ਧਰਤੀ ਦਾ ਭਾਰਹਰਨਾ ਸਿਖਾਈਏਤੇ ਸਾਰੇਸਾਧੂਆਂ ਗ੍ਰੀਬਾਂ ਆਤੁਰ ਹੋਏ ਨੇਕਾਂ ਨੂੰ ਸੁਖੀ ਕਰੀਏ ?

ਮਹੰਤ ਜੀਓ!ਗੁਰੂ ਅਰਜਨ ਦੇਵ ਜੀ ਨੇ 'ਉਫ' ਤਕ ਨਾ ਕਰਕੇ ਸਰੀਰ ਦੇ ਦਿੱਤਾ,ਖਿਮਾ ਦੀ ਅਵਧੀ ਕੀਤੀ । ਸਾਡੇ ਪਿਤਾ ਜੀ ਨੇ ਸੀਸ ਦਿੱਤਾ 'ਸੀ' ਨ ਕੀਤੀ, ਸ਼ਾਂਤਿ ਰਹੇ, ਖਿਮਾਂ ਤੇ ਅਹਿੰਸਾ ਦੀ ਅਵਧੀ ਕੀਤੀ ਪਰ ਜ਼ਾਲਮ ਜ਼ੁਲਮ ਤੋਂ ਨਹੀਂ ਟਲਿਆ। ਇਸ ਲਈ ਉਸ ਨੂੰ ਉਸੇ ਦੇ ਤ੍ਰੀਕੇ ਨਾਲ ਜ਼ੁਲਮ ਤੋਂ ਵਰਜਣਾ ਹੈ।

ਮਹੰਤ ਜੀ । ਸਾਰੇ ਚੰਗੇ ਲੋਕ ਧਰਮ ਧਾਰ ਕੇ ਤੇ ਧਰਮ ਕੇਵਲ ਤਿਆਗ ਵਿਚ ਸਮਝ ਕੇ ਬਨਾਂ ਨੂੰ ਟੁਰ ਜਾਂਦੇ ਰਹੇ ਹਨ । ਦੇਸ਼ ਨਿਤਾਣਾ ਹੋ ਤੁਰਕਾਂ ਦੇ ਵੱਸ ਪੈ ਗਿਆ ਹੈ।ਹੁਣ ਘਰ ਘਰ ਕਸ਼ਟ ਹੈ, ਇਸ ਕਸ਼ਟ ਨੂੰ ਹਰਨਾ ਹੈ, ਨਾ ਧਰਮ ਨੂੰ ਬਾਜ਼ ਦਾ ਪਿਛ-ਲੱਗ ਬਨਾਕੇ,ਪਰ ਰਾਜਸੀ ਲੋਕਾਂ ਨੂੰ ਧਰਮੀ ਬਨਾਕੇ। ਖਾਲਸਾ ਧਰਮੀ ਹੈ, ਇਸ ਦਾ ਆਦਰਸ਼ ਅੰਤਰ ਆਤਮੇਂ ਪੂਰਨ ਜੋਤ ਦਾ ਜਾਗਣਾ ਹੈ* । ਐਸੇ ਜਾਗੇ ਤੇ ਰੌਸ਼ਨ ਮਨਾਂ ਦਾ ਜਗਤ ਵਿੱਚ ਰਹਿਕੇ, ਗ੍ਰਿਹਸਤ ਧਰਮ, ਰਾਜ ਧਰਮ, ਨੀਤੀ ਧਰਮ ਵਿਚ ਜੀਉਣਾ ਜੀਵਨ ਹੈ । ਹਾਂ, ਧਰਮ ਮੁੱਖ ਰੱਖਣਾ ਹੈ । ਖਾਲਸੇ ਦਾ ਤੇਜ ਧਰਮ ਦੀ ਨੀਂਹ ਕਰਕੇ ਹੈ । ਖਾਲਸਾ ਪੂਰਨ ਸਾਧੂ, ਗੁਰਮੁਖ, ਨਾਮ ਦਾ ਰਜੀਆ, ਬਾਣੀ ਦਾ ਪ੍ਰੇਮੀ. ਉੱਚੇ ਜੀਵਨ ਵਿੱਚ ਜਾਗਦਾ ਵਿਚਰੇਗਾ, ਪਰ ਫਰਕ ਸਿਰਫ ਇਹ ਹੈ ਕਿ ਲੋੜ ਪਈ ਤੇ ਗ੍ਰਿਹਸਤ ਦੇ ਸਾਰੇ ਧਰਮ ਨਿਬਾਹੇਗਾ । ਸਿਪਾਹੀ ਸਿਪਾਹਗੀਰੀ ਕਰਦਾ, ਕਿਰਤੀ ਕਿਰਤ ਕਰਦਾ, ਰਾਜਾ ਰਾਜ ਕਰਦਾ, ਉੱਚੇ ਧਰਮ ਜੀਵਨ ਵਾਲੇ ਹੋਣਗੇ । ਖਾਲਸਾ ਜੋ ਅਸਲ ਖਾਲਸਾ ਰਹੇਗਾ, ਓਹ ਧਰਮ ਨੂੰ ਸਭ ਤੋਂ ਅੱਗੇ ਤਪੇਗਾ, ਇਹ ਭੁੱਲ ਕਦੇ ਨਾ ਕਰੇਗਾ ਕਿ ਧਰਮ ਨੂੰ ਪਿੱਠ ਦੇਕੇ ਰਾਜਸੀ ਮਾਮ-ਲਿਆਂ ਵਿਚ ਪਵੇ, ਯਾ ਰਾਜਸੀ ਮਾਮਲੇ ਸਿੱਖਾਂ ਦਾ ਮੁੱਖ ਕੰਮ ਹੋਣ ਤੇ ਧਰਮ ਪਿੱਛੇ ਪੈ ਜਾਵੇ;ਯਾਂ ਨੀਤੀ-ਆਂ ਵਿਚ ਪੈ ਕੇ ਧਰਮ ਤੋਂ ਪਗ ਖਿਸਕਾਏ ਤੇ ਧਰਮ ਨਾਲ ਨੀਤੀ ਦੀਆਂ ਕਾਮਯਾਬੀਆਂ ਪ੍ਰਾਪਤ ਕਰੇ । ਜਦੋਂ ਜਦੋਂ ਖਾਲਸਾ ਇਹ ਭੁੱਲ ਕਰੇਗਾ, ਤਦੋਂ ਤਦੋਂ ਪੰਥ ਦੀ ਜੜ੍ਹ ਖੋਖਲੀ ਹੋਵੇਗੀ ।

ਮਹੰਤ ਸਾਹਿਬ ਪਾਸ ਇਨ੍ਹਾਂ ਗੱਲਾਂ ਦਾ ਉੱਤਰ ਕੋਈ ਨਹੀਂ ਸੀ । ਉਹ ਚੰਗੇ ਤੇ ਪਰੇ ਪੁਰਖ ਸਨ । ਉਹ ਸਮਝ ਗਏ ਕਿ ਗੁਰੂ ਜੀ ਉਹ ਕੰਮ ਕਰ ਰਹੇ ਹਨ ਜੋ ਅਸੀਂ ਨਹੀਂ ਕਰ ਸਕਦੇ । ਫੇਰ ਗੁਰੂ ਜੀ ਦੀ ਉਹ ਸਮਦ੍ਰਿਸ਼ਟੀ ਤੇ ਸਮਝ ਹੈ ਕਿ ਆਪਣੇਕੰਮ ਦੇ ਹੰਕਾਰ ਵਿਚ ਨਹੀਂ ਹਨ ਅਰ ਸਾਨੂੰ ਮਾੜਾਨਹੀ ਕਹਿ ਰਹੇ । ਜਿਸ ਉੱਚ ਦ੍ਰਿਸ਼ਟੀ ਵਿਚ ਤੇ ਉੱਚ ਕਰਨੀ ਵਿਚ ਖੜੋਕੇ ਆਪ ਨੇ ਦਾਦੂ ਜੀ ਦੇ ਵਾਕਾਂ ਪਰ ਆਪਣੇਵਾਕਕਹੇ ਹਨਉਹ ਠੀਕ ਹੈ,ਦਰੁਸਤਹੈ।

ਮਹੰਤ ਜੀ ਇਨ੍ਹਾਂ ਵਿਚਾਰਾਂ ਵਿਚ ਸਨ ਕਿਕੋਲੋਂ ਇਕ ਸਿਖ ਨੇ ਸਹਿਜ ਨਾਲ ਕਿਹਾ:ਸ੍ਰੀ ਮਹੰਤ ਜੀ !

*ਪੂਰਨ ਜੋਤ ਜਗੈ ਘਟ ਮੈ ਤਬ ਖਾਲਸਾ ਤਾਹਿ ਨਖਾਲਸ ਜਾਨੈ । [੩੩ ਸਵੈਯੇ

ਸਾਈਂ ਨੇ ਕਲਗੀਆਂ ਵਾਲੇ ਨੂੰ ਪਰਜਾ ਦਾ ਰਖ-ਵਾਰਾ ਕਰਕੇ ਘੱਲਿਆ ਹੈ, ਜੇ ਭੇਡਾਂ ਵਿਚ ਬਾਘ ਆ ਵੜੇ, ਉਸ ਵੇਲੇ ਅਯਾਲੀ, ਜੋ ਰਖਵਾਲਾ ਹੈ, ਖਿਮਾ ਧਾਰ ਬਹੇ ਤਾਂ ਇਸਦਾ ਕੀ ਅਰਥ ਬਣੇਗਾ ? ਮਹੰਤ ਸਾਹਿਬ ਦੀ ਸਮਝ ਵਿਚ ਇਸ ਮੋਟੇ ਦ੍ਰਿਸ਼-ਟਾਂਤ ਨੇ ਬੜਾ ਕੰਮ ਕੀਤਾ, ਹੱਸ ਪਿਆ ਤੇ ਕਹਿਣ ਲਗਾ: ਸੱਚ ਹੈ ਸਤਿਗੁਰੂ ਜੀ ਆਪ ਸਰਬੱਗਜ ਹੋ ਤੇ ਸਮਰੱਥ ਹੋ ! ਆਪ ਦੀ ਕਰਨੀ ਸ਼ਲਾਘਾ ਯੋਗ ਹੈ। ਅਸੀਂ ਨਿਰਵਰਤੀ ਦੇ ਸੁਖ ਦੇ ਇਕੋ ਪੱਖ ਦੇ ਜਾਣਕਾਰ ਸਾਧੂ ਲੋਕ ਹਾਂ ।

ਫੇਰ ਦਾਦੂ ਜੀ ਦੇ ਗੱਦੀ ਦੇ ਮਹੰਤ ਜੀ ਨੇ ਸ੍ਰੀ ਗੁਰੂ ਜੀ ਨੂੰ ਨਿਮ੍ਰਤਾ ਨਾਲ ਕਿਹਾ: 'ਪਾਤਸ਼ਾਹ ! ਦਾਦੂ ਜੀ ਦਾ ਹੁਕਮ ਹੈ ਕਿ ਜੋ ਐਥੇ ਆਵੇ ਉਸ ਨੂੰ ਭੋਜਨ ਛਕਾਓ। ਆਪ ਮਿਹਰਾਂ ਕਰਕੇ ਏਥੇ ਆਏ ਹੋ, ਅਸੀਂ ਆਪ ਦੇ ਨਾਲ ਹੋਕੇ ਹਿੱਸਾ ਵੰਡਾਉਣ ਜੋਗੇ ਤਾਂ ਨਹੀਂ, ਪਰ ਇਨੀ ਮਿਹਰ ਤਾਂ ਕਰੋ ਕਿ ਅੱਜ ਦਾ ਭੋਜਨ ਇੱਥੇ ਪਾਓ।

ਸ੍ਰੀ ਗੁਰੂ ਜੀ ਸੁਣਕੇ ਮੁਸਕਰਾ ਪਏ ਤੇ ਪਰਤਾ-ਵਣੇ ਵਾਸਤੇ ਇਸ ਪ੍ਰਕਾਰ ਦੇ ਵਾਕ ਕਹੇ:—

ਸੰਤ ਜੀ ! ਸਾਡੇ ਨਾਲ ਬਾਜ਼ ਹਨ ਜਿਨ੍ਹਾਂ ਨੂੰ ਹੁਣ ਤਾਈਂ ਖੁਰਾਕ ਨਹੀਂ ਮਿਲੀ। ਪਹਿਲੇ ਇਨ੍ਹਾਂ ਨੂੰ ਰਜਾ ਲਓ, ਫੇਰ ਸਾਨੂੰ ਦੇਗ ਦਿਓ, ਅਸੀਂ ਭੋਜਨ ਆਪ ਦਾ ਪਾ ਲਵਾਂਗੇ।

ਇਹ ਵਾਕ ਸੁਣਕੇ ਭਲੇ ਮਹੰਤ ਦੇ ਜੀ ਵਿਚ ਦੁਚਿਤਾਈ ਉਪਜ ਪਈ ਕਿ ਸਾਡਾ ਧਰਮ ਅਹਿੰਸਾ ਹੈ, ਅਸਾਂ ਨੇਂ ਮਾਸ ਖਾਣਾ ਨਹੀਂ, ਖੁਆਉਣਾ ਨਹੀਂ, ਜੇ ਮਾਸ ਬਾਜ਼ਾਂ ਨੂੰ ਖੁਆਈਦੇ ਤਾਂ ਹਿੰਸਕ ਹੋ ਗਏ ਤੇ ਜੇ ਨਾ ਖੁਆਈਏ ਤਾਂ ਉਹ ਭੁੱਖੇ ਹਨ, ਉਹ ਭੁੱਖੇ ਰਹੇ ਤਾਂ ਸਤਿਗੁਰੂ ਜੀ ਭੋਜਨ ਨਹੀਂ ਖਾਣਗੇ। ਇਸ ਗੱਲ ਨੂੰ ਸਤਿਗੁਰੂ ਜੀ ਬੀ ਜਾਣਦੇ ਹਨ ਕਿ ਸਾਡਾ ਮਾਸ ਨਾ ਖਾਣਾ ਪਖੰਡ ਲਈ ਨਹੀਂ, ਸਾਡਾਨਿਸ਼ਚਾ ਹੀ ਇਸੀ ਪ੍ਰਕਾਰ ਹੈ, ਕੀਹ ਜਾਣੀਏ, ਪਰਖਣ ਹਿਤ ਹੀ ਏਹ ਵਾਕ ਕਹਿ ਰਹੇ ਹੋਣ। ਫਿਰ ਸੰਤਦਾ ਹਿਰਦਾ ਆਪਣੀ ਸਚਿਆਈ ਤੇ ਅਰਦਾਸ ਵਿਚ ਚਲਾ ਗਿਆ ਤੇ ਉਸ ਨੂੰ ਸੱਚ ਤੇ ਭਰੋਸਾ ਹੋ ਆਇਆ, ਹੱਥ ਬੰਨ੍ਹਕੇ ਆਖਣ ਲਗਾ ; ਪਾਤਸ਼ਾਹ ! ਅੱਜ ਅਸੀਂ ਆਪ ਦੇ ਬਾਜ਼ਾਂ ਅੱਗੇ ਬੇਨਤੀ ਕਰਾਂਗੇ ਕਿ ਇਹ ਦੁਆਰਾ ਗਰੀਬਾਂ ਸਾਧਾਂ ਦਾ ਹੈ, ਇੱਥੇ ਮਾਸ ਨਹੀਂ ਬਣਦਾ, ਜੁਆਰ ਬਾਜਰਾ ਸਾਡਾ ਖਾਣਾ ਹੈ, ਤੁਸੀਂ ਸਾਡੇ ਪ੍ਰਾਹੁਣੇ ਹੋ, ਸਾਡਾ ਭਾਉ ਅੰਗੀਕਾਰ ਕਰੋ ਤੇ ਅੱਜ ਦਾ ਦਿਨ ਜੁਆਰ ਬਾਜਰਾ ਹੀ ਖਾ ਲਓ। ਮੈਨੂੰ ਆਸ ਹੈ ਓਹ ਆਪ ਦੇ ਹਨ ਤੇ ਆਪ ਦੇ ਹੋਣ ਕਰਕੇ ਸਾਡੇ ਭਾਉ ਨੂੰ ਅੰਗੀਕਾਰ ਕਰਨਗੇ ਤੇ ਆਪ ਦੀ ਮਿਹਰ ਨਾਲ ਅਪਣੇ ਸੁਭਾਵ ਤੇਹਠ ਨਹੀਂ ਧਾਰਨਗੇ, ਆਪ ਇਨ੍ਹਾਂ ਨੂੰ ਆਗਯਾ ਕਰ ਦਿਓ ਕਿ ਜੁਆਰ ਬਾਜਰੀ ਪ੍ਰਵਾਨ ਕਰ ਲੈਣ।

ਸ੍ਰੀ ਗੁਰੂ ਜੀ ਮੁਸਕ੍ਰਾਏ ਤੇ ਬੋਲੇ: ਚੰਗਾ ਸਾਧ ਰਾਮ ਜੀ, ਭਾਉ ਪ੍ਰਵਾਨ ਹੈ।

ਨਿਰਾ 'ਭੋਜਨ' ਪਿਆਰ ਨਹੀਂ 'ਭਾਉ' ਪਿਆਰ ਹੈ।

## ੩

ਜੈਤ ਰਾਮ ਗੁਰੂ ਜੀ ਦੇ ਦਰਸ਼ਨਾਂ ਨਾਲ ਨਿਹਾਲ ਹੋ ਗਿਆ ਸੀ। ਪਾਸ ਬੈਠਕੇ ਆਤਮਕ ਪ੍ਰਭਾਵ ਦਾ ਬਹੁ ਪੈ ਗਿਆ ਸਾਸੁ।ਬਚਨ ਬਿਲਾਸ ਕਰਕੇ ਉਹਨਾਂ ਦੀ ਬਲ ਬੁੱਧੀ ਤੇ ਹਰ ਤਰ੍ਹਾਂ ਦੀ ਗੌਰਵਤਾ ਦਾ ਕਾਇਲ ਹੋ ਗਿਆ ਸੀ। ਆਪ ਦੀਆਂ ਕੁਰਬਾਨੀਆਂ ਤੇ ਸਾਕੇ, ਕਿਸੇ ਮੌਕਿਆ ਤੇ ਇਖਲਾਕੀ ਕਮਜ਼ੋਰੀ ਨਾ ਦਿਖਾਉਣੀ, ਇਹ ਸਾਰੇ ਗੁਣ ਸੋਚ ਸੋਚ ਕੇ ਮਹੰਤ ਆਪਣੇ ਜੀ ਹੀ ਜੀ ਵਿਚ ਅਸ਼ ਅਸ਼ ਕਰ ਰਿਹਾ ਸੀ। ਉਸ ਦੇ ਅੰਦਰ ਇਹ ਭਾਵਨਾ ਦ੍ਰਿੜ ਹੋ ਗਈ ਕਿ ਇਹ ਜ਼ਰੂਰ ਅਵਤਾਰ ਹੈ। ਜੀਵ ਵਿਚ ਐਤਨੇ ਗੁਣ ਕਿੱਥੇ। ਮਹੰਤ ਇਸ ਭਾਉ ਵਿਚ ਗਦਗਦ ਹੋ ਰਿਹਾ ਸੀ ਕਿ ਉਸ ਨੂੰ ਸਰਬ ਗੁਣ ਸੰਪੰਨ ਈਸ਼੍ਵਰ ਰੂਪ ਜਯੋਤੀ ਦੇ ਮਨੁੱਖ ਜਾਮੇ ਵਿਚ ਦਰਸ਼ਨ ਹੋਏ ਹਨ। ਇਸ ਤਰ੍ਹਾਂ ਦੇ ਭਾਵਾਂ ਵਿਚ ਉਸ ਨੇ ਰਸਦ ਆਂਦੀ ਤੇ ਲਾਂਗਰੀਆਂ ਦੇ ਅੱਗੇ ਧਰ ਦਿਤੀ। ਫਿਰ ਆਪ ਜੁਆਰ ਬਾਜਰੀ ਦਾਤੁਅਮਾਬਣਾਕੇਲੈਕੇਬਾਜਾਂ ਪਾਸ ਗਿਆ,ਤੇ ਕਿਹਾ ਕਿ ਸਤਿਗੁਰ ਦੇ ਸੇਵਾਦਾਰੋ! ਅੱਜਦਾ ਦਿਨਸਾਡੀ ਖਾਤਰ ਅੰਨਪੂਰ ਨਿਰਬਾਹ ਕਰ ਲਓ,ਭੋਜਨ ਵਲ ਨਾ ਤੱਕੋ ਪਰ ਸਾਡੀ ਭਾਵਨਾਵੱਲ ਤੱਕੋ। ਬਾਜ ਤੁਅਮੇ ਵਲ ਤੱਕਦੇ ਰਹੇ। ਫਿਰ ਜੈਤ-ਰਾਮ,ਜੋ ਭਗਤ ਗਿਆਨੀ ਸੀ,ਸਮਝ ਗਿਆ ਕਿ ਮੇਰੇ ਵਾਕਾਂ ਵਿਚ ਕਛ ਹਉਂ ਦੀ ਬੂ ਹੈ, ਇਹ ਸਤਿਗੁਰੂ ਦੇ ਘਰ ਨਹੀਂ ਚਾਹੀਦਾ ਤਾਂ ਬੋਲਿਆ: ਸਤਿਗੁਰੂ ਦੇ ਸੇਵਕੋ ਅੱਜ ਸਤਿਗੁਰੂ ਨੇ ਗਰੀਬਾਂ ਦਾ ਅੰਨ-ਜਲ

ਪਰਵਾਨ ਕੀਤਾ ਹੈ, ਆਪਣੇ ਸਤਿਗੁਰ ਦੀ ਖ਼ਾਤਰ ਅੰਨ ਦਾ ਭੋਜਨ ਪਾ ਲਓ। ਦਾਤੇ ਨੇ ਮਿਹਰ ਕੀਤੀ ਹੈ ਅੰਨ ਪਰਵਾਨ ਕੀਤਾ ਹੈ, ਤੁਸੀਂ ਉਸ ਦੇ ਹੋ, ਉਸ ਦੇ ਸਦਕੇ ਉਸ ਦੀ ਖ਼ਾਤਰ ਅੰਨ ਪਾ ਲਓ। ਬਾਜਾਂ ਨੇ ਤਤਕਾਲ ਉਹ ਜੁਆਰ ਦਾ ਤੁਅਮਾ ਖਾਣਾ ਸ਼ੁਰੂ ਕਰ ਦਿਤਾ। ਇਸ ਵੇਲੇ ਸਿਖ ਤੇ ਸਾਧੂ ਸਾਰੇ ਹੱਕੇ ਬੱਕੇ ਹੋਕੇ ਤੱਕ ਰਹੇ ਸਨ ਅਰ ਹੈਰਾਨ ਹੋ ਰਹੇ ਸਨ ਕਿ ਇਹ ਕੀਹ ਕੌਤਕ ਵਰਤ ਰਿਹਾ ਹੈ। ਬਾਜ਼ਾਂ ਨੂੰ ਇਉਂ ਖੁਆਕੇ ਸਾਧੂ ਡੇਰੇ ਚਲ ਗਏ ਤੇ ਆਪੋ ਵਿਚ ਆਖਣ ਕਿ ਸੱਚ ਮੁਚ ਸਤਿਗੁਰੂ ਕਲਾ ਵਾਲਾ ਹੈ ਜਿਸ ਦੇ ਬਾਜ਼ ਬੀ ਆਪਣੇ ਸੁਭਾਵ ਨੂੰ ਛੱਡ ਦੇਂਦੇ ਹਨ*। ਕੋਈ ਕਹੇ ਦੇਖੋ ਬਈ ਅਸਚਰਜ ਹੋਈਦਾ ਸੀ ਕਿ ਅਵਤਾਰ ਹੋਕੇ ਸ੍ਰੀ ਰਾਮ ਕ੍ਰਿਸ਼ਨ ਜੁੱਧਾਂ ਜੰਗਾਂ ਵਿਚ ਕੀਕੂੰ ਰਚਦੇ ਤੇ ਸ਼ਿਕਾਰ ਖੇਡਦੇ ਸਨ। ਅੱਜ ਪ੍ਰਤੱਖ ਵੇਖਿਆ ਹੈ ਕਿ ਅਵਤਾਰੀ ਵਜਕਤੀਆਂ ਸੱਚ ਮੁਚ ਅਛੋਹ ਹਨ। ਇਕ ਨੇ ਕਿਹਾ ਹਰ ਜ਼ੋਰਾਵਰ ਤੇ ਵਧਕੇ ਕੰਮ ਯਾ ਕੁਰਬਾਨੀ ਕਰਨ ਵਾਲੇ ਨੂੰ ਲੋਕੀਂ ਅਵਤਾਰ ਕਹਿਣ ਲਗ ਪੈਂਦੇ ਹਨ। ਜੈਤਰਾਮਨੇਕਿਹਾ ਇਹ ਭੀ ਸੱਚਹੈ ਪਰ ਹਰਜੋਧਾ ਹਰ ਕੁਰਬਾਨੀਕਰਨ ਵਾਲਾ ਹਰ ਤਿਆਗੀ ਵੈਰਾਗੀ ਹਰ ਕੋਈ ਉਹ ਜੋ ਸਰਬ ਸਾਧਾਰਨ ਤੋਂ ਵਧਕੇ ਕੋਈ ਕੰਮਕਰੇ ਹੈਰਾਤਾਂ ਹੋ ਸਕਦਾ ਹੈ ਪਰ ਅਵਤਾਰੀ ਅੰਸ਼ ਵੱਖਰੀ ਸ਼ੈ ਹੈ। ਪਛਾਣ ਵਾਲੇ ਉਸ ਨੂੰ ਪਛਾਣਦੇ ਹਨ। ਅਵਤਾਰੀ ਅੰਸ਼ ਵਾਲੇ ਦੀ ਸੂਰਮਗਤੀ ਆਤਮਕ ਚੜ੍ਹਦੀਆਂ ਕਲਾਂ ਵਿਚ ਹੁੰਦੀ ਹੈ; 'ਹੰਕਾਰ ਦੇ ਬਲਕਾਰਯਾਨਉਂ ਵਾਲੀ ਤਿਆਗ ਬ੍ਰਿਤੀ' ਵਿਚ ਨਹੀਂ ਹੁੰਦੀ। ਅਵਤਾਰੀ ਅੰਸ਼ ਵਾਲੇ ਦਾ ਪ੍ਰਭਾਵ ਨਾਮ ਦੇ ਰਸੀਆਂ ਤੇ ਬ੍ਰਹਮ ਗਿਆਨੀਆਂ ਪਰ ਸੀਤਲਤਾ ਤੇ ਖਿੱਚ ਦਾ ਅਸਰ ਪਾਉਂਦਾ ਹੈ। ਅਵਤਾਰੀ ਅੰਸ਼ ਵਾਲੇ ਦੇ ਕੰਮਾਂ ਵਿਚ ਆਤਮ ਸਤਜਾ ਦਾ ਪ੍ਰਕਾਸ਼ ਹੁੰਦਾ ਹੈ, ਉਸ ਦੇ ਕਰਤੱਬ ਸਦਾਚਾਰੀ ਹੁੰਦੇ ਹਨ, ਸਗੋਂ ਸਦਾਚਾਰ ਉਸ ਤੋਂ ਟੁਰਦਾ ਹੈ। ਥੋੜੀ ਪਰਖ ਕਰਨ ਤੇ ਪਤਾ ਲਗ ਜਾਂਦਾ ਹੈ ਕਿ ਉਹ ਕਿਸੇ ਅਸਰ ਨਾਲ ਲਿਪਾਇਮਾਨ ਨਹੀਂ ਹੁੰਦਾ, ਜੈਸੇ ਉਸ ਸਿਖ ਨੇ ਕਿਹਾ ਸੀ, ਉਹ ਜਲ ਵਿਚ ਕਮਲ ਵਾਂਙੂ ਨਿਰਮਲ ਹੁੰਦਾ ਹੈ। ਛੇਕੜਲੀ ਗਲ ਇਹ ਬੀ ਹੈ ਕਿ ਉਸ ਵਿਚੋਂ ਆਤਮ ਸਤਯਾ ਕਰਾਮਾਤ ਦੀ ਸ਼ਕਲ ਵਿਚ ਸੁਤੇ ਪ੍ਰਕਾਸ਼ ਪਾਉਂਦੀਹੈ। ਉਹ ਕਰਾਮਾਤਨਹੀਂ ਕਰਦਾ, ਨਾਰਕਰੇ ਪਸੰਦ ਕਰਦਾ ਹੈ, ਪਰ ਉਸ ਦੀ ਸੁਤੇ ਇਕਾਗ੍ਰਤਾ ਤੇ ਸੁਤੇ ਆਤਮ ਆਰੂਢਤਾ ਉਸ ਤੋਂ ਕੁਛ ਨ ਕੁਛ ਲੱਛਣ ਦਿਖਲਾ ਜਾਂਦੀ ਹੈ। ਜਿਵੇਂ ਕਿਸੇ ਅਤਿ ਦੁਖੀਨੂੰ ਦੇਖਕੇ ਜੇ ਉਹ ਸੁਤੇ ਪਸੀਜ ਪੈਣ ਤਾਂ ਅਗਲੇ ਉਤੇ ਅਰੋਗਤਾ ਦਾ ਅਸਰ ਪੈ ਜਾਂਦਾ ਹੈ। ਉਹ ਇਸ ਨੂੰ ਲੁਕਾਉਂਦੇ ਹਨ ਤੇ ਜੋਸ਼ ਵਿਚ ਆਕੇ ਕਿਸੇ ਖਿੱਚ ਵਿਚ ਨਹੀਂ ਜਾਂਦੇ, ਕਿੰਤੂ ਖਰਸ੍ਵਾਰਥ ਦੇ ਕਿਸੇ ਟਿਕਾਣੇ ਮਿਹਰ ਦੇ ਘਰ ਵਿਚ ਕਦੇ ਆ ਗਿਆਂ ਸੁਤੇ ਸਿੱਧ ਉਹਨਾਂ ਤੋਂ ਕੁਛ ਹੋ ਜਾਂਦਾ ਹੈ, ਜਿਵੇਂ ਅੱਜ ਸਾਡੀ ਇਸ ਸਰਲਤਾ ਪਰ ਪ੍ਰਸੰਨ ਹੋ ਗਏ ਹਨ ਕਿ ਸਾਡਾ ਨੇਮ ਮਾਸ ਨਾ ਖਾਣਾ ਹੈ ਤੇ ਇਸ ਗਲ ਪਰ ਅਸੀਂ ਸੱਚੇ ਦਿਲੋਂ ਟਿਕੇ ਹੋਏ ਹਾਂ। ਇਸ ਲਈ ਉਹਨਾਂ ਦੀ ਆਤਮ ਸਤਜਾ ਨੇ ਬਾਜ਼ਾਂ ਦੇ ਸੁਭਾਵ ਪਰ ਆਪਣਾ ਬਲ ਪਾ ਵਿਖਾਲਿਆ ਹੈ। ਮੇਰਾ ਖਿਆਲ ਸੀ ਕਿ ਮੇਰੇ ਜੁੜੇ ਮਨ ਦਾ ਪ੍ਰਭਾਉ ਬਾਜ਼ਾਂ ਤੇ ਅਸਰ ਕਰੇਗਾ, ਪਰ ਮੈਂ ਪਤਿਆ ਕੇ ਡਿੱਠਾ ਕਿ ਗੁਰੂ ਜੀ ਦੇ ਮਨੋ ਮਨ ਪ੍ਰੇਰਨਾਨਾਲ ਉਨ੍ਹਾਂਦੇਦ੍ਰਿਸ਼ਟਾ ਪਾਸੇ ਵਲੋਂ ਬਾਜ਼ਾਂ ਦੀ ਚਿੱਤ ਬ੍ਰਿਤੀ ਤੇ ਪਾਏ ਪ੍ਰਭਾਵ ਨਾਲ ਬਾਜ਼ਾਂ ਦਾ ਮਨ ਫਿਰ ਗਿਆ। ਇਸ ਪ੍ਰਕਾਰ ਦਾ ਕ੍ਰਿਸ਼ਮਾ ਜੀਵ ਸ਼੍ਰੇਣੀ ਦਾ ਅਭਯਾਸੀ ਪੁਰਖਨਹੀਂ ਦਿਖਾਲ ਸਕਦਾ; ਪਰ ਗੁਰੂ ਜੀ ਵਿਚ ਇਹ ਸਤਜਾ ਹੈ, ਉਹ ਅਵਤਾਰੀ ਮਹਾਂ ਪੁਰਖ ਹਨ। ਫਿਰ ਦੇਖੋ ਕਿ ਇਸ ਸਤਜਾ ਨੂੰ ਗੁਰੂ ਜੀ ਅਪਣੀ ਕੋਈ ਵਡਿਆਈ ਨਹੀਂ ਸਮਝਦੇ, ਨਾ ਹੀ ਗੁਰੂ ਜੀ ਨੇ ਇਹ ਕ੍ਰਿਸ਼ਮਾ ਆਪਣੀ ਆਤਮ ਸਤਜਾ ਜਣਾਵਨ ਵਾਸਤੇ ਦਿਖਾਇਆ ਹੈ, ਉਹਨਾਂ ਨੂੰ ਤਾਂ ਸਾਡੀ ਸੋਚੀ ਬੇਬਸੀ ਤੇ ਤਰਸ ਆ ਗਿਆ, ਮਿਹਰ ਦੇ ਘਰ ਚਲੇ ਗਏ ਤਾਂ ਇਹ ਸੁਤੇ ਸਿੱਧ ਕਰਾਮਾਤ ਹੋ ਗਈ। ਇਸ ਹਾਲਤ ਨੂੰ ਯਥਾਰਥ ਕਹੀਦਾ ਹੈ, ਜਾਂ ਜਿਸ ਨੂੰ ਉਹ ਸਿਖ ਗਿਆਨੀ, ਗੁਰੂ ਜੀ ਦੇ ਨਾਲ ਦਾ ਸਿੱਖ ਜੋ ਮੇਰੇ ਨਾਲ ਗੱਲਾਂ ਕਰਦਾ ਸੀ ਸਹਿਜ ਆਖਦਾ ਸੀ। ਉਸ ਸਹਿਜ ਵਿਚ ਕਰਾਮਾਤ ਘੱਟ ਪ੍ਰਗਟ ਹੁੰਦੀ ਹੈ। ਕਰਾਮਾਤ ਦਿਖਾਲਣ ਲਈ ਮਿਹਰ ਦਾ [illegible] ਮਕਾਨ ਤੇ ਜਾਣਾ ਪੈਂਦਾ ਹੈ। ਇਸ ਕਰਕੇ [illegible] ਬੰਦੇ ਕਰਾਮਾਤ ਨਹੀਂ ਕਰਦੇ, ਰਜ਼ਾ ਪਰ [illegible] ਦੇ

*ਸੂ: ਪ੍ਰਕਾਸ਼ ਅੰ:੧੮ ੩੭।

ਹਨ, ਸਹਿਜ ਦਾ ਰਸ ਮਾਣਦੇ ਹਨ ਤੇ ਇਹ ਕਰਾਮਾਤ ਕਰਕੇ ਖੁਸ਼ ਹੁੰਦੇ ਹਨ ਕਿ ਕਿਸੇ ਨੂੰ ਰੱਬ ਦੇ ਪਿਆਰ ਵਿਚ ਪਾ ਦੇਣ, ਕਿਸੇ ਨੂੰ 'ਵਾਹਿਗੁਰੂ ਜਗ' ਵਿਚ ਜੋੜ ਦੇਣ, ਕਿਸੇ ਨੂੰ ਗਿਆਨ ਦਾਨ ਕਰ ਦੇਣ। ਅਸੀਂ ਲੋਕ ਅਭਿਆਸੀ ਹਾਂ, ਸਾਡਾ ਵੇਗ ਜੋਗ ਅਭਿਆਸ ਵੱਲ ਬਹੁਤ ਹੈ ਤੇ ਸਾਡਾ ਰੁਖ਼ ਕਰਾਮਾਤ ਦਿਖਾਲਣ ਵੱਲ ਬਹੁਤ ਪੈਂਦਾ ਰਹਿੰਦਾ ਹੈ,ਪਰਉਸ ਸਿਖ ਨੇ ਦੱਸਿਆ ਸੀ ਕਿ ਗੁਰੂ ਘਰ ਵਿਚ ਸੁਤੇਸਿੱਧ ਕਰਾਮਾਤ ਹੋ ਜਾਂਦੀ ਹੈ,ਨਾਟਕ ਚੇਟਕ ਯਾ ਸੁਆਰਥ ਲਈ ਕਦੇ ਸਹਿਜ ਦੇ ਘਰੋਂ ਨਹੀਂ ਉਠਦੇ। ਨਾਵੇਂ ਸਤਿਗੁਰਾਂ ਦਾ ਸਾਕਾ ਉਸਨੇ ਸੁਣਾਕੇ ਕੈਸਾ ਸਪਟਜ ਕਰ ਦਿਤਾ ਸੀ।

ਸੋ ਸਾਧੂ ਜਨੋ! ਸਭ ਤੋਂ ਵਡੀ ਪਰਖ ਕਿ ਮਹਾਂ ਪੁਰਖ ਵਿਚ ਈਸ਼ਵਰੀ ਅੰਸ਼ ਹੈ ਕਿ ਨਹੀਂ ਉਹ ਸੁਤੇ 'ਗਿਆਨ ਆਰੂਢ' ਹੈ ਕਿ ਨਹੀਂ,ਉਹ ਸੁਤੇ'ਦ੍ਰਿਸ਼ਟਾ' ਪਦ ਵਿਚ ਟਿਕਿਆ ਹੈ ਕਿ ਨਹੀਂ, ਇਹ ਹੈ ਕਿ ਉਸ ਦੇ ਸਹਿਜੇ ਕਹੇ ਵਾਕ ਅਮੋਘ ਬਾਣ ਹੁੰਦੇ ਹਨ; ਜੋ ਉਨ੍ਹਾਂ ਵਾਕਾਂ ਪੁਰ ਤੁਰਨ ਉਨ੍ਹਾਂਨੂੰ ਆਪਣੀ ਵਾਕ ਸਤਯਾ ਤੇ ਧਿਆਨ ਸਤਯਾ ਨਾਲ ਆਤਮ ਰੰਗ ਲਾ ਦੇਂਦੇ ਹਨ, ਮਾਇਆ ਦੀ ਨੀਂਦ ਖੋਲ੍ਹਕੇ ਪਰਮਾਰਥ ਦੇ ਰਸਤੇ ਪਾ ਦੇਂਦੇ ਹਨ,ਤੇ ਉਹਨਾਂ ਦੀ ਇੱਛਿਆ, ਉਹਨਾਂ ਦੀ ਸੈਨਤ, ਉਹਨਾਂ ਦੇ ਵਾਕ ਪਰਮੇਸ਼ੁਰ ਪਰਾਇਣ ਕਰ ਦਿੰਦੇ ਹਨ। ਇਹ ਸਭ ਤੋਂ ਵੱਡੀ ਕਰਾਮਾਤ ਉਹਨਾਂ ਵਿਚ ਹੁੰਦੀ ਹੈ।

ਜੋ ਮਹਾਂ ਪੁਰਖ ਜਗਤ ਦਾ ਭਲਾ ਕਈ ਹੋਰ ਪ੍ਰਕਾਰਾਂ ਨਾਲ ਕਰਦੇ ਹਨ,ਪਰ ਉਹਨਾਂ ਵਿਚ ਅਵਤਾਰੀ ਅੰਸ਼ ਨਹੀਂ ਹੁੰਦੀ, ਜਿਵੇਂ ਕਿਸੇ ਮਲੇਛ ਨੂੰ ਮਾਰਕੇ ਗਰੀਬਾਂ ਦੀ ਰੱਛਾ ਕਰਨੀ, ਕਿਸੇ ਨੂੰ ਧਨ ਧਾਮ ਲੈ ਦੇਣੇ, ਆਪਾ ਵਾਰ ਜਾਣਾ, ਉਹ ਆਪ ਆਪਣੀ ਇਸ ਕ੍ਰਮੀ ਨੂੰ ਮੰਨਦੇ ਹਨ। ਉਹਨਾਂ ਵਿਚ ਅਗਿਆਨ ਕੱਢਕੇ ਗਿਆਨ ਆਰੂਢ ਕਰ ਦੇਣ ਦੀ ਸਤਯਾ ਨਹੀਂ ਹੁੰਦੀ। ਮੈਨੂੰ ਅੱਜ ਆਪ ਪ੍ਰਭਾਵ ਡੱਕਕੇ ਤੇ ਪ੍ਰੀਖਯਾ ਕਰਕੇ ਤਸੱਲੀ ਹੋਈ ਹੈ ਕਿਇਸ ਮਹਾਨ ਜੋਧੇ ਵਿਚ ਅਵਤਾਰਤਾ ਹੈ, ਇਹ ਜੋਗੀ ਹੈ, ਇਸ ਨੂੰ ਸਿੱਧੀ ਸੁਤੇ ਪ੍ਰਾਪਤ ਹੈ, ਇਹ ਸੁਤੇਗਿਆਨੀ ਹੈ ਅਰ ਜੋ ਖੇਡ ਕਰ ਰਿਹਾ ਹੈ, ਜਗਤ ਦੇ ਭਲੇਹਿਤ ਕਰ ਰਿਹਾ ਹੈ। ਇਸ ਦੀ ਬਹਾਦਰੀ, ਸੂਰਬੀਰਤਾ ਕੁਰਬਾਨੀ ਉਪਕਾਰ ਵਿਚ ਹਉਮੈਂ ਦੀ ਕੋਈ ਚਿਹਨ ਮਾਤ੍ਰ ਨਹੀਂ, ਮੈਂ ਤਾਂ ਕਹਾਂਗਾ ਕਿ ਇਸ ਦੇ ਅੰਦਰ ਲੇਸ਼ਾਵਿਦਯਾ ਤਕ ਨਹੀਂ ਹੈ।

ਇਧਰ ਤਾਂ ਇਉਂ ਬਚਨ ਬਿਲਾਸ ਹੋ ਰਹੇ ਸਨ, ਉਧਰ ਡੇਰੇ ਵਿਚ ਸਿਖਾਂ ਵਿਚ ਭੀ ਵਿਚਾਰਾਂ ਹੋ ਰਹੀਆਂ ਸਨ। ਇਕ ਸਿੰਘ ਇਕ ਹੋਰ ਦਾਨੇ ਨੂੰਪੁੱਛ ਰਿਹਾ ਸੀ ਕਿ ਕਿਵੇ ਬਾਜ਼ਾਂ ਨੇ ਸੁਭਾਵ ਵਿਰੁੱਧ ਕੰਮ ਕੀਤਾ? ਦੂਸਰਾ ਕਹਿ ਰਿਹਾਸੀ ਸਤਿਗੁਰੂਦੀ ਇੱਛਾ ਨੇ ਬਾਜ਼ਾਂ ਦੇ ਮਨ ਤੇ ਅਸਰ ਕੀਤਾ ਹੈ।ਅਸੀਂ ਦੇਖਦੇ ਹਾਂ ਕਿ ਕਈ ਲੋਕ ਅਪਣੇ ਕਰਤਬਾਂ ਵਿਚ ਐਸਾ ਅਸਰ ਆਪਣੀ ਇੱਛਾ ਦਾ ਦੂਸਰੇ ਦੀ ਇੱਛਾ ਪਰ ਪਾ ਦੇਂਦੇ ਹਨ। ਉਸ ਦੇ ਪੱਕੇ ਹੋਏ ਸੁਭਾਵ ਨੂੰ ਆਪਣੀ ਇੱਛਾ ਹੇਠ ਲਿਆ ਕੇ ਉਸ ਤੋਂ ਅੰਦਰਲੇ ਭੇਤ ਕੱਢ ਲੈਂਦੇ ਹਨ। ਫਿਰ ਕਈ ਵੇਰ ਉਹ ਦੂਏਨੂੰ ਐਸਾ ਨੀਮ ਮੂਰਛਾ ਕਰ ਲੈਂਦੇ ਹਨ ਕਿ ਕੌੜੀ ਸ਼ੈ ਖੁਲਾਕੇ ਕਹਿੰਦੇ ਹਨ ਇਹ ਮਿੱਠੀ ਹੈ ਤਾਂ ਉਸ ਨੂੰ ਮਿੱਠੀ ਲਗਦੀ ਹੈ, ਤਦ ਸਰਬ ਸ਼ਕਤੀਆਂ ਦੇ ਮਾਲਕ ਸਤਿਗੁਰੂ ਜੀ ਦਾ ਤੁੱਛ ਜਿੰਨੀ ਬਾਜ਼ਾਂ ਦੀ ਮਰਜ਼ੀ ਪਰ ਪ੍ਰਭਾਵ ਪਾ ਲੈਣਾ ਕਿਹੜੀ ਵੱਡੀ ਗੱਲ ਹੋਈ। ਇਹ ਪੱਕ ਜਾਣੋ ਸਤਿਗੁਰਾਂ ਨੇ ਇਹ ਲੋਕਾਂ ਵਾਂਗੂ ਮਿਥਕੇ ਤੇ ਜ਼ੋਰ ਲਾਕੇ ਨਹੀਂ ਕੀਤਾ। ਸਾਧੂ ਦੀ ਸਫਲਤਾ ਤੇ ਨਿਸ਼ਚੇ ਦੀ ਪਰਪੱਕਤਾ ਪਰ ਰੀਝ ਪਏ ਹਨ; ਉਸ ਖੁਸ਼ੀ ਵੇਲੇ ਸੁਤੇ ਸਿੱਧ ਉਨ੍ਹਾਂਦਾ ਚਿੱਤ ਕੀਤਾ ਕਿ ਬਾਜ਼ ਅੰਨ ਖਾ ਲੈਣ, ਤਾਂ ਉਹਨਾਂਦੀ ਸੁਤੇ ਬਲਵਾਨ ਇੱਛਾ ਦਾ ਅਸਰ ਬਾਜ਼ਾਂ ਪਰ ਪੈ ਗਿਆ।

ਸਿੱਖ—ਭਲਾ ਅਨੰਦਪੁਰ ਵਿਚ ਜੋ ਸਤਿਗੁਰਾਂ ਨੇ ਬ੍ਰਹਮ ਭੋਜ ਕੀਤਾ ਸੀ ਤੇ ਮਾਸ ਖਾਣ ਵਾਲੇ ਨੂੰ ਅੰਨ ਖਾਣ ਵਾਲਿਆਂ ਤੋਂ ਵਧੀਕ ਦੱਛਣਾ ਦੇਣੀ ਆਖੀ ਸੀ, ਉਸ ਵੇਲੇ ਮਾਸਾਹਾਰੀਆਂ ਨੂੰ ਕਿਉਂ ਵਾਧਾ ਦਿਤਾ ਸੀ ਤੇ ਏਥੇ ਮਾਸ ਨਾ ਖਾਣ ਵਾਲਿਆਂ ਤੇ ਕਿਉਂ ਰੀਝੇ ਹਨ?

ਦੂਜਾ ਦਾਨਾ ਸਿੱਖ (ਜੋ ਤਕੜਾ ਅਭਿਆਸੀ ਤੇ ਪੰਡਿਤ ਸੀ)— ਪਆਰਿਆ! ਨਾ ਤਦੋਂ ਮਾਸ ਖਾਣ ਨਾਲ ਪਿਆਰ ਸੀ ਤੇ ਨਾ ਹੁਣ ਮਾਸ ਨਾ ਖਾਣ ਨਾਲ ਕੋਈ ਰਾਗ ਸੀ। ਤਦੋਂ ਬੀ ਇਸ ਅਸੂਲ ਨੂੰ ਪ੍ਰਤਿਪਾਦਨ ਕਰ ਰਹੇ ਸਨ ਕਿ ਅਪਣੇ ਸਹੀ ਕੀਤੇ ਨਿਸ਼ਚੇ ਪਰ ਸਚਿਆਈ ਤੇ ਦਿਆਨਤਦਾਰੀ ਨਾਲ

ਕੌਣ ਟੁਰ ਰਿਹਾ ਹੈ ਤੇ ਕੌਣ ਹੈ ਜੋ ਅਸੂਲ ਤਾਂ ਹੋਰ ਦੱਸਦਾ ਹੈ ਪਰ ਟੁਰਦਾ ਉਸ ਦੇ ਵਿਰੁੱਧ ਹੈ; ਤਦੋਂ ਬੀ 'ਸਚਿਆਰ' ਦੀ ਪਰਖ ਤੇ ਕਦਰ ਕੀਤਾ ਸੀ ਹੁਣ ਬੀ 'ਸਚਿਆਰ' ਦੀ ਪਰਖ ਤੇ ਕਦਰ ਕੀਤੀ ਹੈ। ਜੇ ਜੈਤ ਰਾਮ ਮਨ ਜਾਂਦਾ ਕਿ ਹੱਛਾ ਜੀ ਬਾਜ਼ਾਂ ਨੂੰ ਮਾਸ ਪਾ ਦੇਂਦੇ ਹਾਂ ਤੇ ਤੁਸੀਂ ਅੰਨ ਪਾ ਲਓ ਤਾਂ ਸਤਿਗੁਰੂ ਜੀ ਇਸ ਨੂੰ ਆਪਣੇ ਨਿਸ਼ਚੇ ਪਰ ਦ੍ਰਿੜ੍ਹ ਵਿਸ਼ਵਾਸੀ ਨਾ ਸਮਝਦੇ। ਜਦ ਉਸ ਨੇ ਕਿਹਾ ਕਿ ਮੈਂ ਬਾਜ਼ਾਂ ਨੂੰ ਅੰਨ ਖਾਉਣ ਦੀ ਬੇਨਤੀ ਕਰਾਂਗਾ ਤਾਂ ਸੱਚ ਦੇ ਪਿਆਰੇ ਸਤਿਗੁਰ ਨੇ ਸਮਝ ਲਿਆ ਕਿ ਇਹ ਆਪਣੇ ਨਿਸ਼ਚੇ ਪਰ ਪੱਕਾ ਹੈ ਇਹ ਸੱਚਾ ਪੁਰਖ ਹੈ, ਇਸ ਦਾ ਅੰਨ ਸ੍ਵੀਕਾਰ ਕਰਨਾ ਚਾਹੀਏ, ਤਾਂ ਬਾਜ਼ਾਂ ਦੇ ਮਨ ਨੂੰ ਪ੍ਰੇਰ ਦਿੱਤਾ।

ਸਿੱਖ—ਸਿੰਘ ਜੀ! ਫੇਰ ਅਸੀਂ ਮਾਸਹਾਰੀ ਹਾਂ ਕਿ ਨਹੀਂ?

ਦਾਨਾ ਸਿੱਖ—"ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ" ਆਦਿ ਪਾਤ-ਸ਼ਾਹੀ ਦਾ ਮਹਾਂਵਾਕ ਹੈ। ਮੁਸਲਮਾਨ ਵਾਂਗੂ ਸਾਡੇ ਵਿਚ ਮਾਸ ਖਾਣਾ ਪੁੰਨ ਨਹੀਂ, ਜਿਸ ਤਰ੍ਹਾਂ ਉਨ੍ਹਾਂ ਵਿਚ ਹੈ ਕਿ ਹੱਥੀ ਬੱਕਰੇ ਪੁੱਤਾਂ ਵਾਂਙੂ ਪਾਲ ਕੇ ਕੁਰਬਾਨੀ ਕਰੋ ਤੇ ਮਾਸ ਖਾਓ। ਨਾ ਜੈਨੀਆਂ ਵਾਂਗੂੰ ਖਿਆਲੀ ਅਹਿੰਸਾ ਸਾਡਾ ਧਰਮ ਹੈ ਕਿ ਮੂੰਹਾਂ ਤੇ ਟਾਕੀਆਂ ਬੰਨ੍ਹੋ ਤੇ ਪਾਣੀ ਦੂਜਿਆਂ ਦੇ ਮੈਲੇ ਕੀਤੇ ਪੀਓ ਤੇ ਜੂਆਂ ਤਕ ਨੂੰ ਮਨੁੱਖਾਂ ਦੇ ਲਹੂ ਪਿਲਾਓ ਤੇ ਹਿੰਸਕ ਪਸ਼ੂਆਂ ਅੱਗੇ ਬੀ ਆਪ ਮਰੋ ਪਰ ਉਨ੍ਹਾਂ ਨੂੰ ਨਾ ਮਾਰਨ ਦਿਓ। ਸਾਡਾ ਧਰਮ ਹੈ ਨਾਮ ਜਪਣਾ, ਅੰਦਰ 'ਜਾਗਤ ਜੋਤ*' ਹਰ ਦਮ ਜਗੇ, ਸੁਰਤ ਸਾਈਂ ਨਾਲ ਲਗੀ ਸਦਾ ਜੀਵੇ ਤੇ ਜਾਗੇ†, ਸਾਡਾ ਮਨ ਚੜ੍ਹਦੀਆਂ ਕਲਾਂ ਵਿਚ ਰਹੇ‡, ਕਰਮ ਸਾਡੇ ਭਲੇ ਦੇ ਹੋਣ ਤੇ ਬਚਨ ਸਾਡੇ ਠੰਢ ਪਾਉਣ ਵਾਲੇ ਤੇ ਸਾਈਂ ਵੰਨੇ ਪ੍ਰੇਰਨ ਵਾਲੇ ਹੋਣ( )। ਖਾਣ ਪੀਣ ਲਈ ਵਿਹਤ ਅਵਿਹਤ ਦਾ ਮਸਲਾ ਸਾਡਾ ਇਕੋ ਹੈ ਕਿ ਜਿਸ ਸ਼ੈ ਦੇ ਖਾਣ ਨਾਲ ਮਨ ਵਿੱਚ ਵਿਕਾਰ ਉਪਜਣ ਤੇ ਤਨ ਨੂੰ ਪੀੜਾ ਹੋਵੇ ਸੋ ਵਰਜਿਤ ਹਨ। ਇਹ ਅਸੂਲ ਸਾਰੇ ਜਗਤ ਵਿਚ ਇੱਕੋ ਅਰਥ ਰੱਖਦਾ ਹੈ ਤੇ ਹਰ ਪ੍ਰਾਣੀ ਲਈ ਇਕੋ ਜੇਹਾ ਹੈ। ਸਭ ਕੋਈ ਆਪਣੇ ਲਈ ਦੇਖ ਲਵੇ ਕਿ ਬੀਮਾਰ ਕਰਨ ਵਾਲੇ ਪਦਾਰਥ ਤੇ ਮਨ ਵਿਚ ਵਿਕਾਰ ਉਪਜਾਉਣ ਵਾਲੇ ਪਦਾਰਥ ਮੰਨੇ ਹਨ, ਸੋ ਨਾ ਖਾਵੇ। ਆਦਿ ਪਾਤ-ਸ਼ਾਹੀ ਨੇ ਫੁਰਮਾਯਾ ਹੈ:—

ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ
ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥

ਇਸ ਤੁਕ ਵਿਚੋਂ ਇਕ ਹੋਰ ਭਾਵ ਵੀ ਨਿਕਲਦਾ ਹੈ ਕਿ ਮਾੜਾ ਧਾਨ ਬੀ ਨਹੀਂ ਖਾਣਾ। ਜਿਵੇਂ ਚੋਰੀ ਦਾ ਮਾਲ ਖਾਧਿਆਂ ਜਦ ਪਤਾ ਲਗ ਜਾਏਗਾ ਤਾਂ ਰਾਜਾ ਪੀੜਾ ਦੇਵੇਗਾ ਤੇ ਚੋਰੀ ਦਾ ਧਾਨ ਖਾਧਿਆਂ ਸੁਰਤ ਵਿਕਾਰੀ ਬੀ ਹੁੰਦੀ ਹੈ।

ਸਿੱਖ—ਠੀਕ ਹੈ ਪਰ ਕੀਹ ਦਿਲ ਦੀਆਂ ਖੁਸ਼ੀਆਂ ਤੇ ਐਸ਼ਾਂ ਦੇ ਵਾਸਤੇ ਗੁਲਛੱਰੇ ਉਡਾਉਣ ਵਾਲੇ ਇਸ ਤੁਕ ਨੂੰ ਬਹਾਨਾ ਬਣਾਕੇ ਇਸ ਦੇ ਆਸ਼ੇ ਦੇ ਉਲਟ ਵਰਤਾਉ ਨਹੀਂ ਕਰਨਗੇ?

ਦਾਨਾ ਸਿੱਖ—ਫਿਰ ਕੂੜਿਆਰ ਤਾਂ ਕਦੇ ਕਿਸੇ ਰੱਸੇ ਨਾਲ ਨਹੀਂ ਬੱਝੇ। ਤਾਂਤੇ ਉਹ ਆਪਣੀ ਕਰਨੀ ਦੇ ਫਲ ਭੋਗਣ ਦੇ ਆਪ ਜ਼ੁੰਮੇਵਾਰ ਹਨ, ਸਤਿਗੁਰ ਨੇ ਤਾਂ ਜਗਤ ਵਯਾਪੀ ਅਸੂਲ ਬੰਨ੍ਹ ਦਿੱਤਾ ਹੈ, ਅਮਲ ਕਰਨਾ ਸਚਿਆਈ ਨਾਲ ਜਗਯਾਸੂ ਦਾ ਧਰਮ ਹੈ। ਗੁਰੂ ਕਾ ਅਸੂਲ ਪੱਕਾ ਤੇ ਅਹਿੱਲ ਹੈ।

ਸਿੱਖ—ਠੀਕ ਆਖਿਆ ਨੇ।

ਦਾਨਾ ਸਿੱਖ—ਸਿੱਖ ਮੁਸਲਮਾਨਾਂ ਵਾਂਙੂ ਇਕ ਪਾਸੇ ਯਾ ਜੈਨੀਆਂ ਵਾਂਙੂ ਦੂਏ ਪਾਸੇ ਅੜੀ ਤੇ ਨਾ ਪਹੁੰਚ ਜਾਣ ਤੇ ਵਾਹਿਗੁਰੂ ਪ੍ਰੇਮ ਦੇ ਆਦਰਸ਼ ਦੀ ਥਾਂ ਖਾਣਾ ਪੀਣਾ ਹੀ ਅਸਲ ਨਾ ਬਣਾ ਲੈਣ, ਸਤਿ-ਗੁਰੂ ਜੀ ਇਸ ਗੱਲ ਖਾਤਰ ਅਨੇਕ ਕੌਤਕ ਕਰਦੇ ਰਹਿੰਦੇ ਹਨ। ਮਹਾਂ ਪ੍ਰਸ਼ਾਦ ਬਣਦਾ ਹੈ, ਪਰ ਦੇਖ ਲਓ ਕਿ ਮਹਾਂ ਪ੍ਰਸ਼ਾਦ ਜ਼ਰੂਰ ਹੀ ਰਿੰਨ੍ਹਣੇ ਦੀ ਮਜਬੂਰੀ ਨਹੀਂ ਹੈ। ਜੋ ਨਹੀਂ ਖਾਣਾ ਠੀਕ ਸਮਝਦੇ ਉਨ੍ਹਾਂ ਨੂੰ ਦੂਸਰਾ ਭੋਜਨ ਮਿਲ ਜਾਂਦਾ ਹੈ। ਸਿੰਘ ਜੀ ਅਸੂਲ ਨਾਮ ਜਪਣਾ ਤੇ ਵਾਹਿਗੁਰੂ ਪ੍ਰੇਮ ਤੇ

---

*ਜਾਗਤ ਜੋਤ ਜਪੈ ਨਿਸ ਬਾਸੁਰ
ਏਕ ਬਿਨਾ ਮਨ ਨੈਕ ਨ ਆਨੈ ॥
†ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥
‡ਅਨਦ ਬਿਨੋਦ ਤਿਤੈ ਘਰਿ ਸੋਹਹਿ ॥
( )ਜਨ ਆਵਨ ਕਾ ਇਹੈ ਸੁਆਉ ॥
ਜਨ ਕੈ ਸੰਗਿ ਚਿਤਿ ਆਵੈ ਨਾਉ ॥

ਵਾਹਿਗੁਰੂ ਗਿਆਨ ਵਿਚ ਜੀਵੇ ਹੋ ਜਾਣਾ ਹੈ, ਬਾਕੀ ਜੀਭ ਦੀ ਪੀੜਾ ਤੇ ਮਨ ਦੀ ਸੋਝੀ ਕਰਕੇ ਟੁਰਨਾ ਹੈ, ਇਨ੍ਹਾਂ ਵਿਸ਼ਿਆਂ ਤੇ ਝਗੜੇ ਕਰਨੇ ਗੁਰ ਨਾਨਕ ਦੇਵ ਜੀ ਨੇ ਮੂਰਖਤਾ ਦੱਸੇ ਹਨ। ਜੋ ਪਰਮੇਸ਼ਰ ਤੋਂ ਭੁੱਲੇ ਹਨ ਉਹ ਲੇਖੇ ਵਿਚ ਹਨ, ਅਭਿਮਾਨ ਵਿਚ ਹਨ, ਉਹ ਜੇ ਮਾਸ ਨਾ ਖਾ ਕੇ ਯਾ ਖਾ ਕੇ ਆਕੜਾਂ ਕਰਨ ਤਾਂ ਦੁਇ ਗੱਲਾਂ ਮੂਰਖਤਾ ਦੀਆਂ ਹਨ। ਜੋ ਜੀਉ ਉਠੇ ਹਨ, ਪਰ ਮਾਸ ਖਾ ਕੇ ਮਨ ਵਿਕਾਰੀ ਹੋ ਜਾਂਦਾ ਨੇ, ਓਹ ਆਪੇ ਨਾ ਖਾਣਗੇ ਜੋ ਇੰਨੇ ਮਨ ਦੇ ਉੱਚੇ ਹੋ ਗਏ ਹਨ ਕਿ ਖਾ ਕੇ ਬੀ ਬ੍ਰਿਤੀ ਅਰੂੜ ਰਹਿੰਦੇ ਹਨ, ਉਨ੍ਹਾਂ ਪਰ ਕਿੱਤੂ ਕਰਨਾ ਨਹੀਂ ਬਣਦਾ।

ਸਿੱਖ—ਠੀਕ।

ਇੰਨੇ ਨੂੰ ਲੰਗਰ ਤਿਆਰ ਹੋ ਗਿਆ ਸੀ, ਅਵਾਜ਼ਾ ਤਿਆਰੀ ਦਾ ਆ ਗਿਆ ਤੇ ਸਾਰੇ ਜਣੇ ਲੰਗਰ ਵਿਚ ਚਲੇ ਗਏ।

### ੪.

ਪ੍ਰਸ਼ਾਦੇ ਛਕ ਕੇ ਸਭ ਨੇ ਆਰਾਮ ਕੀਤਾ। ਤੀਜੇ ਪਹਿਰ ਜਦੋਂ ਸਤਿਗੁਰ ਜੀ ਫਿਰ ਤਿਆਰ ਬਰ-ਤਿਆਰ ਹੋਕੇ ਸਜਗਏ ਤਾਂ ਮਹੰਤ ਜੀ ਆ ਗਏ ਅਰ ਬੜੇ ਸਤਿਕਾਰ ਨਾਲ ਬਿਨੇ ਕਰਨ ਲਗੇ ਕਿ ਡੇਰੇ ਦੇ ਅੰਦਰ ਚੱਲ ਕੇ ਚਰਨ ਪਾਓ, ਸ੍ਰੀ ਦਾਦੂ ਜੀ ਦਾ ਅਸਥਾਨ ਦੇਖੋ ਤੇ ਸਾਨੂੰ ਭਾਗ ਲਾਓ, ਜਿੱਥੇ ਜਿੱਥੇ ਚਰਨ ਪਾ ਜਾਓਗੇ ਅਸੀਂ ਯਾਦ ਰੱਖਿਆ ਕਰਾਂਗੇ ਕਿ ਏਹ ਥਾਉਂ ਸੁਭਾਗੇ ਹੋ ਚੁਕੇ ਹੋਏ ਹਨ।

ਮਹੰਤ ਦੀ ਸ਼ਰਧਾ ਵੇਖਕੇ ਸ੍ਰੀ ਗੁਰੂ ਜੀ ਨੇ ਨਾਂਹ ਨਾ ਕੀਤੀ* ਤੇ ਅੰਦਰ ਚੱਲਣ ਲਈ ਤਿਆਰ ਹੋ ਗਏ। ਨਾਲ ਕੁਛ ਸਿੰਘ ਬੀ ਤਿਆਰ ਹੋਏ।

ਦਾਦੂ ਜੀ ਆਪਣੇ ਸਮੇਂ ਵਿਚ ਸੱਚੇ ਢੂੰਡਾਊ ਤੇ ਫਿਰ ਭਗਤੀ ਤੇ ਜੋਗ ਦੇ ਚੰਗੇ ਫਕੀਰ ਹੋਏ ਹਨ। ਉਨ੍ਹਾਂ ਦੀ ਸਚਜਾਈ ਦੀ ਘਾਲ ਤੇ ਭਗਤੀ ਪਰ ਸਤਿਗੁਰ ਖੁਸ਼ ਸੇ। ਅਚਰਜ ਨਹੀਂ ਕਿ ਦਾਦੂ ਜੀ ਸ੍ਰੀ ਗੁਰੂ ਘਰ ਵਿਚ ਕਦੇ ਆਏ ਹੋਣ। ਬਾਹਰਲੇ ਸਬੂਤਾਂ ਲਈ ਤਾਂ ਇਤਿਹਾਸ ਖੋਜ ਦੀ ਲੋੜ ਹੈ, ਪਰ ਅੰਦਰਲੀ ਉਗਾਹੀ ਲਈ ਇਸ ਲੇਖ ਦੇ ਅਖੀਰ ਕੁਛ ਭਜਨ ਦਾਦੂ ਜੀ ਦੇ ਦਿੱਤੇ ਹਨ, ਜਿਨ੍ਹਾਂ ਤੋਂ ਪੱਕੀ ਝਲਕ ਵਿਖਾਈ ਦੇਂਦੀ ਹੈ ਕਿ ਦਾਦੂ ਜੀ ਨੂੰ ਗੁਰੂ ਘਰ ਦੀ ਵਾਕਫੀ ਸੀ, ਅਚਰਜ ਨਹੀਂ ਕਿ ਚੌਥੇ ਪੰਜਵੇਂ ਸਤਿਗੁਰਾਂ ਦੇ ਵੇਲੇ ਆਪ ਦਰਸ਼ਨ ਪਰਸੀਨ ਬੀ ਕਰ ਗਏ ਹੋਣ ਤੇ ਕ੍ਰਿਤਾਰਥ ਬੀ ਹੋ ਗਏ ਹੋਣ। ਦਾਦੂ ਜੀ ਦਾ ਜਨਮ ਸੰ:੧੬੦੧ਬਿ ਵਿਚ ਅਹਮਦਾ-ਬਾਦ ਵਿਚ ਹੋਣ ਦਾ ਪਤਾ ਚਲਦਾ ਹੈ। ਆਪ ਦੇ ਮਾਤਾ ਪਿਤਾ ਦਾ ਪਤਾ ਠੀਕ ਠੀਕ ਨਹੀਂ ਚਲਦਾ। ਪੋਹ ਦੇ ਠੰਢੇ ਠਾਰ ਮਹੀਨੇ ਵਿਚ ਆਪ ਦਾ ਮਾਸੂਮ ਸਰੀਰ ਨਦੀ ਕਿਨਾਰੇ ਪਿਆ ਇਕ ਨਾਗਰ ਬ੍ਰਾਹਮਨ ਨੂੰ ਲੱਭਾ ਸੀ, ਜਿਸ ਨੇ ਤਰਸ ਖਾਕੇ ਚਾ ਲਿਆ ਤੇ ਘਰ ਲਿਆ ਕੇ ਪਾਲਣ ਦਾ ਪ੍ਰਬੰਧ ਕੀਤਾ। ਆਪਣੇ ਘਰ ਉਲਾਦ ਨਾ ਹੋਣ ਕਰਕੇ ਬ੍ਰਾਹਮਨ ਨੇ ਇਨ੍ਹਾਂ ਦੀ ਪਾਲਣਾ ਪੋਸਣਾ ਪੁਤਰਾਂ ਵਾਂਙ ਕੀਤੀ। ਬਚਪਨ ਵਿਚ ਹੀ ਜੋਗ ਆਦਿ ਦੇ ਮਸਲੇ ਤੇ ਸ਼ਾਸਤ੍ਰ ਦੇ ਸੰਸਕਾਰ ਕੰਨੀ ਪੈਂਦੇ ਰਹੇ ਪਰ ਉਹ ਕਾਫੀ ਨਾ ਹੋਏ ਦਿਲ ਨੂੰ ਠਹਿਰਾਉਣ ਲਈ। ਫਿਰ ਆਪ ਇਕ ਤਿਆਗੀ ਸਾਧੂ ਨਿਤਾਨੰਦ ਨਾਮੇ ਦੇ ਸਤਿਸੰਗ ਵਿਚ ਗਏ ਤੇ ਇਨ੍ਹਾਂ ਦੇ ਅਸਰ ਹੇਠ ਹੀ ਸੰਨਿਆਸ ਧਾਰਨ ਕਰ ਲੀਤਾ। ਇਸ ਤੋਂ ਮਗਰੋਂ ਆਪ ਬੰਦਗੀ ਵਿਚ ਰਹੇ ਤੇ ਦੇਸ਼ਾਟਨ ਬੀ ਕੀਤਾ। ਇਸੇ ਸਮੇਂ ਵਿਚ ਹੀ ਜੇ ਕਦੇ ਆਪ ਸੱਤਵੇਂ ਯਾ ਨਾਵੇਂ ਸਤਿ-ਗੁਰਾਂ ਨੂੰ ਮਿਲੇ ਹੋਣ ਤਾਂ ਅਸਚਰਜ ਨਹੀਂ। ਅੰਤ ਆਪ ਅਜਮੇਰ ਤੋਂ ਚਾਲੀ ਪੰਜਤਾਲੀ ਮੀਲ ਪਰੇ ਨਰੈਣ ਪੁਰ ਨਾਮੇ ਪਿੰਡ ਵਿਚ ਟਿਕ ਗਏ। ਆਪ ਦੇ ਉਪਦੇਸ਼ ਨਾਲ ਸੰਪ੍ਰਦਾ ਚਲ ਪਈ ਜੋ ਹੁਣ ਤਕ ਹੈ ਤੇ "ਦਾਦੂ ਪੰਥੀ" ਕਹਿਲਾਉਂਦੀ ਹੈ। ਦਾਦੂ ਜੀ ਦੀ ਸਮਾਧ ਇਸੇ ਟਿਕਾਣੇ ਹੈ। ਆਪ ਬੜੇ ਤਯਾਗੀ ਸੇ, ਕੰਬਲੀ ਤੇ ਤੂੰਬੀ ਆਪ ਦਾ ਸਾਰਾ ਲਟਾ ਪਟਾ ਹੁੰਦਾ ਸੀ, ਬਾਣੀ ਬੀ ਆਪ ਨੇ ਉਚਾਰੀ ਹੈ, ਜਿਸ ਦੀ ਵੰਨਗੀ ਅਸੀਂ ਇਸ ਲੇਖ ਦੇ ਅਖੀਰ ਪਰ ਦਿਆਂਗੇ। ਉਪਦੇਸ਼ ਆਪ ਦਾ ਹਲੀਮੀ ਤੇ ਤਿਆਗ ਤੇ ਭਗਤੀ ਦਾ ਹੈਸੀ। ਜੈਤ ਰਾਮ ਆਪ ਦੀ ਗੱਦੀ ਉਤੇ ਮਹੰਤ ਹੋਇਆ ਹੈ ਜੋ ਅੱਜ ਸਤਿਗੁਰੂ ਜੀ ਨੂੰ ਮਿਲਿਆ ਹੈ। ਇਸ ਮਿਲਾਪ ਦੀ ਨਿਸ਼ਾਨੀ ਇਸ ਵਕਤ ਤਕ ਗੁਰੂ ਜੀ ਦੇ ਬੈਠਣੇ ਦਾ ਨਿਸ਼ਾਨ ਮੌਜੂਦ ਹੈ। ਸੋ ਗੁਰੂ ਜੀ ਜੈਤ ਰਾਮ ਦੇ ਪਿਆਰ ਕਰਕੇ ਅਰ ਦਾਦੂ ਜੀ ਦੀ ਤਪੱਸਯਾ ਤੇ ਭਗਤੀ ਦੀ ਜ਼ਿੰਦਗੀ ਕਰਕੇ ਤੇ ਅਚਰਜ

*ਤੀਜੇ ਪਹਿਰ ਗੁਰੂ ਜੀ ਮਹੰਤ ਦੀ ਸ਼ਰਧਾ ਵੇਖਕੇ ਜਦ ਉਹਨਾਂ ਦੇ ਡੇਰੇ ਅੰਦਰ ਗਏ। ਤ੍ਵਾ: ਖਾ:

ਨਹੀਂ ਕਿ ਦਾਦੂ ਜੀ ਦੇ ਗੁਰੂ ਘਰਨਾਲ ਕਿਸੇਸੰਬੰਧ ਕਰਕੇ, ਜਿਸਦੀ ਝਲਕ ਉਨ੍ਹਾਂ ਦੀ ਬਾਣੀ ਵਿਚ ਹੈ, ਅੰਦਰ ਗਏ ਅਰ ਉਸ ਸਤਿ ਪੁਰਖ ਦੀ ਸਮਾਧ ਨੂੰ ਦੇਖਕੇ ਪ੍ਰਸੰਨ ਹੋਏ। ਇਸ ਵੇਲੇ ਗੁਰੂ ਜੀ ਨੇ ਸੋਚਿਆ ਕਿ ਆਇਆ ਇਹ ਸਾਡੇ ਨਾਲ ਖਾਲਸਾ, ਜਿਨ੍ਹਾਂ ਵਿਚ ਬਹੁਤੇ ਨਵੀਨ ਸਜੇ ਸਿੰਘ ਹਨ, ਤਿਆਰ ਬਰ-ਤਿਆਰ ਹਨ ਕਿ ਨਾ, ਇਸ ਲਈ ਦਾਦੂ ਜੀ ਦੀ ਸਮਾਧ ਵਲ ਤੱਕਕੇ ਚਾਉ ਤਾਂ ਉਸਦੀ ਯਾਦ ਨਾਲ ਨੈਣਾਂ ਵਿੱਚ ਆਇਆ, ਪਰ ਤੀਰ ਨਾਲ ਨਮਸਕਾਰ ਕੀਤੀ। ਤਦੋਂ ਯਾਤਰਾ ਕਰਕੇ ਤੇ ਮਹੰਤ ਦਾ ਟਿਕਾਣਾ ਵੇਖਕੇ ਉਸਨੂੰ ਪ੍ਰਸੰਨ ਕਰਕੇ ਸਤਿਗੁਰੂ ਜੀ ਨੇ ਡੇਰੇ ਆਕੇ ਆਰਾਮ ਕੀਤਾ; ਤਦੋਂ ਅੰਦਰ ਨਾਲ ਗਏ ਸਿੰਘਾਂ ਨੇ ਆਕੇ ਬਿਨੈ ਕੀਤੀ: —

ਸਦਾ ਅਭੂਲ ਆਪ ਉਰ ਮਾਹੂੰ॥

ਪਰ ਹੁਣ:—

ਭਏ ਉਚਿਤ ਦੇਬੋ ਤਨਖਾਹੂ॥

ਅਸੀਂ ਜਾਣਦੇ ਹਾਂ ਕਿ ਆਪ:—

ਬਖਸ਼ਹੁ ਜਗ ਔਗੁਨ ਸਮੁਦਾਇ॥

ਪਰ ਹੁਣ ਆਪ:—

ਲੇਹੁ ਖਾਲਸੇ ਤੇ ਬਖਸ਼ਾਇ॥
ਸੁਨਿ ਬਿਬੇਕ* ਕੋ ਭਏ ਪ੍ਰਸੰਨ॥
ਕਹਜੋ ਕਿ 'ਗੁਰੂ ਖਾਲਸਾ' ਧੰਨ॥
ਕਰੀ ਨਮੋ ਹਮ ਪਰਖਨ ਹਤ॥
ਭਏ ਸਿੰਘ ਕੇ ਨਹੀ ਸੁਚੇਤ॥
ਲਿਹੁ ਤਨਖਾਹ ਅਵਾਜ ਸੁਨਾਵਉ॥
ਇਸ ਬਿਧਿ ਕੀ ਨਿਤ ਰਹਤ ਕਮਾਵਉ॥ [ਸੂ: ਪ੍ਰ

ਇਹ ਬਚਨ ਸੁਣਕੇ ਖਾਲਸੇ ਦਾ ਦੀਵਾਨ ਸਜਕੇ ਤਨਖਾਹ ਸੋਚਣ ਲੱਗਾ, ਅਖੀਰ ਸਵਾ ਸੌ ਰੁਪੱਯਾ ਫੈਸਲਾ ਹੋਇਆ ਜੋ ਸਤਿਗੁਰਾਂ ਨੇ ਹੱਸ ਹੱਸਕੇ ਦਿਤਾ ਤੇ ਖਾਲਸੇ ਨੇ ਉਸ ਰੁਪੱਯੇ ਦਾ ਲੰਗਰ ਦਾ ਤੰਬੂ ਬਣਵਾਇਆ।

ਗੁਰੂ ਜੀ ਦੀ ਇਸ ਚੇਸ਼ਟਾ ਪਰ ਖਾਲਸੇ ਨੂੰ ਇਕ ਖੁਸ਼ੀ ਤਾਂ ਇਹ ਹੋਈ ਕਿ ਮਾਲਕ ਨੇ ਸਾਡੀ ਪਰਖਣਾ ਕੀਤੀ ਤੇ ਖਾਲਸਾ ਪੂਰਾ ਉਤਰਿਆ ਗੁਰੂ ਕੀਮਿਹਰ ਨਾਲ। ਦੂਸਰੀ ਖੁਸ਼ੀ ਇਹ ਹੋਈ ਕਿ ਜਿਸਨੂੰ ਅਸੀਂ ਸੱਚਾ ਗੁਰੂ ਸਮਝਦੇ ਹਾਂ, ਜਿਸ 'ਇਕ' ਦੇ ਇਕ ਬਚਨ ਉਤੇ ਹਜ਼ਾਰਾਂ ਸਿਖਾਂ ਦੇ ਸਮੁਦਾਇ ਜਾਨਾਂ ਵਾਰ ਗਏ ਤੇ ਹੁਣ ਜੋ ਅਸੀਂ ਨਾਲ ਹਾਂ ਜਾਨਾਂ ਤਲੀ ਤੇ ਧਰੀ ਖੜੇ ਹਾਂ। ਹਾਂ, ਜਿਸ ਦੇ ਬਚਨ ਤੇ ਲੱਖਾਂ ਸਿਖ ਤਨ ਮਨ ਲਈ ਖੜੇ ਦੇਸਾਂ ਪ੍ਰਦੇਸਾਂ ਵਿਚ ਵਸ ਰਹੇ ਹਨ, ਉਹ ਗੁਰੂ ਐਸਾ ਦੂਲਾ, ਪਿਆਰਾਂ ਵਾਲਾ ਤੇ ਗਰੀਬ ਨਿਵਾਜ਼ ਤੇ ਦਾਸਾਂ ਨੂੰ ਵਡਿਆਉਣ ਵਾਲਾ ਹੈ ਕਿ ਉਨ੍ਹਾਂ ਦੇ ਕਹੇ ਬਚਨ ਤੇ ਗੁੱਸਾ ਨਹੀਂ ਕਰਦਾ, ਸਗੋਂ ਖੁਸ਼ ਹੁੰਦਾ ਹੈ। ਅਸੀਂ ਸੁਭਾਗਜ ਹਾਂ ਕਿ ਐਸੇ ਰੱਬੀ ਨੂਰ ਦੇ ਲੜ ਲਗੇ ਹਾਂ। ਆਪ ਭਗਵੰਤ ਰੂਪ* ਹੋਕੇ, ਅਭੁਲ ਹੋਕੇ ਪਾਪਾਂ ਦੇ ਬਖਸ਼ਣ ਦੀ ਤੌਫੀਕ ਤੇ ਤਾਣ ਰੱਖਕੇ, ਪਰਖਣ ਹਿਤ ਕੀਤੇ ਕੌਤਕ ਉਤੇ ਬੀ ਆਪਣੇ ਬੱਧੇ ਅਸੂਲ ਤੇ ਖੜਾ ਹੈ। ਹਾਂਖਾਲਸਾ ਖੁਸ਼ ਸੀ ਤੇ ਗਦਗਦ ਸੀ। ਸਿਆਣੇ ਸਿਖ ਇਹ ਬੀ ਵਿਚਾਰਦੇ ਸਨ ਕਿ ਇਹ ਗੱਲ ਤਦੋਂ ਕਿ ਜਦੋਂ ਕਦੇ ਪੰਥ ਵਿਚ ਸ਼ਰਧਾਭਗਤੀ ਤੇ ਪਿਆਰਘਟਿਆ, ਜਦੋਂ ਨਾਮ ਸਿਮਰਨ ਤੇ ਬਾਣੀ ਦਾ ਪ੍ਰੇਮ ਰਤਾ ਕੁ ਹੇਠਾਂ ਨੂੰ ਗਿਆ ਤਾਂ ਓਸ ਸੂਰੇ ਗੁਰੂ ਦੇ ਬੰਦੇ ਇਸ ਵਾਕਿਆਂ ਨੂੰ ਨਜ਼ੀਰ ਬਣਾਕੇ ਉਪੱਦ੍ਰਵ ਕਰਿਆ ਕਰਨਗੇ ਪਰ ਉਹ ਦੇਖਦੇ ਸਨ ਕਿ ਸੂਰਾ ਗੁਰੂ ਭਵਿੱਖਤ ਦਾ ਜਾਣਕਾਰ ਹੈ ਤੇ ਸੱਭੋ ਕੁਛ ਜਾਣਕੇ ਕੌਤਕ ਕਰਦਾ ਹੈ। ਸਤਿਗੁਰੂ ਜੀ ਦਾ ਆਸ਼ਾ ਪੰਥ ਵਿਚ ਜਥੇਬੰਦੀ ਕਾਇਮ ਕਰਨ ਦਾ ਸੀ, ਜਿਸ ਦੀ ਨੀਂਹ ਆਪ ਧਰੀ ਸੀ। ਖਾਲਸੇ ਨੂੰ ਸਰਬ ਕਾਲ ਲਈ ਆਪਣੇ ਦ੍ਰਿੜੇ ਅਟੱਲ ਅਸੂਲਾਂ ਤੇ ਟੁਰਨ ਦੀ ਆਗਜਾ ਕੀਤੀ ਸੀ ਤੇ ਇਹੋ ਪ੍ਰਯੋਜਨ ਸੀ ਕਿ ਬਾਲਕ ਖਾਲਸਾ ਸਿਖ ਜਾਵੇ ਕਿ ਅਸੂਲ ਪ੍ਰਸਤੀ ਸਾਡਾ ਧਰਮ ਹੈ। ਪੰਥ ਗੁਰੂ ਹੈ, ਪਰ ਗੁਰੂ ਦੇ ਨਾਲ। ਗੁਰੂ ਜੇ ਵਿਚ ਨਹੀਂ ਤਾਂ ਪੰਥ 'ਗੁਰੂ ਪੰਥ' ਨਹੀਂ। ਜਿਵੇਂ ਜੰਞ ਲਾੜੇ ਦੇ ਨਾਲ ਜੰਞ ਹੈ ਜੇ ਲਾੜਾ ਹੈ ਹੀ ਨਹੀਂ ਤਾਂ ਕਿਸੇ ਜਨ ਸਮੂਹ, ਕਿਸੇ ਮਨੁੱਖਾਂ ਦੀ ਭੀੜ ਨੂੰ ਜੰਞ ਨਹੀਂ ਕਿਹਾ ਜਾ ਸਕਦਾ। ਸੰਗਤ ਦੀ ਵਡਿਆਈ ਦਾ ਅਸੂਲ ਸਤਿਗੁਰਾਂ ਦੇ ਘਰ ਵਿਚ ਆਦਿ ਤੋਂ ਹੈ, 'ਵਿਚ ਸੰਗਤ ਹਰਿ ਪ੍ਰਭ ਵਸੈ ਜੀਉ।' ਪਰ ਸੰਗਤ ਯਾ ਪੰਥ ਹੈ ਗੁਰੂ ਨਾਲ। ਸਿਖ ਹੈ ਗੁਰੂਕਰਕੇ ਜੇਗੁਰੂਨਹੀਂ ਤਾਂ ਸਿਖ ਕਿਸ ਦਾ?

*ਵਿਵੇਕ, ਗਿਆਨ, ਵੀਚਾਰ।

*ਵਹੁ ਪ੍ਰਗਟਿਓ ਪੁਰਖ ਭਗਵੰਤ ਰੂਪ ਗੁਰ ਗੋਬਿੰਦ ਸੂਰਾ। [ਵਾ: ਭਾ: ਗੁਰਦਾਸ ਸਿੰਘ

ਤੇ ਸੰਗਤ ਕਿਵੇਂ ਹੈ। ਇਸੇ ਕਰਕੇ ਜਦੋਂ ਗੁਰੂ ਜੀ ਨੇ ਖਾਲਸੇ ਨੂੰ ਗੁਰੂ ਥਾਪਿਆ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਥਾਪਿਆ ਕਿ ਗੁਰੂ ਸਣੇ ਖਾਲਸਾ ਗੁਰੂ ਹੈ। ਜਿਵੇਂ ਗੁਰੂ ਜੀ ਆਪਣ ਹੀਨ ਹਯਾਤ ਆਪਣੇ ਸਮੇਤ ਖਾਲਸਾ ਆਖਦੇ ਸਨ ਤੇ ਉਸ ਸੂਰੇ ਗੁਰੂ ਸਣੇ ਖਾਲਸਾ ਗੁਰੂ ਸੀ, ਤਿਵੇਂ ਹੁਣ ਗੁਰੂ ਗ੍ਰੰਥ ਸਣੇ ਖਾਲਸਾ ਗੁਰੂ ਹੈ। ਇਸ ਵਾਕਿਆ ਨੂੰ ਬੜੇ ਅਦਬ ਨਾਲ ਪੜ੍ਹਨਾ ਸੁਣਨਾ ਚਾਹੀਏ ਤੇ ਅਮਿੱਤ ਤੇ ਅਨੰਤ ਸਤਿਕਾਰ ਨਾਲ ਭਰ ਜਾਣਾ ਚਾਹੀਦਾ ਹੈ,ਉਸ ਸੂਰੇ ਗੁਰੂ ਵਾਸਤੇ, ਜਿਸ ਨੇ ਗੁਰੂ ਹੋਕੇ, ਸਮਰੱਥ ਹੋਕੇ, ਇਕੱਲੇ ਨੇ ਪੰਜਾਂ ਨੂੰ ਅੰਮ੍ਰਿਤ ਛਕਾ ਕੇ ਖਾਲਸਾ ਸਾਜਿਆ, ਤੇ ਫੇਰ ਉਸ ਨੂੰ ਆਪੇ ਗੁਰੂ ਥਾਪ ਦਿਤਾ। ਹਾਂ, ਜਿਸ ਦੇ ਆਪਣੇ ਦਿਮਾਗ ਵਿਚੋਂ ਖਾਲਸਾ ਦਾ ਆਦਰਸ਼ ਉਪਜਿਆ ਤੇ ਜਿਸ ਨੇ ਖਾਲਸਾ ਬਣਾਇਆ, ਉਸ ਨੇ ਓਹਨਾਂ ਤੋਂ ਜੋ ਤਲੀ ਤੇ ਸਿਰ ਰੱਖਕੇ ਉਸ ਦੇ ਚਰਨਾਂ ਤੋਂ ਸਦਕੇ ਕਰਨ ਆਏ ਸਨ, ਉਹਨਾਂ ਤੋਂ ਜੋ ਉਸ ਦੇ ਸਾਜੇ ਨਿਵਾਜੇ ਸਨ, ਆਪ ਅੰਮ੍ਰਿਤ ਛਕਿਆ। ਇਹ ਆਪਣੇ ਬੱਧੇ ਅਸੂਲਾਂ ਦੀ ਹੱਦ ਦਰਜੇ ਦੀ ਕਮਾਈ ਹੈ। ਓਹੋ ਰੰਗ ਵੇਖਣੇ ਲਈ ਸਤਿਗੁਰ ਨੇ ਅੱਜ ਦਾ ਕੌਤਕ ਵਰਤਾਇਆ ਹੈਸੀ। 'ਪੰਥ ਵਿਚ ਕੋਈ ਗੱਲ ਅਸੂਲ ਵਿਰੁੱਧ ਨਾ ਟੁਰੇ' ਇਹ ਸਤਿਗੁਰੂ ਜੀ ਨੇ ਖਾਲਸੇ ਨੂੰ ਇਸ ਕੌਤਕ ਵਿਚ ਸਿਖਾਈ ਹੈ। ਇਹ ਕੌਤਕ ਬੇ-ਸਤਿਕਾਰੀ ਦਾ ਪਟਾ ਨਹੀਂ, ਨਾ ਇਸ ਦਾ ਇਹ ਭਾਵ ਹੈ ਕਿ ਮਹਾਂ ਪੁਰਖਾਂ ਤੇ ਸਤਿਗੁਰਾਂ ਦੀ ਯਾਦਗਾਰ ਹੀ ਨਾ ਬਣੇ। ਅਨੰਦਪੁਰੋਂ ਟੁਰਨ ਵੇਲੇ ਇਸ ਸੂਰੇ ਸਤਿਗੁਰ ਜੀ ਨੇਂ ਅਦੁਤੀ ਸਾਕਾ ਵਰਤਾਉਣ ਵਾਲੇ ਗੁਰੂ ਤੇਗ ਬਹਾਦਰ ਜੀ ਦੇ ਅਸ-ਥਾਨ ਦੀ ਸੇਵਾ ਲਈ ਇਕ ਸਾਧੂ ਨੂੰ ਥਾਪਿਆ। ਜਾਣਦੇ ਸਨ ਕਿ ਅਨੰਦ ਪੁਰ ਵਿਚ ਲੁੱਟ ਮਚੇਗੀ, ਸਭ ਲੋਕ ਦੌੜ ਜਾਣਗੇ, ਬਰਬਾਦੀ ਤੇ ਉਜਾੜ ਆਵੇਗੀ, ਪਰ ਕਿੰਨੇ ਖ਼ਬਰਦਾਰ ਸਨ ਉਸ ਪਵਿੱਤ੍ਰ ਸਥਾਨ ਦੀ ਰੱਖਿਆ ਲਈ, ਕਿੰਨੇ ਸੋਚਵਾਨ ਸਨ ਉਸ ਪੰਥ ਵਿਚ ਜਾਨ ਭਰ ਦੇਣ ਵਾਲੇ ਪਵਿੱਤਰ ਟਿਕਾਣੇ ਨੂੰ ਹਰੀ ਕਾਇਮ ਰੱਖਣ ਵਾਸਤੇ। ਇਹ ਸਾਧੂ, ਜਿਸਨੂੰ ਥਾਪਿਆ ਸੀ,ਐਸਾ ਬੰਦਗੀਵਾਲਾ ਤੇ ਖਾਲਸੇਦੀ ਰਹੁਰੀਤਿ ਤੇ ਗੁਰ ਕੇ ਅਸੂਲਾਂਦਾ ਜਾਣਕਾਰ ਸੀ ਕਿ ਜਦੋਂ ਗੁਰੂ ਜੀ ਦੇ ਆਪਣੇ ਸਨ-ਬੰਧੀਆਂ ਵਿਚੋਂ ਇਕ ਅਨੰਦ ਪੁਰ ਵਿਚ ਮੁਖੀਆ ਹੋ ਗਿਆ ਤੇ ਗੁਰੂ ਮੰਦਰਵਿਚ ਗੁਰੂ ਬਣਕੇ ਪੁਜਵਾਉਣ ਲੱਗਾ ਤਾਂ ਇਸ ਗੁਰੂ ਦੇ ਬਣਾਏ ਸਾਧੂ ਦਾ ਹੀ ਹੀਆ ਸੀ ਕਿ ਇਸ ਨੇ ਜਾਕੇ ਕਿਹਾ ਕਿ ਇਹ ਅਸੂਲ ਵਿਰੁੱਧ ਹੈ,ਤੁਸੀਂ ਗੁਰੂ ਪਦ ਪਰ ਨਹੀਂ ਥਾਪੇ ਗਏ। ਸੋ ਗੁਰੂ ਗੋਬਿੰਦ ਸਿੰਘ ਜੀ ਦਾ ਗੁਰੂ ਤੇਗ ਬਹਾਦਰ ਜੀ ਦੇ ਅਸਥਾਨ ਦੇ ਸਦਾ ਆਬਾਦਰਹਿਣ ਦਾ ਫਿਕਰ ਤੇ ਪ੍ਰਬੰਧ ਕਰਨਾ ਦੱਸਦਾ ਹੈ ਕਿ ਆਪ ਦਾ ਤਾਤਪਰਜ ਯਾਦਗਾਰਾਂ ਦੇ ਅਸਥਾਨਾਂ ਨੂੰ ਯਾਦਗੀਰੀ ਲਈ ਕਾਇਮ ਰੱਖਣਾ ਹੈਸੀ। 'ਗੋਰ ਮੜੀ ਮਠ ਭੂਲ ਨ ਮਾਨੈਂ' ਦ ਸਪਸ਼ਟ ਵਾਕ ਬੀ ਇਸ ਲਈ ਉਚਾਰੇ ਸਨ ਕਿ ਇਨ੍ਹਾਂ ਦੀ ਅੰਧ ਪੂਜਾ ਨਾ ਹੋਵੇ। ਫਿਰ ਪਰੰਪਰਾ ਤੋਂ ਪੰਜਵੇਂ ਸਤਿਗੁਰਾਂ ਤੇ ਹੋਰ ਗੁਰੂ ਸਾਹਿਬਾਂ ਦੇ ਦੇਹੁਰੇ ਟੁਰੇ ਆਏ ਹਨ ਜੋ ਕੌਮ ਦੇ ਨੈਣਾ ਅੱਗੇ ਜੀਉਂਦਾ ਇਤਿਹਾਸ ਤੇ ਹਰ ਫੂਕ ਦੇਣ ਵਾਲੇ ਚਾਨਣ ਮੁਨਾਰੇ ਬਣਕੇ ਕਾਇਮ ਹਨ।

ਦੂਸਰੀ ਗੱਲ ਇਹ ਹੈ ਆਪ ਨੂੰ ਤਨਖਾਹ ਲੱਗੀ, ਆਪ ਦੇ ਉਸ ਨੂੰ ਪ੍ਰਵਾਨ ਕਰਨ ਤੋਂ ਇਹ ਭਾਵ ਸੀ ਕਿ ਪੰਥ ਦੇ ਫੈਸਲੇ ਅੱਗੇ ਹਰ ਇਕ ਸਿਖ ਸਿਰ ਝੁਕਾਵ,ਇਕ ਇਕ ਦੀ ਖ਼ੁਦੀ ਪੰਥਕ ਜਥੇਬੰਦੀ ਅਗ ਆਕੀ ਨਾ ਹੋਵੇ, ਕਿਉਂਕਿ ਜਥੇਬੰਦੀ ਦਾ ਅਸੂਲ ਇਹੋ ਹੈ ਕਿ ਇਕ ਦੀ ਅਵਾਜ਼ ਪਰ ਸਮੂਹ ਦੀ ਅਵਾਜ਼ ਬਲਵਾਨ ਹੋਵੇ। ਹਰ ਇਕ ਜੋ ਯਕਾ ਯਕਾ ਹੈ, ਫਰਦ ਹੈ, ਉਹ ਸਮੂਹ ਦੇ ਅੱਗੇ ਝੁਕੇ ਤੇ ਆਪਣੀ ਇਕੱਲੀ ਆਵਾਜ਼ ਨਾਲ ਜ਼ਿਦ ਤੇ ਹਠ ਕਰਕੇ ਜਥ-ਬੰਦੀ ਨੂੰ ਨਾ ਤੋੜੇ।

"ਮਤਾਂ ਕੋਈ ਮਾਨਨੀਯ ਵਯਕਤੀ ਕਦੇ ਆਪਣੇ ਸਤਿਕਾਰ ਯਾ ਜ਼ਿਦ ਵਿਚ ਹੋਕੇ ਪੰਥ ਅੰਗੇ ਆਕੜ ਕੇ ਧੜੇਬੰਦੀ ਦੀ ਨੀਂਹ ਰੱਖ ਦੇਵੇ" ਇਸ ਭੁੱਲ ਤੋਂ ਬਚਾਉਣ ਲਈ ਸਤਿਗੁਰਾਂ ਨੇ ਇਹ ਸਬਕ ਸਿਖਾਇਆ ਕਿ ਜਦ ਮੈਂ ਆਪਣੇ ਬੱਧੇ ਅਸੂਲ ਦਾ ਸਤਿਕਾਰ ਕਰਦਾ ਹਾਂ ਤਾਂ ਹਰ ਸਿੱਖ ਉਸ ਦਾ ਸਤਿਕਾਰ ਕਰੇ, ਪਰ ਇਸ ਦਾ ਅਰਥ ਇਹ ਬੀ ਨਹੀਂ ਹੈ ਕਿ ਮਾੜੀ ਨਿਯਤ ਨਾਲ ਚਾਰ ਸਰੀਰ ਰਲਕੇ ਹਰ ਇਕ ਦੇ ਸਤਿਕਾਰ ਤੇ ਹਮਲਾ ਕਰਨ ਤੇ

ਆਪਣੇ ਇਸ ਪੱਗ ਉਛਾਲ ਦੇ ਮਾੜੇ ਕੰਮ ਨੂੰ ਵਿਹਤ ਦੱਸਣ ਲਈ ਬੇ-ਸਤਿਕਾਰੀ ਨਾਲ ਇਸ ਸਾਖੀ ਨੂੰ ਪੇਸ਼ ਕਰਨ, ਐਸਾ ਕਰਨਾ ਬੀ ਜਥੇਬੰਦੀ ਨੂੰ ਸੱਟ ਮਾਰਨੀ ਹੈ। ਕਿਉਂਕਿ ਜਦ ਪੰਥਕ ਫੈਸਲਿਆਂ ਦੀ ਨੀਂਹ ਨਿਰੋਲ ਅਸੂਲ ਪ੍ਰਸਤੀ ਤੇ ਹਰ ਤਰ੍ਹਾਂ ਦੇ ਜ਼ਾਤੀ ਵੈਰ ਵਿਰੋਧ ਤੋਂ ਸਫਾਈ ਪਰ ਨਾ ਹੋਵੇਗੀ ਤਾਂ ਜਥੇ-ਬੰਦੀ ਤੋਂ ਵਿਸ਼੍ਵਾਸ ਘਟਣ ਲਗ ਜਾਏਗਾ ਤੇ ਜਥੇ-ਬੰਦੀ ਆਪੇ ਟੁੱਟਣ ਲਗ ਜਾਏਗੀ। ਜਥੇਬੰਦੀ ਪਰ ਵਿਸ਼ਵਾਸ਼ ਹੋਣਾ ਇਹੋ ਜਥੇਬੰਦੀ ਦੀ ਤਾਕਤ ਹੈ, ਤੇ ਵਿਸ਼ਵਾਸ਼ ਤਾਂ ਹੁੰਦਾ ਹੈ ਜੇ ਇਸ ਜਥੇਬੰਦੀ ਦੇ ਫਰਦ ਅਸੂਲ ਪ੍ਰਸਤ ਹੋਣ, ਧੜੇਬੰਦੀ ਵਿਚ ਨਾ ਪੈਣ ਤੇ ਜ਼ਾਤੀ ਗਲਾਂ ਨੂੰ ਦਿਲੋਂ ਭੁੱਲ ਕੇ ਨਿਰੋਲ ਪੰਥ ਦੇ ਭਲੇ ਲਈ ਉਹ ਕੁਛ ਕਰਨ ਕਿ ਜੋ ਕੁਛ ਕਰਨਾ ਹਰ ਸਮੇਂ ਆ ਬਣੇ। ਦੂਜੇ ਸਿੱਖ ਮਾਮਲਿਆਂ ਦੇ ਫੈਸਲੇ ਵੇਲੇ ਸਿਖੀ ਸਿਦਕ ਵਾਲੇ ਨਾਮ ਤੇ ਬਾਣੀ ਦੇ ਪ੍ਰੇਮੀ, ਸਿੱਖ ਧਰਮ ਨੂੰ ਸਮਝਣ ਵਾਲੇ, ਰਹਿਣੀ ਕਹਿਣੀ ਦੇ ਸੂਰਿਆਂ ਦੀ ਸ਼ਮੂਲੀਅਤ ਜ਼ਰੂਰੀ ਹੈ। ਨਾਵਾਕਫੀ ਵਾਲਾ ਦਿਖਾਵੇ ਦਾ ਸਿਖ ਤੇ ਨਾਸਤਕ ਕਿਵੇਂ ਅਸੂਲ ਪ੍ਰਤਿਪਾਦਨ ਕਰ ਸਕਦਾ ਹੈ।

ਇਸੇ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਿਰ ਤੇ ਥਾਪੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਮ ਸਿਮ-ਰਨ ਸਿਖਾਲਦੇ ਹਨ, ਪ੍ਰੇਮ ਸਿਖਾਲਦੇ ਹਨ ਤੇ ਸੱਚ ਦੀ ਪੈਰਵੀ ਸਿਖਾਲਦੇ ਹਨ ਤੇ ਇਨ੍ਹਾਂ ਦੀ ਰੌਸ਼ਨੀ ਵਿਚ ਤੁਰਦਾ ਪੰਥ ਗੁਰੂ ਆਦਰਸ਼ਾਂ ਪਰ ਠੀਕ ਤੁ[illegible] ਹੈ। ਜੇ ਸਿਖ ਇਨ੍ਹਾਂ ਅਸੂਲਾਂ ਪਰ ਟੁਰਨ ਤਾਂ ਉਨ੍ਹਾਂ ਦੀ ਜਥੇਬੰਦੀ ਵਿਚ ਕਦੇ ਫੁੱਟ ਤੇ ਧੜੇਬੰਦੀ ਨਹੀਂ ਪੈ ਸਕਦੀ. ਉਹਨਾਂ ਵਿਚ ਗੁਰੂ ਆਪ ਵਰਤਦਾ ਹੈ।

ਇਥੋਂ ਹੁਣ ਦੱਖਣ ਵੱਲ ਕੂਚ ਦੀ ਤਿਆਰੀ ਹੋਈ। ਪਹਿਲਾ ਦਿਨ ਤੇ ਦੇਰ ਤਕ ਰਾਤ ਨੂੰ ਤੇ ਅੰਮ੍ਰਿਤ ਵੇਲੇ ਟੁਰਦਿਆਂ ਤਕ ਦੂਰ ਦੂਰ ਤੋਂ ਸਿਖ, ਜਿਨ੍ਹਾਂ ਨੂੰ ਖਬਰਾਂ ਪੁੱਜੀਆਂ, ਆਉਂਦੇ ਰਹੇ। ਦੂਰ ਨੇੜੇ ਦੇ ਹੋਰ ਲੋਕ ਬੀ ਪਰਮਾਰਥ ਦੇ ਢੂੰਡਾਊ ਆਉਂਦੇ ਤੇ ਨਾਮ ਦਾਨ ਪ੍ਰਾਪਤ ਕਰਦੇ ਰਹੇ। ਸਾਧੂ ਜੈਤ ਰਾਮ ਨੇ ਬੜੇ ਸਨਮਾਨ ਨਾਲ ਆਪ ਨੂੰ ਟੋਰਿਆ। ਜਾਪਦਾ ਹੈ ਕਿ ਆਪ ਦਾ ਪ੍ਰੇਮ ਬੜਾ ਅਧਿਕ ਹੋ ਗਿਆ ਸੀ ਕਿਉਂਕਿ ਜਦੋਂ ਸ੍ਰੀ ਸਤਿਗੁਰੂ ਜੀ ਮੁੜ ਦੱਖਣ ਆਏ ਤੇ ਟਿਕੇ*। ਬੁਰਹਾਨ ਪੁਰ ਗਏ ਹਨ ਤੇ ਜੋਗੀ ਜੀਵਣ ਦਾਸ ਦੀ ਭਾਵਨਾ ਪੂਰਨ ਕੀਤੀ ਹੈ ਤਦੋਂ ਜੈਤਰਾਮ ਮਹੰਤ ਓਥੇ ਬੀ ਪੁੱਜਾ ਹੈ ਤੇ ਸਤਿਗੁਰੂ ਜੀ ਦੇ ਦਰਸ਼ਨ ਮੇਲੇ ਕਰਕੇ ਫੇਰ ਨਿਹਾਲ ਹੋਇਆ ਹੈ। ਉਥੇ ਜਦ ਮਹੰਤ ਜੀ ਨੂੰ ਪਤਾ ਲੱਗਾ ਕਿ ਗੁਰੂ ਜੀ ਦੱਖਣ ਜਾ ਰਹੇ ਹਨ ਤੇ ਗੁਦਾਵਰੀ ਦੇ ਤਟ ਕਿਤੇ ਟਿਕਣਗੇ ਤਾਂ ਬੰਦੇ ਦੀ ਕਥਾ ਇਸੇ ਨੇ ਸਤਿਗੁਰੂ ਜੀ ਨੂੰ ਸੁਣਾਕੇ ਵਰਜਿਆ ਸੀ ਕਿ ਆਪ ਨੇ ਉੱਧਰ ਨਾ ਜਾਣਾ, ਕਿਉਂਕਿ ਉਹ ਚੇਟਕੀ ਫਕੀਰ ਹੈ ਅਰ ਆਪਣੇ ਬੀਰਾਂ ਦੁਆਰਾ ਸਾਧਾਂ ਸੰਤਾਂ ਦਾ ਅਪਮਾਨ ਕਰਦਾ ਹੈ। ਜੈਤਰਾਮ ਜੀ ਨੇ ਆਪਣੀ ਹੱਡ ਬੀਤੀ ਭੀ ਸੁਣਾਈ ਸੀ ਕਿ ਪਲੰਘ ਤੇ ਪਹਿਲਾਂ ਮੈਨੂੰ ਬਿਠਾ ਕੇ ਫੇਰ ਉਲਟਵਾ ਮਾਰਿਆ। ਸਤਿ-ਗੁਰਾਂ ਨੇ ਸੁਣਕੇ ਆਖਿਆ ਸੀ ਕਿ ਜੈਤਰਾਮ ਜੀ, ਇਹੋ ਜਿਹੇ ਆਦਮੀਆਂ ਨੂੰ ਸਾਧਣਾ ਤਾਂ ਸਾਡਾ ਮੁੱਖ ਧਰਮ ਹੈ, ਅਸੀਂ ਉਸਦੇ ਮਠ ਜ਼ਰੂਰ ਜਾਵਾਂਗੇ ਤੇ ਉਸ ਨੂੰ ਬੰਦਾ ਬਣਾਵਾਂਗੇ. ਤੁਸੀਂ ਫਿਕਰ ਨਾ ਕਰੋ, ਸਾਡੇ ਸੀਸ ਉਤੇ ਅਕਾਲ ਪੁਰਖ ਦਾ ਹੱਥ ਹੈ। ਅਕਾਲ ਪੁਰਖ ਦੀ ਸ਼ਕਤੀ ਉਸਨੂੰ ਜ਼ੇਰ ਕਰੇਗੀ, ਤੇ ਉਹ ਸੇਵਾ ਕਰੇਗਾ। ਤਵਾਰੀਖ ਖਾ: ਵਿਚ ਤਾਂ ਲਿਖਿਆ ਹੈ ਕਿ ਗੁਰੂ ਜੀ ਨੇ ਇਹ ਬੀ ਆਖਿਆ ਸੀ ਕਿ ਤੁਸੀਂ ਕੋਈ ਸਾਧੂ ਆਪਣਾ ਨਾਲ ਘੱਲੋ ਜੋ ਉਥੇ ਵਰਤਣਵਾਲੇ ਕੌਤਕ ਨੂੰ ਤੱਕੇ ਤੇ ਫਿਰ ਆਪ ਨੂੰ ਆਕੇ ਦੱਸੇ ਕਿ ਉਹ ਬੰਦਾ ਬਣ ਗਿਆ ਹੈ ਤੇ ਸੇਵਾ ਵਿਚ ਲਗ ਪਿਆ ਹੈ ਤਾਂ ਜੋ ਆਪ ਦਾ ਫਿਕਰ ਦੂਰ ਹੋਵੇ ਤੇ ਵਾਹਿਗੁਰੂ ਜੀ ਦੀ ਸ਼ਕਤੀ ਦਿਖਾਈ ਦੇਵੇ ਕਿ ਓਹ ਆਪਣੇ ਕੰਮ ਕੀਕੂੰ ਸਿਰੇ ਚਾੜ੍ਹਦਾ ਹੈ।

ਸੋ ਜੈਤਰਾਮ ਜੀ ਨੂੰ ਪਿਆਰ ਕਰਕੇ ਉਸ ਦੇ ਭਜਨ ਬੰਦਗੀ ਵਾਲੇ ਮਨ ਨੂੰ ਰਸੀਆ ਬਣਾਕੇ ਸ੍ਰੀ ਸਤਿਗੁਰੂ ਜੀ ਉਪਕਾਰੀ ਵਾਯੂ ਵਾਂਙੂ ਅਗੇ ਟੁਰ ਪਏ ਤੇ ਅਸਾਂ ਲਈ ਇਹ ਉਪਦੇਸ਼ ਦੇ ਗਏ ਕਿ ਸਦਾ ਜੀਵਨ ਨੂੰ ਸੱਚ ਪਰ ਟਿਕਾਓ ਤੇ ਅਸੂਲ ਪਰ ਖੜੇ ਹੋਕੇ ਬਨਾਵਟਾਂ ਤੋਂ ਬਚਣ ਦੇ ਯਤਨ ਵਿਚ ਤੇ ਨਾਮ ਪ੍ਰੇਮ ਵਿਚ ਰਹੋ।

---

*ਗੁਰੂ ਜੀ ਇਥੋਂ ਦੱਖਣ ਨੂੰ ਜਾ ਰਹੇ ਸੇ। ਪਰ ਬਘੌਰ ਤਕ ਜਾਕੇ ਫੇਰ ਮੁੜੇ ਤੇ ਦਿੱਲੀ ਆਏ। ਮੁੜ ਬਹਾਦਰ ਸ਼ਾਹ ਨਾਲ ਦੱਖਣ ਨੂੰ ਗਏ ਤੇ ਬੁਰਹਾਨ ਪੁਰ ਟਿਕੇ ਸਨ।

## ੫.

ਕੁਛਕੁ ਭਜਨ ਦਾਦੂ ਜੀ ਦੀ ਬਾਣੀ ਦੇ ਅਸੀਂ ਅਗੇ ਦੇਂਦੇ ਹਾਂ। ਇਨ੍ਹਾਂ ਦਾ ਪ੍ਰਯੋਜਨ ਇਹ ਹੈ ਕਿ ਇਨ੍ਹਾਂ ਵਿਚ ਗੁਰਬਾਣੀ ਦੀ ਝਲਕ ਹੈ*, ਗੁਰੂ ਆਦ-ਰਸ਼ਾਂ ਦੀ ਖੁਸ਼ਬੂ ਹੈ, ਜਾਪਦਾ ਹੈ ਕਿ ਆਪ ਸਤਿਗੁਰਾਂ ਨੂੰ ਮਿਲੇ ਹੋਸਣ ਅਰ ਕੋਈ ਸੁਖ ਸੰਜੋਗ ਪ੍ਰਾਪਤ ਕੀਤਾ ਹੋਸੀ ਤੇ ਗੁਰਬਾਣੀ ਦੀ ਵਾਕਬੀ ਪਾਈ ਹੋਸੀ। ਦਾਦੂ ਜੀ ਅਹਿਮਦਾਬਾਦ ਵਿਚ ਜਨਮੇ ਤੇ ਹਿੰਦੂ-ਸਤਾਨ ਦੇ ਹੀ ਰਹਿਣ ਵਾਲੇ ਸੇ, ਪਰ ਬਾਣੀ ਵਿਚ ਪੰਜਾਬੀ ਦੇ ਪਦ ਆਏ ਹਨ, ਬਲਕਿ ਪਹਿਰੇ ਪੰਜਾਬੀ ਵਿਚ ਹੀ ਹੈਨ; ਜੋ ਦੱਸਦੇ ਹਨ ਕਿ ਪੰਜਾਬ ਵਿਚ ਜ਼ਰੂਰ ਆਏ ਤੇ ਰਹੇ ਹੋਣਗੇ। ਪੰਜਾਬ ਵਿਚ ਆਕੇ ਰਹਿਕੇ ਗੁਰੂ ਸਾਹਿਬਾਂ ਦੇ ਦਰਸ਼ਨ ਮੇਲੇ ਹੋਣੇ ਬਹੁਤ ਹੀ ਸੰਭਵ ਤੇ ਹੋਣ ਵਾਲੀ ਗਲ ਹੈ, ਜੇ ਕੋਈ ਸੱਜਣ ਆਪ ਦੇ ਜੀਵਨ ਬਾਬਤ ਯਾ ਗੁਰੂ ਘਰ ਨਾਲ ਮੇਲ ਹੋਣ ਬਾਬਤ ਇਤਿਹਾਸਕ ਰੋਸ਼ਨੀ ਪਾ ਸੱਕੇ ਤਾਂ ਬਹੁੰ ਉਪਕਾਰ ਹੈ!

### ੧. ਆਰਤੀ ਰਾਗ ਧਨਾਸਰੀ।

ਨਿਰੰਕਾਰ ਤੇਰੀ ਆਰਤੀ ਏ ਅਨੰਤ ਭਵਨ ਕੇ ਰਾਇ॥ ਸਰਬ ਨਿਰੰਤਰ ਰਵਿ ਰਹੇ ਮਹਿਮਾ ਕਹੀ ਨ ਜਾਇ॥੧॥ ਰਹਾਉ॥ ਸੁਰ ਨਰ ਸਭਿ ਸੇਵਾ ਕਰੈਂ ਬ੍ਰਹਮਾਂ ਬਿਸਨੁ ਮਹੇਸ। ਦੇਵ ਤੁਮ੍ਹਾਰਾ ਭੇਵ ਨ ਜਾਨੈ ਪਾਰ ਨ ਪਾਵੈ ਸੇਸ। ਚੰਦ ਸੂਰ ਆਰਤੀ ਕਰੈਂ ਨਮੋ ਨਿਰੰਜਨ ਦੇਵ। ਧਰਨ ਪਵਨ ਆਕਾਸ ਅਰਾਧੈਂ ਸਭੈ ਤੁਸਾਰੀ ਸੇਵ। ਸਕਲ ਭਵਨ ਸੇਵਾ ਕਰੈਂ ਮੁਨਿ ਅਰੁ ਸਿੱਧ ਸਮਾਧ। ਦੀਨ ਲੀਨ ਹ੍ਵੈ ਰਹੇ ਸੰਤ ਜਨ ਅਵਿ-ਗਤ ਕੇ ਆਗਾਧ। ਜੈ ਜੈ ਜੀਵਨਿ ਰਾਮ ਹਮਾਰੀ ਭਗਤ ਕਰੈਂ ਲਿਵ ਲਾਇ। ਨਿਰੰਕਾਰ ਤੇਰੀ ਆਰਤੀ ਕੀਜੈ ਦਾਦੂ ਬਲਿ ਬਲਿ ਜਾਇ।

ਆਦਿ ਪਾਤਸ਼ਾਹੀ ਜੀਦੀ ਆਰਤੀ ਰਾਗ ਧਨਾ-ਸਰੀ ਵਿਚ ਹੈ, ਇਹ ਬੀ ਧਨਾਸਰੀ ਵਿਚ ਹੈ। ਖਿਆਲ, ਚੰਦ. ਸੂਰ. ਪਵਨ, ਵਲੋਂ ਆਰਤੀ ਹੋਣ ਦੇ ਉਸ ਨਾਲ ਮਿਲਦੇ ਹਨ, ਪਰ 'ਲਿਵ ਲਾਇ ਖਾਸ ਧਿਆਨ ਯੋਗ ਹੈ। ਫਿਰ ਹਿੰਦੀ ਸੰਸਕ੍ਰਿਤ ਵਾਲੇ ਪਦ 'ਨਿਰਾਕਾਰ' ਵਰਤਦੇ ਹਨ, 'ਨਿਰੰਕਾਰ' ਪੰਜਾਬ ਦਾ ਵਰਤਾਰਾ ਹੈ ਤੇ ਆਦਿ ਪਾਤਸ਼ਾਹੀ ਨੇ ਵਰਤਿਆ ਹੈ।

### ੨. ਪਹਿਰੇ। ਸ੍ਰੀ ਰਾਗ।

ਪਹਿਲੇ ਪਹਿਰੈ ਰੈਣ ਦੇ ਵਣਜਾਰਿਆ ਮਿਤ੍ਰਾ ਤੂੰ ਆਇਆ ਇਹ ਸੰਸਾਰ ਵੇ। ਮਾਇਆ ਦਾ ਰਸ ਪੀਵਣ ਲੱਗਾ ਵਿਸਰਿਆ ਸਿਰਜਣਹਾਰ ਵੇ। ਸਿਰਜਣਹਾਰ ਵਿਸਾਰਿਨ ਕੀਆ ਮਾਤ ਪਿਤਾ ਕੁਲ ਨਾਰ ਵੇ। ਝੂਠੀ ਮਾਇਆ ਆਪ ਬੰਧਾਇਆ ਚੇਤੈ ਨਹੀਂ ਗੰਵਾਰ ਵੇ। ਗੰਵਾਰ ਨ ਚੇਤੈ ਅਉਗੁਣ ਕੇਤੇ ਬੰਧਿਆ ਸਭਿ ਪਰਵਾਰ ਵੇ। ਦਾਦੂ ਦਾਸ ਕਹੈ ਵਣਜਾਰਜਾ ਤੂੰ ਆਇਆ ਇਹ ਸੰਸਾਰ ਵੇ।

ਦੂਜਾ॥ ਦੂਜੇ ਪਹਿਰੈ ਰੈਣਿ ਦੇ ਵਣਜਾਰਿਆ ਮਿਤ੍ਰਾ ਤੂੰ ਰੱਤਾ ਤਰੁਣੀ ਨਾਲ ਵੇ। ਮਾਇਆ ਮੋਹਿ ਫਿਰੈ ਮਤਵਾਲਾ ਰਾਮ ਨ ਸਕਿਆ ਸੰਭਾਲ ਵੇ। ਰਾਮ ਨ ਸੰਭਾਰੇ ਰੱਤਾ ਨਾਰੇ ਅੰਧਿ ਨ ਸੂਝੈ ਕਾਲ ਵੇ। ਹਰਿ ਨਾਹਿ ਧਿਆਇਆ ਜਨਮ ਗੰਵਾਇਆ ਦਹਿ ਦਿਸ ਫੂਟੇ ਤਾਲਿ ਵੇ। ਦਹਿ ਦਿਸ ਫੂਟਾ ਨੀਰ ਨਿਖੂਟਾ ਲੇਖਾ ਦੇਵਣ ਸਾਲ ਵੇ। ਦਾਦੂ ਦਾਸਿ ਕਹੈ ਵਣਜਾਰਜਾ ਤੂੰ ਰੱਤਾ ਤਰੁਣੀ ਨਾਲ ਵੇ॥ ੨॥

ਤੀਜਾ॥ ਤੀਜੇ ਪਹਿਰੈ ਰੈਣ ਦੇ ਵਣਜਾਰਿਆ ਮਿਤ੍ਰਾ ਤੈ ਬਹੁਤ ਉਠਾਇਆ ਭਾਰ ਵੇ। ਜੋ ਮਨ ਭਾਇਆ ਸੋ ਕਰ ਆਇਆ ਨਾ ਕੁਛ ਕੀਆ ਬਿਚਾਰ ਵੇ। ਬਿਚਾਰ ਨ ਕੀਆ ਨਾਂਵ ਨ ਲੀਆ ਕਿਉਂ ਕਰ ਲੰਘੈ ਪਾਰ ਵੇ। ਪਾਰ ਨ ਪਾਵੈ ਫਿਰ ਪਛੁਤਾਵੈ ਡੂਬਣ ਲਗਾ ਭਾਰ ਵੇ। ਡੂਬਨ ਲੱਗਾ ਬੇੜਾ ਭੱਗਾ ਹਾਥ ਨ ਆਇਆ ਸਾਰ ਵੇ। ਦਾਦੂ ਦਾਸ ਕਹੈ ਵਣਿਜਾਰਜਾ ਤੈਂ ਬਹੁਤ ਉਠਾਇਆ ਭਾਰ ਵੇ॥ ੩॥

ਚੌਥਾ॥ ਚਉਥੇ ਪਹਿਰੈ ਰੈਣ ਦੇ ਵਣਜਾਰਿਆ ਮਿਤ੍ਰਾ ਤੂੰ ਪੱਕਾ ਹੋਇਆ ਪੀਰ ਵੇ। ਜੋਬਨ ਗਇਆ ਜਰਾ ਬਿਆਪੀ ਨਾਹੀਂ ਸੁਧ ਸਰੀਰ

---

*ਦਾਦੂ ਜੀ ਦੀ ਬਾਣੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਈ ਭਗਤ ਬਾਣੀ ਨਾਲ ਭੀ ਕਈ ਥਾਈਂ ਮੇਲ ਦਿੱਸ ਪੈਂਦਾ ਹੈ, ਭਗਤ ਬਾਣੀ ਤਾਂ ਹਿੰਦ ਵਿਚ ਪਰਚਲਿਤ ਹੋਸੀ ਹੀ।

ਵੇ । ਸੁਧ ਨ ਪਾਈ ਰੈਣ ਗਵਾਈ ਨੈਨਉ ਆਇਆ ਨੀਰ ਵੇ। ਭਉਜਲ ਬੇੜਾ ਡੁੱਬਣ ਲਗਾ ਕੋਇ ਨ ਬੰਧੈ ਧੀਰ ਵੇ। ਕੋਈ ਧੀਰ ਨ ਬੰਧੈ ਜਮ ਕੇ ਫੰਧੈ ਕਿਉਂ ਕਰ ਲੰਘੈ ਧੀਰ ਵੇ। ਦਾਦੂ ਦਾਸ ਕਹੈ ਵਣਜਾਰੜਾ ਤੂੰ ਪੱਕਾ ਹੋਇਆ ਪੀਰ ਵੇ ॥ ੪ ॥

ਆਦਿ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਰੀ ਰਾਗ ਵਿਚ ਪਹਿਰੇ ਉਚਾਰਨ ਕੀਤੇ ਹਨ, ਦਾਦੂ ਜੀ ਨੇ ਵੀ ਸਿਰੀ ਰਾਗ ਹੀ ਪਹਿਰੇ ਉਚਾਰਨ ਵਾਸਤੇ ਲੀਤਾ ਹੈ। ਗੁਰੂ ਜੀ ਨੇ ਵਣਜਾਰੇ ਦੇ ਪ੍ਰਤੂ ਮਰਨ ਪਰਥਾਇ ਇਹ ਸ਼ਬਦ ਉਚਾਰਿਆ ਸੀ, ਦਾਦੂ ਜੀ ਨੇ ਬੀ ਸੰਬੋਧਨ ਵਣਜਾਰੇ ਦਾ ਹੀ ਲੈ ਲੀਤਾ ਹੈ। ਓਥੇ ਬੀ ਪਦ ਵਣਜਾਰਿਆ ਮਿੱਤ੍ਰਾ ਹੈ ਏਥੇ ਬੀ ਪਦ ਵਣਜਾਰਿਆ ਮਿੱਤ੍ਰਾ ਹੀ ਵਰਤਿਆ ਹੈ। ਗੁਰੂ ਨਾਨਕ ਦੇਵ ਜੀ ਦੀ ਬੋਲੀ ਪੰਜਾਬੀ ਹੈ. ਇੱਥੇ ਬੀ ਪੰਜਾਬੀ ਵਰਤੀ ਗਈ ਹੈ, ਚਾਹੇ ਸ੍ਰੀ ਦਾਦੂ ਜੀ ਪੰਜਾਬੀ ਨਹੀਂ ਸਨ। ਇਥੋਂ ਹੀ ਪੱਕਾ ਅਨੁਮਾਨ ਹੁੰਦਾ ਹੈ ਕਿ ਆਪ ਨਾ ਕੇਵਲ ਪੰਜਾਬ ਵਿਚ ਆਏ ਸਗੋਂ ਪੰਜਾਬ ਵਿਚ ਇਤਨਾ ਚਿਰ ਰਹੇ ਕਿ ਇਥੋਂ ਦੀ ਬੋਲੀ ਵਿਚ ਕਵਿਤਾ ਰਚਣ ਲਗ ਪਏ। ਫਿਰ ਪਹਿਰੇ ਲਿਖਣੇ ਤੇ ਸਿਰੀ ਰਾਗ ਵਿਚ ਲਿਖਣੇ ਤੇ ਛੇ ਤੁਕੇ ਬੰਦ ਗੁਰਬਾਣੀ ਦੇ ਪਹਿਰਿਆਂ ਵਾਂਗੂ ਲਿਖਣੇ, ਇਕ ਤੁਕ ਨੂੰ ਪਲਟਾ ਦੇਣਾ ਉਸੇ ਤਰ੍ਹਾਂ, ਚੌਹਾਂ ਪਹਿਰਿਆਂ ਵਿਚ ਗੁਰਬਾਨੀ ਵਾਂਙ ਚਾਰ ਅਵਸਥਾ ਲਿਖਣੀਆਂ ਬਿਨਾਂ ਗੁਰਬਾਣੀ ਦੇ ਪਹਿਰਿਆਂ ਨਾਲ ਪੂਰੀ ਵਾਕਫੀ ਦੇ ਹੋ ਨਹੀਂ ਸਕਦਾ। ਇਸ ਲਈ ਇਹ ਅਨੁਮਾਨ ਕਰਨਾ ਕਿ ਦਾਦੂ ਜੀ ਨੇ ਗੁਰਬਾਣੀ ਦੇ ਚਸ਼ਮੇਂ ਤੋਂ ਅੰਮ੍ਰਿਤ ਪੀਤਾ ਸੀ ਸੱਚ ਤੋਂ ਦੂਰ ਨਹੀਂ ਹੋਵੇਗਾ।

### ੩. ਰਾਗ ਟੋਡੀ। ਕਾਫੀ।

ਨਾਉ ਰੇ ਨਾਉ ਰੇ ਨਾਉ ਰੇ। ਸਗਲ ਸਿਰੋਮਣਿ ਨਾਉ ਰੇ। ਮੈਂ ਬਲਿਹਾਰੀ ਜਾਉਂ ਰੇ ॥ ੧ ॥ ਰਹਾਉ ॥ ਦੁਤਰਿ ਤਾਰੈ ਪਾਰ ਉਤਾਰੈ ਨਰਕ ਨਿਵਾਰੈ ਨਾਉ ਰੇ। ਤਾਰਨ ਹਾਰਾ ਭਉਜਲ ਪਾਰਾ ਨਿਰਮਲ ਸਾਚਾ ਨਾਉ ਰੇ। ਨੂਰ ਦਿਖਾਵੈ ਤੇਜ ਮਿਲਾਵੈ ਜੋਤਿ ਜਗਾਵੈ ਨਾਉਂ ਰੇ। ਸਭ ਸੁਖਦਾਤਾ ਅੰਮ੍ਰਿਤ ਰਾਤਾ ਦਾਦੂ ਮਾਤਾਨਾਉ ਰੇ।

ਹਿੰਦੀ ਸੰਸਕ੍ਰਿਤ ਵਿਚ ਪਦ 'ਨਾਮ' ਵਰਤੀਂਦਾ ਹੈ। 'ਨਾਉਂ' ਠੇਠ ਪੰਜਾਬੀ ਪਦ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਦਿ ਪਾਤਸ਼ਾਹੀ ਤੋਂ ਵਰਤੀਣਾ ਆਰੰਭ ਹੋਇਆ ਹੈ। ਹਿੰਦੀ ਪਦ 'ਭਵਜਲ' ਹੈ, 'ਭਉਜਲ' ਪੰਜਾਬੀ ਹੈ, 'ਸਗਲ' ਵੀ 'ਸਕਲ' ਪਦ ਦੀ ਪੰਜਾਬੀ ਸਰਤ ਹੈ।

### ੪. ਫੁਨਹੇ।

ਮਾਪ ਮਾਪ ਦਰਯਾਉ ਦਿਵਾਨੇ ਹੋਇ ਰਹੇ ॥ ਅੰਤ ਨ ਪਾਰਾਵਾਰ ਔਰ ਆਗੇ ਗਏ। ਚਲਿ ਚਲਿ ਰਹਿ ਗਏ ਹਾਰ ਅੰਤ ਨ ਪਾਈਐ ॥ ਦਾਦੂ ਥਾਕਾ ਪੰਥ ਤਹਾਂ ਅਬਿ ਪਾਈਐ ॥

'ਫੁਨਹੇ' ਇਸ ਛੰਦ ਦਾ ਨਾਮ ਪੰਜਾਬੀ ਹੈ ਜੋ ਸੰਸਕ੍ਰਿਤ ਦੇ ਪੁਨਾ ਪਦ ਤੋਂ ਬਣਿਆਂ ਹੈ। ਪੁਰਾਤਨ ਨਾਮ ਚਾਂਦ੍ਰਾਯਣ ਤੇ ਅੜਿਲ*ਹੈਸੀ।ਸਭ ਤੋਂ ਵਧੀਕ ਪ੍ਰਸਿੱਧ ਫੁਨਹੇ ਪੰਜਵੀਂ ਪਾਤਸ਼ਾਹੀ ਦੇ ਹਨ। ਦਾਦੂ ਜੀ ਦੀ ਰਚਨਾ ਵਿਚ ਬੀ ਇਹ ਛੰਦ ਵਰਤਕੇ ਨਾਮ 'ਫੁਨਹੇ' ਦਿਤਾ ਹੈ। ਵਜੀਦ ਤੇ ਕਾਮਠ ਦਾਸਫਕੀਰਾਂ ਨੇ ਬੀ 'ਫੁਨਹੇ' ਇਸੇ ਵਜ਼ਨ ਤੇ ਪੰਜਾਬੀ ਵਿਚ ਕਹੇ ਹਨ।

### ੫. ਰਾਗ ਕਾਨ੍ਹੜਾ

ਆਉ ਵੇ ਸਜਣ ਆਉ ॥ ਸਿਰ ਪਰ ਧਰ ਪਾਉ ਵੇ ਸਜਣ ਆਉ ॥ ਜਾਨੀ ਮੈਂਡਾ ਜਿੰਦ ਅਸਾਡੇ ਤੂੰ ਰਾਵੇਂ ਦਾ ਰਾਉ ਵੇ ॥੧॥ ਰਹਾਉ ॥ ਇੱਥਾਂ ਉੱਥਾਂ ਜਿੱਥਾਂ ਕਿੱਥਾਂ ਹਉਂ ਜੀਵਾਂ ਤੁਝ ਨਾਲ ਵੇ। ਮੀਆਂ ਮੈਂਡਾ ਆਉ ਅਸਾਡੇ ਤੂੰ ਲਾਲੋਂ ਸਿਰ ਲਾਲ ਵੇ ॥ ੧ ॥ ਤਨ ਡੇਵਾਂ ਔ ਮਨ ਭੀ ਡੇਵਾਂ ਡੇਵਾਂ ਪਿੰਡ ਪਰਾਨ ਵੇ। ਸੱਚਾ ਸਾਂਈਂ ਮਿੱਲਿ ਇਥਾਈਂ ਜਿੰਦ ਕਰਾਂ ਕੁਰਬਾਨ ਵੇ। ਤੂੰ ਪਾਕੋਂ ਸਿਰ ਪਾਕ ਵੇ ਸਜਣ ਤੂੰ ਖੂਬੋਂ ਸਿਰ ਖੂਬ ॥ ਦਾਦੂ ਭਾਵੇ ਸੱਜਨ ਆਵੇ ਤੂੰ ਮਿੱਠਾ ਮਹਿਬੂਬ ਵੇ।

ਇਹ ਠੇਠ ਪੰਜਾਬੀ ਹੈ। ਸਗੋਂ ਇਸ ਵਿਚ ਪਦ, ਇੱਥਾਂ, ਉੱਥਾਂ, ਮੈਂਡਾ ਡੇਵਾਂ ਇਥਾਂਈ, ਲਹਿੰਦਾ ਪੰਜਾਬੀ ਦੇ ਹਨ।

---

*ਅੜਿਲ ਦੇ ਚਾਰ ਰੂਪ ਹਨ, ਤੀਸਰਾ ਤੇ ਚੌਥਾ ਫੁਨਹੇ ਨਾਲ ਮਿਲਦੇ ਹਨ।

੬. ਰਾਗ ਕਿਦਾਰਾ ॥
ਹਮਾਰੇ ਤੁਮਹੀਂ ਹੋ ਰਛਪਾਲ॥ਤੁਮ ਬਿਨ ਅਉਰ ਨਹੀ ਕੋ ਮੇਰੇ ਭਉ ਦੁਖ ਮੇਟਨਹਾਰ ॥ ੧ ॥ ਰਹਾਉ ॥ ਬੈਰੀ ਪੰਜ ਨਿਮਖ ਨਹੀਂ ਨਿਆਰੇ ਰੋਕ ਰਹੇ ਜਮ ਕਾਲ ॥ ਹਾ ਜਗਦੀਸ ਦਾਸ ਦੁਖ ਪਾਵੈ ਸੁਆਮੀ ਕਰਉ ਸੰਭਾਲ ॥੧॥ ਤੁਮ ਬਿਨ ਰਾਮ ਦਹੈਂ ਇਹ ਦੰਦਰ ਦਸਹੂੰ ਦਿਸਾ ਸਭ ਸਾਲ। ਦੇਖਤ ਦੀਨ ਦੁਖੀ ਕਿਉਂ ਕੀਜੈ ਤੁਮ ਹੋ ਦੀਨ ਦਿਆਲ ॥ ਨਿਰਭਉ ਨਾਉਂ ਹੇਤਿ ਹਰਿ ਦੀਜੈ ਦਰਸਨ ਪਰਸਨ ਲਾਲ ॥ ਦਾਦੂ ਦੀਨ ਲੀਨ ਕਰ ਲੀਜੈ ਮੇਟਹੁ ਸਭੈ ਜੰਜਾਲ ॥

ਪਦ 'ਨਿਰਭਉ' ਤੇ 'ਨਾਉ' ਠੇਠ ਪੰਜਾਬੀ ਤੇ ਗੁਰੂ ਨਾਨਕ ਦੇਵ ਜੀ ਨੇ ਵਰਤੇ ਹਨ। 'ਹੇਤ' ਪਦ ਵੀ ਪੰਜਾਬੀ ਰੂਪ ਹੈ 'ਹਿਤ ਦਾ ਤੇ ਗੁਰਬਾਣੀ ਵਿਚ ਹੈ।

ਸੋ ਉਪਰ ਦਿੱਤੀਆਂ ਵੰਨਕੀਆਂ ਤੋਂ ਅੰਦਰਲੀ ਉਗਾਹ। ਮਿਲਦੀ ਹੈ ਕਿ ਸ੍ਰੀ ਦਾਦੂ ਜੀ ਪੰਜਾਬੀ ਵਿਚ ਲਿਖ ਸਕਣ ਵਾਲੇ, ਗੁਰਬਾਣੀ ਦੇ ਵਾਕਫ, ਗੁਰਬਾਣੀ ਦੀ ਉੱਚ ਖਿਆਲੀ ਤੋਂ ਜਾਣਕਾਰ ਤੇ ਲਾਭ ਉਠਾਏ ਹੋਏ ਸੱਜਣ ਸਨ। ਗੁਰੂ ਘਰ ਨਾਲ ਆਪ ਦਾ ਚੰਗਾ ਤਅੱਲਕ ਪਿਆ ਹੋਣਾ ਸੁਹਣਾ ਅਨੁਮਾਨ ਹੋ ਰਿਹਾ ਹੈ। ਦਸਮੇ ਗੁਰੂ ਜੀ ਦੀ ਮਹੰਤ ਪੁਰ ਮਿਹਰ ਦਾ ਕਾਰਨ ਇਹੋ ਹੋ ਸਕਦਾ ਹੈ ਤੇ ਮਹੰਤ ਜੈਤਰਾਮ ਜੀ ਦਾ ਪ੍ਰੇਮ ਤੇ ਸਤਿਕਾਰ ਦਾ ਕਾਰਣ ਬੀ ਇਹੀ ਹੋਵੇ ਤਾਂ ਸੱਚ ਤੋਂ ਦੂਰ ਨਹੀਂ ਸਮਝਣਾ ਚਾਹੀਦੇ।

—o—

## ੯੦. ਪੁਸ਼ਕਰ—ਚੇਤਨ ਬ੍ਰਾਹਮਣ ਤੇ ਭਾਈ ਪ੍ਰਿਥੀ*।

ਸਨੇ ਸਨੇ ਵਿਚਰਦੇ ਸ੍ਰੀ ਗੁਰੂ ਜੀ ਪੁਸ਼ਕਰ ਪਹੁੰਚੇ। ਇਹ ਟਿਕਾਣਾ ਅਜਮੇਰ ਤੋਂ ਤ੍ਰੈ ਕੁ ਕੋਹ ਤੇ ਇਕ ਭਾਰੀ ਝੀਲ ਹੈ, ਜੋ ਹਿੰਦੂਆਂ ਦਾ ਇਕ ਮਹਾਨ ਤੀਰਥ ਹੈ। ਇਥੇ ਅੱਪੜਕੇ ਬਾਹਰ ਡੇਰਾ ਕੀਤਾ ਤੇ ਅਗਲੇ ਦਿਨ ਉਸ ਘਾਟ ਇਸ਼ਨਾਨ ਕੀਤਾ ਜਿੱਥੇ ਕਦੇ ਗੁਰੂ ਨਾਨਕ ਦੇਵ ਜੀ ਠਹਿਰੇ ਸਨ†। ਗੁਰੂ ਨਾਨਕ ਦੇਵ ਜੀ ਨੂੰ ਏਥੇ ਬੀ ਸਿਧਿ ਆਕੇ ਮਿਲੇ ਸਨ ਤੇ ਕੁਛ ਚਰਚਾ ਕੀਤੀ ਸਾਨੇ ਤੇ ਉਸ ਚਰਚਾ ਵਿਚ ਸੰਤੁਸ਼ਟ ਹੋਕੇ ਯਸ਼ ਕਰਦੇ ਵਿਦਾ ਹੋਏ ਸਨ। ਗੁਰੂ ਗੋਬਿੰਦ ਸਿੰਘ' ਜੀ ਆਏ ਸੁਣਕੇ 'ਚੇਤਨ' ਬ੍ਰਾਹਮਣ ਆ ਮਿਲਿਆ ਤੇ ਦਾਨ ਪਾਕੇ ਸੁਖੀ ਹੋਇਆ। ਗੁਰੂ ਜੀ ਦਾ ਨਾਮ ਸੁਣਕੇ ਤੇ ਇਹ ਪਤਾ ਪਾਕੇ ਕਿ 'ਚੇਤਨ' ਬ੍ਰਾਹਮਣ ਬੜੀ ਸੁਧਾਨਾਲ ਜਾਕੇ ਮਿਲਿਆ ਹੈ, ਉਸ ਥਾਂ ਦੇ ਹੋਰ ਬ੍ਰਾਹਮਣ ਤੇ ਬਣੀਏ ਆਦਿ ਲੋਕ ਦਰਸ਼ਨਾਂ ਨੂੰ ਆਏ। ਖਾਲਸੇ ਦਾ ਰੰਗ ਰੂਪ ਸਭ ਨਵਾਂ ਦੇਖ ਕੇ ਪੁੱਛਣ ਲਗੇ 'ਇਨ੍ਹਾਂ ਸਿਖਾਂ ਦੀ ਜਾਤ ਕੀ ਹੈ? ਹਿੰਦੂ ਹਨ ਕਿਕੁਛ ਹੋਰ'? ਤਦ ਉਨ੍ਹਾਂ ਨੂੰ ਦੱਸਿਆ ਗਿਆ ਕਿ ਇਹ ਤੀਸਰਾ ਪੰਥ ਹੈ, ਧਰਮ ਰਖਯਾ ਲਈ ਰਚਿਆ ਗਿਆ ਹੈ। ਮਜ਼ਲੂਮ ਹਿੰਦੂ ਜਾਤੀ, ਸਾਧੂ ਬ੍ਰਾਹਮਣ ਸਭ ਦੀ ਰਖਯਾ ਕਰ ਰਿਹਾ ਹੈ ਤੇ ਕਰੇਗਾ, ਖਾਲਸੇ ਦੇ ਹਾਲ ਤੇ ਮਾਰੀਆਂ ਤੇਗਾਂ ਦੇ ਸਮਾਚਾਰ ਸੁਣਕੇ ਸਭ ਲੋਕ ਖੁਸ਼ ਹੋਏ ਤੇ ਮੱਥਾ ਟੇਕਕੇ ਵਿਦਾ ਹੋਏ। ਜਿਤਨੇ ਦਿਨ ਗੁਰੂ ਜੀ ਟਿਕੇ, ਦੀਵਾਨ ਸਜਦੇ ਰਹੇ, ਲੋਕੀ ਆਉਂਦੇ ਰਹੇ ਤੇ ਕਈਆਂ ਦਾ ਉਧਾਰ ਹੋਯਾ।

ਇਨ੍ਹਾਂ ਵਿਚੋਂ ਯਾਦ ਵਿਚ ਤੇ ਲਿਖਤ ਵਿਚ ਰਹਿ ਗਈ ਇਕ ਵਾਰਤਾ ਭਾਈ ਪ੍ਰਿਥੀ ਜੀ ਦੀ ਹੈ। ਆਪ ਬੀ ਬ੍ਰਾਹਮਣ ਹੀ ਸੇ ਤੇ ਪੰਜਾਬੀ ਸੇ, ਮੱਕੇ ਵਿਚਆਪ ਦਾ ਜਨਮ ਪਿੰਡ ਸੀ. ਪਰ ਤਪੱਸਯਾ ਕਰਨ ਦੀ ਖ਼ਾਤਰ ਘਰੋਂ ਨਿਕਲੇ ਤੀਰਥਾਟਨ ਕਰਦੇ ਪੁਸ਼ਕਰ

*ਇਹ ਲੇਖ ਇਸ ਸੰਚੇ ਲਈ ਸਤੰਬਰ ੧੯੪੨ (ਪੰ: ਗੁ: ਨਾ: ਸਾ: ੪੭੩) ਨੂੰ ਲਿਖਕੇ ਸ਼ਾਮਲ ਕੀਤਾ ਗਿਆ ਸੀ।

†ਇਸ ਥਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ..ਅਸਥਾਨ ਤੋਂ 'ਗੋਬਿੰਦ ਘਾਟ' ਸੱਦਦੇ ਸਨ ॥ ਅਸਾਂ ਪਹਿਲੀ ਵੇਰ ਜਦ ਥਾਂ ਡਿੱਠਾ ਤਾਂ ਲਕੀ ਡਖਰ ਨਾਲ ਇਹ ਗੱਲ ਦੱਸਦੇ ਹੁੰਦੇ ਸਨ, ਪਰ ਹੁਣ ਕੁਛ ਇਹ ਨਾਉਂ ਤੇ ਸਾਖੀ ਬਦਲਣ ਦਾ ਯਤਨ ਹੋ ਰਿਹਾ ਹੈ।

ਟਿਕ ਗਏ ਸਨ। ਯੋਗ ਸਾਧਨ, ਤਪ, ਹਠ ਬ੍ਰਤ ਉਗ੍ਰ ਕੀਤੇ ਸੇ, ਪਰ ਹ੍ਰਿਦੇ ਦੀ ਠੰਢ ਪ੍ਰਾਪਤ ਨਹੀਂ ਸੀ ਹੋਈ। ਗੁਰੂ ਜੀ ਦਾ ਨਾਮ, ਗੁਰ ਨਾਨਕ ਦੀ ਗਾਦੀ, ਪ੍ਰਜਾ ਰਖਯਾ ਦੇ ਹਾਲ ਸੁਣਕੇ 'ਪ੍ਰਿਥੀ' ਬ੍ਰਾਹਮਣ ਦਰਸ਼ਨਾਂ ਨੂੰ ਆਇਆ। ਅਗੇ ਦੀਵਾਨ ਸਜ ਰਿਹਾ ਤੇ ਕੀਰਤਨ ਹੋ ਰਿਹਾ ਸੀ। ਪ੍ਰਿਥੀ ਜੀ ਦੂਰੋਂ ਦਰਸ਼ਨ ਕਰਕੇ ਆਪ ਤੋਂ ਆਪ ਨਿਉਂ ਗਏ ਤੇ ਨਮਸਕਾਰ ਕਰਕੇ ਓਥੇ ਹੀ ਬਹਿ ਗਏ। ਤਪਾਂ ਨਾਲ ਸਾਧੇ ਮਨ ਤੇ ਕੀਰਤਨ ਦਾ ਅਸਰ ਤੇ ਦਰਸ਼ਨ ਦਾ ਪ੍ਰਭਾਵ ਵਿਸਮਾਦੀ ਰੰਗ ਲਾ ਗਿਆ। ਮਨ ਕਿਸੇ ਅਸਚਰਜ ਦੇ ਰਸ ਵਿਚ ਜੁੜ ਗਿਆ। ਅਜ ਆਪੇ ਵਿਚੋਂ ਆਪੇ ਦਾ ਰਸ ਆਇਆ। ਭੋਗ ਪੈ ਗਿਆ ਤਾਂ ਆਪ ਉਥੋਂ ਹੀ ਰਸ ਮੱਤੇ ਅਪਣੇ ਟਿਕਾਣੇ ਚਲੇ ਗਏ। ਅਗਲੇ ਦਿਨ ਅੰਮ੍ਰਿਤ ਵੇਲੇ ਫੇਰ ਆਏ। ਆਸਾ ਦੀ ਵਾਰ ਸੁਣੀ, ਭੋਗ ਪੈਣ ਦੇ ਮਗਰੋਂ ਜਦੋਂ ਗੁਰੂ ਜੀ ਉਠੇ ਤੇ ਦੂਰ ਇਕੱਲੇ ਜਾ ਟਿਕੇ ਪ੍ਰਿਥੀ ਜੀ ਮਗਰੇ ਗਏ ਤੇ ਏਥੇ ਆਪ ਨੇ ਆਪਣੇ ਤਪ ਹਠ ਬ੍ਰਤਾਂ ਦੇ ਸਾਧਨ ਤੇ ਛੇ ਸ਼ਾਸਤ੍ਰਾਂ ਦੀਆਂ ਘੋਖਨਾ ਦੀਆਂ ਮਿਹਨਤਾਂ ਸੁਣਾਕੇ ਆਪਣੇ ਖੁਸ਼ਕ ਰਹਿਣ ਦਾ ਤੇ ਕੀਰਤਨ ਨਾਲ ਰਸ ਵਿਚ ਆਕੇ ਨਿਰੁੱਧ ਹੋ ਜਾਣ ਦਾ ਨਵਾਂ ਤਜਰਬਾ ਕਹਿਕੇ ਅਰਜ਼ਗੁਜ਼ਾਰੀ ਕਿ ਮੇਰੀ ਕਲਯਾਨ ਕਰੋ। ਸ੍ਰੀ ਗੁਰੂ ਜੀ ਨੇ ਆਪਣਾ ਪ੍ਰੇਮ ਮਾਰਗ ਉਸ ਨੂੰ ਸਮਝਾਇਆ। ਵਾਹਿਗੁਰੂ ਜੀ, ਜੋ 'ਪ੍ਰੇਯ' ਰੂਪ ਹਨ, ਉਨ੍ਹਾਂ ਦੀ ਪ੍ਰਾਪਤੀ ਮਨ ਦੇ 'ਪ੍ਰੇਮ' ਦੁਆਰਾ ਦੱਸੀ ਤੇ ਪ੍ਰੇਮ ਲਈ ਵਾਹਿਗੁਰੂ ਜੀ ਦੀ ਸਿਫਤ ਸਲਾਹ ਦਾ ਮਾਰਗ ਸਮਝਾਯਾ। ਸਿਫਤ ਸਲਾਹ ਵਾਲਾ ਆਪਣੇ ਪਜਾਰੇ ਦੇ ਨਾਮ ਸਿਮਰਨ ਵਿਚ ਲੱਗਾ ਹੋਇਆ ਉਸ ਨੂੰ ਪ੍ਰਾਪਤ ਹੋ ਜਾਂਦਾ ਹੈ ਕਸ਼ਟ ਸਾਧਨਾਂ ਦੀ ਲੋੜ ਨਹੀਂ ਰਹਿੰਦੀ। ਇਉਂ ਸੁਣਕੇ ਤੇ ਪਰਤੱਏ ਤਜਰਬਾ ਦੇਖਕੇ ਪ੍ਰਿਥੀ ਗੁਰੂ ਮਾਰਗ ਵਿਚ ਆਕੇ ਸਿਖ ਹੋਕੇ ਸੁਖੀ ਹੋ ਗਿਆ। ਜਦੋਂ ਪ੍ਰਿਥੀ ਜੀ ਪੁਸ਼ਕਰ ਤੋਂ ਵਿਦਾ ਹੋਣ ਲਗੇ ਤਾਂ ਭਾਈ ਪ੍ਰਿਥੀ ਨੂੰ ਆਗਯਾ ਕੀਤੀ ਕਿ ਪੰਜਾਬ ਆਪਣੇ ਇਲਾਕੇ ਵਿਚ ਜਾਓ ਤੇ ਗੁਰਸਿਖੀ ਦਾ ਪ੍ਰਚਾਰ ਕਰੋ।

ਭਾਈ ਪ੍ਰਿਥੀ ਜੀ ਪੰਜਾਬ ਆ ਗਏ, ਲਾਹੌਰ ਦੇ ਜ਼ਿਲੇ ਪਿੰਡ ਮਾਣਕ ਆ ਡੇਰਾ ਲਾਇਆ। ਗੁਰੂ ਕਾ ਯਸ਼ ਤੇ ਹਰੀ ਕੀਰਤਨ ਸ਼ੁਰੂ ਕਰ ਦਿਤਾ। ਆਪ ਦੇ ਉੱਚ ਜੀਵਨ, ਪਵਿਤ੍ਰ ਕਰਨੀ, ਆਤਮਿਕ ਪ੍ਰਭਾਵ ਤੇ ਸਤਿਸੰਗ ਨਾਲ ਸਾਰੇ ਇਲਾਕੇ ਵਿਚ ਸਿਖੀ ਫੈਲ ਗਈ। ਆਪ ਸਹਿਜਧਾਰੀ ਸਨ, ਆਪ ਦੇ ਉਪਦੇਸ਼ ਨਾਲ ਅਨੇਕਾਂ ਸਿੰਘ ਸਜੇ, ਇਹ ਡੇਰਾ ਹੁਣ ਤੱਕ ਵਸਦਾ ਹੈ।

## ਇਤਿਹਾਸਕ ਪਹਿਲੂ

ਭਾਈ ਪ੍ਰਿਥੀ ਜੀ ਦੇ ਡੇਰੇ ਦੇ ਮਹੰਤ ਮਿਹਰਦਾਸ ਜੀ ਨੇ ਮੁਆਫੀ ਦੀ ਪੁੱਛਗਿਛ ਸਮੇਂ ੨੭ ਅਪ੍ਰੈਲ ਸੰਨ ੧੮੬੬ ਨੂੰ ਡਿਪਟੀ ਕਮਿਸ਼ਨਰ ਲਾਹੌਰ ਪਾਸ ਇਕ ਦਰਖਾਸਤ ਵਿਚ ਇਹ ਗੱਲ ਲਿਖੀ ਸੀ ਕਿ ਇਹ ਡੇਰਾ ਭਾਈ ਪ੍ਰਿਥੀ ਜੀ ਦਾ ਹੈ ਜੋ ਦਸਮੇਂ ਪਾਤਸ਼ਾਹ ਜੀ ਦੇ ਪੂਰਨ ਸਿਖ ਹੋਏ ਹਨ।

ਇਸੀ ਤਰ੍ਹਾਂ ਜਨਵਰੀ ੧੯੦੫ ਵਿਚ ਗੁਰਦੁਆਰੇ ਦੇ ਸੇਵਾਦਾਰਾਂ ਨੇ ਸਰਦਾਰ ਅਬਦੁਲ ਰਹਿਮਾਨ ਡਿਪਟੀ ਕੁਲੇਕਟਰ ਨੂੰ ਗੁਰਦੁਆਰੇ ਦੇ ਹਾਲ ਦੱਸੇ। ਉਕਤ ਸਰਦਾਰ ਨੇ ਜੋ ਸਰਟੀਫੀਕੇਟ ਦਿਤਾ ਉਸ ਵਿਚ ਲਿਖਿਆ ਹੈ ੧੭੬੩ ਬਿਕ੍ਰਮੀ ਵਿਚ ਬਹਾਦਰ ਸ਼ਾਹ ਦੇ ਰਾਜ ਵਿਚ ਭਾਈ ਪ੍ਰਿਥੀ ਜੀ ਨੇ ਇਹ ਡੇਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨਾਲ ਕਾਇਮ ਕੀਤਾ। ਇਥੇ ਲੰਗਰ ਚਲਾਇਆ ਤੇ ਪ੍ਰਚਾਰ ਆਰੰਭਿਆ।

---

**ਸੂਚਨਾ**–ਪੁਸ਼ਕਰ ਤੋਂ ਟੁਰਕੇ ਆਪ ਲਾਲੀ, ਘਮਰੌਦਾ ਤੇ ਕੁਲਾਯਤ ਹੁੰਦੇ ਹੋਏ ਜਾ ਰਹੇ ਸਨ ਕਿ ਰਸਤੇ ਵਿਚ (ਸੂਰਜ ਪ੍ਰਕਾਸ਼ ਅਨੁਸਾਰ) ਭਾਈ ਦਯਾ ਸਿੰਘ ਜੀ ਦੱਖਣ ਤੋਂ ਆ ਮਿਲੇ, ਤੇ ਉਨ੍ਹਾਂ ਦੱਸਿਆ ਕਿ ਔਰੰਗਜ਼ੇਬ ਨੇ ਦਿੱਲੀ ਪਰਵਾਨੇ ਲਿਖ ਭੇਜੇ ਹਨ ਕਿ ਸਤਿਗੁਰੂ ਜੀ ਜਿਸ ਪਾਸ ਜਾਣ, ਕੋਈ ਅਗੋਂ ਜੰਗ ਨਾ ਕਰੇ, ਜਿਥੇ ਚਾਹੁਣ ਵਿਚਰਨ। ਇਹ ਬੀ ਦੱਸਿਆ ਕਿ ਗਰਜਦਾਰ ਦਿੱਲੀ ਵਲ ਚਲੇ ਗਏ ਸਨ ਤੇ ਅਸੀਂ ਆਪ ਦੀ ਸੁਧ ਇਧਰ ਦੀ ਪਾਕੇ ਇਥੇ ਆ ਪਹੁੰਚੇ ਹਾਂ ਤੇ ਇਹ ਬੀ ਖਬਰ ਓਥੇ ਆਮ ਫੈਲ ਗਈ ਹੈ ਕਿ ਔਰੰਗਜ਼ੇਬ ਬੀਮਾਰ ਹੋ ਗਿਆ ਹੈ ਤੇ ਬੜਾ ਸਖਤ ਬੀਮਾਰ ਹੈ। ਏਥੇ ਹੀ ਕਿਸੇ ਮੁਕਾਮ ਤੇ ਸਾਹਿਬ ਰਾਮ ਕੌਰ ਜੀ ਦੀ ਮਾਤਾ ਭਾਈ ਰਾਮ ਕੌਰ ਜੀ ਨੂੰ ਦੱਖਣ ਵਲੋਂ ਮੋੜਕੇ ਨਾਲ ਲੈ ਜਾਣ ਲਈ ਆ ਮਿਲੀ। ਇਸ ਲਈ ਇਥੇ ਸਾਹਿਬ ਰਾਮ ਕੌਰ ਜੀ ਦਾ ਹਾਲ ਦੇਂਦੇ ਹਾਂ, ਜੋ ਉਨ੍ਹਾਂ ਦਾ ਮਾਨੋਂ ਜੀਵਨ ਹੈ:—

# ੯੧. ਭਾਈ ਸਾਹਿਬ ਭਾਈ ਰਾਮ ਕੌਰ ਜੀ

ਅਥਵਾ

# ਸ੍ਰੀ ਬਾਬਾ ਗੁਰਬਖ਼ਸ਼ ਸਿੰਘ ਜੀ* ।

੧.

ਸਾਹਿਬ ਸ੍ਰੀ ਗੋਬਿੰਦ ਸਿੰਘ ਜੀ ਦੀ ਗੱਦੀ ਨਸ਼ੀਨੀ ਦਾ ਦਿਨ ਸੀ† । ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਬਖਸ਼ੇ ਗੁਰਿਆਈ ਦੇ ਸਾਮਾਨ ਨਾਲ ਲੈਕੇ ਸ੍ਰੀ ਬਾਬਾ ਗੁਰਦਿੱਤਾ ਦੇ ਅਨੁਜ‡ ਬਾਬਾ ਹਰਦਿੱਤਾ ਜੀ ਆਏ, ਨਾਲ ਭਾਈ ਰਾਮ ਕੌਰ ਜੀ ਸਨ। ਜਦੋਂ ਦੀਵਾਨ ਸਜਿਆ ਤੇ ਸਭ ਸਾਹਿਬਜ਼ਾਦੇ, ਬਖਸ਼ਿਸ਼ਾਂ ਵਾਲੇ, ਮਸੰਦ, ਸਿਖ ਸੰਗਤਾਂ ਗੁਰਮੁਖ ਅਤੇ ਉੱਚੇ ਰਸਾਂ ਵਾਲੇ ਪਯਾਰੇ ਜੁੜਬੈਠੇ ਤਾਂ ਬਾਲਕ ਰੂਪ ਰਾਮ ਕੌਰ ਜੀ ਨੇ ਆਪਣੇ ਚਾਚੇ ਦੇ ਨਾਲਅੱਗੇ ਹੋਕੇਦਸਮੇ ਪਾਤਸ਼ਾਹ ਦੇ ਅੱਗੇ ਪੰਜ ਪੈਸੇ, ਨਲੇਰ, ਸ੍ਰੀ ਸਾਹਿਬ ਰੱਖਕੇ (ਜੋ ਦਿੱਲੀ ਤੋਂ ਆਏ ਸਨ) ਨਮਸਕਾਰ ਕੀਤੀ। ਸ੍ਰੀ ਹਰਦਿੱਤਾ ਜੀ ਨੇ ਆਖਿਆ: ਧੰਨ ਗੁਰੂ ਤੇਗ ਬਹਾਦਰ, ਇਹ ਦਾਤ ਜੋਤਿ ਉਨ੍ਹਾਂ ਦੀ ਘੱਲੀ ਆਪ ਦੀ ਅਮਾਨਤ ਹਾਜ਼ਰ ਹੈ। ਤਾਂ ਦੇਖੋ ਕਿ ਸਾਹਿਬਜ਼ਾਦਾ ਜੀ ਪਾਤਸ਼ਾਹਾਂ ਦੇ ਪਾਤਸ਼ਾਹ ਪਿਤਾ ਗੁਰੂ ਜੀ ਵਾਂਙ ਲਸੇ, ਚਮਕੇ ਤੇ ਤੇਜ ਦਾ ਐਸਾਚਮਕਾਰ ਮਾਰਿਆ ਕਿ ਦੇਖਣਹਾਰ ਮੋਹਿਤ ਹੋਗਏ।ਹੁਣ ਸ੍ਰੀ ਰਾਮ ਕੌਰ ਜੀ ਨੇ ਕੇਸਰ ਹੱਥ ਵਿਚ ਲਿਆ ਤੇ ਚਾਚਾ ਜੀ ਦੀ ਸਹਾਇਤਾ ਨਾਲ ਸੁਹਣੇ ਮਸਤਕ ਉਤੇ ਤਿਲਕ ਦਾ ਮੰਗਲਮਯ ਬਿੰਦੂ ਲਾਇਆ ਤਾਂ ਨਿੱਕਾ ਜਿਹਾ ਅੰਗੂਠਾ ਛੋਂਹਦੇ ਸਾਰ ਹੱਥ ਵਿਚ ਝਰਨਾਟ ਪਈ ਤੇ ਦੂਸਰੀ ਛਿਨ ਬਉਰਾਨਿਆਂਸਿਰ ਚਰਨਾਂ ਤੇ ਜਾ ਲੱਗਾ। ਇਹ ਚਰਨ-ਛੋਹ ਹੋਰਕਾਂਬਾ ਛੇੜ ਗਈ। ਸਰੀਰ ਵਿਚ ਇਕ ਰੌ ਫਿਰ ਗਈ, ਵਾਹ ਵਾਹ ਦੀ ਤੇ ਅੰਦਰ ਵਿਕਾਸ ਹੋ ਗਿਆ:-

'ਨਾਨਕ ਭਗਤਾ ਸਦਾ ਵਿਗਾਸੁ' ॥

ਇਹ ਵਿਗਾਸ ਰੂਪ ਭਗਤੀ, ਸਿਫਤ ਸਲਾਹ ਦੇ ਰੰਗ ਨਾਲ ਰੰਗੀ ਗਈ ਵਾਹ ਵਾਹ ਨਾਲ ਪ੍ਰਾਪਤ ਹੋਣ ਵਾਲੀ ਸਦਗਤੀ, ਛੁਹ ਮਾਤ੍ਰ ਨਾਲ ਝੋਲੀ ਆ ਪੈਣ ਵਾਲੀ ਉਚਿਆਈ ਗੁਰੂ, ਬਾਬੇ ਨੇ ਬਖਸ਼ੀ ਸੀ ਸ੍ਰੀ ਬਾਬੇ ਬੁੱਢੇ ਨੂੰ ਘਾਲਾਂ ਨਾਲ। ਚਾਹੇ ਪ੍ਰੇਮ ਲੱਗ ਗਿਆ ਸੀ ਉਸ ਨੂੰ ਬੀ ਦਰਸ਼ਨ ਕਰਦੇ ਸਾਰ ਹੀ। ਪਰ ਦੇਖੋ ਇਕ ਬਾਲਕਾ ਛੋਟੀ ਅਵਸਥਾ ਵਿਚ() ਅੱਜ ਕਿਵੇਂ ਇਸ ਨੂੰ ਝੱਲਦਾ ਹੈ। ਇਸ ਨੇ ਛੁਹ ਮਾਤ੍ਰ ਨਾਲ, ਘਾਲਾਂ ਵਾਲੀ ਉਮਰਾ ਆਰੰਭ ਹੋਣ ਤੋਂ ਪਹਿਲਾਂ ਹੀ ਉਹ ਸ਼ੈ ਪਾ ਲਈ ਹੈ। 'ਦਾਤ ਜੋਤਿ ਖਸਮੈ ਵਡਿਆਈ'। ਕੌਤਕਹਾਰ ਵਾਹਿਗੁਰੂ ਵਿਖਾਲਦਾ ਹੈ ਕਿ ਸਰੀਰ ਤਾਂ ਬਾਲਕ ਜੁਆਨ ਬਿਰਧ ਹੁੰਦਾ ਹੈ, ਬੁੱਧੀ ਬਚਪਨ ਵਿਚ ਹੋਰ, ਜਵਾਨੀ ਵਿਚ ਹੋਰ ਤੇ ਬੁਢਾਪੇ ਵਿਚ ਹੋਰ ਰੰਗ ਵਿਖਾਲਦੀ ਹੈ, ਪਰ ਸਰੀਰ ਦੇ ਅੰਦਰ ਬੈਠਾ ਆਪ ਆਤਮਾ -ਬਾਲ ਬੁੱਢਾ ਜਵਾਨ ਨਹੀਂ। "ਨਾ ਇਹੁ ਬੂਢਾ ਨਾ ਇਹੁ ਬਾਲਾ"। ਤਜਰਬੇ ਕਰਕੇ, ਸਰੀਰ ਨੂੰ ਸਾਵਧਾਨਤਾ ਨਾਲ ਸਾਧ ਕੇ,ਮਨ ਰਾਗ ਦ੍ਵੈਖ ਹਰਖ ਸ਼ੋਕ ਤੋਂ ਮਾਂਜਕੇ, ਬੁੱਧੀ ਸੰਸੇ ਤੋਂ ਧੋਕੇ,ਆਸ ਅੰਦੇਸੇ ਦੇ ਪਟ ਤੋੜਕੇ ਅਤੇ ਹਉਮੈ ਨੂੰ ਹਉਂ ਤੋਂ ਨਿਖਾਰਕੇ, ਜਿਸ ਤੱਤ ਵਸਤੂ ਨਾਲ ਜਾ ਠਹਿਰਨਾ ਹੈਉਹ ਛੁਹ ਮਾਤ੍ਰ ਨਾਲ ਭੀ ਦੇ ਦੇਣੀ-ਅਨਜਾਣੇ ਤੇ ਬਿਪਤੇ ਹੀ ਰੰਗ ਲਾ ਦੇਣਾ ਸਾਈਂ ਦੇ ਕੌਤਕਾਂ ਵਿਚ ਹੈ, ਚਾਹੇ ਮਨ ਬੁੱਧੀ ਅਜੇ ਕਿਸੇ ਰੰਗ ਵਿਚ ਹੋਣ। ਅਰਥਾਤ ਅੰਦਰ ਉੱਚਤਾ ਦੀ ਪ੍ਰਤੀਤੀ, ਹਲਕਾਪਨ ਤੇ ਆਪੇ ਦਾ ਦ੍ਰਿਸ਼ਟਾ ਵਰਗਾ ਰੁਖ਼ (ਫਾਇਲੀ ਰੁਖ) ਲਾ ਦੇਣਾ ਸਾਂਈਂ ਦੀ ਮਿਹਰ ਵਿਚ ਹੈ।

ਇਸ ਬੱਚੇ ਨੂੰ ਬੇਖ਼ੁਦੀ ਜਿਹੀ ਵਿਚ ਮੱਥਟੇਕਣ ਵਿਚ ਪਿਆਂ ਦੇਰ ਹੋ ਗਈ ਤਾਂ ਚਾਚੇ ਨੇ ਚਾਇਆ। ਬੱਚੇ ਨੂੰ ਛੁਹਦਿਆਂ ਸਾਰ ਇਕ ਝਰਨਾਟ ਜੇਹੀਚਾਚੇ ਨੂੰ ਬੀ ਛਿੜੀ। ਰਸੀਆ ਸੀ ਉਹ ਬੀ ਵਾਹ ਵਾਹ ਦਾ, ਪਰ ਇਹ ਝਰਨ ਅਨੋਖੀ ਸੀ, ਇਕ ਵੇਰ ਉਸ ਦਾ ਬੀ ਅੰਦਰਲਾ ਸੁੱਛ ਸੁੱਧ ਹੋਕੇ ਅਕਾਲ ਜੀ

---

*ਇਹ ਪ੍ਰਸੰਗ ਗੁਰਪੁਰਬ ਸਪਤਮੀ, ਜੋ ਸੰ: ੪੬੬ ਗੁਰ ਨਾ: ਸਾ: ਪੋਹ ਦੀ ੧੮, ਸ਼ੁਕਰਵਾਰ ਮ: ਬਿ: ੧੯੯੧ ਮੁਤਾਬਕ ੧੧ ਜਨਵਰੀ ੧੯੩੫ ਨੂੰ ਸੀ, ਟ੍ਰੈਕਟ ਦੀ ਸੂਰਤ ਵਿਚ ਪ੍ਰਕਾਸ਼ਿਆ ਸੀ।

†ਇਹ ਪ੍ਰਸੰਗ ਪਿਛੇ ਪੁਰਬਾਰ? ਵਿਚ ਆ ਚੁਕਾ ਹੈ।

‡ਛੋਟੇ ਭਰਾ।

(।ਸੂ: ਪ੍ਰ: ਮੁਜਬ ਉਮਰ ਤ੍ਰੈ ਸਾਲ ਦੀ ਸੀ।

ਨਾਲ ਠਹਿਕਿਆ। ਹਰਦਿੱਤਾ ਜੀ ਦੇ ਮਨ ਦੇ ਮਾਨੋਂ ਪਰਦੇ ਪਾਟ ਗਏ। ਜਾਣਨਾ, ਖਯਾਲਨਾ, ਪ੍ਰਤੀਤੀ*, ਤ੍ਰੈਏ ਇਕ ਛਿਨ ਲਈ ਮਾਨੋ ਅਟਕ ਖਲੋ ਹੋ ਗਏ। ਆਪਾ ਪਰਮ ਆਪੇ ਦੀ ਰੰਗਣੇਂ ਜਾ ਪਿਆ; ਅਨੰਤ ਨਾਲ ਜਾ ਛੁਹਿਆ। ਅਰਥਾਤ ਅੰਤ ਦੇ ਘੇਰੇ ਵਿਚ ਆਏ 'ਆਪੇ' ਨੇ ਪਰਮ ਆਪੇ ਨਾਲ ਜਾਮੇਲ ਖਾਧਾ। ਜੀਵਤੱਤ ਪਰਮਤੱਤ ਨੂੰ ਜਾ ਮਿਲਿਆ, ਕਿਸੇ ਬੇਹੋਸ਼ੀ ਵਿਚ ਨਹੀਂ, ਸਿਆਣਾਂ ਦੀ ਚੋਟੀਤੂੰ ਪਰੇ ਵਿਸਮਾਦ ਦੀ ਚੋਟੀ ਤੇ। ਬੱਚੇ ਦਾ ਸਿਰਚਾਉਂਦਿਆ ਸਿਆਣੇ ਦਾ ਸਿਰ ਬੀਧਰਤੀਵਲਝੁਕਿਆ, ਗਿਆ ਪਰਮਾਤਮ ਅਗਨੀ ਦੇ ਸ਼ੁਅਲੇ ਵਾਲੇ ਦਿਬਜ ਸ੍ਰੀਰ ਦੇ ਚਰਨਾਂ ਵਲ। ਜਗਤ ਦੇ ਭਾਣੇ ਸੰਗਤ ਵਿਚੋਂ ਦੋ ਸ਼ਿਰੋਮਣੀਆਂ ਦੇ ਮਸਤਕ ਟਿਕੇਹਨ ਗੁਰੂ ਜੀ ਦੇ ਚਰਨਾਂਕਵਲਾਂ ਤੇ, ਪਰ ਵਾਸਭਵ ਵਿਚ ਗੁਰੂ ਸਿੱਖ ਵਿੱਚ ਹੀਰਿਆਂ ਦੀ ਸਾਂਟ ਹੋ ਗਈ ਹੈ।

ਇਸ ਦਿਨ ਤੋਂ ਮਗਰੋਂ ਬਾਲਕਾ ਰਾਮ ਕੌਰ ਚਾਚੇ ਸਮੇਤ ਕੁਝ ਦਿਨ ਅਨੰਦ ਪੁਰ ਰਿਹਾ, ਦਰਸ਼ਨ ਮੇਲੇ ਕਰਦਾ ਰਿਹਾ। ਉਹ ਜੋ ਚਰਨ ਛੁਹ ਨਾਲ ਵਿਸਮਾਦੀ ਰੰਗ ਲੱਗਾ ਸੀ ਹੁਣ ਕਿਵੇਂ ਹੈ। ਹੈ ਤਾਂ ਬੱਚਾ, ਬੁੱਧੀ ਨਹੀਂ ਪਕੜਦੀ ਉਸ ਖੇਲ ਨੂੰ, ਪਰ ਉਸ ਦੇ ਅੰਦਰ ਖਿੱਚ ਹੈ, ਦਰਸ਼ਨ-ਲੋਚਾ ਹੈ। ਸਰੂਪ ਦੇਖਦਾ ਹੈ ਤਾਂ ਖਿੜਦਾ ਹੈ, ਨਹੀਂ ਦੇਖਦਾ ਤਾਂ ਖਿੱਚ ਵਿਚ ਬੀ ਰੰਗ ਰਹਿੰਦਾ ਸੂ ਡਿੱਠੇ ਹੋਏ ਦੀ ਸਿਫਤ ਸਲਾਹ ਦਾ, ਤੇ ਵਾਹ ਵਾਹ ਦਾ ਉਚਾਰਨ ਸੁਤੇ ਹੁੰਦਾ ਰਹਿੰਦਾ ਹੈ। ਪਰ ਦਰਸ਼ਨ-ਤਾਂਘ ਬੇ ਮਲੂਮੇ ਲਗੀ ਰਹਿੰਦੀ ਹੈ। ਜਦੋਂ ਚਾਚੇ ਦੀ ਪਿੱਛੇ ਪਰਤਣ ਦੀ ਸਲਾਹ ਹੋਵੇ ਤਦੋਂ ਬਾਲਕ ਦਾ ਜੀ ਨਾ ਕਰੇ ਵਿਛੁੜਨ ਤੇ ਪਰ ਵਰੇਸ ਛੋਟੀ ਹੋਣ ਕਰਕੇ ਤੇ ਮਾਂ ਦਾ ਇਕਦਾ ਪੁੱਤ੍ਰ ਹੋਣ ਕਰਕੇ ਚਾਚੇ ਨੇ ਵਾਪਸ ਜਾਣਾ ਜ਼ਰੂਰੀ ਜਾਤਾ, ਸੋ ਵਿਛੁੜਨਾ ਪਿਆ ਤੇ ਸਾਹਿਬ ਰਾਮ ਕੌਰ ਜੀ ਆਪਣੇ ਨਗਰ ਆ ਗਏ।

ਚਾਚੇ, ਭਾਈ ਹਰਦਿੱਤੇ ਜੀ ਨੇ ਭਤੀਜੇ ਦੀ ਪਾਲਨਾ ਪਿਆਰ ਨਾਲ ਕੀਤੀ। ਗੁਰੂ ਘਰ ਦੀ ਆਤਮ ਵਿਦਯਾ ਤੇ ਸ਼ਸਤ੍ਰ ਵਿਦਯਾ ਦੁਏ ਸਿਖਾਈਆਂ। ਸੰਗਤ ਦਾ, ਪਰਜਾ ਦਾ, ਸੈਨਾਂ ਦਾ, ਸਾਰੇ ਪ੍ਰਬੰਧ ਆਪ ਨੇ ਵਡੇ ਹੋ ਕੇ ਕਰਨੇ ਸਨ। ਪਰ ਜੋ ਅੰਦਰ ਤਣੁੱਕਾ ਵੱਜ ਕੇ ਖਿੱਚ ਲਗ ਗਈ ਸੀ ਉਹ ਉਮਰਾ ਵਧਦੀ ਦੇ ਨਾਲ ਟੁਰੀ ਰਹੀ, ਜੋ ਰੰਗਣ ਚੜੀ ਸੀ ਗੂੜ੍ਹੀ ਹੁੰਦੀ ਗਈ। ਅਜੇ ਬਾਰਾਂ ਚੌਦਾਂ ਬਰਸਾਂ ਦੇ ਹੀ ਸਨ ਕਿ ਬਾਬੇ ਬੁੱਢੇ ਜੀ ਦੀ ਸਮਾਧ ਦੇ ਜੋੜ ਮੇਲ ਪਰ ਸੰਗਤਾਂ ਆਈਆਂ। ਉਨ੍ਹਾਂ ਵਿਚ ਇਕ ਆਪਣੀ ਵਰੇਸ ਦੇ ਲਗ ਪਗ ਦਾ ਗੱਭਰੂ ਸੀ-ਰਾਮਾ-, ਉਸ ਵਲ ਤੱਕੇ, ਜੀ ਨੂੰ ਭਾ ਗਿਆ, ਆਖਣ ਲਗੇ, ਹੇ ਰਾਮਾ! ਕਿਥੇ ਜਾਣਾ ਈ ਪਰਤ ਕੇ, ਟਿਕ ਜਾ ਸਾਡੇ ਪਾਸ ਤੇ ਕਹੁ ਵਾਹਿਗੁਰੂ। ਰਾਮੇ ਨੇ ਆਖਿਆ 'ਵਾਹਿਗੁਰੂ' ਤੇ ਸੀਸ ਝੁਕ ਗਿਆ। ਇਹ ਰਾਮਾ ਫਿਰ ਸਦਾ ਆਪ ਦੀ ਸੇਵਾ ਵਿਚ ਹੀ ਰਿਹਾ ਤੇ ਸੇਵਾ ਕਰਦਾ ਸੁਖ ਦੇ ਘਰ ਅੱਪੜਿਆ।

## ੨.

ਵਡੇਰੀ ਉਮਰ ਵਿਚ ਤਾਂ ਪਤਾ ਲਗਦਾ ਹੈ ਕਿ ਮੈਨੂੰ ਖਿੱਚ ਹੈ, ਪਿਆਰ ਹੈ, ਕਿੰਤੂ ਛੋਟੀ ਉਮਰੇ ਧੂਹ ਤਾਂ ਪੈਂਦੀ ਹੈ ਪਰ ਪਤਾ ਨਹੀਂ ਲਗਦਾ ਕਿ ਇਹ ਕੀਹ ਹੈ। ਮਨ ਖਿੱਚੀਂਦਾ ਹੈ ਤੇ ਜਿੱਧਰ ਦੀ ਪਿਆਰ-ਤਾਂਘ ਹੋਵੇ ਉਪਰ ਦਾ ਰੁੱਖ ਰੱਖਦਾ ਹੈ। ਭਾਵੇਂ ਅਵਸਥਾ ਛੋਟੀ ਸੀ ਪਰ ਖਿੱਚ ਅੰਦਰ ਤਕੜੇ ਹੱਥ ਪਾ ਕੇ ਲੱਗੀ ਹੋਈ ਸੀ। ਹਰ ਸਾਲ ਤੇ ਕਈ ਵੇਰ ਸਾਲ ਤੋਂ ਬੀ ਪਹਿਲਾਂ ਚਾਚਾ ਜੀ ਨੂੰ ਇਹ ਪ੍ਰਬੰਧ ਕਰਨਾ ਪੈਂਦਾ ਹੈ ਕਿ ਬਾਲਕਾ ਅਨੰਦ ਪੁਰ ਜਾਵੇ ਤੇ ਸ੍ਰੀ ਗੁਰੂ ਜੀ ਦੇ ਦਰਸ਼ਨ ਪਾਵੇ। ਕਈ ਵੇਰ ਮਾਤਾ ਨਾਲ ਜਾਂਦੀ, ਕਈ ਵੇਰ ਚਾਚਾ ਅਤੇ ਕਦੇ ਕੋਈ ਹੋਰ ਘਰ ਦਾ ਬੰਦਾ ਨਾਲ ਜਾਂਦਾ। ਅਨੰਦ ਪੁਰ ਵਾਸ ਦੇ ਦਿਨ ਬੜੇ ਚਾਉ ਤੇ ਅਨੰਦ ਦੇ ਲੰਘਦੇ। ਗੁਰੂ ਜੀ ਬੀ ਬੜਾ ਪਿਆਰ ਕਰਦੇ। ਕਦੇ 'ਬੁੱਢੇ ਕੇ' ਕਹਿ ਕੇ ਅਵਾਜ਼ ਮਾਰਦੇ, ਕਦੇ 'ਰਮਦਾਸਕੇ' ਕਹਿਕੇ ਬੁਲਾਉਂਦੇ; ਕਦੇ ਮਨੋਹਰ ਗਲੇ ਤੋਂ 'ਰਾਮਕੌਰ' ਦੀ ਹੀ ਸਾਦੀ ਪਰ ਖਿੱਚਵੀਂ ਸੱਦ ਮਾਰਦੇ। ਇਸ ਤਰ੍ਹਾਂ ਕਿਸ਼ੋਰ ਅਵਸਥਾ ਬੀਤੀ, ਹੁਣ ਜੋਬਨ ਦਾ ਮੁੱਢ ਸੀ ਕਿ ਆਪ ਦੇ ਵਿਆਹ ਲਈ ਆਗਜਾਹੋ ਗਈ। ਚਾਹੇ ਸ੍ਰੀ ਰਾਮ ਕੌਰ ਜੀ ਨੇ ਘਰ ਦੀ ਵਿਦਯਾ ਭੀ ਲਈ, ਸ਼ਸਤ੍ਰ ਦਾ ਹੁਨਰ ਭੀ ਸਿੱਖ ਲਿਆ, ਕੀਰਤਨ ਦੇ ਰਸੀਏ ਭੀ ਹੋ ਗਏ ਪਰ ਮਨ ਵਧੇਰੇ ਅੰਤਰ ਮੁਖ ਕਿਸੇ ਸੁਖ ਪ੍ਰਤੀਤੀ ਤੇ ਉਰਿਆਣ ਵਿਚ ਵਸਦਾ ਸੀ। ਇਹ ਸੁੱਛਤਾ ਤੇ ਨਿਰਮਲਤਾ ਦੀ ਪ੍ਰਤੀਤੀ

*Knowing, thinking and feeling.

ਬੜੀ ਅਮੋਲਕ ਸੀ । ਆਪ ਦਾ ਰੁਖ਼ ਕੁਝ ਆਪੇ ਵਿਚ ਘੁਰਮ ਜੇਹੇ ਰਹਿਣ ਦਾ ਵਧ ਰਿਹਾ ਸੀ ਕਿ ਜਦੋਂ ਵਿਆਹ ਦੀ ਆਗਯਾ ਹੋਈ ਸੀ । ਸੋ ਹੁਣ ਭਕਨੇ ਪਿੰਡ, ਜੋ ਅੰਮ੍ਰਿਤਸਰ ਦੇ ਜ਼ਿਲੇ ਵਿਚ ਹੈ, ਇਕ ਸੰਧੂ ਘਰਾਣੇ ਵਿਚ ਆਪ ਦਾ ਵਿਆਹ ਹੋ ਗਿਆ, ਰਾਮ ਦੇ ਘਰ ਰਾਜ ਆ ਗਿਆ ਅਰਥਾਤ ਭਾਈ ਰਾਮ ਕੌਰ ਦੇ ਘਰ ਰਾਜ ਦੇਵੀ ਆ ਗਈ ।

ਜਦੋਂ ਵਿਆਹ ਹੋਕੇ ਜੰਞ ਵਿਦਾ ਹੋਈ ਤਾਂ ਪਿੰਡ ਭਕਨੇ ਦੇ ਲੋਕੀਂ ਹੱਥ ਬੰਨ੍ਹਕੇ ਆ ਖੜੋਤੇ ਕਿ ਭਾਈ ਸਾਹਿਬ ਆਪ ਬਾਬੇ ਬੁੱਢੇ ਜੀ ਦੀ ਵੰਸ਼ ਵਿਚੋਂ ਹੋ, ਆਪ ਉਨ੍ਹਾਂ ਦੀ ਗੱਦੀ ਦੇ ਮਾਲਕ ਤੇ ਗੁਰੂ ਨਾਨਕ ਜੀ ਦੇ ਵਜ਼ੀਰ ਹੋ, ਸਾਡੇ ਪਿੰਡ ਚਰਨ ਪਾਏ ਜੇ, ਸਾਡੇ ਪਿੰਡ ਦੀ ਦਾਸੀ ਕਬੂਲੀ ਜੇ, ਸਾਡੇ ਤੇ ਮਿਹਰ ਕਰੋ ਕਿ ਸਾਡੇ ਪਿੰਡ ਜ਼ਹਿਰੀਲੇ ਸੱਪ ਬਹੁਤ ਹਨ ਤੇ ਪਾਣੀ ਦਾ ਟੋਟਾ ਹੈ, ਪਿੰਡ ਉੱਜੜਦਾ ਜਾਂਦਾ ਹੈ ਤੇ ਗ਼ਰੀਬੀ ਪ੍ਰਵੇਸ਼ ਕਰ ਰਹੀ ਹੈ; ਦੁਖੀ ਹਾਂ, ਸਾਨੂੰ ਸੁਖੀ ਕਰਦੇ ਜਾਓ । ਆਪ ਅਰਜ਼ੋਈ ਸੁਣਦੇ ਰਹੇ ਤੇ ਅੱਖਾਂ ਮੀਟਦੇ ਗਏ, ਫਿਰ ਨੈਣ ਖੁਹਲੇ ਤੇ ਆਖਣ ਲਗੇ, ਭਾਈ ਗੁਰੂ ਨਾਨਕ ਦਾ ਘਰ ਬੇਅੰਤ ਦਾ ਘਰ ਹੈ ਤੇ ਬੇਅੰਤ ਦਾਤਾਂ ਦਾ ਦਾਤਾ ਹੈ, ਪਰ ਤੁਸੀਂ ਭੀ ਕੁਝ ਕਰੋ ਨਾ । ਰਾਹਕ ਬੋਲੇ ਜੋ ਆਪ ਆਗਯਾ ਕਰੋ । ਕਹਿਣ ਲਗੇ ਜੇ ਕਿਸੇ ਕਰਾਮਾਤ ਨਾਲ ਤੁਹਾਡਾ ਦੁਖ ਦੂਰ ਬੀ ਹੋ ਗਿਆ ਤਾਂ ਬੀ ਤੁਸੀਂ ਫੇਰ ਦੁਖੀ ਹੋ ਜਾਸੋ । ਦੁਖ ਘਟਦੇ ਹਟਦੇ ਨਹੀਂ; ਪਰ ਸ਼ਕਲਾਂ ਵਟਾ ਲੈਂਦੇ ਹਨ। ਦੁਖ ਦੂਰ ਤਾਂ ਹੁੰਦੇ ਹਨ ਜੇ "ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ॥" ਰੋਗਾਂ ਦੇ ਘਾਣ ਹੀ ਦੂਰ ਹੋਣ ਤਾਂ ਸੁਖ ਹੁੰਦਾ ਹੈ, ਤੁਸੀਂ ਸ਼ਰਨ ਲਓ ਕਲਗੀਆਂ ਵਾਲੇ ਪਾਤਸ਼ਾਹ ਦੀ ਜੋ ਅਨੰਦਪੁਰ ਜੋਤਿ ਜਗਾਈ ਬੈਠਾ ਹੈ। ਮਸਤਕ ਟੇਕੋ ਤੇ ਆਖੋ 'ਵਾਹਿਗੁਰੂ' ਅੱਜ ਤੋਂ ਇਹ ਨਾਮ ਜਪੋ । ਨਾਮ ਦਾਰੂ ਹੈ ਸਾਰੀਆਂ ਦੁਖ ਨਿਵਿਰਤੀਆਂ ਲਈ । ਬਾਣੀ ਪੜ੍ਹਿਆ ਕਰੋ, ਆਏ ਗਏ ਦੀ ਸੇਵਾ ਕਰਿਆ ਕਰੋ, ਜੋ ਘਾਲ ਕਰਕੇ ਕਮਾਓ ਵੰਡ ਛਕੋ। ਐਉਂ ਦੁਖ ਦੂਰ ਹੋਣਗੇ। ਨਾਮ ਦਾਰੂ ਸਦਾ ਹਿਤ ਨਾਲ ਸੇਵੋ । ਪਾਣੀ ਵਧੇਗਾ, ਧਰਤੀ ਧਨ ਉਪ-ਜਾਵੇਗੀ, ਸਰਪ ਬਿਖ ਹੀਨ ਹੋ ਜਾਣਗੇ । ਇਹ ਵਰ ਪਾਕੇ ਲੋਕ ਖੁਸ਼ ਹੋਏ । ਪਿੰਡ ਵਿਚ ਨਾਮ ਬਾਣੀ ਦਾ ਪ੍ਰਵਾਹ ਚੱਲ ਪਿਆ, ਲੋਕੀਂ ਮਨ ਕਰਕੇ ਸੁਖੀ ਹੋ ਗਏ । ਨਾਮ ਦੇ ਮਗਰੇ ਸਭ ਕੁਝ ਹੈ ।

> ਨਾਇ ਸੁਣਿਐ ਸਭ ਸਿਧਿ ਹੈ
> ਰਿਧਿ ਪਿਛੈ ਆਵੈ ॥ [ਵਾ: ਸਾਰੰ: ਮ: ੧

ਪੁਨਾ:—ਮੁਕਤਿ ਜੁਗਤਿ ਨਾਵੈ ਦੀ ਦਾਸੀ ॥ [ਭਾ: ਗੁ:

ਦੱਸੀਦਾ ਹੈ ਕਿ ਪਿੰਡ ਦੇ ਲੋਕੀਂ ਤਦ ਤੋਂ ਸਿੱਖੀ ਵਿਚ ਆਏ ਤੇ ਇਨ੍ਹਾਂ ਬਾਹਰਲੀਆਂ ਲੋੜਾਂ ਵਿਚ ਭੀ ਸੁਖੀ ਹੋ ਗਏ ।

ਇਸ ਸਾਖੀ ਤੋਂ ਇਕ ਗੱਲ ਘਾਲੀ ਸਿੱਖਾਂ ਤੇ ਸਤਾਂ ਦੇ ਸਿੱਖਣ ਵਾਲੀ ਹੈ ਕਿ ਆਪਣੀ ਏਕਾਗ੍ਰਤਾ ਦੀ ਤਾਕਤ ਨੂੰ ਕਰਾਮਾਤਾਂ ਵਿਚ ਖਰਚਣ ਨਾਲੋਂ ਐਉਂ ਵਰਤਿਆ ਜਾਵੇ ਕਿ ਵਾਹਿਗੁਰੂ ਜੀ ਦੇ ਨਾਮ ਅਭਯਾਸ ਵਿਚ ਤੇ ਆਪਾ ਸੁਆਰਨ ਵਿਚ ਲਗ ਪਵੇ, ਜਿਸ ਨਾਲ ਕਿ ਉਹ ਆਪ ਉਸ ਵਸਤੂ ਦਾ ਮਾਲਕ ਹੋ ਜਾਵੇ ਜੋ ਵਸਤੂ ਕਿ ਨਾਮ ਅਭਯਾਸ ਵਿਚ ਰਖੀ ਹੋਈ ਹੈ ਤੇ ਜੋ ਰੋਗਾਂ ਦੇ ਘਾਣ ਦੂਰ ਕਰਦੀ ਹੈ । 'ਨਾਮ ਅਉਖਧੁ ਜਿਹ ਰਿਦੈ ਹਿਤਾਵੈ ॥ ਤਾਹਿ ਰੋਗੁ ਸੁਪਨੈ ਨਹੀ ਆਵੈ ॥' ਸਭ ਤੋਂ ਵਡਾ ਰੋਗ ਹਉਮੈ ਹੈ, ਜਿਸ ਨੂੰ ਨਾਮ ਕੱਟਦਾ ਹੈ ।

ਜਦੋਂ ਆਪ ਭਕਨੇ ਤੋਂ ਡੋਲਾ ਲੈਕੇ ਟੁਰ ਰਹੇ ਸਨ ਤਾਂ ਉਥੋਂ ਦਾ ਇਕ ਮਿਰਾਸੀ, ਜਿਸ ਦਾ ਨਾਂ ਮੁਰਾਦ ਸੀ, ਆ ਹਾਜ਼ਰ ਹੋਇਆ । ਇਹ ਬੜਾ ਰਸੀਆ ਗਵੱਯਾ ਸੀ ਤੇ ਗਲਾ ਬੀ ਗੰਧਰਬਾਂ ਵਰਗਾ ਰਖਦਾ ਸੀ । ਇਸ ਨੇ ਬੇਨਤੀ ਕੀਤੀ ਕਿ ਮੈਨੂੰ ਨਾਲ ਲੈ ਚਲੋ । ਸਿਫਾਰਸ਼ ਭੀ ਹੋਈ, ਆਪ ਭੀ ਕੀਰਤਨ ਦੇ ਰਸੀਏ ਸਨ ਖੁਸ਼ ਹੋ ਗਏ, ਤੇ ਮੁਰਾਦ ਨੂੰ ਨਾਲੇ ਹੀ ਝੰਡੇ ਰਮਦਾਸ ਲੈ ਆਏ । ਏਥੇ ਲਿਆਕੇ ਇਸ ਨੂੰ ਗੁਰਮੁਖੀ ਪੜ੍ਹਾਈ ਤੇ ਗੁਰਬਾਣੀ ਕੰਠ ਕਰਵਾਈ। ਮੁਰਾਦ ਨੂੰ ਗੁਰਬਾਣੀ ਨੇ ਰੰਗ ਲਾ ਦਿੱਤਾ, ਰਸੀਆ ਹੋ ਗਿਆ ਬਾਣੀ ਦਾ, ਇਸ ਦਾ ਕੀਰਤਨ ਭਾਈ ਸਾਹਿਬ ਸੁਣਦੇ ਰਹੇ । ਇਸ ਦੀ ਉਲਾਦ ਦੇ ਬੰਦੇ ਬਾਬੇ ਬੁੱਢੇ ਦੇ ਗੁਰਦੁਆਰੇ ਕੀਰਤਨ ਕਰਦੇ ਆਏ ਹਨ।

ਹੁਣ ਆਪ ਗੱਭਰੂ ਹੋ ਗਏ ਸਨ, ਬਹੁਤ ਸਮਾਂ ਅਨੰਦਪੁਰ ਸਾਹਿਬ ਰਹਿੰਦੇ, ਥੋੜਾ ਸਮਾਂ ਰਮਦਾਸ ਆ ਰਹਿੰਦੇ । ਅਵਸਥਾ ਆਪ ਦੀ ਅੰਤਰਮੁਖ ਰਹਿਣ ਦੀ ਵਧਦੀ ਗਈ । ਪਰ ਸ੍ਰੀ ਸਤਿਗੁਰੂ ਸੁਆਮੀ ਜੀ ਆਪ ਨੂੰ ਬਹੁਤਾ ਇਸ ਰੰਗ ਵਿਚ ਰਖਦੇ ਕਿ ਆਪ ਅੰਤਰ ਆਤਮੇ ਤਾਂ ਲਿਵ ਵਿਚ ਰਹਿਣ, ਬਾਹਰ

ਉਸ ਲਿਵ ਦਾ ਵਿਕਾਸ਼ੀ ਅਸਰ ਪਵੇ ਕਿ ਆਪ ਦੇ ਹੱਥੋਂ ਭਲਾ ਹੋਵੇ। ਸ੍ਰੀ ਭਾਈ ਰਾਮ ਕੌਰ ਜੀ ਦਾ ਸਰੀਰ ਨਿਰਵਿਕਾਰ ਸੀ, ਮਨ ਸੁੱਛ ਤੇ ਆਤਮਾ ਸਾਈਂ ਪ੍ਰੇਮ ਵਿਚ ਸੀਤਾ ਰਹਿੰਦਾ ਸੀ। ਬਾਬੇ ਬੁੱਢੇ ਵਾਂਙੂ ਆਪ ਬੜੇ ਪ੍ਰੇਮੀ ਤੇ ਨਾਮ ਦੇ ਘਾਲੀ ਸਨ। ਪਰ ਇਸ ਰਸਤੇ ਵਿਚ ਬੜੇ ਕਠਨ ਮਰਹਲੇ ਆ ਜਾਂਦੇ ਹਨ। ਤਾਂ ਤੇ ਸ੍ਰੀ ਗੁਰੂ ਜੀ ਆਪਣੇ ਪਿਆਰੇ ਸਿੱਖ ਨੂੰ ਉੱਚੀ ਤੋਂ ਉੱਚੀ ਥਾਵੇਂ ਲਿਜਾਣ ਲਈ ਸਿਖਯਾ,ਸਮੇਧ ਤੇ ਪਰਤਾਵਿਆਂ ਨਾਲ ਕੁੰਦਨ ਬਣਾ ਰਹੇ ਸੇ। ਵੇਰਵੇ, ਸਾਰੇ ਜੀਵਨ ਵਾਂਙੂ ਤ੍ਰੀਕ ਵਾਰ ਮਵਿਸਥਾਰ ਲਿਖੇਹੋਏਨਹੀਂ ਮਿਲਦੇ ਪਰਜੋਸਾਖੀਆਂ ਵਿਕੋਲਿੱਤ੍ਰੀਆਂ ਮਿਲਦੀਆਂ ਹਨ,ਇਸਪ੍ਰਕਾਰ ਹਨ-

ਸਾਹਿਬ ਦੀਵਾਨ ਸਜਾਏ ਬੈਠੇ ਸਨ,ਅੱਗੇ ਇਕ ਕੁਦੰਡ (ਧਨੁਖ)ਇਤਨਾ ਭਾਰੀ ਪਿਆ ਸੀ ਕਿ ਜਿਸ ਦੀ 'ਪਨਚ ਖਿੱਚਿਆਂ ਕਮਾਨ ਨਿਉਂ ਜਾਏ' ਇਹ ਗੱਲ ਸੰਭਵ ਨਹੀਂ ਸੀ ਜਾਪਦੀ। ਭਾਈ ਜੀ ਆਪ ਬੜੇ ਤਕੜੇ ਸੇ ਤੇ ਸ਼ਸਤ੍ਰ ਵਿਦਯਾ ਭੀ ਜਾਣਦੇ ਸੇ। ਸੋਚਦੇਸੇ ਕਿ ਇਹ ਅਤਿਭਾਰੀਤੇਕਰੜਾ ਕੁਦੰਡਦਰ-ਸ਼ਨੀ ਹੋਣਾ ਹੈ, ਚੱਲ ਸਕਣਾ ਕਠਨ ਹੈ,ਸਾਹਿਬਾਂ ਦਾ ਸਰੀਰ ਲੰਬੇਰਾ ਤੇ ਪਤਲੇਰਾ ਹੈ। ਇਹ ਸੰਸਾ ਜੋਫੁਰ ਰਿਹਾ ਸੀ,ਸਾਹਿਬਾਂਨੇ ਲਖਲਿਆ।ਹੁਕਮਦਿਤਾਹਾਥੀ ਘੋੜੇ ਲਿਆਓ, ਬਨ ਦੇ ਸੈਲੇ ਸ਼ਿਕਾਰ ਨੂੰ ਚੱਲਣਾ ਹੈ। ਭਾਈ ਜੀ ਨੂੰ ਭੀ ਆਪ ਨੇ ਨਾਲ ਲੈ ਲਿਆ, ਹੱਥ ਵਿਚ ਉਹ ਭਾਰੀਕੁਦੰਡ ਤੇ ਤੀਰ ਭੀ ਚਾਲਏ। ਅੰਦਰੋਂ ਬਾਹਰ ਆਗਏ ਤੇ ਓਥੇ ਖੜੋਕੇ ਲੱਗੇਹਾਥੀ ਆਦਿਕ ਸਾਮਾਨ ਦੀ ਉਡੀਕ ਕਰਨ। ਫਿਰਕਹਿਣ ਲਗੇ ਕਿ ਜਦ ਤਕ ਉਡੀਕਣਾ ਹੈ ਤੀਰ ਚਲਾਈਏ; ਕਮਾਨ ਤੇ ਚੜ੍ਹਾਕੇ ਇਕ ਬੂਟੇ ਦੀ ਜੜ੍ਹ ਵਲ ਸ਼ਿਸਤ ਬੱਧੀ ਤੇ ਜ਼ੋਰ ਨਾਲ ਖਿੱਚਕੇ ਤੀਰ ਛੱਡਿਆ। ਕਮਾਨ ਚਿਰੜਾਈ ਤੇ ਤੀਰਭਜਾਨਕ ਅਵਾਜ਼ਦੇਂਦਾ ਬੂਟੇ ਦੀ ਜੜ੍ਹ ਵਿਚ ਜਾ ਵਜਾ ਤੇ ਉਸ ਨੂੰ ਉਖੇੜ ਕੇ ਧਰਤੀ ਵਿਚ ਧਸ ਗਿਆ। ਜਦ ਤਕ ਹਾਥੀ ਨਾ ਆਇਆ ਆਪ ਸਹਿ ਸੁਭਾ ਤੀਰ ਚਲਾਉਂਦੇ ਰਹੇ। ਇਹ ਬਲ, ਇਹ ਪ੍ਰਾਕ੍ਰਮ ਵੇਖਕੇ ਸਾਰੇ ਹੈਰਾਨ ਹੁੰਦੇ ਰਹੇ। ਪਰ ਰੂਹਾਨੀ ਮਰਮਾਂ ਦੇ ਮਹਿਰਮ ਭਾਈ ਸਾਹਿਬ ਨੂੰ ਇਕ ਦਮ ਹੋਸ਼ ਆਈ ਤੇ ਦਿਲ ਵਿਚ ਵਿਤੋਕ ਕਰਕੇ ਵਿਚਾਰਨ ਲਗ ਪਏ ਕਿ ਸਰਬ ਸ਼ਕਤੀ ਧਰਿ ਗੁਰੂ ਜੀ ਦੀ ਤਾਕਤ ਤੇ ਮੈਨੂੰ ਸ਼ੰਕਾ ਨਹੀਂ ਸੀ ਫੁਰਨਾ ਚਾਹੀਦਾ। ਇਹ ਮਾਯਾ ਮੈਨੂੰ ਕਿਵੇਂ ਪੈ ਗਈ। ਮੇਰੇ ਜੀਅ ਜਾਨ ਮੇਰੇ ਪ੍ਰਾਣ ਗੁਰੂ ਜੀ, ਮੈਂ ਸਿਖ ਓਹ ਸਾਹਿਬ, ਮੈਂ ਜੀਵ ਓਹ ਮੇਰੇ ਬ੍ਰਹਮ ਫਿਰ ਮੈਨੂੰ ਸੰਸਾ ਕਿਉਂ ਪਿਆ ? ਵਾਹ ਸਤਿਗੁਰ ਤੇਰੇ ਚੋਜ ! ਮੇਰੀ ਨਜੂਨਤਾ ਤੇ ਤੇਰੀ ਮਾਇਆ ! ਕੀਕੂੰ ਮੇਰਾ ਮਨ ਸੰਸੇ ਬ੍ਰਿਤੀ ਨੂੰ ਜਿੱਤ ਜਿੱਤਕੇ ਫੇਰ ਸੰਸੇ ਦੇ ਘਰ ਜਾ ਵੜਦਾ ਹੈ !

ਸਾਹਿਬ ਤੱਕੇ ਤੇ ਮੁਸਕ੍ਰਾਏ। ਆਖਣ ਲਗੇ, ਬੁੱਢਿਆ ! ਸਰਬ ਸ਼ਕਤੀਮਾਨ ਹੋਣਾ ਹੋਰ ਗੱਲ ਹੈ, ਪਰਕਮਾਈ ਕੁਛ ਹੋਰ ਸ਼ੈ ਹੈ। ਹਰ ਜੀਵ ਜੋ ਸਿੱਧੇ ਰਸਤੇ ਟੁਰਦਾ ਹੈ ਕਿਸੇ ਸ਼ਕਤੀਦੇ ਘਰ ਅੱਪੜਦਾਹੈ। ਜੋ ਬੰਦਾ ਨਾਮ ਵਿਚ ਆ ਜਾਂਦਾ ਹੈ ਉਹ ਮਨ ਦੀਆਂ ਰੁਚੀਆਂ ਤੇ ਬੁੱਧੀ ਦੀਆਂ ਸੰਸੇ ਬ੍ਰਿਤੀਆਂ ਤੋਂ ਉਚੇਰਾ ਉਠਕੇ ਨਿਸ਼ਚੇ ਦੇ ਘਰ ਬਾਣੀ ਸ਼ੁੱਧ ਚੇਤਨਤਾ ਵਿਚ ਜਾਂਦਾ ਹੈ। ਉਸ ਦੇ ਅੰਦਰ ਪਹਿਲਾਂ ਆਪਣੇ ਸਰੀਰ ਤੇ ਕਾਬੂ ਪੈਦਾ ਹੁੰਦਾ ਹੈ, ਉਹ ਜੋਧ ਮਹਾਂ ਬਲਸੂਰ ਹੋ ਜਾਂਦਾ ਹੈ। ਕਰਮ ਦੀ ਨਿਰਮਲਤਾ ਤੇ ਸੁੱਛਤਾ, ਹਲਕਾਪਨ ਤੇ ਰਸ ਪੈਦਾ ਕਰਦੀ ਹੈ। ਇਹ ਰਸ ਸਮਿੱਜ ਸਮਿੱਜ ਕੇ ਬਲ ਬਣਦਾ ਹੈ, ਇਹ ਮਾਨਸਕ ਬਲ ਸਰੀਰ ਨੂੰ ਬਲਵਾਨ ਕਰਦਾ ਹੈ, ਇਹ ਅੰਦਰ ਦਾ ਬਲ ਨਿਰਬਲ ਦੇਹ ਨੂੰ ਬੀ ਬਲ ਦੇਂਦਾ ਹੈ। ਬਲ ਕਈ ਪ੍ਰਕਾਰ ਦੇ ਹਨ, ਜੋ ਅੰਦਰ ਦਾ ਬਲੀ ਹੈ ਉਹ ਸਰੀਰ ਦੀ ਮਾਮੂਲੀ ਤਾਕਤ ਤੋਂ ਵਧੇਰੇ ਬਲਵਾਨ ਕੰਮ ਕਰੇਗਾ। ਇਸ ਕਰਕੇ ਨਾਮ ਸਮ-ਰੱਥ ਦਾਤਾਰ ਹੈ। ਸਰੀਰਕ ਬਲ ਬੀ ਅੱਭਯਾਸਨਾਲ ਵਧਦਾ ਹੈ, ਜੇ ਨਾਲ ਮਾਨਸਕ ਬਲ ਬੀ ਹੋਵੇ ਤੇ ਇਸ ਬਲ ਦੀ ਸੇਧ ਦਰੁਸਤ ਹੋਵੇ, ਨਾਟਕਾਂ ਚੇਟਕਾਂ ਵਿਚ ਨਾ ਲਗੇ, ਤਾਂ ਅੱਭਯਾਸੀ ਸਭ ਤਰ੍ਹਾਂ ਬਲ ਵਾਲਾ ਹੋ ਜਾਂਦਾ ਹੈ।ਅਭਯਾਸੀ ਦਾ-ਗਯਾਨੀ ਦਾ-ਬਲ ਸਰਬ ਨੂੰ ਸੁਖਦਾਈ ਹੁੰਦਾ ਹੈ। ਇਹ ਬਲਦੁਖ ਦਾਤਾ ਨਹੀਂ ਹੁੰਦਾ।

ਉੱਚ ਜੀਵਨ ਦੀ ਇਕ ਗੱਲ ਦਰਸਾਕੇ ਕੌਤਕੀ ਉਸਤਾਦ ਨੇ ਹੋਰ ਖੇਡ ਰਚੀ। ਹੁਣ ਸਾਰਾ ਸਾਮਾਨ ਬਨਾਂ ਨੂੰ ਜਾਣ ਦਾ ਤੇ ਹਾਥੀਆਦਿਕ ਆਗਏ ਸਨ। ਮਹਾਵਤ ਨੇ ਹਾਥੀ ਬਿਠਾਇਆ,ਆਪ ਚੜ੍ਹਨਲਈ ਤਿਆਰ ਹੋਏ ਤਾਂ ਬੋਲੇ: 'ਕੋਈ ਹੈ ਜੋ ਸਾਡਾ ਭਾਰ

ਉਠਾ ਸਕੇ ਉਹ ਮੋਢਾ ਦੇਵੇ ਤਾਂ ਅਸੀਂ ਹਾਥੀ ਤੇ ਚੜ੍ਹ ਜਾਈਏ।' ਭਾਈ ਰਾਮ ਕੌਰ ਜੀ ਸਰੀਰ ਦੇ ਬਹੁਤ ਤਕੜੇ ਤੇ ਮਜ਼ਬੂਤ ਸੇ। ਅੱਗੇ ਵਧੇ ਤੇ ਮੋਢਾ ਡਾਹ ਕੇ ਹਾਥੀ ਦੇ ਲਾਗੇ ਖੜੇ ਹੋ ਗਏ। ਸਾਹਿਬਾਂ ਮੋਢੇ ਦਾ ਆਸਰਾ ਲੈਂਕੇ ਐਸਾ ਭਾਰ ਪਾਇਆ ਕਿ ਭਾਈ ਰਾਮ ਕੌਰ ਜੀ ਭੀ ਸਹਾਰ ਨਾ ਸਕੇ। ਡਿੱਗੇ ਤਾਂ ਨਹੀਂ ਪਰ ਭਾਰ ਨਾਲ ਝੁਕ ਗਏ। ਜਦ ਝੁਕੇ ਤਾਂ ਉਹਨਾਂ ਦੇ ਮਨ ਵਿਚ ਵੀਚਾਰ ਫੁਰ ਪਈ:—ਇਹ ਵੀ ਬੁੱਢਿਆ! ਤੇਰੇ ਨਾਲ ਕੌਤਕ ਵਰਤਿਆ ਹੈ। ਸਤਿਗੁਰ ਦਾ ਭਾਰ ਕੌਣ ਝੱਲ ਸਕਦਾ ਹੈ? ਤੂੰ ਭੱਜਾ ਆਇਆ ਸੈਂ ਗਰਬੀਆ! ਕਿ ਮੈਂ ਹਾਂ ਜੋ ਭਾਰ ਝੱਲ ਸਕਦਾ ਹਾਂ। ਪਹਿਲਾ ਕੌਤਕ ਕਰਕੇ ਸਤਿਗੁਰ ਨੇ ਤੇਰੀ ਬੁੱਧ ਉੱਜਲਕੀਤੀ ਹੈ ਕਿ ਇਹ ਵਿਵੇਕ ਦੀ ਤਾਕਤ ਸੰਸਿਆਂ ਵਾਸਤੇ ਨਹੀਂ ਸੀ ਦਿੱਤੀ ਗਈ, ਇਹ ਤਾਂ ਪਰਮਾਤਮਾਂ ਦੇ ਰਸਤ ਟੋਲਣ ਵਾਸਤੇ ਦੀਵਾ ਸੀ ਤੇ ਨਿਸ਼ਚੇ ਦੇ ਘਰ ਪਹੁੰਚਣਾ ਇਸ ਦਾ ਧਰਮ ਸੀ। ਹੁਣ ਦਾਤਾ ਦੱਸਦਾ ਹੈ ਕਿ ਅਗਲੀ ਮੰਜ਼ਲ ਜੋ 'ਅਹੰ' ਦੀ ਹੈ ਉਹ ਨਿਵਾਰਣੀ ਹੈ। ਅੰਦਰ ਜੋ ਪਕੜ ਵਾਂਗੂ ਹਉਂ ਦਾ ਫੁਰਨਾ ਫੁਰਦਾ ਹੈ ਇਹ ਭਾਰੀ ਰੋਕ ਹੈ। ਇਕ ਤਾ ਮੈਂ ਗੁਰੂ ਸ਼ਕਤੀ ਵਿਚ ਸੰਸਾ ਖਾਧਾ ਸੀ, ਇਕ ਆਪ ਨੂੰ ਭਾਰ ਚੁੱਕਣ ਦੇ ਸਮਰੱਥ ਸਮਝਿਆ ਸੀ। ਗੁਰੂ ਸੱਚੇ ਨੇ ਪਹਿਲਾਂ ਮੈਨੂੰ ਆਪਣਾ ਇਨਸਾਨੀ ਕਮਾਲ ਦੱਸਿਆਹੈ ਤੇ ਹੁਣ ਗੁਰਬਾਣੀ ਦੀ ਤਾਕਤ ਵਿਖਾਲੀ ਹੈ। ਸੱਚ ਮੁੱਚ ਸੰਸਾ ਤੇ ਹਉਂ ਚਾਹੇ ਮੈਂ ਜਿੱਤ ਲਏ ਸਨ, ਅਜ ਮੇਰੇ ਅੰਦਰ ਫੇਰੇ ਪਾਉਂਦੇ ਹਨ। ਮੇਰੀ ਨਜੂਨਤਾ ਹੈ ਤੇ ਮਾਯਾ ਪ੍ਰਬਲ ਹੈ, ਪਰ ਮਾਯਾ ਮੈਨੂੰ ਪੂਰਨ ਕਰਨ ਵਾਸਤੇ ਪ੍ਰਾਈ ਜਾਂਦੀ ਦਿੱਸਦੀ ਹੈ। ਜਾਂ ਇਹ ਲਿਸ਼ਕਾਰਾ ਮਨ ਵਿਚ ਵੱਜ ਗਿਆ ਤਾਂ ਸਰੀਰੋਂ ਸਿੱਧੇ ਹੋ ਗਏ। ਸਾਹਿਬ ਹਾਥੀ ਤੇ ਚੜ੍ਹ ਗਏ ਤੇ ਹੱਥ ਨੀਵਾਂ ਕਰਕੇ ਆਖਣ ਲਗੇ—"ਆ ਜਾ ਚੜ ਬਹੁ ਸਾਡੇ ਨਾਲ।" ਭਾਈ ਸਾਹਿਬ ਨੇ ਬੇਨਤੀ ਕੀਤੀ; "ਮੈਂ ਨੀਵਾਂ ਹਾਂ, ਬੇ-ਅਦਬ ਹਾਂ, ਅੱਗੇ ਹੀ ਅਵੱਗਿਆ ਪਿਆ ਕਰਦਾ ਹਾਂ, ਮੈਨੂੰ ਬਖਸ਼ੋ ਤੇ ਚਰਨਾਂ ਵਿਚ ਥਾ ਬਖਸ਼ੋ।" ਪਰ ਸਾਹਿਬਾਂ ਨੇ ਇਕ ਨਾ ਮੰਨੀ ਤੇ ਮੱਲੋਂ ਮੱਲੀ ਭਾਈ ਰਾਮ ਕੌਰ ਦਾ ਹੱਥ ਫੜਕੇ ਉਤੇ ਖਿੱਚਲਿਆ ਤੇ ਹੌਦੇ ਵਿਚ ਬਹਾਲ ਲਿਆ। ਫਿਰ ਆਪ ਹੱਸ ਪਏ ਤੇ ਬੋਲੇ ਰਮਦਾਸ ਕੇ! ਗੁਰ ਗੱਦੀ ਦਾ ਭਾਰ ਬੜਾ ਗਰੂਵਾ ਹੈ, ਇਸ ਨੂੰ ਕੌਣ ਸਹਾਰ ਸਕਦਾ ਹੈ, ਜਿਤਨਾ ਕਿ ਤੂੰ ਸਹਾਰਿਆ ਹੈ, ਇਹ ਇਸ ਕਰਕੇ ਸਹਾਰਿਆ ਗਿਆ ਹੈ ਕਿ ਬਾਬੇ ਬੁੱਢੇ ਤੇ ਗੁਰ ਨਾਨਕ ਪਾਤਸ਼ਾਹ ਦੀ ਅਤਿ ਮਿਹਰ ਹੋਈ ਸੀ, ਉਹ ਮਿਹਰ ਤੁਸਾਂ ਦੇ ਸਿਰ ਤੇ ਹੈ। ਤਾਂਹੀਓਂ ਗੁਰੂ ਨੂੰ ਤਿਲਕ ਦੇਣਾ ਤੁਸਾਂਦੇ ਸਪੁਰਦ ਰਿਹਾਹੈ ਤੇਤੁਹਾਡਾ ਖਾਨਦਾਨ ਤਿਲਕਣ ਬਾਜ਼ੀਆਂ ਵਿਚੋਂ ਸਹੀ ਸਲਾਮਤ ਨਿਕਲਦਾ ਰਿਹਾ ਹੈ।

ਰਾਮ ਕੌਰ—ਪਾਤਸ਼ਾਹ! ਜਦੋਂ ਤੁਸਾਂ ਫੁਰਮਾ-ਇਆ, 'ਕੋਈ ਹੈ ਸਾਡਾ ਭਾਰ ਜੋ ਉਠਾ ਸਕੇ' ਤਾਂ ਮੇਰੇ ਮਨ ਕਿਉਂ ਆਈ ਕਿ ਮੈਂ ਹਾਂ ਤੇ ਮੈਂ ਉਠਾ ਸਕਦਾ ਹਾਂ? ਕਦੋਂ ਇਹ ਕਾਈਆਂ ਦੂਰ ਹੋਸਨ? 'ਅਸ ਮਾਯਾ ਤੇ ਆਪ ਬਚਾਵਹੁ ॥ ਰਾਖਹੁ ਨਿਸ਼ਚਾ ਨਹੀ ਡੁਲਾਵਹੁ ॥" [ਸੁ: ਪ੍ਰ:

ਗੁਰੂ ਜੀ—ਪਿਆਰਿਆ ਅੰਦਰਲੀਆ ਘਾਤਾਂ ਬੁਰੀਆਂ ਹਨ, ਤੂੰ ਤਾਂ ਭਗਤ ਹੈਂ, ਰਸੀਆ ਹੈਂ, ਮਿਹਰ ਪ੍ਰਾਪਤ ਹੈਂ, ਸੋਨਾ ਹੈਂ, ਤੈਨੂੰ ਕੁੰਦਨ ਕਰਨਾ ਹੈ, ਇਸ ਕਰਕੇ ਇਹ ਕੌਤਕ ਸੀ, ਮੇਰੇ ਪਿਆਰੇ! ਮਨ ਨੂੰ ਪਛਾਨਣਾ ਖਰਾ ਕਠਨ ਕੰਮ ਹੈ।

ਇਸੁ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ ॥

ਫਿਰ ਵਾਕ ਹੈ:—

> ਸਨਕਾਦਿਕ ਨਾਰਦ ਮੁਨਿ ਸੇਖਾ ॥
> ਤਿਨ ਭੀ ਤਨ ਮਹਿ ਮਨ ਨਹੀ ਪੇਖਾ

ਇਸ ਮਨ ਨੂੰ ਅਲੱਗ ਕਰ ਵੇਖਣਾ ਬਹੁਤ ਕਠਨ ਹੈ। ਥਹੁ ਤਾਂ ਪੈਂਦਾ ਹੈ ਜੇ ਪਹਿਲਾਂ ਨਾਮ ਦੀ ਘਾਲ ਹੋਵੇ, ਫੇਰ ਨਾਮੁ ਦਾ ਰਸ ਪਵੇ, ਰਸ ਅੰਦਰ ਸਮਿੱਜੇ। ਗੁਰਬਾਣੀ ਦਾ ਚਾਨਣਾ ਰਾਹਨੁਮਾਈ ਕਰੇ ਤਾਂਅੰਦ-ਰਲੇ ਦੇ ਕਈ ਪੜਤ ਸਹੀ ਹੁੰਦੇ ਹਨ। ਇਕ ਮਨ ਹੈ ਜੋ ਰੁਚੀ ਅਰੁਚੀ ਵਿਚ ਰਹਿੰਦਾ ਹੈ, ਸੁਖ ਮਿਲੇ ਤਾਂ ਰਾਗ ਕਰਦਾ ਹੈ, ਦੁਖ ਮਿਲੇ ਤੋਂ ਦ੍ਵੈਖ ਕਰਦਾ ਹੈ। ਇਹ ਭਲੇ ਬੁਰੇ ਦੀ ਵਿਤ੍ਰੇਕ ਦੀ ਪਰਵਾਹ ਨਹੀਂ ਕਰਦਾ। ਫਿਰ ਭਾਈ! ਬੁੱਧੀ ਦਾ ਮੰਡਲ ਹੈ, ਇਸ ਦਾ ਰਾਗ ਦ੍ਵੈਖ ਵਾਲੇ ਮਨ ਤੇ ਕੁੰਡਾ ਹੈ, ਇਹ ਬੁੱਧੀ ਵ੍ਰਿਤੇਕ ਕਰਦੀ ਹੈ ਤੇ ਸੁਖਦਾਈ ਤੇ ਦੁਖਦਾਈ ਦੀ ਖਰਖ ਦੱਸਦੀ ਹੈ। ਫਿਰ ਇਹ ਬੁੱਧ ਜੋ ਕੁਝ ਉਜੇਰੀ

ਤੇ ਸਫ਼ਾ ਹੋ ਜਾਵੇ ਤਾਂ ਧਰਮ ਅਧਰਮ ਦੱਸਦੀ ਹੈ, ਤੋਲਦੀ ਹੈ, ਪਰ ਸੰਸਾ ਤੇ ਨਿਸ਼ਚੇ ਕਰਨਾ ਇਸ ਦਾ ਧਰਮ ਹੈ। ਧਰਮ ਅਧਰਮ ਦੀ ਸਮਝ ਦੇ ਨਾਲ ਕੁਛ ਮੈਲ ਲਹਿ ਜਾਂਦੀ ਹੈ; ਜੋ ਰਹਿ ਜਾਂਦੀ ਹੈ ਉਸ ਨੂੰ ਵਿਸ਼ਵਾਸ ਜਿੱਤਦਾ ਹੈ। ਇਸ ਦੇ ਨਾਲ ਇਕ ਹੋਰ ਪਰਤ ਹੈ ਅੰਦਰਲੇ ਦਾ 'ਅਹ', ਜੋ ਇਸ ਨੂੰ ਆਪਣੀ (ਮੈਂ) ਦੇ ਘੇਰੇ ਵਿਚ ਰਖਦਾ ਹੈ;ਜੋ ਆਪਣੇ ਆਪ ਨੂੰ ਅਹੰ (ਮੈਂ ਹਾਂ) ਮਾਤ੍ਰ ਵਿਚ ਵਿਖਾਲਦਾ ਹੈ। ਇਸਤੋਂ ਜਦ ਉੱਚੇ ਉਠ ਜਾਈਦੇ ਤਾਂ ਆਪਾ ਨਿਖਰਦਾ ਹੈ। ਇਹ ਹੈ ਸ਼ੁੱਧ ਚੇਤਨਤਾ, ਕੋਈ ਇਸ ਨੂੰ 'ਸ਼ੁੱਧ ਮਨ ਕਹਿ ਦੇਂਦਾ ਹੈ। ਕੋਈ 'ਅ+ਮਨ', ਕੋਈ 'ਚਿੱਤ' ਕਹਿ ਲੈਂਦਾ ਹੈ ਪਰ ਇਹ ਹੈ ਕੋਈ ਅਮੋਲਕ ਮੁੱਲ ਵਾਲੀ ਵਸਤੂ। ਇਸ ਵਿਚ ਕੋਈ ਮਨ ਬਾਣੀ ਤੋਂ ਪਰੇ ਦੀ ਸੋਝੀ ਹੈ, ਉਹ ਸੱਤ ਵਸਤੂ ਨੂੰ ਸਿਆਣਦੀ ਜਾਂਦੀ ਅੰਤ ਉਸ ਨਾਲ ਮਿਲ ਜਾਂਦੀ ਹੈ—ਅਮਰ ਰੰਗ ਵਿਚ। ਇਹ ਸਿਆਣਾ ਅਨੁਭਵ ਹੈ। ਇਕ ਭੁਲੇਖਾ ਨਹੀਂ ਖਾਣਾ ਚਾਹੀਏ ਕਿ ਹਉਮੈਂ ਤੋਂ ਨਿਖ-ਰਿਆਂ ਅਸਾਂ ਨਿਰਬਲ ਹੋ ਜਾਣਾ ਹੈ,ਸਗੋਂ ਹਉਂ ਦੀ ਮੈਲ ਗਈ ਤਾਂ ਅਸਲੀ ਬਲ ਜਾਗਦਾ ਜੇ। ਜਦੋਂ ਚਿੱਤ ਆਪਣੇ ਆਪ ਵਿਚ ਆਉਂਦਾ ਹੈਤਾਂਉਸਵਿਚ ਆਪੇ ਦਾ ਬਲ ਹੁੰਦਾ ਹੈ।ਫੇਰ ਸੱਤ ਨੂੰ ਯਾ ਪਰਮਤੱਤ ਨੂੰ ਮਿਲ ਪਿਆਂ ਅਗੰਮੀ ਸ਼ਕਤਿ ਉਪਜਦੀ ਹੈ, ਕਿਉਂਕਿ ਫੇਰ ਤਾਂ ਪਰਮ ਤੱਤ ਦੀ ਮਹਾਨ ਸ਼ਕਤਿ ਦੀ ਸਾਂਝੀਵਾਲਤਾ ਆ ਜਾਂਦੀ ਹੈ। ਕੁਛ ਐਉਂ ਜਿਵੇਂ ਨਦੀ ਸਮੁੰਦਰ ਵਿਚ ਮਿਲਕੇ ਨਦੀ 'ਸਮੁੰਦਰ-ਬਲ' ਦੀ ਸਾਂਝੀਵਾਲਤਾ ਵਿਚ ਅੱਪੜਦੀ ਹੈ। ਤਾਹੀਂ ਗੁਰੂ ਸੱਚੇ ਨੇ 'ਅਹੰ' ਦੀ ਨਵਿਰਤੀ ਵਾਲੇ ਲਈ ਦੱਸਿਆ ਹੈ ਕਿ ਉਹ ਸੂਰਾ ਤੇ ਵਰਿਆਮੁ ਹੋ ਜਾਂਦਾ ਹੈ।

ਨਾਨਕ ਸੋ ਸੂਰਾ ਵਰੀਆਮੁ ਜਿਨਿ
ਵਿਚਹੁ ਦੁਸਟੁ ਅਹੰਕਰਣੁ ਮਾਰਿਆ"
ਕਰਮ ਖੰਡ ਕੀ ਬਾਣੀ ਜੋਰੁ॥"""
ਤਿਥੈ ਜੋਧ ਮਹਾ ਬਲ ਸੂਰ॥""" (ਜਪੁਜੀ।

ਪਰ ਹੋਸ਼ ਚਾਹੀਦੀ ਹੈ ਕਿ ਇਸ ਬਲ ਨੂੰ ਤੇ ਪਸ਼ੂ ਸ਼ਕਤੀ ਨੂੰ ਜੋ ਸਾਕਤਾਂ ਤੇ ਜਰਵਾਣਿਆਂ ਵਿਚ ਹੁੰਦੀ ਹੈ, ਇੱਕੋ ਨਾ ਸਮਝ ਲਿਆ ਜਾਵੇ। ਉਨ੍ਹਾਂ ਦੇ ਮਨ ਤੇ ਬੁੱਧਿ ਪਸ਼ੂ ਬ੍ਰਿਤੀ ਵਿਚ ਵਰਤਦੇ ਹਨ। ਗੁਰੂ ਨਾਨਕ ਜੀ ਦੇ ਬਖਸ਼ੇ ਗਿਆਨ ਦਾ ਗਿਆਨੀ ਹੋਣਾ ਨਾ ਨਿਰਬਲ ਤਯਾਗੀ ਹੋਣਾ ਹੈ, ਨਾ ਪਸ਼ੂ ਬ੍ਰਿਤੀ ਦੇ ਜਰਵਾਣੇ ਹੋਣਾ ਹੈ। ਪ੍ਰਿਤੂ ਗਿਆਨੀ ਹੋ ਜਾਣਾ, ਭਗਤ ਹੋ ਜਾਣਾ, ਸ਼ੁਭ ਗੁਣ ਨਿਪੁੰਨ ਹੋ ਜਾਣਾ, ਮਾਨਸਕ ਸਰੀਰਕਬਲ ਨਾਲ ਬਲਵਾਨ ਹੋ ਜਾਣਾ ਹੈ, ਅਤੇ ਸਾਰੀਆਂ ਗਿਣਤੀਆਂ ਪਰਖਾਂ ਤੇ ਕੀਮਤਾਂ ਤੋਂ ਉੱਪਰ ਉਠ ਕੇ ਇਕ ਰਤਨ ਅਮੋਲਕ ਪਾ ਲੈਣਾ ਹੈ।

ਨਾਨਕ ਗਿਆਨ ਰਤਨ ਪਰਗਾਸਿਆ ਹਰਿ
ਮਨਿ ਵਸਿਆ ਨਿਰੰਕਾਰੀ ਜੀਉ॥ (ਸੋ; ਮ: ੧

ਇਸ ਪ੍ਰਕਾਰ ਦੀ ਇਕ ਹੋਰ ਵਾਰਤਾ ਭਾਈ ਰਾਮ ਕੌਰ ਜੀ ਦੇ ਪਰਤਾਵੇ ਪਰਖ ਦੀ ਲਿਖੀ ਹੋਈ ਮਿਲਦੀ ਹੈ, ਉਹ ਇਉਂ ਹੈ:—

ਇਕੇਰਾਂ ਆਪ ਆਨੰਦ ਪੁਰ ਆਏ ਹੋਏ ਸਨ, ਦੀਵਾਨ ਲਗ ਰਿਹਾ ਸੀ, ਆਪ ਜੀ ਬੀ ਸੰਗਤ ਸਮੇਤ ਆਏ ਤੇ ਮੱਥਾ ਟੇਕਕੇ ਬਿਰਾਜ ਗਏ। ਸਤਿਗੁਰੂ ਜੀ ਦੀ ਆਗਯਾ ਅਨੁਸਾਰ ਇਕ ਹਜ਼ਾਰ ਰੁਪਏ ਦਾ ਕੜਾਹ ਪ੍ਰਸ਼ਾਦ ਆਇਆ ਤੇ ਸੁੱਫ ਚਾਦ-ਰਿਆਂ ਤੇ ਵਿਛਾ ਕੇ ਉਨ੍ਹਾਂ ਉਤੇ ਸਜਾ ਕੇ ਉਤੇ ਚਾਦਰੇ ਪਾ ਦਿਤੇ ਗਏ। ਹੁਕਮ ਹੋਇਆ ਖਾਲਸਾ ਜੀ, ਸਾਧ ਸੰਗਤ ਜੀ! ਕੜਾਹ ਪ੍ਰਸ਼ਾਦਿ ਅੱਜ ਵਰਤੇਗਾ ਨਹੀਂ, ਸਭ ਜਣੇ ਇਸ ਨੂੰ ਲੁੱਟ ਲਓ ਤੇ ਲੁੱਟ ਕੇ ਖਾਓ। ਇਹ ਆਗਯਾ ਦੇ ਕੇ ਗੁਰੂ ਜੀ ਮਹਿਲਾਂ ਨੂੰ ਚਲੇ ਗਏ। ਪਿਛੋਂ ਲੁੱਟ ਪਈ ਤੇ ਸਭ ਨੇ ਗੱਫੇ ਲਾਏ ਪਰ ਸ੍ਰੀ ਰਾਮ ਕੌਰ ਜੀ ਆਪਣੇ ਟਿਕਾਣੇ ਟਿਕੇ ਰਹੇ, ਆਪ ਨੇ ਸਮਾਧੀ ਲਾਈ ਰੱਖੀ ਤੇ ਆਪ ਵਲ ਤੱਕਕੇ ਆਪ ਦੀ ਸੰਗਤ ਬੀ ਛਾ ਉੱਠੀ।ਜਦੋਂ ਕਾਰਜ ਹੋ ਚੁਕਾ, ਆਪ ਦੇ ਨੈਣ ਖੁੱਣੇ, ਚੁਫੇਰੇ ਤੱਕੇ, ਸੰਗਤਿ ਅਚੱਲ ਬੈਠੀ ਦੇਖੀ, ਫੇਰ ਸਹਿਜ ਨਾਲ ਉਠੇ ਤੇ ਆਪਣੇ ਡੇਰੇ ਚਲੇ ਗਏ। ਸਾਰੇ ਨਗਰ ਵਿਚ ਕੀਰਤ ਪਸਰ ਗਈ ਕਿ ਸਾਹਿਬ ਰਾਮ ਕੌਰ ਜੀ ਸਮ ਬ੍ਰਿਤੀ ਵਾਲੇ ਹਨ, ਜਿਨ੍ਹਾਂ ਨੇ ਕੜਾਹ ਪ੍ਰਸ਼ਾਦਿ ਦੀ ਲੁੱਟ ਵਿਚ ਹਿੱਸਾ ਨਹੀਂ ਲਿਆ। ਪਰ ਸਤਿਗੁਰਾਂ ਸੁਣਿਆਂ ਤਾਂ ਮੁਸਕਰਾਏ। ਅਗਲੇ ਦਿਨ ਫਿਰ ਦੀਵਾਨ ਲੱਗਾ। ਸਤਿਗੁਰ ਦੀ ਜਗਮਗ ਜੋਤ ਬਿਰਾਜ ਰਹੀ ਸੀ ਸ੍ਰੀ ਰਾਮ ਕੌਰ ਜੀ ਬੀ ਸੰਗਤ ਸਮੇਤ ਆਕੇ ਚਰਨ ਕਮਲਾਂ ਵਿਚ ਸਜ ਰਹੇ ਸਨ। ਸਾਹਿਬਾ ਨੇ ਸ੍ਰੀ ਰਾਮ ਕੌਰ ਜੀ ਵਲ

ਡਿੱਠਾ ਤੇ ਚੌਂਕ ਕੇ ਬੋਲੇ, 'ਕਿਉਂ' ਜੀ ਤੁਸਾਂ ਕੱਲ ਲੁੱਟੀ ਨਹੀਂ ਪਾਈ.?' ਸ੍ਰੀ ਰਾਮ ਕੌਰ ਜੀ ਨੇ ਸੀਸ ਨਿਵਾ ਦਿਤਾ ਤੇ ਵਧੇਰੇ ਅਦਬ ਵਿਚ ਹੋ ਗਏ।

ਇਸ ਵੇਲੇ ਦੀ ਸਤਿਗੁਰਾਂ ਦੀ ਰੂਹਾਨੀ ਰਮਜ਼ ਜ਼ਰਾ ਡੂੰਘੀ ਗੁੱਲ ਜਾਪਦੀ ਹੈ। ਸਾਹਿਬ ਰਾਮ ਕੌਰ ਜੀ ਨੇ ਕੜਾਹ ਨਹੀਂ ਲੁੱਟਿਆ,ਇਸ ਵਿਚ ਤਿਆਗ ਹੈ ਤੇ ਪਦਾਰਥਾਂ ਵਲੋਂ ਬ੍ਰਿਤੀ ਦੀ ਅਚਾਹਤਾ ਹੈ। ਪਰੰਤੂ ਨਿਰਾ ਤਿਆਗ ਕੋਈ ਆਪਣੇ ਆਪ ਵਿਚ ਕਮਾਲ ਨਹੀਂ, ਕਿਸੇ ਕਮਾਲ ਦੀ ਪ੍ਰਾਪਤੀ ਦਾ ਸਹਾਇਕ ਹੈ। ਇਸ ਕਰਕੇ ਕਿਤੇ ਤਿਆਗ ਦਾ ਤਿਆਗ ਭੀ ਜਾਕੇ ਸਿੱਖਣਾ ਪੈਂਦਾ ਹੈ ਅਰ ਉਹ 'ਤਿਆਗ ਦਾ ਤਿਆਗ' 'ਗ੍ਰਹਿਣ' ਨਹੀਂ ਹੁੰਦਾ। ਇਸ ਵੇਲੇ ਸਤਿਗੁਰਾਂ ਦਾ ਹੁਕਮ ਹੁਣ ਵਿਸ਼ੇਸ਼ਵਸਤੂ ਸੀ ਇਸ ਦੇ ਅੱਗੇ ਤਿਆਗ ਦਾ ਤਿਆਗਲੋੜੀਂਦਾ ਸੀ ਹੁਕਮ ਅਨੁਸਾਰ ਰਾਮ ਕੁਇਰ ਜੀ ਦਾ ਕੜਾਹ ਪ੍ਰਸ਼ਾਦ ਲੁੱਟਕੇ ਲੈ ਲੈਣਾ ਗ੍ਰਹਿਣ ਬ੍ਰਿਤੀ ਕਦੇ ਨਾ ਬਣਦਾ ਕਿਉਂਕਿ ਤਿਆਗ ਤਾਂ ਉਹਨਾਂ ਦੇ ਸੁਭਾਵ ਭੂਤ ਹੋ ਚੁੱਕਾ ਸੀ।ਹੁਣ ਹੁਕਮ ਹੋਏ ਤੇ ਕਿਸੇ ਹੋਰ ਭਾਵ ਨਾਲ ਤਿਆਗ ਦਾ ਸਾਵਧਾਨ ਰੱਖਣਾ ਇਕ ਲੇਸ਼ਮਾਤ੍ਰ ਵਿਦਯਾ ਦੀ ਯਾ ਸੂਖਮ ਹਉਂ ਦੀ ਸੂਰਤ ਰਖਦਾ ਸੀ ਜੋ ਰਜ਼ਾ ਮੰਨਣ ਦੀ ਲਹਿਰ ਵਿਚਇਕ ਰੁਕਾਵਟ ਸੀ। ਇਸ ਨੂੰ ਤਿਆਗਣਾ ਚਾਹੀਦਾ ਸੀ। ਤਿਆਗ-ਬ੍ਰਿਤੀ ਦੀ ਹਉਂਨੂੰ ਤਿਆਗਣਾ ਤਯਾਗਦਾ ਤਯਾਗ ਹੈ ਤੇ ਗਯਾਨ ਅਵਸਥਾ ਹੈ।'ਬ੍ਰਹਮਗਿਆਨੀ ਅਹੰਬੁਧਿ ਤਿਆਗਤ ॥' ਇਸ ਪਰਮ ਸੂਖਮ ਹਉਂ ਨੂੰ ਭੀ ਸਤਿਗੁਰ ਸੂਰੇ ਨੇ ਦੂਰ ਕੀਤਾ ਹੈ।

ਲੁੱਟਣ ਵਿਚ ਬ੍ਰਿਤੀ ਦਾ ਵਿਖੇਪ ਹੋ ਸਕਦਾ ਸੀ, ਪਰ ਸਤਿਗੁਰੂ ਚਾਹੁੰਦੇ ਸਨ ਕਿ ਸੁਰਤ ਦਾ ਪਕਾਉ ਇੰਨਾ ਡਾਢਾ ਹੋਵੇ ਕਿ ਬੀਤਰਾਗ ਮਹਾ ਪੁਰਖਾਂ ਨੂੰ ਕਰਣੀ ਪਰਵਿਰਤੀ ਦੇ ਆ ਪਿਆਂ ਵੀ ਵਿਖੇਪ ਨਾ ਹੋਵੇ। ਵਿਖੇਪ ਵਾਲੇ ਕੰਮ ਉਨ੍ਹਾਂ ਦੇ ਸੁਤੇ ਸਿੱਧ ਹੁੰਦੇ ਜਾਣ ਤੇ ਬ੍ਰਿਤੀ ਉਚਯਾਣ ਦੀ ਪ੍ਰਤੀਤੀ ਵਿਚ(ਉਨਮਨੀ ਦਸਾ ਵਿਚ) ਵਿਖੇਪ ਮੰਡਲ ਤੋਂ ਉਚੇਰੀਰਹੇ। ਜਿਵੇਂ ਗੱਡੀ ਦਾ ਪਿਜ ਸਾਰਾ ਧਰਤੀ ਨਾਲ ਹਰ ਛਿਨ ਨਹੀਂ ਛੂਹ ਰਿਹਾ ਹੁੰਦਾ ਉਸ ਦਾ ਇਕ ਅੰਸ਼ ਧਰਤੀ ਨਾਲ ਛੂਹੰਦਾ ਹੈ ਤੇ ਬਾਕੀ ਸਾਰਾਧਰਤੀ ਤੋਂ ਉੱਚਾ ਰਹਿੰਦਾ ਹੈ ਤਿਵੇਂ ਪਰਵਿਰਤੀ ਦੇ ਕਮ ਨੂੰ ਟੋਰਨ ਲਈ ਗਯਾਨੀ ਦੀ ਸਾਰੀ ਬ੍ਰਿਤੀ ਲੱਗਣੀ ਨਹੀਂ ਲੋੜੀਦੀ, ਸਾਰੀ ਬ੍ਰਿਤੀ ਉੱਚੀ ਰਹੇ ਤੇ ਪਹੀਏ ਜਿੰਨੀ ਬ੍ਰਿਤੀ ਦੀ ਛੂਹ ਪ੍ਰਵਿਰਤੀ ਦੀ ਧਰਤੀ ਨੂੰ ਛੂਹੰਦੀ ਟੁਰੀ ਜਾਵੇ ਤੇ ਕਾਰਜ ਸਾਰਦੀ ਜਾਵੇ।

ਰਾਮ ਕੁਇਰ ਜੀ ਦੀ ਸੰਗਤ ਨੇ ਆਪ ਦੀ ਰੀਸ ਕਰਕੇ ਨਹੀਂ ਸੀ ਲੁੱਟ ਪਾਈ। ਉਹਨਾਂ ਨੂੰ ਜੋ ਸੂਰੇ ਸਤਿਗੁਰੂ ਨੇ ਪ੍ਰਸ਼ਨ ਕੀਤਾ ਕਿ ਤੁਸਾਂ ਕਿਉਂ ਨਹੀਂ ਲਿਆ, ਤਾ ਉਹਨਾਂ ਨੇ ਦਿਲ ਖੋਲ੍ਹਕੇ ਦੱਸ ਦਿਤਾ ਕਿ ਹਜ਼ੂਰ ਚਿੱਤ ਤਾ ਰਸਾਂ ਕਸਾ ਤੇ ਫਤਹ ਨਹੀਂ ਪਾ ਚੁੱਕਾ ਹੋਇਆ, ਪਰ ਬਾਬਾ ਜੀ ਵੱਲ ਤੱਕ ਕੇ ਰੁਕੇ ਰਹੇ ਹਾਂ।ਸੰਗਤ ਦੀ ਆਪ ਤੇ ਕਾਬੂ ਦਾਂ ਸਿਫਤ ਤਾਂ ਇਸ ਰਮਜ਼ ਵਿਚ ਉਪਮਾ ਯੋਗ ਹੈ, ਪਰ ਹੁਕਮ ਹੋਣ ਦੀ ਹਾਲਤਵਿਚ ਰੁਕਣਾ ਤੇ ਅੰਦਰੋਂ ਜੀਕਰਨਾ ਇਕ ਬਨਾਵਟ ਜੇਹੀ ਸੀ। ਜਦੋਂ ਮਾਲਕ ਦੀ–ਗੁਰੂ ਦੀ–ਰਜ਼ਾ ਹੋ ਚੁਕੀ ਹੈ ਕਿ ਐਸ ਤਰ੍ਹਾ ਸਾਰੇ ਕੜਾਹ ਪ੍ਰਸ਼ਾਦ ਛਕੋ ਤਾਂ ਤਿਆਗੀ ਤੇ ਗਿਆਨਵਾਨਪੁਰਖਾ ਦੇ ਖਾਣ ਵਿਚ ਤਿਆਗ ਨਾਸ਼ ਨਹੀਂ ਹੁੰਦਾ ਤੇ ਗ੍ਰਹਿਣ ਨਹੀਂ ਚੰਬੜਦਾ, ਸਗੋਂ ਰਜ਼ਾ ਪਰ ਟੁਰਦੀ ਸੁਰਤ ਮਾਲਕ ਨਾਲ ਇਕ ਸੁਰ ਹੁੰਦੀ ਹੈ। ਰਜ਼ਾ ਵਿਚ ਮਰਜ਼ੀ ਦਾ ਮੇਲਣਾ, ਰਜ਼ਾ ਵਿਚ ਆਪਣੀ ਮਰਜ਼ੀ ਦਾ ਗ਼ਰਕ ਕਰ ਦੇਣਾ, ਇਹੀ ਤਾ ਰੂਹਾਨੀ ਪਰਮ ਪਦ ਹੈ, ਇਹ ਆਪਣੇ ਆਪ ਦੀ ਤਬਾਹੀ ਨਹੀਂ ਸਗੋਂ ਕਮਾਲ ਹੈ। ਜਿਵੇਂ ਸਾਜ਼ ਤੇ ਲਗੀ ਤਰਬ ਜਦ ਬਾਜ਼ ਦੀ ਤਾਰ ਨਾਲ ਮੇਲ ਪਾ ਲੈਂਦੀ ਹੈ ਤਾਂ ਉਹ ਨਿਤਾਣੀ ਤੇ ਤਬਾਹ ਨਹੀਂ ਹੁੰਦੀ ਸਗੋਂ ਇਕ ਸੁਰ ਹੋ ਜਾਣ ਕਰਕੇ ਸੁਰੀਲੀ ਤੇ ਤਾਣ ਵਾਲੀ ਹੋ ਜਾਂਦੀ ਹੈ। ਜਦ ਬਾਜ਼ ਦੀ ਸੁਰ ਬੋਲਦੀ ਹੈ ਤਾਂ ਤਰਬ ਬਿਨਾਂ ਛੇੜੇ ਬਿਨਾਂ ਹਿਲਾਏ ਉਸ ਨਾਲ ਬੋਲਦੀ ਹੈ। ਸਗੋਂ ਜੇ ਕਦੇ ਤਰਬ ਨੂੰ ਛੇੜੋ ਤਾਂ ਦੇਖੋ ਕਿ ਉਸ ਸੁਰ ਪਰ ਬਾਜ਼ ਦੀ ਤਾਰ ਵਿਚੋਂ ਥਾਟ ਜਾਂਦੀਹੈ ਤੇ ਉਹ ਥਰਕਦੀ ਦਿੱਸਦੀ ਹੈ।ਸੂਰਾ ਸਤਿ-ਗੁਰੂ ਐਉਂ ਆਪਣੀਆਂ ਤਰਬਾਂ ਨੂੰ ਐਨ ਠੀਕਠੀਕ ਤਰ੍ਹਾਂ ਨਾਲ ਸੁਰ ਕਰ ਰਿਹਾ ਸੀ ਤੇ ਲੇਸ ਜਿੰਨਾ ਭੀ ਲੋਕ ਲਾਜ ਆਦਿ ਦਾ ਖਿਆਲ ਗ਼ੈਰੀਅਤ ਦੀ ਬੂ ਰੱਖਣ ਵਾਲਾ ਆਪਣੇ ਸਭਤੋਂ ਵਡੇਪਿਆਰੇ ਗੁਰਮੁਖ ਵਿਚ ਨਹੀਂ ਸੀ ਰਹਿਣ ਦੇਣਾ ਚਾਹੁੰਦਾ ਕਿਉਂਕਿ ਓਹਨਾਂ ਨੂੰ ਸੂਰਾ ਗੁਰੂ ਸਾਈਂ ਦੀ ਰਜ਼ਾ ਵਿਚ

ਇਕਸੁਰਤਾ ਪ੍ਰਦਾਨ ਕਰ ਰਿਹਾ ਸੀ*।

ਦੂਸਰੀ ਭੇਤ ਦੀ ਗੱਲ ਇਹ ਭੀ ਇਸ ਖੇਲਵਿਚ ਮਹੀ ਹੁੰਦੀ ਹੈ ਕਿ ਗੁਰੂ ਜੀ ਚਾਹੁੰਦੇ ਸਨ ਕਿ ਬਾਬਾ ਜੀ ਆਪਣੀਆਂ ਸਮਾਧੀਆਂ ਵਿਚਨਿੰਦ੍ਰਾਵਲੀਘੂਰਮ ਅਵਸਥਾ ਵਿਚ ਨਾ ਜਾ ਪੈਣ। ਵਿਸਮਾਦਤੇ ਲਿਵ-ਲੀਨਤਾ ਤਾਂ ਰਹੇ ਪਰ ਹੋਸ਼ਹੀਣੀ ਮਸਤੀ ਯਾ ਵਿਚਲੀ ਹੋਈ ਹੋਸ਼ ਦੀ ਮਸਤੀ ਨਾ ਆ ਵਿਚ ਵੜੇ। ਕੜਾਹ ਪ੍ਰਸ਼ਾਦਿ ਘਰ ਦੀ ਵਸਤੂ ਹੈ ਸੰਗਤ ਨੂੰ ਗੁਰੂ ਦੇਂਦਾ ਹੈ ਤੇ ਉਤਸਾਹ ਲਈ ਆਖਦਾ ਹੈ ਲੁਟ ਲਓ! ਇਹ ਕੌਤੂਹਲ ਤੇ ਚੜ੍ਹਦੀਆਂ ਕਲਾਂ ਦਾ ਕੌਤਕ ਇਕ ਖੇੜੇ ਦਾ ਰੰਗ ਸੀ, ਜਿਸ ਵਿਚ ਕੋਈ ਪਾਪ ਨਹੀਂ ਸੀ। ਉਛਾਲ ਤੇ ਉਤਸਾਹ ਜੋ ਨਿਸ਼ਪਾਪ ਹੈ,ਸਰੀਰ ਨੂੰ ਹਿਲਾਉਂਦਾ ਤੇ ਮਨ ਨੂੰ ਖੇੜਦਾ ਹੈ। ਭਗਤ ਦਾ ਖੇੜਾ ਸੁਰਤ ਦਾ ਵਿਕਾਸ਼ ਹੈ। 'ਨਾਨਕ ਭਗਤਾ ਸਦਾ ਵਿਗਾਸੁ ॥' ਵਿਕਾਸ਼ ਰੰਗ ਹੈ ਜੋ ਭਗਤੀ ਨੂੰ ਲਗਦਾ ਹੈ। ਹੁਕਮ ਵਿਚ ਬਾਬਾ ਜੀ ਦਾ ਕਿਣਕਾ ਮਾਤ੍ਰ ਭੀ ਉੱਠ ਕੇ ਯਤਨ ਨਾਲ ਲੈ ਲੈਂਦੇ ਤਾਂ ਹੁਕਮ ਹੋਣ ਕਰਕੇ ਸੁਰਤ ਨੂੰ ਇਕ ਹੋਰ ਵਿਗਾਸ ਮਿਲਣਾ ਸੀ। ਇਸ ਪ੍ਰਕਾਰ ਸੂਰਾ ਗੁਰੂ ਅਪਣੇ ਸਿਖਾਂ ਨੂੰ ਨਾਮ ਵਿਚ ਰਸੀਆ ਕਰਕੇ, ਜਾਗਤ ਜੋਤ ਅੰਦਰ ਜਗਾਕੇ, ਇਕ ਦੇ ਰੰਗ ਵਿਚ ਉੱਚ ਸੁਰਤੇ ਕਰਕੇ ਖੇੜਿਆ ਦੇ ਘਰ ਵਸਾਕੇ ਕਿਸੇ ਜੀਉਂਦੀ ਜਾਗਦੀ ਅਵਸਥਾ ਵਿਚ ਲਿਜਾ ਰਿਹਾ ਸੀ।

## ੪.

ਉਪਰ ਤਾਂ ਸਨ ਵੰਨਗੀਆਂ ਉਨ੍ਹਾਂ ਦੇ ਗੁਰੂ-ਪ੍ਰੇਮ ਗੁਰੂ ਮਿਹਰ ਨਾਲ ਅਨੰਦ ਪੁਰ ਜਾਕੇ ਉੱਨਤ ਹੋਣ ਦੀਆਂ। ਹੁਣ ਲਓ ਉਨ੍ਹਾਂ ਦੇ ਕੁਛ ਹਾਲ ਉਨ੍ਹਾਂ ਦੇ ਆਪਣੇ ਨਗਰ ਝੰਡੇ ਰਮਦਾਸ ਦੇ।

ਆਮ ਪ੍ਰਸਿੱਧ ਗੱਲ ਇਕ ਐਉਂ ਭੀ ਹੈ ਕਿ ਸ੍ਰੀ ਭਾਈ ਰਾਮ ਕੁਇਰ ਜੀ ਮਸਤਾਨੇ ਫਕੀਰ ਸਨ ਤੇ ਬੇਹੋਸ਼ੀ ਜੇਹੀ ਵਿਚ ਘੂਰਮ ਰਹਿੰਦੇ ਸਨ। ਕਥਾ ਕਰਨ ਵਾਲੇ ਬਾਜ਼ੇ ਵੇਲੇ ਹੋਰ ਵਾਧਾ ਕਰ ਛੋੜਦੇ ਹਨ। ਪਰ ਸਾਹਿਬ ਦਸਮੇਸ਼ ਜੀ ਦੇ ਪਿਆਰੇ ਸਿਖ ਕਦੇ ਬੇਹੋਸ਼ੀ ਵਾਲੀ ਮਸਤੀ ਵਿਚ ਨਹੀਂ ਹੋ ਸਕਦੇ, ਉਹ ਸਨ–

> ਬਾਲਕ ਸਮਤਾ ਬੇਦ ਜੁ ਕਹੇ ॥
> ਤਿਸ ਮੈਂ ਸਦਾ ਬਰਤਤੇ ਰਹੇ ॥ [ਸੂ: ਪ੍ਰ: ਰਾਸ ੧

ਭਾਈ ਨੰਦ ਲਾਲ ਜੀ ਗੁਰਸਿਖੀ ਦੀ ਇਸ ਅਵਸਥਾ ਦੀ ਪਛਾਣ ਦੱਸ ਗਏ ਹਨ ਕਿ ਬੇਹੋਸ਼ੀ ਯਾ ਮਸਤੀ ਗੁਰੂ ਘਰ ਵਿਚ ਨਹੀਂ ਰੱਖੀ।

> ਦਰ ਮਜ਼ਹਬੇ ਮਾ ਗ਼ੈਰ ਪਰਸਤੀ ਨ ਕੁਨੰਦ।
> ਸਰ ਤਾ ਬਕਦਮ ਬਹੋਸ਼ ਮਸਤੀ ਨ ਕੁਨੰਦ।

ਗੁਰੂ ਘਰ ਵਿਚ ਘੂਰਮ ਬੇਹੋਸ਼ੀ ਦੀ ਕਿਸਮ ਦੀਆਂ ਤੇ ਸੂਫੀ ਮੁਸਲਮਾਨਾਂ ਵਾਲੇ ਹਾਲ ਸਰੀਖੀਆਂ ਤੇ ਖੇਡਾਂ ਦੇਣ ਵਾਂਙੂ ਸਿਰ ਮਾਰਨ ਦੀਆਂ ਮਸਤੀਆਂ ਵਿਹਤ ਨਹੀਂ ਹਨ। ਸਿਖ ਸਦਾ ਹੋਸ਼ ਵਿਚ ਵੱਸਦੇ ਹਨ। ਪਰ ਇਸ ਹੋਸ਼ ਦਾ ਮਤਲਬ 'ਅਲਿਵ* ਹੋਸ਼' ਬੀ ਨਹੀਂ। ਗੁਰਬਾਣੀ ਨਾਲ ਮਨ ਨੂੰ, ਬੁੱਧੀ ਨੂੰ ਉੱਜਲ ਨਾ ਕਰਨਾ, ਸੁਰਤ ਨੂੰ ਨਾਮ ਦੇ ਪ੍ਰਵਾਹ ਵਿਚ ਲਿਵ ਵਾਲਾ ਤੇ ਅੰਮ੍ਰਿਤ ਮਯ ਨਾ ਕਰ ਲੈਣਾ ਤੇ ਨਿਰੀ ਪੰਡਤਾਈ, ਦਰਸ਼ਨ ਵਿਦਯਾ ਤੇ ਆਮ ਵਾਕਫੀ ਨਾਲ ਸਮਝਣਾ, ਕਿ ਇਹ ਉਹ ਲਿਵ ਵਾਲੀ ਹੋਸ਼ ਹੈ, ਭੁੱਲ ਹੈ। ਇਹ ਉਹ ਹੋਸ਼ ਨਹੀਂ, ਇਹ ਅਲਿਵ ਹੋਸ਼ ਹੈ,ਸਾਈਂ ਤੋਂ ਵਿੱਥ ਤੇ ਰਖਦੀ ਹੈ। ਹੋਸ਼ ਤੋਂ ਭਾਈ ਨੰਦ ਲਾਲ ਜੀ ਦੀ ਮੁਰਾਦਹੈ ਨਾਮ ਦੀ ਲਿਵ ਵਾਲੀ ਅਵਸਥਾ, ਜੋ ਮਸਤੀਆਂ ਵਿਚ ਨਹੀਂ ਡੁਬਦੀ, ਪਰ ਸਿਫਤ ਸਲਾਹ ਦੇ ਘਰ ਵਸਦੀ, ਜਗਤ ਤੇ ਜਗਤ ਦੇ ਪਦਾਰਥਾਂ ਤੋਂ ਨਫਰਤ ਨਾ ਕਰਦੀ ਹੋਈ ਹਰ ਰੰਗ ਹਰ ਸ਼ੈ ਵਿਚ ਉਸ ਦਾ ਵਿਸਮਾਦੀ ਛੁਹ ਲੈਕੇ ਉੱਚੀ ਟੁਰਦੀ ਹੈ। ਸੁੰਦਰਤਾ ਦਾ ਅਹਿਸਾਸ ਜੋ ਨਾਮ ਦੀ ਲਿਵ ਤੋਂ ਉਪਜੇ, ਸ਼ੁੱਧ ਨੇਕੀ ਦਾ ਅਹਿਸਾਸ ਜੋ ਰਾਗ ਦ੍ਵੈਖ ਤੋਂ ਉਚੇਰਾ ਹੋਵੇ, ਸਤਿ ਦਾ ਅਹਿਸਾਸ ਜੋ ਮਨ ਬੁਧਿ ਹੰਕਾਰ ਦੇ ਪੜਦੇ ਪਾੜਕੇ ਅਸਲੀਅਤ ਦੇ ਜਾ ਦਰਸ਼ਨ ਕਰਾਵੇ, ਏਹ ਹਨ

---

*ਇਸ ਵੇਲੇ ਬਾਬਾ ਜੀ ਪ੍ਰਤੀ ਗੁਰੂ ਜੀ ਦੇ ਸ੍ਰਾਪ ਦੇ ਵਾਕ ਉਚਾਰਨ ਵਾਲੀ ਗਲ ਜੋ ਲਿਖੀ ਮਿਲਦੀ ਹੈ ਕੂੜੀ ਜਾਪਦੀ ਹੈ। ਪੂਰੇ ਸਤਿਗੁਰ ਨੇ ਕਸਰਾਂ ਤਾਂ ਕੱਢਣੀਆਂ ਹਨ ਪਰ ਆਪਣੇ ਅਤਿ ਪਿਆਰੇ ਸਿਖ ਨੂੰ, ਆਦਿ ਗੁਰਾਂ ਤੋਂ ਸਾਰੇ ਪਾਤਸ਼ਾਹੀਆਂ ਦੇ ਵਰੋਸਾਏ ਵੰਸ਼ ਦੇ ਹੀਰੇ ਨੂੰ ਸ੍ਰਾਪ ਦੇਣਾ, ਗੁਰੂ ਦਸਮੇਸ਼ ਦੇ ਸੁਭਾਵ ਤੇ ਵਰਤਾਰੇ ਦੇ ਉਲਟ ਹੈ। ਇਹ 'ਲੋਕ ਕਥਾ' ਮਗਰੋਂ ਜਦ ਕੋਈ ਭਾਣੇ ਵਰਤਣ ਤਾਂ ਲੋਕੀਂ ਘੜ ਘੜਾ ਲੈਂਦੇ ਹਨ ਤੇ ਉਹ ਅਗੋਂ ਟੁਰ ਪੈਂਦੀਆਂ ਹਨ। ਜਾਪਦਾ ਹੈ ਕਿ ਸੌ ਸਾਖੀ ਦੇ ਹਸਤਾਖੇਪਕਰਨ ਵਾਲੇ ਨੇ ਸ੍ਰਾਪ ਦੀ ਗਲ ਪਾਈ ਤੇ ਹੋਰਨਾਂ ਨੇ ਨਕਲ ਕੀਤੀ ਹੈ।

*ਲਿਵ ਵਿਹੂਣੀ।

ਅਹਿਸਾਸ ਜੋ ਉੱਚੇ ਹੋ ਹੋ ਵਿਸਮਾਦ ਵਿਚ ਤਾਂ ਲੈ ਜਾਣ ਤੇ ਲਿਵ ਵਿਚ ਬੀ ਰੱਖਣ, ਮੇਲ ਬੀ ਪ੍ਰਦਾਨ ਕਰਨ ਪਰ ਨੀਂਦਾਂ ਬੇਹੋਸ਼ੀਆਂ ਤੇ ਤਮੋਗੁਣੀ ਮਸਤੀਆਂ ਵਿਚ ਨਾ ਲੈ ਜਾਣ, ਕਿਉਂਕਿ ਫੁਰਮਾਨ ਹੈ:-

ਬ੍ਰਹਮ ਗਿਆਨੀ ਸਦਾ ਸ਼ੁਦ ਜਾਗਤ ॥

ਸ੍ਰੀ ਭਾਈ ਗੁਰਦਾਸ ਜੀ ਫੁਰਮਾਉਂਦੇ ਹਨ:—

ਭਾਇ ਭਗਤ ਭੈ ਚਲਣਾ
ਮਸਤ ਅਲਮਸਤ ਸਦਾ ਹੁਸ਼ਿਆਰੀ ॥

[ਵਾ: ਭਾ: ਗੁ: ਵਾ ੧੧-੧੨

ਭਾਈ ਰਾਮ ਕੌਰ ਜੀ ਦੀ 'ਮਸਤੀ ਨਿੰਦ੍ਰਾ' ਜਾਂ ਬੇਹੋਸ਼ੀ ਯਾ ਹਾਲ* ਦੀ ਕਿਸਮ ਦੀ ਨਹੀਂ ਸੀ, ਉਹ ਉਨ੍ਹਾਂ ਦੀ ਪ੍ਰਬੁੱਧ ਅਵਸਥਾ ਸੀ, ਨਾਮ ਦੀ ਲਿਵ ਸੀ। ਉਹ ਵਿਕਾਸ਼ ਦੇ ਬੰਦੇ ਸਨ, ਸਿਫਤ ਦੇ ਰੰਗ ਰੰਗੇ ਰਹਿੰਦੇ ਸਨ। ਇਸੇ ਕਰਕੇ ਸਤਿਗੁਰ ਨਾਲ ਪ੍ਰੇਮ ਮਗਨ ਭੀ ਸਨ। ਪਰਵਾਰ ਵਾਲੇ ਭੀ ਸਨ, ਰਾਜ ਭਾਗ ਭੀ ਸੀ, ਘੋੜੇ ਤੇ ਸੈਨਾ ਭੀ ਰਖਦੇ ਸੀ. ਸ਼ਿਕਾਰ ਭੀ ਚੜ੍ਹਦੇ ਸੀ, ਘੋੜ ਸਵਾਰ ਬੀ ਪਰਲੇ ਦਰਜੇ ਦੇ ਸਨ, ਪਰ ਰਹਿੰਦੇ ਸਦਾ ਨਾਮ ਦੀ ਲਿਵ ਵਿਚ ਤੇ ਸਾਈਂ ਦੇ ਰੰਗ ਵਿਚ ਸਨ। ਇਸ ਕਰਕੇ ਜਦ ਆਪ ਦੀ ਇਸਤ੍ਰੀ ਚਲਾਣਾ ਕਰ ਗਈ ਤਾਂ ਫੇਰ ਦੂਸਰਾ ਵਿਆਹ ਹੋਇਆ†। ਨਹੀਂ ਤਾਂ ਮਸਤ ਅਵਸਥਾ ਜੋ ਨਿੰਦ੍ਰਾ ਤੇ ਘੂਕਮਤਾਈ ਦੀ ਹੋਵੇ ਉਹ ਵਿਆਹ ਤੋਂ ਉਪ੍ਰਾਮ ਕਰਦੀ ਤੇ ਗੁਦੜੀ ਵਿਚ ਲਪੇਟਕੇ ਕਿਸੇ ਨਦੀ ਦੇ ਕੰਢੇ ਲੰਮਿਆਂ ਪਾ ਛੋੜਦੀ।

ਜਦੋਂ ਦੂਸਰਾ ਵਿਆਹ ਕੀਤਾ, ਡੋਲਾ ਲੈਕੇ ਟੁਰੇ ਤੇ ਟੁਰਦੇ ਟੁਰਦੇ ਪਿੰਡ ਜੌਹਕੇ ਦੇ ਲਾਗੇ ਆਏ ਤਾਂ ਜੈਦ ਨੂੰ ਤ੍ਰੇਹ ਲਗਣ ਤੇ ਪਾਣੀ ਨਾ ਲੱਭਾ। ਇਸ ਵੇਲੇ ਆਪ ਦੀ ਨਿਗਾਹ ਪਈ ਜ਼ਿਮੀਂਦਾਰਾਂ ਤੇ ਜੋ ਮਾਲ ਡੰਗਰ ਇਕ ਰੁਖ਼ ਲਈ ਜਾਂਦੇ ਸਨ। ਆਪ ਨੇ ਪੁਛਿਆ ਕਿ ਇਹ ਸਾਰੇ ਕਿੱਧਰ ਨੂੰ ਜਾ ਰਹੇ ਹਨ? ਲਾਮੇ ਨੇ ਪੁਛਕੇ ਆ ਪਤਾ ਦਿੱਤਾ ਕਿ ਇਨ੍ਹਾਂ ਦੇ ਪਿੰਡ ਜੇਠ ਹਾੜ ਪਾਣੀ ਨਹੀਂ ਰਹਿੰਦਾ, ਇਸ ਕਰਕੇ ਲੋਕੀ ਮਾਲ ਨੂੰ ਪਾਣੀ ਪਿਲਾਉਣ ਲਈ ਰਾਵੀ ਨਦੀ ਤੇ ਲੈ ਜਾਂਦੇ ਹਨ। ਇਹ ਸੁਣਕੇ ਸੁੰਦਰਤਾ ਦੀ ਅੰਦਰਲੀ ਪ੍ਰਤੀਤੀ ਵਿਚ ਰਹਿਣ ਵਾਲੇ ਭਾਈ ਜੀ ਨੇਕੀ ਦੇ ਅਹਿਸਾਸ ਵਿਚ ਆਏ। ਆਪਣੇ ਘੋੜੇ ਨੂੰ ਅੱਡੀ ਲਾਈ ਤੇ ਪਿੰਡ ਦੇ ਚੁਗਿਰਦੇ ਘੁੰਮ, ਇਕ ਥਾਵੇਂ ਅਟਕ ਗਏ। ਜਿਥੇ ਘੋੜਾ ਅਟਕਿਆ ਸੀ ਉਤਰਕੇ ਨਿਸ਼ਾਨ ਕਰ ਦਿੱਤਾ ਤੇ ਕਹਿਣ ਲਗੇ ਇਥੇ ਖੂਹ ਲਗਵਾ ਦਿਓ, ਅਤੁੱਟ ਜਲ ਨਿਕਲੇਗਾ, ਗਿਰਾਂ ਦੇ ਬੰਦੇ ਮਾਲ ਡੰਗਰ ਸੁਖੀ ਹੋ ਜਾਣਗੇ। ਹੁਕਮ ਹੋਣ ਦੀ ਡੇਰ ਸੀ, ਉਥੇ ਖੂਹ ਲੱਗ ਗਿਆ ਜੋ ਹੁਣ ਤੱਕ ਹੈ, ਸਾਹਿਬ ਰਾਮ ਕੌਰ ਦਾ ਖੂਹ ਸਦਾਉਂਦਾ ਹੈ, ਤੇ ਉਸ ਸਮੇਂ ਤੋਂ ਹੁਣ ਤੱਕ ਨੇਕੀ ਦਾ ਚਸ਼ਮਾ ਹੋ ਕੇ ਸੁਖ ਦੇ ਰਿਹਾ ਹੈ।

ਸਦਾ ਸਾਈਂ ਦੇ ਰੰਗ ਰੱਤੇ ਸਦਾ ਲਿਵ ਵਾਲੇ, ਸਦਾ ਹੋਸ਼ਾਂ ਵਾਲੇ ਭਾਈ ਰਾਮ ਕੌਰ ਜੀ ਸਿਖੀ ਦੀ ਚੋਟੀ ਤੇ ਖੜੇ ਸਤਿਗੁਰਾਂ ਦੇ ਪਜਾਰੇ ਸਿੱਖ ਤੇ ਵਜ਼ੀਰ. ਇਨ੍ਹਾਂ ਰੰਗਾਂ ਵਿਚ ਟੁਰੇ ਰਹੇ। 'ਇਸਤ੍ਰੀ ਆਪ ਦੀ ਦੂਸਰੀ ਤੇ ਫਿਰ ਤੀਸਰੀ ਭੀ ਚੜ੍ਹ ਗਈ। ਚੌਥਾ ਵਿਆਹ ਭੀ ਆਪ ਨੇ ਕੀਤਾ, ਪਰ ਸਾਰਾ ਪ੍ਰਵਿਰਤੀ ਦਾ ਅਸਰ ਆਪ ਦੇ ਸਦਾ ਰੰਗ ਰੱਤੇ ਮਨ ਤੇ ਨਹੀਂ ਪਿਆ। ਡੇਰੇ ਤੇ ਘਰ ਦੇ ਪ੍ਰਬੰਧ ਦਾ ਪ੍ਰਵਾਹ ਸੁਤੇ ਚਲਦਾ ਰਿਹਾ। ਪਹਿਲਾਂ ਚਾਚਾ ਤੇ ਫੇਰ ਪੁਤ੍ਰ ਪ੍ਰਬੰਧ ਕਰਦੇ ਰਹੇ; ਆਪ ਦੀ ਆਗਜ਼ਾ ਪਾਲਣ ਹੁੰਦੀ ਰਹੀ। ਜਦੋਂ ਆਪ ਆਪਣੇ ਰੰਗ ਵਿਚ ਬਹੁਤ ਰਹਿਣ ਲਗ ਪਏ ਤਾਂ ਘਰ ਘੱਟ ਰਹਿੰਦੇ ਸਨ, ਬਾਬੇ ਬੁੱਢੇ ਜੀ ਦੇ ਸਥਾਨ ਤੇ ਵਧੇਰੇ ਵਾਸ ਕਰਦੇ ਸਨ। ਆਪ ਦੀ ਸਪੁੱਤ੍ਰੀ ਬੀਬੀ ਸੁੱਖਾਂ ਦਾ ਵਿਆਹ ਹੋ ਗਿਆ। ਜਦੋਂ ਕਾਕੀ ਵਿਦਾ ਹੋਣ ਲੱਗੀ ਤਾਂ ਅਸੀਸ ਦਿੱਤੀ, 'ਬੱਚੀ, ਵਾਹਿਗੁਰੂ ਤੇਰਾ ਨਾਮ ਨਾਲ ਵਿਛੋੜਾ ਨਾ ਪਾਵੇ ਰੰਗ ਰਤੜੀ ਰਹੀਂ।' ਬੀਬੀ ਨੂੰ ਅਸੀਸ ਨੇ ਸੁਖੀ ਕਰ ਦਿੱਤਾ, ਬੀਬੀ ਦਾ ਜੀਵਨ ਐਸਾ ਪਵਿੱਤ੍ਰ ਤੇ ਨਾਮ ਰਸੀਆ ਹੋਇਆ ਕਿ ਉਸ ਦੀ ਯਾਦਗਾਰ ਵਿਚ ਪਿੰਡ* ਦੇ ਲੋਕਾਂ ਨੇ ਮੰਦਰ ਬਣਵਾਇਆ ਹੋਇਆ ਹੈ।

ਇਸ ਤਰ੍ਹਾਂ ਦੂਸਰੀ ਬੀਬੀ ਧਰਮੋਂ ਦਾ ਵਿਆਹ ਹੋ ਗਿਆ। ਜਦੋਂ ਅਜੇ ਬੀਬੀ ਪੇਕੇ ਘਰ ਪਹਿਲੇ

*ਮੁਸਲਮਾਨਾਂ ਵਿਚ ਕਵਾਲੀ ਪਾਕੇ ਜੋ ਸਿਰ ਮਾਰਦੇ ਬੇਸੁਧੀਆਂ ਵਿਚ ਜਾਂਦੇ ਹਨ ਉਸ ਨੂੰ ਹਾਲ ਖੇਡਣਾ ਆਖਦੇ ਹਨ।

†ਇਹ ਵਿਆਹ ਖਾਨਬਾਹ ਡੋਗਰਾਂ ਦੇ ਪਿੰਡ ਵਰਨ ਵਿਚ ਭਾਈ ਸੁਜਾਨੇ ਨਾਮ ਦੇ ਗੁਰ ਸਿਖ ਦੀ ਨਾਮ ਪ੍ਰੇਮਣ ਬੀਬੀ ਪੂਰਨਸ ਜੀ ਨਾਲ ਹੋਇਆ ਸੀ।

*ਇਸ ਪਿੰਡ ਦਾ ਨਾਮ ਵਾਲਾ ਨੁਸ਼ਹਿਰਾ ਦੱਸਦੇ ਹਨ।

ਫੇਰੇ ਹੀ ਆਈ ਹੋਈ ਸੀ ਮਗਰੋਂ ਪਿੰਡ* ਤੇ ਤੁਰਕਾਂ ਦੀ ਵਾਹਰ ਆ ਪਈ, ਪਿੰਡ ਲੁੱਟ ਲਿਆ ਤੇ ਕਤਲ-ਆਮ ਕਰ ਦਿਤੀ। ਕੁਝ ਬਚੇ ਸੇ, ਉਹ ਬੀ ਓਹ ਜੋ ਮੁਸਲਮਾਨ ਹੋ ਗਏ ਸੇ। ਬੀਬੀ ਮੁੜ ਉਸ ਪਿੰਡ ਨਹੀਂ ਗਈ, ਸਾਰੀ ਉਮਰ ਭਜਨ ਕਰਦੀ ਰਹੀ, ਤੇ ਪਿਤਾ ਜੀ ਜਦ ਤਕ ਜੀਵੇ ਬੀਬੀ ਨੂੰ ਸਤਿਮਾਰਗ ਵਿਚ ਸਹਾਇਤਾ ਦੇਂਦੇ ਰਹੇ।

ਜਦੋਂ ਲੋਕੀ ਸ੍ਰੀ ਰਾਮ ਕੌਰ ਜੀ ਦੀ ਅੱਗੇ ਲਿਖੀ ਕਥਾ ਸੁਣਦੇ ਹਨ ਤਾਂ ਬੀ ਸਮਝਦੇ ਹਨ ਕਿ ਆਪ ਬੇਸੁਧ ਮਸਤਾਨੇ ਰਹਿੰਦੇ ਸਨ। ਕਥਾ ਇਹ ਹੈ ਕਿਸੇ ਰਾਹਕ ਨੇ ਆਕੇ ਪ੍ਰਸਾਦਿ ਛਕਾਇਆ, ਪ੍ਰਸਾਦਿ ਅਤਿ ਸੁਆਦੀ ਸੀ, ਆਪ ਕਹਿਣ ਲਗੇ ਤੇਰੇ ਘਰ ਕੀ ਸੀ ਜੋ ਐਸਾ ਸੁਆਦੀਕ ਪ੍ਰਸਾਦਿ ਛਕਾਇਆ ਹਈ? ਤਾਂ ਉਸ ਨੇ ਕਿਹਾ ਕਿ ਖਯਾਹ ਸੀ ਪਿਤਾ ਦਾ। ਆਪ ਮੁਸਕਰਾਏ ਤੇ ਕਹਿਣ ਲਗੇ: ਤੁਹਾਡੇ ਸਦਾ ਖਯਾਹ ਹੁੰਦੇ ਰਹਿਣ। ਉਹ ਘਬਰਾਇਆ। ਜਦੋਂ ਉਨ੍ਹਾਂ ਦੇ ਪਰਿਵਾਰ ਵਿਚ ਕੁਛ ਮੌਤਾਂ ਹੋ ਗਈਆਂ ਤਾਂ ਉਨ੍ਹਾਂ ਸਮਝਿਆ ਕਿ ਭਾਈ ਜੀ ਦਾ ਸ੍ਰਾਪ ਲੱਗ ਗਿਆ ਹੈ ਤਾਂ ਛੇਤੀ ਨਾਲ ਇਕ ਵਿਆਹ ਰਚ ਦਿੱਤਾ ਤੇ ਫੇਰ ਬੜੀ ਭਾਵਨਾਂ ਨਾਲ ਪ੍ਰਸ਼ਾਦ ਲੈ ਕੇ ਗਏ। ਭਾਈ ਰਾਮ ਕੌਰ ਜੀ ਫੇਰ ਛੱਕਕੇ ਪ੍ਰਸੰਨ ਹੋਏ ਤੇ ਕਹਿਣ ਲਗੇ ਅੱਜ ਤੁਹਾਡੇ ਕੀਹ ਸੀ ਕਿ ਐਸਾ ਸੁਆਦੀਕ ਭੋਜਨ ਬਣਿਆ? ਤਾਂ ਓਹ ਆਖਣ ਲਗੇ ਜੀ ਸ਼ਾਦੀ ਸੀ ਤਾਂ ਆਪ ਬੋਲੇ ਐਸੀ ਭਾਵਨਾਂ ਵਾਲਿਆਂ ਦੇ ਨਿਤ ਸ਼ਾਦੀਆਂ ਹੀ ਰਹਿਣ।

ਇਸ ਸਾਖੀ ਦੇ ਦੋ ਅਰਥ ਨਿਕਲਦੇ ਹਨ। ਇਕ ਤਾਂ ਇਹ ਕਿ ਆਪ ਦੀ ਵਾਕ ਸ਼ੁੱਤਾ ਪ੍ਰਬਲ ਸੀ। ਦੂਸਰੇ ਇਹ ਕਿ ਆਪ ਦੀ ਮਸਤੀ ਮਸਤੀ ਨਹੀਂ ਸੀ, ਲਿਵ ਲੀਨਤਾ ਸੀ, ਜਿਸ ਵਿਚ ਨਾਮ ਦੀ ਲਿਵ ਤੇ ਹੋਸ਼ ਦੁਇ ਹੁੰਦੀਆ ਹਨ†। ਪ੍ਰਸ਼ਾਦ ਦਾ ਸੁਆਦੀਕ ਅਨੁਭਵ ਕਰ ਲੈਣਾ ਤੇ ਅਸੀਸ ਦੇਣ ਲਈ ਉਮਾਹ ਉਠਣਾ ਇਹ ਤਾਂ 'ਗਿਆਨੀ ਦੀ ਹੋਸ਼' ਹੈ। ਉਸ ਵੇਲੇ ਖਯਾਹ ਪਦ ਦੇ ਅਰਥ ਸੋਚਣ ਯਾਪੁੱਛਣ ਵਲ ਨਾ ਪੈਣਾ ਇਹ ਨਾਮ ਦੇ ਲਿਵ ਰੂਪ ਹੋਕੇ ਚਲ ਰਹੇ ਪ੍ਰਵਾਹ ਦਾ ਸੂਚਕ ਹੈ। ਸਾਖੀ ਅਗਲੀ ਗੱਲ ਨਹੀਂ ਦੱਸਦੀ ਕਿ ਇਸ ਸਮੇਂ ਭਾਈ ਜੀ ਨੇ ਉਨ੍ਹਾਂਨੂੰ ਸੱਚਾ ਉਪਦੇਸ਼ ਦੇਕੇ ਨਾਮ ਤੇ ਪ੍ਰੇਮ ਦੇ ਰਸਤੇ ਪਾਇਆ ਕਿ ਨਾ, ਜੋ ਉਨ੍ਹਾਂ ਦੀ ਕਲਯਾਣ ਹੋ ਜਾਵੇ; ਪਰ ਖਯਾਲ ਹੈ ਕਿ ਐਸਾ ਹੋਇਆ ਹੋਣਾ ਹੈ। ਇਸ ਤਰ੍ਹਾਂ ਭਾਈ ਰਾਮ ਕੌਰ ਜੀ ਦੇ ਜੀਵਨ ਨੂੰ ਤੇ ਉਨ੍ਹਾਂ ਦੀਆਂ ਆਪਣੀਆਂ ਉਨ੍ਹਾਂ ਨਾਲ ਵਰਤੀਆਂ ਸਤਿਗੁਰ ਦੀਆਂ ਰਮਜ਼ਾਂ ਨੂੰ ਸਮਝ ਸਕਣਾ ਖਰਾ ਕਠਨ ਹੋ ਜਾਂਦਾ ਹੈ ਤੇ ਗੁਰ ਸਿਖੀ ਦੇ ਕਟਾਖਯ ਲੋਕੀਂ ਇਉਂ ਵਰਣਨ ਕਰ ਲੈਂਦੇ ਹਨ ਕਿ ਜਿਵੇਂ ਕਿਸੇ ਸਾਧਾਰਣ ਤਮੋ ਗੁਣੀ ਮਸਤੀਆਂ ਵਾਲੇ ਨਿੰਦ੍ਰਾ ਬ੍ਰਿਤੀ ਵਾਲੇ ਬਾਂਵਲੇ ਦੀਆਂ ਕਰੀਦੀਆਂ ਹਨ। ਕਰਨੀ ਦੇ ਸੂਰੇ ਗਯਾਨ ਵਿਚ ਮਹਾਂ ਪੂਰੇ ਸਾਹਿਬ ਰਾਮ ਕੌਰ ਗੁਰੂ ਘਰ ਦਾ ਰਤਨ ਸੇ ਅਤੇ ਪੂਰਨ ਪਦ ਦੇ ਪੁਰਖ ਤੇ ਸਿੱਖੀ ਆਦਰਸ਼ ਵਿਚ ਨਿਪੁਨ ਸੇ। ਇਹ ਗੱਲ ਜ਼ਰੂਰ ਜੀਵਨ ਵਾਕਯਾਤ ਤੋਂ ਭਾਸਦੀ ਹੈ ਕਿ ਆਪ ਦੀ ਤਬੀਅਤ ਦਾ ਰੁਖ਼ ਅੰਤਰ ਮੁਖ ਰਹਿਣ ਦਾ ਸੀ ਤੇ ਇਸ ਹੱਦ ਤਕ ਸੀ ਕਿ ਬਹੁਤੀ ਵੇਰ ਚਾਰੇ ਪੁਤ੍ਰਾਂ ਤੇ ਪਰਵਾਰ ਨੂੰ ਸੰਸਾਰ ਵਿਹਾਰ ਆਪੂੰ ਕਰਨੇ ਪੈਂਦੇ ਸਨ ਤੇ ਕਈ ਵੇਰ ਇਸ ਅਵਸਥਾਨੂੰ ਡੂੰਘੇਰੇ ਹੁੰਦਿਆਂ ਵੇਖਕੇ ਸ੍ਰੀ ਕਲਗੀਧਰ ਜੀ ਨੇ ਐਸੇ ਕੌਤਕ ਵਰਤਾਏ ਸਨ ਕਿ ਸ੍ਰੀ ਰਾਮ ਕੌਰ ਜੀ ਹੋਸ਼ਾਂ ਵਾਲੀ ਮਗਨਤਾ ਵਿਚ ਰਹਿਣ*। ਭਾਈ ਸਾਹਿਬ ਜੀ ਆਪਣੇ ਘਰ ਆਪਣੇ ਰੰਗ ਵਿਚਰਦੇ ਸਨ, ਜੇ ਉਹ ਮਸਤੀ ਹੁੰਦੀ ਜੋ ਬੇਹੋਸ਼ੀ ਦੇ ਰੁਖ਼ ਦੀ ਹੁੰਦੀ ਹੈ ਤਾਂ ਘਰੇ ਮਸਤਾਨੇ ਹੋਕੇ ਪਏ ਰਹਿੰਦੇ ਤੇ ਜੇ ਖੁਸ਼ਕ ਗਯਾਨ ਵਿਚ ਆਰੂੜ੍ਹ ਬੈਠੇ ਰਹਿਣ ਵਾਲੇ ਸਨ ਤਾਂ ਬੀ ਗੁਰੂ ਦੇ ਦੁਆਰੇ ਜਾਣ ਦੀ ਲੋੜ ਨਾ ਪ੍ਰਤੀਤ ਕਰਦੇ ਪਰ ਆਪ ਸਾਲ ਵਿਚ ਕਈ ਵਾਰ ਤੜਫ ਤੜਫ ਉਠਦੇ ਤੇ ਚੁੰਬਕ ਵਲ ਧ੍ਰਿਕੀਂਦੀ ਤਾਰ ਵਾਂਙੂ ਆਪਣੀਆਤਮਾ ਦੇ ਆਧਾਰ ਦੇ ਜੀਉਂਦੇ ਮਿਕਨਾਤੀਸ ਵਲ ਖਿੱਚੇ ਜਾਂਦੇ ਤੇ ਚਰਨ ਕਵਲਾਂ ਵਿਚ ਜਾਕੇ ਸੁਖੀ ਤੇ ਖੁਸ਼ ਹੁੰਦੇ ਤੇ ਮਹੀਨਿਆਂ ਬੱਧੀ ਚਰਨਾਮ੍ਰਿਤ ਨੈਣ ਕਟੋਰਿਆਂ ਨਾਲ ਭਰ ਭਰ ਪੀਂਦੇ ਰਹਿੰਦੇ। ਏਹ ਗੱਲਾਂ ਪੂਰਨ ਪ੍ਰੇਮਾ ਭਗਤੀ ਤੇ ਸ਼ੁੱਧ ਅਨੁਭਵੀ ਅਵਸਥਾ ਦੀਆਂ ਸੂਚਕ ਹਨ।

---

*ਸਤਰਾਹ ਸੰਧੂਆਂ ਜ਼ਿਲਾ ਸਿਆਲਕੋਟ।

†ਮਸਤ ਅਲਮਸਤ ਸਦਾ ਹੁਸ਼ਿਆਰੀ। [ਭਾ: ਗੁ:

*ਏ ਮਨ ਮੇਰੇ ਸਦਾ ਰੰਗਿ ਰਾਤੇ ਸਚਾ ਹਰਿ ਕੇ ਗੁਣ ਗਾਉ ॥ [ਵਡਹੰਸੁ ਮ ੩

[ਸ੍ਰੀ ਬਾਬਾ ਗੁਰਬਖਸ਼ ਸਿੰਘ ਜੀ]

ਹੁਣ ਸਮਾਂ ਆਇਆ ਹੈ ਕਿ ਜਗਤ ਰੱਖਯਕਗੁਰੂ ਜੀ ਨੇ ਹੋਰ ਕੌਤਕ ਅਨੰਦਪੁਰ ਵਿਚ ਵਰਤਾਇਆ, ਆਪਣੇ ਆਦਰਸ਼ ਨੂੰ ਸਦਾ ਜੀਉਂਦਾ ਰੱਖਣ ਲਈ ਤੇ ਆਪਣੇ ਖਾਲਸਾ ਸਰੂਪ ਨੂੰ ਸਦਾ ਲਈ ਦਿੱਸਦੇ ਜਗਤ ਵਿਚ ਕ੍ਰਿਯਮਾਨ ਰਖਣ ਤੇ ਜਗਤ ਨਿਸ-ਤਾਰਣ ਲਈ।

ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ! ਅਨੰਦ ਪੁਰ ਰੰਗ ਲਗਾ ਰਹੇ ਹਨ । ਜੋਤਾਂ ਜਗ ਰਹੀਆਂ ਹਨ। ਜਗਤ ਦਾ ਭਾਰ ਹਰਨ ਲਈ, ਪਰਜਾ ਨੂੰ ਸੁਖੀ ਕਰਨ ਲਈ, ਸੰਤਾਂ ਨੂੰ ਸੁਖ ਦੇਣ ਲਈ ਹੁਣ ਆਪ ਨੇ ਖਾਲਸਾ ਸਾਜਿਆ ਹੈ। ਖਾਲਸਾ ਸਦਾ ਜਾਗੀ ਰਹੇ; ਇਸ ਪ੍ਰਯੋਜਨ ਲਈ ਆਪ ਨੇ ਇਕ ਅਮਰ ਪੁੱਤ੍ਰ ਪੈਦਾ ਕੀਤਾ ਹੈ ਜੋ ਉਨ੍ਹਾਂ ਦੇ ਆਦਰਸ਼ ਨੂੰ ਧਾਰਨ ਕਰ ਬੈਠਾ ਹੈ। ਇਸ ਦੀ ਦੀਖਯਾ ਲਈ, ਇਸ ਵਿਚ ਰੂਹਾਨੀ, ਮਾਨਸਿਕ ਤੇ ਸਰੀਰਕ ਬਲ ਭਰਨ ਲਈ, ਅੰਮ੍ਰਿਤ ਦੀ ਮਰਿਯਾਦਾ ਟੰਗੀ ਹੈ। ਨਾਮ ਦੇ ਕੇ ਇਕ ਇਕ ਨੂੰ ਜੀਵਾਲਕੇ ਜੋ ਕੌਮ ਬਣਾਈ ਹੈ ਉਸ ਨੂੰ ਜਥੇਬੰਦ ਕਰਕੇ ਸਮੂਹ ਦਾ ਇਕ ਵਜੂਦ ਬੰਨ੍ਹ ਦਿਤਾ ਹੈ।ਉਸ ਸਮੂਹ ਨੂੰ ਭੀ ਖਾਲਸਾ ਆਖਿਆ । ਇਕ ਇਕ ਦੂਲਾ ਸਿਖ ਜੋ ਅੰਮ੍ਰਿਤ ਨਾਲ ਜੀ ਉਠਿਆ ਹੈ ਖਾਲਸਾ ਹੈ। ਇਨਾ ਜੀਵਿਆ ਦੀ ਜਥੇਬੰਦੀ ਭੀ ਖਾਲਸਾ ਹੈ। ਗੁਰੂ ਆਪ ਭੀ ਖਾਲਸਾ ਹੈ, ਖਾਲਸੇ ਦਾ ਗੁਰੂ ਭੀ ਹੈ, ਖਾਲਸੇ ਦਾ ਪਿਤਾ ਭੀ ਹੈ ਤੇ ਆਪ ਬੀ ਖਾਲਸਾ ਹੈ। ਖਾਲਸੇ ਨੂੰ ਗੁਰੂ ਹੋਕੇ ਅੰਮ੍ਰਿਤ ਛਕਾਇਆ। ਖਾਲਸੇ ਨੂੰ ਆਪ ਨੇ ਪਿਤਾ ਹੋਕੇ ਜਥੇਬੰਦ ਕੀਤਾ, ਲੋਕਾਂ ਦੀ ਜਥੇਬੰਦੀ ਵਾਙੂ ਨਹੀਂ, ਪਰ ਪੁਤ੍ਰ ਬਣਾ ਕੇ ਪਰਿਵਾਰ ਦਾ ਮਾਣ ਬਖਸ਼ਕੇ । ਫਿਰ ਖਾਲਸੇ ਨੂੰ ਆਖਿਆ ਇਹ ਹੈ 'ਗੁਰੂ ਖਾਲਸਾ' । ਗੁਰੂ ਖਾਲਸਾ ਜ਼ੁਬਾਨੀ ਹੀ ਨਹੀਂ ਕਿਹਾ ਕਰਕੇ ਦਿਖਾਇਆ: ਆਪ ਗੁਰੂ ਹੁੰਦਿਆਂ ਹੋਇਆਂ ਬੀ ਖਾਲਸੇ ਦੇ ਅੱਗੇ ਖੜੇ ਗਏ। 'ਖਾਲਸਾ ਜੀ ! ਅੰਮ੍ਰਿਤ ਛਕਾਓ।' ਖਾਲਸੇ ਤੋਂ ਆਪ ਨੇ ਅੰਮ੍ਰਿਤ ਛਕਿਆ। ਫੇਰ ਖਾਲਸਾ ਪੁਤ੍ਰ ਤੇ ਗੁਰ ਪਿਤਾ।

ਹਾਂ, 'ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ।'

ਜਦ ਆਪ ਨੇ ਔਰੰਗਜ਼ੇਬ ਨੂੰ ਜ਼ਫਰਨਾਮਾ ਲਿਖਿਆ ਸੀ ਤਾਂ ਆਖਿਆ ਸੀ, ਚਾਰ ਮੇਰ ਜਾਏ ਜੇ ਤੂੰ ਮਾਰ ਲਏ ਤਾਂ ਕੀ ਹੋਇਆ ਅਜੇ ਮੇਰਾ ਅਮਰ ਭੁਜੰਗੀ ਜੀਉਂਦਾ ਹੈ, ਇਸ ਦੇ ਜੱਫੇ ਤੋਂ ਤੂੰ ਨਹੀਂ ਛੁਟ ਸਕਦਾ* । ਤੂੰ ਚੰਗਿਆੜੇ ਬੁਝਾ ਲਏ ਤਾਂ ਕੀ ਹੋਇਆ, ਉਹ ਅੱਗ ਜੋ ਭਾਂਬੜ ਕਰਕੇ ਬਲੀ† ਹੈ, ਉਹਨੂੰ ਬੁਝਾਏਂਗਾ ਤਾਂ ਜਾਣੇਂਗਾ। ਏਹ ਸਾਰੀਆਂ ਗੱਲਾਂ ਆਪਣੇ ਅਮਰ ਕਰਕੇ ਸਾਜੇ ਜਾਨਸ਼ੀਨ ਖਾਲਸੇ ਨੂੰ ਆਖ ਰਹੇ ਸਨ।ਹਾਂ ਖਾਲਸਾ! ਸਤਿਗੁਰੂ ਜੀ ਦੇ ਆਦਰਸ਼ ਨੂੰ ਉਹਲੇ ਨਾ ਕਰੋ, ਆਦਰਸ਼ ਸਾਹ-ਮਣੇ ਰਖੋ, ਤੁਸੀਂ ਸਿਖ ਹੋ, ਤੁਸੀਂ ਪੁਤ੍ਰ ਹੋ ਤੁਸੀਂ ਪਰਿਵਾਰ ਹੋ, ਤੁਸੀਂ ਗੁਰੂ ਖਾਲਸਾ ਹੋ। ਤੁਸੀਂ ਇਕ ਇਕ ਨੇ ਕੇਵਲ ਫਰਦੀ ਯਾ ਜ਼ਾਤੀ ਤੱਕੀ ਹੀ ਨਹੀਂ ਕਰਨੀ, ਤੁਸੀਂ ਖਾਲਸਾ ਜਥੇਬੰਦੀ ਦੀ ਸਮਸ਼ਟੀ ਤ੍ਰੱਕੀ ਬੀ ਕਰਨੀ ਹੈ, ਬੰਦਾ ਇਕੱਲਾ ਆਤਮ ਤ੍ਰੱਕੀ ਚੰਗੀ ਕਰ ਸਕਦਾ ਹੈ,ਕਿੰਤੂ ਗੁਰੂ ਬਾਬਾ ਸਿਖਾਲਦਾ ਹੈ ਕਿ ਆਪ ਉੱਨਤ ਹੋਵੋ ਅਤੇ ਅੰਤ੍ਰੀਵ ਉੱਨਤੀ ਦਾ ਬਾਹਰ ਭੀ ਪ੍ਰਭਾਵ ਪਾਵੋ:ਤੇ ਭਲਾ ਕਰੋ। ਭਾਈਚਾਰਾ ਇਨਸਾਨ ਦੂਰ ਨਹੀਂ ਕਰ ਸਕਦਾ। ਆਪਣਾ ਰੰਗ ਭਾਈਚਾਰੇ ਵਿਚ ਭੀ ਦਿਓ ਜੋ ਤੁਹਾਡਾ ਚੁਗਿ-ਰਦਾ ਉੱਨਤ ਹੋਵੇ। ਖਾਲਸਾ ਪੰਥ ਗੁਰੂ ਹੋਕੇ—ਪੰਥ ਖਾਲਸਾ ਜਥੇਬੰਦ ਹੋ ਕੇ—ਜਗਤ ਵਿਚ ਸੁਖ ਵਰਤਾਓ। ਆਪੋ ਵਿਚ ਸੱਕੇ ਵੀਰਾਂ ਵਾਂਙ ਰਹੋ, ਖਾਲਸੇ ਤੋਂ ਆਪਾ ਵਾਰੋ, ਨਾਮ ਵਿਚ, ਬਾਣੀ ਵਿਚ, ਆਚਰਨ ਵਿਚ, ਨੇਕੀ ਵਿਚ, ਉੱਚਸੁੱਚੇ ਹੋਕੇ ਸਤਿ ਨੂੰ ਪ੍ਰਾਪਤ ਕਰੋ। ਨਿਰਭੈ ਪਦ ਵਿਚ ਖੇਡੋ, ਸ਼ਕਤੀ-ਵਾਨ ਹੋਵੋ, ਚਾਨਣੇ ਵਾਲ ਹੋਵੋ ਤੇ ਚਾਨਣਾ ਦਿਓ। ਨਿਰਭੈ ਵਿਚਰੋ, ਪਰ ਭੈ ਨਾ ਦਿਓ। ਸ਼ਕਤੀਵਾਨ ਹੋਵੋ ਪਰ ਜਰਵਾਣ ਨਾ ਬਣੋ। ਅੰਦਰੋਂ ਬਾਹਰੋਂ ਅਸਲੀਅਤ ਤੇ ਸਚਾਈ ਉਤੇ ਪਹਿਰਾ ਦਿਓ।

ਇਉਂ ਜਦ ਖਾਲਸਾ ਮੂਰਤੀਮਾਨ ਹੋਇਆ ਸੀ ਤਦੋਂ ਸ੍ਰੀ ਭਾਈ ਰਾਮਕੌਰ ਜੀ ਭੰਡੇ ਰਮਦਾਸਕਸਨ। ਜਦੋਂ ਭਾਈ ਜੀ ਅਨੰਦ ਪੁਰ ਆਏ ਤਾਂ ਉਹਨਾ ਨੇ ਡਿੱਠਾ ਕਿ ਮੇਰੇ ਪ੍ਰੀਤਮ ਜੀ ਨੇ ਨਵਾਂ ਰੰਗ ਵਰਤਾ-ਇਆ ਹੈ। ਆਖਦੇ ਹਨ ਕਿ ਕਿਸੇ ਨੇ ਸਤਿਗੁਰੂ ਜੀ

---

*ਫ਼ਾਰਸੀ ਮੁਹਾਵਰੇ ਵਿਚ 'ਮਾਰ ਪੇਚੀਦਹ' ਜ਼ੰਜੀਰ ਨੂੰ ਕਹਿੰਦੇ ਹਨ।

ਆਤਸ਼ਦਮਾਂ = ਭੜਕ ਰਹੀ ਅੱਗ।

ਨੂੰ ਕਿਹਾ ਕਿ ਆਪਦੇ ਘਰ ਦੇ ਜੋ ਸਾਜੇ ਨਿਵਾਜੇ ਵਜ਼ੀਰੀ ਦੀ ਪਦਵੀ ਰੱਖਦੇ ਹਨ ਬਾਬੇ ਬੁੱਢੇ ਕੇ, ਉਨ੍ਹਾਂ ਨੇ ਅੰਮ੍ਰਿਤ ਨਹੀਂ ਛਕਿਆ, ਤਾਂ ਗੁਰੂ ਜੀ ਮੁਸਕ੍ਰਾਏ ਤੇ ਫੁਰਮਾਵਣ ਲੱਗੇ ਕਿ ਰਾਮ ਕੌਰ ਗੁਰੂ ਕਾ ਹੈ ਆਪੇ ਅੰਮ੍ਰਿਤ ਛਕੇਗਾ* ।

ਜਦੋਂ ਰਾਮ ਕੌਰ ਜੀ ਨੇ ਅਨੰਦ ਪੁਰ ਪ੍ਰੀਤਮ ਜੀ ਦੇ ਦਰਸ਼ਨ ਕੀਤੇ, ਨਵਾਂ ਠਾਟ, ਨਵਾਂ ਰੰਗ, ਨਵਾਂ ਬਾਣਾ ਡਿੱਠਾ ਤਾਂ ਮੋਹਿਤ ਰਿਦਾ ਹੋਰ ਮੋਹਿਤ ਹੋ ਗਿਆ।ਸਾਰਾ ਵਰਤਾਰਾ ਦੇਖਕੇ ਆਪਦੇ ਮਨ ਚਾਉ ਉਪਜਿਆ ਤੇ ਅੰਮ੍ਰਿਤ ਯਾਚਨਾ ਕੀਤੀ। ਸਤਿਗੁਰੂ ਜੀ ਨੇ ਆਪ ਪਿਆਰ ਨਾਲ ਲੈਕੇ ਅੰਮ੍ਰਿਤ ਵੇਲੇ ਅੰਮ੍ਰਿਤ ਛਕਾ ਕੇ ਸ੍ਰੀ ਰਾਮ ਕੌਰ ਜੀ ਨੂੰ ਬਾਬਾ ਗੁਰਬਖਸ਼ ਸਿੰਘ ਨਾਮ ਬਖਸ਼ਕੇ ਸਿੰਘ ਸਜਾ ਲਿਆ।ਹੁਣ ਬ੍ਰਹਮ ਗਿਆਨੀ ਤਤ ਵੇਤਾ ਪਰਮ ਤਤ ਨੂੰ ਪ੍ਰਾਪਤ ਮਹਾਂ ਪੁਰਖ ਜੀ ਖਾਲਸਾ ਹੋ ਗਏ ਹਨ। ਆਪ ਘੋੜੇ ਦੀ ਸਵਾਰੀਤੇ ਸ਼ਸਤ੍ਰ ਵਿਦਯਾਦੇ ਪਹਿਲੋਂ ਹੀ ਚੰਗੇਜਾਣੂ ਸਨ ਸ਼ਸਤ੍ਰ ਸਜਾਉਂਦੇ ਸਨ। ਕੁਝ ਸਮਾਂ ਇਸ ਤਰ੍ਹਾਂ ਸੱਚੇ ਪਾਤਸ਼ਾਹ ਦੇ ਦਰਸ਼ਨਾਨੰਦ ਵਿਚ ਬੀਤਿਆ। ਇਹ ਭੀ ਲਿਖਿਆ ਮਿਲਦਾ ਹੈ ਕਿ ਇਕ ਦਿਨ ਗੁਰੂ ਜੀ ਨੇ ਸ੍ਰੀ ਗੁਰਬਖਸ਼ ਸਿੰਘ ਜੀ ਨੂੰ ਆਖਿਆ:— ਬੁੱਢਿਆ ! ਤੇਰੀ ਉਮਰ ਵਡੀ ਹੋਵੇਗੀ ਤੂੰ ਚਿਰ ਕਾਲ ਜੀਵੇਂਗਾ।ਸਾਡਾ ਘਰ ਉਰਾਰ ਤੇਰਾ ਪਾਰ, ਤੇਰਾਘਰ ਉਰਾਰ ਸਾਡਾ ਪਾਰ, ਜਿਵੇਂ ਕ੍ਰਿਸ਼ਨ ਊਧੋ ਨੂੰ ਛੱਡ ਗਏ ਸਨ। ਇਸ ਦਾ ਅਰਥ ਇਹ ਹੈ ਕਿ ਜਦੋਂ ਤੂੰ ਪ੍ਰਲੋਕ ਸੈਂ ਅਸੀਂ ਇੱਥੇ ਆ ਗਏ ਸਾਂ.ਹੁਣ ਤੂੰ ਇੱਥੇ ਰਹੇਂਗਾ ਅਸੀਂ ਪ੍ਰਲੋਕ ਚਲੇ ਜਾਵਾਂਗੇ। ਮਤਲਬ ਇਹ ਕਿ ਤੂੰ ਸਾਡੇ ਮਗਰੋਂ ਬਹੁਤ ਚਿਰ ਜੀਵੇਂਗਾ

ਇਕ ਦਿਨ ਆਗਯਾ ਹੋਈ ਕਿ ਆਪਣੇ ਪਿੰਡ ਜਾਓ ਤੇ ਗੁਰਸਿੱਖੀ ਦਾ ਪ੍ਰਚਾਰਕਰੋ। ਇਹ ਆਗਯਾ ਪਾ ਕੇ ਆਪ ਆਪਣੀ ਰਾਜਧਾਨੀ ਆ ਗਏ।

ਆਪ ਦੇ ਘਰ ਆਉਣ ਤੇ ਆਪ ਦੀ ਕੁਲ ਵਿਚ ਅੰਮ੍ਰਿਤਪ੍ਰਚਾਰ ਹੋਇਆ। ਸਭ ਤੋਂ ਪਹਿਲਾਂ ਆਪ ਦੇ ਸਪੁੱਤ੍ਰ ਮੋਹਰੀ ਜੀ ਨੇ ਅੰਮ੍ਰਿਤ ਛਕਿਆ ਤੇ ਸਿੰਘ ਸਜ ਕੇ ਮੋਹਰ ਸਿੰਘ ਹੋ ਗਏ। ਇਹ ਅਜੇ ਬੱਚੇ ਹੀ ਸਨ, ਛੇ ਸਤ ਸਾਲ ਦੀ ਆਰਬਲਾ ਹੋਸੀ, ਪਰਭਾਈ ਜੀ ਨੇਅੰਮ੍ਰਿਤਛਕਾ ਦਿੱਤਾ। ਇਸ ਤੋਂ ਉਪ੍ਰੰਤ ਆਪ ਦੇ ਪਰਿਵਾਰ ਨੇ ਇਹੋ ਧਾਰਨਾਧਾਰਨੀਅਰੰਭਕੀਤੀ। ਫਿਰ ਆਪਣੀ ਸੇਵਕੀ ਦੇ ਮੰਡਲ ਵਿਚ ਆਪ ਨੇ ਇਹੋ ਪਰਚਾਰ ਟੋਰ ਦਿੱਤਾ। ਫਿਰ ਭਾਈ ਜੀ ਨੇਡੰਡੇ ਤੋਂ ਕੋਹ ਕੁ ਦੀ ਵਿੱਥ ਤੇ ਇਕ ਪਿੰਡ ਵਸਾਇਆ. ਇਸ ਦਾ ਨਾਉਂ ਆਪਦੇ ਨਾਮ ਤੇ 'ਕੋਟ ਗੁਰਬਖਸ਼ ਸਿੰਘ' ਰਖਿਆ। ਇਹ ਪਿੰਡ ਆਪ ਦੇ ਪੁੱਤ੍ਰ ਮੋਹਰ ਸਿੰਘ ਲਈ ਖਾਸ ਨੀਯਤ ਕੀਤਾ ਗਿਆ ਤੇ ਜ਼ਿਮੀਂ ਰਮਦਾਸ ਦੀ ਜ਼ਿਮੀਂ ਵਿਚੋਂ ਇਸ ਦੇ ਨਾਂ ਲਾਈ ਗਈ। ਇਸ ਤਰ੍ਹਾਂ ਭਾਈ ਸਾਹਿਬ ਜੀ ਨੇ ਆਪਣੇ ਨਿਜ ਪਯਾਰ ਸੇਵਕ ਰਾਮੇ ਲਈ ਇਕ ਪਿੰਡ ਬੰਨ੍ਹਿਆਂ ਜਿਸ ਦਾ ਨਾਮ 'ਰਾਮੇ ਦੀ ਤਲਵੰਡੀ' ਰੱਖਯਾ, ਭੋਂ ਨਾਲ ਲਾ ਦਿੱਤੀ ਤੇ ਇਹ ਰਾਮੇ ਦੀ ਉਪਜੀਵਕਾ ਲਈ ਓਸਨੂੰ ਬਖਸ਼ ਦਿੱਤਾ।ਇਸ ਤਰ੍ਹਾਂ ਦੇ ਵਿਵਹਾਰ ਕਰਦੇ ਅੰਮ੍ਰਿਤ ਦਾ ਪ੍ਰਚਾਰਵਧਾਉਂਦੇਭਾਈਸਾਹਿਬ ਜੀ ਹੁਣ ਸਿੰਘਾਂ ਦੀ ਸੰਗਤ ਨਾਲ ਲੈਕੇ ਸਾਹਿਬਾਂ ਦੇ ਦਰਸ਼ਨਾਂ ਨੂੰ ਅਨੰਦਪੁਰ ਨੂੰ ਗਏ ਤੇ ਅਪਣੇ ਅਰਸ਼ੀ ਦਾਤਾ ਜੀ ਦੀਆਂ ਖੁਸ਼ੀਆਂ ਲਈਆਂ।

੬.

ਅਨੰਦ ਪੁਰ ਕੁਛ ਦਿਨ ਰਹਿਕੇ ਸਾਹਿਬ ਜੀ ਦੀ ਆਗਯਾ ਬਾਬਾ ਜੀ ਨੂੰ ਅੰਮ੍ਰਿਤਸਰ ਜਾਣੇ ਦੀ ਹੋਈ। ਬਾਬਾ ਗੁਰਬਖਸ਼ ਸਿੰਘ ਜੀ ਸ੍ਰੀ ਅੰਮ੍ਰਿਤਸਰ ਪਹੁੰਚੇ। ਇੱਥੇ ਗੁਰਸਿੱਖੀ ਤੇ ਮਾਝੇ ਵਿੱਚ ਅੰਮ੍ਰਿਤ ਦੀ ਰਹੁਰੀਤ ਟੋਰੀ ਤੇ ਸ੍ਰੀਦਰਬਾਰ ਸਾਹਿਬਦੇਪ੍ਰਬੰਧ ਵਿਚ ਕੁਝ ਸੇਵਾ ਕੀਤੀ। ਲਿਖਯਾ ਤਾਂ ਅਜੇ ਤਕ ਨਹੀਂ ਮਿਲਯਾ, ਪਰ ਜਾਪਦਾ ਹੈ ਕਿ ਅਕਾਲ ਬੁੰਗੇ ਵਿਚ ਅੰਮ੍ਰਿਤ ਛਕਾਉਣ ਦੀ ਮਰਿਯਾਦਾ ਇਨ੍ਹਾਂ ਦਿਨਾਂ ਵਿਚ ਹੀ ਟੁਰੀਸੀ।ਮਾਝੇ ਵਿਚ ਹੁਣ ਅੰਮ੍ਰਿਤ

---

*ਸੂਰਜ ਪ੍ਰਕਾਸ਼ ਵਿਚ ਇਸ ਤਰ੍ਹਾਂ ਦੀ ਭਾਵਨਾ ਤਾਂ ਲਿਖੀ ਹੈ ਪਰ ਅੰਮ੍ਰਿਤ ਛਕਣ ਦਾ ਪ੍ਰਸੰਗ ਨਹੀਂ ਦਿੱਤਾ। ਉਂਞ ਭਾਈ ਸੰਤੋਖ ਸਿੰਘ ਜੀ ਨੇ ਆਪ ਦਾ ਨਾਮ ਜੋ ਅੰਮ੍ਰਿਤ ਛਕਣ ਪਰ ਰੱਖਿਆ ਗਿਆ ਸੀ ਗੁਰਬਖਸ ਸਿੰਘ-ਕਈ ਥਾਈਂ ਲਿਖਿਆ ਹੈ। ਗੁਰ ਬਿਲਾਸ ਪਾ: ੧੦ ਵਿਚ ਲਿਖਿਆ ਹੈ ਕਿ 'ਰਾਮ ਕੁਇਰ ਤੇ ਕ੍ਰਿਪਾਨਿਧਿ ਗੁਰਬਖਸ਼ ਸਿੰਘ ਕਰ ਦੀਨ'। ਜੀਵਨ ਬਾਬਾ ਬੁੱਢਾ ਵਿਚ ਸ੍ਰੀ ਰਾਮ ਕੁਇਰ ਜੀ ਦਾ ਆਪ ਯਾਚਨਾ ਕਰਕ ਅੰਮ੍ਰਿਤ ਛਕਣਾ ਲਿਖਿਆ ਹੈ. ਤੇ ਇਹ ਭੀ ਲਿਖਿਆ ਹੈ ਕਿ ਅੰਮ੍ਰਿਤ ਆਪ ਸਤਿਗੁਰਾਂ ਨੇ ਨਿਜ ਕਰ-ਕਮਲਾਂ ਨਾਲ ਛਕਾਇਆ। ਆਪ ਦੇ ਸਿੰਘ ਨਾਮ-ਗੁਰਬਖਸ਼ ਸਿੰਘ-ਤੇ ਆਪ ਦਾ ਵਸਾਇਆ ਪਿੰਡ ਹੁਣ ਤਕ ਹੈ। ਆਪ ਦਾ ਸਿੰਘ ਨਾਮ ਸੌ ਸਾਖੀ ਵਿਚ ਬੀ ਕਈਂ ਥਾਂਈਂ ਆਇਆ ਹੈ।

ਦਾ ਪ੍ਰਚਾਰ ਬੜੇ ਜ਼ੋਰਾਂ ਨਾਲ ਹੋ ਗਿਆ ਤੇ ਅਨੇਕਾਂ ਸਿੱਖ ਸਿੰਘਸਜਕੇ ਅਨੰਦਪੁਰ ਸਾਹਿਬ ਪਹੁੰਚਣ ਲਗ ਪਏ। ਇਸ ਇਲਾਕੇ ਦਾ ਮਸੰਦ ਦੁਨੀ ਚੰਦ ਸੀ, ਇਸ ਨੇ ਆਪਣੇ ਪੁੱਤ੍ਰ ਸਿੰਘ ਸਜਾ ਦਿੱਤੇ।

ਬਾਬਾ ਜੀ ਅਜੇ ਸ੍ਰੀ ਅੰਮ੍ਰਿਤਸਰ ਹੀ ਸਨ ਕਿ ਇਕ ਕੌਤਕ ਹੋਰ ਵਰਤਿਆ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ, ਸ੍ਰੀ ਪਰਮ ਪਵਿੱਤ੍ਰ ਗੁਜਰੀ ਜੀ,ਇਕ ਦਿਨ ਅੰਮ੍ਰਿਤ ਵੇਲੇ ਆਪਣੇ ਨਾਮ ਅਰਾਧਨ ਮਗਰੋਂ ਪਾਠ ਕਰਨ ਲੱਗੇ। ਜਪੁਜੀ ਦਾ ਭੋਗ ਪਾਕੇ ਸੁਖਮਨੀ ਸਾਹਿਬ ਦਾ ਪਾਠ ਕੀਤਾ। ਪਾਠ ਕਰਦਿਆਂ ਇਸ ਤੁਕ ਦੀ ਵਿਚਾਰ ਜੀਵਿਚ ਸਮਾ ਗਈ ਕਿ ਐਸਾ ਸੰਤ ਜਿਸ ਵਿਚ "ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ" ਵਾਲਾ ਗੁਣ ਹੋਵੇ, ਗੁਰੂ ਜੀ ਦੀ ਪਰਖ ਦਾ ਵੇਖਿਆ ਚਾਹੀਏ। ਗੁਰੂ ਵਿਚ ਤਾਂ ਇਹ ਸਾਰੀਆਂ ਵਡਿਆਈਆਂ ਸੁਤੇ ਹੀ ਹਨ, ਪਰ ਜੀਵ ਸ੍ਰੇਣੀ ਵਿਚੋਂਇਸ ਪਦ ਪਰਪਹੁੰਚਾ ਕੋਈ ਸੰਤ ਵੇਖਣਾ ਉਚਿਤ ਹੈ।ਤਦਆਪਣੇ ਸਪੁੱਤ੍ਰ ਜਗਤਦੇਨਾਥਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਖਣ ਲਗੇ:-

'ਹੇ ਸੁਤ ਸਭ ਬਲ ਗਜਾਤਾਵਾਨ! ਹਾਥ ਬੱਧਿ ਸਮ ਬਿਦਤ ਜਹਾਨ। ਉਚ ਰੁ ਨੀਚ ਰੰਕ ਕੈ ਰਾਜਾ। ਸਾਧ ਅਸਾਧ ਲਖਹੁ ਸਭਿ ਪਾਜਾ। ਇਨ ਤੁਕਹਨ ਮਹਿੰ ਜੋ ਭਿਪ੍ਰਾਯ। ਹਰਖ ਸ਼ੋਕ ਰਹਿਤੋ ਇਕ ਭਾਇ। ਇਸ ਪ੍ਰਕਾਰ ਕੋ ਸੰਤ ਬਿਸਾਲਾ। ਮੋਕਉ ਦਿਖਰਾਵਹੁ ਕਿਸ ਕਾਲ।। ਦੁੰਦਨ ਮਹਿੰ ਜਿਸ ਬ੍ਰਿਤੀ ਸਮਾਨ। ਮਾਨ ਅਮਾਨ ਅਸੁਖ ਸੁਖ ਜਾਨ। ਹਰਖ ਸ਼ੋਕ ਨਹਿੰ ਕਬਿ ਉਪਜੰਤਾ। ਸਦਾ ਏਕ ਰਸ ਕੋ ਨਿਬਹੰਤਾ। ਜਿਸ ਕੀ ਐਸ ਅਵਸਥਾ ਹੋਇ। ਬਡੇ ਸਾਹਿਬਨ ਬਰਨੀ ਜੋਇ।ਉੱਜਲ ਅਰ ਵਡਭਾਗਾ ਮਾਤਾ। ਕਹਜੋ ਦਿਖਾਵਹੁ ਤਿਹ ਸਖਜਾਤਾ। (ਸੂ: ਪ੍ਰ:

ਸ੍ਰੀ ਸਤਿਗੁਰ ਜੀ ਜਾਣਦੇ ਸਨ ਕਿ ਮੇਰੇ ਸਿੱਖਾਂ ਦੇ ਸਿੱਧੇ ਸਾਦੇ ਸਰੂਪ ਵਿਚ ਹਰ ਭਾਂਤ ਦੇ ਸੰਤ-ਪਦ ਦੇ ਰਤਨ ਹਨ। ਰਾਹ ਦੇ ਪਾਂਧਾਊ ਵਾਙੂ ਕੋਈ ਅੱਜ ਟੁਰਿਆ ਹੈ ਕਈ ਦਸ ਬਰਸ ਤੋਂ, ਕੋਈ ਵੀਹ ਪੰਜੀ ਤ੍ਰੀਹ ਤੋਂ,ਇਸ ਤਰ੍ਹਾਂ ਕਈ ਪਿਛਲੇ ਜਨਮਤੋਂ ਘਾਲਾਂ ਘਾਲਦੇ ਆ ਰਹੇ ਹਨ। ਕਈ ਪਰਮ ਪਦ ਦੇ ਨੇੜੇ ਹਨ, ਕਈ ਜ਼ਰਾ ਉਰੇ ਹਨ, ਕਈ ਉਨ੍ਹਾਂ ਤੋਂ ਉਰੇ: ਇਸ ਤਰ੍ਹਾਂ ਆਤਮਕ ਤੁੱਕੀ ਦੀਆਂ ਮੰਜ਼ਲਾਂ ਭਰਪੂਰ ਹਨ।ਪਰ ਮਾਤਾ ਜੀ ਨੂੰ ਚੋਟੀ ਦੇ ਮਹਾਂ ਪੁਰਖਾਂ ਵਿੱਚੋਂ ਕਿਸੇ ਇਕ ਦੇ ਦਰਸ਼ਨ ਕਰਾਏ ਜਾਣ। ਸੋ ਆਪ ਦੀ ਨਜ਼ਰ ਬਾਬਾਗੁਰਬਖਸ਼ਸਿੰਘ ਜੀ ਤੇ ਗਈ,ਉਸ ਵੇਲੇ ਨੈਣ ਮੁੰਦ ਲਏ ਤੇ ਦਿਲ ਦੀ ਖਿੱਚ ਨਾਲ ਬਾਬਾ ਜੀ ਨੂੰ ਸੱਦਾ ਦੇ ਦਿੱਤਾ। ਮਾਤਾ ਜੀ ਨੂੰ ਕਹਿਣ ਲਗੇ 'ਕੱਲ ਐਸਾ ਸੰਤ ਆ ਜਾਏਗਾ, ਦਰਸ਼ਨ ਕਰ ਲੈਣੇ। ਪਰ ਸੰਤ ਦੇ ਦਰਸ਼ਨ ਸਤਿਕਾਰ ਨਾਲ ਕਰਨੇ ਠੀਕ ਹਨ, ਤੁਸੀਂ ਬੜੇ ਉੱਚੇ ਭਾਗਾਂ ਵਾਲੇ ਹੋ, ਜੋ ਮੇਰੇ ਪੂਜਯ ਮਾਤਾ ਜੀ ਹੋ, ਸਿੱਖ ਰੂਪ ਵਿਚ ਸਭ ਸੰਤਾਂ ਦੇ ਦਰਸ਼ਨ ਕਰਦੇ ਹੋ, ਅਤੇ ਸਿੱਖ ਸਾਰੇ ਨਾਮ ਰੱਤੇ ਹਨ, ਕੋਈ ਘੱਟ ਕੋਈ ਵੱਧ। ਨਾਮ ਵਾਲੇ ਸਭ ਸੰਤ ਹੁੰਦੇ ਹਨ,ਕੋਈ ਰਾਹ ਦੇ ਕਿਸੇਕੋਹਉਤੇ, ਕੋਈ ਕਿਸੇ ਉਤੇ, ਹੁਣ ਤੁਸੀਂ ਸਿੱਖ ਦਾ ਸੰਤ ਰੂਪ ਦਰਸ਼ਨ ਕਰਨਾ ਚਾਹੁੰਦੇ ਹੋ, ਸੋ ਇੰਞ ਕਰੋ ਕਿ ਕੱਲ ਪ੍ਰਸ਼ਾਦ ਆਪ ਤਿਆਰ ਕਰਵਾਓ, ਉਸ ਸਿੱਖੀ ਵੇਸ ਵਿਚ ਪੂਰਨ ਸੰਤ ਨੂੰ ਸ਼ਰਧਾ ਨੇ ਸਤਿਕਾਰ ਨਾਲ ਪ੍ਰਸ਼ਾਦ ਛਕਾਓ ਤਾਂ ਜੋ ਸੰਤ ਦਰਸ਼ਨ ਦਾ ਸੁਖ ਤੁਸਾਨੂੰ ਹੋਵੇ ਤੇ ਤੁਸਾਡੇ ਸਤਿਕਾਰ ਨਾਲ ਸੰਤ ਹੋਰ ਸੰਤ ਬਣੇ'। ਇਹ ਕਹਿਕੇ ਆਪ ਆਪਣੇ ਦੀਵਾਨ ਦੇ ਕੰਮਾਂ ਵਲ ਚਲੇ ਗਏ। ਉਧਰ ਬਾਬਾ ਗੁਰਬਖਸ਼ ਸਿੰਘ ਜੀ ਨੂੰ ਧੂਹ ਪਈ। ਭਾਸ ਗਿਆ ਕਿ ਸ੍ਰੀ ਗੁਰੂ ਜੀ ਯਾਦ ਕਰ ਰਹੇ ਹਨ ਅਰਬਹੁਤਛੇਤੀ ਸੱਦ ਰਹੇ ਹਨ।ਆਪ ਦੇ ਅੰਦਰ ਮਨੋ ਮਨ ਜੋ ਕੁਦਰਤ ਦੀ ਤਾਰ ਹੈ, ਉਹ ਤਾਰ ਖਟਕ ਗਈ। ਆਪ ਨੇ ਰਾਤ ਤਕ ਤਿਆਰੀ ਕਰ ਲਈ ਤੇ ਆਪਣੀ ਸੰਗਤ ਦੇ ਸਿੰਘਾਂ ਪ੍ਰਤੀ ਆਖਿਆ ਕਿ ਮੈਂ ਬਹੁਤ ਤੜਕੇ ਅਨੰਦ ਪੁਰ ਨੂੰ ਟੁਰ ਪੈਣਾ ਹੈ, ਤੁਸੀਂ ਚਾਹੋ ਮੇਰੇ ਨਾਲ ਚਾਹੋ ਮਗਰੇ ਮਗਰ ਟੁਰ ਪੈਣਾ। ਮੈਂ ਤਾਂ ਛੇਤੀ ਅੱਪੜਨਾ ਹੈ,ਤੁਸਾਂ ਪਿੱਛੋਂ ਅੱਪੜ ਪੈਣਾ।ਅੰਮ੍ਰਿਤਵੇਲੇ ਆਪ ਜਾਗੇ ਵਾਹਿਗੁਰੂ ਦਾ ਆਰਾਧਨ ਕਰਕੇ ਜਪੁਜੀ ਦਾ ਭੋਗ ਪਾਕੇ ਚੜ੍ਹ ਬੈਠੇ ਘੋੜੀ ਤੇ। ਅੰਮ੍ਰਿਤਸਰ ਤੋਂ ਵਾਗਾਂ ਮੋੜ ਲਈਆਂ ਅਨੰਦ ਪੁਰ ਦੇ ਰਸਤੇ ਵਲ। ਘੋੜੀ ਆਪ ਦੀ ਅਤਿ ਤਿਖੀ ਸੀ, ਸੱਟਦੇ ਭੀ ਆਪ ਹਵਾ ਦੀ ਤੇਜ਼ੀ ਤੇ ਹੁੰਦੇ ਸਨ,ਕਈ ਵੇਰ ਦੰਏਲਤਾਂ ਇਕਪਾਸੇ ਕਰਕੇ ਤੇ ਕਈ ਵੇਰੀ ਰਾਸਾਂ ਵੀ ਅਤਿ ਢਿੱਲੀਆਂ ਛੱਡਕੇ ਸੋਇਸਤਰ੍ਹਾਂ

ਘੋੜੀ ਸਰਪਟ ਦੁੜਾਈ ਗਏ । ਪੰਤੂ ਫਿਰ ਭੀ ਪੈਂਡਾ ਦੂਰ ਸੀ, ਦੁਪਹਿਰਾਂ ਹੋ ਗਈਆਂ ਤੇ ਅਨੰਦ ਪੁਰ ਨਾ ਪੁੱਜਿਆ ਗਿਆ। ਇਸ ਵੇਲੇ ਆਪ ਨੇ ਸੋਚਿਆ ਕਿ ਹੁਕਮ ਹੈ ਛੇਤੀ ਪੁੱਜਣ ਦਾ ਤੇਪ੍ਰਸ਼ਾਦਿ ਓਥੇ ਪਹੁੰਚਕੇ ਛਕਣ.ਦਾ।ਹੁਣ ਹੁਕਮਦੀਪਾਲਣਾ ਪੂਰੀ ਕਰਨਵਿਚ ਆਪਣੇ ਰੂਹਾਨੀ ਬਲ ਨੂੰ ਵਰਤਣਾ ਕਿਸੇ ਤਰ੍ਹਾਂ ਦੀ ਅਵੱਗਜਾ ਨਹੀਂ ਹੋਸਕਦੀ।ਇਹ ਮਨ ਨਾਲ ਫੈਸਲਾ ਕਰਕੇ ਆਪ ਨੇ ਅਪਣੇ ਆਪਨੂੰ ਆਤਮ ਬਲ ਨਾਲ ਬਹੁਤ ਛੇਤੀ ਅਨੰਦ ਪੁਰ ਪੁਜਾ ਲਿਆ ।

ਉਧਰ ਸ੍ਰੀ ਵਡਭਾਗੀਮਾਤਾ ਜੀ, ਜਿਨ੍ਹਾਂ ਬਾਬਤ ਸਾਹਿਬਾਂ ਨੇ ਆਪ ਲਿਖਿਆ ਹੈ, 'ਤਾਤ ਮਾਤ ਮੁਰਿ ਅਲਮ ਅਰਾਧਾ। ਬਹੁਬਿਧਿ ਜੋਗ ਸਾਧਨਾ ਸਾਧਾ।' ਅਰਥਾਤ ਜੋ ਮਾਤਾ ਜੀ ਬੀ ਯੋਗੀ ਤੇ ਬਲਵਾਨ ਸੇ, ਰਾਹ ਉਡੀਕ ਰਹੇ ਸੇ। ਜਦੋਂ ਦੁਪਹਿਰਾਂ ਆ ਗਈਆਂ ਤਾਂ ਮਾਤਾਜੀ ਨੇ ਦਾਸ ਦੇਹੱਥ ਸੁਨੇਹਾ ਦੇ ਘੱਲਿਆ 'ਹੇ ਅਰਸ਼ਾਂ ਦੇ ਲਾਲਜੀ ਦੁਪਹਿਰਾਂਹੋ ਗਈਆਂਹਨ, ਸੰਤ ਜੀ ਜੋ ਆਪ ਨੇ ਕਹੇ ਸਨ, ਕਦੋਂ ਆਉਣਗੇ ?' ਗੁਰੂ ਸਾਹਿਬ ਬੋਲੇ,ਤੁਸੀਂ ਪ੍ਰਸ਼ਾਦਪ੍ਰੋਸਣ ਦੀ ਤਯਾਰੀ ਕਰਵਾਓ, ਚਾਹੇ ਬੀਤਰਾਗ ਸੰਤ ਨੇ ਦੂਰੋਂ ਆਉਣਾ ਹੈ, ਪਰ ਹੁਣ ਪੁੱਜਾ ਕਿ ਪੁੱਜਾ ਜਾਣੋ । ਸ੍ਰੀ ਪਾਵਨ ਮਾਤਾ ਜੀ ਨੇ, ਜੋ ਭੋਜਨ ਤਿਆਰ ਕਰਵਾਏ ਸਨ, ਆਪ ਦੇਖੇ, ਆਪ ਭਾਵਨਾ ਨਾਲ ਬ੍ਰਤਨ ਠੀਕ ਠਾਕ ਕਰਵਾਏ, ਆਸਣ ਤੇ ਚੌਂਕੀ ਲਗਵਾਈ । ਇਤਨੇ ਵਿਚ ਗੁਰੂ ਜੀ ਦਾ ਨਿਜ ਦਾਸ ਆਇਆ, ਕਿ ਮਾਤਾ ਜੀ ! ਬ੍ਰਹਮ ਗਿਆਨੀ ਜੀ ਆ ਗਏ ਹਨ ਤੇ ਸਤਿਗੁਰਾਂ ਨੇ ਪ੍ਰਸ਼ਾਦ ਛਕਣੇ ਲਈ ਘੱਲੇ ਹਨ । ਮਾਤਾ ਜੀ ਥਾਲ ਤਿਆਰ ਕਰ ਚੁਕੇ ਸਨ, ਬ੍ਰਹਮ ਗਿਆਨੀ ਆਇਆ ਸੁਣਕੇ ਹਰਖ ਨਾਲ ਭਰ ਗਏ। ਆਦਰ ਨਾਲ ਉੱਠਕੇ ਕਦਮ ਚਾਇਆ ਹੀ ਸੀ ਕਿ (ਰਾਮ ਕੌਰ) ਗੁਰਬਖਸ਼ ਸਿੰਘ ਜੀਨੇ ਚਰਨਾਂ ਤੇ ਆ ਸੀਸ ਧਰਿਆ। ਮਾਤਾ ਜੀ ਨੇ ਬੜੇ ਭਾਵ ਨਾਲ ਸੀਸ ਚਾਇਆ,ਆਦਰਦਿੱਤਾ ਤੇ ਸਤਿਕਾਰ ਨਾਲਆਸਣ ਤੇ ਬਿਠਾਕੇ ਥਾਲ ਅਗੇ ਰੱਖਿਆ । ਬਾਬਾ ਜੀ ਨੇ ਪ੍ਰਸ਼ਾਦ ਛਕਿਆ।ਮਾਤਾਜੀ ਸਤਿਕਾਰ ਪੂਰਬਕ ਪੱਖਾ ਕਰਦੇ ਰਹੇ । ਦੇਖੋ ਜਗਤ ਗੁਰੂ ਦੀ ਮਾਤਾ ਆਪਣੇ ਪੁਤਰ ਦੇ ਵਰੋਸਾਏ ਤੇ ਬ੍ਰਹਮ ਗਿਆਨ ਦੇ ਪਦ ਤੇ ਪਚਾਲੇ ਸਿਖ ਦਾ ਸਤਿਕਾਰ ਕਰ ਰਹੇ ਹਨ । ਕੈਸੇ ਭਾਉ ਭਗਤੀ ਦੇ ਰੰਗ ਹਨ ।

ਮਾਤਾ ਜੀ ਦੇ ਮਨ ਤੇ ਉਨ੍ਹਾਂ ਦੇ ਆਤਮਾ ਦਾ ਪ੍ਰਭਾਉ ਬੀਤਰਾਗ ਅਵਸਥਾ ਦਾ, ਸੁਰਨ ਮਾਟੀ ਨੂੰ ਇਕ ਤੁੱਲ ਜਾਣਨ ਦੀ ਅਵਸਥਾ ਦਾ, ਪੈਂਦਾ ਰਿਹਾ । ਖੁਸ਼ ਹੋਈ ਕਿ ਗੁਰੂ ਘਰ ਵਿਚ ਕੈਸੇ ਕੈਸੇ ਪੂਰਨ ਲੋਕ ਤਿਆਰ ਹੁੰਦੇ ਹਨ । ਜਦ ਪ੍ਰਸ਼ਾਦਿ ਛਕ ਚੁਕੇ ਤਾਂ ਆਦਰ ਨਾਲ ਪੁੱਛਣ ਲਗੇ ਕਿ ਅੱਜ ਸੁਖ ਨਾਲ ਕਿਥੋਂ ਟੁਰਕੇ ਅੱਪੜੇ ਹੋ ? ਜ਼ਾਹਰਾ ਮਸਤਾਨੇ ਦਿੱਸਣ ਵਾਲੇ ਦਾਨੇ ਗੁਰ ਸਿੱਖ ਹੁਣ ਉਹ ਉੱਤਰ ਦੇਂਦੇ ਹਨ ਜਿਸ ਵਿਚ ਇਹ ਹੰਕਾਰ ਨਾ ਹੋ ਜਾਏ ਕਿ ਮੈਂ ਐਤਨੀ ਦੂਰੋਂ ਆਤਮ-ਬਲ ਨਾਲ ਆ ਪੁਜਾ ਹਾਂ, ਤੇ ਨਾ ਮਾਤਾ ਜੀ ਇਸ ਕਿਸੇ ਸੰਸ਼ੇ ਵਿਚ ਪੈ ਜਾਣ ਕਿ ਗੁਰੂ ਜੀ ਨੇ ਮੈਨੂੰ ਜੋ ਐਡਾ ਆਦਰ ਦਿਤਾ ਹੈ ਤਾਂ ਮੈਂ ਕੋਈ ਵਡਾ ਹਾਂ ਤੇ ਫੇਰ ਜੋ ਆਖਾਂ ਨਿਰੋਲ ਸੱਚ ਬੀ ਹੋਵੇ । ਆਪ ਹੱਥ ਜੋੜਕੇ ਬੋਲੇ, ਹੇ ਜਗਤ ਗੁਰੂ ਦੀ ਮਾਤਾ:—

"ਤਹਾਂ ਰਖੇ ਰਾਖੇ ਗੁਰ ਜਹਾਂ॥ ਜਹਾਂ ਪਠਾ-
ਵਹਿਂ ਜਾਵਹਿਂ ਤਹਾਂ ॥ ਪੁਤਲੀ ਕੇ ਅਧੀਨ
ਕਜਾ ਅਹੈ ॥ ਨਰ ਕੇ ਬਸ ਬਰਤੀ ਨਿਤ
ਰਹੈ ॥ ਜਥਾ ਕਰਾਇ ਤਥਾ ਸੋ ਕਰਿਹੀ ॥
ਤਿਉਂ ਸਤਿਗੁਰ ਕੇ ਹਮ ਅਨੁਸਰਹੀ ॥
ਹਮ ਸੁਛੰਦ ਕੁਛ ਕਰ ਸਕ ਨਾਂਹੀਂ ॥ ਸਦਾ
ਚਲਹਿਂ ਗੁਰ ਆਗਜਾ ਮਾਂਹੀ ॥"

ਇਹ ਕਹਿਕੇ ਮਾਤਾ ਜੀ ਨੂੰ ਮੱਥਾ ਟੇਕਕੇ ਬਾਬਾ ਜੀ ਫੇਰ ਸਤਿਗੁਰ ਜੀ ਦੇ ਚਰਨਾਂ ਵਿਚ ਆ ਬੈਠੇ । ਸ੍ਰੀ ਗੁਰੂ ਜੀ ਨੇ ਸੁੱਖ ਸਾਂਦ ਪੁੱਛੀ, ਮਾਝੇ ਦੇ ਸਾਰੇ ਹਾਲ ਸਮਝੇ । ਫੇਰ ਅਸ਼ੀਰਵਾਦ ਦੇਕੇ ਬੋਲੇ:—

ਮੋਹਿ ਸਰੂਪ ਅਹੈ ਸੋ ਤੇਰੋ । ਤੇਰੋ ਅਹੈ ਸੁ
ਜਾਨੋ ਮੇਰੋ । ਤੋਹਿ ਮੋਹਿ ਮਹਿਂ ਭੇਦ ਨ ਕੋਊ ।
ਏਕ ਰੂਪ ਕੇ ਤਨ ਹੈਂ ਦੋਊ । ਹਰਿ ਹਰਿਜਨ
ਦ੍ਵੈ ਇਕ ਹੈਂ ਜੈਸੇ । ਸ੍ਰੀ ਗੁਰ ਗੁਰ ਸਿਖ
ਲਖੀਅਹਿ ਤੈਸੇ ॥੪੫॥ ਭੇਦ ਲਖਤ ਹੈ ਜੋ
ਇਨ ਮਾਂਹੀ । ਪਰਮ ਰਹਸ ਸੋ ਜਾਨੈ
ਨਾਂਹੀ । ਸਭ ਸਿੱਖਨਿ ਕੋ ਹਹੁ ਸਿਰਮੌਰ ।
ਸਮਤਾ ਪਹੁੰਚ ਨ ਸਕਹੈ ਔਰ ॥ ੪੬ ॥
ਸਦਾ ਏਕ ਰਸ ਗਜਾਨਾਨੰਦ । ਤੁਰੀਆ
ਮਹਿਂ ਥਿਰਤਾ ਜਗ ਬੰਦ ॥

ਬਾਬਾ ਗੁਰਬਖਸ਼ ਸਿੰਘ ਜੀ, ਦਾਤੇ ਦਾ ਉਪਰਲਾ ਵਰ ਲਹੋ ਯਾ ਯਥਾਰਥ ਤੁਲਵਾਂ ਵਾਕ ਕਹੋ, ਪਾਕੇ ਬੀ ਸਿੱਖ ਹੀ ਰਹੇ, ਤੇ ਨਿਜ ਨੂੰ ਕਿਸੇ ਤੁੱਲਤਾ, ਕਿਸੇ ਬਰੱਬਰੀ ਤੇ ਨਹੀਂ ਲੈ ਗਏ। ਤੁੰਗ ਸਮੁੰਦਰ ਤੋਂ ਉਠਦੇ ਹਨ, ਸਮੁੰਦਰ ਕਹਿ ਸਕਦਾ ਹੈ:-ਤੁੰਗ ਮੇਰੇ ਹਨ, ਪਰ ਤੁੰਗ ਨਹੀਂ ਆਖਦਾ ਮੈਂ ਸਮੁੰਦਰ ਹਾਂ। ਦਸਮੇ ਪਾਤਸ਼ਾਹ ਨੇ ਆਪਣੇ ਮੁਖੋਂ ਫੁਰਮਾ ਦਿਤਾ ਕਿ ਤੂੰ ਮੈਂ ਹੈਂ, ਮੈਂ ਤੂੰ ਹਾਂ! ਪਰ ਬਾਬਾ ਜੀ ਨੇ ਨਾ ਦਮ ਮਾਰਿਆ ਕਿ ਤੂੰ ਗੁਰੂ ਹੈਂ ਤੇ ਮੈਂ ਬੀ ਗੁਰੂ ਹਾਂ। ਤੇ ਸੂਰੇ ਗੁਰੂ ਨੇ ਆਪ ਆਖਿਆ ਕਿ ਤੂੰ 'ਸਦਾ ਏਕ ਰਸ ਗਯਾਨਾਨੰਦ। ਤੁਰੀਆ ਮੈਂ ਬਿਰਤਾ ਜਗ ਬੰਦ' ਹੈਂ। ਪਰ ਬਾਬਾ ਜੀ 'ਸਿੱਖ' ਹੀ ਅਖਵਾਂਦੇ ਰਹੇ ਤੇ ਪੰਥ ਉਨ੍ਹਾਂ ਨੂੰ ਬਾਬਾ ਜੀ ਸੱਦਦਾ ਰਿਹਾ। ਉਹਨਾਂ ਦਾ ਪ੍ਰੇਮ ਦੇਖੋ ਕਿ ਉਹ ਅੰਤਲੀ ਯਾਚਨਾ ਸਤਿਗੁਰ ਤੋਂ ਕੀਹ ਕਰਦੇ ਹਨ ਕਿ ਹਜ਼ੂਰ ਮੈਂ ਆਪ ਦੇ ਦਰਸ਼ਨਾਂ ਬਿਨਾਂ ਕਿਵ ਜੀਵਾਂਗਾ। ਇਹ ਹੈ ਗੁਰੂ ਘਰ ਵਿਚ ਬ੍ਰਹਮ ਗਯਾਨ ਤੇ ਭਗਤੀ ਦੀ ਏਕਤਾ।

ਇਕ ਵੇਰ ਇਕ ਪਰਸਰਾਮ ਜੋਗੀਨੇ ਸਤਿਗੁਰਾਂ ਪਾਸ ਪ੍ਰਾਰਥਨਾ ਕੀਤੀ ਕਿ ਮੈਨੂੰ ਜੋਗ ਦਾ ਰਸਤਾ ਦੱਸੋ, ਮੈਂ ਸਦਗਤੀ ਨੂੰ ਪ੍ਰਾਪਤ ਨਹੀਂ ਹੋਇਆ ਆਪ ਕ੍ਰਿਪਾ ਕਰੋ ਤਾਂ ਮੈਂ ਬੀ ਸੁਖੀ ਹੋਵਾਂ ਤੇ ਪਰਮ-ਪਦ ਨੂੰ ਪਾਵਾਂ। ਅਸਲ ਵਿਚ ਉਸ ਵੇਲੇ ਪ੍ਰਸੰਗ ਬ੍ਰਹਮ ਰੰਧਰ ਫੋੜਕੇ ਸਰੀਰ ਛੋੜਨ ਦਾ ਚੱਲ ਰਿਹਾ ਸੀ। ਸਤਿਗੁਰਾਂ ਨੇ ਉਸ ਨੂੰ ਜੋਗ ਦੇ ਰਸਤੇ ਹੀ ਐਸਾ ਸਮਝਾਇਆ ਕਿ ਉਹ ਠੀਕ ਰਸਤੇ ਲਗਕੇ ਸਦਗਤੀ ਨੂੰ ਪਹੁੰਚਾ। ਉਸ ਉਪਦੇਸ਼ ਵੇਲੇ ਬਾਬਾ ਗੁਰਬਖਸ਼ ਸਿੰਘ ਜੀ ਪਾਸ ਸੇ, ਬੇਨਤੀ ਕਰਨ ਲਗੇ ਕਿ ਹੇ ਪਾਤਸ਼ਾਹ! ਮੈਨੂੰ ਬੀ ਇਸ ਰਸਤੇ ਪਾਓ ਕਿ ਅੰਤ ਸਮੇਂ ਮੈਂ ਭੀ ਇਉਂ ਹੀ ਜਾਵਾਂ ਤੇ ਸਦਗਤੀ ਪਾਵਾਂ। ਭਾਈ ਰਾਮ ਕੌਰ ਜੀ ਆਪਣੀ ਲਿਖਾਈ ਪੋਥੀ ਵਿਚ ਇਹ ਗਲ ਬਾਤ ਆਪ ਬੀ ਦੱਸਦੇ ਹਨ ਤੇ ਕਵੀ ਸੰਤੋਖ ਸਿੰਘ ਜੀ ਉਸ ਦਾ ਐਉਂ ਉਲਥਾ ਕਰਦੇ ਹਨ।

ਸੁਨਿ ਕਰਿ ਕਲਗੀਧਰ ਮੁਸਕਾਏ। ਮੋ ਸੰਗ ਕਹਯੋ ਅਧਿਕ ਅਪਨਾਏ। ਬ੍ਰਹਮ ਆਤਮਾ ਸਚਿਦਾਨਦ। ਗਯਾਨ ਭਯੋ ਸੁਖ ਭੋਗ ਬਿਲੰਦ। ਕਹਯੋ ਸਬਦ ਮੈਂ ਜੋ ਤਤ ਸਾਰ। ਸੋ ਤਵ ਪ੍ਰਾਪਤ ਅਹੇ ਉਦਾਰ। ਅੰਤ ਕਾਲ ਜਬ ਹੋਵਹਿ ਤੋਰਾ। ਤਾਂਹਿ ਸਮੇਂ ਦਰਸ਼ਨ ਹੁਇ ਮੋਰਾ। ਮੋਹਿ ਚਰਨ ਕੋ ਸਿਖ਼ ਮੁਖਿ ਅਹੈਂ। ਮਮ ਸਮੀਪਤਾ ਸਦ ਹੀ ਲਹੈਂ*। ਨਿਸ ਦਿਨ ਮਨ ਸਤਿਗੁਰ ਮਹਿ ਲਾਯੋ। ਨਹੀਂ ਬਿਕਾਰੁ ਛੁਹਨ ਕੋ ਪਾਯੋ। ਹਾਥ ਬੰਦਿ ਸੋ ਬੰਦਨ ਕੀਨ। ਪਦ ਅਰਬਿੰਦਨ ਸਿਰ ਧਰਿ ਦੀਨ।

ਇਸ ਤਰ੍ਹਾਂ ਪਤਾ ਚਲਦਾ ਹੈ ਕਿ ਬਾਬਾ ਗੁਰ ਬਖਸ ਸਿੰਘ ਜੀ ਹੁਣ ਇਤਨੇ ਪ੍ਰੇਮ ਬੇਬਸ ਹੋ ਗਏ ਸਨ ਕਿ ਮੁੜ ਆਪਣੇ ਗਿਰਾਂ ਨਹੀਂ ਗਏ, ਅਨੰਦ-ਪੁਰ ਸਾਹਿਬ ਹੀ ਰਹੇ, ਅਤੇ ਅੰਤਲੇ ਜੰਗ ਵਿਚ ਬੀ ਅਨੰਦਪੁਰ ਸਨ। ਬਾਬਾ ਜੀ ਮਾਲਵੇ ਵਿਚ ਸਤਿ-ਗੁਰ ਦੇ ਵਿਚਰਨ ਵੇਲੇ ਬੀ ਨਾਲ ਸਹੀ ਹੁੰਦੇ ਹਨ, ਕਿਉਂਕਿ ਬਾਬਾ ਬੁੱਢਾ ਜੀ ਦੇ ਜੀਵਨ ਵਿਚ ਮੱਯਦ ਬ੍ਰਹਮੀ ਨੂੰ ਅੰਮ੍ਰਿਤ ਛਕਾਉਣਵੇਲੇ ਪੰਜਪਿਆਰਿਆਂ ਵਿਚ ਇਸ ਭਾਈ ਗੁਰਬਖਸ਼ ਸਿੰਘ ਦਾ ਪਤਾ ਦੇਂਦੇ ਹਨ। ਸਾਖੀਆਂ ਦੀ ਪੋਥੀ ਵਿਚ ਲਿਖਿਆ ਹੈ ਕਿ ਗੁਰਬਖਸ਼ ਸਿੰਘ ਰਮਦਾਸ ਤੋਂ ਆਕੇ ਦਮਦਮੇ ਮਿਲੇ ਹਨ†। ਨਾਲ ਨਾ ਹੋਣ ਦਾ ਸੰਦੇਹ ਇਥੋਂ ਮਿਟ ਜਾਂਦਾ ਹੈ ਕਿ ਦੱਖਣ ਜਾਂਦਿਆਂ ਦੂਰ ਅੱਗੇ ਲੰਘਕੇ ਬਾਬਾ ਜੀ ਦੀ ਮਾਤਾ ਸਤਿਗੁਰਾਂ ਨੂੰ ਜਾ ਮਿਲਦੀ ਹੈ ਤੇ ਰਾਮ ਕੌਰ ਜੀ ਦੇ ਵਾਪਸ ਲੈ ਜਾਣ ਲਈ ਬਿਨੈ ਕਰਦੀ ਹੈ। ਪਰ ਜੀਵਨ ਬਾਬਾ ਬੁੱਢਾ ਜੀ ਵਿਚ ਮਾਤਾ ਸਭਰਾਈ ਬਾਬਾ ਜੀ ਦੀ ਮਾਂ ਨਦੇੜ ਅੱਪੜਦੀ ਹੈ ਤੇ ਓਥੋਂ ਪੁਤਰ ਨੂੰ ਵਾਪਸ ਲਿਆਉਂਦੀ ਹੈ। ਨਾਲ ਹੋਣ ਦੀ ਗੱਲ ਇਥੋਂ ਵੀ ਸਹੀ ਹੋ ਜਾਂਦੀ ਹੈ ਕਿ ਬਾਬਾ ਜੀ ਸਤਿਗੁਰਾਂ ਨੂੰ ਬਿਨੈ ਕਰਦੇ ਹਨ ਕਿ ਮੈਂ ਦਰਸ਼ਨ ਬਿਨਾ ਪ੍ਰਸਾਦ ਨਹੀਂ ਛਕਦਾ, ਆਪ ਮਾਂ ਨਾਲ ਟੋਰ ਦੇਸੋ ਤਾ ਮੈਂ ਅੰਨ ਕਿਸ ਤਰ੍ਹਾਂ ਛਕਸਾਂ।

ਪ੍ਰਸੰਗ ਇਸ ਪ੍ਰਕਾਰ ਹੈ ਕਿ ਆਪ ਦੀ ਮਾਤਾ ਗੁਰੂ ਜੀ ਦੇ ਮਾਲਵੇ ਵਿਚ ਵਿਚਰਨਾ ਤੇ ਬਾਬਾ ਜੀ ਦਾ ਨਾਲ ਹੋਣਾ ਸੁਣਕੇ ਤਾਂ ਨਹੀਂ ਅਕੁਲਾਈ, ਪਰ

---

*ਸਤਿਗੁਰ ਦੀ ਸਮੀਪਤਾ ਬ੍ਰਹਮ ਲੋਕ ਦਾ ਨਿਵਾਸ ਹੈ।
†ਸਾਖੀ ੧੦੫।

ਭੂਦ ਪਤਾ ਲੱਗਾ ਕਿ ਸਾਹਿਬ ਦੱਖਣ ਜਾ ਰਹੇ ਹਨ ਤਾਂ ਧਾਈਕਰਕੇਆਈ ਤੇ ਦਮਦਮੇਤੋਂ ਢੇਰਦੂਰਅੱਗੇ ਜਾਕੇ ਅੱਪੜੀ ਤੇ ਬਿਨੈ ਕੀਤੀ ਕਿ ਮੈਂ ਇਕ-ਪੁੱਤ੍ਰਾ ਹਾਂ,ਆਪ ਹੁਣ ਦੱਖਣ ਜਾ ਰਹੇ ਹੋ ਜੋ ਬੜਾ ਦੂਰਦੇਸ਼ ਹੈ। ਵਿੱਥ ਬੀ ਤਾਂ ਕੰਧ ਦੀ ਕੰਧਾਰੀ-ਵਿੱਥ ਹੁੰਦੀ ਹੈ ਤੇ ਇਹ ਤਾਂ ਹਜ਼ਾਰਾਂ ਕੋਹਾਂ ਦੀ ਹੈ। ਮਿਹਰ ਕਰੋ ਤੇ ਇਸ ਨੂੰ ਮੇਰੇ ਨਾਲ ਵਾਪਸ ਟੋਰ ਦਿਓ। ਪਰਮ ਤਿਆਗ ਵਿਚ ਵਸ ਰਹੇ ਸਤਿਗੁਰੂ, ਪਰ ਪ੍ਰੇਮਦੀਆਂ ਪੀੜਾਂ ਦੇ ਜਾਨਣਹਾਰ ਸਤਿਗੁਰੂ, ਦ੍ਰਵੇ ਤੇ ਆਗਜਾ ਕੀਤੀ ਕਿ ਭਾਈ ਬੁੱਢੇਕੇ! ਤੁਸੀਂ ਹੁਣ ਜਾਓ ਆਪਣੇ ਘਰ ਰਹੋ, ਮਾਤਾ ਨੂੰ ਸੁਖ ਦਿਓ, ਸਿੱਖੀ ਵਿਥਾਰੋ ਤੇ ਜੀਵਨ ਸਫਲਾਓ। ਬ੍ਰਹਮ ਗਿਆਨ ਵਿਚ ਅਰੂੜ ਪਰ ਸੱਚੇ ਵਪਾਰ ਦੇ ਵਪਾਰੀ ਬਾਬਾ ਜੀ ਨੈਣਭਰਕੇ ਹੱਥਬੰਨ੍ਹਕੇ ਖਲੋ ਗਏ ਤੇ ਬੋਲੇ:—'ਪਾਤਸ਼ਾਹ! ਮੈਂ ਤਾਂ ਸਦਾ ਹਜ਼ੂਰੀ ਵਾਸ ਦੀ ਅਭਿਲਾਖਾ ਰਖਦਾ ਸਾਂ, ਮੈਂ ਆਪ ਦੇ ਦਰਸ਼ਨ ਬਿਨ ਅੰਨ ਨਹੀਂ ਖਾ ਸਕਦਾ। ਆਪ ਦੀ ਆਗਜਾ ਅਟੱਲ ਹੈ, ਮੋੜਨਹੀਂ ਸਕਦਾ। ਪਰ ਹੇ ਪ੍ਰਾਣ ਪ੍ਰਿਯ! ਮੈਂ ਵਿਛੁੜਕੇ ਭਾਵੇਂ ਦੈਵਗਤੀ ਨਾਲ ਪਿਆ ਸਾਹ ਲਵਾਂ, ਪਰ ਅੰਨ ਬਿਨਾਂ ਕਿਥ ਜੀਸਾਂ? ਮਾਂ ਮੈਨੂੰ ਵਿਛੋੜਕੇ ਲਿਜਾਕੇ ਅੰਨ ਬਿਨਾਂ ਕਿੰਨੇ ਕੁ ਦਿਨ ਮੇਰੇ ਵੇਖਣ ਦਾ ਸੁਖ ਮਾਣਸੀ?' ਸਤਿਗੁਰ ਜੀ ਫੇਰ ਦ੍ਰਵੇ।ਤੋਲਣਹਾਰ, ਪਛਾਣਨਹਾਰ ਡੂੰਘੇ ਪਿਆਰਾਂ ਦੇ ਪਾਰਖੂ ਬਾਬਾ ਜੀ ਦੇ ਆਪਣੇ ਨਾਲ ਅਨਿੰਨ ਸਨੇਹ ਨੂੰ ਹਾੜਦੇ ਹਨ, ਉਧਰ ਮਾਂ ਦੇ ਸੈਤ ਪੁਤ੍ਰ ਨਾਲ ਅਨਿੰਨ ਪ੍ਰੇਮਨੂੰ ਨਦਰ ਵਿਚਲਿਆ ਰਹੇ ਹਨ। ਫੇਰ ਪ੍ਰੇਮ ਦੀ ਕਿਸੇ ਉੱਚ ਪਰਖ ਦੇ ਘਰ ਹੋਕੇ ਬੋਲੇ: 'ਬੁੱਢੇਕੇ ਰਤਨ! ਮਾਤਾ ਦਾ ਪ੍ਰੇਮ ਅਸੀਂ ਉਲੰਘਨ ਨਹੀਂ ਕਰ ਸਕਦੇ। ਸਾਡਾ ਤੇਰਾ ਪ੍ਰੇਮ ਮਨ ਦੇ ਮੰਡਲਾਂ ਤੋਂ ਉੱਚਾ ਹੈ, ਉਹ ਕਿਸੇ ਅਗੰਮੀ ਹੱਦ ਦਾ ਵਾਸੀ ਹੈ, ਜਿਥੇ ਅਕਾਲਤਾ ਹੈ,ਅਮਰਤਾ ਹੈ ਤੇ ਦੇਸ਼ ਕਾਲ ਦੀ ਵਿੱਥ ਨਹੀਂ ਹੈ। ਤੂੰ ਜਾਹ ਆਪਣੀ ਮਾਤਾ ਨਾਲ। ਬਾਕੀ ਰਿਹਾ ਦਰਸ਼ਨ, ਉਸ ਨੂੰ ਹੁਣ ਤੂੰ ਨਹੀਂ ਨਿਬਾਹੁਣਾ। ਤੂੰ ਨਿਬਾਹ ਚੁਕਾ ਹੈਂ, ਹੁਣ ਅਸੀਂ ਨਿਬਾਹਾਂਗੇ। ਤੂੰ ਜਿਸਵੇਲੇ ਸ਼ਸਤ੍ਰ ਲਾਕੇਘੋੜੇ ਚੜ੍ਹਕੇ ਬਨ ਨੂੰ ਜਾਵੇਂਗਾ ਓਥੇ ਤੈਨੂੰ ਸਾਡੇ ਦਰਸ਼ਨ ਹੋ ਜਾਯਾ ਕਰਨਗੇ। ਜਦੋਂ ਦਰਸ਼ਨ ਚਾਹੇਂ ਸ਼ਸਤ੍ਰ ਲਾਕੇ ਚੜ੍ਹਿਆ ਕਰੀਂ, ਤੂੰ ਕਦੇ ਦਰਸ਼ਨ ਹੀਨਨਹੀਂ ਮੁੜੇਂਗਾ।ਹੁਣ ਬਚਨ ਮੰਨਲੈ ਤੇ ਮਾਂ ਦੀਆਂ ਆਂਦਰਾਂ ਨੂੰ ਠੰਢ ਪਾ'। ਇਹ ਕਹਿਕੇ ਸੱਚੇ ਗੁਰੂ ਨੇ ਆਪਣੇ ਨਾਲ ਅਭੇਦ ਹੋਏ ਪਜਾਰੇ ਨੂੰ ਵਿਦਾ ਕਰ ਦਿਤਾ।

ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥ ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥
[ਗਉੜੀ ਮਹਲਾ ੫

ਗੁਰੂ ਜੀ ਦੀ ਜ਼ਾਤ ਦਾ ਇਹਕਰਤੱਵ'ਰਸ ਬੈਰਾਗ' ਦੇ ਸੰਗਮ ਦਾ ਇਕ ਨਮੂਨਾ ਹੈ। ਇਕ ਪਾਸੇ ਆਪਣਾ ਤੇ ਆਪਣੇ ਪਿਆਰੇ ਦਾ ਪਿਆਰ ਹੈ, ਇਕ ਪਾਸੇ ਮਾਂ ਦਾ ਪੁੱਤ ਨਾਲ ਪਿਆਰ ਹੈ। ਕੀਕੂੰ ਰਸਿਕ ਪਾਰਖੂ ਹੋਕੇ ਪਛਾਣਦੇ ਹਨ ਤੇ ਕੀਕੂੰ ਬੈਰਾਗ ਵਿਚ ਆਕੇ ਆਪਣਾ ਪੂਰਨ ਤਿਆਗ ਮਾਂ ਨਾਲ ਟੋਰ ਦੇਣ ਵਿਚ ਦਿਖਾਲਦੇ ਹਨ ਤੇ ਉਸ ਤਿਆਗ ਵਿਚ ਆਪ ਫਿਰ ਪਿਆਰ ਨਾਲ ਬੱਝਦੇ ਹਨ। 'ਪਿਆਰੇ ਦੇ ਆਪਣੇ ਨਾਲ ਪਿਆਰ ਨੂੰ ਘਾਟਾ ਨਾ ਪਵੇ, ਸੱਟ ਨਾ ਵੱਜੇ' ਉਸ ਨੂੰ ਵਰ ਦੇਂਦੇ ਹਨ ਕਿ ਦਰਸ਼ਨ ਹੁੰਦੇਰਹਿਣਗੇ ਤੇ ਆਪਣੇ ਆਪ ਨੂੰ ਐਸੇ ਅਨਿੰਨ ਪਿਆਰ ਕਰਨ ਵਾਲੇ ਤੋਂ ਵਿੱਥ ਪੈਜਾਣ ਵਿਚ ਕਿਂਦਅਤੀਤ ਹੋਜਾਂਦੇ ਹਨ! ਆਪਣੇ ਹੀ ਸ਼੍ਰੀ ਮੁਖਵਾਕ ਤੋਂ ਫ਼ਰਮਾਯਾ ਸੀ:—

ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥
ਜਤ੍ਰ ਤਤ੍ਰ ਬਿਰਾਜ ਹੀ ਅਵਧੂਤ ਰੂਪ ਰਸਾਲ॥
[ਜਾਪ ਜੀ

ਆਪ ਦੀ ਜ਼ਾਤ ਵਿਚ ਹੀ 'ਰਸ ਬੈਰਾਗ' ਅਤੇ 'ਅਵਧੂਤ ਤੇ ਰਸਾਲ' ਦੋ ਤਾਕਤਾਂ ਇਕ ਥਾਂਵੇਂ ਇਕ ਸੰਗਮ ਵਿਚ ਇਕ ਰੂਪ ਹੋਕੇ ਵਗ ਰਹੀਆਂ ਨਦੀਆਂ ਦੀ ਆਭਾ ਦੇਂਦੀਆਂ ਦਿੱਸ ਰਹੀਆਂ ਹਨ।

ਸ੍ਰੀ ਬਾਬਾ ਜੀ ਹੁਣ ਹੁਕਮ ਸਿਰ ਧਰਕੇ ਅਵਿ-ਛੜਦੇ ਦਿਲ ਨੂੰ ਲੈਕੇ ਸਰੀਰ ਨਾਲ ਵਿਛੁੜੇ,ਆਪਣੇ ਦੇਸ਼ ਆਏ ਤੇ ਟਿਕ ਗਏ। ਪਰ ਕਿਸ ਰੰਗ? ਸਦਾ ਲਿਵ ਵਿਚ, ਨਾਮ ਵਿਚ, ਰੰਗ ਵਿਚ। ਦਰਸ਼ਨ ਬਿਨ ਮਨ ਰਹਿ ਨਹੀਂ ਸਕਦਾ, ਦਰਸ਼ਨ ਬਿਨ ਅੰਨਵਿਹੁ ਦਿਖਾਲੀ ਦੇਂਦਾ ਹੈ! ਸ਼ਸਤ੍ਰ ਲਾਉਂਦੇ ਹਨ, ਘੋੜੇ ਚੜ੍ਹਦੇ ਹਨ, ਬਨ੍ਹਾਂ ਨੂੰ ਚਲੇ ਜਾਂਦੇ ਹਨ, ਜਿਸ ਵੇਲੇ ਪ੍ਰਤੱਖ ਦਰਸ਼ਨ ਹੋ ਜਾਂਦੇ ਹਨ, ਸੀਸ ਧਰਤੀ ਤੇ ਰੱਖਕੇ, 'ਧੰਨ ਕਲਗੀਆਂ ਵਾਲਾ ਮੇਰਾ ਪਾਤਸ਼ਾਹ' ਦੇ ਭਾਵ ਨਾਲ ਪੂਰਤ ਹੋਏ ਧੰਨ ਧੰਨ ਕਰਦੇ ਉਠਦੇ ਹਨ ਤੇ

ਡੇਰੇ ਆ ਜਾਂਦੇ ਹਨ।

ਆਪਦਾ ਨਿਤ ਬਿਵਹਾਰ ਹੁਣ ਇਹ ਹੈ: ਅਪਣੇ *ਰੰਗ ਰਤੇ ਰਹਿਣਾ, ਯਾ ਆਏ ਸਿਖਾਂ ਨਾਲ ਗੁਰੂ* ਮਿਹਰ ਦੀ ਗੱਲ, ਗੁਰੂ ਜਸ ਦੀ ਗੱਲ ਬਾਤ ਕਰਨੀ ਅੰਮ੍ਰਿਤ ਪ੍ਰਚਾਰ ਕਰਨਾ, ਸਿੱਖੀ ਦਾ ਵਾਧਾ ਕਰਨਾ, ਕੀਰਤਨ ਦਾ ਪ੍ਰਵਾਹ ਨੀਯਤ ਵੇਲਿਆ ਤੇ ਡੇਰਵਿਚ ਜਾਰੀ ਰੱਖਣਾ। ਸਿੰਘਾਂ ਤੋਂ ਖਬਰਾਂ ਨਾਦੇਤ ਦੀਆਂ ਮੰਗਣੀਆਂ ਤੇ ਸੁਣਕੇ ਪ੍ਰੇਮ ਵਿਚ ਆ ਜਾਣਾ।ਆਦਿ ਪਾਤਸ਼ਾਹੀ ਤੋਂ ਲੈਕੇ ਦਸਾਂ ਸਤਿਗਰਾਂ ਤਕ ਦੇਪ੍ਰਸੰਗ ਆਪਣੇ ਘਰਾਣੇ ਵਿਚ ਮੌਜੂਦ ਸਨ। ਹਰ ਵੇਲੇ ਰੰਗ ਰਤੜੇ ਰਹਿਣ ਵਾਲੇ ਪਿਆਰੇ ਨੇਂ, ਜਿਸ ਨੂੰ ਲੋਕੀ ਮਦਹੋਸ਼ੀ ਵਾਲਾ, ਨਿੰਦਰਾ ਵਾਲਾ ਮਸਤਾਨਾਸਮਝ ਲੈਂਦੇ ਹਨ, ਉਹ ਸਾਰੇ ਸਮਾਚਾਰ ਲਿਖੇ ਯਾ ਲਿਖਵਾਏ। ਇਕ ਸਾਖੀਆਂ ਦੀ ਪੋਥੀ ਤਿਆਰ ਕੀਤੀ ਜਿਸ ਵਿਚ, ਮਸ਼ਹੂਰ ਹੈ, ਕਿ ੫੦੦ ਸਾਖੀਆਂ ਸਨ। ਇਹ ਸਾਖੀਆਂ ਇਕ ਲਿਖਾਰੀ ਸਾਹਿਬ ਸਿੰਘ ਨਾਮੇ ਤੋਂ ਸੁੰਦਰ ਲਿਖਵਾਈਆਂ ਜੋ ਉਸ ਰੂਪ ਵਿਚ ਹੁਣ ਤਕ ਨਹੀਂ ਲੱਭੀਆਂ। ਇਹ ਹਨ ਮਸਤਾਨੇ ਗੁਰੂਘਰ ਦੇ। ਜਿਨ੍ਹਾਂ ਨੇ ਸਦਾ ਅੰਤਰ ਮੁਖ ਬੀ ਰਹਿਣਾ, ਪਰ ਹੋਸ਼ਾਂ ਵਿਚ ਬੀ;ਆਤਮ ਰਸ ਰੰਗਵਿਚੋ ਬੀ ਰਹਿਣਾ। ਆਪ ਦੀ ਨਾਮਦੀ ਲਿਵ ਬੀ ਤੁਰੀ ਰਹਿਣੀ,ਆਪਨੇ ਕਥਾ ਵਾਰਤਾ ਬੀ ਕਰਨੀ, ਪੁਸਤਕ ਬੀ ਲਿਖਣੇ ਲਿਖਾਵਣੇ, ਸਿੱਖੀ ਪ੍ਰਚਾਰ ਬੀ ਕਰਨਾ, ਘੋੜੇ ਦੀ ਸਵਾਰੀ ਬੀ ਕਰਨੀ,ਸ਼ਸਤ੍ਰ ਵੀ ਲਾਉਣੇ,ਬੀਤ ਰਾਗ ਬੀ ਹੋਣਾ ਫਿਰ ਪ੍ਰੇਮ ਦੀ ਦ੍ਰਵਣਤਾ ਦੀ ਭੀ ਅਵਧੀ ਹੋਣੀ। ਇਹ ਸਫਲ ਗਿਆਨ ਤੇ ਗਿਆਨ ਮਈ ਭਗਤੀ ਦਾ ਦਾਮਨਿਕ ਸ਼ਕਤੀ ਵਾਲਾ ਪਰਮ ਪਦ ਹੈ। ਡੇਰਾ ਲੁਟ ਜਾਏ ਤਾਂ ਬੀਤਰਾਗ ਹਨ, ਪ੍ਰਵਾਹ ਨਹੀਂ,ਮਾਲ ਵਾਪਸ ਆ ਜਾਏ ਤਾਂ ਬਫਾਉਣਾਨਹੀਂ। ਫੌਜ ਰੱਖਣੀ, ਰਿਆਸਤ ਟੋਰਨੀ, ਪ੍ਰਬੰਧ ਭਰਾ ਕਰੇ ਕਿ ਪੁਤਰ ਪਰ ਆਪ ਸਿਰ ਕਰਦਗੀ ਤੋਂ ਪਰੇਨਹੀਂ ਹੋਣਾ।ਹਰਰੰਗ। ਖੇਡਣਾ ਹਰ ਰੰਗ ਹਰ ਥਾਵੇਂ ਪ੍ਰੀਤਮ ਤੱਕਣਾ। ਬਲ ਤੇ ਸ਼ਕਤੀ ਤੇ ਸੋਝੀ ਅੰਦਰ ਐਸੀਕਿ ਦੁਇ ਪੈਰ ਇਕ ਪਾਸੇ ਕਰਕੇ ਘੋੜੀ ਤੇ ਚੜ੍ਹਨਾ ਤੇ ਬਿਨਾਂ ਵਾਗ ਫੜੇ ਮੀਲਾਂ ਸਰਪੱਟ ਦੁੜਾਈ ਜਾਣਾ। ਜੇ ਅੰਤਰ ਮੁਖ ਮਗਨ ਹੋਣਾ ਤਾਂ ਕਈ ਕਈ ਦਿਨ ਰੰਗ ਰਸ ਵਿਚ ਜੁੜੇ ਰਹਿਣਾ।

*ਕੁਝਕੁ ਪ੍ਰਸੰਗ ਆਪਦੇ ਇਸ ਸਮੇਂ ਦੇ ਇਸ ਪ੍ਰਕਾਰ ਦੇ ਮਿਲਦੇ ਹਨ:—*

ਸੰਸਾਰਕ ਐਸ਼੍ਵਰਜ ਇੰਨਾਕੁ ਸੀ ਕਿ ਆਪ ਦੇ ਬੇਟੇ ਦਾ ਵਿਵਾਹ ਪਟਿਆਲੇ ਦੇ ਮਹਾਰਾਜ ਆਲਾ ਸਿੰਘ ਦੀ ਪੁੱਤ੍ਰੀ ਬੀਬੀ ਪਰਧਾਨ ਨਾਲ ਹੋਇਆ ਸੀ। ਦੂਜਾ ਪੁੱਤ੍ਰ ਅਨੂਪ ਸਿੰਘ ਸੀ, ਤੀਸਰਾ ਪੁੱਤ੍ਰ ਕਿਸ਼ਨ ਕਵਰ ਬਚਪਨ ਵਿਚ ਹੀ ਫਕੀਰੀ ਰੰਗ ਦਾ ਸੀ।ਇਹ ਬੱਚਾ ਕੋਈ ਕਰਾਮਾਤ ਦੀ ਗਲ ਕਰ ਬੈਠਾ, ਆਪ ਨੇ ਮਨ੍ਹੇਂ ਕੀਤਾ ਕਿ ਇਹ ਗਲ ਰਜ਼ਾ ਸਮਝੇ ਬਿਨਾਂ ਨਹੀਂ ਕਰੀਦੀ ਤਾਂ ਬੱਚਾ ਸਰੀਰ ਤਿਆਗ ਗਿਆ। ਇਸ ਸਮੇਂ ਆਪ ਜ਼ਰਾ ਉਦਾਸ ਨਹੀਂ ਹੋਏ।

ਸ਼ਾਹ ਹਬੀਬ ਨਾਮੇ ਮੁਸਲਮਾਨ ਫਕੀਰ ਹੋਇਆ ਹੈ, ਇਹ ਸੱਯਦ ਸੀ। ਇਹ ਬਗ਼ਦਾਦ ਦਾ ਰਹਿਣ ਵਾਲਾ ਆਪਣੀ ਟੋਲ ਵਿਚ ਹੀ ਹਿੰਦੁਸਤਾਨ ਆ ਨਿਕਲਿਆ ਸੀ। ਅਪਣੀ ਜਗਿਆਸਾ ਵਿਚ ਇਹ ਹਰ ਫਕੀਰ ਨੂੰ ਮਿਲਦਾ ਸੀ ਪਰ ਠੰਢ ਕਿਤੋਂ ਨਾ ਪਈ। ਫਿਰ ਇਹ ਤਅੱਸਬ ਛੱਡਕੇ ਦੂਸਰੇ ਮਤਾਂ ਦੇ ਫਕੀਰਾਂਨੂੰ ਮਿਲਿਆ।ਅੰਤਬਾਬਾ ਜੀਪਾਸ ਆਇਆ, ਗੁਰਬਾਣੀ ਸੁਣੀ ਤੇ ਏਥੋਂ ਠੰਢ ਵਰਤੀ। ਭਾਈ ਜੀ ਤੋਂ ਸੁਖੀ ਹੋਕੇ ਇਹ ਇੱਥੇ ਹੀ ਟਿਕ ਗਿਆ। ਬਾਬਾ ਜੀ ਨੇ ਸ਼ਾਹ ਹਬੀਬ ਨੂੰ ਜ਼ਿਮੀ ਦੇਕੇ ਘਰ ਪਾ ਦਿਤਾ ਤੇ ਬਟਾਲੇ ਵਿਆਹ ਕਰ ਦਿਤਾ। ਇਹ ਸਜਣ 'ਧੰਨ ਗੁਰੂ ਨਾਨਕ' ਜਪਦਾ ਇਥੇ ਹੀਚੜ੍ਹਿਆ। ਏਸ ਦੇ ਅਸਥਾਨ ਤੇ ਹੁਣ ਤਕ ਮੇਲਾ ਲਗਦਾ ਹੈ। ਬਾਬਾ ਜੀ ਦੀਆਂ ਆਪ ਦੇ ਸਬੰਧ ਵਿਚ ਕਈ ਕਰਾਮਾਤਾਂ ਪ੍ਰਸਿੱਧ ਹਨ।

ਇਹ ਭੀ ਪ੍ਰਸਿੱਧ ਹੈ ਕਿ ਬਾਬਾ ਗੁਰਬਖਸ਼ ਸਿੰਘ ਜੀਨੂੰ ਪ੍ਰਸ਼ਾਦ ਛਕਦਿਆਂ ਜਦੋਂ ਰਾਮਾ ਕਹੇ ਕਿ ਬ੍ਰਿੱਧ ਕੇ ਰਜ ਗਏ ਤਾਂ ਆਪ ਬਸਕਰ ਦੇਂਦੇ। ਐਸੀਆਂ ਗਲਾਂ ਲੋਕੀਂ ਐਸੇ ਰੰਗ ਵਿਚ ਵਰਣਨ ਕਰਦੇ ਹਨ ਕਿ ਜਿਸ ਤੋਂ ਆਪ ਐਨੇ ਬੇਸੁਰਤ ਲੱਗਣ ਕਿ ਅਪਣੇ ਰੱਜ ਜਾਣ ਵਲੋਂ ਵੀ ਬੇਹੋਸ਼ ਸਨ। ਜੇ ਐਸੀ ਗਲ ਹੋਵੇ ਬੀ ਤਾਂ ਕਦੀ ਕਦਾਈਂ ਹੋ ਸਕਦੀ ਹੈ, ਨਿਤ [illegible] ਐਸੀ ਹੋਣੀ ਨਿਭਦੀ ਨਹੀਂ। ਗਲ ਇਹ ਮਸਤੀ ਦੀ ਨਹੀਂ ਧਿਆਨ ਦੀ ਹੁੰਦੀ ਹੈ। ਦੇਖੋ ਜੇ ਗਲਾਂ ਕਰਦਿਆਂ ਧਿਆਨ ਕਿਸੇ ਹੋਰ ਪਾਸੇ ਅੰਦਰੋਂ ਚਲਾ ਜਾਵੇ ਤੇ ਫੇਰ ਕਹੀਦਾ ਹੈ, ਮੈਂ ਸੁਣੀ·

ਨਹੀਂ ਜੀ, ਜ਼ਰਾ ਫੇਰ ਕਹਿਣਾ ਤੁਸੀਂ ਕੀ ਕਿਹਾ ਸੀ? ਇਹ ਗਲ ਹਰ ਕਿਸੇ ਦੇ ਤਜਰਬੇ ਵਿਚ ਆਉਂਦੀ ਹੈ । ਉਸ ਵੇਲੇ ਆਦਮੀ ਬੇਹੋਸ਼ ਨਹੀਂ ਹੁੰਦਾ, ਧਿਆਨ ਹੋਰ ਪਾਸੇ ਗੱਡ ਗਿਆ ਹੁੰਦਾ ਹੈ । ਤਿਵੇਂ ਆਪ ਪੱਕ ਧਿਆਨੀ ਅੰਤਰ ਮੁਖ ਲਿਵ ਵਿਚ ਸੇ, ਬੇਹੋਸ਼ ਨਹੀਂ ਸੇ । ਆਪ ਦਾ ਸਹਿਜ ਧਿਆਨ ਅਪਣੇ ਪ੍ਰੀਤਮ ਵਿਚ ਰਹਿੰਦਾ ਸੀ ਤੇ ਉਸ ਪਾਸੇ ਧਿਆਨ ਹੋਣ ਕਰਕੇ ਐਸੇ ਵਾਕੇ ਹੁੰਦੇ ਸਨ ਕਿ ਪ੍ਰਸ਼ਾਦ ਛਕਣ ਬੈਠੇ ਛਕੀ ਗਏ ਤੇ ਅੰਦਰਲਾ ਰੌ ਧਿਆਨ ਦਾ ਪ੍ਰਸ਼ਾਦਿ ਦੀ ਥਾਵੇਂ ਅਪਣੇ ਪ੍ਰਵਾਹ ਵਿਚ ਮਗਨ ਰਿਹਾ । ਰਾਮੇ ਡਿੱਠਾ ਕਿ ਔਖ ਨਾ ਹੋਵੇ ਤਾਂ ਉਸ ਨੇ ਅਵਾਜ਼ ਦਿੱਤੀ ਕਿ ਬੱਸ ਕਰੋ ਮਹਾਰਾਜ ਬਾਬੇ ਕੇ ਰੱਜ ਗਏ ਹਨ, ਤਾਂ ਆਪ ਦਾ ਧਿਆਨ ਪ੍ਰਸਦਿ ਵਲ ਆ ਗਿਆ । ਐਸੇ ਪ੍ਰਸੰਗ ਬਾਬਾ ਬੀਰ ਸਿੰਘ ਜੀ ਨੌਰੰਗਾਵਾਦ ਵਾਲਿਆਂ ਦੇ ਵੀ ਸੁਣੇ ਹਨ ਕਿ ਬਨ ਵਿਚ ਅਪਣੇ ਰੰਗ ਮਗਨ ਬੈਠੇ ਵਕਤ ਸਿਰ ਡੇਰੇ ਜਾਣ ਲਈ ਉਠਣਾ ਆਪ ਕਈ ਵੇਰ ਭੁੱਲ ਗਏ । ਆਮ ਲੋਕ ਬ੍ਰਿਤੀ ਦੀ ਪ੍ਰਪੱਕਤਾ ਦੀ ਥਾਵੇਂ ਮਾਮੂਲੀ ਮਸਤੀ ਨੂੰ ਇਹ ਅਵਸਥਾ ਸਮਝਕੇ ਕਈ ਮਸਤਾਨੇ ਫਕੀਰਾਂ ਨੂੰ ਉੱਚਾ ਫਕੀਰ ਸਮਝ ਕੇ ਔਖਾਂ ਵਿਚ ਪੈ ਜਾਂਦੇ ਹਨ ।

ਇਕ ਬੱਲੀ ਨਾਮੇ ਜੁਲਾਹਾ ਆਪ ਨੂੰ ਕਪੜੇ ਉਣ ਕੇ ਪੁਚਾਇਆ ਕਰਦਾ ਸੀ । ਬਾਰਾਂ ਬਰਸ ਉਣਾਈ ਨਾਂ ਮੰਗੀਓਸੁ ਤਾਂ ਇਕ ਵੇਰ ਉਹ ਬਸਤ੍ਰ ਲਿਆਇਆ ਆਪ ਨੇ ਪੁੱਛਿਆ 'ਉਣਾਈ ਲੈ ਲਈ ਆ ਬੱਲੀ ?' ਤਾ ਉਹ ਆਖਣ ਲਗਾ 'ਦਿਓ ਨਾ ਉਣਾਈ' । ਜਦ ਬਾਬਾ ਜੀ ਨੇ ਪਤਾ ਕੀਤਾ ਤਾਂ ਆਪ ਨੂੰ ਬਹੁ ਪਿਆ ਕਿ ਬਾਰਾਂ ਬਰਸ ਤੋਂ ਬੱਲੀ ਨੂੰ ਉਣਾਈ ਨਹੀਂ ਮਿਲੀ । ਆਪ ਨੇ ਹੱਸ ਕੇ ਹੁਕਮ ਦਿੱਤਾ । 'ਸਾਰੀ ਉਣਾਈ ਗਿਣਕੇ ਬੱਲੀ ਦੇ ਪੱਲੇ ਪਾਓ ।' ਤਦ ਬੱਲੀ ਨੇ ਹੱਥ ਬੱਧੇ ਤੇ ਬੇਨਤੀ ਕੀਤੀ 'ਹੁਣ ਮਾਯਾ ਨਾ ਮੈਨੂੰ ਦਿਓ; ਤੁਸੀਂ ਭੀ ਕੋਈ ਉਣਤ ਜਾਣਦੇ ਹੋ, ਮੇਰਾ ਬੀ ਕੋਈ ਤਾਣਾ ਪੇਟਾ ਉਲਝਿਆ ਪਿਆ ਹੈ, ਮਿਹਰ ਕਰਕੇ ਸੁਲਝਾ ਦਿਓ ਤੇ ਫੇਰ ਰੇਜਾ ਉਣ ਦਿਓ' । ਆਪ ਹੱਸ ਪਏ ਤੇ ਸਤਿਨਾਮ ਦਾ ਉਪਦੇਸ਼ ਦੇਕੇ ਗੁਰੂ ਕਾ ਸਿੱਖ ਬਣਾ ਲਿਆ । ਇਹ ਗੁਰੂ ਕਾ ਸਿੱਖ ਬੜਾ ਨਾਮੀ ਹੋਇਆ ਹੈ, ਜਿਸ ਦਾ ਸਥਾਨ ਹੁਣ ਤਕ 'ਪਨੌਡੇ' ਵਿਚ ਕਾਇਮ ਦੱਸੀਦਾ ਹੈ ।

ਇਸ ਤਰ੍ਹਾਂ ਇਕ ਭਾਈ ਦਿਆਲਾ ਆਪ ਦੇ ਸਤਿਸੰਗ ਨਾਲ ਨਾਮ ਰਸੀਆ ਹਇਆ । ਇਸ ਨੂੰ ਨਾਲੇ ਨਾਮ ਦਾਨ ਦਿੱਤਾ ਤੇ ਨਾਲੇ ਇਸ ਦੇ ਨਾਮ ਦਾ ਦਿਆਲ ਪੁਰੀ ਪਿੰਡ ਭੀ ਬੰਨ੍ਹ ਕੇ ਉਸ ਨੂੰ ਦੇ ਦਿੱਤਾ । ਇਸ ਦਿਆਲਦਾਸ ਸੱਜਣ ਦੇ ਜਤਨ ਨਾਲ ਲੁਬਾਣੇ ਸਿੱਖਾਂ ਵਿਚ ਗੁਰ ਸਿੱਖੀ ਦਾ ਬਹੁਤ ਪ੍ਰਚਾਰ ਹੋਇਆ ਸੀ ।

## ਲੁੱਟ

ਜਦੋਂ ਨਾਦਰ ਨੇ ਆ ਕੇ ਲਾਹੌਰ ਲੁੱਟਿਆ ਹੈ ਤਾਂ ਇਹ ਲੁੱਟ ਸੱਜੇ ਖੱਬੇ ਸਾਰੇ ਪਾਸੇ ਪਸਰੀ ਸੁਣੀਂਦੀ ਹੈ । ਝੰਡੇ ਰਮਦਾਸ ਭੀ ਲੁੱਟ ਪਈ । ਲੁੱਟਣ ਵਾਲੇ ਅਫਸਰ ਨੂੰ ਜਦ ਪਤਾ ਲੱਗਾ ਕਿ ਇਸ ਨਗਰੀ ਦਾ ਮਾਲਕ ਫਕੀਰ ਤੇ ਫਕੀਰ ਦੋਸਤ ਹੈ ਤੇ ਹਿੰਦੂ ਮੁਸਲਮਾਨ ਨਾਲ ਸਮ ਵਰਤਦਾ ਹੈ ਤਾਂ ਆਪ ਪਾਸ ਆ ਪਹੁੰਚਾ । ਜਾਂ ਸਲਾਮ ਕਰਕੇ ਬਹਿ ਗਿਆ ਤਾਂ ਕਹਿਣ ਲੱਗਾ 'ਬਾਬਾ ਜੀ ! ਆਪ ਦੀ ਲੁੱਟ ਨਹੀਂ ਸੀ ਪੈਣੀ ਪਰ ਅਣਜਾਣੇ ਪੈ ਗਈ ਹੈ । ਹੁਣ ਆਪ ਦੱਸ ਦਿਓ ਆਪ ਦਾ ਜਿਤਨਾ ਕੁ ਨੁਕਸਾਨ ਹੋਇਆ ਹੈ ਤਾਂ ਮੈਂ ਮੁੜਵਾਂ ਘੱਲਾਂ' । ਆਪ ਨੇ ਚੁਫੇਰੇ ਤੱਕਿਆ, ਹੱਸੇ ਤੇ ਕਹਿਣ ਲਗੇ:— 'ਬਾਜ਼ਾਂ ਦੇ ਡੋਰੇ ਨਹੀਂ ਦਿੱਸਦੇ, ਇਹ ਜੇ ਮਿਲ ਜਾਣ ਤਾਂ ਮੋੜ ਘੱਲਣੇਂ' । ਇਹ ਸੁਣ ਕੇ ਇਸ ਨੂੰ ਅਚਰਜ ਹੋਇਆ ਕਿ ਸਾਰਾ ਘਰ ਬਾਰ ਲੁਟਿਆ ਗਿਆ. ਇਸ ਸਾਈਂ ਲੋਕ ਨੂੰ ਪਰਵਾਹ ਨਹੀਂ, ਪਰ ਮੈਨੂੰ ਖ਼ਬਰੇ ਰਮਜ਼ ਮਾਰੀ ਹੈਨੇ ਕਿ ਮੈਨੂੰ ਬਾਜ਼ਾਂ ਦੇ ਡੋਰੇ ਜਿੰਨੀ ਪੀੜ ਨਹੀਂ, ਯਾ ਇਨ੍ਹਾਂ ਨੂੰ ਲੁੱਟ ਪਈ ਦਾ ਪਤਾ ਹੀ ਨਹੀਂ ਹੈ । ਇਹ ਸੋਚ ਕੇ ਜੀ ਕੀਤੋ ਸੁ ਕਿ ਪ੍ਰੀਖਯਾ ਕਰਾਂ ਜੇ ਸਚਮੁਚ ਵਲੀ ਹਨ ਤਾਂ ਕਰਾਮਾਤ ਦੱਸਣ ਵਿਚ ਪੂਰੇ ਉਤਰਨ । ਸੋ ਮੁਅਜਜ਼ਾ ਦੇਖਣ ਦੀ ਦਿਲ ਵਿਚ ਠਾਣ ਕੇ ਕਹਿਣ ਲਗਾ ਭਾਈ ਸਾਹਿਬ ਸਾਡੇ ਨਾਲ ਲਾਹੌਰ ਚੱਲੋ । ਆਪ ਨੇ ਕਿਹਾ ਸਤਿਬਚਨ । ਘੋੜੀ ਤੇ ਆਪਣੇ ਸੁਭਾਵ ਮੂਜਬ ਇਕ ਪਾਸੇ ਲੱਤਾਂ ਕਰਕੇ ਬਹਿ ਗਏ ਤੇ ਬਿਨਾਂ ਲਗਾਮ ਟੋਰ ਦਿੱਤੀ । ਮਨਸਬਦਾਰ ਸਮ-

ਝਦਾ ਸੀ ਕਿ ਡਿੱਗਣਗੇ, ਪਰ ਉਹ ਅਡੋਲ ਪੁਜ ਗਏ। ਲਾਹੌਰ ਪੁੱਜਕੇ ਡੇਰਾ ਕਰਾ ਦਿਤਾ। ਅਗਲੇ ਦਿਨ ਆਕੇ ਮਿਲਿਆ ਤੇ ਕਰਾਮਾਤ ਦੇਖਣ ਲਈ ਜ਼ਰਾ ਵਧੇਰੇ ਗਰਮ ਪਾਣੀ ਦਾ ਕੜਾਹਾ ਇਸ਼ਨਾਨ ਲਈ ਦਿਤਾ। ਪਰ ਭਾਈ ਜੀ ਸੀਤਲ ਜਲ ਵਾਂਙੂ ਇਸ਼ਨਾਨ ਕਰ ਗਏ। ਫੇਰ ਇਕ ਮਸਤ ਹਾਥੀ ਲੈ ਆਂਦਾ, ਪਰ ਹਾਥੀ ਨੇ ਆਪ ਨੂੰ ਕੁਚਲਿਆ ਨਾ ਯਗੋਂ ਸਿਰ ਤੇ ਚਾਕੇ ਬਿਠਾ ਲਿਆ। ਇਕ ਦਿਨ ਇਕ ਬੜੀ ਅੜੀਅਲ ਘੋੜੀ ਤੇ ਆਪ ਨੂੰ ਬਿਠਾ ਦਿਤਾ ਗਿਆ ਤੇ ਹਾਕਮ ਜੀ ਆਪ ਨੂੰ ਸ਼ਿਕਾਰ ਨਾਲ ਲੈ ਟੁਰੇ। ਭਾਈ ਜੀ ਉਸ ਘੋੜੀ ਤੇ ਸ਼ਿਕਾਰ ਬੀ ਹੋ ਆਏ। ਇਸ ਤਰ੍ਹਾਂ ਦੇ ਕਰਾਮਾਤਾਂ ਦੇ ਪ੍ਰਸੰਗ ਲਿਖੇ ਤੇ ਜ਼ੁਬਾਨੀ ਮਿਲਦੇ ਹਨ। ਜਾਪਦਾ ਹੈ ਕਿ ਆਪਨੂੰ ਲੁੱਟ ਦੇ ਮਗਰੋਂ ਲਾਹੌਰ ਲੈ ਗਏ ਸਨ, ਪਰ ਓਥੇ ਜਾਕੇ ਆਪ ਦੀ ਫਕੀਰੀ ਤਾਕਤ ਤੇ ਬਜ਼ੁਰਗੀ ਦਾ ਹਾਲ ਪਤਾ ਲੱਗਣ ਤੇ ਆਪ ਮਾਲ ਮਤੇ ਸਮੇਤ ਸਨਮਾਨ ਨਾਲ ਵਾਪਸ ਟੋਰ ਗਏ।

ਬਾਬਾ ਜੀ ਦੇਰ ਚਿਰ ਜੀਵੇ ਹਨ, ਬਾਬੇ ਬੰਦੇ ਦਾ ਸਮਾਂ, ਪੰਥ ਦੀ (ਔਖੀ) ਹਾਲਤ, ਅਬਦੁਲ ਸਮੱਦ ਖਾਂ ਦੀਆਂ ਤੇ ਜ਼ਕਰੀਆ ਖਾਂ ਦੀਆਂ ਵਹਿਸ਼ੀਆਨਾ ਜ਼ੁਲਮੀਆਂ ਤੱਕੀਆਂ ਹਨ। ਨਾਦਰ ਦੀ ਲੁੱਟ ਭੀ ਡਿੱਠੀ, ਖੇਚਲ ਭੀ ਝੱਲੀ। ਬਾਬਾ ਦੀਪ ਸਿੰਘ ਦਾ ਸਮਾਂ ਡਿੱਠਾ ਹੈ। ਸ਼ਹੀਦਾਂ ਦਾ ਸਮਾਂ ਤੇ ਮੀਰ ਮੰਨੂੰ ਦੀਆਂ ਕਤਲਾਮਾਂ ਵੇਖੀਆਂ ਸੁਣੀਆਂ ਹਨ। ਫੇਰ ਪੰਥ ਦਾ ਉੱਚਾ ਪਲੜਾ ਹੁੰਦਾ ਭੀ ਡਿੱਠਾ ਹੈ। ਨਵਾਬ ਕਪੂਰ ਸਿੰਘ ਦਾ ਸਮਾਂ ਡਿੱਠਾ ਤੇ ਬਾਬਾ ਜੱਸਾ ਸਿੰਘ ਆਹਲੂਵਾਲੀਏ ਦੀ ਜਥੇਦਾਰੀ ਵਿਚ ਪੰਥ ਦੀ ਉਚਜਾਈ ਹੁੰਦੀ ਭੀ ਨਜ਼ਰੇ ਪਈ। ਆਪ ਕਿਹਾ ਭੀ ਕਰਦੇ ਸੀ ਕਿ ਅੰਤ ਖਾਲਸਾ ਬਲੀ ਹੋਕੇ ਪਏਗਾ। ਜਦ ਸਰੀਰ ਚੰਗਾ ਬਿਰਧ ਹੋ ਗਿਆ ਤਾਂ ਸਰਦਾਰੀ ਤੇ ਚੋਧਰੀ ਪੁੱਤ੍ਰ ਮੋਹਰ ਸਿੰਘ ਦੇ ਸਪੁਰਦ ਕੀਤੀ ਤੇ ਆਪ ਕਸ਼ਮੀਰ ਦੀ ਸੈਰ ਕਰਦੇ ਨੈਣੇ ਦੇ ਕੋਟ ਆ ਗਏ। ਇਥੇ ਆਪ ੨੧ ਸਾਵਨ ਸੰਮਤ ੧੮੧੮ ਤਕ ਟਿਕੇ ਰਹੇ, ਜਿਸ ਦਿਨ ਕਿ ਆਪ ਗੁਰ ਸਿਖੀ ਦੇ ਝੰਡੇ ਝੁਲਾਉਂਦੇ ਨੈਣਾਂ ਵਾਲੇ ਦੇ ਦੇਸ਼ ਅੱਪੜ ਗਏ। ਆਪ ਦਾ ਜੀਵਨ ਗੁਰੂ ਪ੍ਰੇਮ ਦੀ ਅਵਧੀ ਸੀ। ਆਪ ਦਾ ਨਿਸ਼ਚਾ ਅਹਿੱਲ ਤੇ ਅਡੋਲ ਵਸਤੂ ਸੀ। ਆਪ ਦੀ ਭਗਤੀ ਦੀ ਅਵਸਥਾ ਬੇ-ਮਿਸਾਲ ਸੀ। ਆਪ ਦੇ ਰਿਦੇ ਪੂਰਨ ਗਿਆਨ ਸੀ ਤੇ ਆਪਨੂੰ ਕੋਈ ਅਗੰਮੀ ਸਾਰ ਸੀ ਉੱਚ ਮੰਡਲਾਂ ਦੀ। ਆਪ ਦਾ ਨਿਰਮਲ ਟਿਕਾਉ ਸੀ ਆਪੇ ਵਿਚ ਤੇ ਪਰਮ ਆਪੇ ਨਾਲ ਮੇਲ ਸੀ ਆਪ ਦਾ। ਆਪ ਪੂਰਨ ਗਯਾਨੀ ਤੇ ਮਹਾਂ ਪੁਰਖ ਸੇ ਜਿਨ੍ਹਾਂ ਦੇ ਅੰਦਰ ਪ੍ਰੇਮ ਤੇ ਗਯਾਨ ਇਕ ਰੂਪ ਹੋ ਵਰਤੇ ਸਨ। ਜਿਕੂੰ ਆਪ ਨੇ ਸਤਿਗੁਰ ਨਾਲ ਨਿਬਾਹੀ ਤੇ ਪ੍ਰੇਮ ਪਾਲਿਆ, ਜਿਕੂੰ ਨਿਜਾਨੰਦ ਵਿਚ ਮਗਨ ਰਹਿੰਦੇ ਹੋਏ ਪ੍ਰਚਾਰ ਕੀਤੇ, ਸਿੱਖੀ ਫੈਲਾਈ, ਕਥਾ ਕੀਤੀਆਂ, ਸਾਖੀਆਂ ਲਿਖੀਆਂ ਓਹ ਕਮਾਲ ਦੀਆਂ ਕਾਰਾਂ ਹੈਨ।

**ਸੂਚਨਾ- ਸਤਿਗੁਰੂ ਜੀ ਅਪਣੇ ਸਫਰ ਵਿਚ ਰਾਜਿਆਂ ਦੇ ਦੇਸ਼ ਵਿਚ ਦੀ ਦੱਖਣ ਨੂੰ ਜਾ ਰਹੇ ਹਨ। ਕੁਲਾਯਤ ਤੋਂ ਬਾਦ ਆਪ ਜੀ ਦਾ ਮੁਕਾਮ ਬਘੌਰ ਹੋਇਆ, ਇਥੇ ਸੁਧ ਆਈ ਕਿ ਔਰੰਗਜ਼ੇਬ ਮਰ ਗਿਆ ਹੈ, ਇਥੇ ਹੀ ਭਾਈ ਨੰਦ ਲਾਲ ਜੀ ਬਹਾਦਰ ਸ਼ਾਹ ਦੀ ਬੇਨਤੀ ਲੈਕੇ ਮਿਲੇ ਤੇ ਆਪ ਪਿਛੇ ਮੁੜੇ ਤੇ ਦਿੱਲੀ ਆਏ। ਬਹਾਦਰ ਸ਼ਾਹ ਦਾ ਤਾਰਾ ਆਜ਼ਮ ਨਾਲ ਜੁੱਧ ਜਾਜੂ ਦੇ ਮੁਕਾਮ ਪਰ ਹੋਇਆ। ਤਾਰਾ ਆਜ਼ਮ ਮਾਰਿਆ ਗਿਆ ਤੇ ਬਹਾਦਰ ਸ਼ਾਹ ਜੁੱਧ ਜਿੱਤ ਕੇ ਹਿੰਦ ਦਾ ਪਾਤਸ਼ਾਹ ਹੋ ਗਿਆ। ਸ੍ਰੀ ਗੁਰ ਜੀ ਦਿੱਲੀ ਤੋਂ ਮਥੁਰਾ, ਮਥੁਰਾ ਤੋਂ ਬ੍ਰਿੰਦਾਬਨ ਤੇ ਏਥੋਂ ਆਗਰੇ ਆਏ। ਪਾਤਸ਼ਾਹ ਨੇ ਮੁਲਾਕਾਤ ਲਈ ਆਦਰ ਨਾਲ ਸਦਵਾ ਘੱਲਿਆ। ਗੁਰੂ ਜੀ ਜਦ ਗਏ ਤਾਂ ਬੜੇ ਸਨਮਾਨ ਨਾਲ ਮਿਲਿਆ, ਇਕ ਕਲਗੀ, ਇਕ ਧੁਕਧੁਕੀ ਤੇ ਕੀਮਤੀ ਖਿਲਅਤ ਸਮੇਤ ਪੇਸ਼ ਕਰਕੇ ਸ਼ੁਕਰੀਆ ਅਦਾ ਕੀਤਾ*। ਜੋ ਗੁਰੂ ਜੀ ਨੇ ਅਪਣੇ ਨਾਲ ਦੇ ਸੇਵਕ ਤੋਂ ਚੁਕਵਾ ਲਏ ਤੇ ਆਦਰ ਕੀਤੇ ਜਾ ਰਹੇ ਨਾਲ ਵਿਦਾ ਹੋਏ†। ਜਾਪਦਾ ਹੈ ਕਿ ਮੁਲਾਕਾਤ ਫੇਰ ਬੀ ਹੁੰਦੀ ਰਹੀ ਹੈ। ਇਕ ਦਿਨ ਦੀ ਵਾਰਤਾ ਅਗਲੀ ਕਵਿਤਾ ਵਿਚ ਨਮੂਨੇ ਮਾਤ੍ਰ ਦਰਜ ਹੈ:**

## ੯੨. ਬਹਾਦਰ ਸ਼ਾਹ ਤੇ ਗੁਰੂ ਗੋਬਿੰਦ ਸਿੰਘ ਜੀ‡।

[ਇਕ ਗੁਫਤਗੂ]

ਬਹਾਦਰ ਸ਼ਾਹ—ਏਕ ਖੁਦਾਇ ਜੀ ਏਕ ਖੁਦਾਇ।

---

*ਇਹ ਸ਼ੈ ਸੱਠ ਹਜ਼ਾਰ ਰੁਪੈ ਦੀ ਦੱਸੀ ਜਾਂਦੀ ਹੈ। †ਇਹ ਵਾਰਤਾ ਗੁਰ ਸ਼ੋਭਾ ਵਿਚ ਲਿਖੀ ਹੈ। ਦੂਸਰੇ ਮੁਗਲ ਪਾਤਸ਼ਾਹ ਦੀ ਦਿਤੀ ਖਿਲਅਤ ਆਦਿ ਨੂੰ ਪਹਿਨਣਾ ਨਾ ਚਕਵਾਕੇ ਲੈ ਆਉਣਾ ਕੇਵਲ ਓਹ ਕਰ ਸਕਦੇ ਸਨ ਜੋ ਪਾਤਸ਼ਾਹ ਵਲੋਂ ਦੀਨ ਦੇ ਬਜ਼ੁਰਗ ਸਮਝਕੇ ਸਨਮਾਨੇ ਜਾਂਦੇ ਸਨ। ਜਿਸ ਤੋਂ ਸਪਸ਼ਟ ਹੈ ਕਿ ਪਾਤਸ਼ਾਹ ਉਹਨਾਂ ਨੂੰ ਦੀਨ ਦੇ ਬਜ਼ੁਰਗ ਸਮਝਕੇ ਆਦਰ ਕਰਦਾ ਸੀ। ‡ਇਹ ਪ੍ਰਸੰਗ ੧੪ ਪੋਹ ਸੰ: ਗੁ: ਨਾ: ਸਾ: ੪੪੮ (੨੯ ਦਸੰਬਰ ੧੯੧੬) ਗੁਰਪੁਰਬ ਸਪਤਮੀ ਸਮੇਂ ਖਾਲਸਾ ਸਮਾਚਾਰ ਵਿਖੇ ਪ੍ਰਕਾਸ਼ਿਆ ਸੀ।

ਗੁਰੂ ਜੀ–ਤੀਨ ਖੁਦਾ ਭਈ ਤੀਨ ਖੁਦਾਇ।
ਬਹਾਦਰ ਸ਼ਾਹ–ਦੇਵੋ ਸਤਿਗੁਰ ਮੋਹਿ ਬਤਾਇ। ਤੀਨ ਖੁਦਾ ਕਿ ਏਕ ਖੁਦਾਇ?
ਗੁਰੂ ਜੀ–ਤੀਨ ਖੁਦਾ ਬਈ ਤੀਨ ਖੁਦਾਇ।
ਬਹਾਦਰ ਸ਼ਾਹ–ਦੇਵੋ ਗੁਰੂ ਜੀ ਭੇਦ ਬਤਾਇ।
ਗੁਰੂ ਜੀ–ਏਕ ਖ਼ੁਦਾ ਜਿਸ ਕਹੌ ਖੁਦਾਇ, ਖਯਾਲ ਤੁਸਾਡੇ ਲਿਆ ਬਨਾਇ।
ਦੂਸਰੇ ਸੋ ਜੋ ਰਾਮ ਕਹਾਇ, ਪਰ ਜੋ ਤੁਹਾਡੇ ਦਿਲ ਨਹੀਂ ਭਾਇ।
ਖਯਾਲ ਵਿਚ ਦੋ ਭਏ ਖੁਦਾਇ, ਦੋ ਖੁਦਾਇ ਏ ਦੋਇ ਖੁਦਾਇ।
ਬਹਾਦਰ ਸ਼ਾਹ–ਸਮਝੀ ਨਹੀਂ ਫਿਰ ਦਿਓ ਸੁਝਾਇ। ਆਖੋ ਤੁਸਾਂ ਜੁ ਦੋਇ ਖ਼ੁਦਾਇ।
ਗੁਰੂ ਜੀ–ਏਕ ਖੁਦਾ ਜੋ ਰਾਮ ਕਹਾਇ, ਦਿਲ ਤੁਹਾਡੇ ਨੂੰ ਜੋ ਨਹੀਂ ਭਾਇ।
ਜੋ ਕੁਈ ਸਿਮਰੇ ਏਸ ਖੁਦਾਇ, ਮੁਸਲਿਮ ਉਸ ਨੂੰ ਦੁੱਖ ਦਿਵਾਇ।
ਦੂਜੇ, ਜਿਸ ਨੂੰ ਕਹੋ ਖੁਦਾਇ, ਆਖੋ, ਭਿਸ਼ਤੀ ਲਏ ਸਦਾਇ।
ਦੋਵੇਂ ਖਯਾਲੀ ਏਹ ਖੁਦਾਇ, ਵਹਿਮ ਆਪ ਦੇ ਰਿਹਾ ਸਮਾਇ।
ਸਮਝ ਤੁਹਾਡੀ ਵੈਰ ਵਿਰਾਇ, ਉਸ ਲੀਤੇ ਦੋ ਰੱਬ ਬਨਾਇ।
ਦੋਵੇਂ ਖਯਾਲੀ ਤੁਸਾਂ ਖੁਦਾਇ। ਤੀਜਾ ਸੱਚਾ ਸੁਣੋਂ ਖੁਦਾਇ,
'ਅਕਾਲ ਮੂਰਤੀ' ਓਹ ਖੁਦਾਇ, ਸਾਰੀ ਸ੍ਰਿਸ਼ਟੀ ਪਯਾਰ ਕਰਾਇ,
ਨਾਮ ਅਨਿਕ ਪੈ ਏਕ ਖੁਦਾਇ, ਖਯਾਲ ਫਿਕਰ ਤੋਂ ਪਰੇ ਰਹਾਇ,
ਓਹੋ ਅੱਲਾ ਆਪ ਖੁਦਾਇ, ਓਹੋ ਰਾਮ ਰਹੀਮ ਕਹਾਇ,
ਓਹੋ ਕਾਦਰ ਕਰਮ ਕਰੀਮ, ਓਹੋ ਕਿਰਪਾ ਧਾਰ ਰਹੀਮ।
ਤੀਜਾ ਸਭ ਦਾ ਏਹ ਖੁਦਾਇ, ਅਸਲੀ ਅਸਲੀ ਸੱਚ ਖੁਦਾਇ,
ਜੋ ਇਸ ਦੀ ਸ਼ਰਨੀ ਪੈ ਜਾਇ, ਮੁਕਤੀ ਉਸ ਦੀ ਹੈ ਹੋ ਜਾਇ।
ਸੁਣਕੇ ਪੈਰੀਂ ਪੈ ਗਿਆ, ਸ਼ਾਹ ਬਹਾਦਰ ਸ਼ਾਹ।
ਆਖ: ਆਖਿਆ ਸੱਚ ਜੇ, ਸੱਚੇ ਹੋ ਪਾਤਸ਼ਾਹ!

ਸੂਚਨਾ–ਆਗਰੇ ਪਾਤਸ਼ਾਹ ਨਾਲ ਦੇਸ਼ ਦੇ ਸੁਖ ਸ਼ਾਂਤੀ ਲਈ ਤੇ ਉਸ ਦੇ ਜੰਗ ਤੋਂ ਪਹਿਲੇ ਦੇ ਕੀਤੇ ਇਕਰਾਰਾਂ ਦੇ ਪੂਰਾ ਕਰਨ ਦੇ ਮਾਮਲੇ ਨਜਿੱਠੇ ਜਾਣ ਦੇ ਯਤਨ ਹੁੰਦੇ ਰਹੇ। ਆਸ ਸੀ ਕਿ ਫੈਸਲੇ ਹੋ ਜਾਣ ਤੇ ਆਪ ਆਨੰਦ ਪੁਰ ਨੂੰ ਮੁੜ ਪੈਂਦੇ ਪਰ ਪਾਤਸ਼ਾਹ ਦੀ ਪਹਿਲੇ ਕਛਵਾਹੇ ਦੇ ਰਾਜਪੂਤਾਂ ਤੇ ਹਮਲਾ ਕਰਨ ਦੀ ਸਲਾਹ ਹੋਈ ਤੇ ਫੇਰ ਦੱਖਣ ਤੋਂ ਕਾਮ ਬਖਸ਼ ਦੀ ਬਗ਼ਾਵਤ ਦੀ ਖਬਰ ਸੁਣਕੇ ਪਾਤਸ਼ਾਹ ਛੇਤੀ ਟੁਰ ਪਿਆ ਤੇ ਗੁਰੂ ਜੀ ਬੀ ਦੱਖਣ ਨੂੰ ਟੁਰ ਪਏ। ਜੋ ਰਾਹ ਵਿਚ ਗੱਲਾਂ ਤੇ ਹੋ ਜਾਣਗੀਆਂ। ਇਉਂ ਜਦ ਆਗਰੇ ਤੋਂ ਦੱਖਣ ਨੂੰ ਟੁਰੇ ਤੇ ਬੁਰਹਾਨ ਪੁਰ ਆਏ, ਓਥੇ ਸਤਿਗੁਰ ਜੀ ਦੇ ਠਹਿਰਨ ਤੇ ਇਲਾਹੀ ਦਾਤਾਂ ਦੇਣ ਦਾ ਜੋ ਪ੍ਰਸੰਗ ਵਰਤਿਆ ਸੋ ਅਗਲੇ ਪ੍ਰਸੰਗ ਵਿਚ ਹੈ–

## ੯੩. ਯੋਗੀ ਜੀਵਣ ਦਾਸ*।

੧.

ਤਾਪਤੀ ਨਦੀ, ਮੂਲਤਾਈ ਤੋਂ ਕੁਛ ਮੀਲ ਉਚੇਰੇ ਥਾਉਂ ਤੋਂ ਜਨਮ ਲੈਕੇ, ਹੇਠਾਂ ਉਤਰਦੀ ਕਈ ਵਲ ਫੇਰ ਖਾਂਦੀ ਆਪਣੇ ਮਤਵਾਲੇ ਰੰਗਾਂ ਵਿਚ ਅਠਖੇਲੀਆਂ ਕਰਦੀ, ਪੱਛੋਂ ਨੂੰ ਵਹਿੰਦੀ ਸਾਗਰ ਨੂੰ ਮਿਲਨੇ ਤੇ ਉਸ ਵਿਚ ਆਪਾ ਅਰਪਨ ਕਰਨੇ ਨੂੰ ਜਾ ਰਹੀ ਹੈ; ਇਸ ਦੇ ਕਿਨਾਰੇ, ਉੱਤਰ ਦੇ ਪਾਸੇ, ਓਸ ਕੁ ਟਿਕਾਣੇ ਕਿ ਜਿਥੇ ਬੁਰਹਾਨ ਪੁਰ ਸ਼ਹਿਰ ਹੁਣ ਤਾਈਂ ਵੱਸਦਾ ਹੈ, ਇਕ ਰਮਣੀਕ ਥਾਵੇਂ ਇਕ 'ਵੱਡੀ ਉਮਰਾ ਦੇ ਸੰਤ ਬੈਠੇ ਹਨ। ਖੜ ਪੁੱਗੀ ਹੋਈ ਹੈ, ਪਰ ਸਰੀਰ ਅਰੋਗ ਹੈ, ਚਿਹਰੇ ਦਾ ਚਮੜਾ ਕੁਛ ਰਤਾ ਰਤਾ ਝੁਰੀਆਂ ਲੈ

*ਇਹ ਪ੍ਰਸੰਗ ੪ ਮਾਘ ਸੰ: ਗੁ: ਨਾ: ਸਾ: ੪੫੫ (੧੭ ਜਨਵਰੀ ੧੯੨੪) ਨੂੰ ਗੁਰਪੁਰਬ ਸਪਤਮੀ ਦੇ 'ਖਾਲਸਾ ਸਮਾਚਾਰ' ਵਿਚ ਪ੍ਰਕਾਸ਼ਿਆ ਸੀ।

ਰਿਹਾ ਹੈ, ਪਰ ਰੰਗ ਅਜੇ ਬੀ ਲਾਲ ਹੈ। ਬੁਢਾਪੇ ਵਿਚ ਜੋ ਕੁਦਰਤ ਨੇ ਆਂਦਾ ਹੈ, ਸਾਧੂ ਦੀ ਕਿਸੇ ਸੁਭ ਕਰਨੀ ਦੇ ਕਾਰਨ ਅਜੇ ਜੁਆਨੀ ਵਾਲੀ ਸੁਰਜੀਤਤਾਈ ਹੈ। ਬੁਢਾਪੇ ਦੇ ਸਾਰੇ ਲੱਛਣ ਪ੍ਰਗਟ ਹੋ ਚੁਕੇ ਹਨ, ਪਰ ਜੁਆਨੀ ਦੀਆਂ ਲਸਾਂ ਅਜੇ ਬੀ ਦਮਕ ਰਹੀਆਂ ਹਨ। ਇਸ ਵੇਲੇ ਆਪ ਦੱਖਣ ਵੱਲ ਮੂੰਹ ਕਰਕੇ ਬੈਠੇ ਨਦੀ ਦੇ ਤਰੰਗਾਂ ਨੂੰ ਦੇਖਦੇ ਹਾਹੁਕਾ ਲੈਕੇ ਕਹਿ ਰਹੇ ਹਨ–ਕਦੇ ਉਦਾਸ ਹੋ ਹੋ ਗਾਉਂਦੇ ਹੁੰਦੇ ਸਾਂ, 'ਨਿਤ ਜੋਬਨ ਜਾਵੈ ਮੇਰੇ ਪਿਆਰੇ ਜਮੁ ਸਾਸ ਹਿਰੇ ॥' ਜੋਬਨ ਚਲਾ ਗਿਆ ਤੇ ਹੁਣ ਤਾਂ ਬੁਢੇਪਾ ਬੀ ਜਾ ਰਿਹਾ ਹੈ, ਹੇ 'ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ ॥ ਹਰਿ ਗੁਰੂ ਮਿਲਾਵਹੁ ਮੇਰੇ ਪਿਆਰੇ ਘਰਿ ਵਸੈ ਹਰੇ ॥' ਹੁਣ ਤਾਂ ਘਰ ਵੱਸੋ, ਹੇ ਦਾਤਾ! ਹੁਣ ਤਾਂ ਦਰਸ਼ਨ ਦੇਹੁ? ਹੁਣ ਤਾਂ 'ਜਮ ਸਾਸੁ ਹਿਰੇ' ਤੇ ਅੱਗੇ ਜਮ ਸਿਰ ਤੇ ਖੜਾ ਹੋਊ (ਤ੍ਰੱਬ੍ਰਕ ਕੇ) ਹਾਂ ਸੁਾਸ ਮੁੱਕਣ ਤੇ ਹੋਣਗੇ (ਸੋਚਕੇ) ਜਮ ਦਾ ਮੇਰੇ ਨਾਲ ਕੀਹ ਕੰਮ ਹੈ? ਮੇਰੇ ਸਿਰ ਤੇ ਸੂਰੇ ਦਾ ਹੱਥ ਹੈ। (ਫਿਰ ਨੈਣ ਭਰ ਕੇ) ਆਹ ਉਮਰਾ ਬੀਤ ਗਈ ਮਨ ਦੀ ਮੁਰਾਦ ਨਾ ਬਰ ਆਈ। ਦਰਸ਼ਨ, ਫੇਰ ਦਰਸ਼ਨ ਨਾ ਹੋਏ, ਹੋਣਗੇ ਜ਼ਰੂਰ ਹੋਣਗੇ, ਇਹ ਅਮਰ ਵਾਕ ਹੈ ਟਰੇਗਾ ਨਹੀਂ। ਇਹ ਕਹਿੰਦਿਆਂ ਫੇਰ ਨੈਣ ਭਰ ਆਏ ...ਹਾਂ ਕਦੋਂ ਸੀ ......ਹੈਂ ਜੀ......ਚਾਲੀ ਕਿ ਵੱਧ ਕਿ ਕੁਛ ਘੱਟ? ਐਨੀਆਂ ਬਰਸਾਂ! ਵਿਚ ਵਿਛੋੜੇ ਮੈਂ ਲੰਘਾ ਲਈਆਂ! ਪਾਪੀ ਸਰੀਰ ਵਿਛੁੜਕੇ ਜੀਉਂਦਾ ਹੀ ਰਿਹਾ? ਆਹ! ਪਰ ਦਾਤੇ ਦੀ ਦਾਤ, ਜਦ ਦੇ ਮਿਲੇ ਟਾਂਡ ਮਿਟ ਗਈ, ਟਿਕਾਣਾ ਆ ਗਿਆ, ਟਿਕ ਕੇ ਬਹਿ ਗਿਆ। ਸਾਈਂ ਦੀ ਯਾਦ ਲੱਭ ਗਈ ਤੇ ਫੇਰ ਨਾ ਭੁੱਲੀ। ਏਹੁੰ ਮਿਲਿਆ ਮਿਹਰ ਨਾਲ ਪਰ ਹੁਣ ਕੋਈ ਸੋਇ ਲਿਆਵੇ ਨਾ ਕਿ ਹੇ ਬੁੱਢੇ! ਜਿਸ ਨੂੰ ਤੂੰ ਐਨੇ ਵਰ੍ਹੇ ਸਿਮਰਿਆ ਹੈ ਉਹ ਬੀ ਤੈਨੂੰ ਪਿਆਰ ਕਰਦਾ ਹੈ। ਮੈਨੂੰ ਤਾਂ ਕ੍ਰਿਪਣ ਤਪੀਏ ਨੂੰ ਉਸ ਨਾਲ ਪਿਆਰ–ਬ੍ਰਹਮ ਪੁੱਤ੍ਰਾ ਦੇ ਕਿਨਾਰੇ–ਦਾਤ ਵਿਚ ਅਣ-ਮੰਗਿਆ ਦਾਨ ਮਿਲ ਗਿਆ ਸੀ, ਪਰ ਸੱਧਰ ਇਹ ਰਹੀ 'ਜਿਤੁ ਸੁਣਿ ਧਰੇ ਪਿਆਰੁ' ਉਹ ਕੀਹ 'ਬੋਲਣ ਬੋਲੀਏ?' 'ਓਹ ਮੈਨੂੰ ਪਜਾਰ ਕਰੇ', ਇਹ ਸਿੱਕ ਕਿਵੇਂ ਪੂਰੀ ਹੋਵੇ। ਹਾਂ ਸੱਚ ਨਾਮ ਮਿਲਿਆ, ਬਾਣੀ ਮਿਲੀ, ਮਿਹਰ ਹੋਈ ਪਰ ਉਹ ਮੈਨੂੰ ਪਿਆਰ ਕਰੇ ਉਹ ਮੇਰੇ ਨਾਲ 'ਧਰੇ ਪਿਆਰੁ' ਇਹ ਸੱਧਰ ਰਹੀ। ਹਾਂ, ਉਹ ਅਰੂਪ, ਅਰੇਖ, ਅਰੰਗ, ਮੈਂ ਬੌਢੇ ਨੂੰ ਪਿਆਰ ਕਰੇ? ਕਿਉਂ ਕਰੇ (ਭੁੱਬ ਨਿਕਲ ਗਈ)? ਮੇਰੇ ਵਿਚ ਕੀਹ ਗੁਣ? 'ਵਿਣੁ ਗੁਣ ਕੀਤੇ ਭਗਤਿ ਨ ਹੋਇ' ਇਹ ਤਾਂ ਮੇਰੀ ਹਾਲਤ ਹੈ। ਮੇਰੇ ਵਿਚ ਗੁਣ ਹੀ ਕੋਈ ਨਹੀਂ, ਸਗੋਂ 'ਸਭਿ ਗੁਣ ਤੇਰੇ ਮੈ ਨਾਹੀ ਕੋਇ ॥' (ਉੱਪਰ ਤੱਕਕੇ) ਹਾਂ ਤ੍ਰੁੱਠ ਨਾ ਅੱਜ ਤਾਪਤੀ ਦੇ ਕਿਨਾਰੇ, ਜਿਵੇਂ ਤ੍ਰੁੱਠਾ ਸੈਂ ਬ੍ਰਹਮ ਪੁੱਤ੍ਰਾ ਦੇ ਕਿਨਾਰੇ, ਇਨ੍ਹਾਂ ਠੁੱਲੇ ਨੈਣਾਂ ਨੂੰ, ਮਿਟ ਰਹੇ ਨੇਣਾਂ ਨੂੰ ਦੇਹਿ ਨਾ ਦਿਦਾਰੇ? ਇਨ੍ਹਾਂ ਨੈਣਾਂ ਦੇ ਅੰਦਰਲੇ ਨੈਣ ਨਹੀਂ ਖੁੱਲ੍ਹੇ ਜੋ ਅਰੂਪ ਨੂੰ ਵੇਖਦੇ, ਇਨ੍ਹਾਂ ਨੈਣਾਂ ਨੂੰ ਨੈਣਾਂ ਨਾਲ ਹੋ ਸਕਣ ਵਾਲੇ ਦਿਦਾਰੇ ਦੇਕੇ ਤਾਂ ਨਿਹਾਲ ਕਰ। ਆ ਇਕ ਵੇਰੀ ਇਨ੍ਹਾਂ ਨੈਣਾਂ ਵਿਚ, ਇਨ੍ਹਾਂ ਦੇ ਸਦਾ ਲਈ ਮਿਟ ਜਾਣ ਤੋਂ ਪਹਿਲੋਂ, ਆ ਇਨ੍ਹਾਂ ਮਹਨਿਹਾਰਾਂ ਦੀ ਜੋਤਿ ਨਾ ਸਮਾਪਤ ਹੋਣ ਤੋਂ ਪਹਿਲੋਂ ਹੇ ਦਾਤਾ ਅਪਣੇ ਬਿਰਦ ਦੇ ਸਦਕੇ ਆ।

ਇਉਂ ਕਹਿੰਦੇ ਤੇ ਰੋਂਦੇ ਦੀ ਹਿਡਕੀ ਬੱਝ ਗਈ, ਕਿੰਨਾ ਚਿਰ ਅੱਖਾਂ ਬੰਦ ਰਹੀਆਂ ਮਾਨੋਂ ਗੁੰਮ ਹੋ ਗਿਆ। ਕੋਈ ਪਲਕਾਰਾ ਨੀਂਦ ਜੇਹੀ ਦਾ ਵੱਜਾ, ਕੋਈ ਛਿਨ ਚਿੱਤ ਗੁੰਮ ਹੋਣ ਦੀ ਲੰਘੀ, ਫੇਰ ਹੋਸ਼ ਆਈ; ਮਨ ਠੰਢਾ ਤੇ ਹੌਲਾ ਸੀ। ਪਿਆਰ ਦੀ ਖਿੱਚ ਸ਼ੁਕਰ, ਬੇਨਤੀ ਤੇ ਯਾਦ ਦੇ ਰੰਗ ਨਾਲ ਮਿੱਠੀ ਮਿੱਠੀ ਹੌਕੇ ਕਲੇਜੇ ਨੂੰ ਧੂ ਰਹੀ ਸੀ. ਇਸ ਵੇਲੇ ਬਿਰਧ ਗਲਾ ਖੁੱਲਿਆ ਤੇ ਥਰਕਦੀ, ਪਰ ਰਸੀਲੀ ਸੁਰ ਨਿਕਲੀ ਜੈਤਸਰੀ ਦੀ ਤੇ ਬਿਰਧ ਪ੍ਰੇਮੀ ਜੀ, ਜਿਨ੍ਹਾਂ ਦੇ ਪਿਆਰ ਦੀ ਝਰਨਾਟ ਜੁਆਨਾਂ ਤੋਂ ਬੀ ਤ੍ਰਿਖੀ ਹੈ, ਬਿਹਬਲ ਹੋ ਗਾਵੇਂ:—

ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥ ਚਰਨ ਗਹਉ ਬਕਉ ਸੁਭ ਰਸਨਾ ਦੀਜੈ ਪ੍ਰਾਨ ਅਕੋਰਿ ॥੧॥ ਰਹਾਉ ॥ ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ ਸੰਜੋਰਿ ॥ ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ ॥ ੧ ॥ ਆਇਓ ਸਰਣਿ

ਦੀਨ ਦੁਖ ਭੰਜਨ ਚਿਤਵਉ ਤੁਮ੍ਹਰੀ ਓਰਿ ॥
ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ
ਨਾਨਕ ਬੰਧਨ ਛੋਰਿ ॥੨॥੫੯॥ [ਜੈਤ: ਮ: ੫

ਪੁਣ ਸੂਰਜ ਲਟਪਟਾ ਗਿਆ ਸੀ, ਆਪ ਦੇ ਦਰੋਂ ਵਰੋਸਾਏ ਕੁਛ ਸ਼ਰੀਰ ਆਕੇ ਥੋੜੀ ਦੂਰ ਅਦਬ ਨਾਲ ਬੈਠੇ ਆਪ ਦੇ ਪ੍ਰੇਮ ਤੇ ਕੀਰਤਨ ਨੂੰ ਸੁਣ ਰਹੇ ਸੇ । ਅੱਖਾਂ ਖੁੱਲੀਆਂ ਵੇਖ ਕੇ ਅੱਗੇ ਵਧੇ ਤੇ ਮੱਥਾ ਟੇਕ ਕੇ ਬੈਠ ਗਏ। ਖਿਰਧ ਜੀ ਨੇ ਆਖਿਆ: ਸੱਜਣੋ! ਰਹਿਰਾਸ ਜੀ ਦਾ ਪਾਠ ਸੁਣਾਓ। ਇਕ ਪ੍ਰੇਮੀ ਪਾਠ ਕਰਨ ਬੈਠ ਗਿਆ । ਗੁਰਬਾਣੀ ਦਾ ਇਕ ਮਨ ਪ੍ਰੇਮ ਨਾਲ ਪਾਠ, ਨਾਮ: ਦੇ ਪ੍ਰੇਮੀ ਦਾ ਪ੍ਰਭਾਵ, ਸੰਧਿਆਂ ਦਾ ਸਮਾਂ, ਅੱਖਾਂ ਦੇ ਸਾਹਮਣੇ ਨਦੀ ਦਾ ਪਰਵਾਹ, ਚਲਦੇ. ਜਲ ਦਾ ਨਜ਼ਾਰਾ, ਪਾਰ ਦੂਰ ਤੱਕ ਵੇਹਲ ਤੇ ਵੇਹਲ,ਡਾਢੇ ਹੀ ਸੁਆਦ ਦਾ ਸਮਾਂ ਬੱਝ ਗਿਆ। ਭੋਗ ਪੈਣ ਤੇ ਸੰਤ ਜੀ ਉੱਠੇ, ਆਪ ਦੇ ਨਾਲ ਉਹ ਪਿਛੋਂ ਆਏ ਸ਼ਰੀਰ ਬੀ ਹੋ ਲਏ ਤੇ ਸਨੇ ਸਨੇ ਆਪਣੇ ਡੇਰੇ ਅੱਪੜ ਗਏ।

੨

ਕੁਛ ਦਿਨ ਬੀਤ ਗਏ, ਕਿਸੇ ਨੇ ਆ ਕੇ ਆਖਿਆ :—"ਮਹਾਰਾਜ ਜੀ! ਦੋ ਜਹਾਨ ਦੇ ਵਾਲੀ ਸ੍ਰੀ ਸਤਿਗੁਰੂ ਜੀ ਬੁਰਹਾਨ ਪੁਰ ਆ ਗਏ ਹਨ ਤੇ ਤਾਪਤੀ ਨਦੀ ਦੇ ਕਿਨਾਰੇ ਜੋਤਿ ਜਗ ਰਹੀ ਹੈ।" ਇਹ ਖ਼ਬਰ ਸੀ ਕਿ ਵਿਆਕੁਲ ਪਿਆਸੇ ਨੂੰ ਅੰਮ੍ਰਿਤ ਦੀਆਂ ਬੂੰਦਾਂ ਸਨ, ਲੂੰ ਲੂੰ ਵਿਚ ਇਕ ਰਸ ਭਰੀ ਝਰਨਾਟ ਫਿਰ ਗਈ, ਕਾਲਜਾ ਉੱਛਲ ਕੇ ਥਰਕਿਆ ਤੇ ਫੇਰ ਅੰਦਰ ਸ਼ੁਕਰਾਨੇ ਦੇ ਸ਼ਦਿ-ਯਾਦੇ ਵੱਜ ਗਏ। 'ਹਾਂ ਠੀਕ, ਤਦੋਂ ਬੀ ਆਪੇ ਤ੍ਰੁੱਠੇ ਸੀ, ਹੁਣ ਬੀ ਆਪੇ'। ਸੰਤ ਜੀ ਐਉਂ ਸ਼ੁਕ-ਰਾਨੇ ਕਰਦੇ ਉੱਠੇ 'ਵਾਹਿਗੁਰੂ ਵਾਹਿਗੁਰੂ' ਉਚਾਰਦੇ ਤੁਰੇ, ਤੁਰੇ ਤੇ ਗਏ ਨਦੀ ਵੱਲ ਨੂੰ, ਜਿਸ ਦੇ ਸ਼ੋਭਨੀਕ ਕਿਨਾਰੇ ਜੋਤਿ ਜਗਾ ਰਹੇ ਸਨ ਤ੍ਰਿਲੋਕੀ ਦੇ ਨਾਥ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ । ਦੀਵਾਨ ਸਜ ਰਿਹਾ ਸੀ, ਵਿਚਕਾਰ ਆਪ ਸੁਹਾ ਰਹੇ ਸੀ, ਜਿਵੇਂ ਭਿੰਨੀ ਰੈਣ ਦੇ ਤਾਰਿਆਂ ਵਿਚ ਨਿਰਮਲ ਚੰਦ।

ਸਾਧੂ ਸਹਿਜੇ ਸਹਿਜੇ ਜਾ ਰਿਹਾ ਹੈ; ਸ਼ਰੀਰ ਬਿਰਧ ਹੈ। ਉਹੋ ਪਿਆਰ, ਸ਼ੁਕਰ, ਖਿੱਚ, ਤਾਂਘ ਸੱਧਰ ਦੇ ਭਾਵ ਦਾ ਮਦ,ਇਕ ਅਸਚਰਜ ਡਗਮੰਗੀ ਚਾਲੇ ਪ੍ਰੇਮ ਦੇ ਰਾਹੇ ਟੋਰ ਰਿਹਾ ਹੈ:—

ਰਿਦੇ ਅਨੰਦ ਉਮੰਗਤ ਜੋਵਾ। ਰੋਮੰਚਤਿ ਸਾਧੂ
ਤਨ ਹੋਵਾ। ਨੀਠ ਨੀਠ ਪਾਇਨ ਕਹੁ ਡਾਲਤ।
ਡਗਮਗਾਤ,ਡੋਲਤ, ਦ੍ਰਿਗ ਚਾਲਤ। [ਗੁ:ਪ੍ਰ:ਸੂਰਜ

ਇਸ ਤਰ੍ਹਾਂ ਜਾਂਦਾ ਨਦੀ ਕਿਨਾਰੇ ਪੁੱਜਾ। ਨਾਲ ਦੇ ਸ਼ਰੀਰ ਹੌਲੇ ਹੌਲੇ ਸ਼ਬਦ ਪੜ੍ਹਦੇ ਜਾ ਰਹੇ ਸੇ : ਓਹ ਠੀਕ ਟਿਕਾਣੇ ਸਿਰ ਲੈ ਗਏ ਸਾਧੂ ਨੂੰ। ਜ਼ਿਉਂ ਹੀ ਸਾਧੂ ਜੀਵਣ ਦਾਸ ਦੀ ਨਜ਼ਰ ਦੀਵਾਨ ਤੇ ਪਈ ਤੇ ਅਰਸ਼ਾਂ ਦੇ ਜਗ-ਜੀਵਨ ਦਾਤੇ ਮਨੁਖੀ ਜਾਮੇ ਵਿਚ ਰੱਬੀ ਨੂਰ ਪ੍ਰਕਾਸ਼ਦੇ ਬੈਠੇ ਦੇਖੇ, ਦੂਰ ਰਿਹਾ ਮਨ ਹੋਰ ਪੰਘਰਿਆ, ਆਪੇ ਤੋਂ ਬਾਹਰ ਹੋ ਗਿਆ, ਐਸੀ ਬਿਹਬਲਤਾ ਛਾਈ ਕਿ ਆਪਾ ਨਾ ਸੰਭਾਲਿਆ ਗਿਆ ਤੇ ਓਥੇ ਹੀ ਧਰਤੀ ਉੱਤੇ ਨਮਸਕਾਰ ਵਿਚ ਪੈ ਗਿਆ, ਮਾਨੋਂ ਸਤਿਗੁਰ ਦੇ ਚਰਨਾਂ ਤੇ ਮੱਥਾ ਧਰ ਦਿੱਤਾ ਤੇ ਉਨ੍ਹਾਂ ਕਮਲਾਂ ਨਾਲੋਂ ਵੀ ਵਧੀਕ ਕੋਮਲ ਚਰਨਾਂ ਨੂੰ ਭੌਰਾ ਹੋਕੇ ਲਿਪਟ ਗਿਆ ਹੈ। ਕਿਉਂ ਨਾਂ ਲਿਪਟੇ ਤੇ ਬੇਸੁੱਧ ਹੋ ਲੀਨ ਹੋ ਜਾਵੇ ? ਚਾਲੀ ਬਤਾਲੀ ਦੇ ਲਗ ਪਗ ਵਰ੍ਹੇ ਇਸ ਦਰਸ਼ਨ ਨੂੰ ਉਡੀਕਦਿਆਂ ਲੰਘ ਗਏ ਸਨ। ਇੰਨਾਂ ਚਿਰ ਇਸ ਸੁਲੱਖਣੀ ਘੜੀ ਦੀ ਤਾਂਘ ਲੱਗੀ ਰਹੀ ਹੈ । ਹਾਂ, ਇਹ ਸੁੱਖੇ ਲੱਧੀ ਛਿਨ ਅੱਜ, ਹਾਂ ਅੱਜ, ਮਾਨੋਂ ਜੁੱਗਾਂ ਮਗਰੋਂ ਲੱਭੀ ਹੈ। ਉਸ ਪਿਆਰੀ ਪਲ ਤੋਂ ਸਦਕੇ ਜੋ ਕੁੱਠੇ ਮਨਾਂ ਨੂੰ ਐਉਂ ਤਰਸ ਤਰਸ ਕੇ ਮਿਲਦੀ ਹੈ । ਸਾਧੂ ਪਿਆ ਹੈ ਜ਼ਿਮੀਂ ਉੱਤੇ, ਪਰ ਲਿਪਟ ਰਿਹਾ ਹੈ ਚਰਨਾਂ ਕਮਲਾਂ ਨੂੰ। ਉਧਰ ਦੇਖੋ ਉਸ ਪ੍ਰੇਮ ਸਾਗਰ—ਹਾਂ, ਉਸ ਪ੍ਰੇਮ ਸਮੁੰਦਰ ਦੇ ਚਰਨ ਕਮਲ ਬੀ ਅਕੁਲਾ ਕੇ ਉੱਠੇ ਹਨ, ਉਤਾਵਲੇ ਹੋਕੇ ਟੁਰੇ ਹਨ, ਦੀਵਾਨ ਤੋਂ ਬਾਹਰ ਆ ਗਏ ਹਨ, ਸੈਂਕੜਿਆਂ ਨੂੰ ਛੱਡ ਆਏ ਹਨ; ਅਮੀਰਾਂ ਧਨੀਆਂ ਤੋਂ ਗ਼ਰੀਬਾਂ ਵੱਲ ਨੂੰ ਆਏ ਹਨ, ਸ਼ਰਧਾਵਾਨਾਂ ਤੋਂ ਉੱਠਕੇ ਇਕ ਟੁੱਟ ਗਏ ਨਿਮਾਣੇ ਗਰੀਬ ਦਿਲ ਵੱਲ ਆਏ ਹਨ; ਉਸ ਦਿਲ ਵੱਲ, ਜਿੱਥੇ ਇਕ 'ਗੁਰ ਦਰਸ਼ਨ ਦੀ ਪੀੜਾ' ਵੱਸਦੀ ਹੈ ਤੇ ਹੋਰ ਕਿਛ ਨਹੀਂ। ਹਾਂ ਜੀ, 'ਆਏ ਹਨ ਮਿਹਰਾਂ ਦੇ ਸਾਈਂ', ਦੇਖਿਆ ਜੇ ? ਝੁਕੇ ਹਨ ਉਸ ਗਰੀਬ ਉੱਤੇ, ਆਪੇ—ਜੀ ਹਾਂ, ਆਪੇ—

ਆਪਣਾ ਚਰਨ ਕਮਲ ਉਸ ਦੇ ਧੂੜੀ ਉਤੇ ਪਏ ਮੱਥੇ ਦੇ ਹੇਠਾਂ ਕਰ ਦਿੱਤਾ ਨੇ, ਅੱਖਾ ਤੋਂ ਵਹਿ ਰਹੇ ਬੁੱਢੇ ਦੇ ਨੈਣਾਂ ਦੇ ਨੀਰ ਹਠਾਂ ਚਰਨ ਕਮਲ ਦੇ ਦਿੱਤਾ ਨੇ, ਕੇਡੇ ਹਨ ਪਿਆਰਾਂ ਵਾਲੇ ? ਪ੍ਰੇਮ ਦੇ ਦਰ ਤੁਲ ਰਹੇ ਤੱਕੜ ਉਤੇ ਏਡਾ ਅਮੋਲਕ ਨੀਰ ਚਰਨਾਂ ਕਮਲਾਂ ਤੋਂ ਖਿਨਾਂ ਹੋਰਥੇ ਕਿਰਨਾਂ ਪ੍ਰੇਮ ਦੀ ਨਿਕਦਰੀ ਹੈ। ਪ੍ਰੇਮੀ ਦੇ ਜੀ ਵਿਚ ਉਸ ਦਾ ਮੱਥਾ ਪਰਮ ਪਵਿੱਤ੍ਰ ਚਰਨਾਂ ਨੂੰ ਛੂਹਣ ਦੀ ਬੇ-ਅਦਬੀ ਨਹੀਂ ਕਰ ਸਕਦਾ, ਐਸਾ ਨੀਵ ਮੱਥਾ ਹੈ ਕਿ ਧੂੜੀ ਹੀ ਇਸ ਦਾ ਮਹਾਂ ਉੱਚਾ ਟਿਕਾਣਾ ਹੈ, ਸੋ ਧੂੜੀ ਉੱਤੇ ਹੀ ਵਿਛਾ ਦਿਤਾ ਸੀ ਸੁਹਣਾ ਮੱਥਾ; ਪਰ ਕਦਰਾਂ ਵਾਲੇ ਦਿਲਾਂ ਦੇ ਮਹਿਰਮ ਦੇ ਅਪਨਾਉਣ ਵਾਲੇ ਦੇ ਬਿਰਦ ਵੰਨੇ ਤੱਕਣਾ ਕਿ ਚਰਨ ਕਮਲ ਦੇ ਦਿਤੇ ਹਨ ਉਸ ਪਿਆਰਾਂ ਭਰੇ ਮੱਥੇ ਦੇ ਹੇਠਾਂ, ਝੁਕ ਗਏ ਹਨ ਰਸ ਦੇ ਮਦ ਨਾਲ ਮੱਤੀ ਵੇਲ ਵਾਂਗੂ ਪਜਾਰੇ ਦੇ ਸੀਸ ਉਤੇ, ਜਿਕੂੰ ਓਹ ਝੁਕਦੀ ਹੈ ਆਪਣੇ ਸੁਹਣੇ ਫਲਾਂ ਦੇ ਉਤੇ। ਹਾਂ, ਹੁਣ ਪਵਿੱਤ੍ਰ ਹੱਥ ਫਿਰ ਰਹੇ ਹਨ ਪਿਆਰੇ ਦੇ ਸੀਸ ਉਤੇ, ਪਿੱਠ ਉਤੇ, ਜ਼ਾਂ ਅੱਪੜੇ ਹਨ ਮੋਢਿਆਂ ਉਤੇ। ਇਨ੍ਹਾਂ ਬਲਵਾਨ ਪਵਿੱਤ੍ਰ ਹੱਥਾਂ ਨੇ ਡਾਢ ਦੇ ਕੇ, ਆਪ ਉਚਿਆਕੇ ਚਾ ਲਿਆ ਹੈ ਪਿਆਰੇ ਨੂੰ ਧੂੜੀ ਉੱਤੋਂ ਤੇ ਖੜਾ ਕਰ ਲਿਆ ਹੈ, ਦਰ ਢੱਠੇ ਨੂੰ ਅਪਣੇ ਭੁਜ ਬਲ ਨਾਲ:—

ਭੁਜ ਬਲਬੀਰ ਬ੍ਰਹਮ ਸੁਖ ਸਾਗਰ ॥
ਗਰਤ ਪਰਤ ਗਹਿ ਲੇਹੁ ਅੰਗੁਰੀਆ ॥

ਹਾਂ ਜੀ ! ਢੱਠੇ ਪਏ ਨੂੰ ਚਾ ਲਿਆ; ਧੂੜੀ ਲਿੱਬੜੇ ਨੂੰ ਧੂੜੀ ਸਮੇਤ ਗਲੇ ਲਾ ਲਿਆ। ਗਲੇ ਲਾਕੇ ਅਪਣੀਆਂ ਮਿੱਠੀਆਂ ਕਲਾਈਆਂ ਨਾਲ ਘੁੱਟਿਆ*, ਛਾਤੀ ਨਾਲ ਲਾ ਕੇ ਘੁੱਟਿਆ, ਹਾਂ ਜੀ ਸਾਧੂ ਅੱਗੇ ਹੀ ਪੰਘਰਿਆ ਤੇ ਡੁਲ੍ਹਿਆ ਪਿਆ ਸੀ, ਹੁਣ ਤਾਂ ਰੱਬੀ ਰੌਆਂ ਤੇ ਅਰਸ਼ੀ ਝਰਨਾਟਾਂ ਨਾਲ ਵਹਿ ਹੀ ਗਿਆ, ਆਪਾ ਆਪੇ ਤੋਂ ਉੱਠ ਸਤਿਗੁਰਾਂ ਦੇ ਆਪੇ ਵਿੱਚ ਮਾਨੋਂ ਸਮਾ ਗਿਆ। ਹਾਂ ਜੀ, ਜ਼ਰਾ ਸਤਿਗੁਰ ਵਲ ਵੇਖਣਾ, ਸੰਤ ਨੂੰ ਆਪ ਹੱਥ ਵਿਚ ਹੱਥ ਪਾਈ ਸਭਾ ਵਿੱਚ ਲਿਆ ਰਹੇ ਹਨ। ਅਨੇਕਾਂ ਹਨ ਸਿੱਖ, ਸੂਰਮੇ, ਦਾਸ, ਪਰ ਕਿਸੇ ਨੂੰ ਇਹ ਕੰਮ ਨਹੀਂ ਸੌਂਪਿਆ। ਦਾਸ ਨਿਵਾਜਣ ਦਾ ਕੰਮ, ਪਿਆਰਿਆਂ ਨੂੰ ਸਤਿਕਾਰਣ ਦਾ ਮਿੱਠਾ ਮਿੱਠਾ ਕੰਮ ਆਪ ਹੀ ਕਰਦੇ ਸ਼ੋਭਦੇ ਹਨ, ਇਹ ਹੀ ਹੈ ਆਪ ਦਾ ਬਿਰਦ। ਪਿਆਰ ਕੁੱਠਿਆ ਦਰ ਢੱਠਿਆਂ ਨੂੰ 'ਕੰਠ ਲਾਵੈ' 'ਕੰਠ ਲਾਵੈ' ਸਾਡੇ ਸੁਆਮੀ ਦਾ ਇਹ ਬਿਰਦ ਹੈ, ਸਦਕੇ ਇਸ ਬਿਰਦ ਦੇ। ਲੈ ਆਏ ਬਿਰਧ ਸਾਧੂ ਨੂੰ, ਗਰੀਬ ਨਿਤਾਣੇ ਸਾਧੂ ਨੂੰ, ਦੀਵਾਨ ਵਿਚ ਆਪ, ਤੇ ਬਿਠਾਇਆ ਆਪਣੇ ਸੱਜੇ ਹੱਥ ਆਪ, ਤੇ ਹੁਣ ਲੱਗੇ ਆਪਣੇ ਅੰਦਰੋਂ ਠੰਢੀਆਂ ਰੌਆਂ ਪਾਉਣ। ਸਨੇ ਸਨੇ ਸਾਧੂ ਦਾ ਦਿਲ ਟਿਕ ਗਿਆ, ਧੀਰਜ ਆ ਗਿਆ, ਸਰੀਰ ਬੀ ਅਡੋਲ ਹੋ ਗਿਆ, ਨਜ਼ਰ ਭਰ ਭਰ ਹੁਣ ਸਤਿਗੁਰ ਦੀ ਮੂਰਤੀ ਤੱਕੀ, ਫੇਰ ਤੱਕੀ, ਚੰਗੀ ਤਰ੍ਹਾਂ ਸੂਰਤ ਤੱਕੀ, ਹੁਣ ਤੱਕੀ ਤੇ ਪਛਾਣ ਹੀ ਲਈ ਤੇ ਪਛਾਣ ਕੀ ਲਈ ? ਓਹ ਤਾਂ ਦੂਰੋਂ ਹੀ ਪਛਾਣੀ ਸੀ ਤੇ ਹੁਣ ਤਾਂ ਜਿਵੇਂ ਪਿਆਸਾ ਪਹਿਲਾ ਕਟੋਰਾ ਇਕੋ ਡੀਕ ਪੀ ਕੇ ਫੇਰ ਘੁੱਟ ਘੁੱਟ ਕਰਕੇ ਸੁਆਦ ਲਾ ਲਾ ਪੀਂਦਾ ਹੈ, ਤਿਵੇਂ ਨੈਣ ਕਟੋਰੇ ਦਰਸ਼ਨ ਦੇ ਘੁੱਟ ਮੁੜ ਮੁੜ ਭਰਦੇ ਪੀਂਦੇ ਹਨ। ਸਤਿਗੁਰ ਜੀ ਨੇ ਡਾਢੇ ਪਿਆਰ ਨਾਲ ਹੁਣ ਪੁੱਛਿਆ—"ਜੀਵਣ ! ਕੁਸ਼ਲ ਹੈ? ਚੰਗੀ ਲੰਘ ਗਈ, ਘਰ ਦੇ ਦੂਤਾਂ ਤਾਂ ਫੇਰ ਨਹੀਂ ਸਤਾਇਆ, ਸਿਮਰਨ ਟੁਰਿਆ ਰਿਹਾ ? ਰਸ ਪੈਂਦਾ ਰਿਹਾ ? ਪ੍ਰੇਮਾ ਭਗਤੀ ਮਿਲਦੀ ਤੇ ਫਲਦੀ ਰਹੀ ?"

ਸਾਧੂ ਜੀਵਣ ਦਾਸ—ਸਦਕੇ, ਏਦਾਂ ਹੀ ਕੂਏ ਸਾਓ 'ਜੀਵਣ'! ਓਦੋਂ ਜਦੋਂ ਮਿਲੇ ਸਾਓ ਬ੍ਰਹਮ ਪੁੱਤ੍ਰਾ ਨਦੀ ਦੇ ਕਿਨਾਰੇ। ਉਹੋ ਅਵਾਜ਼ ਹੈ, ਇਹੋ ਸੱਦ ਸੀ, ਇਹੋ ਅੱਖਰ ਸਨ, 'ਜੀਵਣੁ'। ਓਦੋਂ ਬੀ ਜਦ ਬੁਲਾਂਦੇ ਸਾਓ 'ਜੀਵਣੁ' ਤਾਂ ਲੂੰਈਂ ਝਰਨਾਟ ਪੈਂਦੀ ਸੀ, ਹੁਣ ਵੀ ਉਵੇਂ ਹੀ ਝਰਨ ਛਿੜੀ ਹੈ। ਸਦਕੇ ! ਉਦੋਂ ਨਾਵਾਂ ਜਾਮਾਂ ਸੀ, ਹੁਣ ਦਸਵਾਂ ਪਰ ਸੱਦ ਉਹੋ ਦੀ ਉਹੋ ਹੈ, ਜੋਤਿ ਉਹੋ ਦੀ ਉਹੋ ਹੈ।

ਗੁਰੂ ਜੀ—ਸੁਣਾ ਬਈ ਜੀਵਣੁ ! ਪਿਤਾ ਗੁਰੂ ਜੀ ਦੀ ਕੋਈ ਕਥਾ ਕਹਾਣੀ ?

ਜੀਵਣ—ਸੱਚੇ ਪਾਤਸ਼ਾਹ ! ਜਦੋਂ ਆਸਾਮ ਤਾਰ ਰਹੇ ਸਨ ਤੇ ਧੁਬੜੀ ਡੇਰੇ ਸਨ ਮੈਂ ਤਦੋਂ

---

*ਗਹਿ ਭੁਜ ਬਲ ਤੇ ਤੁਰਤ ਉਠਾਇਓ ॥
ਅਧਿਕ ਸਖਾ ਲਖਿ ਗਲੇ ਲਗਾਇਓ ॥
ਲਿਆਇ ਸਭਾ ਮਹਿੰ ਢਿਗ ਬੈਠਾਰਾ ॥
ਕਰਿ ਆਦਰ ਕੋ ਮ੍ਰਿਦੁਲ ਉਚਾਰਾ ॥ [ਗੁ: ਪ੍ਰ: ਸੂ:

ਦਰਸ਼ਨ ਪਾਏ ਮਨ। ਮੈਂ ਇਕ ਵੱਡੇ ਸੇਠ ਦਾ ਪੁੱਤ੍ਰ ਵੈਰਾਗ ਕਰ ਸਾਧੂ ਹੋ ਦੇਸ਼ ਦੇਸ਼ ਫਿਰ ਰਿਹਾ ਸਾਂ, ਹਠ ਯੋਗ ਦੇ ਸਾਧਨ ਸਾਰੇ ਕਰਦਾ ਸਾਂ, ਪੜ੍ਹਿਆ ਬੀ ਸਾਂ, ਪਰ ਠੰਢ ਨਹੀਂ ਸੀ ਪੈਂਦੀ। ਘੁੰਮਦਾ ਘੁੰਮਦਾ ਜਦ ਮੈਂ ਢਾਕੇ ਪੁੱਜਾ ਤਾਂ ਬੁਲਾਕੀ ਦਾਸ ਆਪ ਦੇ ਘਰ ਦੇ ਪਿਆਰੇ ਭਗਤ ਨੂੰ ਮਿਲਿਆ। ਇਹ ਬੜੇ ਪਿਆਰ ਨਾਲ ਨਾਵੇਂ ਸਤਿਗੁਰਾਂ ਜੀ ਦੀ ਉਡੀਕ ਕਰ ਰਿਹਾ ਸੀ। ਉਹਨਾਂ ਲਈ ਇਕ ਦਲਾਨ ਤਿਆਰ ਕਰਵਾਇਆ, ਇਕ ਪਲੰਘ* ਉਚੇਚਾ ਬਣਵਾਇਆ। ਇਨ੍ਹਾਂ ਦੀ ਮਾਤਾ ਨੇ ਅਪਣੀ ਹੱਥੀਂ ਕੱਤਕੇ, ਰੇਜਾ ਉਣਵਾਕੇ, ਪੁਸ਼ਾਕ ਬਣਵਾਕੇ ਰੱਖੀ ਸੀ ਕਿ ਆਉਣਗੇ ਤਾਂ ਭੇਟ ਕਰਾਂਗੀ। ਇਨ੍ਹਾਂ ਦੀ ਸੰਗਤ ਵਿਚ ਮੈਨੂੰ ਹਠ ਯੋਗ ਦੇ ਰਸਤੇ ਤੋਂ ਉਪਰਾਮਤਾ ਹੋਈ ਤੇ ਭਗਤੀ ਵੱਲ ਪਿਆਰ ਪਿਆ ਤੇ ਮੈਂ ਸਤਿਗੁਰਾਂ ਦੇ ਦਰਸ਼ਨਾਂ ਲਈ ਇਨ੍ਹਾਂ ਤੋਂ ਬੀ ਉਤਾਵਲਾ ਹੋ ਗਿਆ! ਇਹ ਤਾਂ ਢਾਕੇ ਉਡੀਕਦੇ ਰਹੇ ਤੇ ਮੈਂ ਅਨੁਮਾਨ ਲਾਇਆ ਕਿ ਪਹਿਲੇ ਧੁਬੜੀ ਪੁੱਜਣਗੇ, ਸੋ ਮੈਂ ਓਥੇ ਅੱਪੜ ਗਿਆ, ਪਰ ਗੁਰੂ ਜੀ ਪਹਿਲਾਂ ਢਾਕੇ ਅੱਪੜੇ। ਪੂਰਨ ਭਗਤ ਬੁਲਾਕੀ ਦਾਸ ਤੇ ਉਸਦੀ ਬਿੱਧ ਮਾਤਾ ਨੂੰ ਤਾਰਿਆ, ਫੇਰ ਧੁਬੜੀ ਆਏ। ਬੁਲਾਕੀ ਦਾਸ ਨੇ ਮੇਰੇ ਤਿਆਗ, ਵੈਰਾਗ, ਦੁੱਖ, ਕਸ਼ਟ, ਤਪ ਘਾਲਣ ਦਾ ਹਾਲ ਕਹਿਕੇ ਬਿਨੈ ਕਰ ਦਿੱਤੀ ਸੀ ਕਿ ਜੇ ਦਾਤਾ ਜੀ ਚਾਹੁਣ ਤਾਂ ਮਿਹਰ ਦਾ ਛੱਟਾ ਮਾਰ ਦੇਣ। ਧੁਬੜੀ ਮੈਂ ਸਤਿਗੁਰਾਂ ਨੂੰ ਬ੍ਰਹਮ ਪੁੱਤਰਾ ਨਦੀ ਦੇ ਵਹਿੰਦੇ ਤ੍ਰੰਗਾਂ ਦੇ ਕਿਨਾਰ ਐਦਾਂ ਹੀ ਜਾ ਵੇਖਿਆ ਜਿਵੇਂ ਅੱਜ ਆਪਨੂੰ ਤਾਪਤੀ ਨਦੀ ਦੇ ਕਿਨਾਰੇ ਵੇਖ ਰਿਹਾ ਹਾਂ। ਸਤਿਗੁਰ ਜੀ ਨੇ ਮਿਹਰ ਕੀਤੀ, ਇਸ ਕੀਟ ਨੂੰ ਨਾਮ ਦਾਨ ਦਿੱਤਾ। ਮੇਰੀ ਬੁੱਧੀ ਮੋਟੀ, ਮਨ ਮੈਲਾ ਤੇ ਸ਼ਰੀਰ ਕਰੜਾ ਜਿਹਾ ਸੀ, ਪਰ ਆਪ ਨੇ ਮੇਰੇ ਅੰਦਰ ਨਾਮ ਪ੍ਰੋ ਹੀ ਦਿੱਤਾ। ਜਿੰਨਾਂ ਚਿਰ ਮਹਾਰਾਜਾ ਅਸਾਮ ਰਹੇ, ਮੈਂ ਨਾਲ ਰਿਹਾ ਤੇ ਦਰਸ਼ਨ ਸਤਿਸੰਗ ਦਾ ਲਾਹਾ ਲੈਂਦਾ ਰਿਹਾ। ਜਦ ਆਪ ਵਿਦਾ ਹੋਣ ਲੱਗੇ ਤਾਂ ਮੈਨੂੰ ਹੁਕਮ ਹੋਇਆ ਕਿ ਏਥੋਂ ਚਲੇ ਜਾਓ, ਦੱਖਣ ਦੇਸ਼ ਕਿਤੇ ਇਕਾਂਤ ਡੇਰਾ ਜਾ ਲਾਓ, ਬਦਗੀ ਕਰ। ਮੈਂ ਬਿਨੈ ਕੀਤੀ: ਪਾਤਸ਼ਾਹ! ਆਪਦੇ ਸਿਖ ਸਭ ਗ੍ਰਿਹਸਤੀ ਹਨ, ਮੈਂ ਅਤੀਤ ਹਾਂ, ਹੁਕਮ ਹੋਵੇ ਤਾਂ ਮੈਂ ਬੀ ਗ੍ਰਿਹਸਤ ਕਰਾਂ? ਸਾਹਿਬ ਬੋਲੇ: "ਚਿੱਤ ਕਰਦਾ ਹੈ?" ਦਾਸ ਨੇ ਬਿਨੈ ਕੀਤੀ: "ਨਹੀਂ ਪਾਤਸ਼ਾਹ! ਕੇਵਲ ਇਸ ਲਈ ਪੁੱਛਦਾ ਹਾਂ ਕਿ ਜੇ ਸ਼੍ਰੀ ਜੀ ਦੀ ਵਿਸ਼ੇਸ਼ ਖੁਸ਼ੀ ਗ੍ਰਿਹਸਤ ਉੱਤੇ ਹੈ ਤਾਂ ਦਾਸ ਨੂੰ ਅਤੀਤ ਰਹਿਣ ਦਾ ਹਠ ਨਹੀਂ। ਹੋਰ ਜੀ ਸੁਭਾਵ ਇਕੱਲਿਆਂ ਰਹਿਣ ਦਾ ਪੱਕ ਚੁਕਾ ਹੈ, ਗ੍ਰਿਹਸਤ ਨਿਭਣਾ ਕਠਨ ਦਿੱਸਦਾ ਹੈ, ਪਰ ਜੇ ਹੁਕਮ ਹੋਵੇ ਤਾਂ ਦਾਸ ਦੇ ਸਿਰ ਮੱਥੇ ਉੱਤੇ ਹੈ।" ਤਦ ਦਾਤਾ ਜੀ ਬੋਲੇ:—ਭਾਈ ਗ੍ਰਿਹਸਤ ਵਿਚ ਰਹਿਕੇ ਭਜਨ ਕਰਨਾ ਕਿਲ੍ਹੇ ਦੀ ਲੜਾਈ ਹੈ, ਅਤੀਤਤਾਈ ਵਿਚ ਨਿਭਣਾ ਕਠਨ ਹੈ। ਹੋਰ ਮੁੱਖ ਗੱਲ ਸਾਈਂ ਦਾ ਸਿਮਰਨ ਅਰਥਾਤ ਉਸ ਦੇ ਚਰਨਾਂ ਨਾਲ ਨੇਹੁੰ ਹੈ। 'ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ॥' 'ਜਿਸ ਹਾਲ ਜੋ ਰਹੇ ਸੋਈ ਧੰਨ ਹੈ! ਜੇ ਵਾਹਿਗੁਰੂ ਨਾਲ ਨਿਹੁੰ ਹੈ ਤਾਂ 'ਇਸ ਹੀ ਮਹਿ ਜਿਸ ਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ॥' ਦੁਖ ਦੁਹਾਂ ਦਸ਼ਾਂ ਵਿਚ ਹਨ:—

> ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ॥ ਬਹੁ ਬਿਧਿ ਬੇਦ ਪਾਠ ਸਭਿ ਸੋਧਾ॥ ਦੇਹੀ ਮਹਿ ਜੋ ਰਹੈ ਅਲਿਪਤਾ ਤਿਸ ਜਨਕੀ ਪੂਰਨ ਘਾਲੀਐ॥

ਸੋ ਨੇਹੁੰ ਮੁੱਖ ਹੈ। ਤੁਸਾਂ ਲਈ ਇਹ ਆਗਯਾ ਹੈ—

> ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ॥ ਬੈਰਾਗੀ ਬੰਧਨੁ ਕਰੈ ਤਾਕੋ ਬਡੋ ਅਭਾਗੁ॥ ੨੪੩॥ [ਸ: ਕ:

ਤੂੰ ਬੰਦਗੀ ਕਰ, ਸਿਮਰਨ ਕਰ, ਤੇਰੇ ਵਿਕਾਰ ਖੈ ਹੋਏ। ਗ੍ਰਿਹਸਤ ਵਿਚ ਸੁਖ ਤੇ ਨਿਭਾਉ ਸਿਮਰਨ ਦਾ ਵਿਸ਼ੇਸ਼ ਹੈ, ਪਰ ਸਿੱਖਾ, ਸਾਧਾ! ਤੇਰੇ ਲਈ ਇਹੋ ਸ੍ਰੇਸ਼ਟ ਹੈ, ਤੇਰਾ ਸੁਭਾਉ ਨਿਰਵਿਰਤੀ ਵਿਚ ਰਹਿਣ ਦਾ ਪੱਕ ਚੁਕਾ ਹੈ, ਗ੍ਰਿਹਸਤ ਤੈਨੂੰ ਔਖਾ ਲੱਗੇਗਾ। ਮੂਲ ਗਲ ਨੂੰ ਤੂੰ ਸਮਝਦਾ ਹੀ ਹੈਂ, ਵੇਖ ਆਦਿ ਪਾਤਸ਼ਾਹ ਜੀ ਕੀ ਫੁਰਮਾਉਂਦੇ ਹਨ:—

> ਸੁਰਤੀ ਕੈ ਮਾਰਗਿ ਚਲਿਕੈ ਉਲਟੀ ਨਦਰਿ ਪ੍ਰਗਾਸੀ॥ ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ ਗਿਰਹੀ ਕਉਨੁ ਉਦਾਸੀ॥ ੩॥ ਜਿਸ

---

*ਇਹ ਪਲੰਘ ਹੁਣ ਤੱਕ ਢਾਕੇ ਵਿਚ ਸੁਣੀਂਦਾ ਹੈ ਕਿ ਸਤਿਕਾਰ ਨਾਲ ਰੱਖਿਆ ਪਿਆ ਹੈ।

ਇਸ ਖਿਲਾਫੇ ਇਕ ਰਮਣੀਕ ਥਾਵੇਂ ਨਦੀ ਦੇ ਕੰਢੇ ਇਕ ਬੈਰਾਗੀ ਸਾਧੂ ਦਾ ਆਸ਼੍ਰਮ ਸੀ। ਚਾਰ ਚੁਫੇਰੇ ਵਾੜਾ ਵਲਿਆ ਸੀ ਤੇ ਅੰਦਰ ਸੁੰਦਰ ਬਗੀਚਾ ਸੀ। ਫਲਦਾਰ ਤੇ ਫੁਲਦਾਰ ਬੂਟੇ ਤੇ ਵੇਲਾਂ ਲਹਿ ਲਹਿ ਕਰ ਰਹੇ ਸੇ। ਇਕ ਪਾਸੇ ਇਕ ਖੁਲ੍ਹਾ ਮੈਦਾਨ ਸੀ, ਵਿਚ ਇਕ ਕੁਟੀਆ ਸੀ। ਇਸ ਦੇ ਅੰਦਰ ਇਕ ਬੜਾ ਵੱਡਾ ਪਲੰਘ ਦੰਦ ਖੰਦ ਦੇ ਪਾਵਿਆਂ ਵਾਲਾ ਪੜਾਵਿਆਂ ਤੇ ਬੀੜਿਆ ਡੱਠਾ ਰਹਿੰਦਾ ਸੀ, ਜਿਸ ਪਰ ਸੁੰਦਰ ਸੇਜਾ ਵਿਛੀ ਰਹਿੰਦੀ ਸੀ। ਆਸ਼੍ਰਮਵਿਚ ਬੱਕਰੀਆਂ ਰੱਖੀਆਂ ਹੋਈਆਂ ਸਨ ਜੋਸਾਧੂਆਂਨੂੰਦੁਧ ਦਾ ਸੁਖ ਦੇਂਦੀਆਂ ਸਨ। ਕਈ ਇਕ ਜਗਿਆਸੂ ਬੀ ਸਿੱਖਿਆ ਪਾਉਣ ਵਾਲੇ ਇਸ ਉਪਬਨ ਵਿਚ ਆਪੋ ਆਪਣੀਆਂ ਤ੍ਰਿਣ ਕੁਟੀਆਂ ਪਾਕੇ ਰਹਿੰਦੇ ਸੇ। ਇਹਕੁਛਵਿੱਦਯਾ ਪੜ੍ਹਦੇਸੇ,ਪਰ ਵਿਸ਼ੇਸ਼ ਜੋਗਮਾਰਗ ਦੀ ਤੰਤ੍ਰ ਵਿੱਦਯਾ ਦੇ ਅਭਿਆਸ ਸਿਖਦੇ ਸੇ।

ਬਗੀਚੇ ਦੇ ਅੰਦਰ ਕਦਮ ਰਖਣ ਲਗਿਆਂ ਤਾਂ ਇਹ ਡੇਰਾ ਸ਼ੈਵ ਜਾਪਦਾ ਸੀ। ਦਰਵਾਜ਼ੇ ਦੇ ਬਾਹਰ ਵਾਰ ਤ੍ਰਿਸੂਲ ਗੱਡੀ ਸੀ ਅਤੇ ਸਿਰੇ ਤੇ ਇਕ ਖੋਪਰੀ ਜਿਹੀ ਲਟਕਦੀ ਦਿੱਸਦੀ ਸੀ। ਅੰਦਰ ਜਾਓ ਤਾਂ ਇਕ ਥੜੇ ਪਰ ਕੁਛ ਸੰਖ ਚੱਕ੍ਰਾਕਾਰ ਬੀੜ ਰਖੇ ਸੇ। ਕੁਛ ਅੱਗੇ ਜਾਕੇ ਪੱਥਰ ਦੀ ਗਊ ਦੀ ਮੂਰਤੀ ਧਰੀ ਸੀ। ਇਕ ਥਾਵੇਂ ਦੇਵੀ ਸ਼ਿਲਾ ਦੀ ਬਣੀ ਪਈ ਸੀ। ਇਕ ਗੁੰਬਜ਼ਦਾਰ ਚਬੂਤਰਾ ਸੀ, ਏਥੇ ਕ੍ਰਿਸ਼ਨ ਮੂਰਤੀ ਸੀ, ਪਰ ਐਨ ਕੁਟੀਆ ਦੇ ਅਗੇ ਰਾਮ ਤੀਰ ਚਲਾ ਰਹੇ ਦਾ ਚਿੰਨ੍ਹ ਮਾਤ੍ਰ ਦਿੱਸਦਾ ਸੀ। ਕੁਟੀ ਦੇ ਉਤੇ ਸੰਖ, ਤੀਰ, ਰੁਦਰਾਖ ਦੀਆਂ ਮਾਲਾਂ, ਬਿੱਲਾਂ ਦੇ ਪ੍ਰੋਤੇ ਹਾਰ, ਤੁਲਸੀ ਦੀ ਮਾਲਾ ਤੇ ਤਾਜ਼ੇ ਫੁਲਾਂ ਦੇ ਸਿਹਰੇ ਲਟਕ ਰਹੇ ਸੇ। ਇਕ ਗਨੇਸ਼ ਤੇ ਇਕ ਸ਼ੇਰ ਦਾ ਆਕਾਰ ਕੰਧ ਉਤੇ ਸੰਧੂਰ ਨਾਲ ਵਾਹਿਆ ਹੋਇਆ ਸੀ,ਮਾਨੋਂ ਸਹਿਮ ਤੇ ਟਿਕਾਉ ਦੇ ਮਿਸ਼੍ਰਤ ਸਾਮਾਨ ਰਚ ਰਖੇ ਸੇ। ਕੁਟੀ ਤੇ ਬਗੀਚਾ ਸੁਹਣੇ ਸੇ, ਪਰ ਅੰਦਰ ਗਿਆਂ ਸੁਰਤ ਉਤੇ ਖੇੜੇ ਦਾ ਅਸਰ ਨਹੀਂ ਸੀ ਪੈਂਦਾ। ਆਸ਼੍ਰਮ ਇਹ ਬੈਰਾਗੀਆਂ ਦਾ ਸੀ, ਪਰ ਚਿੰਨ੍ਹ ਸਾਰੇ ਖਿਚੜੀ ਵਾਂਗੂ ਰਲੇ ਮਿਲੇ ਸੇ।

ਦਿਨ ਚੜ੍ਹ ਆਇਆ, ਦੁਪਹਿਰਾਂ ਹੋ ਗਈਆਂ। ਸਾਵਨ ਭਾਦਰੋਂ ਦੀ ਰੁਤ ਹੈ, ਧੁੱਪ ਡਾਢੀ ਚੁਭ ਰਹੀ ਹੈ। ਆਸ਼੍ਰਮ ਦੇ ਸਾਧੂ ਭੋਜਨ ਤਿਆਰ ਕਰ ਚੁਕੇ ਸਨ, ਸ੍ਵਾਮੀ ਜੀ ਦੀ ਉਡੀਕ ਵਿਚ ਸਨ ਕਿ ਆਉਣ ਤਾਂ ਭੋਜਨ ਪਾਉਣ ਪਰ ਉਹ ਅੱਜ ਸਵੇਰ ਦੇ ਗਏ ਮੁੜੇ ਨਹੀਂ। ਭੁਖੇ ਸਾਧ ਰਾਹਾਂ ਤੱਕ ਰਹੇ ਹਨ। ਇੰਨੇ ਨੂੰ ਕੁਛ ਧੂੜ ਉਡੀ, ਕੋਈ ਦੂਰੋਂ ਆਸ਼੍ਰਮ ਵੱਲ ਆਉਂਦੇ ਦਿੱਸੇ। ਟਾਪਾਂ ਦੀ ਆਵਾਜ਼ਆਈ, ਪਲੋ-ਪਲੀ ਵਿਚ ਇਕ ਮਹਾਂ ਤੇਜੱਸ੍ਵੀ ਮਹਾਂ ਬਲੀ ਪ੍ਰਤਾਪ ਸ਼ੀਲ ਮਹਾਂ ਪੁਰਸ਼ ਘੋੜੇ ਤੇ ਚੜ੍ਹੇ ਆ ਗਏ, ਦਸ ਪੰਜ ਜੋਧੇ ਨਾਲ ਘੋੜਿਆਂ ਤੇ ਸਵਾਰ ਸਨ, ਏਕਾ ਏਕੀ ਆਸ਼੍ਰਮ ਦੇ ਅੰਦਰ ਆ ਗਏ। ਸਾਧੂ ਸਹਿਮ ਗਏ, ਕੁਛ ਅਸਚਰਜ ਹੋ ਗਏ, ਪਰ ਕੁਛ ਧੂਹ ਬੀ ਪਈ, ਬੇਵਸੇ ਸਿਰ ਝੁਕ ਗਏ ਤੇ ਅਦਬ ਨਾਲ ਖੜੇ ਹੋ ਗਏ।

ਮਹਾਂ ਬਲੀ–ਸਾਧੂ ਜਨੋਂ! ਤੁਮਾਰਾ ਆਚਾਰਯ ਕਹਾਂ ਹੈ?

ਸਾਧ–ਜੀ ਕਹੀਂ ਬਨ ਮੇਂ ਸਮਾਧੀ ਲਗਾਏ ਬੈਠੇ ਹੋਂਗੇ!

ਮਹਾਂ ਬਲੀ–ਹਮ ਆਪ ਕੇ ਆਸ਼੍ਰਮ ਆਏ ਹੈਂ, ਖੁਧਯਾ ਲਗ ਰਹੀ ਹੈ ਭੋਜਨ ਛਕਾਓ?

ਸਾਧੂ–ਜੀ ਭੋਜਨ ਤੋਂ ਤਿਆਰ ਹੈ, ਪਰੰਚ ਸ੍ਵਾਮੀ ਜੀ ਨਹੀਂ ਆਏ, ਆਪ ਅਚੇਂ ਤੋ ਪਾਛਲ ਕਿਸੂ ਕੋ ਮਿਲੇ।

ਮਹਾਂ ਬਲੀ–ਸ੍ਵਾਮੀ ਜੀ ਕੇ ਮਿਲਨੇ ਆਇਓਂ ਕੋ ਤੋ ਖਿਲਾ ਦੋ।

ਸਾਧੂ–ਐਸਾ ਹੋਣਾ ਹਮਾਰੇ ਅਧੀਨ ਨਹੀਂ।

ਮਹਾਂ ਬਲੀ (ਆਪਣੇ ਜੋਧਿਆਂ ਨੂੰ)–ਰਾਮਸਿੰਘ! ਪ੍ਰਸ਼ਾਦ ਤਿਆਰ ਕਰੋ।

ਮਹਾਂਬਲੀ ਜੀ ਅੱਗੇ ਵਧੇ, ਘੋੜੇ ਤੋਂ ਉਤਰੇ; ਇਕ ਨਾਲ ਵਾਲੇ ਪ੍ਰੇਮੀ ਨੇ ਘੋੜਾ ਰੁੱਖ ਨਾਲ ਬੱਧਾ, ਆਪ ਕੁਟੀ ਦੇ ਅੰਦਰ ਲੰਘਗਏ ਤੇ ਪਲੰਘ ਉਤੇਜਾਕੇਬੈਠ ਗਏ।ਬਾਕੀ ਦੇ ਸਾਥੀ ਬਗੀਚੇ ਵਿਚ ਫਿਰ ਨਿਕਲੇ, ਦੋਹ ਕੁ ਨੇ ਫਲ ਲੱਭ ਲਿਆਂਦੇ। ਦੋ ਸਿੰਘਾਂ ਨੇ ਸਨ-ਰੀਆਂਵਿਚੋਂ ਲੱਭਕੇ ਇਕਬਕਰੇਦਾਸ਼ਿਕਾਰ ਕੀਤਾਤੇ ਦੇਖਦੇਹੀ ਦੇਖਦੇ ਪ੍ਰਸ਼ਾਦਤਿਆਰਕਰ ਲਿਆ।ਅੰਦਰ ਖਬਰ ਦਿਤੀ, ਇਕ ਸੁਹਣਾ ਥਾਂ ਸਾਫ ਕੀਤਾ ਗਿਆ ਤੇ ਓਥੇ ਮਹਾਂਬਲੀ ਜੀ ਆ ਬੈਠੇ। ਨਾਲ ਸਾਥੀਆਂ ਨੂੰ ਬਿਠਾ ਲਿਆ ਤੇ ਸਾਰਿਆਂ ਨੇ ਪ੍ਰਸ਼ਾਦ ਛਕ

ਲਿਆ। ਪ੍ਰਸ਼ਾਦੇ ਛਕ ਕੇ ਆਪ ਤਾਂ ਪਲੰਘ ਤੇ ਸਿਰਾਜ ਗਏ, ਦੋ ਕੁ ਜਣੇ ਆਪ ਦੇ ਚਰਨ ਚਾਪਨ ਲੱਗੇ। ਕੁਛ ਨੇ ਘੋੜਿਆਂ ਨੂੰ ਪੱਠੇ ਪਾਏ ਤੇ ਹੋਰ ਕੰਮੀ ਲਗ ਗਏ।

ਆਸ਼੍ਰਮ ਦੇ ਸਾਧੂ ਵੇਖ ਵੇਖਕੇ ਅਸਚਰਜ ਹੋ ਰਹੇ ਸੇ, ਬੈਰਾਗੀ ਦਾ ਆਸ਼੍ਰਮ, ਮਹਾਂ ਵੈਸ਼ਨਵ ਅਸਥਾਨ ! ਇੱਥੇ ਮਾਸ ਰਿੱਧਾ ਤੇ ਖਾਧਾ ਗਿਆ। ਪਰ ਡਰੇ ਹੋਏ ਇੰਨੇ ਸਨ ਕਿ ਬੋਲੇ ਕੁਝ ਨਾ। ਫਿਰ ਆਪਣੇ ਸੁਆਮੀ ਦੇ ਪਲੰਘ ਉੱਤੇ ਦੂਏ ਦਾ ਬਿਸਰਾਮ, ਇਹ ਬੀ ਗੱਲ ਭਾਈ ਜਾਣ ਵਾਲੀ ਨਹੀਂ ਸੀ, ਕੁਝ ਚਿਰ ਕਿਚਕਚਾ ਕੇ ਦੋ ਜਣੇ ਚਲੇ ਗਏ ਤੇ ਜਾ ਆਪਣੇ ਸੁਆਮੀ 'ਮਾਧੋ ਦਾਸ' ਨੂੰ ਬਨ ਵਿਚ ਲੱਭਾ ਤੇ ਸਾਰੀ ਵਿਥਿਆ ਦੱਸੀ। ਉਹ ਸੁਣਕੇ ਨੀਲਾ ਪੀਲਾ ਹੋਣ ਲਗਾ। "ਅੱਛਾ ਦਿਖਾਵੇਂ ਬੱਕਰਾ ਮਾਰਨੇ ਕਾ ਸੁਆਦ" ! ਇਹ ਕਹਿਕੇ ਖੜਾ ਹੋ ਗਿਆ, ਸਿਰ ਅਸਮਾਨ ਵੱਲ ਚੱਕਿਆ ਗਿਆ ਤੇ ਅੱਖਾਂ ਤ੍ਰਾਟਕ ਬੰਨ੍ਹ ਖਲੋਤੀਆਂ, ਕੁਛ ਅਵਾਜ਼ ਬੀ ਆਵੇ; ਪਰ ਸਮਝੀਵੇ ਕੁਝ ਨਾ।

ਉਧਰ ਮਹਾਂ ਬਲੀ ਜੀ ਦੇ ਪੈਰ ਦੱਬਣ ਵਾਲੇ ਪ੍ਰੇਮੀ ਇਕ ਨੇ ਕਿਹਾ: 'ਪਾਤਸ਼ਾਹ ! ਭੁਚਾਲ ਤਾਂ ਨਹੀਂ ਆਇਆ, ਪਲੇ ਪਲੇ ਪਲੰਘ ਕੁਛ ਹਿਲਦਾ ਜਾਪਦਾ ਹੈ ?'

ਮਹਾਂ ਬਲੀ–ਭੁਚਾਲ ਨਹੀਂ, ਸਾਧੂ ਜੀ ਪਲੰਘ ਉਲਟਾਉਣ ਦਾ ਜ਼ੋਰ ਲਾ ਰਹੇ ਹਨ।

ਪ੍ਰੇਮੀ–ਕਿਵੇਂ ?

ਮਹਾਂ ਬਲੀ—ਉਹ ਮਨ ਦੀ ਇਕਾਗ੍ਰਤਾ ਦਾ ਅਭਿਆਸੀ ਹੈ। ਇਕਾਗ੍ਰ ਮਨ ਜੇ ਵਾਹਿਗੁਰੂ ਵਿੱਚ ਨਾ ਜੁੜੇ ਤੇ ਪਦਾਰਥਾਂ ਪਰ ਜੁੜੇ ਤਾਂ ਇਕ ਖਾਸ ਹੱਦ ਤੱਕ ਵਾਸ਼ਨਾਂ ਤ੍ਰਿਸ਼ਨਾਂ ਦੀ ਪੂਰਨਤਾ ਹੁੰਦੀ ਹੈ। ਸੋ ਉਹ ਇਕਾਗ੍ਰ ਚਿਤ ਹੋਕੇ ਪਹਿਲਾਂ ਇਹ ਜ਼ੋਰ ਪਲੰਘ ਦੇ ਉਲਟਾਉਣ ਦਾ ਲਾਉਂਦਾ ਰਿਹਾ ਹੈ, ਹੁਣ ਉਹ ਕੁਝ ਕਰ ਰਿਹਾ ਹੈ, ਜਿਸ ਨੂੰ ਜਾਦੂਗਰੀਦੇ ਨਾਮ ਨਾਲ ਲੋਕੀਂ ਯਾਦ ਕਰਦੇ ਹਨ। ਦੁਨੀਆਂ ਵਿੱਚ ਚੰਗੀਆਂ ਮੰਦੀਆਂ ਅਨੰਤ ਸ਼ਕਤੀਆਂ ਤੇ ਵਜਕਤੀਆਂ ਦ੍ਰਿਸ਼ ਅਦ੍ਰਿਸ਼ ਹਨ, ਉਹ ਹੁਣ ਆਪ-ਣੀਆਂ ਸਾਧੀਆਂ ਬਲਵਾਨ ਤਾਕਤਾਂ ਨੂੰ ਇਸ ਪਾਸੇ ਲਾ ਰਿਹਾ ਹੈ।

ਇੰਨੇ ਨੂੰ ਪਲਘ ਨੂੰ ਫੇਰ ਹਲੂਣਾ ਆਇਆ। ਪ੍ਰੇਮੀ ਫੇਰ ਬੋਲੇ: 'ਜੀ ਇਹ ਫੇਰ ਹਿੱਲਿਆ ਜੇ ?'

ਮਹਾਂ ਬਲੀ ਜੀ–ਫਿਕਰ ਨਾ ਕਰੋ, ਪਲੰਘ ਡਿਗਦਾ ਨਹੀਂ, ਪਰਮੇਸ਼ੁਰ ਪਰ ਭਰੋਸੇ ਵਾਲੇ ਤੇ ਨਾਮਰਸੀਆਂ ਨੂੰ ਆਪਣੇ ਅੰਦਰ ਆਪਣੇ ਧਿਆਨ ਵਿਚ ਟਿਕ ਕੇ ਅਭੈ ਬੈਠ ਜਾਣਾ ਚਾਹੀਏ, ਉਸ ਪਰ ਕੋਈ ਵਾਰ ਨਹੀਂ ਚਲ ਸਕਦਾ, ਉਸਦਾ ਅਡੋਲ ਤੇ ਅਹਿੱਲ ਟਿਕਾਉ ਹੀ ਬੱਸ ਹੈ।

ਪ੍ਰੇਮੀ–ਫੇਰ ਜੀ ਹੁਣ ਕੀ ਹੋਵੇਗਾ ? ਪਲੰਘ ਫੇਰ ਹਿਲਦਾ ਹੈ।

ਮਹਾਂ ਬਲੀ ਨੇ ਇਕ ਤੀਰ ਉਠਾ ਕੇ ਪਲੰਘ ਤੇ ਰੱਖਕੇ ਜ਼ਰਾ ਦਬਾ ਦਿੱਤਾ,ਤੇ ਕਿਹਾ:–ਹੁਣਹਿੱਲੇਗਾ ਬੀ ਨਹੀਂ, ਹਿਲਾਉਣ ਵਾਲਾ ਜ਼ੋਰ ਲਾ ਲਾਕੇ ਆਪ ਹੁੱਟ ਜਾਏਗਾ ! ਉਸ ਦੇ ਬਲ ਦਾ ਅਕਾਰਥ ਲੱਗਣਾ ਤੇ ਕਾਮਯਾਬੀ ਨਾ ਹੋਣੀ ਆਪੇ ਹੀ ਉਸਦੇ ਲਈ ਕਮਜ਼ੋਰੀ ਤੇ ਮਨ ਦੀ ਹਾਲਤ ਪੈਦਾ ਕਰੇਗਾ। ਮਾੜੇ ਕੰਮ ਅੰਤ ਕਰਨ ਹਾਰ ਨੂੰ ਥਕਾ ਦੇਂਦੇ ਹਨ !

ਹੁਣ ਆਪ ਬਿਰਾਜ ਰਹੇ, ਫੇਰ ਪਲੰਘ ਨਹੀਂ ਹਿੱਲਿਆ। ਕੁਝ ਸਮਾਂ ਬੀਤਿਆ ਤਾਂ ਬਾਹਰੋਂ ਕੁਝ ਰੌਲਾ ਸੁਣਾਈ ਦਿੱਤਾ। ਸਾਧੂ ਜੀ ਆ ਗਏ ਸੇ ਤੇ ਆਸ਼੍ਰਮ ਦੇ ਬੰਦੇ ਫਰਯਾਦਾਂ ਕਰ ਰਹੇ ਸੇ, ਤੇ ਉਹ ਕਹਿ ਰਿਹਾ ਸੀ: "ਅੱਗੇ ਤਾਂ ਕੋਈ ਨਹੀਂ ਸੀ ਕਦੇ ਟਿਕਿਆ ਜੋ ਆਇਆ ਮੂੰਹ ਦੀ ਖਾਕੇ ਗਿਆ ਹੈ, ਇਹ ਰਤਾ ਕੋਈ ਤਕੜਾ ਹੈ, ਪਰ ਹੱਛਾ ਹੁਣੇ ਲੈਂਦੇ ਹਾਂ।" ਇਹ ਕਹਿਕੇ ਅੱਗੇ ਵਧਿਆ, ਕੁਟੀ ਦੇ ਨੇੜੇ ਜਾਕੇ ਬਾਹਰ ਠਿਠੰਬਰ ਗਿਆ। ਕੀ ਵੇਖਦਾ ਹੈ ਕਿ ਪਲੰਘ ਦੇ ਸਿਰ੍ਹਾਂਦੀ ਤੇ ਪੁਆਂਦੀ ਇਕ ਇਕ ਜਥੇ ਵਾਲਾ ਆਦਮੀ ਭੁੰਜੇ ਬੈਠਾ ਹੈ ਮੂੰਹ ਕੁਟੀ ਦੇ ਬਾਹਰ ਪਾਸੇ ਦੇ ਰੁਖ਼ ਵੱਨੇ ਹਨ ਤੇ ਚੌਕੜ ਮਾਰੇ ਅਡੋਲਬੈਠੇ ਹਨ।ਪਲੰਘ ਦੇ ਉਤੇ ਵਿਚਕਾਰੇ ਇਕ ਮਹਾਨਤੇਜੱਸੀ ਜੀ ਬੈਠੇ ਹਨ,ਨੈਣ ਬੰਦਹਨ,ਦੋਇ ਹੱਥ ਪੱਟਾਂ'ਤੇ ਧਰੇ ਹਨ, ਸਰੀਰ ਕੱਸਿਆਹੋਇਆ ਤੇ ਅਡੋਲ ਹੈ, ਮੱਥੇ ਤੇ ਜਗਮਗਾਹਟ ਹੈ, ਕੋਈ ਵੱਟ ਨਹੀਂ ਪਿਆ ਹੋਇਆ. ਮਾਨੋਂ ਨੈਣ ਤੇ ਬੁਲ੍ਹ ਮਿਟੇ ਹੋਏ ਪਰ-ਇਕ ਖੇੜੇ ਦਾ ਰੰਗ ਜੰਮ ਰਿਹਾ ਹੈ। ਸਾਧੂ ਹੁਣ ਉੱਥੇ ਹੀ ਖੜਾ ਹੋ ਗਿਆ, ਨੈਣਾਂ ਨੂੰ ਪਲੰਘ ਤੇ ਬੈਠੀ ਸੂਰਤ ਤੇ ਗੱਡ ਦਿੱਤਾ, ਦੰਦਾਂ ਨਾਲ ਦੰਦ ਜੁੜ

ਗਏ, ਜੀਭ ਦਾ ਸਿਰਾ ਵਿੱਚ ਆ ਟਿਕਿਆ, ਗਿੱਚੀ ਆਕੜ ਗਈ, ਨੈਣ ਹਿੱਲਣਾ ਭੁੱਲ ਗਏ, ਇਨ੍ਹਾਂ ਵਿਚ ਇਕ ਲਾਲੀ ਤੇ ਕਹਿਰ ਦਾ ਰੰਗ ਫਿਰਗਿਆ, ਭਵਾਂ ਕਮਾਨ ਚੜ੍ਹ ਗਈਆਂ, ਭਵਾਂ ਦੇ ਵਿਚਕਾਰ ਵੱਟ ਵਿਰ ਗਿਆ।ਇਹ ਮੂਰਤੀ ਬਣ ਕੇ ਸਾਧੂ ਦੇਰ ਤੱਕ ਖੜਾ ਰਿਹਾ,ਜਗਿਆਸੂ ਬੀ ਸਾਰੇ ਮਗਰ ਸਫ ਬੰਨ੍ਹ ਖਲੋਤੇ; ਜਿਵੇਂ ਸੁਆਮੀ ਸੀ ਤਿਵੇਂ ਉਹ ਭੀ ਨਜ਼ਰਾਂ ਬੰਨ੍ਹ ਖਲੋਤੇ। ਮਹਾਂ ਬਲੀ ਜੀ ਦੇ ਬਾਕੀ ਸਾਥੀ ਹੁਣ ਵਿਹਲੇ ਹੋਕੇ ਜੋ ਆਏ ਤਾਂ ਇਹ ਕੌਤਕ ਤੱਕਕੇ ਖੜੇ ਰੋ ਗਏ,ਉਹ ਘਬਰਾਏ ਨਹੀਂ, ਹੱਸਕੇ ਤਮਾਸ਼ਾ ਦੇਖਣ ਖੜੇ ਗਏ । ਉਹ ਜਾਣਦੇ ਸੀ ਕਿ ਮਹਾਂ ਬਲੀ ਜੀ ਸੁਤੇ ਸ਼ਕਤੀਮਾਨ ਹਨ, ਉਨ੍ਹਾਂ ਤੇ ਕੋਈ ਤ੍ਰਾਟਕ ਸ਼ਕਤੀ ਅਸਰ ਨਹੀਂ ਕਰੇਗੀ; ਭਾਵੇਂ ਸਾਧੂ ਅੱਖਾਂ ਜਮਾਈ ਉਨ੍ਹਾਂ ਨੂੰ ਵਸੀਕਰਨ ਦਾ ਅੰਤ੍ਰੀਵ ਜ਼ੋਰ ਲਾ ਰਿਹਾ ਹੈ, ਪਰ ਪੇਸ਼ ਨਹੀਂ ਜਾਣੀ।

ਕੋਈ ਤ੍ਰੈ ਕੁ ਘੜੀਆਂ ਇਸ ਤਰ੍ਹਾਂ ਬੀਤੀਆਂ ਹੋਣਗੀਆਂ ਕਿ ਸਾਧੂ ਦੇ ਜਗਯਾਸੂ ਇਕ ਇਕ ਕਰਕੇ ਅੱਖਾਂ ਮੀਟਦੇ, ਬੈਠਦੇ, ਨਿਉਂਦੇ, ਡਿੱਗਦੇ ਲੰਮੇ ਪੈਂਦੇ ਗਏ, ਅੰਤ ਸੁਆਮੀ ਜੀ ਆਪ ਬੀ ਧੜ ਕਰਕੇ ਢੱਠੇ, ਜਿਵੇਂ ਕੋਈ ਦੇਉ ਢਹਿੰਦਾ ਹੈ। ਅੱਖਾਂ ਉੱਪਰ ਨੂੰ ਚੜ੍ਹ ਗਈਆਂ,ਚਿਹਰਾ ਕਾਲਾ ਪੈ ਗਿਆ ਤੇ ਮੂੰਹ ਵਿਚੋਂ ਕੁਝ ਝੱਗ ਪਲਟ ਆਈ ਤੇ ਲੰਮੇਂ ਲੰਮੇਂ ਸਾਹ ਲੈਣ ਲੱਗ ਗਿਆ । ਮਹਾਂ ਬਲੀ ਦੇ ਨਾਲ ਦੇ ਜੋਧੇ, ਜੋ ਤਮਾਸ਼ਾ ਵੇਖਦੇ ਸੇ, ਪਹਿਲਾਂ ਤਾਂ ਹੱਸ ਪਏ ਤੇ ਇਕ ਮਿਲਵੀਂ ਅਵਾਜ਼ ਜ਼ੋਰ ਦੀ ਨਾਲ ਬੋਲੇ :—

"ਸਤਿ ਸ੍ਰੀ ਅਕਾਲ !'

ਪਰ ਫੇਰ ਉਨ੍ਹਾਂ ਨੇ ਅੱਗੇ ਹੋ ਕੇ ਸਾਧੂ ਨੂੰ ਚਾ ਲਿਆ, ਇਕ ਨੇ ਸਿਰ ਆਪਣੇ ਪੱਟਾਂ ਤੇ ਲਿਆ ਤੇ ਕਪਾਲ ਵਿਚ ਉਂਗਲਾਂ ਨਾਲ ਸਹਿਲਾਉਣਾ ਸ਼ੁਰੂ ਕੀਤਾ,ਦੋ ਜਣਿਆਂ ਨੇ ਤਲੀਆਂ ਝੱਸਣੀਆਂ ਆਰੰਭ ਦਿੱਤੀਆਂ, ਇਕ ਨੇ ਪਿੰਡਲੀਆਂ ਦਬਾਈਆਂ, ਇਕ ਪੱਖਾ ਕਰਨ ਲੱਗਾ, ਇਕ ਨੇ ਮੂੰਹ ਖੋਲ੍ਹ ਕੇ ਠੋਡੀ ਉਚੀ ਕਰਕੇ ਜੀਭ ਰਤਾ ਬਾਹਰ ਨੂੰ ਹੇਠ ਵਾਰ ਕਰਕੇ ਖਿੱਚੀ, ਕੁਝ ਚਿਰ ਮਗਰੋਂ ਅੱਖਾਂ ਦੇ ਡੇਲੇ ਹੇਠਾਂ ਆਕੇ ਥਾਵੇਂ ਹੋ ਗਏ । ਪਹਿਲਾਂ ਚਿਹਰੇ ਦਾ ਰੰਗ ਸੂਹਾ ਤੇ ਫੇਰ ਬੱਗਾ ਹੋ ਗਿਆ। ਹੁਣ ਨਾੜ ਠੀਕ ਟੁਰ ਪਈ ਤੇ ਸਾਧੂ ਜੀ ਹੋਸ਼ ਵਿਚ ਆ ਗਏ। ਇਸ ਵੇਲੇ ਇਕ ਬੱਕਰੀ ਦਾ ਦੁੱਧ ਆਪ ਦੇ ਸੰਘ ਵਿਚ ਚੋਇਆ ਗਿਆ। ਇਸੇ ਤਰ੍ਹਾਂ ਬਾਕੀ ਦੇ ਸਾਧੂ ਵੀ ਤਲੀਆਂ ਝੱਸਣ ਨਾਲ ਹੋਸ਼ ਵਿਚ ਆ ਗਏ। ਇਕ ਦੋਂਹ ਨੂੰ ਹੋਸ਼ ਨਾ ਆਈ ਤਾਂ ਇਕ ਜੋਧੇ ਨੇ ਉਨ੍ਹਾਂ ਦੇ ਪੱਟਾਂ ਤੇ ਖੜੇ ਕੇ ਸਾਰਾ ਭਾਰ ਪਾ ਕੇ ਜ਼ਰਾ ਲਿਤਾੜ ਦਿੱਤਾ। ਇਕ ਨੇ ਬੇਹੋਸ਼ ਦੇ ਪੱਟਾਂ ਤੇ ਹੱਥਾਂ ਨਾਲ ਜ਼ੋਰ ਪਾਇਆ, ਤਦ ਊਈ, ਹਾਇ ! ਹਾਇ ! ਹਾਇ ! ਕਰਦੇ ਸਾਰੇ ਹੋਸ਼ ਵਿਚ ਆ ਗਏ।

ਮਾਧੋ ਦਾਸ ਹੁਣ ਇਉਂ ਸੀ ਜਿਵੇਂ ਨੁੱਚੜਿਆ ਹੋਇਆ ਨਿੰਬੂ, ਨਿਸੱਤਾ ਫੋਗ ਤੇ ਕਮਜ਼ੋਰ, ਇਕ ਸੱਜਨ ਦੀ ਬਾਂਹ ਦਾ ਆਸਰਾ ਲੈਕੇ ਕੁਟੀ ਦੇ ਅੰਦਰ ਗਿਆ ਤੇ ਪਲੰਘ ਦੀ ਹੀਂਹ ਨੂੰ ਫੜਕੇ ਮਹਾਂਬਲੀ ਜੀ ਦੇ ਚਰਨ ਤੇ(ਜੋ ਚੌਂਕੜੀ ਕਰਕੇ ਗੋਦ ਵਿਚਸੀ) ਸਿਰ ਧਰ ਦਿੱਤਾ। ਆਪ ਇਸ ਵੇਲੇ ਖਿੜੇ ਕਮਲਾਂ ਵਾਂਗ ਹੱਸ ਰਹੇ ਸੇ ਤੇ ਕਹਿ ਰਹੇ ਸੇ:—

'ਬਿਨਾ ਸਰਣ ਤਾਕੀ ਨਹੀ ਅਉਰ ਓਟੰ।"

ਮਾਧੋ ਦਾਸ ਦਾ ਸਿਰ ਜਾਂ ਗੋਦ ਵਿਚਲੇ ਚਰਨ ਨੂੰ ਛੋਹਿਆ, ਤਦ ਸਿਰ ਨੂੰ ਇਕ ਠੰਢ ਪਈ, ਇਹ ਠੰਢ ਸ਼ਰੀਰ ਵਿਚ ਫਿਰੀ, ਇਕ ਲਹਿਰ ਵੱਜੀ,ਇਕ ਝਰਨਾਟ ਜਾਰੀ ਹੋ ਗਈ, ਐਉਂ ਭਾਸਣ ਲੱਗਾ ਜਿਵੇਂ ਬਿਜਲੀ ਦੀ ਲਹਿਰ ਪੈਂਦੀ ਹੈ। ਸਿਰ ਉਸ ਦਾ ਹਲਕਾ ਹੋ ਗਿਆ,ਮਾਨੋਂ ਹੈ ਹੀ ਨਹੀਂ ।ਚਰਨਾਂ ਵਿਚੋਂ ਇਕ ਰੌ ਉੱਠਦੀ ਹੈ ਤੇ ਸਾਧੂ ਦੇ ਸਿਰ ਵਿਚ ਜਾਂਦੀ ਹੈ। ਮਾਧੋ ਨੇ ਜਾਤਾ ਮੈਂ ਕਿਸੇ ਝਰਨਾਟਾਂ ਦੇ ਗੋਲੇ ਨਾਲ ਆ ਸਿਰ ਲਾਇਆ ਹੈ। ਹਾਂ, ਹੁਣ ਸ਼ਰੀਰ ਹਲਕਾ ਹੋ ਗਿਆ, ਸ਼ਰੀਰ ਵਿਚ ਰੌ ਫਿਰੀ, ਕਾਂਬਾ ਆਵੇ ਤੇ ਠੰਢ ਫਿਰ ਜਾਏ,ਫੇਰ ਲਹਿਰ ਉਠੇ ਤੇ ਲੂੰ ਲੂੰ ਝਰਨਾਟ ਵਿਚ ਲਹਿਰ ਜਾਏ, ਸਾਰਾ ਸ਼ਰੀਰ ਬਿਜਲੀ ਵਾਂਙ ਦਮਕ ਉੱਠੇ* । ਹਾਂ, ਹੁਣ

*ਭਾਈ ਪ੍ਰਭ ਦਿਆਲ ਜੀ ਪਿਸ਼ੌਰ ਵਿਚ ਇਕ ਵਕੀਲ ਸੀ, ਜੋ ਐਬਟਾਬਾਦਵਾਲੇ ਸਰਦਾਰ ਰੇਚਾਰਾਮ ਦੇ ਸਪੁਤ੍ਰ ਸਹਿਜਧਾਰੀ ਸਿੱਖ ਸੇ । ਆਪ ਦੱਸਦੇ ਸੀ ਕਿ ਉਹ ਜਦ ਚਿਲਾਸ ਦੇ ਇਲਾਕੇ ਕਿਸੇ ਕੰਮ ਗਏ ਤਾਂ ਇਕ ਸੋਹਣਾ ਜਿਹਾ ਪਠਾਣ ਉਨ੍ਹਾਂ ਨੂੰ ਮਿਲਿਆ । ਇਸ ਨੇ ਆਪ ਨੂੰ ਦੱਸਿਆ ਕਿ ਮੇਰਾ ਬਾਬਾ ਮਹਾ-ਰਾਜਾ ਰਣਜੀਤ ਸਿੰਘ ਪਾਸ ਨੌਕਰ ਸੀ । ਮੇਰੇ ਬਾਬੇ ਨੇ ਆਪਣੀ ਅੱਖੀਂ ਡਿੱਠਾ ਇਕ ਸਮਾਚਾਰ ਸੁਣਾਇਆ ਸੀ ਜੋ ਐਉਂ ਸੀ ਕਿ-"ਇਕ ਦਿਨ ਮਹਾਰਾਜਾ ਜੀ ਕੀਰਤਨ ਸੁਣ ਕੇ ਉਠੇ ਤਾਂ ਕਿਸੇ
[ਬਾਕੀ ਟੂਕ ਵੇਖੋ ਅਗਲੇ ਸਫੇ ਦੇ ਕਾਲਮ ੧ ਹੇਠ]

ਅੰਦਰਲਾ ਕੜ ਪਾਟਾ, ਪੱਥਰ ਹੋ ਚੁਕੇ ਮਨ ਨੇ ਦ੍ਵਣਤਾ ਪਾਈ। ਸਾਧੂ ਦਾ ਮਨ ਦ੍ਰਵਿਆ, ਨਾਲ ਸ਼ਰੀਰ ਦ੍ਰਵਿਆ, ਜਲ ਭਰ ਆਇਆ ਨੈਣ ਕਟਰਿਆਂ ਵਿਚ ਤੇ ਡੁੱਲ੍ਹ ਪਿਆ। ਆਹਾ! ਤ੍ਰਾਟਕਾਂ ਤੇ ਵਿਭੂਤੀਆਂ ਵਿਚ ਸੰਜਮ ਕਰਨ ਵਾਲਾ ਜੋਗੀ, ਤੰਤ੍ਰ ਵਿਦਜਾ ਦਾ ਤਾਂਤ੍ਰੀ, ਕਠੋਰ ਮਨ ਵਗ ਟੁਰਿਆ ਤਾਂ ਉਸਨੂੰ ਆਨੰਦ ਆ ਗਿਆ ਕਿਸੇ ਹੋਰ ਤਰ੍ਹਾਂ ਦਾ। ਇਕ ਰਸਭਿੰਨੜੀ ਖੁਸ਼ਬੋ। ਉਸ ਦੇ ਨੱਕ ਨੇ ਪ੍ਰਤੀਤ ਕੀਤੀ, ਇਕ ਸੁਆਦ ਵਰਤ ਗਿਆ। ਬੈਰਾਗੀ ਮਾਧੋ ਦਾਸ ਅਜ 'ਰਸਿਕ ਬੈਰਾਗੀ' ਨਾਲ ਛੁਹ ਕੇ ਰਸ ਵਿਚ ਆ ਗਿਆ —ਆਤਮਾਂ ਦੇ ਰਸ ਵਿਚ। ਬੈਰਾਗੀ ਸੀ, ਤਾਂਤ੍ਰੀ ਸੀ, ਹੋਰ ਰਸਾਂ ਦਾ ਜਾਣੂੰ ਸੀ, ਪਰ ਆਤਮ ਰਸ ਦਾ ਜਾਣੂੰ ਨਹੀਂ ਸੀ। ਅਚਰਜ ਹੈ, ਅਭਿਆਸੀ ਸੀ, ਇਕਾਗ੍ਰਤਾ ਵਾਲਾ ਸੀ, ਫਿਰ ਆਤਮ ਰਸ ਦਾ ਜਾਣੂੰ ਨਹੀਂ ਸੀ? ਹਾਂ ਨਹੀਂ ਸੀ! ਉਹ ਇਕਾਗ੍ਰਤਾ ਦੇ ਸਾਧਨ ਸੰਪੱਤੀਆਂ ਨੂੰ ਸ਼ਕਤੀਆਂ ਪ੍ਰਾਪਤ ਕਰਨ ਲਈ ਵਿਭੂਤੀਆਂ ਪਰ ਲਾਉਂਦਾ ਹੁੰਦਾ ਸੀ। ਉਸ ਦਾ ਧਿਆਨ ਆਤਮਾਂ ਤੇ ਨਹੀਂ ਜੁੜਦਾ ਸੀ, ਪਰ ਧਿਆਨ ਅਨਾਤਮਾਂ ਤੇ ਜੁੜਦਾ ਸੀ। ਜੋ ਧਿਆਨ ਆਤਮਾਂ ਤੋਂ ਛੁੱਟ ਹੋਰਥੇ ਜੁੜਦਾ ਹੈ ਉਹ ਉਨ੍ਹਾਂ ਧਨ ਪਦਾਰਥਾਂ ਦੇ ਰੰਗਵਿਚ ਤਾਂ ਜਾਂਦਾ ਹੈ, ਪਰ ਆਤਮ-ਰਸ ਵਿਚ ਨਹੀਂ ਜਾ ਸਕਦਾ। ਅਜ ਉਸ ਮਨ ਨੇ ਹਾਰ ਖਾਧੀ, ਤਾਣ, ਮਾਣ ਟੁੱਟਾ, ਹੰਕਾਰ ਟੁੱਟਾ, ਉਸ ਦੇ ਅੰਤਰ ਜੋਤ ਜਗੀ ਤਾਂ ਆਤਮ ਰਸ ਆਇਆ! ਹੁਣ ਮਹਾਂ ਬਲੀ ਜੀ ਦਾ ਪਵਿਤ੍ਰ ਹੱਥ ਸੁਆਹ ਵਾਲੀ ਪਿੱਠ ਤੇ ਫਿਰਿਆ। ਸੁਆਹ ਮਲੇ ਸਿਰ ਤੇ ਫਿਰਿਆ, ਹਾਂ ਜੀ! ਸੁਆਹ ਵਾਲੀਆਂ ਬਉਰੀਆਂ ਤੇ ਫਿਰਿਆ, ਉਸ ਸਿਰ ਉਤੇ ਜਿਸ ਦੇ ਬਾਹਰ ਸੁਆਹ ਹੈ ਤੇ ਅੰਦਰ ਤੇਰੇ ਨਾਲ ਗੁੱਸਾ ਵੱਸ ਚੁੱਕਾ ਹੋ ਸੀ। ਤੂੰ ਹੀ ਹੈਂ ਪਿਆਰ ਦਾ ਸੋਮਾਂ! ਜੋ ਐਨਾ ਤ੍ਰੁੱਠਦਾ ਹੈਂ, ਕਿ ਹੜ੍ਹ ਆਏ ਦਰਿਆ ਵਾਂਗ ਹੱਦੋਂ ਬੰਨੇ ਨਹੀਂ ਜਾਣਦਾ। ਆਹਾ! ਪਿਆਰਾ ਹੱਥ ਕਿਸ ਪਿਆਰ ਨਾਲ ਸਾਧੂ ਦੇ ਸਿਰ ਤੇ ਫਿਰ ਰਿਹਾ ਹੈ, ਪਿਆਰਦਾਨ ਕਰਰਿਹਾ ਹੈ, ਪ੍ਰੇਮ ਦੀ ਛੂਤ ਲਾ ਰਿਹਾ ਹੈ, ਜੀਵਨ ਦੀ ਸ਼ਕਤੀ ਭਰ ਰਿਹਾ ਹੈ, ਜੀਅਦਾਨ ਦੇ ਭਗਤੀ ਲਾ ਰਿਹਾ ਹੈ; ਹਰਿ ਨਾਲ ਮਿਲਾ ਰਿਹਾ ਹੈ।

> ਪੂਰਬ ਕਰਮ ਅੰਕੁਰ ਜਬ ਪ੍ਰਗਟੇ
> ਭੇਟਿਓ ਪੁਰਖੁ ਰਸਿਕ ਬੈਰਾਗੀ॥
> ਮਿਟਿਓ ਅੰਧੇਰੁ ਮਿਲਤ ਹਰਿ ਨਾਨਕ
> ਜਨਮ ਜਨਮ ਕੀ ਸੋਈ ਜਾਗੀ॥

ਜਾਗ ਖੁੱਲ੍ਹ ਗਈ, ਹੋਸ਼ ਆ ਗਈ, ਦਾਤੇ ਨੇ ਉਹ ਸੁਆਹ ਭਰਿਆ ਸਿਰ ਚਾਇਆ, ਸੁਆਹ ਲਿੱਬੜੀਆਂ ਗੱਲ੍ਹਾਂ ਤੇ ਠੋਡੀ ਨੂੰ ਸਹਾਰਾ ਦੇਕੇ ਚਾਇਆ। ਅਪਣੇ ਪਿਆਰ ਭਰੇ ਨੇਤ੍ਰਾਂ ਨਾਲ ਉਹਨਾਂ ਜਾਦੂ ਦੀ ਵਿਹੁਦੇ ਸੁਭਾਵੀ ਨੈਣਾਂ ਵਲ ਤੱਕਿਆ, ਉਨ੍ਹਾਂ ਵਿਚ ਅਪਣਾ ਅੰਮ੍ਰਿਤ ਭਰਿਆ। ਨੈਣ ਰੰਗ ਲੈ ਆਏ। ਹੁਣ ਪਿਆਰ ਨਾਥ ਜੀ ਮੁਸਕ੍ਰਾਏ ਤੇ ਬੋਲੇ:—

ਤੂੰ ਕੌਣ?

ਬੈਰਾਗੀ ਰਸ ਰੰਗ ਵਿਚ ਰੱਤਾ ਹਉਂ ਤੋਂ ਛੁਟਾ, ਉਨ੍ਹਾਂ ਦਾ ਹੋਇਆ, ਕੀ ਆਖਦਾ, ਮੈਂ ਕੌਣ ਹਾਂ? ਹਾਂ। ਜੀਅਦਾਨ ਲੈ ਭਗਤੀ ਵਿਚ ਰੱਤਾ ਹੋਰ ਕੀ ਆਖਦਾ? ਉਹ ਜੋ ਕੁਝ ਹੋ ਗਿਆ ਸੀ, ਸੋ ਡਾਢੇ ਪਿਆਰ ਤੇ ਰਸ ਵਿਚ ਉਹੋ ਕੁਛ ਬੋਲਿਆ—

"ਜੀ ਮੈਂ ਆਪ ਦਾ 'ਬੰਦਾ'

---

[ਪਿਛਲੇ ਸਫੇ ਦੀ ਟੂਕ ਦੀ ਬਾਕੀ]

ਪਿਆਰ ਵਿਚ ਹੁਕਮ ਦਿਤਾ ਕਿ ਕੋਈ ਸਿੰਘ ਮੇਰੇ ਰਾਜ ਵਿਚ ਲੱਭੋ ਜਿਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਪ ਦਰਸ਼ਨ ਕੀਤੇ ਹੋਏ ਹੋਣ। ਹੁਕਮ ਹੋਣ ਪਰ ਸਾਰੇ ਦੇਸ਼ ਵਿਚ ਤਲਾਸ਼ ਆਰੰਭ ਹੋ ਗਈ, ਅੰਤ ਇਕ ਬਿਰਧ ਨਿਹੰਗ ਸਿੰਘ ਲੱਭਾ, ਜਿਸ ਦੀ ਉਮਰ ੧੧੦ ਬਰਸ ਦੀ ਸੀ, ਜਿਸ ਨੂੰ ਪੀਨਸ ਵਿਚ ਬਹਾ ਕੇ ਲਿਆਏ। ਜਦ ਮਹਾਰਾਜ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਦਾ ਹਾਲ ਪੁੱਛਿਆ ਤਾਂ ਉਹਨੇ ਦੱਸਿਆ ਕਿ ਉਨ੍ਹਾਂ ਦਾ ਸਰੀਰ ਪਤਲਾ ਤੇ ਲੰਮਾ ਸੀ, ਪਰ ਬਲਕਾਰ ਬਿਅੰਤ ਸੀ, ਅੱਖਾਂ ਦਾ ਤੇਜ ਅਝੱਲ ਸੀ ਤੇ ਚਰਨਾਂ ਵਿਚ ਕੋਈ ਐਸੀ ਤਾਕਤ ਸੀ ਕਿ ਜਦ ਕਿਸੇ ਦਾ ਮੱਥਾ ਉਨ੍ਹਾਂ ਉਤੇ ਟਿਕੇ ਕਿ ਸਿਰ ਚਰਨਾਂ ਨੂੰ ਛੁਹ ਜਾਵੇ ਤਾਂ ਇਕ ਲਹਿਰ ਅਪਣੇ ਸਰੀਰ ਵਿਚ ਛੁੱਟ ਪੈਂਦੀ ਸੀ, ਮਾਨੋ ਬਿਜਲੀ ਛਹਿਰੀ ਹੈ ਤੇ ਥਰਨਾਟ, ਕੋਈ ਅਜਿਹੀ ਛਿੜਦੀ ਸੀ, ਜਿਸ ਤੋਂ ਇਉਂ ਜਾਪਦਾ ਸੀ ਕਿ ਜਿਸ ਸਰੀਰ ਨਾਲ ਅਸੀਂ ਛੋਹੇ ਹਾਂ ਥਰਨਾਟਾਂ ਦਾ ਬਣਿਆ ਹੈ, ਕਿਸੇ ਪਿੰਡ ਦਾ ਨਹੀਂ। ਨਿਹੰਗ ਸਿੰਘ ਆਖਦਾ ਸੀ ਕਿ ਮੇਰਾ ਤੇ ਸਾਰੇ ਸਿੰਘਾਂ ਦਾ ਇਹ ਨਿੱਤ ਦਾ ਤਜਰਬਾ ਹੱਡ ਬੀਤਿਆ ਸੀ। ਇਹ ਕਹਿਕੇ ਨਿਹੰਗ ਸਿੰਘ ਵੈਰਾਗ ਵਿਚ ਜਲ ਪੂਰਤ ਹੋ ਗਿਆ।" ਪ੍ਰਭ ਦਿਆਲ ਜੀ ਦੱਸਦੇ ਸਨ ਕਿ ਮੇਰੇ ਨਾਲ ਜ਼ਿਕਰ ਕਰਦਾ ਉਹ ਪਠਾਣ ਬੀ ਇਸੇ ਤਰ੍ਹਾਂ ਅਦਬ ਵਿਚ ਨੈਣ ਭਰ ਆਇਆ ਤੇ ਕਹਿਣ ਲੱਗਾ "ਕਿ ਮੇਰਾ ਬਾਬਾ ਜਦੋਂ ਇਹ ਗਲ ਸੁਣਾਇਆ ਕਰਦਾ ਸੀ, ਉਹਦਾ ਹਾਲ ਬੀ ਇਉਂ ਹੀ ਹੋ ਜਾਂਦਾ ਸੀ।" ਖਾਲਸਾ ਜੀ! ਇਹ ਅੱਖੀਂ ਡਿੱਠੇ ਤੇ ਹੱਡੀਂ ਬਰਤੀ ਉਗਾਹੀ ਸ੍ਰੀ ਗੁਰੂ ਜੀ ਦੇ 'ਨੂਰ ਦੇ ਪ੍ਰਭਾਵ' ਦੀ ਅਸਾਂ ਤੱਕ ਅੱਪੜੀ ਹੈ।

ਬੰਦਾ, ਬੰਦਾ, ਬੰਦਾ" । ਇਹਉਸ ਦੇ ਮੂੰਹੋਂ ਫੁਹਾਰੇ ਦੀਆਂ ਬੂੰਦਾਂ ਵਾਂਗ ਲਗਾਤਾਰ ਕਿੰਨਾ ਚਿਰ ਨਿਕਲਦਾ ਰਿਹਾ, ਨਾਲ ਨੈਣਾਂ ਨੇ ਛਹਿਬਰ ਲਾਈ ਰਖੀ,ਤ੍ਰੇਲ ਮੋਤੀ ਪਵਿੱਤ੍ਰ ਗੋਦੀ ਵਿਚ ਕਿਰਦੇ ਰਹੇ । ਪਿਆਰਾਂ ਦੇ ਮਹਿਰਮ ਹੁਣ ਆਪ ਬੀ ਦ੍ਰਵ ਗਏ, ਜੋਗੀ ਦੀ ਮਹਾਂ ਸ਼ਕਤੀ ਅੱਗੇ ਅਟੁੱਟ ਬਦਾਮ ਵਾਂਙੂ ਅਹਿੱਲ ਸ਼ਕਤੀ ਦੇ ਮਾਲਕ ਹੁਣ ਦ੍ਰਵ ਗਏ ਤੇ ਬੋਲੇ:-

ਤੂੰ ਬੰਦਾ
ਤੇ ਮੈਂ ਤੈਨੂੰ ਕੀਤਾ
ਬੁਲੰਦਾ ।
ਤੂੰ ਹੁਣ ਬੁਲੰਦਾ* ।

ਉਧਰ ਨਿੱਕੀ ਨਿੱਕੀ ਧੁਨੀ--ਤ੍ਰਾਹ ਤ੍ਰਾਹ ਕਰਦੀ ਸੁਰ ਵਿਚ, ਰਸ ਭਿੰਨੀ ਤੇ ਵੈਰਾਗ ਦੀ ਰੱਤੀ—ਆ ਰਹੀ ਹੈ:—

ਮੈਂ ਬੰਦਾ, ਮੈਂ ਬੰਦਾ,
ਮੈਂ ਬੰਦਾ, ਮੈਂ ਬੰਦਾ ।

ਇਧਰ ਮਿਹਰ, ਦਾਯਾ, ਪ੍ਰੇਮ ਤ੍ਰੁੱਠਣ ਤੇ ਦਾਨ ਕਰਨ ਦੀ ਗੰਭੀਰ ਪ੍ਰੇਮ ਵਾਲੀ ਧੁਨੀ ਆ ਰਹੀ ਹੈ:—

ਪਰ ਕੀਤਾ ਬੁਲੰਦਾ, ਬੁਲੰਦਾ
ਬੁਲੰਦਾ, ਬੁਲੰਦਾ ।

ਧੰਨ ਗੁਰੂ, ਧੰਨ ਸਿੱਖ ! ਹਾਂ ਸਦਾ ਧੁਨੀ ਟੁਰੀ ਰਹੇ ਸਿਖ ਦੀ 'ਮੈਂ ਬੰਦਾ,ਮੈਂ ਬੰਦਾ' ਹਾਂ ਤੇਰੀਮਿਹਰ ਸਦਾ ਬਖਸ਼ਿਸ਼ ਕਰੇ: ਅਨਾਥਾਂ ਨੂੰ 'ਬੁਲੰਦਾ' ।

੨.

ਢਾਈ ਕੁ ਸੌ ਵਰ੍ਹੇ ਤੋਂ ਕੁਛ ਵੱਧ ਬੀਤਿਆ ਹੋਊ ਕਿ ਪੁਣਛ ਦੇ ਲਾਗੇ ਰਾਜੌੜੀ ਵਿਖੇ ਇਕ ਰਾਮਦੇਵ ਨਾਮੇ ਰਜਪੂਤ ਹੋਇਆ ਹੈ, ਜਿਸ ਦੇ ਘਰ ਇਕ ਬਾਲਕ ਜਨਮਿਆਂ, ਇਸ ਦਾ ਨਾਮ ਲਛਮਣ ਦੇਵ ਧਰਿਆ । ਪਿਉ ਦਾ ਕਿੱਤਾ ਜ਼ਿਮੀਂਦਾਰੇ ਦਾ ਸੀ, ਮੁੰਡਾ ਭੀ ਗੱਭਰੂ ਹੋਕੇ ਇਸੇ ਕਾਰੇ ਲੱਗਾ,ਪਰ ਸੁਭਾਵ ਬੜਾ ਤਕੜਾ ਸੀ, ਜੁੱਸਾ ਮਜ਼ਬੂਤ, ਲੰਮਾਂ ਤੇ ਡੌਲਦਾਰ ਸੀ । ਮਨ ਦੀ ਮਰਜ਼ੀ ਦਾ ਅਥੁਕ ਸੀ ਤੇ ਹਾਸੇ ਖੇਡਾਂ ਵਲ ਰੁਚੀ ਬਹੁਤੀ ਸੀ, ਇਸ ਕਰਕੇ ਸ਼ਿਕਾਰ ਦੇ ਸ਼ੌਕ ਵਿਚ ਦਿਲ ਵਧੇਰੇ ਲਗਦਾ ਸੀ।ਤੀਰੰਦਾਜ਼ੀ ਤੇ ਬੰਦੂਕ ਚਲਾਉਣੀ ਚੰਗੀ ਸਿਖ ਗਿਆ ਤੇ ਜ਼ਿਮੀਦਾਰੇ ਕੰਮ ਤੋਂ ਜਦ ਵਿਹਲ ਲੱਗਦੀ ਜੰਗਲਾਂ ਵਿਚ ਸ਼ਿਕਾਰ ਖੇਡਦਾ ਫਿਰਦਾ । ਇਕ ਵਾਰੀ ਸ਼ਿਕਾਰ ਖੇਡਦਿਆਂ ਇਸ ਨੇ ਇਕ ਹਰਨੀ ਮਾਰੀ, ਇਹ ਹਰਨੀ ਗਰਭਵਤੀ ਸੀ; ਇਸਦੇ ਪੇਟਵਿਚੋਂ ਦੋ ਬੱਚੇ ਨਿਕਲੇ ਜੋ ਅੱਖਾਂ ਦੇ ਸਾਹਮਣੇ ਤੜਫ ਤੜਫ ਕੇ ਮੋਏ; ਇਹ ਦਰਸ਼ਨ ਬਹੁਤ ਦੁਖਦਾਈ ਹਏ । ਲਛਮਨ ਦੇਵ ਦੇ ਦਿਲ ਪਰ ਕੋਈ ਐਸਾ ਸਹਿਮ ਛਾਇਆ ਕਿ ਉਹ ਨਕਸ਼ਾ ਅੱਖਾਂ ਅੱਗੋਂ ਹੋਟੇ ਨਾ । ਦਿਲ ਚੋਟ ਖਾ ਗਿਆ ਤੇ ਵੈਰਾਗ ਡੂੰਘੇ ਘਾ ਪਾ ਗਿਆ । ਪਹਿਲਾਂ ਤਾਂ ਸ਼ਿਕਾਰ ਛੁੱਟ ਗਿਆ ਤੇ ਫਿਰ ਗ੍ਰਿਹਸਤ ਆਸ਼੍ਰਮ । ਨੇੜੇ ਹੀ ਇਕ ਬੈਰਾਗੀ ਸਾਧੂ ਵੱਸਦਾ ਸੀ, ਜਾਨਕੀ ਪ੍ਰਸ਼ਾਦ ਉਸ ਦਾ ਨਾਮ ਸੀ, ਇਸ ਦੀ ਸੁਹਬਤ ਵਿਚ ਇਸਨੇ ਭੇਖ ਲੀਤਾ ਤੇ ਘਰ ਬਾਹਰ, ਦੇਸ਼ ਛੱਡਕੇ ਦੇਸ਼ਾਟਨ ਨੂੰ ਨਿਕਲ ਪਿਆ । ਕਈ ਸਾਧ, ਫਕੀਰ ਮਿਲੇ, ਕਈ ਤਪਸਾਧਨ ਕੀਤੇ, ਅਖੀਰ ਤੀਰਥ ਪਰਸਦਾ ਇਹ 'ਨਾਸਕ' ਪੁੱਜਾ ਤੇ ਉੱਥੇ ਬਹੁਤਚਿਰ ਤਪ ਕਰਦਾ ਰਿਹਾ । ਕ੍ਰਿਸ਼ਨ ਦੀ ਭਗਤੀ ਦੇ ਰਸ ਨੇ ਇਸ ਦੇ ਤਕੜੇ ਮਨ ਤੇ ਲੰਮਾਂ ਅਸਰ ਨਾ ਕੀਤਾ,ਪਰ ਤਪੋ ਸਾਧਨ ਤੇ ਦਾਰਸ਼ਨਕ* ਵਿਚਾਰ ਦਾ ਅਸਰ ਹੋਇਆ,ਪਰਅੰਤਰੁਚੀਤਪੱਸਜਾ ਵਲ ਹੋ ਆਈ, ਇਸ ਕਰਕੇ ਇਹ ਤਪ ਕਰਨ ਲੱਗਾ । ਜਿਸ ਫਕੀਰ ਨੇ ਇਸ ਨੂੰ ਬੈਰਾਗੀ ਬਣਾਇਆ ਸੀ ਉਸ ਨੇ ਨਾਮ ਮਾਧੋਦਾਸ ਕਰ ਦਿਤਾ ਸੀ । 'ਨਾਸਕ' ਵਿਚ ਇਹ ਇੱਸੇ ਨਾਮ ਤੋਂ ਪ੍ਰਸਿੱਧ ਸੀ । 'ਨਾਸਕ' ਦੇ ਉਤੇ ਗੋਦਾਵਰੀ ਦਾ ਸੋਮਾਂ ਹੈ ਤੇ ਉੱਗਰ ਤੀਰਥ ਹੈ,ਉੱਥੇ ਕਈ ਬਰਸ ਇਹ ਘਾਲ ਕਰਦਾ ਰਿਹਾ । ਇੱਥੇ ਇਸ ਨੂੰ ਇਕ ਜੋਗੀ ਦਾ ਮੇਲ ਹੋਇਆ, ਜਿਸ ਦਾ ਨਾਉਂ ਲੂਨੀ ਸੀ । ਇਸਨੇ ਬੈਰਾਗੀ ਦੀ ਤਪੋ ਬ੍ਰਿੱਤੀ ਵੇਖਕੇ ਜੋਗ ਮਾਰਗ ਦੇ ਰਸਤੇ ਪਾਇਆ, ਪ੍ਰਾਣਾਯਾਮ ਆਦਿ ਸਿਖਾਕੇ ਤੰਤ੍ਰ ਵਿਦਯਾ ਦੱਸੀ । ਇਹ ਜੋਗੀ ਇਸ ਦਾ ਨਾਉਂ ਹੁਣ ਨਰੈਣ ਦਾਸ ਯਾ ਨਰੈਣ ਗਿਰ ਧਰ ਗਿਆ, ਪਰ ਇਸ ਦਾ ਨਾਉਂ ਮਾਧੋ ਦਾਸ ਬੀ ਵੱਜ ਗਿਆ । ਬਚਪਨ ਤੋਂ ਹੀ ਸੁਭਾਉ ਡਾਢਾ ਰਜੋਗੁਣੀ ਸੀ, ਸੱਟ ਖਾਕੇ ਵੈਰਾਗ ਜੋ ਹੋਇਆ ਸੀ ਫਕੀਰੀ ਵਿਚ ਸੱਟ ਗਿਆ ਸੀ, ਪਰ ਫਕੀਰੀ ਵਿਚ ਬੀ ਮਨ ਤਪੋ ਸਾਧਨ

*ਬੁਲੰਦਾ=ਉਚਾ ।

*ਫਿਲਸਫਾ ।

ਵਿਚ ਗਿਆ। ਜੋਗ ਮਿਲਿਆ ਤਾਂ ਮਨ ਨੇ ਸਿੱਧੀਆਂ ਵੱਲ ਪਲਟਾ ਖਾਧਾ। ਤੰਤ੍ਰ ਵਿੱਦਜਾ ਨੇ ਵਧੇਰੇ ਇਸ ਪਾਸੇ ਲਾਇਆ। ਸਿੱਧੀਆਂ ਦੇ ਰਸਤੇ ਕੁਛ ਇਕਾਗ੍ਰਤਾ ਦਾ ਅਸਰ ਵੇਖ ਮਾਧੋ ਦਾਸ ਬੀਰਾਰਾਧਨ ਵਿਚ ਲੱਗ ਪਿਆ। ਇਸ ਜਗਤ ਦੇ ਨਾ ਦਿੱਸਦੇ ਹਿੱਸੇ ਵਿਚ ਵਾਹਿਗੁਰੂ ਜਾਣੇ ਕੀ ਕੀ ਤਾਕਤਾਂ ਤੇ ਵਜਕਤੀਆਂ ਭਰੀਆਂ ਪਈਆਂ ਹਨ ਕਿ ਜਿੱਧਰ ਇਨਸਾਨ ਧਿਆਨ ਲਾਵੇ ਕੁਝ ਲੱਭ ਹੀ ਪੈਂਦਾ ਹੈ। ਤੇ ਇਸ ਪਾਸੇ ਇਸ ਵਿੱਦਜਾ* ਦੇ ਸਾਧਨ ਕਰਦਿਆਂ ਮਾਧੋ ਨੂੰ ਕੁਛ ਪ੍ਰਾਪਤੀ ਹੋ ਗਈ। ਫਿਰ ਵਿੱਦਜਾ ਮਾਧੋ ਦਾਸ ਦੇ ਸਮੇਂ ਕੇਵਲ ਸਿੱਧੀਆਂ ਤੇ ਜਗਤ ਵਿਚ ਵਸੀਕਾਰਤਾ ਤੇ ਕਈ ਵੇਰ ਨਾਟਕ ਚੇਟਕ ਦੇ ਸ਼ੁਅਬਦੇ ਦੇਖਣ ਦਿਖਾਉਣ ਵਿਚ ਵਰਤੀਂਦੀ ਸੀ। ਤੰਤ੍ਰ ਵਿੱਦਜਾ ਤੇ ਬੀਰਾਰਾਧਨ ਆਦਿ ਸਾਧਨਾਂ ਵਿਚ ਸੰਪੰਨ ਹੋਕੇ ਮਾਧੋ ਦਾਸ ਫੇਰ ਟੁਰ ਪਿਆ ਤੇ ਨਦੀ ਗੋਦਾਵਰੀ ਦੇ ਕੰਢੇ ਕੰਢੇ ਫਿਰਦਾ ਨਾਦੇੜ ਆ ਨਿਕਲਿਆ। ਇੱਥੇ ਇਸ ਦੀ ਵਿਭੂਤੀ ਦਾ ਕੁਝ ਜੱਸ ਹੋ ਗਿਆ ਤੇ ਇਸ ਨੇ ਏਥੇ ਡੇਰਾ ਲਾ ਲਿਆ। ਲੋਕੀਂ ਆਪਣੇ ਲਾਭਾਂ ਹਿਤ ਮੱਦਦ ਲੈਣ ਨੂੰ ਆਉਂਦੇ ਤੇ ਦੂਰੋਂ ਨੇੜਿਓਂ ਕੁਝ ਲੋਕ ਆਕੇ ਚੇਲੇ ਬੀ ਹੋ ਗਏ। ਐਉਂ ਇਸ ਦੀ ਕੁਟੀ ਇਕ ਆਸ਼੍ਰਮ ਬਣ ਗਿਆ। ਮਾਧੋ ਦਾਸ ਅਕਸਰ ਆਪਣੇ ਤਪ ਸਾਧਨਾਂ ਲਈ ਕੁਟੀਓਂ ਦੂਰ ਨਦੀ ਕੰਢੇ ਜਾ ਰਿਹਾ ਕਰਦਾ ਸੀ, ਕਦੇ ਕੁਟੀ ਵਿਚ ਹੀ ਤਪ ਕਰਿਆ ਕਰਦਾ ਸੀ, ਪਰ ਇਸ ਦਾ ਨਾਮ ਫੈਲ ਚੁੱਕਾ ਸੀ ਤੇ ਦੂਰ ਦੂਰ ਤੱਕ ਲੋਕੀ ਇਸ ਦੀ ਇਸ ਤਾਕਤ ਦਾ ਲੋਹਾ ਮੰਨਦੇ ਸਨ। ਤਿਆਗੀ ਤੇ ਬਨਬਾਸੀ ਹੋਣ ਕਰਕੇ ਲੋਕੀਂ ਇਸ ਨੂੰ ਵੈਰਾਗਵਾਨ ਸਾਧੂ ਸਮਝਦੇ ਸਨ। ਚੇਲਿਆਂ ਨੂੰ ਸਿੱਖਿਆ ਦੇਣ, ਆਏ ਗਏ ਦੀ ਕਾਮਨਾਂ ਪੂਰਨ ਕਰਨ ਤੇ ਆਸ਼੍ਰਮ ਦੇ ਨਿਰਬਾਹ ਤੋਂ ਜਿੰਨਾਂ ਸਮਾਂ ਬਚਦਾ ਓਹ ਇਹ ਆਪਣੇ ਸਾਧਨਾਂ ਤੇ ਤਪਾਂ ਤੇ ਲਾਉਂਦਾ ਸੀ। ਗੋਦਾਵਰੀ ਦੇ ਐਨ ਕਿਨਾਰੇ ਇਕ ਟਿੱਬੀ ਉੱਤੇ ਬੈਠਕੇ ਇਸ ਦਾ ਅਭਿਆਸ ਦਾ ਕਰਤੱਵ ਹੋਇਆ ਕਰਦਾ ਸੀ: ਕਦੇ ਮਨੋਂ ਵਿਚਾਰ ਤੇ ਸ਼ਾਸਤ੍ਰ ਵਿਚਾਰ ਬੀ ਉੱਥੇ ਬੈਠਕੇ ਕਰਦਾ ਸੀ।

ਇਹ ਹੈ ਵ੍ਰਿਥਿਆ 'ਮਾਧੋ ਦਾਸ' ਬੈਰਾਗੀ ਦੀ; ਜਿਸ ਦਾ ਹਾਲ ਅਸੀਂ ਪਹਿਲੇ ਧਿਆ ਵਿਚ ਦੇ ਆਏ ਹਾਂ। ਇਸ ਦਾ ਸੀ ਉਹ ਆਸ਼੍ਰਮ, ਜਿਸ ਵਿਚ ਮਹਾਂ ਬਲੀ ਜੀ ਨੇ ਆ ਕੇ ਪਲੰਘ ਤੇ ਡੇਰਾ ਜਮਾਇਆ ਸੀ ਤੇ ਇਹ ਸਾਧੂ ਜੀ, ਜਿਨ੍ਹਾਂ ਨੇ ਪਲੰਘ ਉਲਟਾਉਣਾ ਚਾਹਿਆ ਤੇ ਯਤਨ ਕਰਦੇ ਆਪ ਢਹਿ ਪਏ, ਸ਼ਰਨਾਗਤ ਹੋਏ ਤੇ ਜੀਅਦਾਨ ਪਾਇਆ ਤੇ 'ਬੰਦਾ' ਬਣੇ।

ਮਹਾਂ ਬਲੀ ਜੀ ਕੌਣ ਸਨ?

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ! ਆਪ ਅਨੰਦਪੁਰੋਂ ਟੁਰੇ, ਚਮਕੌਰ, ਮਾਲਵੇ, ਰਾਜਪੂਤਾਨੇ ਬਘੌਰ ਹੁੰਦੇ ਫੇਰ ਮੁੜੇ ਦਿੱਲੀ ਨੂੰ। ਫੇਰ ਦਿੱਲੀ ਆਗਰੇ ਹੁੰਦੇ ਛੇਕੜ ਬੁਰਹਾਨ ਪੁਰ ਦੀਆਂ ਸੰਗਤਾਂ ਤਾਰ ਕੇ ਕੁਛ ਦਿਨਾਂ ਤੋਂ ਨਾਦੇੜ ਦੇ ਬਾਹਰ ਆ ਟਿਕੇ ਸਨ ਤੇ ਜਗ੍ਹਾ ਮਨ ਨੂੰ ਭਾ ਜਾਣ ਕਰਕੇ ਏਥੇ ਟਿਕਣ ਦੇ ਸੰਕਲਪ ਨਾਲ ਟਿਕ ਗਏ ਸਨ। ਮਾਧੋ ਦਾਸ ਦੀ ਵਿਥਿਆ ਤੇ ਤਾਕਤਾਂ ਸੁਣ ਚੁੱਕੇ ਸੇ। ਅੱਜ ਦੀਨ ਦਿਆਲ ਜੀ ਦਿਆਲੂ ਹੋਕੇ ਉਸ ਦੇ ਆਸ਼੍ਰਮ ਆਪ ਆ ਗਏ ਤੇ ਪਿਆਰ ਦੀ ਕਲਾ ਵਰਤਾ ਕੇ ਉਸੇ ਵਿਭੂਤੀਆਂ ਦੇ ਰੰਗ ਵਿਚ ਅੜ ਗਏ ਜੋਗੀ ਨੂੰ ਉੱਥੋਂ ਉੱਚਾ ਕਰਕੇ ਕੇਵਲ ਵਾਹਿਗੁਰੂ ਦੇ ਪਿਆਰ ਤੇ ਰਸ ਰੰਗ ਦਾ ਰਸੀਆ ਬਣਾ ਦਿਤਾ। ਸਰਬ ਅਨਾਤਮ ਤੋਂ ਉੱਚਾ ਗੁਪਤ ਪ੍ਰਗਟ, ਸੂਖਮ, ਸਥੂਲ ਮਾਇਆ ਤੋਂ ਉੱਚਾ ਕਰਕੇ ਉਨਮਨ ਕਰ ਦਿਤਾ।

ਬੰਦੇ ਨੂੰ ਤਾਰਕੇ ਗੁਰੂ ਜੀ ਆਪਣੇ ਡੇਰੇ ਆ ਗਏ, ਪਰ ਬੰਦੇ ਦਾ ਦਿਲ ਹੁਣ ਆਸ਼੍ਰਮ ਵਿਚ ਕੀਕੂੰ ਲੱਗੇ, ਖਿੱਚ ਕਾਲਜਾ ਚੀਰ ਗਈ, ਉਮਰਾ ਭਰ ਜਿਹੜੀ ਪ੍ਰਾਪਤੀ ਹਠ ਤੇ ਵਿਭੂਤੀਆਂ ਕਰਕੇ ਉਹਲੇ ਰਹੀ ਸੀ, ਸਾਮਰਤੱਖ਼ ਹੋ ਗਈ; ਹੁਣ ਦਾਤੇ ਤੋਂ ਪਰੇ ਰਿਹਾ ਨਾ ਜਾਏ। ਸੋ ਸਤਿਗੁਰ ਦੇ ਡੇਰੇ ਆਉਣ ਜਾਣ ਤੇ ਸੇਵਾ ਕਰਨ ਲੱਗ ਪਿਆ। ਸਿੱਖੀ ਮਰਿਯਾਦਾ ਤੇ ਨਿਸ਼ਚੇ ਵੇਖੇ: ਜੋਧੇ ਮਹਾਂਬਲੀ, ਪਰਸੱਚੇ ਤੇ ਸੁੱਚੇ, ਨੇਮੀ ਤੇ ਪ੍ਰੇਮੀ ਨਾਮ ਦੇ ਰਸੀਏ ਤੇ ਮਹਾਂ ਉੱਚੇ ਆਚਰਨ

*ਬੀਰਾਰਾਧਨ (ਮਰਗਿਆਂ ਦੀਆਂ ਰੂਹਾਂ ਨਾਲ ਤਅੱਲਕ ਪਾਉਣੇ ਆਦਿ) ਉਹ ਵਿਦਜਾ ਹਿੰਦੁਸਤਾਨ ਵਿਚ ਸੀ, ਜਿਸ ਦੀ ਇਕ ਸ਼ਕਲ ਅਜ ਕਲ ਯੂਰਪ ਤੇ ਅਮਰੀਕਾ ਵਿਚ ਸਪਿਰਚੁਲਿਜ਼ਮ ਦੇ ਨਾਮ ਹੇਠ ਪੈਦਾ ਹੋਈ ਹੈ।

ਵਾਲੇ,ਨਿਸ਼ਚੇ ਵਿਚ ਜੀਵਨ ਮੁਕਤ,ਫੇਰ ਉਪਕਾਰੀ, ਤਿਆਗੀ, ਪਰ ਜਗਤ ਦੇ ਪ੍ਰਤਿਪਾਲਕ। ਸੈਰ, ਸ਼ਿਕਾਰ, ਸ਼ਸਤ੍ਰ ਵਿੱਦਜਾ ਸਾਰਾ ਸਾਮਾਨ ਰਜੋਗੁਣੀ ਬਣਤ-ਚੜ੍ਹਤ, ਰਹਿਤ ਬਹਿਤ ਸਭ ਰਜੋ ਦੇ ਉੱਚੇ ਹੁਲਾਰੇ, ਪਰ ਅੰਦਰੋਂ ਦੇਖੋ ਤਾਂ ਮਾਇਆ ਨੂੰ ਜਿੱਤੇ ਹੋਏ ਵੈਰਾਗੀ ਤੇ ਆਤਮ ਵਿਚ ਸਦਾ ਜੁੜੇ। ਇਹ ਰਹਿਣੀ ਉਸ ਨੂੰ ਦੰਗ ਕਰ ਗਈ। ਆਪਣੇ ਤੇ ਰਸ ਦਾ ਹੁਲਾਰਾ ਵੱਜ ਚੁੱਕਾ ਸੀ, ਰਸ ਵਾਲੇ ਨਾਮ ਦਾ ਰੰਸੀਆ ਹੋ ਚੁੱਕਾ ਸੀ, ਪਰ 'ਗ੍ਰਿਹਸਥ ਉਦਾਸ'ਅੱਖਾਂ ਨਾਲ ਉਸ ਨੇ ਅੱਜ ਹੀ ਡਿੱਠਾ ਸੀ। ਸ਼ਿਕਾਰ ਵਿਚ ਨਾਲ ਜਾਂਦਾ ਹੈ, ਪੁਰਾਣੇ ਆਪਣੇ ਸ਼ਿਕਾਰ ਯਾਦ ਆਉਂਦੇ ਹਨ, ਪਰ ਹੁਣ ਇਹ ਸ਼ਿਕਾਰ ਹੋਰਵੇਂ ਡਿੱਠਾ, ਨਵੀਂ ਤਰ੍ਹਾਂ ਦੇ ਬੰਦੇ ਵੇਖੇ, ਨਵਾਂ ਗੁਰੂ, ਨਵਾਂ ਅਵਤਾਰ ਤੇ ਨਵਾਂ ਮਾਰਗ, ਨਵਾਂ ਪੰਥ ਵੇਖਿਆ। ਬੈਰਾਗੀ ਦੇ ਸੁਕਦੇ ਅੰਗ ਤੇ ਕੁਮਲਾਉਂਦੇ ਉਮਾਹ ਜਾਗ ਪਏ, ਤਪਾਂ ਨਾਲ ਬੁਝੇ ਦਿਲ ਨੇ ਉਸਰੱਗੀ ਪਕੜੀ ਤੇ ਜੀਵਨ ਪਲਟਾ ਖਾ ਗਿਆ। ਅਠ ਪਹਿਰੀ ਲਿਵ ਲੱਭੀ, ਪਰ ਨਾਲ ਹਉਂ ਰਹਿਤ ਚੜ੍ਹਦੀਆਂ ਕਲਾਂ ਤੇ ਆਤਮਾਂ ਦਾ ਖੇੜਾ ਲਧਾ। ਸੋ ਬੰਦੇ ਦੀ ਉਸ ਦਾਤੇ ਨਾਲ ਮਹਾਂ ਪ੍ਰੀਤ ਹੋ ਗਈਅਰ ਸਹਿਜੇ ਸਹਿਜੇ ਉਸ ਦੀ ਕਾਇਆਂ ਸਾਰੀ ਪਲਟ ਗਈ। ਅੰਤ ਬੰਦਾ ਡਾਢਾ ਪ੍ਰੇਮੀ ਹੋ ਗਿਆ।ਤੇਉਸ ਨੇ ਅੰਮ੍ਰਿਤ ਛਕਿਆ* ਤੇ ਖਾਲਸਾ ਤਵਾਰੀਖਵਾਲਾ ਲਿਖਦਾ ਹੈ ਕਿ ਉਸ ਦਾ ਨਾਉਂ ਗੁਰੂ ਜੀ ਨੇ ਬੰਦਾ ਸਿੰਘ ਰੱਖ ਦਿਤਾ ਸੀ। ਇਹ ਬੀ ਦੱਸੀਦਾ ਹੈ ਕਿ ਉਸ ਦਾ ਨਾਉਂ ਗੁਰਬਖਸ਼ ਸਿੰਘ ਧਰਿਆ ਸੀ। ਜਦੋਂ ਉਹ ਸ਼ਰਨਾਗਤ ਆਇਆ ਹੈ ਤਾਂ ਮਹਾਰਾਜ ਜੀ ਨੇ ਪੁੱਛਿਆ ਸੀ ਕਿ ਤੂੰ ਕੌਣ ਹੈਂ ? ਉਸ ਕਿਹਾ ਸੀ ਮੈਂ ਬੰਦਾ। ਉਸ ਦਾ 'ਬੰਦਾ' ਕਹਿਣਾ ਹੀ ਉਸ ਦਾ ਪ੍ਰਸਿੱਧ ਨਾਮ ਹੋ ਗਿਆ ਤੇ ਅੱਜ ਤੱਕ ਰਹਿ ਗਿਆ। ਹਰ ਉਸਦੇ ਚਾਰੋਂ ਨਾਮ ਲਛਮਨ ਦਾਸ ਤੇ ਦੇਵ, ਮਾਧੋਦਾਸ, ਨਰਾਇਣ ਗਿਰ ਯਾ ਦਾਸ ਤੇ ਗੁਰਬਖਸ਼ ਸਿੰਘ ਆਮ ਲੋਕਾਂ ਵਿਚ ਪ੍ਰਸਿੱਧ ਨਹੀਂ ਹੋਏ। 'ਬੰਦਾ ਬੈਦਾ' ਹੀ ਅੱਜ ਤੱਕ ਵੱਜਦਾ ਹੈ।

ਬੰਦੇ ਨੂੰ ਹੁਣ ਸਿੱਖਾਂ ਵਿਚ ਵੱਸਕੇ ਪੰਜਾਬ ਦੇ ਸਾਰੇ ਹਾਲ ਮਲੂਮ ਹੋਏ, ਗੁਰੂ ਜੀ ਦੇ ਕਾਰਨਾਮਿਆਂ ਦਾ ਪਤਾ ਲੱਗਾ। ਸਾਹਿਬਜ਼ਾਦਿਆਂ ਦੀ ਅਕਹਿ ਚਲਾਣੇ ਦੀ ਘਟਨਾ,ਪੰਥ ਦੇ ਕਤਲ ਤੇ ਦੁਖੜੇਸੁਣੇ। ਗੁਰੂ ਜੀ ਦੇ ਅਵਤਾਰ ਤੇ ਪੈਗੰਬਰੀ ਦੇ ਨਾਲ ਜਗਤ

---

*੧. ਸੌ ਸਾਖੀ (੧ ੩-੩੭ ਈ:)
ਸੁਨ ਬੰਦੇ ਤੁਮ ਖਾਲਸਾ ਪੰਥ। ਮਿਲੋ ਖਾਲਸਾ ਪਾਹਿਲ ਸੰਥ।

੨. ਅਹਿਮਦ ਸ਼ਾਹ ਬਟਾਲੀਆ
ਪਸ ਹਮਾਂ ਗਾਹ ਓ ਰਾ ਪਾਹਲ ਦਾਦਹ ਸਿੰਘ ਕਰਦ ਵ ਬਾ ਖੁਦ ਬ ਸ਼ੋਹਰਾ ਆਵੁਰਦ। [ਪੰਨਾ ੧੧

੩ ਅਲੀਉੱਦੀਨ ਮੁਫਤੀ
ਬੰਦਾ ਬਇਸਤਮਾਅ ਈਂ ਮਾਅਨੀ ਅਜ਼ ਦਿਲੋ ਜਾਂਨ ਇਰਾਦਤਮੰਦ ਸ਼ਦ ਵਾ ਪਾਹਲ ਗਰਿਫਤਹ ਮੁਸ਼ਰਿਦ ਹੰਗਾਮਾ ਬਾ ਮੁਹਾਰਬ ਗਰਦੀਦ। [ਇਬਰਤਨਾਮਹ-੯੩

੪. ਗਨੇਸ਼ ਦਾਸ ਬਡਹਿਰਾ —
ਦਰ ਅਸਨਾਏ ਸ਼ਾਹ ਸ਼ਖਸੇ ਮਜਹੂਲ ਉਲ ਇਸਮ ਵ ਨਸਬ ਰਾ ਮੁਸਤਮਾਲ ਸਾਖਤਹ ਬਮਜ਼ਹਬੇ ਖ਼ੁਦ ਆਵੁਰਦ ਬਰ ਤਰਫ ਮਾਖੋਵਾਲ ਬ ਨਿਆਬਤੇ ਖਦ ਰਵਾਨਾ ਕਰਦ। [ਰਸਾਲਾ ਸਾਹਿਬ ਨੁਮਾ- ੮੬ ੧੮੭

੫. ਕਨ੍ਹੱਯਾ ਲਾਲ
ਬਾਵਜੂਦੇ ਕਿ ਅੱਵਲ ਵੋਹ ਖਾਨਦਾਨ ਬੈਰਾਗ ਕਾ ਚੇਲਾ ਥਾ, ਇਸ ਸਿਲਸਿਲਾਂ ਸੇ ਅਲਹਿਦਾ ਹੋ ਕਰ ਗੁਰੂ ਗੋਬਿੰਦ ਸਿੰਘ ਕਾ ਚੇਲਾ ਬਨਗਿਆ ਔਰ ਪਾਹੁਲ ਲੇ ਕਰ ਗੁਰੂ ਕਾ ਸਿੱਖ ਹੂਆ। [ਤਾਰੀਖੇ ਪੰਜਾਬ

੬. ਸਿਖਾਂ ਦੇ ਰਾਜ ਦੀ ਵਿਥਿਆ —
ਇਕ ਬੈਰਾਗੀ ਸਾਧ ਨੇ ਗੁਰੂ ਗੋਬਿੰਦ ਸਿੰਘ ਤੋਂ ਪਾਹੁਲ ਲਈ ਹੋਈ ਸੀ। [ਪੰਨਾ—੬੪

੭. ਮੈਕਗਰਗਰ ਸਾਹਿਬ (੧੮੪੬ ਈ:) ਲਿਖਦੇ ਹਨ:—
Banda immediately consented, recei-ved the pahooldee, & became a Sikh. [Histery of Sikhs p. 106.]

੮. ਮਹੰਮਦ ਲਤੀਫ ਦੀ ਪੰਜਾਬ ਦੀ ਹਿਸਟਰੀ ਵਿਚ ਐਉਂ ਲਿਖਿਆ ਹੈ:—
Gov nd and Banda soon became in-timate friends & the former, by his per-suasive eloquence & religious zeal made such a deep impression on the mind of Banda that he was initiated in to the panul & became a disciple of the Guru. [History of the Punjab, p, 294]

੯. ਗਜਾਨੀ ਗਜਾਨ ਸਿੰਘ (੧੯੦੦ ਈ: )—
ਗੁਰੂ ਜੀ ਨੇ ਉਸਨੂੰ ਅਤਿਰਥੀ ਜੋਧਾ ਸੂਰਬੀਰ ਸਮਝਕੇ ਗੁਰੂ ਘਰ ਦਾ ਸਿਖ ਬਨਾ ਕਰ ਉਸਦਾ ਨਾਉਂ ਬੰਦਾ ਸਿੰਘ ਰਖ ਦਿਤਾ। [ਤਵਾ: ਖਾਲਸਾ ਪੰਨਾ ੧੪ ੨-੧੯੦੦ਈ: ਤਥਾ —
ਦਸਮਾਂ ਗੁਰ ਜਬ ਸਿਖਨ ਕੇਰਾ। ਦੇਸ ਬਿਰਾਝਨ ਤਜਾਗ ਅਫੇਰਾ।
ਦੱਖਣ ਦੇਸ਼ ਵਿਖੇ ਚ[illegible]ਤੇ। ਬਲੀ ਸਾਧ ਇਕ ਤਾਂਹਿ ਮਿਲਯੋ।
ਚੇਲਾ ਕੀਨੋ ਸਹਜ ਸੁਭਾਯਕ। ਔਰ ਪੇਖ ਤਿਸ ਹੀ ਕੋਲਾਯਕ।
ਗੁਰ ਬੰਦਾ ਸਿੰਘ ਨਾਮ ਧਰਯੋ ਹੈ।
ਦੌਲਤ ਭੂਪਤ ਪ੍ਰਗਟ ਥੀ ਜੇਤੀ। ਗੁਰ ਬੰਦੇ ਸਿੰਘ ਕੋ ਦਈ ਤੇਤੀ।
[ਪੰਥ ਪ੍ਰਕਾਸ਼, ਪੰਜਵੀਂ ਗਾਪ, ਪੰਨਾ ੩੨੮

ਦੇ ਸਿਰੋਂ ਜ਼ੁਲਮ ਦੇ ਭਾਰ ਉਤਾਰਨ ਦੇ ਸਾਕੇ ਤੇ ਯਤਨ ਕੰਨੀਂ ਪਏ, ਤਦ ਉਸ ਦਾ ਸੁਤੇ ਹੀ ਪੁਰਾਣਾ ਬੀਰ ਮਨ ਉਛਾਲੇ ਖਾਵੇ ਤੇ ਚਾਹੇ ਕਿ ਉਸ ਮਹਾਨ ਦਾਤੇ ਦੀ ਕੋਈ ਸੇਵਾ ਕਰਾਂ, ਜਿਸ ਨੇ ਮੈਨੂੰ ਨਾਟਕਾਂ ਚੇਟਕਾਂ ਤੋਂ ਕੱਢਕੇ ਬ੍ਰਹਮ ਸਾਖਯਾਤਕਾਰ ਕੀਤਾ ਹੈ ਤੇ ਉਹ ਮਾਰਗ ਦੱਸਿਆ ਹੈ,ਕਿ ਜਿਸ ਵਿਚਸਹਿਜੇ ਹੀ ਜੋਗੀ ਹੋਕੇ ਰਾਜ ਜੋਗ ਕਮਾ ਸਕੀਦਾ ਹੈ। ਸੁਰਤ ਸਦਾ ਸਾਈਂ ਦੀ ਲਿਵ ਵਿਚ ਰਹਿੰਦੀ, ਨਿਸ਼ਕਾਮ ਕੰਮ-ਜਿਨ੍ਹਾਂ ਵਿਚ ਉਤਸ਼ਾਹ ਹੋਵੇ-ਕਰ ਜਾਂਦੀ ਹੈ ਤੇ ਕੰਮ ਕਰਦੀ ਲਿਪਾਯਮਾਨ ਨਹੀਂ ਹੁੰਦੀ*। ਕੁਛ ਚਿਰ ਤਾਂ ਬੰਦੇ ਨੇ ਦਰਸ਼ਨਾਂ ਦਾ ਰਸ ਲਿਆ, ਸਤਿ ਸੰਗਤ ਦਾ ਰਸ, ਅੰਤ੍ਰਾਤਮੇ ਹੋਕੇ, ਬ੍ਰਹਮ ਗਿਆਨੀ ਹੋਕੇ ਲਿਵਲੀਨਤਾ ਦਾ ਰਸ ਲਿਆ, ਫੇਰ ਦਾਤੇਦੀ ਮਿਹਰ ਨਾਲ ਕੀ ਡਿੱਠਾ ਕਿ ਮੈਂ ਸਿਮਰਨ ਵਿਚ ਰਹਿਕੇ ਕੰਮ ਬੀ ਕਰ ਸਕਦਾਹਾਂ, ਤਦੋਂ ਉਸ ਫੈਸਲਾ ਕੀਤਾ ਕਿ ਜੇ ਦਾਤਾ ਹੁਕਮ ਕਰੇ ਤਾਂ ਮੈਂ ਉਹ ਕੁਛ ਜ਼ਰੂਰ ਕਰਾਂ ਜੋ ਕੁਝ ਕਿ ਦਾਤਾ ਆਖੇ।

ਜੰਗ ਸਭ ਕੋਈ ਕਰ ਸਕਦਾ ਹੈ, ਹਉਂ ਹੰਕਾਰ ਵਿਚ,ਕੁਰਬਾਨੀ ਕਰਨੀ ਬੀ ਬਹੁਤ ਕਠਨ ਨਹੀਂ, ਪਰ ਵਾਹਿਗੁਰੂ ਦਾ ਰਸੀਆ ਹੋ ਕੇ ਤੇ ਕੋਈ ਕਾਮਨਾ ਨਾ ਰੱਖਕੇ ਨਿਰੇ ਪਰਾਏ ਭਲੇ ਹਿਤ ਜੰਗ ਕਰ ਸਕਣਾ, ਇਹ ਉਨ੍ਹਾਂ ਜੋਗੀਆਂ ਦਾ ਕੰਮ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਬਣਾਏ।

ਇਕ ਦਿਨ ਗੁਰੂ ਜੀ ਉਸ ਥਾਂਵੇਂ ਬੈਠੇ ਸੇ, ਜੋ ਹੁਣ ਸ਼ਿਕਾਰ ਘਾਟ ਕਹਿਲਾਉਂਦੀ ਹੈ। ਸ਼ਿਕਾਰ ਖੇਡਕੇ ਆਏ ਸਨ, ਕਮਰਕੱਸੇ ਖੋਹਲ ਕੇ ਬਿਸਰਾਮ ਕਰ ਰਹੇ ਸੇ, ਕੁਛ ਸਿੰਘ ਪ੍ਰਸ਼ਾਦ ਤਿਆਰ ਕਰ ਰਹੇ ਸੇ. ਬੰਦਾ ਪਾਸ ਬੈਠਾ ਚਰਨ ਦਬਾ ਰਿਹਾ ਸੀ ਕਿ ਗੁਰੂ ਜੀ ਬੋਲੇ:—

ਤਿਆਗ ਭਲਾ ਹੈ ਕਿ ਗ੍ਰਹਣ ?

ਬੰਦਾ-ਨਿਰਾ ਗ੍ਰਹਣ ਮੈਂ ਆਪਣੇ ਘਰ ਰਾਜੌਰੀ ਰਹਿੰਦਿਆਂ ਕਰ ਡਿੱਠਾ ਹੈ, ਨਿਰਾ ਤਿਆਗ ਮੈਂ ਨਾਸਕ ਤੇ ਨਾਦੇੜ ਰਹਿਕੇ ਉਮਰਾ ਗਾਲਕੇ ਕੀਤਾ ਹੈ, ਦੋਵੇਂ ਦੁੱਖ ਦਾ ਮੂਲ ਹਨ। ਜੇ ਆਪ ਨੈਣ ਖੋਹਲ ਦਿਓ, ਪਾਰ ਉਤਾਰੇ ਦਾ ਝਾਕਾ ਬਖਸ਼ਦਿਓ, ਮਨ ਨੀਵਾਂ ਮਤ ਉੱਚੀ ਕਰ ਦਿਓ, ਮਤ ਵਾਹਿਗੁਰੂ ਦੀ ਰਾਖੀਵਿਚ ਰਖਵਾ ਦਿਓ,ਫੇਰ ਗ੍ਰਹਣ ਤਿਆਗ ਕੱਠੇ ਹੋ ਜਾਂਦੇ ਹਨ ਤੇ ਦੋਵੇਂ ਵਾਹਿਗੁਰੂ ਦਾ ਜਲਾਲ ਪਏ ਪ੍ਰਗਟ ਕਰਦੇ ਹਨ। ਹਉਂ ਹੰਕਾਰ ਦੇ ਬੱਧੇ ਗ੍ਰਹਣ ਤਿਆਗ ਦੋਵੇਂ ਨਿਕੰਮੇ ਦਿੱਸ ਪਏ ਹਨ, ਹਾਂ ਤੁਸਾਂ ਦਰਸਾਏ ਹਨ।

ਗੁਰੂ ਜੀ—ਫੇਰ ਜੇ ਕੋਈ ਗ੍ਰਿਹਸਤਵਿਚ ਮਾਇਆ-ਧਾਰੀ ਹੋ ਕੇ ਤੇ ਰੱਬ ਨੂੰ ਭੁਲਾਕੇ ਦਾਵਾ ਕਰੇ ਕਿ ਗ੍ਰਿਹਸਤ ਬੜਾ ਹੈ ਕਿਉਂਕਿ ਸਾਧੂ ਗ੍ਰਿਹਸਥੀ ਤੋਂ ਦਾਨ ਲੈ ਕੇ ਖਾਂਦੇ ਹਨ,ਤਾਂ ਅਫਲ ਡੀਂਗ ਹੈ ਤੇ ਜੇ ਤਿਆਗੀ ਡੀਂਗ ਮਾਰੇ ਕਿ ਮੈਂ ਮਹਾਂ ਬਲੀ ਹਾਂ, ਜਿਸ ਗ੍ਰਿਹਸਥ ਜੈਸੀ ਸੁਖਦਾਈ ਸ਼ੈ ਨੂੰ ਲਤ ਮਾਰਕੇ ਤਿਆਗਿਆ ਤੇ ਦੁੱਖਾਂ ਨਾਲ ਨਿਹੁੰ ਲਾਇਆ ਹੈ ਤਾਂ ਉਹ ਭੀ ਅਫਲ ਹੈ। ਜੇ ਸਾਈਂ ਰੰਗ ਰੱਤਾ ਮਾਨੁੱਖ ਗੋਦਾਵਰੀ ਕੰਢੇ ਬੈਠਾ ਰਹੇ ਤਾਂ ਸਫਲ, ਜੇ ਮੈਦਾਨ ਜੰਗ ਵਿਚ ਜਾ ਖੜਾ ਹੋਵੇ ਤਾਂ ਬੀ ਸਫਲ।

ਬੰਦਾ—ਸੱਤਿ ਹੈ।

ਗੁਰੂ ਜੀ—ਫੇਰ ਸਾਡੇ ਜੰਗ ਰਚਾਉਣੇ ਤੁਹਾਨੂੰ ਕੀ ਭਾਸੇ ਹਨ ?

ਬੰਦਾ—ਆਪ ਦੇ ਚੋਜ !

ਗੁਰੂ ਜੀ—ਜੇ ਤੁਸਾਂ ਸਿਰ ਜੰਗ ਦੀ ਪੰਡ ਧਰੀ ਜਾਏ ਤਾਂ ?

ਬੰਦਾ—ਜੇ ਆਪ ਧਰ ਦਿਓ ਤੇ ਅੰਦਰ ਮੇਰੇ ਬਹਿ ਜਾਓ ਤਾਂ ਨਾਮ ਰਸ ਰੱਤਿਆਂ, ਸੁਰਤ ਆਪ ਦੀ ਚਰਨੀਂ ਪ੍ਰੋਤਿਆਂ, ਸੱਤ ਬਚਨ ! ਮੈਂ ਤਿਆਗੀ ਹਾਂ ਤਿਆਗੀ ਹਾਂ, ਮੈਨੂੰ ਲੁੱਟ ਦਾ ਲਾਲਚ ਨਹੀਂ ਰਾਜ ਦਾ ਮੋਹ ਨਹੀਂ, ਵਡਿਆਈ ਦੀ ਤ੍ਰਿਸ਼ਨਾਂ ਨਹੀਂ, ਆਪ ਦੇ ਹੁਕਮ ਵਿਚ ਮੈਂ ਕਾਰ ਕਰਨੀ ਹੈ। ਤੁਸੀਂ ਬਖਸ਼ੋ ਜੋ ਮੇਰੀ ਲਿਵ ਨਾ ਟੁੱਟੇ, ਮੇਰੇ ਨੈਣ ਬੰਦ ਨਾ ਹੋਣ. ਮੈਨੂੰ ਨਾਮ ਨਾ ਵਿਸਰੇ, ਮੈਂ ਕਰਦਾ ਹੋਇਆ ਫੇਰ ਅੱਕ੍ਰੋ* ਰਹਾਂ। ਹਾਂ ਮਿਹਰ ਕਰੋ ਜੋ ਮੈਂ ਮਾਇਆ ਵਿਚ ਭੁੱਲ ਕੇ ਹਉਂ ਵਿਚ ਅੱਟ ਕੇ ਆਚਰਨ ਵਿਚ ਗਿਰ ਕੇ, ਨਿਜ ਦੇ ਲਾਭ ਦੀ ਤ੍ਰਿਸ਼ਨਾ ਵਿਚ ਆਕੇ ਜੰਗ ਨਾ ਕਰਾਂ, ਨਾ ਹੀ ਸਾਧ ਬਣ ਕੇ ਆਪੇ ਤੇ ਜਗਤ ਨਾਲ ਰੁੱਸਕੇ ਵੱਖ ਹੋ ਬੈਠਾਂ।

---

*ਕਰਮ ਕਰਤ ਹੋਵੈ ਨਿਹਕਰਮ ॥
ਤਿਸੁ ਬੈਸਨੋ ਕਾ ਨਿਰਮਲ ਧਰਮ ॥

*ਅੱਕ੍ਰੋ=ਨਾ ਕਰਨ ਵਾਲਾ।

ਦਾ ਮਾਣੇ, ਹੁਕਮ ਟੋਰੇ, ਸਿੱਧ ਹੋਵੇ, ਕਰਾਮਾਤਾਂ ਕਰੇ*, ਪਰ ਕੁਛ ਨਹੀਂ, ਕਿਉਂਕਿ ਸਭ ਕੁਛ ਹੋਕੇ 'ਆਤਮ-ਕੇਂਦ੍ਰ ਦੇ ਲਗਾਉ ਬਿਨ ਬੇਥਵਾ ਰਹਿੰਦਾ ਹੈ, ਨਾ ਏਥੋਂ ਅਸਲੀ ਰਸ ਲੱਭਦਾ ਹੈ, ਨਾ ਅੱਗੇ; ਨਾ ਦੇਵ ਸ਼੍ਰੇਣੀ ਵਿਚ ਏਥੇ ਪਰੋਰਦਾ ਹੈ ਨਾ ਅੱਗੇ। ਸੋ ਸ਼ੁਕਰ ਕਰੋ ਕਿ ਤੁਸਾਨੂੰ ਸੱਚੀ ਪ੍ਰੀਤ ਦੀ ਝਰਨਾਟ ਛਿੜੀ; ਤੁਸਾਂ ਨੂੰ ਖਿੱਚ ਲੱਗੀ, ਤੁਸਾਨੂੰ ਖਿੱਚ ਨੇ ਆਤਮ ਕੇਂਦਰ ਤੇ ਖਿੱਚ ਕੇ ਲੈ ਆਂਦਾ, ਮਨ ਸਿੱਧਾ ਹੋ ਗਿਆ ਤੇ ਵਲ ਨਿਕਲ ਗਏ, ਹੁਣ ਸਾਈਂ ਮਿਹਰ ਕਰੇ, ਖਿੱਚ ਜਾਰੀ ਰਹੇ ਤੇ ਆਤਮ-ਕੇਂਦਰ ਦਾ 'ਲਗਾਉ' ਅੰਦਰੋਂ ਕਦੇ ਨਾ ਹਿੱਲੇ।

ਬੰਦਿਆ! ਤੈਨੂੰ ਅਸਾਂ ਇਕ ਅਮਲੀ ਕੰਮ ਸੌਂਪਿਆ ਹੈ, ਇਹ ਗੱਲਾਂ ਜੋ ਅਸਾਂ ਕੀਤੀਆਂ ਹਨ ਖਿਆਲ ਮੰਡਲ ਦੀਆਂ ਹਨ, ਵਰਤਾਰੇ ਵਾਲੇ ਯਾ ਅਮਲੀ ਲੋਕ 'ਖਿਆਲ ਮੰਡਲ' ਦੇ ਆਦਰਸ਼ਾਂ ਨੂੰ ਮਖੌਲ ਕਰਿਆ ਕਰਦੇ ਹਨ, ਪਰ ਯਾਦ ਰੱਖਣਾ 'ਆਦਰਸ਼' ਬਿਨਾਂ 'ਅਮਲ' ਤਾਕਤਾਂ ਦਾ ਵਿਅਰਥ ਗੁਆਚਣਾ ਹੈ। ਆਦਰਸ਼ ਵਿਚ ਹੀ ਸਾਰਾ ਬਲ ਹੈ।

ਜੋ ਗੱਲ ਅਸਾਂ ਉੱਤੇ ਦੱਸੀ ਹੈ ਉਹ ਅਮਲ ਕਰਨ ਵਾਲੇ ਅੰਦਰਲੇ ਦੀ ਜਾਗ ਹੈ, ਅੰਦਰਲਾ ਜਾਗਕੇ ਕੇਂਦ੍ਰ ਤੇ ਖੜੋਕੇ ਜਗਤ ਨਾਲ ਇਕ ਖਾਸ ਰੁਖ਼ ਬਣਾਉਂਦਾ ਹੈ, ਜਿਸ ਵਿਚ ਉਹ ਸਾਖੀ ਜਿਹਾ ਹੋਕੇ ਅਮਲ ਕਰਨ ਵਿਚ ਸਦਾ ਉੱਚਾ ਤੇ ਕੁਛ ਨਿਰ-ਲੇਪ ਜਿਹਾ, ਪਰ ਕਾਮਯਾਬੀ ਦਾ ਗੇਂਦ ਸਦਾ ਬੋਚ ਲੈ ਜਾਣ ਵਾਲਾ ਹੋ ਜਾਂਦਾ ਹੈ, ਸੋ ਇਹ ਆਦਰਸ਼ ਅਮਲੀ ਜੀਵਨ ਦਾ ਪਹਿਲਾ ਅੰਗ ਹੈ। ਇਸ ਬਿਨਾਂ ਅਮਲ ਮਾਇਆ ਵਿਚ ਗੁਆਚ ਜਾਣਾ ਹੈ ਪਾਪੀ ਹੋ ਜਾਣਾ ਹੈ, ਖਿੰਡਾਉ ਹੈ, ਇੰਤਸ਼ਾਰ ਹੈ, ਵਿਪਰਯਜ ਹੈ, ਵਿਖੇਪ ਹੈ, ਯਾਦ ਰੱਖੋ ਸੁਰਤ ਦਾ ਖਿੰਡਾਉ ਬਲ ਨੂੰ ਹਾਰਨਾ ਹੈ।

ਜਿੱਥੇ ਏਕਾਗ੍ਰਤਾ ਹੈ, ਬਲ ਹੈ।

ਜਿੱਥੇ ਖਿੰਡਾਉ ਹੈ, ਬਲ ਹਾਰਨਾ ਹੈ।

ਸੋ ਅਮਲੀ ਜੀਵਨ ਲਈ ਪਹਿਲਾਂ 'ਆਦਰਸ਼' ਤੇ ਫੇਰ ਅੰਤਰਆਤਮੇ ਇਸਦੀ ਪ੍ਰਾਪਤੀ, ਇਹ ਤ੍ਰਾਹਾਂ ਨੂੰ ਮਿਲ ਚੁਕੇ ਹਨ।

ਹੁਣ ਸਮਝੋ ਅਮਲੀ ਮੁਸ਼ਕਲਾਂ, ਅਮਲੀ ਜ਼ਿੰਦਗੀ ਵਿਚ ਜਦ ਜਾ ਪਈਦਾ ਹੈ ਤਾਂ ਅਮਲੀ ਮੁਸ਼ਕਲਾਂ ਸਾਹਮਣੇ ਆਉਂਦੀਆਂ ਤੇ ਲੋਕਾਂ ਨਾਲ ਮੁਕਾਬਲੇ ਪੈਂਦੇ ਹਨ, ਵਾਹ ਪੈਂਦੇ ਹਨ, ਵਰਤੋਂ ਹੁੰਦੀਆਂ ਹਨ। ਲਕੀਂ ਕੇਂਦ੍ਰਹੀਨ ਹੁੰਦੇ ਹਨ, ਉਹ ਆਪਣੇ ਕੰਮਾਂ ਵਿਚ ਕਾਮਯਾਬੀ ਦੇ ਫਿਕਰ ਵਿਚ ਸੱਚ ਝੂਠ, ਦਗਾ ਫਰੇਬ ਸ਼ੁਧ ਆਚਰਨ ਦੇ ਉਲਟ ਕਰਨੀਆਂ ਤੇ ਪਾਪ ਅਪਰਾਧ ਕਰਨੋਂ ਕਿਤੇ ਨਹੀਂ ਅਟਕਦੇ। ਓਹ ਲੋਕ ਇਸ ਤਰ੍ਹਾਂ ਦੇ ਕਰਤੱਵਾਂ ਨਾਲ 'ਆਤਮ ਕੇਂਦ੍ਰ' ਤੇ ਖੜੇ ਆਦਮੀ ਨੂੰ ਮੁਸ਼ਕਲਾਂ ਵਿਚ ਫਸਾਉਂਦੇ ਹਨ, ਉਹਨਾਂ ਮੁਸ਼ਕਲਾਂ ਨੂੰ ਭੰਨਕੇ ਕਾਮਯਾਬੀ ਪ੍ਰਾਪਤ ਕਰਨ ਦਾ ਜੋਸ਼ ਇਸ ਕੇਂਦਰ ਵਾਲੇ ਨੂੰ ਬੀ, ਜਸ਼ ਤੇ ਤ੍ਰਿਖਾਪਨ ਦੇਂਦਾ ਹੈ, ਇਹ ਜ਼ੋਰ ਲਾਉਂਦਾ ਤੇ ਉਹਨਾਂ ਨੂੰ ਭੰਨਦਾ ਹੈ ਤੇ ਕਈ ਵੇਰ ਆਪਣੇ ਹੱਦ ਬੰਨੇ ਟੱਪ ਜਾਂਦਾ ਹੈ, ਭੁੱਲਾਂ ਕਰ ਬੈਠਦਾ ਹੈ ਤੇ ਉਹਨਾਂ ਵਾਙੂ ਛਲਾਂ ਤੋਂ ਕੰਮ ਲੈਣ ਲਗ ਜਾਂਦਾ ਹੈ, ਇਖ਼ਲਾਕ ਤੋਂ ਪਰੇ ਹੋ ਜਾਂਦਾ ਹੈ। ਪਰ ਫਿਰ ਇਸ ਨੂੰ ਉਹ ਅਦਰਲੀ ਸੁਰਜੀਤਤਾਈ ਮੋੜਾ ਮਾਰਦੀ ਹੈ, ਇਹ ਫੇਰ ਪੈਰਾਂ ਭਾਰ ਡਿਗਦਾ ਹੈ ਤੇ ਆਪਣੇ ਕੇਂਦਰ ਤੇ ਖੜੋ ਕੇ ਸਾਰੀ ਹਾਲਤ ਤੱਕਦਾ ਹੈ ਤੇ ਆਪਣੇ ਅਸਲੇ ਤੇ ਖੜੇ ਜਾਂਦਾ ਹੈ, ਪਰ ਮੁਬਾਰਕ ਹੈ ਉਹ ਹਾਲਤ ਕਿ ਇਹ ਸਦਾ ਕੇਂਦ੍ਰ ਤੇ ਰਹੇ ਤੇ ਉਥੇ ਟਿਕਿਆ ਕੰਮ ਕਰੇ।

ਜਿਸ ਤਰ੍ਹਾਂ ਪਰਮਾਰਥ ਵਿਚ ਗ੍ਰਹਿਣ ਤਿਆਗ ਦੋ ਮਾਰਗ ਹਨ, ਇਸ ਤਰ੍ਹਾਂ ਅਮਲੀ ਜੀਵਨ ਹੈ। ਤਿਆਗ ਹੈ ਮਨ ਦਾ ਵਿਚਾਰ ਕਰਕੇ ਸਰਬ ਅਨਾ-ਤਮ ਦਾ ਤਿਆਗ ਕਰਨਾ ਅਪਣੀ 'ਮੈਂ' ਯਾ ਹਉਂ ਦੇ ਕੰਮਾਂ ਦੀ ਪਕੜ ਛੱਡਣਾ ਤੇ ਇਕ ਤਰ੍ਹਾਂ ਦੀ ਨਿਰਵਰਤੀ ਚਿਤ ਵਿਚ ਵਸਾਉਣੀ, ਕਿਸੇ ਤੇ ਵਾਧਾ ਨਾ ਕਰਨਾ, ਆਪੇ ਝੱਲਣਾ, ਹਾਰਨਾ ਤੇ ਪਿੱਛੇ ਹਟਣਾ। ਗ੍ਰਹਿਣ ਹੈ ਰਜੋਗੁਣ ਵਿਚ ਵੱਸਣਾ, ਹਉਂ ਬਲਕਾਰ, ਮਾਣ, ਦਾਵੇ ਬੰਨ੍ਹਣੇ, ਆਪ ਸਭ ਤੋਂ ਅੱਗੇ ਤੇ ਉੱਚੇ ਹੋਣਾ, ਹਰ ਕਿਸੇ ਨੂੰ ਹੇਠ ਲਾਉਣਾ ਤੇ ਆਪਣੇ ਅੱਗੇ ਤੋਰਨਾ, ਆਦਿ।

ਪਹਿਲੇ, ਤਿਆਗ ਮਾਰਗ ਦੇ ਇੰਤਹਾ ਦਾ ਨਮੂਨਾ ਹਿੰਦੂ ਤੇ ਹਿੰਦ ਦੇ ਰਾਜੇ ਹਨ ਤੇ ਦੂਸਰੇ

*ਜੇ ਕੁਛ ਭਾਵੇ ਆਪਣਾ। ਪੁਨਾ-ਸੁਲਤਾਨ ਹੋਵਾ ਮੇਲਿ ਲਸਕਰ। ਪੁਨਾ–ਸਿਧੁ ਹੋਵਾ ਸਿਧਿ ਲਾਈ।

ਗ੍ਰਿਹਣ ਮਾਰਗ ਦੇ ਇਤਿਹਾਸ ਦਾ ਨਮੂਨਾ ਇਹ ਮੁਗਲ ਬਾਦਸ਼ਾਹ ਹਨ। ਹਿੰਦੂਆਂ ਨੇ ਆਦਰਸ਼ਕ ਤਿਆਗ ਕੀਤਾ, ਅਮਲ ਵਿਚ ਤਿਆਗ ਆਇਆ। ਇਨ੍ਹਾਂ ਦੇ ਤਿਆਗ ਨੇ ਵਡੇ ਵਡੇ ਬ੍ਰਹਮ ਗਿਆਨੀ, ਰਿਖੀ, ਦਰਸ਼ਨ ਵਿਦਿਆ ਦੇ ਪੰਡਤ ਪੈਦਾ ਕੀਤੇ, ਤਪ ਤੇ ਸੰਨਿਆਸ ਦੀਆਂ ਬੇਮਿਸਾਲ ਮਿਸਾਲਾਂ ਉਤਪਤ ਕੀਤੀਆਂ, ਪਰ ਇਨ੍ਹਾਂ ਦੇ ਨਿਰੇ ਤਿਆਗ ਦੀ ਸੁੰਦਰਤਾ ਦੇ ਉਪਦੇਸ਼ ਆਮ ਪਰਜਾਂ ਤੇ ਲੋਕਾਂ ਵਿਚ ਇਕ ਢਿੱਲਾਪਨ ਪੈਦਾ ਕਰ ਗਏ, ਗੁਣਵਾਨ ਤੇ ਉੱਚ ਮਨਾ ਵਾਲੇ ਤਿਆਗੀ ਹੋ ਬਨਾਂ ਨੂੰ ਟੁਰ ਗਏ। ਬਾਕੀ ਲੋਕ ਅਯਾਸ਼ ਹੋ ਇਖ਼ਲਾਕ ਤੋਂ ਢਹਿ ਪਏ*। ਇਸ ਤਰ੍ਹਾਂ ਸ਼ਰੀਰਕ ਬਲ ਵਿਚ ਏਹ ਲੋਕ ਸੰਸਾਰ ਵਿਚ ਨਿਰਬਲ ਹੋ ਗਏ ਤੇ ਸਿੱਟਾ ਇਹ ਹੋਇਆ ਕਿ ਆਪਣੇ ਘਰਾਂ ਦੇ ਬੀ ਆਪ ਮਾਲਕ ਨਾ ਰਹੇ, ਆਪਣੇ ਦੇਸ਼ ਵਿਚ ਆਪ ਓਪਰੇ ਤੇ ਬਦੇਸ਼ੀ ਹੋ ਗਏ।

ਮੁਗਲਾਂ ਵਿਚ ਗ੍ਰਿਹਣ ਵੱਸਦਾ ਹੈ। ਇਨ੍ਹਾਂ ਨੇ ਤਿਆਗ ਦੀ ਸੁੰਦਰਤਾ ਤੱਕੀ ਹੀ ਨਹੀਂ ਸੀ, ਇਹ ਸੂਰਬੀਰਤਾ, ਬਹਾਦਰੀ, ਦਾਨ, ਮਾਲਕੀ, ਹਕੂਮਤ ਵਿਚ ਗਏ, ਮਾਇਆ ਦੀ ਟੇਕ ਵਾਲੀ ਚੜ੍ਹਦੀ ਕਲਾ ਇਨ੍ਹਾਂ ਨੂੰ ਲੱਭੀ, ਸਭ ਕੋਈ ਇਨ੍ਹਾਂ ਅੱਗੇ ਝੁਕਦਾ ਬੀ ਹੈ: ਪਰ ਏਹ ਜ਼ੋਰ ਜ਼ੁਲਮ ਵਿਚ ਲੰਘ ਗਏ। ਹੱਕ ਅਨਹੱਕ ਦੀ ਪਛਾਣ ਛੱਡ ਬੈਠੇ, ਸੱਚ ਝੂਠ ਤੋਂ ਲਾਂਭੇ ਹੋ ਗਏ। ਹੁਣ ਇਨ੍ਹਾਂ ਦੇ ਕੰਮਾਂ ਵਿਚ ਤੇ ਜੰਗਲੀ ਜਾਨਵਰਾਂ ਦੇ ਕੰਮਾਂ ਵਿਚ ਨਿਰਾ ਚਤੁਰਾਈ ਦੇ ਵਾਧੇ ਦਾ ਫਰਕ ਹੈ ਹੋਰ ਕੋਈ ਫਰਕ ਨਹੀਂ ਹੈ। ਗ੍ਰਿਹਣ ਤੇ ਤਿਆਗ ਦੋਵੇਂ ਆਦਰਸ਼ ਖ਼ੂਬਸੂਰਤ ਹੋ ਸਕਦੇ ਹਨ, ਪਰ ਇਕੱਲੇ ਇਕੱਲੇ ਦੋਵੇਂ ਹਾਨੀਕਾਰਕ ਹੁੰਦੇ ਤੇ ਅੱਪੜ ਜਾਇਆ ਕਰਦੇ ਹਨ।

ਸੁਖਦਾਈ ਅਵਸਥਾ ਇਹ ਹੈ ਕਿ ਨੀਂਹ ਤਾਂ ਤਿਆਗ ਦੀ ਰਖੋ ਅਰ ਉਹ ਨੀਂਹ ਤਾਂ ਰੱਖ ਹੁੰਦੀ ਹੈ ਜੇ ਪਹਿਲਾਂ ਆਤਮ ਕੇਂਦ੍ਰ ਦਾ ਟਿਕਾਉ ਪ੍ਰਾਪਤ ਹੋਵੇ। ਕੇਂਦਰ ਤੇ ਖੜੇ ਨੂੰ ਨਾਸ਼ਮਾਨ ਜਗਤ ਨਾਸ਼-ਮਾਨ ਦਿੱਸਦਾ ਹੈ ਤੇ ਉਸ ਵਿਚ ਅੰਨ੍ਹਾ ਹੋਕੇ ਕਦੇ ਨਹੀਂ ਫਸਦਾ, ਪਰ ਤਿਆਗ ਦਾ ਉਹ ਆਦਰਸ਼ ਨਾ ਬੰਨ੍ਹੇ ਕਿ ਜੰਗਲਾਂ ਨੂੰ ਭੱਜ ਜਾਏ (ਹਾਂ, ਅਪਣਾ ਵਿਤ ਜ਼ਰੂਰ ਪਛਾਣਕੇ ਟੁਰੇ), ਪਰ ਵਿਚੇ ਰਹੇ ਤੇ ਕੰਮ ਕਰੇ। ਏਥੋਂ ਹੁਣ ਗ੍ਰਿਹਣ ਸ਼ੁਰੂ ਹੋ ਗਿਆ, ਉਹ ਕੰਮ ਕਰੇ ਸਾਰੀ ਕਿਸਮ ਦੇ ਜੋ ਕੁਦਰਤ ਉਸ ਦੇ ਸਪੁਰਦ ਕਰੇ। ਉਹਨਾਂ ਵਿਚ ਇਹ ਆਪ ਸਾਖੀ ਹੋਣ ਕਰਕੇ ਚੜ੍ਹਦੀਆ ਕਲਾਂ ਵਿਚ ਵੱਸੇਗਾ, ਐਉਂ ਜਾਪੇਗਾ ਕਿ ਇਹ ਗ੍ਰਿਹਣ ਵਿਚ ਹੈ, ਪਰ ਇਹ ਹਨੇਰੇ ਵਿਚ ਨਹੀਂ ਪੈਰ ਧਰੇਗਾ, ਇਸ ਕਰਕੇ ਇਸ ਦੇ ਕਰਤੱਵ ਅਮਲੀ ਜੀਵਨ ਦੇ ਅਮਲ, ਜ਼ੋਰ ਜ਼ੁਲਮ ਤੇ ਨਹੀਂ ਜਾਣਗੇ। ਇਹ ਕਾਇਰ, ਡਰਾਕੁਲ, ਨਿਮਾਣਾ ਨਹੀਂ ਹੋਵੇਗਾ, ਇਹ ਨਿਰਭੈ ਹੋਵੇਗਾ, ਪਰ ਇਹ ਦੁਖਦਾਈ ਤੇ ਜ਼ਾਲਮ ਨਹੀਂ ਹੋਵੇਗਾ। ਕਪਟੀ, ਛਲੀਆ, ਝੂਠਾ ਤੇ ਜ਼ਾਲਮ ਨਹੀਂ ਬਣੇਗਾ, ਵਧੀਕੀ ਨਹੀਂ ਕਰੇਗਾ, ਨਿਆਂ ਦੀ ਹੱਦ ਤੋਂ ਨਹੀਂ ਟੱਪੇਗਾ। ਸਦਾ ਜਾਗਦਾ ਰਹੇਗਾ ਤੇ ਕਦੇ ਗ਼ਲਤੀ ਨਾ ਕਰੇਗਾ।

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥ ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥ [ਸਲੋਕ ਮਹਲਾ ੯

ਬੰਦਾ—ਮੈਂ ਪਹਿਲੀ ਤੁਕ ਨਹੀਂ ਸਮਝਿਆ।

ਸਾਹਿਬ ਬੋਲੇ—'ਕਿਸੇ ਨੂੰ ਭੈ ਨਾ ਦੇਣਾ' ਇਹ ਅਸਲ ਤਿਆਗ ਮਾਰਗ ਹੈ।

'ਕਿਸੇ ਦਾ ਭੈ ਨਾ ਮੰਨਣਾ' ਇਹ ਅਸਲ ਗ੍ਰਿਹਣ ਮਾਰਗ ਹੈ।

ਦੋਹਾਂ ਦਾ ਮੇਲ ਸਿੱਖੀ ਮਾਰਗ ਹੈ।

ਨੀਂਹ ਤਿਆਗ ਦੀ, ਇਮਾਰਤ ਗ੍ਰਿਹਣ ਦੀ। ਫਲ:—

'ਇਹ ਲੋਕ ਸੁਖੀਏ ਪਰਲਕ ਸੁਹੇਲੇ ॥'

ਬੰਦਾ—ਅਭੈ ਪਦ ਤਾਂ ਸ਼ਾਸਤ੍ਰਕਾਰਾਂ ਨੇ ਬੀ ਪਰਮ ਪਦ ਦਰਸਾਇਆ ਹੈ।

ਗੁਰੂ ਜੀ—ਪਰ ਉਹ ਆਦਰਸ਼ ਹੈ ਤਿਆਗ ਦਾ। ਅਮਲੀ (ਸੰਸਾਰਕ) ਜੀਵਨ ਵਿਚ ਅਭੈ ਪਦ ਜ਼ੋਰ ਜ਼ੁਲਮ ਦੀ ਸ਼ਕਲ ਵਿਚ ਪਲਟ ਜਾਂਦਾ ਹੈ, ਸੋ ਜੇ ਉਸ ਨੂੰ ਨਿਰਮਲ ਰੱਖਣਾ ਹੋਵੇ ਤਾਂ ਦੂਸਰੇ ਨੂੰ ਭੈ ਨਾ ਦੇਣਾ, ਇਹ ਤਿਆਗ ਦਾ ਅਸੂਲ ਧਾਰਨਾ ਜ਼ਰੂਰੀ ਹੈ। ਭੈ ਉਹ ਨਾ ਦੇਵੇਗਾ ਜੋ ਵੈਰਹੀਨ ਹੋਵੇਗਾ, ਇਸ ਲਈ ਅਸਾਂ ਖਾਲਸੇ ਲਈ ਆਦਰਸ਼ ਬਣਾਇਆ

* ਅੱਠਵੀਂ ਨਾਵੀਂ ਸਦੀ ਦੀ ਅਧੋਗਤੀ ਨੂੰ ਇਤਿਹਾਸਕਾਰ ਹਿੰਦ ਦੀਆਂ ਕਾਲੀਆਂ ਸਦੀਆਂ ਸਮਝਦੇ ਹਨ।

ਹੈ ਕਿ ਸਦਾ ਯਾਦ ਰੱਖੋ ਕਿ:—

ਕਰਤਾਰ ਨੇ ਪਹਿਲਾਂ ਮੌਤ ਸਾਜੀ, ਮੌਤ ਕਦੇ ਨਾ ਭੁੱਲੇ। ਫੇਰ ਅੰਦਰੋਂ ਆਪਣੇ ਕੇਂਦਰ ਤੇ ਆਵੇ ਆਤਮ ਕੇਂਦਰੀ ਬਣੇ,ਫੇਰ ਉਹ ਨਿਰਵੈਰ ਹੋਜਾਏਗਾ ਚੜ੍ਹਦੀਆਂ ਕਲਾਂ ਹੋ ਜਾਣਗੀਆਂ, ਅਭੈ ਪਦ ਆ ਜਾਵੇਗਾ, ਹੁਣ ਉਹ ਵੈਰ ਹੀਨ ਹੋਣ ਕਰਕੇ ਭੈ ਕਿਸੇ ਨੂੰ ਨਹੀਂ ਦੇਵੇਗਾ,ਸੋ ਉਹ ਆਪ ਅਭੈਹੋਕੇ ਹੋਰਨਾਂ ਨੂੰ ਅਭੈ ਹੋਣ ਦਾ ਮੌਕਿਆ ਦੇਵੇਗਾ,ਜੇ ਆਪ ਭੈਦਾਇਕ ਹੋ ਜਾਏਗਾ ਤਾਂ ਉਹ ਹੋਰਨਾਂ ਨੂੰ ਅਭੈ ਹੋਣੋ ਰੋਕੇਗਾ। ਕੋਈ ਨੇਕੀ ਨੇਕੀ ਨਹੀਂ ਜੋ ਨੇਕੀ ਨੂੰ ਵਧਣੋਂ ਰੋਕੇ। ਸੋ ਜੋ ਅਭੈਪਦ ਤੇ ਹੈ ਉਹ ਹਰ ਕਿਸੇ ਨੂੰ ਅਭੈ ਹੋਣੋਂ ਰੋਕ ਨਹੀਂ ਸਕਦਾ, ਇਸਕਰਕੇ ਖਾਲਸਾ ਉਹ ਹੈ ਜੋ 'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ।'

ਜਗਤ ਮਿਥਿਆ ਹੈ,ਬੰਦਿਆ ! ਇਸਨੇ ਰਹਿਣਾ ਨਹੀਂ, ਤਾਂਤੇ ਜੀਵ, ਜੋ ਇਸ ਵਿਚ ਆਇਆ ਹੈ ਜਨਮ ਸਫਲਾ ਕਰੇ, ਆਪਣੇ ਅੰਦਰ ਆਪਣੇਕੇਂਦਰ ਤੇ ਟਿਕੇ,ਆਪਣੇ ਅੰਦਰਲੇ ਦਾਲਗਾਉਆਪਣੇ ਮੂਲ ਕਾਰਨ ਵਾਹਿਗੁਰੂ ਦੀ ਲਗਨ ਵਾਲਾ, ਰੁਖ਼ ਵਾਲਾ, ਝੁਕਾਉ ਵਾਲਾ ਬਣਾਵੇ। ਇਹ ਕਾਰਜ ਹੋ ਗਿਆ ਤਦ ਅਸਲ ਸੰਨਯਾਸ ਹੋ ਗਿਆ। ਪਰ ਹੁਣ ਢਿੱਲੇ ਨਹੀਂ ਹੋਣਾ,ਸੁਰਤਿ ਕੱਸੀ ਰਹੇ,ਮਨ ਖੇੜੇ ਵਿਚ ਰਹੇ, ਤਾਂ ਜਾਣੋਂ ਕਿ ਅਸਲ ਚੜ੍ਹਦੀਆਂ ਕਲਾਂ ਦਾ ਵਾਸ ਹੋਗਿਆ, ਅਭੈ ਪਦ ਆ ਗਿਆ, ਹੁਣ ਉਸਦੇ ਕਰ-ਤੱਬ ਕਿਸੇ ਨੂੰ ਭੈ ਨਾ ਦੇਣ। ਉਹ ਵਿਚਰੇਗਾ ਸਦਾ ਚੜ੍ਹਦੀਆਂ ਕਲਾਂ ਵਿਚ, ਜਗਤ ਤੇ ਸ਼ਰੀਰ ਨੂੰ ਮਿਥਿਆ ਜਾਣਕੇ ਉਹ ਸ਼ਰੀਰ ਦਾ ਸਭ ਤੋਂ ਸੁਹਣਾ ਵਰਤਾਉ ਕਰੇਗਾ, ਉਸ ਦੇ ਅਮਲ ਤੇ ਵਰਤਾਰੇ ਗੂਹਿਣ ਮਾਲੂਮ ਹੋਣਗੇ, ਉਹ ਬੜੇ ਮਜ਼ਬੂਤ ਤੇ ਅਹਿੱਲ ਆਚਰਣਦਾ ਹੋਵੇਗਾ,ਪਰ ਉਹ ਜ਼ੋਰ ਜ਼ੁਲਮ ਵਧੀਕੀ ਵਿਚ ਨਹੀਂ ਜਾਵੇਗਾ।ਝੂਠ ਦਗੇ,ਫਰੇਬ,ਛਲ ਆਦਿ ਅਪਰਾਧਾਂ ਤੇ ਕਮੀਨੇਪਨਾ ਤੋਂ ਪਰੇ ਰਹੇਗਾ, ਉ[illegible] ਤੇਸੁੱਚਾ ਵਿਚਰੇਗਾ,ਪਰ ਫੇਰ ਜਗਤ ਦੇ ਕੰਮ ਸੁਆਰੇਗਾ ਹੋਰਨਾਂ ਤੋਂ ਚੰਗੇ, ਖਾਲਸਾ ਇਹੋ ਹੈ*।

ਇੰਨੇ ਨੂੰ ਪੰਜ ਸਿੰਘ ਬੀ ਆ ਗਏ।

ਬੰਦਾ—ਬੜਾ ਉੱਚਾ ਤੇ ਸਾਫ ਆਦਰਸ਼ ਹੈ, ਪਰ ਵਰਤਾਰੇ ਵਿਚ ਕਠਨ ਹੈ।

ਗੁਰੂ ਜੀ—ਕੀਮਤੀ ਸ਼ੈ ਉਖੇਰੀ ਜਿਹੀ ਪ੍ਰਾਪਤ ਹੋਇਆ ਕਰਦੀ ਹੈ। ਕਦੇ ਇਸ ਭੁੱਲ ਵਿਚ ਨਹੀਂ ਪੈਣਾ:—'ਕਿ ਇਹ ਖਿਆਲੀ ਗੱਲਾਂ ਹਨ, ਅਸੀਂ ਅਮਲੀ ਜੀਵਨ ਵਿਚ ਪਏ ਹਾਂ', ਯਾ ਇਹ ਕਿ ਖਿਆਲ ਹੋਰ ਹੈ, ਵਰਤਾਰਾ ਹੋਰ ਹੈ। ਨਹੀਂ ਖਾਲਸਾ ਉਹ ਹੈ,ਜਿਸਦਾ ਖਿਆਲ, ਤੇ ਵਰਤਾਰਾ ਅਨਜੋੜ ਨਾ ਖਾਵੇ।

'ਆਦਰਸ਼' ਬਿਨਾਂ 'ਅਮਲ' ਧੂਏਂ ਦਾ ਵੇਗ ਹੈ।

ਦੁਨੀਆਂ ਵਿਚ ਜਦ ਕੋਈ ਅਮਲੀ ਪਲਟਾ ਆਉਂਦਾ ਹੈ ਤਾਂ ਪਹਿਲੇ ਇਨਸਾਨਾਂ ਦੇ ਖਿਆਲਾਂ ਵਿਚ ਪਲਟਾ ਆਉਂਦਾ ਹੈ, ਸੋ ਖਿਆਲ ਹਾਸੇ ਦੀ ਗੱਲ ਹੀ ਨਹੀਂ ਸਾਰੇ ਪਲਟੇ ਖਿਆਲ ਤੋਂ ਹੁੰਦੇ ਹਨ। ਇਸ ਕਰਕੇ ਖਿਆਲ ਯਾ ਆਦਰਸ਼ ਉੱਚਾ ਤੇ ਸੁੱਚਾ ਬਣਾਕੇ ਤੇ ਅੱਖਾਂ ਅੱਗੇ ਬੰਨ੍ਹਕੇ ਫੇਰ ਅਮਲ ਕਰਨਾ ਚਾਹੀਦਾ ਹੈ। ਸੋ ਤੁਸੀਂ ਸਮਝ ਲਓ ਕਿ ਤੁਸਾਡਾ ਆਦਰਸ਼ ਇਹ ਹੈ, ਇਸੇ ਆਦਰਸ਼ ਨੂੰ ਅਸਾਂ ਅਮਲੀ ਜੀਵਨ ਦਿਤਾ, ਜਿਸ ਲਈ ਆਨੰਦ ਪੁਰ ਦਾ ਕੌਤਕ ਰਚਿਆ ਸੀ।

ਬੰਦਾ—ਉਹ ਕੀ ਸੀ ?

ਸਾਹਿਬ ਜੀ ਨੇ ਬਿਨੋਦ ਸਿੰਘ ਬਾਬੇ ਨੂੰ ਆਗਯਾ ਕੀਤੀ ਕਿ ਅੰਮ੍ਰਿਤ ਦਾ ਪ੍ਰਸੰਗ ਸੁਣਾਦਿਓ।ਬਾਬਾਜੀ ਨੇ ਸਾਰਾ ਹਾਲ ਬੰਦੇਨੂੰ ਸੁਣਾਇਆ ਤੇ ਦੱਸਿਆ ਕਿ ਛਿਪੰਜਾਲੱਖ* ਸਿੱਖਾਂਵਿਚੋਂ ਪੰਜਪਯਾਰੇਸਾਜਕੇਸਤਿ-ਗੁਰਾਂ ਨੇ ਇਕ ਨਮੂਨਾ† ਖੜਾ ਕਰਦਿਤਾ ਕਿ ਆਹ ਹੈ ਨਮੂਨਾ ਖਾਲਸਾ। ਗੁਰੂ ਨੂੰ ਇਹ ਆਦਰਸ਼ ਪਸੰਦ ਹੈ। ਹੁਣ ਸਾਰੇ ਸਿੱਖਾਂ ਵਿਚ ਸੋਝੀ ਹੋ ਗਈ ਕਿ ਆਹ ਹੈ ਨਮੂਨਾ ਜੋ ਗੁਰੂ ਨੂੰ ਪਸੰਦ ਹੈ, ਸਾਨੂੰ ਚਾਹੀਏ ਕਿ ਇਸ ਨਮੂਨੇ ਨਾਲ, ਇਸ ਵੰਨਗੀ ਨਾਲ ਅਸੀਂ ਆਪਣੇ ਆਪ ਨੂੰ ਮੇਲੀਏ। ਜੋ ਪੰਥ ਵਿਚ ਆਮ ਕਾਇਆਂ ਪਲਟ ਆ ਗਈ। ਭਜਨ ਬੰਦਗੀ ਵਾਲੇ ਤਾਂ ਸਿਖ ਸਨ ਹੀ, ਮਨ ਸਾਧੇ ਹੋਏ ਸਨ; ਸੋ ਸਿਖ ਉਸ ਨਮੂਨੇ ਵੱਲ ਤੱਕਕੇ ਉਸੇ ਰੌ ਦੇ

---

*ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ ॥ ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥ ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ ॥ ਪੂਰਨ ਜੋਤ ਜਗੈ ਘਟ ਮੈ ਤਬ ਖਾਲਸਾ ਤਾਹਿ ਨਖਾਲਸ ਜਾਨੈ ॥ ੧ ॥

*ਸਿਖਾਂ ਦੀ ਗਿਣਤੀ ਰਵੇਂ ਦੀ ਬੋਲੀ ਵਿਚ ਕਰੋੜ ਕੋਈ ਪਊ ਲਖ ਦੀ ਦੱਸੀਂਦੀ ਚਲੀ ਆਈ ਹੈ। †Type.

ਹੋਣ ਲੱਗੇ। ਸਤਿਗੁਰ ਜੀ ਨੇ ਨਿਰੇ ਪੰਜ ਪਿਆਰੇ ਹੀ ਨਹੀਂ ਸਨ ਪੈਦਾ ਕੀਤੇ, ਸਗੋਂ ਸਿੱਖ ਪੰਥ ਨੂੰ, ਨਹੀਂ ਸਾਰੇ ਜਗਤ ਨੂੰ ਇਕ ਪਲਟਾ ਦੇ ਦਿੱਤਾ ਹੈ। ਉਸ ਨਮੂਨੇ ਦੀ ਸੋਝੀ ਨੇ ਸਿੱਖਾਂ, ਹਿੰਦੂਆਂ ਤੇ ਮੁਸਲ-ਮਾਨਾਂ ਵਿਚੋਂ ਖਾਲਸਾ ਨਮੂਨੇ ਤੇ ਆ ਜਾਣ ਵਾਲੇ ਲੋਕ ਪੈਦਾ ਕੀਤੇ। ਉਹ ਪੰਜ ਪਿਆਰੇ ਇਕ ਪੂਰਨਾ ਵਾਹ ਦਿੱਤਾ ਗਿਆ, ਜਿਸ ਮੁਤਾਬਕ ਬਣਨ ਦਾ ਚਾਉ ਫੈਲ ਗਿਆ ਤੇ ਆਪਣੀ ਕਲਾ ਵਰਤਾ ਗਿਆ।

ਬੰਦਾ ਸਾਰੇ ਵਿਸਥਾਰ ਨੂੰ ਸਮਝਦਾ ਤੇ ਵਿਚਾ-ਰਦਾ ਕਿੰਨਾ ਚਿਰ ਸੋਚ ਤੇ ਸਤਿਗੁਰ ਦੀ ਸਿਫਤ ਸਲਾਹ ਵਿਚ ਗੁੰਮ ਹੋ ਰਿਹਾ।

ਗੁਰੂ ਜੀ—ਸੋ ਬੰਦੇ! ਇਸ ਖਾਲਸਾ ਆਦਰਸ਼ ਨੂੰ ਕਦੇ ਅੱਖਾਂ ਤੋਂ ਉਹਲੇ ਨਹੀਂ ਕਰਨਾ, ਜੰਗਾਂ ਦੇ ਚਾਉ ਤੇ ਲੁੱਟ ਦੇ ਲਾਲਚ ਵਿਚ ਸਾਰੇ ਦੇਸ਼ ਦੇ ਗੁੰਡੇ ਤੇ ਉਚੱਕੇ ਤੇਰੇ ਪਾਸ ਆਉਣਗੇ, ਪਰ ਤੂੰ ਆਦਰਸ਼ ਤੇ ਰਹਿਣਾ ਹੈ. ਭੀੜ ਵਧਦੀ ਦਾ ਚਾਉ ਤੇ ਫੌਜ ਬਣਦੀ ਦਾ ਲਾਲਚ ਤੈਨੂੰ ਆਦਰਸ਼ ਤੋਂ ਨਾ ਡੇਗੇ। ਭੇਡਾਂ ਦੇ ਵੱਗਾਂ ਨਾਲੋਂ ਇਕ ਸ਼ੇਰ ਕਾਫੀ ਹੈ। ਅਸਾਂ ਪੰਜਸਿੰਘ ਜੋ ਤੈਨੂੰ ਦਿੱਤੇ ਹਨ, ਇਹ ਸੁਹਣੇ ਦਿਦਾਰੇ ਵਾਲੇ, ਇਹ ਆਦਰਸ਼ਕ ਖਾਲਸਾ ਹਨ। ਇਹ ਨਮੂਨਾ ਹੈ ਜੋ ਕੰਮ ਕਰ ਸਕਦਾ ਹੈ। ਇਹ ਤੇਰੀਆਂ ਅੱਖਾਂ ਅੱਗੇ ਆਦਰਸ਼ ਹੈ। ਏਨ੍ਹਾਂ ਦੀ ਮਸਲਤ ਤੇਰੇ ਅਮਲਾਂ ਵਿਚ ਸਹਾਈ ਹੋਵੇਗੀ। ਜਗਤ ਖੁਦੀ ਵਿਚ ਹੈ; ਮਾਨੁੱਖ ਦੀ ਪੀੜ ਅਰਸ਼ਾਂ ਤਕ ਅਪੜੀ ਹੈ, ਇਸ ਦੁੱਖ ਨੂੰ ਹਰਨ ਵਾਸਤੇ ਅਸਾਂ ਆਏ ਹਾਂ, ਦੇਖੀਂ! ਮਤਾਂ ਪੀੜਾ ਹਰਦਾ ਤੂੰ ਪੀੜਾ ਦੇਣ ਲੱਗ ਜਾਏਂ। ਇਕ ਹੋਰ ਹੋਸ਼ ਰੱਖੀਂ:—

ਜਗਤ ਵਿਚ ਕਈ ਵੇਰ ਚੰਗੇ ਆਗੂ ਕੰਮ ਕਰਦੇ ਹਨ, ਉਹ ਆਪ ਕੋਈ ਉੱਚੇ ਆਦਰਸ਼ ਲੈਕੇ ਉਠਦੇ ਹਨ, ਪਰ ਆਪਣੇ ਮਗਰ ਲੱਗਣ ਵਾਲਿਆਂ ਨੂੰ ਕੋਈ ਨਮੂਨਾ ਬਣਾ ਕੇ, ਪੂਰਨਾ ਵਾਹਕੇ ਅੱਗੇ ਨਹੀਂ ਧਰਦੇ ਕਿ ਤੁਸੀਂ ਇਸ ਨਮੂਨੇ ਤੇ ਆਪਣੇ ਆਪ ਨੂੰ ਲਿਆਓ; ਤਾਂ ਮੇਰੇ ਨਾਲ ਕੰਮ ਕਰ ਸਕੋਗੇ। ਉਨ੍ਹਾਂ ਨੂੰ ਆਦਮੀਆਂ ਦੀ ਲੋੜ ਹੁੰਦੀ ਹੈ; ਜੋ ਮਿਲੇ ਨਾਲ ਰਲਾ ਲੈਂਦੇ ਹਨ; ਉਨ੍ਹਾਂ ਦੇ ਔਗੁਣ ਆਚਰਣ ਦੇ ਗਿਰਾਉ ਵੱਲ ਨਹੀਂ ਤੱਕਦੇ ਇਸ ਤਰ੍ਹਾਂ ਭੈੜੇ ਲੋਕ ਤ੍ਰਿਸ਼ਨਾਲੂ ਤੇ ਕਈ ਵੇਰੀ ਲੋਭੀ ਪਾਪੀ ਬਦਚਲਣ ਉਸਦੇ ਕੱਠੇ ਕੀਤੇ ਦਲਾਂ ਵਿਚ ਰਲ ਜਾਂਦੇ ਹਨ, ਇਨ੍ਹਾਂ ਲੋਕਾਂ ਦੇ ਕਰਤਬ ਉਸਦੇ ਆਦਰਸ਼ ਤੇ ਉਸ ਦੇ ਮਨੋਰਥ ਨੂੰ ਸੱਟ ਮਾਰਦੇ ਹਨ ਤੇ ਅੰਤ ਕਾਮਯਾਬੀ ਨਹੀਂ ਹੁੰਦੀ। ਜੇ ਕੁਛ ਹੋਵੇ ਬੀ ਤਾਂ ਜਗਤ ਦੀ ਪੀੜਾ ਵਧਦੀ ਹੈ, ਪਾਪ ਵਧਦਾ ਹੈ, ਨਾਲ ਪਾਪ ਦਾ ਫਲ ਪੀੜਾਂ ਵਧਦੀ ਹੈ। ਸੋ ਆਗੂ ਦਾ ਧਰਮ ਹੈ ਕਿ ਪਹਿਲਾਂ ਆਦਰਸ਼ ਬੰਨ੍ਹੇ, ਫੇਰ ਉਸ ਆਦਰਸ਼ ਤੇ ਲੋਕਾਂ ਨੂੰ ਲਿਆਵੇ, ਜੋ ਆਦਰਸ਼ ਤੇ ਆਉਣ ਉਸ ਨਮੂਨੇ ਵੱਲ ਟੁਰਨ ਉਤੇ ਜਤਨ ਲਾਉਣ, ਉਨ੍ਹਾਂ ਨੂੰ ਨਾਲ ਲਵੇ, ਆਚਾਰ ਹੀਣਿਆਂ ਤੋਂ ਪਰੇ ਰਹੇ। ਸੋ ਆਦਰਸ਼ ਤੇ ਅਮਲ ਦੋਏ ਅਸਾਂ ਤੁਹਾਨੂੰ ਸਮਝਾ ਦਿਤੇ ਹਨ। ਆਦਰਸ਼ ਤੋਂ ਉਖੜੋਗੇ ਤਾਂ ਦੁੱਖ ਪਾਓਗੇ।

ਬੰਦਾ—ਸੱਚੇ ਪਾਤਸ਼ਾਹ! ਕਾਰਜ ਖਰਾ ਕਠਨ ਸੀ, ਪਰ ਹੁਣ ਡਾਢਾ ਕਠਨ ਹੋ ਭਾਸਿਆ ਹੈ। ਆਪ ਨੇ ਮਿਹਰ ਕੀਤੀ ਹੈ, ਮੈਨੂੰ ਜਗਾ ਕੇ ਆਪੇ ਤੇ ਖੜਾ ਕੀਤਾ ਹੈ, ਮਿਹਰ ਕਰ, ਮੈਨੂੰ ਨਾਮ ਨਾ ਵਿਸਰੇ, ਆਪ ਦਾ ਪਿਆਰਾ ਚੰਦ ਮੁਖੜਾ ਨਾ ਉਹਲੇ ਹੋਵੇ, ਗੁਰ-ਬਾਣੀ ਮਿੱਠੀ ਲੱਗੇ, ਮੇਰਾ ਅੰਦਰਲਾ 'ਵਾਹਿਗੁਰੂ ਰੁਖੀਆ' ਰਹੇ, ਮੈਂ ਆਪ ਦੇ ਚਾਨਣੇ ਵਿਚ ਟੁਰਾਂ, ਏਹ ਪੰਜ ਖਾਲਸਾ ਮੇਰੇ ਸਹਾਈ ਹੋਣ, ਇਨ੍ਹਾਂ ਦੀ ਮਸਲਤ ਪੰਥ ਬਣਾਵੇ ਤੇ ਪੰਥ ਵਧਾਵੇ। ਪਰ ਹੇ ਸਾਈਂ! ਮੇਰੇ ਅਮਲਾਂ ਵਿਚ ਆਪ ਬੈਠੋ।

ਗੁਰੂ ਜੀ—ਦੇਖ ਬਈ! ਇਕ ਅਸੂਲ ਯਾਦ ਕਰ। ਤਾਕਤ ਸਾਰੀ ਏਕਾਗ੍ਰਤਾ ਵਿਚ ਹੈ। ਏਕਾਗ੍ਰਤਾ ਦੀ ਸਫਲਤਾ 'ਸ਼ੁਭ ਆਚਰਨ' ਨਾਲ ਹੈ।

ਮੋਟੀ ਅਮਲੀ ਗੱਲ ਇਹ ਯਾਦ ਰੱਖੀਂ: ਸ਼ੁਭ ਆਚਰਨ ਬਨਾਉਣਾ ਹੈ। ਭਲਿਆਂ ਨੂੰ ਜੋੜਨਾ ਹੈ ਤੇ ਕਾਰਜ ਕਰਨਾ ਹੈ।

ਬੰਦਾ—ਤਦ ਫੇਰ ਮੈਂ ਬੁਰੇ ਲੋਕਾਂ ਤੋਂ ਪਰੇ ਰਹਾਂ? ਤੇ ਅਕਸਰ ਡਿੱਠਾ ਹੈ ਕਿ ਬਲਕਾਰ ਮਾੜੇ ਲੋਕਾਂ ਵਿਚ ਹੁੰਦਾ ਹੈ ਤੇ ਜੁਧ ਜੰਗ ਬਲਕਾਰ ਵਾਲੇ ਹੀ ਕਰ ਸਕਦੇ ਹਨ?

ਗੁਰੂ ਜੀ—ਠੀਕ ਹੈ, ਪਰ ਬਲਕਾਰ ਵਾਲੇ, ਜੋ ਬੁਰੇ ਹੁੰਦੇ ਹਨ ਓਹ ਮਾੜੀ ਰਹਨੁਮਾਈ ਕਰਕੇ ਹੁੰਦੇ ਹਨ। ਬੁਰਿਆਂ ਨੂੰ ਚੰਗੀ ਰਹਨੁਮਾਈ ਦਿਤੀ, ਭਲੇ ਪਾਸੇ ਲਾਇਆ ਬਦੀ ਛੁਡਾਈ, ਬਾਣੀ ਤੇ ਨਾਮ

ਯਤਨ, ਹੀਲਾ ਤੇ ਕੋਸ਼ਿਸ਼ ਹੋਵੇ, ਕਦੇ ਕਿਸੇ ਲਹਿਰ ਵਿਚ, ਕਿਸੇ ਤੇਜ਼ੀ ਤੇ ਜੋਸ਼ ਵਿਚ, ਕਿਸੇ ਬਹਾਨੇ ਲੋੜ ਦੇ ਭੁਲਾਵੇ ਵਿਚ ਆਦਰਸ਼ ਤੋਂ ਨਾ ਉੱਕੀਂ ਫੇਰ ਭੁੱਲ ਨਹੀਂ ਹੋਵੇਗੀ। ਵਾਹਿਗੁਰੂ ਮਿਹਰ ਕਰੇ ਤੇ ਅੰਗ ਸੰਗ ਅਪਣਾ ਆਪ ਦੱਸੇ ਮੈਂ 'ਹਰਿ ਦੇ ਜਨ' ਬਣਾਏ ਹਨ, ਫਕੀਰ ਸਾਜੇ ਹਨ, ਕਣੀ ਵਾਲੇ ਜੀਉਂਦੇ ਬੰਦੇ ਨਿਵਾਜੇ ਹਨ; ਜੀਉਂਦਿਆਂ ਦਾ ਪੰਥ ਤ੍ਰਚਿਆ ਹੈ, ਤੁਸੀਂ ਸਦਾ 'ਜੀਵਨ ਕਣੀ' ਆਪਣੇ ਅੰਦਰ ਵਸਾਕੇ ਤੇ ਰੱਖਕੇ ਟੁਰਨਾ। ਅਕਲ,ਦਨਾਈ, ਦੂਰੰਦੇਸ਼ੀ ਸਦਾ ਵਰਤੋ, ਪਰ ਝੂਠ ਤੇ ਪਾਪ ਤੋਂ ਸਦਾ ਬਚੋ ਨਾਮ ਤੇ ਬਾਣੀ ਨਾ ਭੁੱਲੇ। ਸੁਭ ਆਚਰਨ ਸਦਾ ਰੱਖੋ, ਸਦਾ ਆਚਰਨ ਸਵਾਰੋ। ਤੁਹਾਡਾ ਸ੍ਰੀਰਕ ਬਲ ਤੇ ਸਾਰੀ ਉਮਰ ਦਾ ਸਿੱਧੀਆਂ ਦਾ ਪ੍ਰੇਮ–ਬੜਾ ਡਰ ਹੈ ਕਿ–ਤੁਸਾਨੂੰ ਕਦੇ ਗ੍ਰਹਿਣ ਵੱਲ ਫੇਰ ਨਾ ਲੈ ਜਾਏ, ਇਸ ਲਈ ਸਾਰੇ ਆਦਰਸ਼ ਤੁਹਾਨੂੰ ਸਮਝਾਏ ਹਨ, ਸਾਵਧਾਨ ਰਹਿਣਾ।

ਹੁਣ ਸੰਝ ਹੋ ਆਈ ਸੀ, ਰਹੁਰਾਸ ਦਾ ਪਾਠ ਆਰੰਭ ਹੋ ਗਿਆ, ਨਦੀ ਕਿਨਾਰਾ ਤੇ ਏਕਾਂਤ ਸੀ, ਸੋ ਅਰਸ਼ੀ ਰੰਗ ਬੱਝ ਗਿਆ।

੪.

ਅੱਜ ਦੀਵਾਨ ਸਜ ਰਿਹਾ ਹੈ, ਕੀਰਤਨ ਹੋ ਰਿਹਾ ਹੈ, ਸੰਗਤ ਜੁੜ ਰਹੀ ਹੈ, ਨੇੜੇ ਤੇੜੇ ਬੁਰਹਾਨ ਪੁਰ ਲਾਗ ਦ ਪ੍ਰੇਮੀ ਵੀ ਆਏ ਹਨ। ਕਦੇ ਤਲਵਾਰ ਸੂਤ ਕੇ ਸ਼ੀਸ ਮੰਗਕੇ ਪੰਜ ਪਿਆਰੇ ਟੇਰ ਸੇ, ਅੱਜ ਹਰ ਪੰਜ ਦੁਲਾਰੇ ਆ ਦੀਵਾਨ ਵਿਚ ਖੜੇ ਹੋਏ ਹਨ। ਏਹ ਸ਼ੀਸ ਭੇਟ ਕਰ ਚੁਕੇ ਹੋਏ ਹਨ, ਏਹ ਪਰਤਾਵਿਆਂ ਵਿਚੋਂ ਲੰਘ ਚੁਕੇ ਹੋਏ ਹਨ, ਏਹ ਪੰਜੇ ਜੀਉ ਚੁਕੇ ਜੀਵੇ ਹਨ, ਭੈ ਮੰਨਦੇ ਨਹੀਂ, ਭੈ ਦੇਂਦੇ ਨਹੀਂ। ਚੜ੍ਹਦੀਆਂ ਕਲਾਂ ਦੇ ਚਮਕਦੇ ਸੂਰਜ ਹਨ, ਨਾਲ ਆਏ ਹਨ, ਸਾਰੇ ਦੁਖੜੇ ਝੱਲਦੇ ਆਏ ਹਨ, ਪਰ ਨਿਰਭੈ ਤੇ ਨਿਰਵੈਰ ਐਉਂ ਖੜੇ ਹਨ ਜਿਵੇਂ ਲਾੜੇ ਹਨ; ਹੁਣੇ ਵਿਆਹਕੇ ਆਏ,ਡੋਲਾ ਲੈ ਕੇ ਆਏ, ਮਾਤਾ ਦੇ ਛਿੰਦੇ ਤੇ ਨੁਛਾਵਰਾਂ ਨਾਲ ਆਦਰੇ ਗਏ ਦੂਲੇ-ਖੜੇ ਹਨ: ਚਿਹਰੇ ਦਮਕਦੇ ਹਨ, ਅੱਖਾਂ ਚਮਕਦੀਆਂ ਹਨ। ਇੰਨੇ ਨੂੰ—

ਆ ਗਏ ਦੀਵਾਨ ਵਿਚ
ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਵਾਲੀ ਦੋ ਜਹਾਨ।

ਸੰਗਤ ਨੇ ਸੀਸ ਨਿਵਾਇਆ, ਆਪ ਦੀਵਾਨ ਦੇ ਕੇਂਦ੍ਰੀ ਟਿਕਾਣੇ ਸਜ ਗਏ,ਕੀਰਤਨ ਦਾ ਭੋਗਪਿਆ ਅਰਦਾਸਾ ਅਰਦਾਸੀਏ ਸਿੰਘ ਨੇ ਸੋਧਿਆ—

"ਹੇ ਅਕਾਲ ਪੁਰਖ! ਆਪ ਦਾ ਸਾਜਿਆ ਨਿਵਾਜਿਆ ਬੰਦਾ ਸਿੰਘ ਤੇ ਪੰਜ ਲੱਖ ਖਾਲਸਾ ਦੇਸ਼ ਚੱਲਿਆ ਹੈ, ਧਰਮ ਜੁੱਧ ਕਰੇਗਾ, ਚੜ੍ਹਦੀਆਂ ਕਲਾਂ ਵਿਚ ਖੇਡੇਗਾ, ਬਰਕਤ ਦੇਹ ਕਿ ਤੇਰੀ ਮਿਹਰ ਹੇਠ ਟੁਰੇ।"

ਉੱਠੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ!

ਆਪਣੀ ਬਖਸ਼ੀ ਕਮਾਨ ਤੇ ਤੀਰਾਂ ਦਾ ਭੱਥਾ ਆਪ ਚਾਇਆ ਤੇ ਸਜਾ ਦਿਤੇ ਦੋਵੇਂ ਆਪਣੇ ਨਿਵਾਜੇ ਬੰਦੇ ਦੇ ਸਰੀਰ ਨਾਲ ਤੇ ਹੱਸ ਕੇ ਆਖਿਆ:-"ਇਹ ਹੈ ਮੇਰਾ ਬੰਦਾ"।

ਫੇਰ ਚਾਈਆਂ ਪੰਜ ਤਲਵਾਰਾਂ ਤੇ ਸਜਾ ਦਿਤੀਆਂ ਪੰਜਾਂ ਦੁਲਾਰਿਆਂ ਨੂੰ:—"ਏਹ ਹਨ ਮੇਰੇ ਦੁਲਾਰੇ, ਸ੍ਰੀ ਸਾਹਿਬ ਖਾਲਸੇ ਦੀ ਤੇ ਖਾਲਸਾ ਸ੍ਰੀ ਸਾਹਿਬ ਦਾ, ਪੰਜ ਮਸਲਤੀ ਖਾਲਸਾ"।

ਛੀਏ ਢਹਿ ਪਏ ਚਰਨਾਂ ਵਿਚ।

ਉਠਾਲੇ ਛੀਏ ਸਤਿਗੁਰੂ ਨੇ ਪਿਆਰ ਤੇ ਦਿਲਾਸੇ ਦੇ ਦੇਕੇ ਤੇ ਹੁਕਮ ਦਿੱਤਾ:—

"ਜਾਓ ਮੇਰੇ ਪੁੱਤਰ! ਵਾਹਿਗੁਰੂ ਦਾ ਹੁਕਮ ਪੂਰਾ ਕਰੋ"।

"ਤੁਸਾਂ ਵਿਚਧਰਮ ਤੇ ਨਿਆਂ ਆਇਆ ਹੈ,ਤੁਸੀਂ ਅਧਰਮ ਤੇ ਅਨਜਾਯ ਦੀ ਸਫਾ ਵਲ੍ਹੇਟ ਦਿਓ।'

ਕੜਾਹ ਪ੍ਰਸ਼ਾਦ ਵਰਤਿਆ ਸਭ ਨੇ ਛਕਿਆ। ਹੁਣ ਘੋੜੇ ਆ ਗਏ, ਇਕ ਇਕ ਘੋੜਾ ਇਕ ਇਕ ਨੂੰ ਵੰਡਿਆ ਗਿਆ। ਤੁਪਕਾਂ ਆਈਆਂ, ਇਕਇਕ ਤੁਪਕ (ਬੰਦੂਕ) ਇਕ ਇਕ ਪਿਆਰੇ ਨੂੰ ਦਿੱਤੀ। ਆਪ ਮੋਢੇ ਧਰਕੇ ਹੱਥ ਫੜਾਈ, ਕਿਹਾ:-"ਖਾਲਸਾ ਨਿਸ਼ਾਨੇ ਵਿਚ ਤਾਕ ਹੋਵੇਗਾ"। ਟੁਰ ਪਏ ਅੱਗੇ ਅੱਗੇ ਆਪ ਤੇ ਨਾਲ ਨਾਲ ਬੰਦਾ ਤੇ ਦੁਲਾਰੇ, ਮਗਰ ਸੰਗਤ ਸ਼ਬਦ ਪੜ੍ਹਦੀ। ਵਾਹ! ਗੁਰੂ ਸੱਚੇ ਪਾਤਸ਼ਾਹ ਤੇਰੇ ਪਿਆਰ ਦੇ ਸਦਕੇ! ਦਾਸਾਂ ਨੂੰ ਟੋਰਨ ਜਾ ਰਿਹਾ ਹੈਂ, ਅਪਣੇ ਸਾਜਿਆਂ ਨੂੰ ਵਿਦੈਗੀ ਦੇਣ ਟੁਰਿਆ ਹੈਂ, ਆਪਣੇ ਨਿਵਾਜਿਆਂ ਨੂੰ ਆਖ ਅਪੜਾਇਣ ਜਾ ਰਿਹਾ ਹੈਂ, ਧੰਨ ਤੇਰੀ ਮਿਹਰ ਤੇ ਧੰਨ

ਦਾ ਰਸੀਆ ਕਰ ਲਿਆ, 'ਖਾਲਸਾ' ਜੀ ਦੇ ਆਦ-ਰਸ਼ ਤੇ ਲੈ ਆਂਦਾ, ਅੰਮ੍ਰਿਤ ਛਕਾਇਆ, ਕਾਰੇ ਲਾਇਆ। ਇਉਂ ਬਦੀ ਛੁਟ ਗਈ, ਬਲਕਾਰਭਲੇ ਅਰਥ ਕੰਮ ਆ ਗਿਆ। ਪਰ ਬੰਦਿਆ! ਏਸ਼ਭਿੱਤੀ ਹੇਠ ਜਾਲ ਹਈ, ਬਲਕਾਰ ਦੀ ਖ਼ਾਤਰ ਮਾੜੇ ਲੈ ਬਹੋ ਤਾਂ ਮਗਰੋਂ ਉਹ ਸਾਰੇ ਕੰਮਾਂ ਨੂੰ ਡੋਬਦੇ ਹਨ; ਬੁਰਿਆਂ ਨੂੰ ਭਲੇ ਬਨਾਉਣਾ ਕੋਈ ਸੌਖਾ ਕੰਮ ਨਹੀਂ। ਵੇਖ ਵੱਡਿਆਂ ਦੀ ਕਰਨੀ। ਭਾਈ ਬਿਧੀ ਚੰਦ ਪਤਾ ਹੈ ਕੌਣ ਸਨ?

ਬੰਦਾ—ਜੀ ਨਹੀਂ?

ਹੁਕਮ ਹੋਇਆ ਕਿ ਬਿਨੋਦ ਸਿੰਘ ਕਥਾਸੁਣਾਵੇ। ਸੋ ਉਸ ਨੇ ਸਾਰੀ ਸੁਣਾਈ।

ਗੁਰੂ ਜੀ—ਡਿੱਠਾ ਨੇ ਕਿ ਬਿਧੀ ਚੰਦ ਜੋ ਡਾਕੂ ਸੀ; ਕਿੱਡੇ ਬਲਕਾਰ ਵਾਲਾ ਤੇ ਕਿੱਡੀ ਅਕਲ ਵਾਲਾ ਸੀ। ਪੰਜਵੇਂ ਗੁਰਾਂ ਨੇ ਉਸ ਨੂੰ ਸਤਿਸੰਗ ਵਿਚ ਲਾਕੇ ਬਦੀ ਕੱਢ ਦਿਤੀ, ਉਸ ਦਾ ਲਾਲਚ ਕੱਢ ਦਿਤਾ, ਬਾਣੀ ਤੇ ਨਾਮ ਦਾ ਰਸੀਆ ਬਣਾ ਲਿਆ, ਉਹ ਫੇਰ ਛੇਵੇਂ ਗੁਰਾਂ ਕੋਲ ਮਹਾਂ ਉਪਕਾਰੀ ਹੋ ਗਿਆ। ਅਸਾਂ ਬੀ ਅਨੇਕਾਂ ਅਸ਼ੱਦਾਂ* ਨੂੰ ਦਰੁ-ਸਤ ਕੀਤਾ, ਪਰ ਕਦੇ ਕਿਸੇ ਕਾਮਯਾਬੀ ਦੀ ਤੇਜ਼ੀ ਵਿਚ ਧਰਮ (ਕਿ ਅਸੂਲ) ਘਾਤ ਨਹੀਂ ਹੋਣ ਦਿਤਾ। ਅਸੀਂ ਧਰਮ ਉਬਾਰਨ ਆਏ ਹਾਂ, ਧਰਮ ਚਲਾਵਨ ਆਏ ਹਾਂ, ਸੰਤ ਰੱਖਿਆ ਵਾਸਤੇ ਆਏ ਹਾਂ, ਅਸੀਂ ਕਿਵੇਂ ਬੀ ਬਦੀ ਦਾ ਨਹੁੰ ਨਹੀਂ ਅੜਨ ਦੇਣਾ। ਖਾਲਸਾ ਮੇਰਾ ਰੂਪ ਹੈ, ਜੋ ਮੇਰਾ ਆਦਰਸ਼ ਹੈ ਸੋ ਖਾਲਸੇ ਦਾ ਹੈ, ਜੋ ਮੇਰਾ ਅਮਲ ਹੈ ਸੋ ਖਾਲਸੇ ਦਾ ਅਮਲ ਹੋਣਾ ਉਚਿਤ ਹੈ। ਤੁਸੀਂ ਮੇਰਾ ਕੰਮ ਕਰਨ ਚਲੇ ਹੋ, ਮੇਰੇ ਵਾਹਿਗੁਰੂ ਦਾ ਕੰਮ ਕਰਨ ਚਲੇ ਹੋ, ਤੁਸਾਂ ਉਸ ਮਾਲਕ ਦੇ ਆਦਰਸ਼ ਨੂੰ ਅੱਖੋਂ ਉਹਲੇ ਨਹੀਂ ਕਰਨਾ। ਹਰ ਸਮੇਂ ਤੇ ਹਰ ਹਾਲ ਇਨ੍ਹਾਂ ਪੂਰਨਿਆਂ ਤੇ ਟੁਰੋ।

ਬੰਦਾ ਤੇ ਸਾਰੇ ਸਿੰਘ—ਸਤਿ ਬਚਨ, ਆਪ ਦੀ ਬਰਕਤ ਨਾਲ।

ਗੁਰੂ ਜੀ—ਹੁਣ ਤੁਸਾਂ ਟੁਰਨਾ ਐਉਂ ਹੈ:—ਪੰਜਾਬ ਨੂੰ ਜਾਓ, ਸਾਡੇ ਹੁਕਮਨਾਮੇ, ਮਾਝੇ, ਮਾਲਵੇ, ਦੜਪ, ਨੱਕੇ, ਪੱਠੋਹਾਰ; ਦੁਆਬੇ, ਮੈਨਦਾਬ, ਧੰਨੀ, ਸੁਆਂ, ਸਾਰੇ ਪੰਜਾਬ, ਪਸ਼ੌਰ, ਮੁਲਤਾਨ, ਸਿੰਧ ਤੱਕ ਅੱਪੜ ਜਾਣਗੇ, ਖਾਲਸਾ ਆ ਮਿਲੇਗਾ। ਜਿਉਂ ਜਿਉਂ ਸਿੰਘ ਆ ਮਿਲਣ ਤਿਉਂ ਤਿਉਂ ਕੰਮ ਆਰੰਭਣਾ ਬੁੱਧੂ ਸ਼ਾਹ ਪ੍ਰੇਮੀ ਸਾਡੇ ਨਾਲ ਰਿਹਾ, ਉਸ ਨੇ ਆਪਣੇ ਪੁਤਰ ਖਾਲਸੇ ਦੇ ਜੰਗ ਵਿਚ ਅਰਪੇ। ਤੁਰਕਾਂ ਨੇ ਤਅੱਸਬ ਤੇ ਜ਼ੋਰ ਜ਼ੁਲਮ ਦੀ ਲਹਿਰ ਵਿਚ ਉਸ ਨੂੰ ਬੇਰਹਿਮੀ ਨਾਲ ਕਤਲ ਕੀਤਾ। ਨਸੀਰਾ ਫਰਿਸ਼ਤਾ ਤੇ ਦੇਵੀ ਤ੍ਰੀਮਤ ਤੇ ਮਹਾਂ ਬਲੀ, ਕਵੀ ਤੇ ਸੰਤ, ਉਹਨਾਂ ਦੇ ਹਥੋਂ ਗੀਤ ਗਾਉਂਦੀ ਨਾਦ ਵਜਾਉਂਦੀ ਕਤਲ ਹੋਈ। ਉਸ ਪਿਆਰੀ ਰੱਬ ਦੀ ਦੁਲਾਰੀ ਤੇ ਉਸ ਪਿਆਰੇ ਦਾ ਇਕ ਨਿੱਕਾ ਬੱਚਾ ਸਢੌਰੇ ਅਜੇ ਕੈਦ ਸੁਣੀਂਦਾ ਹੈ, ਯਾ ਕਿਤੇ ਛੁਪਿਆ ਹੋਇਆ ਹੈ। ਉਸ ਦਾ ਪਤਾ ਕਰੋ, ਜੇ ਕੈਦ ਹੋਵੇ ਤਾਂ ਉਸ ਨੂੰ ਛੁਡਾ ਕੇ ਸੁਤੰਤਰ ਕਰਨਾ ਤੇ ਆਪਣੇ ਪੈਰੀਂ ਖੜਾ ਕਰਨਾ, ਇਹ ਜ਼ਰੂਰੀ ਕੰਮ ਹੈ। ਇਸ ਤੋਂ ਅਗੇ ਦਿਗ-ਬਿਜੈਆਰੰਭ ਦਿਓ। ਸਰਹਿੰਦ ਫਤੇ ਕਰੋ ਤਾਂ ਮੈਨਦਾਬ ਸਰ ਹੋ ਗਿਆ, ਪੰਜਾਬ ਕਮਜ਼ੋਰ ਹੋ ਗਿਆ ਤੇ ਦਿੱਲੀ ਦੀ ਕਿੱਲੀ ਢਿੱਲੀ ਪੈ ਗਈ। ਸਰਹਿੰਦ ਹਿੰਦ ਦਾ ਸਿਰ, ਇਕ ਭਾਰੀ ਨਾਕਾ ਹੈ, ਦਿੱਲੀ ਤੇ ਕਾਬਲ ਦੀ ਇਕ ਮਿਆਨੇ ਧੁਰ ਹੈ।ਆਨੰਦਪੁਰ ਦੀ ਸਾਰ ਬੀ ਲੈਣੀਹੈ।

ਪਰ ਜੋ ਹੁਕਮ ਹੋਏ ਹਨ ਉਹ ਧੁਰੋਂ ਹਨ, ਮੈਂ ਹੁਕਮੀ ਦੀ ਕਾਰ ਕਰਨੀ ਹੈ, ਹੁਕਮ ਦੱਸਣੇ ਹਨ ਤੁਸਾਂ ਅਮਲ ਕਰਨਾ ਤੇ ਸੁਖ ਪਾਉਣਾ ਹੈ।

ਖਾਲਸਾ ਇਕ ਰੱਬੀ ਆਦਰਸ਼ ਹੈ, ਇਕ ਅਮਲੀ ਮਾਨੁੱਖੀ ਵੰਨਗੀ ਹੈ ਉਸ ਇਨਸਾਨ ਦੀ ਜੋ ਇਨਸਾਨ ਉੱਚਿਤ ਹੈ ਕਿ ਬਣੇ।

ਬੰਦਾ—ਪਰ ਪਾਤਸ਼ਾਹ! ਆਦਰਸ਼ ਤੱਕ ਅੱਪੜ ਹਰ ਇਕ ਦੀ ਨਹੀਂ ਹੁੰਦੀ।

ਗੁਰੂ ਜੀ—ਪਰ ਨਜ਼ਰ ਹਰ ਇਕ ਦੀ ਆਦਰਸ਼ ਤੇ ਚਾਹੀਏ, ਜਿਸ ਦੀ ਨਜ਼ਰ ਆਦਰਸ਼ ਤੇ ਨਹੀਂ ਉਹ ਤਾਂ ਮੁਰਦਾ ਲੋਥ ਹੈ, ਜਿਸ ਦੀ ਮੁਰਦਾ ਛੋਤ ਸਾਰੇ ਪੰਥ ਵਿਚ ਉਹੋ ਮੁਰਦਿਹਾਨ ਪਸਾਰ ਦੇਵੇਗੀ ਕਿ ਜਿਸ ਵਿਚੋਂ ਅਸਾਂ ਲੋਕਾਂ ਨੂੰ ਕੱਢਕੇ ਪੰਥ ਸਾਜਿਆ ਹੈ। ਜੀਵਨ ਅਮਲੀ ਹੋਵੇ, ਹਾਂ ਖਾਲੀ ਫਹਿਮੀ ਨਾ ਹੋਵੇ ਪਰ ਨਜ਼ਰ ਆਦਰਸ਼ ਤੇ ਹੋਵੇਅਤੇ ਜੀਵਨ ਅਮਲ ਉਸ ਆਦਰਸ਼ ਦੇ ਅੱਪੜਨ ਦਾ

*ਅੜਮੰਨ, ਬੁਰੇ ਬੰਦੇ।

ਤੇਰਾ ਪਿਆਰ ! ਟੁਰਦੇ ਗਏ। ਕੋਈ ਥਾਂ ਆ ਗਿਆ, ਬੰਦਾ ਅਟਕ ਗਿਆ, ਨੈਣ ਭਰ ਆਏ, ਹੱਥ ਬੰਨ੍ਹਕੇ ਸਨਮੁਖ ਖੜੋ ਗਿਆ:-

"ਦਾਤਾ ! ਮਿਹਰ ਕਰ ਬੱਸ; ਟਹਿਲ ਵਾਲਿਆਂ ਨੂੰ ਟੋਰ, ਵਿੱਛੁੜਨ ਤੇ ਚਿਤ ਨਹੀਂ, ਪਰ ਹੋਰ ਖੇਚਲ ਨਾ ਕਰ। ਮਿਹਰ ! ਮਿਹਰ ! ਮਿਹਰ !"

ਉਹ ਬੈਰਾਗੀ, ਜੋ ਕੁਛ ਦਿਨ ਬੀਤੇ ਹਨ ਸੁਆਹ ਮਲੇ ਗੋਦਾਵਰੀ ਦੇ ਕੰਢੇ ਕੀਰਾਰਾਧਨ ਤੇ ਤੰਤ੍ਰ ਘੋਖ ਰਿਹਾ ਸੀ, ਅੱਜ ਸਨੱਧਬੱਧ ਸੂਰਮਾਂ ਖੜਾ ਹੈ। ਕੱਦ ਬਹੁਤ ਲੰਮੇਰਾ ਨਹੀਂ, ਪਰ ਚਿਹਰੇ ਰੋਅਬ ਪਾਤਸ਼ਾਹੀ ਫਿਰ ਗਿਆ ਹੈ, ਚੜ੍ਹਦੀ ਕਲਾ ਦਾ ਸੂਰਜ ਦਮਕਦਾ ਹੈ, ਨੈਣਾਂ ਵਿਚ ਜੋਤਿ ਹੈ ਤੇ ਜੋਤਿ ਵਿਚ ਕੋਈ ਮਹਾਨ ਉਤਸ਼ਾਹ ਹੈ। ਹਾਂ ਭੈ ਲੱਗਦਾ ਹੈ ਤੱਕਿਆਂ, ਸੁਹਣਾ ਭੈ, ਪਰ ਦੇਖੋ ਇੱਡੀ ਬਲਵਾਨ ਡੀਲ ਤੇ ਬਹਾਦੁਰ ਨੁਹਾਰ ਵਾਲਾ ਇਸ ਵੇਲੇ ਅੱਖਾਂ ਵਿਚ ਪਾਣੀ ਭਰੇ ਹੱਥ ਬੰਨ੍ਹੀਂ ਖੜਾ ਹੈ। ਕੰਠ ਗਦ ਗਦ ਹੈ, ਸ਼ਰੀਰ ਤੇ ਪੁਲਕਾਵਲੀ ਹੈ, ਅੱਥਰੂ ਤੇ ਅੱਥਰੂ ਕਿਰਦਾ ਹੈ ਤੇ ਚਰਨਾਂ ਤੇ ਢਹਿ ਪਿਆ ਹੈ। ਬੰਦਾ ਹੁਣ ਘੁੱਟਕੇ ਚਰਨਾਂ ਨੂੰ ਜੱਫੀ ਪਾ ਬੈਠਾ ਹੈ, ਮਾਨੋਂ ਹੁਣ ਵਿਛੁੜਨਾ ਹੀ ਨਹੀਂ ਹੈ। ਪਿਆਰ ਦਾ ਸੋਮਾਂ ਏਥੇ ਫੁਹਾਰੇ ਮਾਰ ਰਿਹਾ ਹੈ। ਚੋਜੀ ਗੁਰੂ ਜੀ ਕਿੱਥੇ ਹਨ? ਬੀਰ ਰਸ ਦੇ ਰੰਗ ਕਿੱਥੇ ਹਨ ? ਇਹ ਪ੍ਰੇਮ-ਭਗਤੀ ਦੇ ਤ੍ਰੰਗ ! 'ਤੇਰੀ ਉਪਮਾ ਤੋਹਿ ਬਨਿ ਆਵੈ' ਤੇਰੇ ਹੀ ਘਰ ਹਨ, ਸਾਰੇ ਚੋਜ ! ਸੰਗਤ ਤੇ ਭੀ ਪ੍ਰੇਮ ਦਾ ਭਾਵ ਛਾ ਰਿਹਾ ਹੈ, ਦਾਤਾ ਜੀ ਆਪ ਭੀ ਪ੍ਰੇਮ ਵਿਚ ਹਨ। ਆਪ ਖੜੇ ਹਨ, ਬੰਦਾ ਚਰਨਾ ਤੇ ਸੀਸ ਧਰੇ ਪਿਆ ਛਮਾਂ ਛਮ ਛਹਿਬਰ ਲਾ ਰਿਹਾ ਹੈ, ਦੁਲਾਰੇ ਗੋਡੇ ਟੇਕੀ ਸਿਰ ਧਰਾ ਨਾਲ ਲਾਈ ਪਏ ਗਦ ਗਦ ਕੰਠ ਹਨ।

ਆਪ ਦੇ ਨੈਣ ਖੁੱਲ੍ਹੇ, ਰਸ ਭਿੰਨੇ ਨੈਣ ਖੁੱਲ੍ਹੇ, ਬੰਦੇ ਦਾ ਸੀਸ ਚਾਇਆ, ਚਿਹਰਾ ਤੱਕਿਆ, ਗਲ ਲਾ ਲਿਆ, ਅਸੀਸ ਦਿੱਤੀ, ਆਖਿਆ: "ਜਾਓ ! ਹੁਕਮ ਦੀ ਕਾਰ ਕਰੋ। ਜਦ ਤਕ ਹੁਕਮਾਂ ਤੇ ਟੁਰੋਗੇ ਮੈਂ ਨਾਲ ਰਹਾਂਗਾ।"

ਫੇਰ ਪੰਜਾਂ ਦੁਲਾਰਿਆਂ ਨੂੰ ਇਕ ਇਕ ਕਰਕੇ ਗਲੇ ਲਾਇਆ, ਪਿਆਰ ਦਿਤਾ, ਆਖਿਆ:-"ਗੁਰੂ ਅੰਗ ਸੰਗ, ਜਾਓ ਕਾਰ ਕਮਾਓ।"

ਐਉਂ ਪਿਆਰ ਦੇਂਦੇ ਬਰਕਤਾਂ ਬਖਸ਼ੀਆਂ ਤੇ ਵਿਦਾ ਕੀਤੇ ਸੁਹਣੇ। ਇਹ ਬੀ ਪਤਾ ਚਲਦਾ ਹੈਕਿ ਬੰਦੇ ਨਾਲ ਪੰਜੀ ਕੁ ਸਿਘ ਹੋਰ ਬੀ ਟੁਰੇ ਸਨ। ਨਾਲ ਡੇਰਾ, ਕੁਛ ਨੌਕਰ ਤੇ ਸਾਮਾਨ ਬੀ ਬਖਸ਼ਿਆ ਸੀ। ਟੁਰ ਗਏ ਤੇ ਟੋਰ ਦਿਤੇ ਆਪ ਕੋਲ ਖਲੋਕੇ ਆਪਣੇ ਪਿਆਰੇ ਦੁਲਾਰੇ ਜੋ ਹੁਕਮ ਦੀ ਕਾਰ ਕਮਾਵਣ।

—o—

ਸੂਚਨਾ-ਬੰਦੇ ਨੇ ਆਪਣਾ ਕੰਮ ਖਰਖੌਦੇ ਤੋਂ ਆਰੰਭਿਆ, ਮੈਦਾਨ ਵਿਚ ਚੋਟਾਂ ਨਾਲ ਵਧਾ ਲਿਆ. ਤੇ ਸ੍ਰੀ ਗੁਰੂ ਜੀ ਨੂੰ ਬੰਦੇ ਦੇ ਆਉਣ ਮਗਰੋਂ ਵਾਹਿਗੁਰੂ ਜੀ ਦੇ ਦਰੋਂ ਅਟੱਲ ਸੱਦੇ ਆ ਗਏ। ਸ੍ਰੀ ਗੁਰੂ ਜੀ ਦੇ ਪ੍ਰਲੋਕ ਪਿਆਨੇ ਦੇ ਵਰਨਨ ਅਗਲੇ ਪ੍ਰਸੰਗ ਵਿਚੋਂ ਕੁਛ ਦਿੱਸ ਪੈਣਗੇ,

## ੯੫. ਅਰਸ਼ੀ ਪ੍ਰੀਤਮ*।

[੧. ਬੰਦੀ ਛੋੜ]

ਧੀਰਉ ਦੇਖਿ ਤੁਮ੍ਹਾਰੇ ਰੰਗਾ ॥ ਤੁਹੀ ਸੁਆਮੀ ਅੰਤਰਜਾਮੀ ਤੂਹੀ ਵਸਹਿ ਸਾਧ ਕੈ ਸੰਗਾ ॥

[ਬਿਲਾ: ਮਹਲਾ ੫

ਸੁੰਦਰਤਾ ਦਾ ਇਕ ਅਰਸ਼ੀ ਟੁਕੜਾ, ਇਸ ਧਰਤੀ ਪੁਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਹੈ। ਕੋਮਲ ਹੁਨਰਾਂ ਦਾ ਕਮਾਲ ਬੀ ਏਥੇ ਹੈ। ਸਾਰੇ ਜਗਤ ਦੇ ਸੁਹਣੇ ਟਿਕਾਣੇ ਤੱਕ ਆਓ, ਇਹ ਗੰਭੀਰਤਾ, ਇਹ ਪ੍ਰਕਾਸ਼, ਇਹ ਖੁੱਲ੍ਹਾਪਨ, ਇਹ ਅਛੁੱਤ ਸੁਹਣੱਪ, ਇਹ ਦੈਵੀ ਪ੍ਰਭਾਵ, ਇਹ ਅਮਰੀ ਛਬੀ ਕਿਸੇ ਦੀ ਵਿਉਂਤ ਵਿਚ ਨਾ ਦਿੱਸੂ ਜੋ ਇਸ ਮੰਦਰ-ਹਰਿਮੰਦਰ-ਵਿਚ ਦਿੱਸਦੀ ਹੈ। ਇਲਾਹੀ ਨੂਰ, ਦੈਵੀ ਪ੍ਰਕਾਸ਼, ਆਤਮ ਰੰਗ, ਗੁਹਝ ਕਥਾ ਤੇ ਰੱਬੀ ਭੇਤਾਂ ਦਾ ਜ਼ਿੰਮੇਵਾਰ ਇਹ ਸਤਿਗੁਰੂ ਦਾ ਸਰੀਰ ਮਾਨੋਂ ਅਡੋਲ, ਅਹਿੱਲ ਸਮਾਧੀ ਵਿਚ ਇਸਥਿਤ ਹੈ। ਗਿਰਦਾ ਗਿਰਦ ਐਨੀਂ ਖੁੱਲ੍ਹ ਹੈ ਕਿ ਕੋਈ ਲੁਕ, ਪਰਦਾ ਹੋਰ ਨਹੀਂ

---

*ਇਹ ਪ੍ਰਸੰਗ ਟ੍ਰੈਕਟ ਦੀ ਸੂਰਤ ਵਿਚ ਸੰ: ਗੁ: ਨਾ: ਸਾ: ੪੪੬ (੧੯੧੫ ਈ:) ਦੇ ਗੁਰਪੁਰਬ ਸਪਤਮੀ ਸਮੇਂ ਪ੍ਰਕਾਸ਼ਿਆ ਸੀ।

ਅਕਾਸ਼ ਖੁੱਲ੍ਹਾ ਦੀਦਾਰੇ ਕਰੇ, ਰੋਸ਼ਨੀ ਖੁੱਲ੍ਹੀ ਆ ਕੇ ਮੱਥੇ ਟੇਕੇ, ਚੁਫੇਰੇ ਜਲ ਦਾ ਘੇਰਾ ਹੈ, ਜਿਸ ਦੇ ਕਾਰਨ ਹਵਾ ਦਾ ਮੰਡਲ ਸਦਾ ਖੁੱਲ੍ਹਾ ਤੇ ਸਾਫ ਰਹਿੰਦਾ ਹੈ। ਸਰੋਵਰ ਦਾ ਡੂੰਘ ਨਿੰਮ੍ਰਤਾ ਦੀਆਂ ਡੂੰਘਾਈਆਂ ਦਾ ਲਖਾਇਕ, ਤੇ ਗੁੰਬਜ਼ਾਂ ਦੀਉਚਾਈ ਚੜ੍ਹਦੀਆਂ ਕਲਾਂ ਦੀ ਉਚਾਣ ਹੈ।ਇਸ ਹਰਿਮੰਦਰ ਦੇ ਚਾਰ ਦਰਵਾਜ਼ੇ ਚਵ੍ਹਾਂ ਲਾਂਭਾਂ ਦੇ ਵਿਚਕਾਰ, ਤੇ ਹਰਿਮੰਦਰ ਦੀਆਂ ਚਾਰੇ ਨੁਕਰਾਂ ਚਹੁਵਾਂ ਲਾਂਭਾਂ (ਦਿਸ਼ਾਂ) ਦੀ ਸੇਧ ਉਪਰ ਹਨ। ਰੱਬ ਲਾਂਭਾਂ ਵਿਚ ਹੀ ਨਹੀਂ, ਸਾਰੇ ਹੈ ਏਹ ਉਪਦੇਸ਼ ਦਰਬਾਰਸਾਹਿਬ ਦੇਚਾਰ ਦਰਵਾਜ਼ੇ ਦੇਰਹੇ ਹਨ।ਵਿਆਪਕਵਾਹਿਗੁਰੂ ਨੂੰ ਵਿਆਪਕ ਸਮਝਣਦੇ ਭਾਵ ਤੇ ਚੁੱਪ ਦੀ ਅਵਾਜ਼ ਵਿਚ ਉਪਦੇਸ਼ ਦਾਤਾ ਸਤਿਗੁਰੂ ਦਾ ਸਰੀਰ—ਸੱਚ ਮੁਚ ਸਰੀਰ—ਇਹ ਹਰੀ ਮੰਦਰ ਹੈ। ਇਸ ਪ੍ਰਤੱਖ ਸਤਿਗੁਰ ਦੇ ਸਰੀਰ ਵਿਚ ਰੱਬੀ ਗਿਆਨ ਦਾ ਨਿਵਾਸ, ਅਡੋਲ ਰੰਗ ਵਿਚ ਤੇ ਕੀਰਤਨ ਰੂਪ ਵਿਚ ਅਠ ਪਹਿਰ ਜਾਰੀ। ਅਹਾਰ ਲਈ ਕੜਾਹ ਪ੍ਰਸ਼ਾਦ, ਸੁੰਘਣ ਲਈ ਫੁਲ, ਸੁਣਨ ਲਈ ਸੰਗੀਤ, ਤੱਕਣ ਲਈ ਭਗਤਾਂ ਦੇ ਦਰਸ਼ਨ ਤੇ ਸ਼੍ਰਧਾ ਨਾਲ ਝੁਕਦੇ ਸੀਸ, ਸਪਰਸ਼ ਲਈ ਠੰਢੀ ਪੌਣ, ਸਾਰੇ ਸਰੀਰ ਲਈ ਬੀ ਲੁੜੀਂਦੇ ਸਾਮਾਨ ਏਥੇ ਸਦਾ ਪ੍ਰਾਪਤ ਹਨ। ਹਰਿਮੰਦਰ ਦੇ ਗੁੰਬਜ਼ ਦਾ ਸ਼ਿਖਰ ਸਾਰੀ ਧਰਤੀ ਦਾ ਮਾਨੋਂ ਕੇਂਦਰ ਹੈ। ਜੋਤਸ਼ੀਆਂ ਗਲਤੀ ਨਾਲ ਅਗਲੇ ਸਮੇਂ ਬਨਾਰਸ ਤੇ ਹੁਣ ਗ੍ਰੀਨਿਚ ਧਰਤੀ ਦੇ ਕੇਂਦਰ ਬਣਾਏ ਹਨ, ਅਸਲ ਅਰ ਹਿਸਾਬ ਨਾਲ ਠੀਕ ਕੇਂਦਰ ਇਹ ਦਰਬਾਰ ਸਾਹਿਬ ਦੀ ਗੁੰਬਜ਼ ਦੀ ਚੋਟੀ ਹੇਠਲਾ ਸਥਾਨ ਹੈ ਜਿੱਥੇ ਮਾਲਕ ਦਾ ਯਸ਼ ਹਰਛਿਨ ਜਾਰੀ ਹੈ। ਹਰਿ ਮੰਦਰ ਅਰਸ਼ੀ ਮੰਦਰ ਹੈ, ਸਗੋਂ ਅਰਸ਼ਾਂ ਤੋਂ ਬੀ ਸੁਹਣਾ ਹੈ, ਕਿਉਂਕਿ ਅਰਸ਼ ਲੁਕਿਆ ਹੋਇਆ ਹੈ ਪਰ ਇਹ ਪ੍ਰਗਟਹੈ ਜੋ ਉਪਦੇਸ਼ ਤੇ ਕੀਰਤਨਕਰਦਾ ਹੈ। ਹਰਿਮੰਦਰ ਦੇ ਅੰਦਰ ਸਤਿਗੁਰ ਜੀਦੇ ਗਿਆਨ ਦਾ ਚਾਨਣਾ ਹੈ, ਇਹੋ ਚਾਨਣਾ ਸਾਰੇ ਪੇਹਨ ਵਿਚ ਪਸਰ ਰਿਹਾ ਹੈ। ਸੁਨਹਿਰੀ ਗੁੰਬਜ਼ਾਂ ਤੋਂ ਚਾਨਣੇ ਦੀਆਂ ਰਿਸ਼ਮਾਂ ਸਾਰੇ ਸਰੋਵਰ ਅਰ ਪ੍ਰਕਰਮਾਂ ਵਿਚ ਪ੍ਰਤਿਬਿੰਬਤ ਹੁੰਦੀਆਂ ਹਨ। ਹਰੀਮੰਦਰ ਦਾ ਪੁਲ ਵਾਹਿਗੁਰੂ ਦੀ ਦੇਹ ਤੱਕ ਅੱਪੜਨ ਦਾ ਵਿਚੋਲਾ ਆਪਣੀ ਛਬੀ ਵਿਚ ਅਦੁਤੀ ਐਉਂ ਦਮਕਦਾ ਹੈ ਜੀਕੂੰ ਕਿਸੇ ਅਸਮਾਨਾਂ ਦੇ ਰਾਜ ਹੰਸ ਨੇ ਆਪਣੀ ਡਾਢੀ ਲੰਮੀ ਧੌਣ ਪਿਆਰ ਨਾਲ ਮੱਥੇ ਟੇਕਣ ਵਿਚ ਲੰਮੀ ਪਾ ਦਿਤੀ ਹੈ। ਠੀਕ ਹੈ, ਇਹ ਪੁਲ ਹੈ—ਪੁਲ ਸੰਗਤ ਦੇ ਭੈ ਨੂੰ ਤੋੜਨ ਵਾਲਾ ਪਰਮਹੰਸ ਉਪਦੇਸ਼ਕ ਜੋ ਦੱਸਦਾ ਹੈ ਕਿ ਰਾਈ ਦੇ ਦਸਵੇਂ ਭਾਗ ਜਿੰਨਾਂ ਤੰਗ ਮੁਕਤ ਦਾ ਦਰਵਾਜ਼ਾ ਕੀਕੂੰ ਖੁੱਲ੍ਹਾ ਹੋ ਜਾਂਦਾ ਹੈ:—

ਕਬੀਰ—ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ॥ ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ॥ [ਸਲੋਕ ਕਬੀਰ

ਜੀਕੂੰ ਭੈਜਲ ਸੰਸਾਰ ਵਿਚ ਗੁਰਮੁਖ ਦਾ ਸ਼ਰੀਰ ਅਡੋਲ ਟਿਕਾਉ ਵਿਚ ਖੜਾ ਰਹਿੰਦਾ ਹੈ, ਜੀਕੂੰ ਇਹ ਪੁਲ ਤੇ ਮੰਦਰ ਅੰਮ੍ਰਿਤ ਜਲ ਪਰ ਐਉਂ ਖੜਾ ਜਾਪਦਾ ਹੈ, ਜਿਵੇਂ ਕਿਸੇ ਨੇ ਮਲਕੜੇ ਟਿਕਾ ਦਿਤਾ ਹੈ। ਹਰਿਮੰਦਰ, ਸੱਚਖੰਡ ਦਾ ਆਦਰਸ਼ ਹੈ, ਪਹੁੰਚਣੇ ਲਈ ਪੁਲ ਇਹ ਦੱਸ ਰਿਹਾ ਹੈ ਕਿ ਸਤਿਗੁਰ ਨੇ ਦਰਗਾਹ ਪਹੁੰਚਣ ਲਈ 'ਗੁਰਮੁਖ ਗਾਡੀ ਰਾਹ' ਸਾਜਕੇ ਭੈਜਲ ਉਤੇਪੁਲ ਬਣਾ ਦਿਤਾ ਹੈ, ਹੁਣਤਰਕੇ ਯਾ ਬੇੜੀਆਂ ਵਿਚ ਚੜ੍ਹਕੇ ਜਾਣ ਦੀ ਲੋੜਨਹੀਂ। ਹਾਂ 'ਗੁਰ ਨਾਨਕ ਮਾਰਗ' ਪੁਲ ਸਮਾਨੀ ਸੁਖਦਾਇਕ ਹੈ, ਇਸ ਪਰ ਤੁਰੋ। ਸੂਰਜ ਰੋਜ਼ ਦਰਸ਼ਨ ਕਰਦਾ ਚਾਰੋਂ ਪਹਿਰ ਹਰਿਮੰਦਰ ਨੂੰ ਨਜ਼ਰੋਂ ਉਹਲੇ ਨਹੀਂ ਹੋਣ ਦਿੰਦਾ ਤੇ ਰਾਤ ਇਸੇ ਖਿੱਚ ਵਿਚ ਫਿਰਦਾ ਸਵੇਰੇ ਮੁੜ ਆ ਜਾਂਦਾ ਹੈ। ਚੰਦ ਦੀ ਸ਼ਰਮੀਲੀ ਠੰਢੀ ਪਿਆਰੀ ਨਜ਼ਰ ਇਸ ਪਵਿੱਤ੍ਰ ਸਤਿਗੁਰ ਦੇਹੀ ਤੋਂ ਲੋਟਨ ਪੋਟਨ ਹੁੰਦੀ ਫਿਰਦੀ ਹੈ। ਹਾਂ ਚੰਦ ਦੀ ਟਿੱਕੀ ਰਾਤਾਂ ਨੂੰ ਅੰਮ੍ਰਿਤ ਸਰੋਵਰ ਵਿਚ ਟੁੱਬੀਆਂ ਲਾਉਂਦੀ ਦੀਹਦੀ ਹੈ। ਤਾਰਾ ਮੰਡਲ ਸਾਰੇ ਦਾ ਸਾਰਾ ਐਨਾਂ ਉੱਚਾ ਹੋਕੇ ਸਰੋਵਰ ਦੀ ਤਹਿ ਤੱਕ ਉੱਤਰ ਜਾਂਦਾ ਹੈ, ਹਾਂ ਸਰੋਵਰ ਦੀ ਨਿਵਾਣ ਵਿਚ ਉੱਚਾ ਅਸਮਾਨ ਆ ਸਮਾਉਂਦਾ ਹੈ, ਜਿਵੇਂ ਵਾਹਿਗੁਰੂ ਅਤਿ ਉੱਚਾ ਉੱਚਿਆਂ ਦਾ ਉੱਚਾ ਹੈ:—

"ਵਡਾ ਸਾਹਿਬੁ ਊਚਾ ਥਾਉ॥
ਊਚੇ ਉਪਰਿ ਊਚਾ ਨਾਉ॥"

ਪਰ ਇਸ ਨੀਵੇਂ ਮਾਤਲੋਕ ਵਿਚ, ਭਗਤ ਦੇ ਹ੍ਰਿਦੇ

ਵਿਚ ਪ੍ਰਤਿਬਿੰਬਤ ਹੁੰਦਾ ਹੈ । ਜੀਕੂੰ ਸਰੋਵਰ ਵਿਚ ਉੱਚਾ ਤਾਰਾ ਮੰਡਲ ਪ੍ਰਤਿਬਿੰਬਤ ਦੇਖਦੇ ਹੋ, ਇੱਸੇ ਤਰ੍ਹਾਂ ਹਰੀ ਮੰਦਰ ਦੇ ਅੰਦਰ ਉੱਚਾ ਵਾਹਿਗੁਰੂ ਪ੍ਰਤਿਬਿੰਬਤ ਹੈ। ਹਰਿਮੰਦਰ ਵਿਚ ਵਾਹਿਗੁਰੂ ਪ੍ਰਤਿਬਿੰਬਤ ਹੋਣਕਰਕੇ ਹੀ ਇਹ ਮੰਦਰ ਨਹੀਂ,ਸਤਿਗੁਰੂ ਦੀ ਦੇਹੀ ਹੈ। ਇਸ ਮੰਦਰ ਦਾ ਅੰਦਰਲਾ ਨੂਰ ਦਿਲਾਂ ਨੂੰ ਖਿੱਚਦਾ ਹੈ, ਹਾਂ, ਇਸ ਵਾਹਿਗੁਰੂ ਦੀ ਛਬੀ ਦੀ ਖਿੱਚ ਮਨਾਂ ਨੂੰ ਮੋਹਦੀਂ ਹੈ; ਇਸ ਆਤਮ ਤੇ ਭੂਗੋਲਿਕ ਕੇਂਦਰ ਵਿਚ ਕੋਈ ਛਿੱਕੀ ਹੈ, ਧੂਹ ਹੈ ਅਰ ਉਸ ਧੂਹ ਵਿਚ ਕੋਈ ਰਸ ਹੈ ਕਿ ਹਰ ਮੱਤ ਦਾ ਰਸੀਆ ਫ਼ਕੀਰ ਇੱਥੇ ਆਇਆ ਨਹੀਂ, ਦਰਸ਼ਨ ਪਾਇਆ ਨਹੀਂ ਕਿ ਦਾਮਨਿਕ ਰੌਆਂ ਨਾਲ ਥੱਰਾਇਆ ਨਹੀ, ਥੱਰਾਇਆ ਨਹੀਂ, ਕਿ ਦਿਲ ਦੀ ਧੌਣ ਝੁਕੀ ਨਹੀਂ ਕਿ ਰਸ ਨਾਲ ਭਰਿਆ ਨਹੀਂ । ਇਹ ਹਰਿਮੰਦਰ ਵਾਹਿਗੁਰੂ ਪ੍ਰਕਾਸ਼ਿਕ ਹੈ। ਭੋਜਲ ਤੋਂ ਪਾਰ ਕਰਦਾ ਹੈ, ਸ਼ਬਦ ਦਾਤਾ, ਗਿਆਨ ਦਾ ਪ੍ਰਕਾਸ਼ਿਕ ਹੈ, ਤੇ ਹਰੀ ਰਸ ਦੇ ਦੇਣ ਹਾਰਾ ਹੈ, ਹਾਂ, ਏਥੇ ਹੀ:—

ਫਰੀਦਾ—ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ ॥ ਸੋ ਜੋ ਵੰਞੈ ਡੀਹੜਾ ਸੁ ਉਮਰ ਹਥ ਪਵੰਨਿ ॥ [ਸਲੋਕ ਫਰੀਦ

ਪਕੀਆਂ ਰੱਬੀ ਖਜੂਰਾਂ ਏਥੇ ਹਨ, ਆਤਮ ਮਾਖਿਓ, ਰੂਹਾਨੀ ਸ਼ਹਿਦਾਂ, ਮਿੱਠੀਆਂ ਰਸ ਭਰੀਆਂ ਦੇ ਫੁਹਾਰੇ ਏਥ ਹੀ ਛੁੱਟ ਰਹੇ ਹਨ, ਜੋ ਜੋ ਪ੍ਰੇਮੀ ਆਇਆ ਉਸ ਨੇ ਉੱਮਲ ਉੱਮਲ ਕੇ ਹੱਥ ਪਾਏ ਕਿ ਵੱਧ ਤੋਂ ਵੱਧ ਖਾਵਾਂ ਤੇ ਰਸ ਪਾਵਾਂ ।

ਇਹ ਹਰਿ ਮੰਦਰ ਅਮਨ ਦਾ ਘਰ ਹੈ, ਜਾਲ ਇਸ ਦੇ ਸਰੋਵਰ ਵਿਚ ਨਹੀਂ ਪੈ ਸਕਦਾ ਤੇ ਬੰਦੂਕ ਇਸ ਦੇ ਵਾਯੂ ਮੰਡਲ ਵਿਚ ਨਹੀਂ ਚੱਲ ਸਕਦੀ ਇਥੇ ਖੇਲਦੇ ਪੰਛੀ ਅਮਨ ਵਿਚ ਹਨ। ਇਹ ਮਾਨ ਸਰੋਵਰ ਹੈ । ਜਿਥੇ ਸੰਤ ਮਰਾਲ ਕੌਤੂਹਲ ਕਰਦੇ ਹੈਨ । ਇਹ ਅਰਸ਼ਾਂ ਦਾ ਗਗਨ ਹੈ । ਗਗਨ ਦਮਾਮਾ ਏਥੇ ਬਜਦਾ ਹੈ। ਕੁਰਬਾਨੀ ਦਾ ਨਕਸ਼ਾ, ਸਦਕੇ ਹੋਣ ਦਾ ਨਮੂਨਾ, 'ਪ੍ਰਕ੍ਰਮਾਂ' ਏਥੇ ਵਿਦਮਾਨ ਹੈ। ਰੋਜ਼ ਪਤੰਗੇ ਵਾਂਗ ਪ੍ਰੇਮੀ ਆਕੇ ਪ੍ਰਕ੍ਰਮਾਂ ਕਰਦੇ ਇਹ ਦੱਸਦੇ ਹਨ ਕਿ ਅਸੀਂ ਸਦਕੇ ਨੁਛਾਵਰ ਹੁੰਦੇ ਹਾਂ, ਪਰ ਪਤੰਗਿਆਂ ਵਾਂਗ ਮਰਦੇ ਨਹੀਂ ਹਾਂ, ਸਗੋਂ ਫਰਿਸ਼ਤਿਆਂ ਵਾਂਗ ਅਮਰ ਜੀਵਨ ਦੀਆਂ ਝਰਨਾਟਾਂ ਵਿਚ ਜੀਉ ਉੱਠਦੇ ਹਾਂ । ਇਹ ਸ਼ਹਿਰ ਦੇ ਅੰਦਰ 'ਜੀਅ ਦਾਨ' ਦਾ ਟਿਕਾਣਾ ਹੈ,ਜਿੱਥੇ ਮਨੂਰ ਮਨ ਕੰਚਨ ਵਾਂਗ ਤੇ ਮੋਏ ਦਿਲ ਬਿਜਲੀ ਵਾਂਗ ਜੀਉ ਉੱਠਦੇ ਹਨ । ਇਹ ਜੀਅਦਾਨ ਦਾਤਾ ਸਤਿਗੁਰ ਦਾ ਸ਼ਰੀਰ ਹੈ।

ਸ਼ਬਦ ਦੀ ਗੂੰਜ, ਇਲਾਹੀ ਰੌ ਦੀ ਝਰਨਾਟ, ਆਤਮਿਕ ਸ਼ਕਤੀ ਦੇ ਲਹਿਰਾਉ, ਰੂਹਾਨੀ ਦਾਮਨਿਕ,ਧਾਰਾ ਇੱਥੇ ਪੂਰੇ ਜੋਬਨਾਂ ਵਿਚ ਹਨ, ਜਿਨ੍ਹਾਂ ਤੋਂ ਰਸੀਏ ਰਸ ਮਾਣਦੇ ਹਨ।

ਇਕ ਦਿਨ ਅੰਮ੍ਰਿਤ ਵੇਲੇ ਇਸ ਮੰਦਰ ਵਿਚ ਬੈਠਿਆਂ ਇਸ ਸੁਹਾਵੇ ਮੰਦਰ ਦੇ ਸੁਹਾਵੇ ਰਸ ਨੂੰ ਅੰਦਰ ਲੈਂਦਿਆਂ ਲੈਂਦਿਆਂ ਇਕ ਨਿਮਗਨਤਾ ਜਿਹੀ ਛਾ ਗਈ।ਇਸ ਮਗਨਤਾ ਵਿਚ ਸੁਰਤ ਚੱਲੀ, ਹਾਂ ਚੱਲੀ ਹੁਣ ਸੈਂਕੜੇ ਮੀਲ ਹੇਠਾਂ ਦੱਖਣ ਦੇਸ਼ ਨੂੰ, ਕੀ ਦੇਖਦੇ ਹਾਂ, ਦੀਵਾਨ ਸਜ ਰਿਹਾ ਹੈ; ਸਿੰਘਗੁਰੂ ਕਲਗੀਧਰ ਦੇ ਵਿਛੋੜੇ ਵਿਚ ਬੈਠੇ ਹਨ, ਕੀਰਤਨ ਦਾ ਭੋਗ ਪਿਆ ਤਾਂ ਇਕ ਸਿੰਘ ਜੀ ਬੋਲੇ:—

'ਜਨਮ ਮਰਨ ਦੁਹਹੂ ਮਹਿ ਨਾਹੀ ਜਨ ਪਰ ਉਪਕਾਰੀ ਆਏ ॥ ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥ ੨ ॥

ਇਸ ਪਰ ਇਕ ਸੁਖ ਮਈ ਝਰਨਾਟ ਛਿੜੀ, ਅਰ ਸਿਦਕੀ ਤੇ ਰਸੀਏ ਜੋਧਿਆਂ ਦੇ ਮੂੰਹ ਲਾਲ ਹੋ ਗਏ। ਧੰਨ ਸਤਿਗੁਰ !! ਦੀ ਗੂੰਜ ਉਠੀ ਤੇ ਜੈਕਾਰੇ ਗੱਜ ਪਏ ।

ਫੇਰ ਭਾਈ ਸੰਤੋਖ ਸਿੰਘ ਜੀ ਜਥੇਦਾਰ ਬੋਲੇ:— ਖਾਲਸਾ ਜੀ!ਸਤਿਗੁਰੂ ਜੀਨੇ ਗੁਰੂ ਖਾਲਸਾਥਾਪਿਆ ਹੈ ਗੁਰੂ ਗ੍ਰੰਥ ਜੀਦੀ ਤਾਬੇ ਤੇ ਆਪਸਦਾ ਵਿਚਰਨਗੇ ਖਾਲਸ ਵਿਚ ਤੇ ਫੁਰਮਾਯਾ ਸੀ ਕਿ ਮੈਨੂੰ ਚੋਲਾ ਛੱਡ ਜਾਣ ਤੇ ਟੁਰ ਗਿਆ ਨਾ ਸਮਝਣਾ, ਮੈਂ ਤੁਸਾਂ ਦੇ ਵਿਚ ਹਾਂ, ਤੁਸਾਂ ਦੇ ਨਾਲ ਹਾਂ; ਹਾਂ 'ਸਭ ਥਾਂਈ ਹੋਹਿ ਸਹਾਇ' ਇਹ ਗੁਰੂ ਕਾ ਬਿਰਦ ਹੈ। ਜਿੱਥੇ ਕੋਈ ਅਰਾਧੇਗਾ ਗੁਰੂ ਬਾਹੁੜੀ ਕਰੇਗਾ, ਸਦਾ ਅੰਗ ਸੰਗ ਹੋ ਵਰਤੇਗਾ ।

ਖਾਲਸਾ ਜੀ ! ਸਤਿਗੁਰ ਦੇ ਘਰ 'ਗੁਰਪੁਰਬ ਸਦਾ ਦਸਾਹਿਰਾ' ਹੈ। 'ਅਵਤਾਰ ਧਾਰਨਾ' ਕਿ 'ਅੰਤਰ ਧਿਆਨ ਹੋਣਾ' ਸਤਿਗੁਰ ਦਾ ਸਦਾ ਗੁਰ-

ਪੂਰਬ ਹੈ। ਸਾਡਾ ਸਤਿਗੁਰ ਜੀਵਨ ਦਾ ਸੂਰਜ ਹੈ; ਸੂਰਜ ਸਦਾ ਚਮਕਦਾ ਹੈ। ਸੂਰਜ ਦਾ ਉਦੇ ਅਸਤ ਸੂਰਜ ਦਾ ਜਨਮ ਮਰਨ ਨਹੀਂ ਹੁੰਦਾ, ਕਿਵੇਂ ਸਤਿਗੁਰ ਦਾ ਪ੍ਰਗਟ ਹੋਣਾ ਯਾ ਅੰਤਰ ਧਿਆਨ ਹੋਣਾ ਆਵਾਗਵਨ ਨਹੀਂ ਹੈ ਨਾ 'ਭਾਵ' 'ਅਭਾਵ' ਹੈ। ਸਤਿਗੁਰ ਜਾਗਤੀ ਜੋਤ ਸਦਾ ਪ੍ਰਕਾਸ਼ਮਾਨ ਹੈ। ਸਾਡੇ ਅੰਗ ਸੰਗ ਹੈ, ਸਾਡੇ ਵਿਚ ਹੈ ਜਿੱਕੂੰ:—

ਬਾਬਾ ਮੜੀ ਨ ਗੋਰ ਗੁਰ ਅੰਗਦ ਕੇ ਹੀਏ ਮੇ।

ਤਿੱਕੂੰ:—

ਕਲਗੀਆਂ ਵਾਲਾ ਨਾਥ ਟੁਰ ਨਹੀਂ ਗਿਆ,
ਪੰਥ ਹੀਏ ਵਿਚਕਾਰ ਜੋਤ ਜਗਾ ਰਿਹਾ ਹੈ।

ਇਕ ਸਿੰਘ ਬੋਲਿਆ:—

ਪਰ ਤੱਤ ਤੱਤਾਂ ਵਿਚ ਰਲ ਗਏ, ਜੋਤਿ ਵਿਚ ਜੋਤਿ ਰਲ ਗਈ। ਸਤਿਗੁਰ ਸੰਪੂਰਨ ਸੀ, ਸੰਪੂਰਨ ਹੋ ਗਿਆ। ਬਾਕੀ ਕੀ?

ਇਕ ਹੋਰ ਆਵਾਜ਼ ਆਈ:—

੧੭੨੩ ਸੰਮਤ ਵਿਚ ਸਤਿਗੁਰ ਪ੍ਰਗਟੇ ੧੭੬੫ ਵਿਚ ਜੋਤੀ ਜੋਤਿ ਸਮਾਏ, ਇਹ ਵਾਕਿਆਤ ਇੰਜ ਹੋਏ ਤੇ ਇੰਜ ਠੀਕ ਹਨ।

ਸੰਤੋਖ ਸਿੰਘ ਜੀ ਬੋਲੇ:—

ਫਿਲਸਫਾ ਤੇ ਇਤਿਹਾਸ ਆਪਣੀ ਰਾਹੇ ਟੁਰਨ, ਪਏ ਟੁਰਨ, ਪਰ ਆਤਮਕ ਦੁਨੀਆਂ ਦਾ ਸੱਚ ਤੇ ਪਰਤੱਖ ਸੱਚ ਇਉਂ ਹੈ ਕਿ—

ਸਤਿਗੁਰ ਦੀ ਜੋਤਿ ਅਜ਼ਲੀ ਜੋਤਿ ਹੈ, ਅਜ਼ਲੀ ਚੀਜ਼ ਦਾ ਆਦਿ ਅੰਤ ਨਹੀਂ, ਉਸਦਾ ਜਨਮ ਮਰਨ ਕਥਨ ਕਰਨਾ ਖ਼ਤਾ ਕਰਨੀ ਹੈ। ਉਹ ਅਜ਼ਲੀ ਜੋਤਿ ਦੇਸ਼ ਕਾਲ ਦੀ ਕੈਦ ਤੋਂ ਪਰੇ ਹੈ। ਅਸੀਂ ਸਾਰੇ ਮਨ ਵਾਲੇ, ਸੋਚ ਵਾਲੇ ਹੱਦ ਵਾਲੇ ਲੋਕ ਹਾਂ, 'ਦੇਸ਼ ਕਾਲ' ਆਦਿ ਬਿਨਾਂ ਅਸੀਂ ਕੁਝ ਸੋਚ ਹੀ ਨਹੀਂ ਸਕਦੇ। ਅਸੀਂ ਅਜ਼ਲੀ ਜੋਤਿ ਨੂੰ ਦੇਸ਼ਕਾਲ ਦੇ ਜਾਮੇਂ ਪਹਿਨਾ ਕੇ ਕੀਕੂੰ ਸੱਚੀਆਂ ਦਲੀਲਾਂ ਕਰ ਸਕਦੇ ਹਾਂ।

ਸਤਿਗੁਰ ਦੀ ਅਜ਼ਲੀ (ਅਬਚਲੀ) ਜੋਤਿ ਆਪਣੇ ਜੋਤਿ ਸਰੂਪ ਵਿਚ 'ਅਨੰਦ' ਹੈ, ਜੇ ਚਾਹੇ ਤਾਂ ਸੰਸਾਰ ਦੇ ਕੰਮ ਕਰਦੀ ਹੈ,—ਅਰੂਪ ਰੂਪ ਰਹਿਕੇ ਕਰਦੀ ਹੈ, ਰੂਪ ਧਾਰ ਕੇ ਕਰਦੀ ਹੈ। ਗੁਰੂ ਆਖਦਾ ਹੈ ਕਿ ਮੈਂ ਸਦਾ ਜੀਉਂਦਾ ਹਾਂ। ਮੈਂ ਅਵਧੂਤ ਬੀ ਹਾਂ, ਰਸਾਲ ਬੀ ਹਾਂ। ਪੁਰਖ ਰਸਿਕ' ਬੀ ਹਾਂ, 'ਬੈਰਾਗੀ' ਬੀ ਹਾਂ। ਮੈਂ 'ਅਰੂਪ' ਬੀ ਹਾਂ 'ਰੂਪ' ਬੀ ਹਾਂ; 'ਅਰੂਪ ਰੂਪ' ਬੀ ਹਾਂ! ਮੈਂ 'ਖੇਲ' ਬੀ ਹਾਂ, 'ਅਖੇਲ' ਬ ਹਾਂ, 'ਅਖੇਲ ਖੇਲਨ' ਬੀ ਹਾਂ। ਮਿੱਤ੍ਰ! ਸਿੱਖ ਹਾਂ, ਸਿੱਖ ਪਦ ਵਿਚ ਗੁਰੂ ਪਦ ਦੀ ਸੰਭਾਵਨਾ ਹੈ। ਸੋ ਤੁਹਾਡਾ ਗੁਰੂ ਹੈ, ਉਹ ਗੁਰੂ ਸਦਾ ਜੀਉਂਦਾ ਹੈ, ਉਸ 'ਸਦਾ ਜੀਵਨ' ਨੇ ਸਦਾ ਸੰਸਾਰ ਦੇ ਜੀਵਾਂ ਨੂੰ 'ਜੀਅਦਾਨ' ਦੇਣਾ ਹੈ। ਅਸੀਂ ਤਾਂ ਦੇਹ ਦੇ ਦਰਸ਼ਨ ਪਾਏ, ਹਜ਼ਾਰਾਂ ਲੱਖਾਂ ਸਾਥੋਂ ਮਗਰੋਂ ਆਉਣਗੇ, ਸਿੱਖ ਅਖਾਉਣਗੇ ਸਿੱਖੀ ਸਿਦਕ ਪਾਲਣਗੇ, ਸਤਿਗੁਰ ਨੂੰ ਮਿਲਣਗੇ। ਕੀਕੂੰ? ਵੀਚਾਰ ਕਰੋ। ਜੇ ਤੁਸਾਂ ਸਤਿਗੁਰ ਨੂੰ ਨਿਰੇ ਫਿਲਸਫੇ ਤੇ ਇਤਿਹਾਸ ਦੇ ਖੋਪ੍ਰਿਆਂ ਨਾਲ ਤੱਕਿਆ ਤੇ ਣਹ ਖੋਪੇ ਅੱਗੋਂ ਆਪਣੀ ਆਲ ਉਲਾਦ ਨੂੰ ਦੇ ਦਿੱਤੇ ਤਾਂ ਸਤਿਗੁਰ ਤੋਂ ਲਾਭ ਕੌਣ ਉਠਾਊ? ਉਹ ਦਿਨ ਹਾਇ ਹਾਇ ਦਾ ਹੋਊ, ਸ਼ੋਕ ਦਾ ਹੋਊ, ਜਿਸ ਦਿਨ ਖਾਲਸਾ ਸਤਿਗੁਰ ਨੂੰ ਜਾਗਤਾ ਦੇਉ ਨਾਸਮਝੂ, ਜਿਸ ਦਿਨ ਸਤਿਗੁਰ ਜੀ ਦੀ ਹੋਂਦ ਦਾ ਧਿਆਨ ਪੰਥ ਵਿਚ ਨਾ ਰਹੂ, ਜਿਸ ਦਿਨ ਸਤਿਗੁਰ ਸਿੱਖੀ ਦਾ ਆਦਰਸ਼ ਨਾ ਰਹੂ। ਹਾਵਿਆਂ ਵਾਲਾ ਹੋਊ ਉਹ ਦਿਨ, ਜਿਸ ਦਿਨ ਸਿਖ ਸੇਵਾ, ਉਪਕਾਰ, ਪੰਥ ਦਾ ਕੰਮ ਕਰਨਗੇ; ਪਰ ਹੀਏ ਵਿਚ ਸਤਿਗੁਰ ਦਾ ਚਾਉ ਤੇ ਸਾਰਾ ਕੁਛ ਉਸਨੂੰ ਸਮਰਪਨ ਕਰਨ ਦਾ ਉਮਾਹ ਨਹੀਂ ਧਰਨਗੇ। ਉਸ ਦਿਨ ਸਿੱਖ ਮਨਮੁਖ ਹੋ ਜਾਣਗੇ, ਜਿਸ ਦਿਨ ਸਤਿਗੁਰ ਨੂੰ ਭੁਲਾ ਦੇਣਗੇ। ਹਾਂ, ਜਦ ਤੱਕ ਸਿੱਖ ਸਤਿਗੁਰ ਨੂੰ ਆਦਰਸ਼ ਬਨਾਈ ਰੱਖਣਗੇ, ਸਤਿਗੁਰ ਨੂੰ (ਖਿਆਲੀ ਨਹੀਂ ਸਗੋਂ) ਸੱਚੀ ਅਜ਼ਲੀ ਜੋਤ ਜਾਣਨਗੇ; ਜੋ ਕੰਮ ਕਰਨਗੇ, ਉਸਦਾ ਹੁਕਮ ਜਾਣਕੇ ਕਰਨਗੇ, ਜੋ ਸੇਵਾ ਸ਼ੁਭ ਗੱਲਾਂ ਕਮਾਉਣਗੇ ਉਹਦੇ ਚਰਨਾਂ ਵਿਚ ਭੇਟ ਧਰਨਗੇ, ਤਦ ਤੱਕ ਸਿੱਖ ਸਿੱਖ ਰਹਿਣਗੇ। ਸੋ ਮਿਲੇ ਰਹੋ ਮਿਲੇ ਰਹੋ ਸਦਾ ਸਤਿਗੁਰ ਨੂੰ।

ਖਾਲਸਾ ਜੀ! ਅਸੀਂ ਸ਼ੋਕ ਵਿਚ ਪੈ ਰਹੇ ਹਾਂ, ਢਹਿੰਦੀਆਂ ਕਲਾਂ ਵਿਚ ਚਲੇ ਗਏ ਹਾਂ, ਬੇਅਦਬ ਹੋ ਚਲੇ ਹਾਂ। ਅਜ਼ਲੀ ਜੋਤ ਦੇ 'ਉਦੇ ਅਸਤ' ਦੇ ਵਹਿਮ ਵਿਚ ਪੈ ਗਏ ਹਾਂ, ਜਿਵੇਂ ਮੂਰਖ ਸੂਰਜ ਦੇ ਉਦੇ ਅੱਸਤ ਨੂੰ ਉਸ ਦਾ ਸਚਮੁਚ ਚੜ੍ਹਨਾ ਤੇ ਡੁੱਬਣਾ

ਸਮਝਦੇ ਹਨ, ਸੂਰਜ ਸਦਾ ਚੜ੍ਹਿਆ ਹੈ। ਉਦੇ ਹੋਣ ਤੋਂ ਪਹਿਲਾਂ ਤੇ ਅਸਤ ਹੋਣ ਤੋਂ ਮਗਰੋਂ ਸੂਰਜ ਸਦਾ ਹੈ,ਕਦੇ'ਨਹੀਂ ਹੈ' ਨਹੀਂ ਹੁੰਦਾ। ਹਾਂ, ਅਸੀਂ ਅੱਜ ਸਤਿਗੁਰ ਦੇ ਜਨਮ ਚਲਾਣੇ ਦੇ ਹਰਖ ਸ਼ੋਕ ਵਿੱਚ ਹਾਂ, ਛਡੋ ਇਹ ਅਗਿਆਨ, ਆਤਮ ਸੱਚ ਵੱਲ ਤੱਕੋ। ਸਤਿਗੁਰ ਦਾ ਅਵਤਾਰ ਤੇ ਅੰਤਰ ਧਿਆਨ ਹੋਣਾ ਦੋ ਕੌਤਕ ਹਨ,ਓਹ ਸਦਾ ਇਕ ਰਸ ਦਿਪਤ ਹਨ। ਸਾਡੇ ਲਈ ਦੋਇ ਕੌਤਕ ਦੇ ਦਿਨ ਗੁਰਪੁਰਬ ਹਨ, ਦੋਵੇਂ ਖੁਸ਼ੀਆਂ ਦੇ ਦਿਨ ਹਨ, ਦੋਵੇਂ ਰੱਬੀ ਭੇਤ ਹਨ, ਦੋਵੇਂ ਪ੍ਰਤੱਖ ਸੱਚ ਹਨ। ਸਤਿਗੁਰ ਦੀਜੋਤਿ ਅਬਚਲ ਹੈ ਇਕ ਰਸ ਹੈ। ਸਿੱਖ ਤੇ ਸਤਿਗੁਰ ਦਾ ਸ੍ਰੀਰ ਤੱਕ ਦਾ ਨਾਤਾ ਨਹੀਂ, ਇਹ ਨਾਤਾ ਆਤਮ ਨਾਤਾ ਹੈ। ਆਤਮਾ ਨਿੱਤ ਹੈ, ਨਾਤਾ ਨਿੱਤ ਹੈ। ਵੀਰੋ! ਹੰਭਲਾ ਮਾਰੋ, ਉੱਚੀ ਅਟਾਰੀ ਤੇ ਸੁਰਤ ਕਰ ਕੇ ਤੱਕੋ! ਤੁਸੀਂ ਰੰਡੀਆਂ, ਛੁੱਟੜਾਂ, ਕੁਆਰੀਆਂ ਵਾਂਙੂ ਨਹੀਂ, ਤੁਸੀਂ ਸੁਹਾਗਣਾਂ ਵਾਂਙੂ ਹੋ,ਜਿਨ੍ਹਾਂ ਦੇ ਸਿਰ ਤੇ ਥਿਰ ਸੁਹਾਗ ਹੈ, ਐਸਾ ਸੁਹਾਗ ਹੈ ਜੋ:-

'ਨਾ ਓਹੁ ਮਰੈ ਨ ਹੋਵੈ ਸੋਗੁ' ਹੈ।

ਹਾਂ, ਅੱਜ ਸ਼ੋਕ ਦਾ ਦਿਨ ਨਹੀਂ, ਅੱਜ ਬੀ ਖੁਸ਼ੀ ਦਾ ਦਿਨ ਹੈ। ਪਰ ਤਾਂ, ਜੇ ਅਸੀਂ ਸਿਦਕ ਦੀ ਐਨਕ ਨਾਲ ਸਤਿਗੁਰ ਦੇ ਅਸਲ ਸਰੂਪ ਨੂੰ ਤੱਕੀਏ। ਤਕੜੇ ਹੋਵੋ ਅਰ ਆਖੋ:—

"ਸਤਿਗੁਰ ਮੜੀ ਨ ਗੋਰ, ਗੁਰੂ ਪੰਥ ਦੇ ਹਿਰਦੇ ਵਿੱਚ; ਲਿਵ ਦੀ ਲੱਗੀ ਡੋਰ, ਹਾਜ਼ਰ ਦਿੱਸੇ ਜ਼ਾਹਰਾ।"

ਇਤਿਹਾਸਕਾਰ ਦੇ ਮਗਰ ਲੱਗ ਕੇ 'ਆਤਮ ਸੱਚ' ਨੂੰ ਨਾ ਗੁਆਓ। ਇਤਿਹਾਸਕਾਰ ਹਨੇਰੇ ਵਿੱਚ ਹੈ, ਕੇਵਲ ਛਿੱਲੜ ਤੱਕਦਾ ਹੈ, ਉਸ ਨੂੰ ਗਿਰੀ ਤੇ ਗਿਰੀ ਦੀਆਂ ਸ਼ਕਤੀਆਂ ਦਾ ਪਤਾ ਨਹੀਂ ਹੈ। ਫਿਲਾਸਫੇ ਵਾਲਾ ਗੇਣਤੀ ਵਿੱਚ ਹੈ, ਉਸਨੂੰ ਅਸੰਖ ਪਦ ਦਾ ਪਤਾ ਨਹੀਂ, ਉਸਨੂੰ ਅਮੁਲ ਦੀ ਗਜਾਤ ਅਜੇ ਨਹੀਂ ਆਈ। ਹਾਂ ਭਾਈਓ! ਟਿੰਡਾਂ ਬੈਠ ਕੇ ਕੁਮਿਹਾਰ ਦਾ ਪਾਰਾਵਾਰ ਲੈਂਦੀਆਂ ਹਨ। ਸਿੱਖ ਬਣੋਂ, ਹਨੇਰੇ ਵਿੱਚੋਂ ਨਿਕਲੋ, ਸੁਰਤੇ ਹੋ ਕੇ ਚਾਉ ਵਿਚ ਤੱਕੋ, ਸਤਿਗੁਰ ਸਦਾ ਜਾਗਦੀ ਜੋਤ ਹੈ।ਉਹ ਜਿਕੂੰ ਸਾਡੇ ਵਿਚ ਸਾਡੇ ਵਰਗੇ ਕਾਗਜ਼ੀ ਤਖਤੇ ਤੇ ਮੂਰਤ ਦਿਖਾ ਗਏ ਹਨ, ਉਹ ਅਮੂਰਤ ਤਖਤੇ ਉੱਤੇ ਉਸੀ ਤਰ੍ਹਾਂ ਮੂਰਤੀਮਾਨ ਹਨ। ਹਾਂ ਹਾਂ ਸਤਿਗੁਰ ਸਾਡਾ:-

ਹਲਤ ਪਲਤ ਸੁਆਰਨਗੇ, ਸਾਡੇ ਬੰਧਨ ਕੱਟਣਗੇ। ਸਤਿਗੁਰ ਦਾ ਬਿਰਦ ਹੈ —

"ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥ ੧ ॥ ਸੇਵਕ ਕਉ ਨਿਕਟੀ ਹੋਇ ਦਿਖਾਵੈ ॥" [ਆਸਾ ਮਹਲਾ ੫

ਜਿਵੇਂ ਬਰਫ ਜੋ ਤੁਸੀਂ ਨਿੱਗਰ ਤੱਕ ਰਹੇ ਹੋ ਪਾਣੀ ਹੈ। ਪਾਣੀ ਭਾਫ ਬਣਕੇ ਪੌਣ ਰੂਪ ਹੋ ਜਾਂਦਾ ਹੈ। ਤਿਵੇਂ ਸ਼ਰੀਰ, ਮਨ ਬੁੱਧੀ ਸਭ ਇਕੋ ਆਤਮਾ ਦੇ ਆਪਣੇ ਕੋਈ ਚੋਜ ਹਨ। ਜੀਵ ਦੀ ਆਤਮਾ ਜਦੋਂ ਸੁਤੰਤ੍ਰ ਤੇ ਨਿਰਭੈ ਪਦ ਤੇ ਜਾਵੇ ਫਿਰ ਉਸ ਦੇ ਅਗੇ ਉਹ ਕੁਛ ਸਭਵ ਹੈ ਜੋ ਸਾਡੇ ਅਗੇ ਨਹੀਂ। ਤੁਸੀਂ ਸਤਿਗੁਰ ਦੀ ਜੋਤ ਤੇ ਈਮਾਨ ਧਰੋ, ਜੋ ਅਜ਼ਲੀ ਹੈ। ਮੇਰਾ ਜੀ ਇਹ ਕਰਦਾ ਹੈ ਕਿ ਫੋਕੇ ਗਿਆਨ ਨੂੰ ਬੀ ਦੂਰ ਰੱਖੋ, ਸਤਿਗੁਰ ਨੂੰ ਉਵ ਹੀ ਆਪਣੇ ਵਿਚ ਸਹਾਈ ਸਿਰ ਉਤੇ ਅੰਗ ਸੰਗ ਜਾਣੋ। 'ਸਤਿਗੁਰ ਹੈ' ਇਸ ਨਿਰੀ ਸੋਚ ਵਿਚ ਨਾਂ ਪਵੋ, ਸਦਾ ਲਿਵ ਵਿਚ ਰਹੋ। ਫੇਰ ਗੁਰ ਸਿੱਖ ਦੀ ਸੰਧਿ ਸਦਾ ਗੁਰੂ ਨਾਲ ਮਿਲੀ ਹੈ। ਆਓ ਸ਼ੋਕ ਦੂਰ ਕਰੀਏ। ਸਾਨੂੰ ਸ਼ੋਕ ਕਾਹਦਾ?

ਨਾ ਓਹੁ ਮਰੈ ਨ ਹੋਵੈ ਸੋਗੁ ॥

ਇਕ ਅਵਾਜ਼ ਆਈ:—

"ਹੀਏ ਨੂੰ ਲੱਗੇ ਬਿਰਹੋਂ ਦੇ ਤੀਰ।
ਕਿਵੇਂ ਨਿਕਲਣ ਤੇ ਕਿਵੇਂ ਮਿਲਣ ॥"

ਇਹ ਸੁਣਕੇ ਸਤਿਗੁਰ ਦੇ ਪਿਆਰੇ ਸੰਤੋਖ ਸਿੰਘ ਦਾ ਜੀਅ ਭਰ ਆਇਆ,ਜਿਸ ਨੂੰ ਕਲਗੀਆਂਵਾਲੇ ਨੇ ਹੁਕਮ ਦਿਤਾ ਸੀ ਕਿ 'ਤੁਸੀਂ ਸਦਾ ਏਥੇ ਰਹਿਣਾ ਤੇ ਦੇਗ ਚਲਾਉਣੀ'। ਉਸ ਪਿਆਰੇ ਦਾ ਜੀ ਭਰ ਆਇਆ, ਸਿਦਕ ਨੇ ਉਛਾਲਾ ਖਾਧਾ, ਉਸ ਸੱਚ ਨੇ (ਜੋ ਦੁਨੀਆਂ ਦੀ ਵਡਿਆਈ ਨੂੰ ਵਡਿਆਈ ਨਹੀਂ ਸਮਝਦਾ, ਪਰ ਜਿੱਥੇ ਉਹ ਹੁੰਦਾ ਹੈ ਉਥੇ ਪ੍ਰਬਲ ਸ਼ਾਂਤੀ ਹੁੰਦੀ ਹੈ) ਉਛਾਲਾ ਖਾਧਾ, ਅੱਖਾਂ ਚੜ੍ਹ ਗਈਆਂ, ਲਾਲੀ ਭਰ ਆਈਆਂ, ਮੱਥਾ ਚਮਕ ਪਿਆ, ਲਸ ਮਾਰੀ, ਸ੍ਰੀਰ ਥਰ੍ਰਾ ਗਿਆ,ਨੈਣਾਂਵਿਚੋਂ ਇਕ ਤੇਜ ਨਿਕਲਿਆ, ਅਰ ਸਿੰਘ ਜੀਨੇ ਆਕਾਸ਼

ਵਿਚ ਇਕ ਹੱਥ ਫੇਰਕੇ ਗੂੰਜਦਾਰ, ਪਰ ਕੜਕਵੀਂ ਆਵਾਜ਼ ਵਿਚ ਕਿਹਾ:—

ਓਹੁਅਉਹਾਣੀ* ਕਦੇਨਾਹਿ ਨਾ ਆਵੈ ਨਾ ਜਾਇ॥

ਇਹ ਕਹਿੰਦੇ ਹੀ ਇਕ ਲਿਸ਼ਕਾਰਾ ਪਿਆ,ਸਭ ਨੈਣ ਮੁੰਦ ਗਏ। ਸਾਰੇ ਖਾਲਸੇ ਅਹਿੱਲ, ਅਚੱਲ, ਅਡੋਲ ਹੋ ਗਏ। ਸਾਰਿਆਂ ਦੇ ਨੈਣ ਅਗੋਂ ਮਾਤਲੋਕ ਲੋਪ ਹੋ ਗਿਆ, ਅੰਦਰਲੀ ਨਜ਼ਰ ਆਸਮਾਨਾਂ ਤੇ ਜਾ ਟਿਕੀ। ਕੀ ਵੇਖਦੇ ਹਨ:—

[ਪਹਿਲਾ ਆਤਮ ਲਹਿਰਾਉ]

ਇਕ ਪ੍ਰਕਾਸ਼ ਦੀ ਧਰਤੀ ਹੈ, ਬਿਨਾਂ ਚੰਦ ਸੂਰਜ ਤਾਰੇ ਦੇ ਚਾਨਣਾ,ਪਰਉਂਞ ਚੰਦ ਵਾਂਗੂੰ ਮਿੱਠਾਮਿੱਠਾ ਚਾਨਣਾ ਹੈ, ਚਾਨਣੇ ਦਾ ਇਕ ਮਹਿਲ ਹਵੇਲੀ ਦੀ ਸੂਰਤ ਦਾ ਹੈ। ਉਥੇ ਇਕ ਅਤੀ ਤੇਜ਼ਮਯ ਦੇਵੀਆਂ ਸਿਰ ਦੇਵੀ ਇਕ ਨੂਰ ਦੇ ਤਖਤ ਤੇ ਬੈਠੀ ਹੈ। ਚਾਰ ਹੋਰ ਨੂਰ ਦੇ ਪੁਤਲੇ ਨੂਰੀ ਘੋੜੇ ਸਰਪੱਟ ਸੱਟੀ ਆ ਰਹੇ ਹਨ ਤੇ ਛੇਤੀ ਨਾਲ ਤਖਤ ਪਾਸ ਜਾਕੇ ਮੱਥਾ ਟੇਕਦੇ ਹਨ ਤੇ ਆਖਦੇ ਹਨ, ਮਾਤਾ ਜੀ! ਅੱਜ ਦਾਤਾ ਜੀ ਦਾ ਆਗਮਨ ਹੈ।

ਸਮਾਧਿ ਸਥਿਤ ਦੇਵੀ ਨੇ ਨੇਤਰ ਖੁਹਲੇ,ਬੱਚਿਓ! ਕੀ ਸੰਦੇਸਾ ਲਿਆਏ ਹੋ?

ਬੱਚੇ—ਮਾਤਾ ਜੀ! ਪਿਤਾ ਜੀ ਆ ਰਹੇ ਹਨ, ਮਾਤ ਲੋਕ ਤੋਂ ਟੁਰ ਪਏ ਹਨ।

ਦੇਵੀ—ਨੈਣ ਮੁੰਦ ਲਏ, ਮੁੰਦੇ ਨੈਣਾਂ ਵਿਚੋਂ ਮਾਨੋਂ ਕੁਛ ਟੇਪੇ ਜਲ ਦੇ ਕਿਰੇ। ਪਿਛੋਂ ਸਹਿਜੇ ਧੀਮੀਂ ਮਿੱਠੀ ਅਵਾਜ਼ ਆਈ 'ਸ਼ੁਕਰ ਹੈ'। ਫਿਰ ਨੈਣ ਖੁੱਲ੍ਹੇ।

ਬੱਚੇ—ਮਾਤਾ ਜੀ! ਪਿਤਾ ਜੀ ਆ ਰਹੇ ਹਨ।

ਮਾਤਾ ਸ਼ੁਕਰ ਹੈ।

ਬੱਚੇ—ਆਗਜਾ ਹੋਵੇ ਤਾਂ ਹੋਰਹੇਠਾਂ ਜਾਕੇ ਅਗੋਂ ਲਿਆਈਏ?

ਮਾਤਾ—ਉਪਰੋਂ ਹੇਠਾਂ ਉਤਰਕੇ ਐਥੋਂ ਤਕ ਹੀ ਆਉਣਾ ਠੀਕ ਹੈ, ਅੱਗੇ ਇਸ ਤੋਂ ਹੇਠਾਂ ਜਾਣ ਦੀ ਮਨਾਹੀ ਤਾਂ ਨਹੀਂ, ਪਰ ਅੱਜ ਰਜ਼ਾ ਇਵੇਂ ਹੀ ਹੈ। ਇਹ ਕਹਿੰਦਿਆਂ ਨੈਣ ਫੇਰ ਮੁੰਦ ਗਏ ਤੇ ਸ਼ਬਦ ਹੋਇਆ:—

ਸਤਿਗੁਰ ਅਪੁਨੇ ਸੁਨੀ ਅਰਦਾਸਿ ॥ ਕਾਰਜੁ ਆਇਆ ਸਗਲਾ ਰਾਸਿ ॥ ਮਨ ਤਨ ਅੰਤਰਿ ਪ੍ਰਭੂ ਧਿਆਇਆ ॥ ਗੁਰ ਪੂਰੇ ਡਰੁ ਸਗਲ ਚੁਕਾਇਆ ॥ ੧॥ ਸਭ ਤੇ ਵਡ ਸਮਰਥ ਗੁਰਦੇਵ ॥ ਸਭਿ ਸੁਖ ਪਾਈ ਤਿਸ ਕੀ ਸੇਵ ॥ ਰਹਾਉ ॥ ਜਾਕਾ ਕੀਆ ਸਭੁ ਕਿਛੁ ਹੋਇ ॥ ਤਿਸਕਾ ਅਮਰੁ ਨ ਮੇਟੈ ਕੋਇ ॥ ਪਾਰਬ੍ਰਹਮੁ ਪਰਮੇਸਰੁ ਅਨੂਪੁ ॥ ਸਫਲ ਮੂਰਤਿ ਗੁਰ ਤਿਸ ਕਾ ਰੂਪੁ ॥੨॥ ਜਾਕੈ ਅੰਤਰਿ ਬਸੈ ਹਰਿਨਾਮੁ॥ ਜੋ ਜੋ ਪੇਖੈ ਸੁ ਬ੍ਰਹਮ ਗਿਆਨੁ ॥ ਬੀਸ ਬਿਸੁਏ ਜਾਕੈ ਮਨਿ ਪਰਗਾਸੁ ॥ ਤਿਸੁ ਜਨ ਕੈ ਪਾਰਬ੍ਰਹਮ ਕਾ ਨਿਵਾਸੁ ॥੩॥ ਤਿਸੁ ਗੁਰ ਕਉ ਸਦ ਕਰੀ ਨਮਸਕਾਰ ॥ ਤਿਸ ਗੁਰ ਕਉ ਸਦ ਜਾਉ ਬਲਿਹਾਰ ॥ ਸਤਿਗੁਰ ਕੇ ਚਰਨ ਧੋਇ ਧੋਇ ਪੀਵਾ ॥ ਗੁਰ ਨਾਨਕ ਜਪਿ ਜਪਿ ਸਦ ਜੀਵਾ ॥ ੪ ॥ [ਭੈਰਉ ਮਹਲਾ ੫

ਇਹ ਸ਼ਬਦ ਐਸੀ ਮਿੱਠੀ ਸੁਰ ਵਿਚ ਗਾਂਵਿਆਂ ਗਿਆ ਅਰ ਇਤਨੇ ਸਾਜ਼ ਨਾਲ ਵੱਜ ਰਹੇ ਭਾਸਦੇ ਸੇ ਕਿ ਜਿਨ੍ਹਾਂ ਦੇ ਮਿਲਾਪ ਨੇ ਅਚਰਜ ਕੋਮਲਤਾ ਪੈਦਾ ਕਰ ਦਿਤੀ ਸੀ, ਪਰੰਤੂ ਕੋਈ ਗਵੱਈਆ ਤੇ ਵਜੱਈਆ ਦੀਹਦਾ ਨਹੀਂ ਸੀ। ਇਕ ਹੋਰ ਬੜਾ ਅਚਰਜ ਇਹ ਸੀ, ਇਸ ਥਾਵੇਂ ਕੋਈ ਫੁੱਲ, ਕੋਈ ਫੁਲੇਲ, ਕੋਈ ਸੁਗੰਧੀ ਵਾਲੀ ਸ਼ੈ, ਕੋਈ ਅਤਰ ਨਹੀਂ ਸੀ ਪਿਆ, ਪਰ ਐਸੀ ਖੁਸ਼ਬੋਈ ਸੀ ਅਰ ਐਸੀ ਲਪਟਦਾਰ ਮਹਿਕ ਸੀ ਕਿ ਦਿਮਾਗ ਤਰੋ ਤਰ ਹੁੰਦਾ ਜਾਂਦਾ ਸੀ; ਪਤਾ ਨਹੀਂ ਪੌਣ ਹੀ ਸੁਗੰਧਿਤ ਸੀ, ਪਤਾ ਨਹੀਂ ਇਨ੍ਹਾਂ ਨੂਰੀਆਂ ਦੇ ਸ਼ਰੀਰਾਂ ਵਿਚੋਂ ਲਪਟ ਨਿਕਲ ਰਹੀ ਸੀ। ਇਕ ਹੋਰ ਕੌਤਕ ਸੀ,ਦਿਲ ਦੀ ਰੰਗਤ ਏਥੇ ਅਤਿ ਪਿਆਰਾਂ ਭਰੀਸੀ, ਸਾਰੇ ਐਉਂ ਜਾਪਦੇ ਸਨ ਕਿ ਪਿਆਰ ਦੇ ਬਣੇਹਨ। ਆ ਮੁਹਾਰਾ ਦਿਲ ਨੂੰ ਪਿਆਰ ਦਾ ਉਮਾਹਚੜ੍ਹਦਾ ਸੀ ਅਰ ਉਹ ਉਮਾਹ ਐਉਂ ਖੀਵਾ ਕਰਦਾ ਸੀ, ਕਿ ਉਸ ਮੰਡਲ ਨਾਲ ਪੁਹਿਆ ਜਾਕੇ ਪੱਛੋਂ ਦੀ ਮੰਦ ਮੰਦ ਵਗਦੀ ਪੌਣ ਦੇ ਝੁਮਾਉ ਨਾਲ ਝੂਮਦੇ ਸਰੂ ਵਾਂਗ ਸਿਰ ਝੂਮਣ ਲੱਗ ਪੈਂਦਾ ਸੀ। ਸਾਮਾਨ, ਘਰ, ਬਾਰ ਸਾਰੇ ਨੂਰ ਦੇ ਸਨ, ਪੰਜੇ ਸੀਰ ਨੂਰ ਦੇ ਸਨ, ਪਰ ਫੇਰ ਨੂਰ ਦੀਆਂ ਆਭਾ ਵੱਖੋ ਵੱਖਰੀਆਂ ਸਨ, ਜਿਸ ਤੋਂ ਸਭ ਕੁਛ ਨਿਆਰਾ ਨਿਆਰਾ ਹੋਕੇ ਪ੍ਰਤੱਖ

*ਅਉਹਾਣੀ=ਵਿਨਾਸ਼ ਹੋਣ ਵਾਲਾ।

ਸ਼ਰੀਰ ਵਾਂਗੂ ਦਿੱਸ ਰਿਹਾ ਸੀ, ਐਉਂ ਜਾਪਦਾ ਸੀ ਕਿ ਇਹ ਦੇਸ਼ ਪ੍ਰਕਾਸ਼ ਦਾ ਹੈ ਅਰ ਜੀਕੂੰ ਸਾਡੇ ਦੇਸ਼ ਵਿਚ ਹਰ ਸ਼ੈ ਮਾਦੇ (ਮਥੂਲ ਪ੍ਰਕ੍ਰਿਤੀ) ਤੋਂ ਬਣੀ ਹੈ ਤਿਵੇਂ ਏਥੇ ਹਰ ਸ਼ੈ ਪ੍ਰਕਾਸ਼ ਤੋਂ ਬਣੀ ਹੈ। ਖਬਰ ਨਹੀਂ ਉਹ ਤੱਤ ਜੋ ਸਾਡੇ ਦੇਸ਼ ਵਿਚ ਮੋਟਾ ਮੋਟਾ ਸਥੂਲ ਸਥੂਲ ਰੂਪ ਰਖਦੇ ਹਨ, ਏਥੇ ਇਤਨੇ ਸੂਖਮ ਸੂਖਮ ਹੋ ਗਏ ਹਨ ਕਿ ਉਨ੍ਹਾਂ ਦਾ ਰੂਪ ਪ੍ਰਕਾਸ਼ ਪ੍ਰਕਾਸ਼ ਹੋ ਗਿਆ ਹੈ। ਜਾਂ ਐਉਂ ਹੈ ਕਿ ਅਸਲ ਵਸਤੂ ਅਸਲ ਸ਼ੈ ਇਹ ਪ੍ਰਕਾਸ਼ ਹੈ. ਇਸੇ ਪ੍ਰਕਾਸ਼ ਦੇ ਸੂਖਮ ਅਵੈਵਾਂ ਦੀ ਤੈ ਨਿਆਰੀ ਨਿਆਰੀ ਥਾਟ, ਨਿਆਰੀ ਨਿਆਰੀ ਝਰਨਾਟ. ਨਿਆਰੀ ਨਿਆਰੀ ਲਿਫਾਉ ਨਿਆਰੀ ਨਿਆਰੀ ਕੰਪ ਕੋਈ ਸਥੂਲਤਾ ਦਾ ਰੂਪ ਬਣਦੀ ਹੈ ਜੋ ਅੱਡ ਅੱਡ ਤਰ੍ਹਾਂ ਯਾ ਭੂਤਾਂ ਦੇ ਸਥੂਲ ਰੂਪ ਧਾਰਕੇ ਮਾਤਲੋਕ ਦਾ ਸਾਮਾਨ ਬਣ ਜਾਂਦੀ ਹੈ, ਜਿਥੇ ਹਰ ਸ਼ੈ ਸ਼ਰੀਰ ਧਾਰੀ ਹੁੰਦੀ ਹੈ। ਜੀਕੂੰ ਨਾਨਾ ਤਰ੍ਹਾਂ ਦੇ ਸੰਸਾਰਕ ਪਦਾਰਥਾਂ ਦਾ ਮੂਲ ਸੌ ਸੱਠ ਤੱਤ ਹਨ ਤੇ ਸਾਰੇ ਤੱਤਾਂ ਦਾ ਮੂਲ ਕੋਈ ਇਕ ਸੂਖਮ ਰੌ ਮਾਤ੍ਰ ਹੈ ਤੇ ਇਹ ਸਾਰੇ ਉਸ ਦੀਆਂ ਅੱਡ ਅੱਡ ਝਰਨਾਟਾਂ ਤੇ ਥੱਰਾਟਾਂ ਹਨ। ਇਸੇ ਤਰ੍ਹਾਂ ਸਾਰੀਆਂ ਨਾਨਾ ਤਰ੍ਹਾਂ ਦੀਆਂ ਥਰਰਾਟਾਂ ਦਾ ਅਸਲ ਤੱਤ ਤੇ ਤੱਤਾਂ ਦਾ ਅਸਲ ਤੱਤ 'ਪਰਮ ਤੱਤ' ਇਹ ਪ੍ਰਕਾਸ਼ ਹੈ, ਜਿਸ ਪ੍ਰਕਾਸ਼ ਵਿਚ ਕੋਈ ਥੱਰਰਾਟ ਦੀ ਕਿਸਮ ਦਾ ਐਸਾ ਕਾਂਪਾ ਹੈ ਜੋ ਰੂਪ ਪ੍ਰਗਟ ਕਰ ਰਿਹਾ ਹੈ ਅਰ ਹਰਰੂਪ ਨੂੰ ਨਿਆਰਾ ਦਰਸਾ ਰਿਹਾ ਹੈ ਅਤੇ ਇਸ ਪਰਮਤੱਤ ਦੇ ਇਨ੍ਹਾਂ ਅਵੈਵੀ ਝਰਨਾਟਾਂ ਦੇ ਮਗਰ ਇਸ ਦਾ ਬੀ ਇਕ ਹੋਰ ਮੂਲ ਤੱਤ ਹੈ।

ਇਥੋਂ ਏਕਤਾਵਾਦਾ ਦੇਸ਼ ਆਰੰਭ ਹੁੰਦਾ ਹੈ ਤੇ ਜੋ ਕੁਛ ਏਥੇ ਦੀਹਦਾ ਹੈ ਇਕ ਇਸੇ ਪਰਮਤੱਤ ਦਾ ਬਣਿਆਂ ਹੋਇਆ ਹੈ, ਰੂਪਧਾਰੀ ਨਾਨੱਤ੍ਰ ਕਰਕੇ ਨਹੀਂ ਬਣਿਆਂ ਕੇਵਲ 'ਇਕ ਥਰ੍ਰਾਟ' ਇਸ ਇਕੋ ਤੱਤ ਵਿਚੋਂ ਨਾਨਾ ਤਰ੍ਹਾਂ ਦੇ ਰੂਪ ਦਰਸਾ ਰਹੀ ਹੈ ਤੇ ਜੋ ਕੁਛ ਦਰਸਾ ਰਹੀ ਹੈ. ਉਹ ਸਥੂਲ ਨਹੀਂ, ਕਿਉਂਕਿ ਜੇ ਕੰਧਾਂ ਨੂੰ ਹੱਥ ਲਾਓ ਤਾਂ ਹੱਥ ਵਿਚ ਕੁਛ ਨਹੀਂ ਆਉਂਦਾ, ਜੀਕੂੰ ਚਾਨਣਾ ਦੀਹਦਾ ਹੈ, ਪਰ ਹੱਥ ਨਾਲ ਛੁਹਿਆਂ ਸਪਰਸ਼ ਕੁਛ ਨਹੀਂ ਹੁੰਦਾ। ਫੇਰ ਇਹ ਜੋ ਕੁਛ ਦਿੱਸ ਰਿਹਾ ਹੈ ਸੋ ਨਜ਼ਰ ਪਰ ਸੁਹਾਉਣਾ ਅਤਿ ਪਿਆਰਾ, ਅਤਿ ਚੰਗਾ ਲੱਗਣ ਵਾਲਾ ਅਸਰ ਪਾਉਂਦਾ ਹੈ। ਅਕੇਵਾਂ, ਥਕੇਵਾਂ, ਰਜੇਵਾਂ ਇਸਦੇ ਕਿਸੇ ਪਦਾਰਥ ਵਿਚ ਨਹੀਂ ਠੰਢ, ਸੁਹਾਉ, ਮਗਨਤਾ, ਸੁਆਦ, ਰਸ ਆਪ ਤੋਂ ਆਪ ਸ਼ਰੀਰਾਂ ਦੇ ਅੰਦਰ ਬਾਹਰ ਫਿਰ ਰਿਹਾ ਹੈ। ਮਲੂਮ ਹੁੰਦਾ ਹੈ ਕਿ ਅਸ਼ਰੀਰੀ ਛਬੀ ਤੇ ਰੂਪਰਹਿਤ ਰਸ ਇਥੋਂ ਦਾ ਅਸਲੀ ਭੋਜਨ ਹੈ, ਜੋ ਬਿਨ ਤਰੱਦਦ ਬਿਨ ਚਿੰਤ, ਬਿਨ ਮਿਹਨਤ ਆਪ ਤੋਂ ਆਪ ਸੁਭਾਵ ਵਾਂਗੂ ਇਥੇ ਮੌਜੂਦ ਹੈ ਅਰ ਵਾਸੀਆਂ ਦੇ ਅੰਦਰ ਬਾਹਰ ਆਪੇ ਫਿਰਦਾ ਹੈ ਜੀਕੂੰ ਸਾਡੇ ਲੋਕ ਵਿਚ ਪੌਣ ਆਪੇ ਸੁਆਸ ਨਾਲ ਅੰਦਰ ਬਾਹਰ ਆਉਂਦੀ ਜਾਂਦੀ ਰਹਿੰਦੀ ਹੈ ਐਉਂ ਇਹ ਅਰੂਪ ਤੇ ਅਸ਼ਰੀਰੀ ਛਬੀ ਇਨ੍ਹਾਂ ਨੂਰੀ ਰੂਪਾਂ ਵਿਚ ਫਿਰਦੀ ਟੁਰਦੀ ਤੇ ਇਹਨਾਂ ਦੀਆਂ ਅਕਾਲ ਮੂਰਤੀਆਂ ਦੀ ਪਾਲਨਾ ਕਰਦੀ ਹੈ। ਇਸੇ ਕਰਕੇ ਇਥੇ ਸਾਡੇ ਵਰਗੀ ਕਰੁੱਝਵੀਂ 'ਮੇਰੀ' ਹੈ ਨਹੀਂ। ਸਾਰੇ ਸੁਤੰਤ੍ਰ ਆਪਣੇ ਆਪ ਵਿਚ ਪੂਰਨ ਤੇ ਬੇਮੁਹਤਾਜ ਹਨ! ਇਥੇ ਲੋੜ ਨਹੀਂ ਇਥੇ 'ਮੇਰੀ' ਦਾ ਵਿਖੇਵੇਂ ਵਾਲਾ ਸੰਕਲਪ ਹੋ ਹੀ ਨਹੀਂ ਸਕਦਾ। ਸਾਰੇ ਅਨੰਦ ਰਸ ਵਿਚ ਮਗਨ, ਪਿਆਰਾਂ ਦੀ ਲਪਟ ਵਿਚ, ਸਦਾ ਚੌਂਪ ਭਰੀ ਬੇਪਰਵਾਹੀ ਵਿਚ, ਪਰ ਸ਼ਾਂਤ, ਭਗਤੀ ਪ੍ਰੇਮ ਦੇ ਰੰਗ ਵਿਚ ਕਿਸੇ ਉੱਚੇ ਦੇ ਇਸ਼ਕ ਵਿਚ ਉਸਦੇ 'ਧਿਆਨ ਤਾਰ ਪ੍ਰੋਤੇ' ਵਿਚਰ ਰਹੇ ਹਨ।

ਐਸੇ ਪਿਆਰੇ ਸੁੰਦਰ ਦੇਸ਼ ਦੇ ਉਸ ਨੂਰੀ ਸਥਾਨ ਵਿਚ ਤੱਕਿਆਂ, ਹਾਂਜੀ, ਨੀਝ ਲਾਕੇ ਤੱਕਿਆਂ, ਕਲੇਜੇ ਹੱਥ ਧਰਕੇ ਤੱਕਿਆਂ, ਪਿਆਰ ਭਰੇ ਭੈ ਨਾਲ, ਸ਼੍ਰਧਾ ਭਰੇ ਅਦਬ ਨਾਲ ਪ੍ਰੇਮ ਭਰੇ ਸਤਿਕਾਰ ਨਾਲ ਤੱਕਿਆਂ, ਇਕ ਬਿਜਲੀ ਦੀ ਚਮਕ ਵਾਂਗ ਜਦੋਂ ਉਹ ਧੁੱਪ ਵਿਚ ਚਮਕਾਰਾ ਮਾਰੇ ਤਿਵੇਂ ਦਾ ਉਸ ਚਮਕਾਰ ਵਿਚ ਇਕ ਚਮਕਾਰਾ ਵੱਜਾ, ਅੱਖਾਂ ਚਕਾਚੂੰਧ ਹੋ ਗਈਆਂ। ਦੂਸਰੀ ਖਿਨ ਕੀ ਦੇਖਦੇ ਹਾਂ ਕਿ ਤਖਤ ਦੀ ਛਬੀ ਹੋਰ ਵਧ ਗਈ ਹੈ. ਉਸ ਉਪਰ ਓਹ ਬਿਰਾਜਮਾਨ ਹਨ, ਜੋ ਸਾਡੇ ਦੇਸ਼ ਵਿਚ ਕਲਗੀਆਂ ਵਾਲੇ ਕਹਿ-ਲਾਉਂਦੇ ਸਨ। ਓਹ ਗ਼ਰੀਬਾਂ ਦੇ ਬੇਲੀ, ਅਨਾਥਾਂ ਦੇ ਵਲੀ, ਦੁਖੀਆਂ ਦੇ ਦਰਦੀ, ਮਨੁੱਖਾਂ ਦੇ ਮਨੁੱਖ, ਗ਼ਰੀਬੀ ਫ਼ਕੀਰੀ, ਉਪਕਾਰ, ਅਮੀਰੀ ਵਿਚ ਆਪਾ ਵਾਰਦੇ ਮਨੁੱਖ ਨਾਟ ਕਰੀ ਫਿਰਦੇ ਸੇ, ਹੁਣ ਆਕੇ ਬਿਰਾਜਮਾਨ ਹੋ ਗਏ ਹਨ। ਤੱਕੋ ਉਹ ਸ਼ਰੀਰ ਜਿਸਨੂੰ ਤੀਰਾਂ ਦੀਆਂ ਨੋਕਾਂ ਕਈ ਵੇਰ ਚੁਭ

ਗਈਆਂ, ਅਜ ਨਿਰੇ ਨੂਰ ਦਾ ਨਜ਼ਰ ਆ ਰਿਹਾ ਹੈ 'ਜਿਸ ਨੂੰ ਸ਼ਸਤ੍ਰ ਘਾ ਨਹੀਂ ਕਰ ਸਕਦੇ। ਉਹ ਜਾਮਾਂ ਜੋ ਗ੍ਰੀਬ ਮੇਦਿਆਂ ਦੀ ਉੱਨ ਤੇ ਨਿਮਾਣੀਆਂ ਸਿੱਕ ਭਰੀਆਂ ਦੇਵੀਆਂ ਤਿਆਰ ਕਰਕੇ ਆਪ ਨੂੰ ਪਹਿਨਾਇਆ ਕਰਦੀਆਂ ਸਨ, ਅੱਜ ਨਿਰੇ ਚਾਨਣੇ ਦਾ ਹੈ। ਉਹ ਕਲਗੀ ਜੋ ਸਾਨੂੰ ਸੋਨੇ ਦੀ ਹੀਰਿਆਂ ਜੜੇ ਤੇ ਨਗੀਨਿਆਂ ਸਜ ਗਹਿਣੇ ਉੱਪਰ ਖੰਭਾਂ ਦੀ ਹੋ ਦਿਸਿਆ ਕਰਦੀ ਸੀ, ਅੱਜ ਅਣਗਿਣਤ ਤਾਰਾਂ ਦੀ ਹੈ*, ਤੇ ਹਰ ਤਾਰ ਇਕ ਚਮਕਾਰਾ ਹੈ ਤੇ ਹਰ ਚਮਕਾਰੇ ਵਿੱਚ ਉਹ ਰੰਗ ਹੈ, ਜਿਸਨੂੰ ਅਸੀਂ ਗੁਣ ਜਾਂ ਸ਼ਕਤੀ ਆਖਦੇ ਹਾਂ। ਸਾਰੀਆਂ ਕਲਾਂ ਸੰਪੂਰਨ ਫਲਨ ਦੀ ਸ਼ਕਤੀ ਦਾ ਪੁੰਜ ਇਹ ਮਹਾਂ ਪੁਰਖ ਹੈ ਜਿਸ ਦੀ ਇਨ੍ਹਾਂ ਸ਼ਕਤੀਆਂ ਨਾਲ ਫਬੀ ਛਬੀ ਦੀ ਰੂਪਕ ਕਲਗੀ ਸੀ ਅਰ ਅਸੀ ਕਲਗੀ ਦਾ ਨਿਸ਼ਾਨ ਦੇਖਕੇ ਪਾਤਸ਼ਾਹ ਜਾਣਦੇ ਤੇ ਕਲਗੀ ਨਿਸ਼ਾਨੀ ਸਮਝਦੇ ਰਹੇ। ਅੱਜ ਦਿੱਸਿਆ ਕਿ ਇਹ ਕਲਗੀ ਤਾਂ ਸੱਚ ਦੀ ਹੈ. ਅਰ ਉਹ ਸੱਚ ਅਨੰਤ ਸ਼ਕਤੀਆਂ ਦਾ ਸਮੁਦਾਯ ਹੈ, ਅਰ ਇਹ ਕਲਗੀ ਸੱਚ ਦੀ ਨਿਸ਼ਾਨੀ ਸੀ; ਅਰ ਸੱਚ ਸ਼ਕਤੀਆਂ ਦਾ ਸਮੁਦਾਯ ਸੀ, ਤਦੇ ਅਸੀਂ ਇਸ ਨੂੰ ਪਾਤਸ਼ਾਹ ਜਾਣਦੇਹੋਏ ਸੱਚਾ ਪਾਤਸ਼ਾਹ ਆਖਿਆ ਕਰਦੇ ਸਾਂ। ਆ ਮੇਰੇ ਸੱਚ ਦੀਆਂ ਕਲਗੀਆਂ ਵਾਲਿਆ ਸੱਚਿਆ ਪਾਤਸ਼ਾਹਾ! ਆ ਸੱਚੇ ਕੌਤ-ਕੀਆ! ਚੋਜੀਆ! ਨਾਟਕੀਆ! ਸਾਨੂੰ ਤਾਂ ਸਰੀਰ ਦੀ ਛਬੀ, ਉਪਕਾਰ ਦੀ ਸੁਹਣੱਪਤਾ, ਪਿਆਰ ਦੀ ਸੁੰਦਰਤਾ ਨਾਲ ਠੱਗਦਾ ਰਿਹੋਂ, ਅੱਜ ਤੇਰਾ ਭੇਦ ਲੱਧਾ, ਤੂੰ ਨੂਰ ਸੈਂ, ਨੂਰੀਆਂ ਦਾ ਬੀ ਨੂਰ, ਪ੍ਰਕਾਸ਼ਾਂ ਦਾ ਪ੍ਰਕਾਸ਼, ਤੇਜਾਂ ਦਾ ਤੇਜ ਰੂਪ ਸੈਂ। ਤੇਰਾ ਸਰੂਪ ਤੇਜ ਸੀ, ਤੇਰੀ ਕਲਗੀ ਸ਼ਕਤੀ ਰੂਪ ਸੱਚ ਸੀ, ਤੇਰਾ ਵਜੂਦ ਪ੍ਰਕਾਸ਼ ਸੀ।ਆਹਾ! ਅਸੀਂ ਕਿਥੇ ਭੁੱਲੇ ਰਹੇ? ਅਸੀਂ ਵਿਜੋਗਾਂ ਨੇ ਮਾਰ ਲਏ।ਹੇ ਸਦਾ ਸੰਜੋਗੀਆ! ਕਦੇ ਨਾ ਵਿਛੁੜਨ ਵਾਲਿਆ! ਸਦਕੇ ਤੇਰੀ ਅਜ ਦੀ ਆਭਾ ਤੋਂ, ਤੇਰੀ ਅਜ ਦੀ ਦੁਤੀ ਤੋਂ, ਤੇਰੀ ਅਜ ਦੀ ਕ੍ਰਾਂਤੀ ਤੋਂ, ਤੇਰੀ ਅਜ ਦੀ ਖ਼ੂਬਸੂਰਤੀ ਤੇ ਰੂਪ-ਵਤੀ ਫਬਨ ਤੋਂ। ਵਾਹ ਵਾਹ, ਏਕੇ ਦੇ ਮਹਿਰਮਾਂ! ਨੂਰ ਦਾ ਤਖਤ, ਨੂਰ ਦਾ ਤੂੰ, ਨੂਰ ਦਾ ਸਭ ਕੁਛ, ਵਾਹ ਪ੍ਰੀਤਮਾ ਵਾਹ! ਐਡੇ ਉੱਚਿਆ ਤੇ ਸਾਡੇ ਨੀਵਿਆਂ ਵਿਚ ਵਰਤ ਚੁਕਿਆ ਸਾਹਿਬਾ! ਧੰਨ ਤੂੰ ਧੰਨ ਤੂੰ!!

ਮੋਹੀ ਦੇਖਿ ਦਰਸ ਨਾਨਕ ਬਲਿਹਾਰੀਆ।

ਉਥੇ ਵਰਤੇ ਕੌਤਕ ਜੇ ਆਪਣੀ ਬੋਲੀ ਵਿਚ ਵਰਣਨ ਕਰੀਏ ਤਾਂ ਕੁਛ ਇਉਂ ਦਾ ਵਰਣਨ ਹੋ ਸਕਦਾ ਹੈ:-ਆਪ ਸਾਹਿਬ ਆਪਣੇ ਤੇਜ ਵਿਚ ਲਸ ਰਹੇ ਸਨ ਕਿ ਮਾਤਾ ਗੁਜਰੀ ਜੀ ਆਏ। ਸਾਹਿਬਾਂ ਉਠਕੇ ਸੀਸ ਝੁਕਾਇਆ ਜੋ ਮਾਤਾ ਨੇ ਗਲੇ ਲਾਕੇ ਐਸਾ ਘੁੱਟਿਆ ਕਿ ਜਿਵੇਂ ਏਥੇਕੋਈ ਮਾਤਾਆਪਣੇ ਵਿਛੁੜੇ ਪੁਤ੍ਰ ਨੂੰ ਗਲੇ ਲਾਕੇ ਪੁੱਤ੍ਰ ਪ੍ਰੇਮ ਵਿਚ ਮਗਨ ਹੀ ਹੋ ਜਾਏ। ਫਿਰ ਨੈਣ ਖੁੱਲ੍ਹੇ। ਸਾਹਿਬ ਬੋਲੇ: ਮਾਤਾ ਜੀ, ਬੜੇ ਕਸ਼ਟ ਝੱਲੇ, ਬੜੇ ਖੇਦ ਸਹੇ, ਪਰ ਦੇਖੋ ਜਗਤ ਸੁਖੀ ਹੋਇਆ ਹੈ। ਤੁਸਾਡੀਆਂ 'ਦੁਖ ਝੱਲਣੀਆਂ' ਨੇ ਜਗਤ ਸੁਖੀ ਕੀਤਾ ਹੈ। ਹੁਣ ਤੱਕ ਲਓ ਓਹ ਸਭ ਕੁਛ ਕਾਲ ਵਿਚ ਸੀ, ਕਾਲ--ਦੁਖ ਦਾ ਕਾਲ--ਲੰਘ ਗਿਆ। ਹੁਣ ਆਪਾਂ ਸਾਰੇ ਮਿਲੇ ਹਾਂ, ਸੁਖੀ ਹਾਂ। ਲਾਡਲੇ ਪੋਤੇ ਦੇਖ ਲਓ ਕਿਵ ਸਹੀ ਸਲਾਮਤ ਜਗਮਗ ਕਰ ਰਹੇ ਹਨ। ਮਾਤਾ ਜੀ ਠੰਢਾ ਸਾਹ, ਹਾਂ ਸਹੂਲਤ ਵਾਲਾ ਸਾਹ ਲੈਕੇ ਮੁਸ-ਕ੍ਰਾਏ ਤੇ ਬੋਲੇ: ਅਰਸ਼ੀ ਪੁੱਤ੍ਰਾ ਤੇਰੀ ਗਤਿ ਮਿਤਿ ਤੂੰਹੋਂ ਜਾਣਦਾ ਹੈਂ।

ਮਾਤਾ ਜੀ ਨੂੰ ਪ੍ਰਸੰਨ ਕਰਕੇ ਅਰਸ਼ੀ ਪ੍ਰੀਤਮ ਜੀ ਆਪੇ ਵਿਚ ਆਪ ਮਾਏ ਚਮਕਾਂ ਦਮਕਾਂ ਵਿਚ ਲਸ ਰਹੇ ਹਨ,. ਚਰਨਾਂ ਪਰ ਸ੍ਰੀ ਜੀਤੋ ਜੀ ਦਾ ਸੀਸ ਹੈ, ਚਾਰੇ ਸਾਹਿਬਜ਼ਾਦੇ ਕਿਸ ਤਰ੍ਹਾਂ ਡੰਡੌਤ ਕਰ ਰਹੇ ਹਨ, ਕਿਸ ਤਰ੍ਹਾਂ ਪੰਜਾਂ ਨੂਰੀ ਸਰੀਰਾਂ ਵਿਚੋਂ ਨਿੰਮ੍ਰਤਾ, ਪਿਆਰ, ਸ਼ਰਧਾ ਆਪਾਵਾਰਨ ਦੀਆਂ ਅਤਿ ਸੂਖਮ ਕਿਰਨਾਂ ਜੇਹੀਆਂ ਲਾਸਾਂ ਨਿਕਲ ਕੇ ਸਤਿਗੁਰ ਦੇ ਚਰਨਾਂ ਉੱਤੇ ਪੈ ਰਹੀਆਂ ਹਨ, ਅਰ ਸਤਿਗੁਰ ਦੇ ਚਿਹਰੇ, ਅੱਖਾਂ, ਹੱਥਾਂ ਵਿਚੋਂ ਕਿਕੂੰ 'ਨਿਹਾਲਨਿਹਾਲ' ਦੀਆਂ ਤੇਜਮਯ ਕਿਰਨਾਂ ਆ ਮੁਹਾਰੀਆਂ ਨਿਕਲ ਨਿਕਲ ਕੇ ਪੰਜਾਂ ਦੇ ਸਰੀਰ ਤੇ ਪੈ ਰਹੀਆਂ ਹਨ? ਕਿਕੂੰ ਪੰਜੇ 'ਮਿਟਿ ਗਏ ਗਵਨ ਪਾਏ ਬਿਸਰਾਮ' ਦੇ ਰੰਗ ਵਿਚ ਹਨ?

*ਸੋਲਹ ਕਲਾ ਸੰਪੂਰਨ ਫਲਿਆ। ਅਨਤ ਕਲਾ ਹੋਇ ਠਾਕੁਰੁ ਚੜਿਆ॥ [ਮਾਰੂ ਸੋਲਹੇ ਮ: ੫

ਖਬਰੇ ਇਸ ਸਫਲ ਧਿਆਨ, ਇਸ ਅਮੁਲ ਦਰਸ਼ਨ, ਇਸ ਅਲੌਕਿਕ ਦੀਦਾਰ ਵਿਚ ਕਿੰਨਾ ਚਿਰ ਲੰਘਿਆ, ਮਗਨਤਾ ਨੇ ਸਮੇਂ ਦਾ ਕੋਈ ਮਾਪ ਨਹੀਂ ਰਹਿਣ ਦਿੱਤਾ, ਤਦੋਂ ਪਤਾ ਲਗਾ ਜਦੋਂ ਤੇਜਮਯ ਮੂਰਤੀ ਹਿੱਲੀ ਤੇ ਪੰਜੇ ਮੂਰਤਾਂ ਗੋਡਿਆਂ ਭਾਰ ਹੋ ਤਖ਼ਤ ਵਲ ਝੁਕ ਕੇ ਨੂਰੀ ਦਾਤੇ ਦੇ ਹਸਤ-ਕਮਲਾਂ ਦੇ ਸਪਸ਼ਟ ਹੇਠ ਸਿਰ ਧਰੀ ਅਦਬ ਦਾ ਨਕਸ਼ਾ ਹੋ ਗਈਆਂ, ਕਿ ਹੁਣ ਹੋਰ ਕੌਤਕ ਵਰਤਿਆ ਜਿਸਨੂੰ ਅਸੀਂ ਆਪਣੀ ਬੋਲੀ ਵਿਚ ਇਉਂ ਕਹਾਂਗੇ:

ਅਰਸ਼ੀ ਨੂਰੀਪਾਤਸ਼ਾਹ'ਦੇਵੀਆਂ ਦੇ ਸਿਰਤਾਜ' ਵਲ ਮੂੰਹ ਕਰਕੇ ਬੋਲੇ—ਜੀਤ ਜੀ ! ਲਾਲ ਜੀ ਮਰੇ ਨਹੀਂ ਨਾ, ਜੀਵੇ ਹਨ ਨਾਂ ?

ਜੀਤ ਜੀ—ਹੇ ਪਾਰਦਰਸ਼ੀ, ਤ੍ਰਿਕਾਲਦਰਸ਼ੀ ਦਿੱਬਦਰਸ਼ੀ ਦਾਤਿਆ ! ਮੈਂ ਤੇਰੇ ਚੋਜਾਂ ਨੂੰ ਕੀ ਜਾਣਾ ? ਲਾਲ ਸਦਾ ਜੀਵੇ ਹਨ, ਜੋ ਮੈਂ ਮੌਤ ਜਾਣਦੀ ਸਾਂ, ਉਹ ਆਤਮ ਜਨਮ ਸੀ, ਤੇਰੀ ਬਖਸ਼ੀ ਉਹ ਅਬਦੀ ਜ਼ਿੰਦਗੀ ਸੀ, ਉਹ ਅਜ਼ਲੀ ਜੀਵਨ ਸੀ, ਉਹ ਅਮਰ ਪਦਵੀ ਸੀ। ਲਾਲ ਚਮਕੌਰ ਦੀ ਧਰਤੀ ਵਿਚ ਸ਼ਹੀਦ ਨਹੀਂ ਹੋ ਗਏ, ਅਰਸ਼ਾਂ ਦੇ ਤਖਤਾਂ ਤੇ ਆ ਖੇਡੇ ਹਨ। ਲਾਲ ਸਰਹਿੰਦ ਵਿਚ ਸਮਾਪਤ ਨਹੀਂ ਹੋਏ।ਲਾਲ ਅਰਸ਼ਾਂ ਦੇ ਰਾਜੇ ਹੋਗਏ। ਦਾਤਾ ! ਮੈਂ ਨਿਰਬਲ ਵੇਲ ਵਾਂਙੂ ਬੇਆਸੰਡ ਸਾਂ, ਤੇਰੇ ਆਸਰੇ ਬਚੀ ਤੇ ਤੇਰੇ ਉੱਚੇ ਚਰਨਾਂ ਦੇ ਪ੍ਰਤਾਪ 'ਜੀਤ' ਹੋਈ, ਸੁਖੀ ਹੋਈ, ਜੀਉਂਦਿਆਂ ਦੀ ਮਾਂ ਬਣੀ। ਅਮਰੀਆਂ ਨੇ ਮੈਨੂੰ ਅਸੀਸ ਦਿੱਤੀ, ਦਿੱਬ ਜੋਤੀਆਂ ਨੇ ਵਧਾਈਆਂ ਮੇਰੀ ਝੋਲੀ ਪਾਈਆਂ। ਹੇ ਨੈਣਾਂ ਵਾਲਿਆ ! ਨਾਮ ਦਾਨ ਬਖਸ਼ਕੇ ਮੌਤ ਵਿਚ ਜੀਵਨ, ਸ਼ਹੀਦੀ ਵਿਚ ਜ਼ਿੰਦਗੀ, ਕੁਰਬਾਨੀ ਵਿਚ ਜਾਨ, ਆਪਾ ਵਾਰਨ ਵਿਚ ਅਮਰਾ ਪਦ ਸਭ ਨੂੰ ਦਿੱਸੇ ਹਾਂ ਇਹ ਤੂੰ ਹੀ ਰੰਗਾਂ ਵਿਚ ਉਲਟ ਰੰਗ ਵਸਾਇਆ ਹੈ, ਤੈਨੂੰ ਹੀ ਠੀਕ ਦਿੱਸਦਾ ਹੈ, ਤੂੰ ਧੰਨ ਹੈਂ ! ਤੂੰ ਧੰਨ ਹੈਂ !!

ਹੁਣ ਦੋ ਛੋਟੇ ਦੁਲਾਰੇ ਗੋਦ ਵਿਚ ਆ ਗਏ। ਚੋਜੀ ਪਿਤਾ ਪਿਆਰ ਦੇ ਰਿਹਾ ਹੈ, ਮੱਥੇ ਹੱਥ ਫਿਰ ਰਿਹਾ ਹੈ: ਪੁੱਛਦਾ ਹੈ, ਬੱਚਿਓ ! ਕੰਧ ਵਿਚ ਦਮ ਬਹੁਤ ਘੁੱਟਿਆ ਸੀ?ਹਵਾ ਦੇ ਨਾ ਮਿਲਣ ਨੇ ਬੜੀ ਤੜਫਨੀ ਲਾਈ ਸੀ ? ਜਿਸ ਵੇਲੇ ਸੰਸਾਰ ਦੇ ਚਾਨਣ ਤੇ ਹਵਾ ਤੋਂ ਰਹਿਤ ਤੁਹਾਨੂੰ ਉਸ ਤੰਗਘੇਪੇ ਵਿਚ ਚਿਣਕੇ ਬੰਦ ਕਰ ਦਿਤਾ ਗਿਆ, ਪਰ ਤੱਕੋ (ਛਾਤੀ ਨਾਲਲਾਕੇ)ਤੁਸੀਂ ਖੇਤਵਿਚ ਰਾਹਕਦੇਦੱਬੇ ਦਾਣੇ ਵਾਂਙੂ ਨੱਪੇ ਨਹੀਂ ਗਏ,ਪਰ ਲਹਿਲਹਾਉਂਦੇ ਨੌਨਿਹਾਲ ਹੋਕੇ ਖੁੱਲ੍ਹੀਆਂ ਹਵਾਵਾਂ ਤੇ ਖੁੱਲ੍ਹਿਆਂ ਚਾਨਣਿਆਂ ਵਿਚ ਆ ਲਹਿਰੇ ਹੋ। ਹਾਂ, ਫਿਰ ਤੁਸਾਨੂੰ ਹਵਾ ਲੁਆਕੇ ਡਰਾ ਕੇ ਸ਼ਮਸ਼ੇਰ ਦਾ ਪਾਣੀ ਚਖਾਇਆ ਗਿਆ ਸੀ ? ਉਹ ਕਸ਼ਟ ਸੀ ? ਤੱਕੋ ਤੁਹਾਡੇ ਉਸ ਬੀਤ ਜਾਣ ਹਾਰੇ ਤੇ ਬੀਤ ਚੁੱਕੇਕਸ਼ਟ ਝੱਲਣ ਨੇ ਦੁਖੀਆਂ ਨੂੰ ਕਿਤਨਾ ਸੁਖ ਦਿਤਾ ੦. ਮੁਰਦੇ ਦਿਲ ਜੀਉ ਉਠੇ ਹਨ, ਮਰ ਚੁਕੀ ਸ੍ਰਿਸ਼ਟੀ ਝੂਮ ਉਠੀ ਹੈ, ਜ਼ੁਲਮ ਦਾ ਹਨੇਰਾ ਤੁਹਾਡੇ ਕੰਧ ਵਿਚਾਲੇ ਦੇ ਹਨੇਰੇ ਨੇ ਕੱਟ ਦਿੱਤਾ ਹੈ ਤੁਹਾਡੇਗਲੇਤੇ ਫਿਰੀ ਚਮਕਦੀ ਤਲਵਾਰਨੇ ਜਗਤ ਦੇ ਬੰਧਨਕੱਟੇ ਹਨ। ਸਫਲ ਬੱਚਿਓ ! ਤੁਹਾਡੀ 'ਸਫਲ ਸਫਲ ਭਈ ਸਫਲ ਜਾਤ੍ਰਾ'। ਇਕ ਪੱਟ ਤੇ ਦੋਵੇਂ ਨਿੱਕੇ ਲਾਲ ਬੈਠੇ ਹਨ, ਦੂਜੇ ਪਰ ਵੱਡੇ ਲਾਲ ਦਿੱਸ ਰਹੇ ਹਨ। ਪਿਤਾ ਦਸਤਾਰ ਸੁਆਰਦਾ, ਛਾਤੀ ਨਾਲ ਲਾਂਦਾ,ਮੱਥਾ ਚੁੰਮਦਾ ਆਖਦਾ ਹੈ: ਮੇਰੇ ਦੁਲਾਰਿਓ, ਵਾਹਵਾ ! ਹਾਂ, ਉਹ ਜ਼ੁਲਮ ਦਾ ਟਾਕਰਾ, ਉਹਰਣ ਤੱਤਾ,ਉਹ ਅਨੇਕਾਂ ਨਾਲ ਇਕਇਕ ਦਾਮੁਕਾਬਲਾ, ਉਹ ਅਜਿਤ ਸੰਗ੍ਰਾਮ, ਉਹ ਤਪਤ, ਉਹ ਕੜਕ, ਉਹ ਮਾਰੋਮਾਰ, ਉਹ ਹੱਲਾ, ਉਹ ਮਾਰ ਮੁਕਾਓ, ਪਰ ਹੋਰ ਹੋਰ ਟੁਰਦਾ ਵਧਦਾ ਆਉਂਦਾ ਜੁੱਧ ! ਹਾਂ ਲਾਲੋ, ਖੂਬ ਲੜੇ, ਖੂਬ ਘਾਉ ਖਾਧੇ, ਚੱਪੇ ਚੱਪੇ ਸਰੀਰ ਤੇ ਨੋਕਾਂ ਖੁੱਭੀਆਂ। ਘਾਇਲ ਹੋ ਹੋ ਅਰ ਮਾਇਲ ਹੋ ਹੋ ਲੜਨ ਹਾਰੇ ਸਪੁੱਤ੍ਰੋ ਸਦਕੇ, (ਮੱਥਾ ਸੁੰਘਕੇ) ਤੁਹਾਡੇ ਉਸ ਚਮਕੌਰ ਦੇ ਗੁਬਾਰ ਵਿਚ ਲਹੂ ਵੀਟ ਦੇਣ ਨੇ ਸੰਸਾਰ ਦਾ ਗੁਬਾਰ ਕੱਟਿਆ। ਤੁਹਾਡੀ ਬੀਰਤਾ ਨੇ ਮੋਈ ਸ੍ਰਿਸ਼ਟੀ ਵਿਚ ਜਾਨ ਪਾਈ, ਜੀਅ-ਦਾਨ ਬਖਸ਼ਿਆ, ਤੱਕੋ ਹੇਠਾਂ ਕਿਕੂੰ ਲੋਥਾਂ ਤ੍ਰਬਕ ਤ੍ਰਬਕ ਉਠ ਰਹੀਆਂ ਹਨ। ਤੁਸੀਂ ਜ਼ਾਲਮਾਂ ਦੀ ਤਲਵਾਰ ਨਾਲ ਕੱਟੇ ਗਏ, ਤੁਸੀਂ ਧ੍ਰੋਹ ਦੀ ਕਟਾਰ ਨਾਲ ਟੋਟੇ ਟੋਟੇ ਕੀਤੇ ਗਏ ਤੁਸੀਂ ਨਿਰਦਈਆਂ ਦੇ ਤੀਰਾਂ ਅੱਗੇਛਾਨਣੀਬਣਾਏ ਗਏ, ਤੁਸੀਂ ਕਹਿਰ ਕਹਾਰ ਨਾਲ ਮਾਰ ਦਿਤੇ ਗਏ ਪਰ ਤੱਕੋ ਤੁਸੀਂ ਮਾਰਿਆਂ ਮਾਰੇ ਨਾ ਗਏ, ਹਾਂ

ਤੁਸੀਂ ਕੱਟੀ ਗਈ ਡਾਲ ਵਾਂਙੂ ਮਰੇ ਨਹੀਂ, ਪਰ ਕੱਟੀ ਡਾਲ ਪੇਉਂਦ ਹੋ ਕੇ ਉੱਚ ਜੀਵਨ ਵਿਚ ਜਾਗ ਉਠੇ ਵਾਂਗੂੰ ਅਮਰ ਜੀਵਨ ਪਾ ਆਏ ਨਿਰਭੈ ਰੰਗ ਵਿਚ ਖੇਡੇ ਹੋ।ਸਦਾ ਜੀਵੋ ਲਾਲ!ਕਾਲ ਨੇ ਤੁਸਾਂ ਨੂੰ ਨਹੀਂ ਖਾਧਾ, ਅਕਾਲ ਨੇ ਤੁਸਾਂਨੂੰ ਆਪਣੀ ਗੋਦੀ ਪਾਇਆ। ਮੈਨੂੰ ਤੁਸੀਂ ਸੰਸਾਰ ਤੋਂ ਅਪੁੱਤਾ ਕਰਕੇ ਨਹੀਂ ਸੇ ਆ ਗਏ, ਤੁਹਾਡੇ ਲਹੂ ਦੀ ਇਕ ਇਕ ਬੂੰਦ ਤੋਂ ਓਥੇ ਮੇਰੇ ਘਰ ਲੱਖ ਲੱਖ ਪੁੱਤ ਜੰਮਿਆਂ ਹੈ, ਮੇਰੀ ਗੋਦ ਤੁਸੀਂ ਐਸੀ ਸਹੀ ਕਰ ਆਏ ਕਿ 'ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ' ਵਾਲੀ ਸਚੀ ਸੰਤਰਤਾ ਹੋ ਗਈ ਹੈ; ਮੈਂ ਸੰਸਾਰ ਤੋਂ ਲਖੀ-ਅਰ ਬਾਬਲ ਬਣਕੇ ਵਾਪਸ ਆਇਆ ਹਾਂ। ਵਾਹ ਪੁੱਤਰੋ! ਵਾਹ ਤੁਸੀਂ ਤੇ ਵਾਹ ਤੁਸਾਡੀ ਮਾਈ

ਜੀਤ ਜੀ!ਧੰਨ ਤੁਸਾਡੇ ਪਿਆਰ,ਅਤੁੱਟ ਪਿਆਰ ਤੇ ਤੁਸਾਡੀ ਕੁਰਬਾਨੀ ਦੇ!ਮੈਥੋਂ ਇਹ ਨਾ ਮੰਗਿਆ, ਕਿ ਪੁੱਤ ਨਾ ਮਰਨ, ਪਰ ਇਹ ਮੰਗਿਆ ਕਿ ਮੈਂ ਪਹਿਲੋਂ ਜਾਵਾਂ। ਤੁਸਾਡੇ ਇਸ ਆਪਾਵਾਰਨ ਨੇ ਜਗਤ ਸੁਖੀ ਕਰ ਦਿਤਾ, ਮੈਂ ਡਾਢਾ ਨਾਜ਼ਕ ਕੰਮ ਲੈ ਕੇ ਆਪਣੇ ਬਾਬਲ ਜੀ ਦੇ ਘਰੋਂ ਟੁਰਿਆ ਸਾਂ, ਸ਼ਾਬਾਸ਼! ਤੁਸਾਂ ਮੈਨੂੰ ਉਸ ਵਿਚ ਮਦਦ ਦਿਤੀ। ਤੁਸੀਂ ਮੋਹ ਮਾਇਆ ਦੇ ਸੰਸਾਰ ਵਿਚ ਵੱਸਕੇ ਆਪਾ ਨੁਛਾਵਰ ਕੀਤਾ, ਮੇਰੇ ਹੁਕਮ ਮੰਨੇ। ਮੈਨੂੰ ਮੇਰੇ ਰੰਗੀ ਬਾਬਲ ਜੀ ਪਾਸ ਸੁਰਖਰੋਈ ਨਾਲ, ਉੱਜਲ ਮੁਖ ਨਾਲ, ਨਿਰਮਲ ਰੰਗ ਨਾਲ ਹਉਂ ਅਤੀਤ ਆਉਣ ਵਿਚ ਆਪਾ ਵਾਰ ਮਦਦ ਦਿਤੀ; ਰੰਗ ਲੱਗਾ ਰਹੇ, ਰੰਗਲ ਭਏ, ਤੁਸੀਂ ਅਮਰੀ ਹੋਏ; ਹਾਂ, ਤੁਸੀਂ ਮੇਰੇ ਆਤਮ ਸਰੂਪ ਦੀਆਂ ਡਾਲੀਆਂ ਹੋ ਗਏ।

ਦੁਲਾਰਿਆਂ ਨੇ ਸੀਸ ਨਿਵਾਇਆ ਅਰ ਓਹਨਾਂ ਦੇ ਸ਼ਰੀਰਾਂ ਤੋਂ ਮਾਨੋਂ ਇਹ ਅਵਾਜ਼ ਆਈ:- "ਆਪ ਦੀ ਪਿਆਰੀ ਮੂਰਤੀਦੇ ਧਿਆਨਦੇ ਸੁਆਦ ਵਿਚ ਸਾਨੂੰ ਕੋਈ ਕਸ਼ਟ, ਉਖਿਆਈ ਨਹੀਂ ਲੱਗੀ, ਧਿਆਨ ਮਗਨ ਰੰਗ ਭਰੇ ਕਸ਼ਟਾਂ ਦੇ ਸਮੇਂ ਲੰਘ ਗਏ।"

ਫੇਰ ਲਿਸ਼ਕਾਰ ਵੱਜਾ, ਕੀ ਤੱਕਦੇ ਹਾਂ ਕਿ ਕਲਗੀਆਂ ਵਾਲੇ ਫੁਰਮਾ ਰਹੇ ਹਨ:-

ਬੇਟਾ ਜੀਓ! ਸਾਡੇ ਸ਼ੁਰੂ ਤੋਂ ਅੱਜ ਤਾਈਂ ਦੇ ਯਾਰ ਜੋ ਸਾਡੇ ਮਨੁੱਖਨਾਟ ਵਿਚ ਹਰ ਜਾਮੇਂ ਸ਼ਹੀਦ ਹੁੰਦੇ ਰਹੇ ਹਨ, ਪਿਆਰ ਤੇ ਸ਼ਰਧਾ, ਆਪਾ ਵਾਰਨ ਤੇ ਇਸ਼ਕਾਂ ਕੁੱਠੇ, ਸਿਰ ਤਲੀ ਜੋ ਸਾਡੀ ਗਲੀ ਖੇਡਦੇ ਆਏ ਹਨ, ਪੰਜ ਪਿਆਰੇ, ਅਨੰਦ ਪੁਰੀ ਸ਼ਹੀਦ, ਚਮਕੌਰੀ ਮੁਕਤੇ, ਮੁਕਤਸਰੀ ਮੁਕਤੇ, ਹਾਂ ਉਹ ਪਿਆਰੇ ਅਜ ਬਾਪੂ ਜੀ ਦੇ ਹੁਕਮ ਅਨੁਸਾਰ ਮਾਤ ਲੋਕ ਸਾਨੂੰ ਲੈਣ ਗਏ ਸਨ, ਓਹ ਪ੍ਰੀਤਮ ਦੇ ਅਦਬਾ ਵਾਲੇ ਅਦਬ ਸੁਆਰੇ ਇਸ ਦਾਲਾਨ ਦੇ ਬਾਹਰ ਖੜੇਹਨ,ਲਾਲੋ! ਓਹ ਮੇਰੇ ਹਨ, ਮੈਂ ਉਹਨਾਂ ਦਾ ਹਾਂ। ਲਾਲ ਜੀਓਨ੍ਹਾਂ ਨੂੰ ਅੰਦਰ ਲੈ ਆਓ।ਮੈਂ ਓਹ ਆਪਣੇ ਕੀਤੇ ਹਨ, ਪਰ ਓਹ ਪਿਆਰ ਪ੍ਰੋਤੇ ਅਦਬ ਸੁਆਰੇ ਅਦਬ ਵਿਚ ਬਾਹਰ ਖੜੇ ਹਨ।

ਦੂਜੀ ਖਿਨ ਵਿਚ ਨੂਰੀ ਜਾਮਿਆਂ ਵਾਲੇ ਸੱਚ ਸ਼ਹੀਦ! ਹਉਂ ਕਰਕੇ ਮਰੇ ਨਹੀਂ, ਪਰ ਪਿਆਰ ਕਰਕੇ ਪਰਵਾਨ ਹੋ ਚੁਕੇ ਪਰਵਾਨੇ ਅੰਦਰ ਆਗਏ। ਅੱਗੇ ਅੱਗੇ ਬਾਬਾ ਸੰਤ ਸਿੰਘ ਹੈ, ਜਿਸ ਦੀ ਸਾਰੀ ਨੁਹਾਰ ਕਲਗੀਧਰ ਜੀ ਦੀ ਆਪਣੀ ਹੈ, ਸਿਰ ਤੇ ਸਤਿਗੁਰ ਦੀ ਫਬਾਈ ਕਲਗੀ ਜਿਗਾ ਚਮਕ ਰਹੀ ਹੈ, ਗੱਲ ਸਤਿਗੁਰ ਵਾਲਾ ਜਾਮਾ ਹੈ, ਲੱਕ ਉਹੋ ਗੁਰੂ ਤਲਵਾਰ ਹੈ, ਪਰ ਅੱਖਾਂ ਅਦਬ ਨਾਲ ਸ਼ਰਮ-ਸਾਰ ਹਨ। 'ਹਾਇ! ਮੈਂ ਉਹ ਸਿੱਖ ਹਾਂ, ਜਿਨ ਸਿੱਖ ਹੋਕੇ ਗੁਰੂ ਜਾਮੇ ਪਹਿਨਣ ਦੀ ਬੇਅਦਬੀ ਕੀਤੀ ਹੈ।' ਵਾਹ ਅਦਬ ਧਾਰੇ ਸਿੱਖਾ! ਤੇਰੀ ਸਿੱਖੀ ਨੇ ਗੁਰੂ ਨੂੰ ਬਿਹਬਲ ਕਰ ਦਿਤਾ ਹੈ, ਔਹ ਤਖਤੋਂ ਛਾਲਮਾਰੀ, ਸੰਤ ਸਿੰਘ ਨੂੰ ਜੱਫੀ ਪਾਈ, ਓਇ, ਮਿੱਤ੍ਰਾ! 'ਤੂੰ ਮੈਂ' 'ਮੈਂ ਤੂੰ' 'ਮੈਂ ਤੂੰ' 'ਤੂੰ ਮੈਂ' ਮਿਤ੍ਰਾ! ਵਾਹ ਅਤੀਤਾ, ਵਾਹ ਮੇਰੇ ਸੰਨਿਆਸੀਆ! ਵਾਹ ਮੇਰੇ ਵੈਰਾਗੀਆ! ਵਾਹ ਮੇਰੇ ਬਲੀਦਾਨਾ! ਵਾਹ ਮੇਰੇ ਜਗਵੇਦੀ ਦੇ ਸੱਚੇ ਕੁਰਬਾਨੀਆਂ! ਵਾਹ ਮੇਰੇ ਸਚੇ ਹਵਨੀਆਂ! ਵਾਹ ਮੇਰੇ ਆਪਾ ਵਾਰੂ ਆਪ ਨੁਛਾਵਰੀਆ! ਮੇਰੀ ਖ਼ਾਤਰ; ਨਿਰੋਲ ਮੇਰੀ ਖ਼ਾਤਰ-ਵਾਹ ਤੂੰ ਜਿਸ ਦੇ ਅੰਦਰ ਉਪਕਾਰ, ਪਰਾਇਆ ਭਲਾ ਸ੍ਰਿਸ਼ਟੀ ਰਖਜਾ ਦਾ ਖਿਆਲ ਬੀ ਨੀਵਾਂ ਰਹਿ ਗਿਆ, ਅਨਿੰਨ ਨਿਰੋਲ ਮੇਰੀ ਦੇਹ ਰਖਜਾ ਦੇ ਪ੍ਰੇਮ ਵਿਚ -ਟੋਟੇ ਹੋ ਕੇ ਕੁਹੀ ਗਿਓਂ, ਮੇਰਿਆ! ਤੇ ਕੁਹੀ ਕੇ ਅਦਬ ਵਿਚ ਸ਼ਰਮਸਾਰ ਮੇਰੇ ਆਪਣਿਆਂ! ਮੇਰਾ ਜਾਮਾ, ਮੇਰੀ ਕਲਗੀ ਜਿਗਾ, ਮੇਰੇ ਸਸਤ੍ਰ ਲਾਉਣ

ਦੀ ਬੇਅਦਬੀ ਦਾ ਭੈ ਧਾਰਨ ਵਾਲਿਆ ! ਪਰਮੇਰੇ ਹਿਤ ਕੀਤੀ ਕੁਰਬਾਨੀ ਨੂੰ ਚੇਤੇ ਬੀ ਨਾ ਰੱਖਣ ਵਾਲਿਆ ਸਿੱਖਾ!'ਤੂੰ ਮੈਂ' 'ਮੈਂ ਤੂੰ!' 'ਤੂੰ ਮੈਂ' 'ਮੈਂ ਤੂੰ'।

ਜ਼ਰਾ ਗਹੁ ਕਰਨੀ; ਉਹ ਸਿਰ ਤਲੀ ਧਰਨ ਵਾਲੇ ਪੰਜ ਪਿਆਰੇ ਗੁਰੂ ਦੀ ਜੱਫੀ ਵਿਚ । ਗੁਰੂ ਸਿਰਾਂ ਨੂੰ ਸੁੰਘਦਾ ਤੇ ਆਖਦਾ ਹੈ ਸੂਰਿਓ, ਸਿਰ ਸਿਰ ਲਾ ਬਾਜ਼ੀ ਖੇਡਣ ਵਾਲਿਓ ! ਜਿੱਤ ਨਿਕਲਿਓ ਮੇਰਿਓ ! ਤੁਸੀਂ ਮੇਰੇ, ਮੈਂ ਤੁਸਾਡਾ, ਤੁਸਾਂ ਰੱਖ ਵਿਖਾਈ, ਤੁਸੀਂ ਬਾਪੂ ਜੀ ਦੇ ਹੁਕਮ ਕਮਾਉਣ ਵਿਚ ਮੇਰੀਆਂ ਭੁਜਾ ਬਣੇ । ਤੁਸੀਂ ਆਤਮ ਤੱਤ ਵੇਤਾ ਪੂਰਨ ਸਾਧੂ ਸੇ. ਮੇਰੇ ਨਾਲ ਗਏ ਸੇ ਤੇ ਮੇਰੇ ਪਿਆਰ ਵਿਚ ਤੁਸਾਂ ਦੁਖਾਂ ਵੇੜ੍ਹੀ ਸ੍ਰਿਸ਼ਟੀ ਦਾ ਭਾਰ ਹਰਨ ਦਾ ਕੰਮ ਚਾਇਆ ਤੇ ਆਪਣੇ ਮਾਸ ਦੀਆਂ ਬੋਟੀਆਂ ਅਹੂਤੀ ਕਰਕੇ ਸੱਚਾ ਹੋਮ ਤੇ ਜਗ ਕਰਾਇਆ । ਗੁਰੂ ਤਾਂ ਐਉਂ ਕਹਿ ਰਿਹਾ ਹੈ, ਤੇ ਪੰਜੇ 'ਗੁਰੂ ਗਲੱਕੜੀ' ਤੋਂ ਖਿਸਕਦੇ ਚਰਨਾਂ ਤੇ ਢਹਿੰਦੇ ਜਾਂਦੇ ਹਨ, ਤੇ ਉਨ੍ਹਾਂ ਦੇ ਲੂੰਆਂ ਤੋਂ ਇਕ ਮੱਧਮ ਗੂੰਜ ਉਠ ਰਹੀ ਹੈ:—

"ਬੈਖਰੀਦੁ ਕਿਆ ਕਰੇ ਚਤੁਰਾਈ ਇਹੁ ਜੀਉ ਪਿੰਡੁ ਸਭੁ ਥਾਰੇ ॥"

ਹਾਂ, ਤੇ ਸਤਿਗੁਰ ਆਖਦਾ ਹੈ, "ਮੇਰੇ ਮੇਰੇ, ਮੇਰੇ ਮੇਰੇ !"

ਦੂਜੀ ਖਿਨ ਮੁਕਤੇ, ਹਾਂ ਜੀ ਚਮਕੌਰੀ ਮੁਕਤੇ ਤੇ ਚੰਮਕੌਰ ਤੋਂ ਪਹਿਲੀ ਰਾਤ ਸਰਸੇ ਤੇ ਰੋਪੜ ਸ਼ਹੀਦ ਹੋਣਵਾਲੇ ਦੁਆਲੇ ਸਤਿਗੁਰ ਦੀ ਪਿਆਰ ਕਲਾਈ ਵਿਚ ਆਗਏ,ਸਤਿਗੁਰ ਪਿਆਰ ਦੇਂਦਾ ਤੇਆਖਦਾ ਹੈ:—"ਮੇਰੇ ਸਿਦਕ ਸੁਆਰੇ ਅਡੋਲ ਮੇਰਿਓ ! ਵਾਹ ਵਾਹ ! ਤੁਹਾਡਾ ਲਹੂ,ਜਿਸ ਨਾਲ ਤੁਸਾਂ ਮੈਨੂੰਖਰੀਦ ਲਿਆ, ਤੁਹਾਡੀ ਕੁਰਬਾਨੀਨੇ ਮੈਨੂੰ ਵਿਹਾਝਲਿਆ ਤੁਸੀਂ ਧੰਨ: ਤੁਸੀਂ ਧੰਨ ! ਧੰਨ ਸਿੱਖੀ ! ਧੰਨਸਿੱਖੀ! ਧੰਨ ਸਿੱਖੀ ! ਤੁਸਾਂ ਧਾਰੀ, ਤੁਸਾਂ ਪਾਲੀ, ਤੁਸਾਂ ਨਿਬਾਹੀ । ਤੁਸੀਂ ਅਮਰ ਹੋਏ,ਸਦਾ ਮੇਰੇ ਹਏ।ਜਦ ਮੈਂ ਸੰਸਾਰ ਵਿਚਫੇਰ ਜਾਸਾਂ ਤੁਸੀਂ ਮੇਰੇ ਨਾਲ,ਜਦੋਂ ਮੈਂ ਏਥੇ ਤੁਸੀਂ ਅੰਗ ਸੰਗ ।" ਇਹ ਸੁਣਦਿਆਂ ਮੁਕਤਿਆਂ ਦੀਆਂ ਮਾਨੋਂ ਅੱਖਾਂ ਵਿਚੋਂ ਨੀਰ ਫੁੱਟਾ ਅਰ ਉਸ ਨੀਰ ਵਿਚੋਂ ਪਿਆਰ ਤੇ ਸਦਕੇ ਹੋ ਜਾਣ ਦੀਸੁਗੰਧਿ ਆਈ ਕਿ ਕਲਗੀਆਂ ਵਾਲੇ ਆਪ ਨੈਣ ਜਲ ਪੂਰਤ ਹੋ ਅਹਿੱਲ ਹੋ ਗਏ, ਸਾਰੇ ਮੁਕਤੇ ਦਾਤਾ ਨਾਲ ਇਸ ਤਰ੍ਹਾਂ ਲਿਪਟ ਗਏ ਕਿ ਜਿਕੂੰ ਭੌਰੇ ਕਮਲ ਨਾਲ ਲਿਪਟ ਜਾਂਦੇ ਹਨ:—

ਹਾਂ, ਦੂਜੀ ਖਿਨ ਆਈ ਤਾਂ ਮੁਕਤਸਰ ਦੇ ਮੁਕਤੇ ਆ ਰਹੇ ਹਨ। ਮਹਾਂ ਸਿੰਘ ਸ਼ੁਕਰ ਨਾਲ ਭਰਿਆ, ਖੁਸ਼ੀ ਨਾਲ ਰੋਂਦਾ ਆ ਰਿਹਾ ਹੈ, ਬਿਹਬਲ ਹੋ ਚਰਨਾਂ ਤੇ ਢਹਿੰਦਾ ਹੈ ਤੇ ਉਸ ਦੇ ਸਰੀਰ ਤੋਂ ਮਾਨੋਂ ਆਵਾਜ਼ ਆਉਂਦੀ ਹੈ:—

'ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ ॥'

ਪਰ ਉਸ ਕਦੀ ਨਾ ਛਾਣਨ ਵਾਲੇ ਬਖਸ਼ਿੰਦ ਬਿਰਦ ਨੇ, ਉਸ ਸੰਜੋਗੀ ਜੋੜਨਹਾਰ ਗੁਰੂ ਨੇ ਮਹਾਂ ਸਿੰਘ ਨੂੰ ਸੀਨੇ ਲਾਇਆ, ਛਾਤੀ ਲਾਇਆ, ਛਾਤੀ ਲਾਇਆ ਤੇ ਆਖਿਆ: ਓਇ ਆਪਾ ਵਾਰਨ ਵਾਲੇ ਬੀਤਰਾਗੀਆ! ਨਿਰਬਾਣ ਪਦ ਤੂੰ ਪਾਇਆ ਜਿਨ੍ਹਾਂ ਵੀਰਾਂ ਦੇ ਪਿਆਰ ਵਿਚ ਆਪਾ ਘੋਲ ਦਿਤਾ, ਤੂੰ ਜੀ, ਤੇਰੇ ਵੀਰ ਜੀਣ ! ਇਹ ਕਹਿੰਦਿਆਂ ਸਾਰੇ ਮੁਕਤੇ ਜੋ ਬਖਸ਼ਿੰਦ ਬਖਸ਼ਿੰਦ ! ਵਾਹ ਬਖਸ਼ਿੰਦ ਦਾ ਗੀਤ ਗਾ ਰਹੇ ਸੇ, ਸਤਿਗੁਰ ਨੇ ਗਲੇ ਲਾ ਲਏ, "ਮੇਰੇ ਪੰਜ ਹਜ਼ਾਰੀ, ਓਇ ਮੇਰੇ ਸੱਤ ਹਜ਼ਾਰੀ,ਓਇ ਮੇਰੇ ਦਸ ਹਜ਼ਾਰੀ", ਐਉਂ ਨਾਮ ਲੈ ਲੈ ਕੇ ਸਾਰੇ ਗਲੇ ਲਾਏ ਤੇ ਕਿਹਾ ਕਿ "ਤੁਸਾਂ ਨੂੰ ਮੈਂ ਅਪਨਾਇਆ ਹੈ, ਤੁਸੀਂ ਓਹ ਬ੍ਰਹਮਗਯਾਨੀ ਹੋ ਜੋਮਾਇਆ ਦਾ ਜਾਲ ਤੋੜਕੇ ਨਿੱਤਰੇ, ਤੁਸੀਂ ਓਹ ਹੋ ਜਿਨ੍ਹਾਂ ਨੇ ਭੁੱਲ ਦਾ ਪਰਦਾ ਲੀਰਾਂ ਲੀਰਾਂ ਕਰਕੇ ਆਪਾ ਵਾਰ ਨਾਚ ਨੱਚਿਆ । ਤੁਸਾਂ ਸਦਾ ਜੀਵੋ । ਤੁਸੀਂ ਮੇਰੇ, ਮੈਂ ਤੁਸਾਂ ਦਾ। ਸਿੱਖ ਗੁਰੂ ਦੇ ਗੁਰੂ ਸਿੱਖਾਂ ਦਾ। ਭਾਗੋ ਵਡਭਾਗਣ ਖਾਲਸੇ ਦੀ ਸੱਚੀ ਬੀਤਰਾਗ ਭੈਣ, ਤਰ ਗਈ।"

ਗਲ ਕੀਹ, ਬਚਿੱਤ੍ਰ ਸਿੰਘ, ਉਦੇ ਸਿੰਘ ਆਦਿ ਸਾਰੇ ਸ਼ਹੀਦ, ਸਾਰੇ ਪਿਆਰੇ ਇਕ ਇਕ ਕਰਕੇ ਹਜ਼ੂਰੀ ਵਿਚ ਆਏ । ਇਕ ਇਕ ਦੀ ਘਾਲ ਥਾਂ ਪਾਈ। ਜਿਨ੍ਹਾਂ ਜਿਨ੍ਹਾਂ ਨੇ ਇਸ ਹਨੇਰੇ ਸੰਸਾਰ ਵਿਚ, ਇਸ ਭੁਲੇਖੇ ਦੀ ਸਾਡੀ ਧਰਤੀ ਵਿਚ, ਸਤਿਗੁਰੂ ਨੂੰ 'ਸਤਿਗੁਰੂ' ਪਛਾਤਾ ਸੀ ਤੇ ਸਤਿਗੁਰ ਵਿਚ ਅਮਰੀ ਜੀਵਨ ਪਰ ਨਿਸ਼ਚਾ ਧਾਰਿਆ ਸੀ ਤੇ ਇਹ ਧਾਰ ਕੇ ਸੇਵਾ ਚਾਈ ਤੇ ਕੀਤੀ ਸੀ, ਯਾ ਸਤਿਗੁਰ ਦੇ ਹੁਕਮ ਵਿਚ ਸ਼ਹੀਦੀ ਪਾਈ ਸੀ;

ਆਏ, ਤੇ ਸਭ ਦੀ ਘਾਲ ਥਾਂ ਪਈ। ਓਹ ਅੱਜ ਵੇਖ ਰਹੇਸੋਂ ਕਿ ਜੇ ਸਤਿਗੁਰਸਾਨੂੰਸਿਦਕ ਨਾ ਬਖਸ਼ਦਾਤਾਂ ਅੱਜ ਅਸੀਂ ਇਸ ਸਦਾ ਰਹਿਣ ਵਾਲੇ ਦੇਸ਼ ਵਿਚ ਕਦ ਸਤਿਗੁਰਾ ਦੇ ਚਰਨਾਂ ਪਾਸ ਆਉਂਦੇ। ਜੇ ਉਸ ਬਿਨਸਨਹਾਰ ਜਿੰਦ ਨੂੰ ਪਿਆਰ ਕਰਦੇ ਸਦਾ ਲਈ ਪ੍ਰੀਤਮ, ਇਸ 'ਅਰਸ਼ੀ ਪ੍ਰੀਤਮ', ਤੋਂ ਵਿਛੁੜ ਜਾਂਦੇ। ਧੰਨ ਹੈ ਸਤਿਗੁਰ ਜਿਸ ਨੇ ਸਾਨੂੰ ਤਾਰਿਆ!

ਹੁਣ ਇਕ ਗੋਲ ਚੱਕਰਾਕਾਰ ਕਿਰਨਾਂ ਦਾ ਲਹਿਰਾ ਵੱਜਾ, ਅਰ ਸਤਿਗੁਰ ਜੀ ਤਖਤ ਬਿਰਾਜੇ ਹੋਏ, ਸਾਹਿਬਜ਼ਾਦੇ ਚਰਨਾਂ ਵਿਚ ਸਜੇ ਹੋਏ ਤੇ ਸਾਰੇ ਨਾਮਰਸੀਏ ਤੇ ਸਾਰੇ ਆਪਾ ਜਿੱਤੇ ਸ਼ਹੀਦਾਂ ਦਾ ਹਾਂ, ਗੁਰੂ-ਪ੍ਰੇਮ ਵਿਚ ਸ਼ਹੀਦ ਹੋਏ ਪਿਆਰਿਆਂ ਦਾ ਦੀਵਾਨ ਸਜ ਗਿਆ ਤੇ ਇਕ ਲਹਿਰਾਉ ਵਰਤ ਗਿਆ। ਮਿੱਠੀ ਪਿਆਰੀ ਧੁਨੀ ਉੱਠੀ, ਨੈਣ ਮੁੰਦ ਗਏ, ਲੂੰਆਂ ਤੋਂ ਰਸ ਦੇ ਫੁਹਾਰੇ ਛੁੱਟ ਪਏ ਤੇ 'ਰਾਗ ਰਤਨ ਪਰਵਾਰ ਪਰੀਆਂ' ਦਾ ਅਰੂਪ ਸੰਗੀਤ ਸਾਡੇ ਬੈਰਾਗ ਦੀ ਧੁਨੀ ਵਾਂਗੂ, ਪਰ ਬਹੁਤ ਹੀ ਮਧੁਰ ਸੁਣਾਈ ਦਿੱਤਾ:—

*ਤੂੰ ਠਾਕੁਰੋਬੈਰਾਗਰੋ ਮੈ ਜੇਹੀ ਘਣਚੇਰੀ ਰਾਮ॥ ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ॥ ਸਾਰ ਨ ਜਾਣਾ ਤੂ ਵਡ ਦਾਨਾ ਕਰਿ ਮਿਹਰੰਮਤ ਸਾਂਈ॥ ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ॥ ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ॥ ਸਭ ਊਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ॥੧॥

ਹਉ ਵਾਰੀ ਵੰਞਾ ਘੋਲੀ ਵੰਞਾ ਤੂ ਪਰਬਤੁ ਮੇਰਾ ਓਲ੍ਹਾ ਰਾਮ॥ ਹਉ ਬਲਿ ਜਾਈ ਲਖ ਲਖ ਬਰੀਆ ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ॥ ਮਿਟੇ ਅੰਧਾਰੇ ਤਜੇ ਬਿਕਾਰੇ ਠਾਕੁਰ ਸਿਉ ਮਨੁ ਮਾਨਾ॥ ਪ੍ਰਭ ਜੀ ਭਾਣੀ ਭਈ ਨਿਕਾਣੀ ਸਫਲ ਜਨਮੁ ਪਰਵਾਨਾ॥ ਭਈ ਅਮੋਲੀ ਭਾਰਾ ਤੋਲੀ ਮੁਕਤਿ ਜੁਗਤਿ ਦਰੁ ਖੋਲ੍ਹਾ॥ ਕਹੁ ਨਾਨਕ ਹਉ ਨਿਰਭਉ ਹੋਈ ਸੋ ਪ੍ਰਭੁ ਮੇਰਾ ਓਲ੍ਹਾ॥੪॥੧॥੪॥

[ਦੂਸਰਾ ਆਤਮ ਲਹਿਰਾਉ]

ਹੁਣ ਇਕ ਹੋਰ ਵੇਗ ਆਇਆ, ਕੈਸਾ ਅਦਭੁਤ ਹੁਲਾਰਾ ਪਿਆ।ਜੇ ਅਸੀਂ ਆਪਣੇ ਲੋਕਵਾਸੀਆਂਦੀ ਸਮਝ ਗੋਚਰਾ ਕਰਨਾ ਚਾਹੀਏ ਤਾਂ ਐਉਂ ਹੈ ਕਿ ਅੱਖ ਦੇ ਫਰੱਕੇ ਵਿਚ ਅਸੰਖਾਂ ਮੀਲ ਪੈਂਡਾ ਤੈ ਹੋ ਗਿਆ। ਵਾਹਵਾ! ਦੋਧੀ ਚਾਨਣਾ ਆ ਗਿਆ, ਠੰਢਾ ਠੰਢਾ, ਮਨ ਐਉਂ ਕੱਠਾ ਅਰ ਸ਼ਾਂਤਿ ਹੋ ਰਿਹਾ ਹੈ, ਜਿਵੇਂ ਕੋਈ ਟਿਕਾਉ ਤੇ ਰਸ-ਲੀਨਤਾ ਦਾ ਦੇਸ਼ ਹੈ, ਸੁਹਾਉਣੀ ਸੀਤਲਤਾ ਦੀ ਅਵਧੀ ਹੈ।

ਇਥੇ ਇਕ ਸੁੰਦਰ ਵੱਡਾ ਸਾਰਾ ਇਕੋ ਕਮਰਾ ਹੈ। ਦੋਧੀ ਚਾਨਣੇ ਦਾ ਬਣਿਆ ਹੈ। ਇਸਦੇ ਅੰਦਰ ਸਿਰੇ ਵਾਲੇ ਪਾਸੇ ਇਕ ਸੁਫੈਦ ਰੰਗ ਦਾ ਅਤਿ ਦਮਕਾਂ ਮਾਰਦਾ ਤਖਤ ਹੈ ਜੋ ਐਉਂ ਜਾਪਦਾ ਹੈ ਕਿ ਕਿਸੇ ਹੀਰੇ ਵਰਗੇ ਚਿਟਾਨ ਵਿਚੋਂ ਕੱਟਕੇ ਉੱਕ[illegible] ਕੇ ਬਣਾਇਆ ਹੈ। ਇਸ ਪਰ ਐਸੀਆਂ ਪਹਿਲ[illegible] ਕੱਢੀਆਂ ਹਨ ਕਿ ਰੋਸ਼ਨੀ ਉੱਤੇ ਪੈਂਦੀ ਦਾ ਪੈਰ ਟਿਕਦਾ ਨਹੀਂ ਜਾਪਦਾ, ਤਿਲਕ ਤਿਲਕ ਪੈਂਦੀ ਹੈ ਅਰ ਜਿਉਂ ਜਿਉਂ ਤਿਲਕਦੀ ਹੈ; ਤਿਉਂ ਤਿਉਂ ਅੱਖਾਂ ਵਿਚ ਚਕਾਚੂੰਧ ਛਾਉਂਦੀ ਹੈ। ਪਰ ਇਸ ਚਕਾਚੂੰਧ ਨਾਲ ਘਬਰਾ ਨਹੀਂ ਪੈਂਦਾ, ਸਰੂਰ ਆਉਂਦਾ ਹੈ। ਤਖ਼ਤ ਖਾਲੀ ਹੈ, ਪਰ ਇਸ ਦੇ ਪਿੱਛੇ ਕੁਛ ਅਤਿ ਚਮਕਦਾਰ, ਪਰ ਟਿਕਾਉਦਾਰ ਰੂਪ ਵਾਲੀਆਂ ਸੂਰਤਾਂ ਖੜੀਆਂ ਹਨ। ਜਦ ਕਮਰੇ ਵਿਚਅੱਗੇ ਪਿੱਛ ਤੱਕੋ ਤਾਂ ਸਾਰਾ ਭਰਪੂਰ ਹੈ, ਡਾਢੇ ਹੀ ਪਿਆਰੇ, ਪ੍ਰੇਮ ਵਾਲੇ, ਸਿੱਕਾਂ ਵਾਲੇ, ਸੱਧਰਾਂ ਵਾਲੇ, ਤਾਂਘਾਂ ਵਾਲੇ, ਲੋਚਾਂ ਵਾਲੇ ਸੱਜਣ ਜੁੜੇਬਠੇ ਹਨ। ਸਾਰਿਆਂ ਦੇ ਸ਼ਰੀਰ ਅਤੀ ਸੂਖ਼ਮ ਪਰ ਦੋਧੀ ਝਾਲ ਵਾਲੇ ਚਾਨਣੇ ਦੇ ਬਣੇ ਹਨ। ਚਿਹਰੇ ਪ੍ਰੇਮ ਦਾ ਅਲਾਂਬਾ ਹਨ, ਪਰ ਅਲਾਂਬਾ ਸਰਦ ਚਾਂਦਨੀ ਦੇ ਚੰਦ ਵਾਂਗੂੰ ਅਡੋਲ ਤੇ ਸ਼ੀਤਲ ਹੈ। ਤਖ਼ਤ ਦੇ ਅੱਗੇ ਕਛ ਥਾਂ ਵਿਹਲੀ ਹੈ ਜਿੱਥੇ ਇਕ ਨਿਰਮਲ ਨੀਲਗੂੰ ਝਾਲ ਦੀ ਚੌਂਕੀ ਉੱਤੇ ਆਰਤੀ ਦਾ ਸਮਿਆਨ ਧਰਿਆ ਹੈ। ਇਥੋਂ ਲੈਕੇ ਬਾਹਰਲੇ ਦਰਵਾਜ਼ੇ ਤਾਈਂ ਸਾਰੇ ਦਿੱਵਰੂਪੀਆਂ ਦੇ ਵਿਚਕਾਰ ਦੀ ਰਸਤਾ ਹੈ, ਹੁਣ ਸਾਰੇ ਪ੍ਰੇਮੀ ਅਦਬ ਨਾਲ ਖੜੇ ਦਿੱਸਣ ਲੱਗ ਪਏ। ਦਰਵਾਜ਼ੇ ਤੋਂ ਬਾਹਰ ਸੜਕ ਪਰ ਦੂਰ ਤੀਕ ਦੁਵੱਲੀ ਪ੍ਰਕਾਸ਼ ਸਰੂਪਾਂ, ਸੰਸਾਰ

*ਇਹ ਸ਼ਬਦ ਸੂਹੀ ਛੰਤ ਮ: ੫ ਘਰੁ ੩ ਦਾ ਹੈ

ਦੇ ਪ੍ਰਸਿੱਧ ਆਗੂਆਂ ਤੇ ਆਤਮ ਅਰੂੜ੍ਹਾਂ ਦੀ ਕਤਾਰ ਖੜੀ ਹੈ ਤੇ ਫੁੱਲਾਂ ਦੀ ਬਰਖਾ ਕਰਨੇ ਲਈ ਤਿਆਰ ਖੜੀ ਹੈ; ਮਾਲੂਮ ਹੁੰਦਾ ਹੈ ਕਿ ਕਿਸੇ ਦੀ ਉਡੀਕ ਲੱਗ ਰਹੀ ਹੈ।

ਹੁਣ ਇਕ ਤਿੱਖਾ ਲਿਸ਼ਕਾਰਾ ਵੱਜਾ, ਉਸੇ ਹੀਰੇ ਵਰਗੇ ਪਰ ਕੇਵਲ ਪ੍ਰਕਾਸ਼ ਦੇ ਬਣੇ ਤਖਤ ਪਰ ਇਕ ਮੋਹਨੀ ਮੂਰਤ ਬਿਰਾਜਮਾਨ ਹੈ। ਕਮਰੇ, ਤਖਤ, ਦਿੱਵ ਸਰੂਪਾਂ ਸਭਨਾਂ ਦਾ ਰੂਪ ਪ੍ਰਕਾਸ਼ਦਾ ਸੀ, ਪਰੰਤੂ ਇਸ 'ਮਨ ਹਰਨ ਮਨੋਹਰ' ਮੂਰਤੀ ਦੀ ਇਹ ਅਕਾਲ ਮੂਰਤੀ ਹੋਰ ਹੀ ਸੂਖਮ ਤੇ ਹੋਰ ਹੀ ਚਮਕੀਲੇ ਰੂਪ ਦੀ ਬਣੀ ਹੋਈ ਸੀ। ਆਪ ਤਖ਼ਤ ਪੁਰ ਬਿਰਾਜੇ ਧਿਆਨ ਮਗਨ ਹਨ, ਨੈਣ ਬੰਦ ਹਨ, ਪਦਮਾਸਨ ਬਿਰਾਜ ਰਹੇ ਹਨ, ਖੱਬੇ ਪਾਸੇ ਲੱਕ ਨਾਲ ਤਲਵਾਰ ਹੈ, ਜੋ ਮਿਆਨ ਵਿਚ ਬਿਰਾਜ ਰਹੀ ਹੈ, ਜਿਸ ਪੁਰ ਲਿਖਿਆ ਹੈ, 'ਭਗਤ ਰੱਖਜਕ'। ਸੱਜੇ ਹੱਥ ਜ਼ਮੁੱਰਦਾਂ ਵਰਗੇ, ਪਰ ਅਤੀ ਉੱਚੀ ਆਬ ਤੇ ਡਾਢੇ ਨਿਰੋਲ ਪਾਣੀ ਵਾਲੇ ਕਿਸੇ ਡਾਢੇ ਸੁੱਚੇ ਰੰਗ ਵਾਲੇ ਰੇਸ਼ੇ ਤੋਂ ਸਾਫ ਪਾਰਦਰਸ਼ਕ ਪਦਾਰਥ ਦੀ ਸਿਮਰਨੀ ਹੈ, ਜਿਸ ਦੇ ਮਣਕੇ ਕਾਰੀਗਰ ਨੇ ਐਉਂ ਬਣਾਏ ਹਨ ਕਿ ਨਿੱਗਰ ਗੁਲਿਆਈ ਦੀਆਂ ਛੇਕਦਾਰ ਗੋਲੀਆਂ ਵਾਂਗੂ ਨਹੀਂ ਪਰ 'ਵਾਹਿਗੁਰੂ' ਇਨ੍ਹਾਂ ਅੱਖਰਾਂ ਨੂੰ ਉੱਕਰ ਕੇ ਗੁਲਿਆਈ ਦੇ ਦਿਤੀ ਹੈ ਤੇ ਫੇਰ ਪ੍ਰੀਤ-ਤਾਰ ਵਿਚ ਪਰੋ ਦਿਤਾ ਹੈ। ਮੇਰੂ ਦੇ ਮਣਕੇ ਵਿਚ ਧਿਆਨ ਮੂਰਤੀ ਦਾ ਨਕਸ਼ਾ ਦਿੱਸਦਾ ਹੈ। ਇਹ ਸਿਮਰਨਾ ਸੱਜੇ ਹੱਥ ਵਿਚ ਦਮਕਦਾ ਰਸ ਭਰੀਆਂ ਕਿਰਨਾਂ ਛੱਡ ਰਿਹਾ ਹੈ। ਪਿਛਲੇਂ ਪਾਸੇਂ ਖੜੇ ਕੁਈ ਡਾਢੇ ਪਿਆਰੇ ਚਵਰ ਕਰ ਰਹੇ ਹਨ ਤੇ ਬਾਕੀ ਦੇ ਖੜੇ ਸਾਰੇ ਗਰਦਨਾ ਨਿਵਾਈ ਹੱਥ ਜੋੜੇ, 'ਜੀਉਰਵੀਂ ਖੁਸ਼ੀ', 'ਜਰਵੇਂ ਉਮਾਹ', ਪੁੱਜ ਗਈ ਆਸ, ਪੁੱਜ ਗਈ ਸਿੱਕ, ਪੁੱਗ ਆਈ ਸੱਧਰ ਤੇ *ਸਿਰੇ ਚੜ੍ਹੀ ਪ੍ਰੀਤਿ ਦੇ ਰਸ ਭਰੇ ਰੰਗ ਵਿਚ ਅਦਬ* ਤੇ ਉੱਚਰ ਕਰਨ ਵਾਲੇ ਦਮਕਵੇਂ ਭੈ ਵਿਚ ਖੜੇ ਹਨ, ਕਿ ਇਸ ਤੋਂ ਉੱਚੇ ਮੰਡਲਾਂ ਥੀਂ ਇਕ ਸ਼ੁਅਲਾ ਆਇਆ ਅਰ ਪਈ ਪਈ ਆਰਤੀ ਆਪੇ ਜਗ ਉੱਠੀ, ਐਸੀ ਜਗੀ ਤੇ ਚਮਕੀ ਕਿ ਸੁਆਦ ਆ ਗਿਆ। ਹੁਣ ਇਕ ਹਵਾ ਦਾ ਫੱਰਾਟਾਆਇਆ ਮਲਿਆਗਰ ਤੋਂ ਮਿੱਠੀ, ਚੰਦਨ ਵਾਸ਼ਨਾ ਤੋਂ ਪਿਆਰੀ, ਚੰਬੇਲੀ ਵਾਸ਼ਨਾਂ ਤੋਂ ਸੁਹਾਵੀ ਵਾਸ਼ਨਾਂ ਭਰ ਗਈ ਅਰ ਇਲਾਹੀ ਨਾਦ ਸ਼ੁਰੂ ਹੋ ਗਿਆ। ਆਰਤੀ ਇਕ ਬਿਰਧ, ਪਰ ਨੂਰ ਦੇ ਬੁੱਕੇ ਸੱਜਣ ਦੇ ਹੱਥ ਵਿਚ ਹੈ, ਬੁੱਢਾ ਹੈ, ਹਾਂ, ਇਹ ਬਚਪਨ ਤੋਂ ਹੀ ਬੁੱਢਾ ਅਖਵਾਉਂਦਾ ਸੀ, ਪਰ ਪਿਆਰ ਦੇ ਰੰਗ ਜੁਆਨ ਹੈ, ਗੁਰਮੁਖ ਜੋ ਹੋਯਾ, ਨਾਉਂ ਦਾ ਬੁੱਢਾਹੈ ਉਂਞ ਬੁੱਢਾ ਕਦੇ ਨਹੀਂ, ਆਰਤੀ ਇਸਦੀ ਪ੍ਰੀਤ-ਤਾਰ ਪ੍ਰੋਤੇ ਹੱਥਾਂ ਵਿਚ ਲਹਿਰੇ ਲੈ ਰਹੀ ਹੈ ਤੇ ਸਾਰ ਸੱਜਣਾਂ ਦੇ ਲੂੰਆਂ ਵਿਚੋਂ, ਰੋਮ ਰੋਮ ਵਿਚੋਂ, ਜੀ ਹਾਂ, ਗੁਰਮੁਖਾਂ ਦੇ ਲੂੰ ਲੂੰ ਵਿਚੋਂ ਨਾਦ ਉਠਿਆ, ਤੇ ਇਹ ਸੰਗੀਤ ਅਤੀ ਮਧੁਰ, ਅਤਿ ਪਿਆਰੀ, ਡਾਢੀ ਹੀ ਰਸ ਭਿੰਨੀ ਸੁਰ ਵਿਚ ਹੋਇਆ:-

ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜਾਰਾ ॥ ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨ ਹਾਰਾ ॥੨॥ ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗ ਪਾਨੀ ॥ ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ ॥

ਆਰਤੀ ਦੇ ਮਗਰੋਂ ਸਾਰੇ ਸੱਜਣ ਬਿਰਾਜ ਗਏ, ਪਰ ਬਾਹਰ ਖੜੇ ਸਾਰੇ ਦਿੱਬ ਰੂਪੀ ਨਿਵੇਂ ਖੜੇ ਹਨ ਅਰ ਕੀਰਤਨ ਕਰ ਰਹੇ ਹਨ, ਜਿਸ ਦੀ ਮਧੁਰ ਧੁਨੀ ਤੰਬੂਰੇ ਦੀ ਗੂੰਜ ਵਾਙੂ ਅੰਦਰ ਜਾ ਰਹੀ ਹੈ।

ਤਖ਼ਤ ਪਰ ਉਹੋ ਮਾਤ ਲੋਕ ਵਿਚ ਵਿਚਰਨ ਵਾਲੇ ਪ੍ਰੀਤਮ, ਪਰ ਅਸਲ ਵਿਚ ਸਾਰੇ ਅਰਸ਼ਾਂ ਦੇ ਮਾਲਿਕ, 'ਅਰਸ਼ੀ ਪ੍ਰੀਤਮ' ਕਲਗੀਆਂ ਵਾਲੇ, ਸ਼ਕਤੀਆਂ ਵਾਲੇ, ਨੈਣ ਖੁਲਕੇ ਨਦਰ ਨਾਲ, ਮਿਹਰ ਦੀ ਨਜ਼ਰ ਨਾਲ, ਤਾਰ ਲੈਣ ਵਾਲੀ ਨਜ਼ਰ ਨਾਲ ਤੱਕ ਰਹੇ ਹਨ। ਆਪ ਦੇ ਖੱਬੇ ਪਾਸੇ ਦੇ ਹੱਥ ਦੀ ਛਾਪ ਵਿਚ ਲਿਖਿਆ ਹੈ'ਕੁੱਲ ਅਦੇਵਸ਼ਕਤੀਆਂ ਪਰ ਹੁਕਮ।' ਸੱਜੇ ਹੱਥ ਦੀ ਛਾਪ ਵਿਚ ਲਿਖਿਆ *'ਕੁੱਲ ਦੇਵ। ਸ਼ਕਤੀਆਂ ਪਰ ਹੁਕਮ'।*

*ਹੁਣ ਇਸ ਤਾਰਨਹਾਰ ਤੇ ਉੱਚਮੰਡਲਾਂ ਦੇ ਪ੍ਰੀਤਮ* ਜੀ ਦਾ ਮਨ-ਬਖਸ਼ਿੰਦ ਤੇ ਪ੍ਰਤਿਪਾਲ ਮਨ-ਲਹਿਰੇ ਵਿਚ ਆਇਆ, ਆਵਾਜ਼ ਆਈ!"ਧੰਨ ਭਾਈ ਖੁਢਾ ਛੇ ਜਾਮਿਆਂ ਦਾ ਮਿੱਤ੍ਰ! ਸੱਚਾ ਮਿੱਤ੍ਰ! ਤੇਰੀ ਪ੍ਰੀਤ, ਤੇਰੀ ਘਾਲ ਸਫਲ। ਵਾਹ ਭਾਈ ਗੁਰਦਾਸ! ਜ਼ਿੰਦਗੀ ਦੇ ਕਵੀ ਰੱਬੀ ਰਚਨਾ ਵਾਲਿਆ ਗੁਰ

ਕੀਰਤਨੀਆਂ! ਭਾਈ ਜੀ! ਭਾਈ ਜੀ! ਸਦਾ ਥਿਰ ਜੀ! ਤੇ ਸਾਡਾ ਹਸਮੁਖੀਆ ਤੇ ਰੁੱਸ ਰੁੱਸ ਕੇ ਪ੍ਰੀਤ ਕਰਨ ਵਾਲਾ ਸੁੱਚੇ ਮਰਦਾਂ ਦਾ ਮਰਦ ਮਰਦਾਨਾਂ, ਜੰਗਲਾਂ ਵਿਚ ਸਾਥ ਦੇਣ ਵਾਲਿਆ! ਬਈ ਮਿੱਤ੍ਰਾ! ਏਸ ਦੇਸ਼ ਵਿਚ ਜੀਉ, ਜਿਥੇ ਕਦੇ ਭੁੱਖ ਨਹੀਂ। ਡਿੱਠਾ ਹਈ ਮੈਂ ਕਿਸ ਭੋਜਨ ਆਸਰੇ ਜੀਉਂਦਾ ਸੀ? ਤੂੰ ਬੀ ਹੁਣ ਖਾਹ, 'ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥' ਭਾਈ ਨੰਦ ਲਾਲ ਜੀ, ਜ਼ਿੰਦਗੀ ਨਾਮੇ ਆਏ, ਸਾਡੇ ਮਾਤ ਲੋਕ ਦੇ ਕਵੀ ਰਾਜ ਆਏ, ਜੀਉ! ਭਾਈ ਜੀਉ! ਸਦਾ ਜੀਉ!"

ਐਸ ਤਰ੍ਹਾਂ ਨਾਲ ਦਸਾਂ ਹੀ ਜਾਮਿਆਂ ਦੇ ਇਕ ਇਕ ਪਿਆਰੇ, ਜਿਰੇ ਚੜ੍ਹੇ ਭਗਤੀ ਪੁਗਾਏ, ਵੈਰਾਗੀ ਪਤ ਰਸੀਏ ਪੂਰਨ ਹੋਏ ਸਿੱਖਾਂ ਦੇ ਜੋ ਕੇਵਲ ਇਸ ਦਰਬਾਰ ਵਿਚ ਜਗਮਗ ਕਰ ਰਹੇ ਸੇ. ਸਤਿਗੁਰ ਨੇ ਨਾਮ ਲਏ ਤੇ ਵਰ ਦਾਨ ਦਿਤੇ। ਘਾਲਾਂ ਜਦੋਂ ਕੀਤੀਆਂ ਤਦੋਂ ਹੀ ਥਾਂ ਪੈ ਗਈਆਂ ਸਨ, ਪਰਇਕ ਹੋਰ ਕੌਤਕ ਹੈ ਕਿ ਅੱਜ ਥਾਂ ਪਈਆਂ, ਜਦ ਅਰਸ਼ੀ ਪ੍ਰੀਤਮ ਨੇ ਪਰਵਾਨ ਆਖੀਆਂ। ਪਰਵਾਨ ਬੀ ਅਗੇ ਆਖੀਆਂ ਸਨ ਪਰ ਅਜ ਕੋਈ ਉਮਾਹ ਦਾ ਵੱਖਰਾ ਚੋਜ ਹੈ। ਅੱਜ ਪਰਵਾਨ ਹੋ ਗਏ, ਪੰਚ ਹੋ ਗਏ, ਪਰਧਾਨ ਹੋ ਗਏ, ਅੱਜ ਸਰੂਪ ਦਰ ਵਿਚ ਪ੍ਰਵਾਨ ਹੋਕੇ ਸੁਹ ਗਏ, ਸੁਹਬ ਗਏ, ਸੁਹਣੇ ਹੋ ਗਏ। ਹਾਂ, ਗੁਰ ਧਿਆਨ ਲਿਵਲੀਨ ਨਾ ਸੁਹਣੇ ਹੋਣ ਤਾਂ ਹੋਰ ਕੌਣ ਹੋਵੇ? ਤੱਕੋ ਸਾਰਿਆਂ ਦੇ ਲਿਬਾਸਬਦਲ ਗਏ, ਦੁਮਕਦੀਆਂ ਤਿੱਲੇ ਦੀਆਂ ਤਾਰਾਂ ਵਰਗੇ ਪ੍ਰਕਾਸ਼ੀ ਲਿਬਾਸ ਉੱਚੇ ਪ੍ਰਕਾਸ਼ ਵਾਲੇ ਹੋਗਏ, ਚੜ੍ਹ-ਦੀਆਂ ਕਲਾਂਦੇ ਤੁਰਲੇ ਸਭਦੀਆਂ ਦਸਤਾਰਾਂ ਵਿਚ ਦਮਕ ਪਏ, ਮਸਤਕਾਂ ਪਰ 'ਗੁਝੜਾ ਲਧਮੁ ਲਾਲ' ਦੀਆਂਮਣੀਆਂ ਲਟਕਪਈਆਂ, ਚਿਹਰਿਆਂ ਦੇਭਾਵ ਪ੍ਰਤਾਪ ਸ਼ੀਲ ਹੋ ਗਏ। ਰਾਜਾਨ ਅਰਥਾਤਹਾਜਿਆਂ ਵਾਙੂ ਪ੍ਰਤਾਪੀ ਤੇਜਸ੍ਵੀ ਤੇ ਸ਼ਕਤੀਮਾਨ ਹੋ ਗਏ, ਪਰ ਪਰਵਾਨ ਹੋਕੇ, ਪਿਆਰੇ ਦੀ ਪ੍ਰੀਤਤਾਰ ਵਿਚਪ੍ਰੀਤਮ ਦੇ ਧਿਆਨ ਵਿਚ ਮਗਨ ਤੇ ਆਪਾ ਨਿਵਾਰੇ ਰੰਗ ਵਿਚ ਉੱਚੇ ਤੋਂ ਉੱਚੇ ਲਹਿਰੇ ਲੈ ਰਹੇ ਤੇ ਸਿਫਤ ਸਲਾਹਾਂ ਨਾਲ ਭਰ ਰਹੇ ਹਨ। ਪਰਵਾਨ ਹੋ ਗਏ, ਪਿਆਰੇ ਵੀਰੋ! ਤੁਸੀਂ ਧੰਨ ਹੋ, ਵਧਾਈਆਂ ਜੋਗ ਹੋ, ਨਾਮ ਰੱਤੇ ਗੁਰਮੁਖੋ! ਕਿਉਂ ਨਾ ਸੁ ਪਾਓ, ਜਦ ਸੁਖ ਦਾਤਾ ਇਹ ਕਹਿ ਆਇਆ ਹੈ:-

ਧੰਨੁ ਧਨੁ ਭਾਗ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖਿ ਕਹਤਿਆ॥ ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ॥ ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ॥ ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰ ਸਿਖ ਲੈ ਮਨੁ ਜਿਣਤਿਆ॥ ਸਭਦੂ ਵਡੇ ਭਾਗ ਗੁਰ ਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥ ੧੮॥*

ਵਰ ਦਾਨ ਲੈਕੇ ਸਾਰੇ ਸਿਖੀ ਮੰਡਲ ਵਿਚ ਕੀਰਤਨ ਦੀ ਧੁਨਿ ਉਠੀ:-

ਧਨਾਸਰੀ ਮਹਲਾ ੫

ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ॥ ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ॥ ੧॥ ਜਿਹਵਾ ਏਕ ਕਵਨ ਗੁਨ ਕਹੀਐ॥ ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨਹੀ ਲਹੀਐ॥੧॥ ਰਹਾਉ॥ ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ॥ ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ॥ ੨॥ ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨ ਸੁਹੇਲੇ॥ ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ॥ ੩॥ ੧੨॥

[ਤੀਸਰਾ ਆਤਮ ਲਹਿਰਾਉ]

ਮਿੱਸੀ ਮਿੱਸੀ ਲਹਿਰ, ਮਿੱਸੀ ਨਹੀਂ ਅਤਿ ਪ੍ਰਕਾਸ਼ ਦੇ ਕਾਰਨ ਅੱਖਾਂ ਨਾ ਤੱਕ ਸੱਕਣ ਦੇ ਸਬੱਬ ਮਿੱਸੀ ਮਿੱਸੀ ਲੱਗਣ ਵਾਲੀ ਚਾਨਣੀ ਦੀ ਇਕ ਲਹਿਰ ਆਈ, ਵੇਗ ਆਇਆ, ਖਿਨ ਵਿਚ ਮਾਨੋਂ ਅਸੰਖਾਂ ਅਸੰਖ ਕੋਹ ਦਾ ਚੱਕਰ ਲੰਘ ਗਿਆ। ਉਂਞ ਪੈਂਡੇ ਵਾਂਙੂ ਨਹੀਂ, ਹੋਇਆ ਤਾਂ ਹੋਰਵੇਂ, ਪਰ ਮਨੁੱਖੀ ਸਮਝ ਗੋਚਰਾ ਕਰਨ ਲਈ ਐਉਂ ਹੀ ਕਹਿ ਹੁੰਦਾ ਹੈ।

ਹੁਣ ਤਾਂ ਹੋਸ਼ ਦੇ ਖੰਭ ਸੜਦੇ ਹਨ, ਫਿਕਰ ਦੇ ਪੈਰ ਭੁੱਜਦੇ ਹਨ, ਸੋਚ ਦੀਆਂ ਲੱਤਾਂ ਟੁੱਟਦੀਆਂ

*ਇਹ ਮਹਲਾ ੪ ਸੋਰਠ ਦੀ ਵਾਰ ਵਿਚ ਹੈ।

ਹਨ: ਧਸ਼ਾਨ ਚੱਕਰ ਖਾਂਦੇ ਹਨ, ਖਸ਼ਾਲ ਦੀ ਕੁਝ ਪੇਸ਼ ਨਹੀਂ ਜਾਂਦੀ, ਕੁਝ ਪਤਾ ਨਹੀਂ ਲੱਗਦਾ ਕਿ ਕੀ ਹੋ ਰਿਹਾ ਹੈ। ਬਿਹੋਸ਼ੀ ਹੈ, ਅੱਗ ਬਲਦੀ ਹੈ, ਸਾਡ ਦੀ ਲਾਟ ਆਉਂਦੀ ਹੈ, ਸਾਡੇ ਸੰਸਾਰੀ ਬਸ-ਤਰਾਂ, ਸ਼ਰੀਰ ਮਨ ਸਮਝ ਤਕ ਸਭ ਨੂੰ ਫੂਕ ਘੱਤਦੀ ਹੈ। ਇਕ ਫਟਾਕਾ ਵੱਜਦਾ ਹੈ, ਨਵੇਂ ਜਾਏ ਬੋਟ ਵਾਂਗੂੰ ਅਸੀਂ ਆਪਣੇ ਹੁਣ ਤੱਕ ਦੇ ਸਾਰੇ ਖੰਭਾਂ ਤੋਂ ਹੀਣੇ, ਪਰ ਕਿਸੇ ਅਤੀ ਅਕੱਥਨੀਯ ਨੂਰ ਦੇ ਨਿਆਣੇ ਬਾਲ ਬਣਕੇ ਸੁਤੇ ਗਿਆਨ ਵਿਚ ਮਗਨ ਸੁਤੇ ਰੰਗ ਵਿਚ, ਸੁਤੇ ਨਜ਼ਰ ਵਿਚ, ਸੁਤੇ ਦੇ ਦੇਖਣੇ ਦੇਖਦੇ ਹਾਂ। ਇਕ ਤਖਤ ਹੈ ਪਰ ਕੁਝ ਨਹੀਂ ਕਹਿ ਸਕਦੇ। ਐਉਂ ਜਾਪਦਾ ਹੈ ਡਲ੍ਹਕ ਦਰ ਡਲ੍ਹਕ ਹੈ, ਚਮਕ ਦਰ ਚਮਕ ਹੈ, ਉਸ ਪਰ ਨੌਂ ਪਾਤਸ਼ਾਹ ਬਿਰਾਜਮਾਨ ਹਨ, ਤੇਜ ਹੀ ਤੇਜ ਹੈ, ਮਹਾਂ ਪਾਵਨ, ਮਹਾਂ ਉੱਚਾ, ਮਹਾਂ ਤਰਲ, ਮਹਾਂ ਸੂਖਮ, ਪਰ ਮਹਾਂ ਬਲੀ ਤੇਜ ਹੈ। ਹਿੱਕੋ ਤੇਜ ਹੈ, ਪਰ ਫੇਰ ਨੌਂ ਭਾਹਾਂ ਮਾਰਦਾ ਹੈ, ਨੌਂ ਅੱਡ ਅੱਡ ਆਭਾਂ ਦਿਖਾਉਂਦਾ ਹੈ; ਪਰ ਫਿਰ ਹੈ ਇੱਕੋ। ਨੌਂ ਆਸਣ ਲੱਗੇ ਹਨ, ਉੱਪਰ ਨੌਂ ਜੋਤਾਂ ਦਮਕਾਂ ਦੇ ਰਹੀਆਂ ਹਨ, ਇਕ ਆਸਣ ਖਾਲੀ ਪਿਆ ਹੈ। ਜਦ ਗਹੁ ਕਰ ਤੱਕੋ ਤਾਂ *ਅੱਖਾਂ ਮਿਟ ਮਿਟ ਜਾਂਦੀਆਂ ਹਨ, ਜੇ ਸੁਤੇ ਸਿਧ ਤੱਕੋ* ਤਾਂ ਕੇਵਲ ਇਕ ਜੋਤਿ ਹੀ ਜੋਤਿ ਦੀਹਦੀ ਹੈ। ਪਤਾ ਨਹੀਂ ਏਥੇ ਦਸ ਆਸਣ ਹਨ ਕਿ ਅਸੀਂ ਦਸ ਆਸਣਾਂ ਦਾ ਧਿਆਨ ਲੈ ਕੇ ਆਏ ਹਾਂ। ਹੋਰ ਗਹੁ ਕਰਦੇ ਹਾਂ ਤਾਂ ਕੀ ਤੱਕਦੇ ਹਾਂ ਕਿ ਪ੍ਰਤਾਪਸ਼ੀਲ ਰਾਜਾ, ਉਹ ਸੱਚਾ ਪਾਤਸ਼ਾਹ, ਉਹ ਕਲਗੀਆਂ ਵਾਲਾ, ਉਹ ਮਹਿਮਾਂ ਵਾਲਾ; ਫੌਜਾਂ ਵਾਲਾ, ਮਨੁੱਖਾਂ ਵਿਚ ਮਨੁੱਖ ਦਿੱਸਦਾ, ਪਰ ਅਸਲ ਵਿਚ ਇਨ੍ਹਾਂ ਮੰਡਲਾਂ ਦਾ ਪ੍ਰਤਾਪੀ ਤੇਜਸਵੀ ਪ੍ਰੀਤਮ, ਇਸ ਤਖਤ ਦੇ ਮੂਹਰੇ ਆ ਕੇ ਆਦਿ ਮੂਰਤੀ ਦੇ ਚਰਨਾਂ ਤੇ ਢਹਿ ਕੇ ਆਖਦਾ ਹੈ:—

"ਸਭ ਤੇ ਵਡਾ ਸਤਿਗੁਰੁ ਨਾਨਕੁ
ਜਿਨਿ ਕਲ ਰਾਖੀ ਮੇਰੀ।"

ਜੋ ਕਦੇ ਕਿਸੇ ਅੱਗੇ ਨਹੀਂ ਸੀ ਝੁਕਦਾ ਹੁੰਦਾ, ਅੱਜ ਵਾਰੋ ਵਾਰੀ ਨਵਾਂ ਹੀ ਅਕਾਲ ਮੂਰਤੀਆਂ ਅੱਗੇ ਝੁਕ ਰਿਹਾ ਹੈ। ਕੀ ਅਚਰਜ ਹੈ! ਹਾਂ ਪਰ ਸਾਡੇ ਲੋਕ ਵਿਚ ਬੀ ਤਾਂ ਝੁਕ ਗਿਆ ਹੈ; ਨਾਨਕ ਹੋ ਕੇ, ਹਾਂ ਜੀ, ਮਾਲਕ ਹੋ ਕੇ ਅੰਗਦ ਅਗੇ ਝੁਕਿਆ ਸੀ, ਅਗਦ ਹੋਕੇ ਅਮਰ ਅੱਗੇ ਝੁਕਿਆ ਸੀ, ਅਮਰ ਹੋਕੇ ਰਾਮਦਾਸ ਅੱਗੇ ਝੁਕਿਆ, ਆਪੇ ਰਾਮਆਪੇ ਰਾਮਦਾਸ ਹੋਕੇ ਅਰਜਨਅੱਗੇ ਝੁਕਿਆ, ਅਰਜਨ ਹੋ ਕੇ ਹਰਿਗੋਬਿੰਦ ਅਗੇ ਝੁਕਿਆ ਤੇ ਹਰਿ ਗੋਬਿੰਦ ਆਪ ਹੋ ਕੇ ਹਰਿਰਾਇ ਅਗੇ ਝੁਕਿਆ ਤੇ ਆਪ ਕਰਤਾ ਹਰਿਰਾਇ ਹੋ ਕੇ ਹਰਿ ਕ੍ਰਿਸ਼ਨ ਅੱਗੇ ਝੁਕਿਆ ਤੇ ਆਪ ਕ੍ਰਿਸ਼ਨ, ਹਾਂ, ਹਰੀ ਰੂਪ ਕ੍ਰਿਸ਼ਨ ਹੋਕੇ ਤੇਗ ਦੇ ਧਨੀ ਤੇਗ ਬਹਾਦਰ ਅਗੇ ਝੁਕਿਆ ਤੇ ਤੇਗ ਬਹਾਦਰ ਤੇਗ ਅੱਗੇ ਸਿਰ ਅਰਪਣੋਂ ਪਹਿਲੇ ਗੋਬਿੰਦ ਗੁਰ ਗੋਬਿੰਦ ਅੱਗੇ ਝੁਕਿਆ। ਜਦ ਅਸਾਂ ਮਾਤ ਲੋਕ ਵਿਚ ਅੱਖੀਂ ਨੌਂ ਵੇਰੀ ਝੁਕਦਾ ਡਿੱਠਾ ਸੀ ਜੇ ਅੱਜ ਆਪੇ ਅੱਗੇ ਆਪ ਝੁਕ ਰਿਹਾ ਹੈ, ਤਾਂ ਕੀ ਅਚਰਜ ਹੈ?

ਹੁਣ ਦਸਵੀਂ ਗੱਦੀ ਸੱਖਣੀ ਨਾ ਰਹੀ, ਸਾਡੇ ਬਾਲਾ ਪ੍ਰੀਤਮ, ਸਾਡੇ- ਪਿਆਰੇ ਪ੍ਰੀਤਮ, ਸਾਡੇ ਕਲਗੀਆਂ ਵਾਲੇ ਪ੍ਰੀਤਮ, ਸਾਡੇ ਅਰਸ਼ੀ ਪ੍ਰੀਤਮ ਏਥੇ ਸ਼ੋਭ ਗਏ।

ਔਹ ਤੱਕੋ! ਉਸ ਤੇਜ ਵਿਚ ਹਿਲੋਰਾ ਆਇਆ, ਦਸੇ ਰੂਪ ਇਕ ਹੋ ਗਏ, ਹੁਣ ਕਿੰਨੀ ਨੀਝ ਲਾਓ, ਇਕੋ ਰੂਪ ਦੀਹਦਾ ਹੈ। ਸੱਤੇ ਬਲ-ਵੰਡ ਨੇ ਸੱਚ ਕਿਹਾ ਸੀ:—

ਜੋਤਿ ਸਮਾਣੀ ਜੋਤਿ ਮਾਹਿ ਆਪੁ
ਆਪੈ ਸੇਤੀ ਮਿਕਿਓਨੁ॥

ਲਓ ਬਈ ਇਹ ਦਸ ਰੰਗਾਂ ਤੋਂ ਇਕ ਚਾਨਣੇ ਰੰਗੀ ਬਣੀ ਜੋਤਿ, ਇਹ ਇਕੋ ਇਕ ਜੋਤਿ ਹੁਣ ਏਥੋਂ ਟੁਰ ਪਈ।

ਹੁਣ ਇਸ ਤੋਂ ਅੱਗੇ ਏਹੋ ਹੀ ਜੋਤਿ ਜਾ ਸਕਦੀ ਹੈ, ਸੋ ਅਸੀਂ ਤਾਂ ਏਥੇ ਹੀ ਖੜੇ ਰਹਿ ਗਏ। ਇਹ ਜੋਤਿ ਟੁਰ ਪਈ, ਦੂਰ ਦੂਰ ਚਲੀ ਗਈ, ਦੂਰ ਕੀ ਨੇੜੇ ਤੋਂ ਨੇੜੇ ਚਲੀ ਗਈ, ਕਿੱਥੇ ਚਲੀ ਗਈ ਜਿੱਥੇ ਦੂਰ ਨੇੜੇ ਕਹਿਣਾ ਖ਼ਤਾ ਤੁੱਲ ਹੈ। ਜਿਥੇ ਇਹ ਜੋਤਿ ਗਈ, ਓਥੇ ਅੱਗੇ ਇਕ ਜੋਤਿ ਸੀ, ਇਹ ਜੋਤਿ ਉਸ ਜੋਤਿ ਵਿਚ ਘੁਲ ਮਿਲ ਗਈ। ਜਿਕੂੰ ਦੋ ਦੀਵਿਆਂ ਦਾ ਚਾਨਣਾ ਘੁਲ ਮਿਲ ਜਾਂਦਾ ਹੈ ਤੇ ਪਤਾ ਨਹੀਂ ਲਗਦਾ; ਤਿੱਕੁਰ ਇਹ ਦੋਵੇਂ ਚਾਨਣੇ, ਨਹੀਂ ਨਹੀਂ, ਇਹ ਦੋਵੇਂ ਜੋਤਾਂ ਮਿਲ ਗਈਆਂ।

ਇਸ ਜੋਤਿ ਦਾ ਤੇਜ ਅਕੱਥਨੀਯ ਹੈ, ਸਭ ਵਰਣਨਾਂ ਤੋਂ ਬਾਹਰ ਹੈ, ਇਸ ਦਾ ਤੇਜ ਅਖੰਡ ਅਰ ਅਝੱਲ ਹੈ। ਇਥੇ ਵਰਤ੍ਰਦਾ ਇਕ ਦੂਰੋਂ ਡਿੱਠਾ ਕੌਤਕ ਜੋ ਸਾਡੀ ਸਮਝ ਗੋਚਰਾ ਹੋਣ ਲਈ ਕਿਹਾ ਜਾ ਸਕਦਾ ਹੈ ਐਉਂ ਹੈ:—

ਪਰਮ ਜੋਤਿ ਇਕ ਮਹਾਨ ਦਿੱਬ ਮੂਲ ਤਤ, ਪਰਮ ਤੱਤਾਂ ਦੇ ਪਰਮ ਤੱਤ, ਅਸਲੋਂ, ਅਖੀਰ ਦਾ ਅਸਲੀ ਸਰੂਪ, ਅਰੂਪ, ਅਰੰਗ, ਤੇਜਮਯ, ਤੇਜਪੁੰਜ ਤੇਜ, ਆਪ ਸਾਰੇ ਤੇਜਾਂ ਦਾ ਤੇਜ, ਪ੍ਰਕਾਸ਼ਾਂ ਦਾ ਪ੍ਰਕਾਸ਼ ਬ੍ਰਹਮੰਡ ਦਾ ਮਾਲਕ ਹੈ, 'ਵਾਹਿਗੁਰੂ' ਉਸ ਦਾ ਨਾਉਂ ਸਾਡੇ ਵਿਚ ਪ੍ਰਸਿੱਧ ਹੈ, ਓਹ ਸਮਝੋ ਇਕ ਮਹਾਨ ਹੀ, ਅਤਿ ਹੀ ਵਧਵੇਂ ਆਪਣੇ ਪ੍ਰਕਾਸ਼ ਸਰੂਪ ਵਿਚ ਇਸਥਿਤ ਹੈ, ਕਿ ਉਸ ਪਰਮ ਜਯੋਤੀ ਦੀ ਹਜ਼ੂਰੀ ਇਹ ਜਯੋਤੀ ਸਰੂਪ ਪਹੁੰਚਦੇ ਹਨ। ਪਿਤਾ ਵਤ ਕ੍ਰਿਪਾਲ ਹੋ ਕੇ ਪਰਮ-ਜਯੋਤੀ ਜੀ ਇਸ ਚਰਨ ਚੁੰਮਦੀ ਜਯੋਤ ਨੂੰ ਗੋਦੀਂ ਵਿਚ ਲੈ ਕੇ ਪਿਆਰ ਦੇਂਦੇ ਤੇ ਸ਼ਾਬਾਸ਼ ਆਖਦੇ ਤੇ ਸਫਲ ਘਾਲ, ਸਫਲ ਕਮਾਈ, ਸਫਲ ਰਜ਼ਾ ਮੰਨਣ ਕਹਿ ਕਹਿ ਕੇ ਪਿਆਰ ਦੇਂਦੇ ਹਨ। ਫੇਰ ਆਖਦੇ ਹਨ "ਬੇਟਾ! 'ਅਕਾਲੀ ਬੇੜਾ' ਬਣਾਓ, ਬ੍ਰਹਮੰਡ ਦਾ ਪ੍ਰਬੰਧ ਹੁਣ ਤੁਹਾਡੇ ਹੱਥ ਹੈ। ਅਰੂਪ ਰੂਪ ਵਿਚ ਵੱਸੋ, ਉੱਚੇ ਮੰਡਲਾਂ ਵਿਚ ਵੱਸੋ, ਮੇਰੀ ਗੋਦ ਵਿਚ ਖੇਲੋ, ਮੇਰੇ ਵਿਚ ਵੱਸੋ ਮੇਰੀ ਗੋਦ ਤੋਂ ਬ੍ਰਹਮੰਡ ਦੀ ਹਰ ਨੁੱਕਰ ਤਕ ਤੁਸਾਨੂੰ ਸੁਤੰਤ੍ਰ ਖੁੱਲ੍ਹ ਹੈ, ਸਾਰੇ ਦੇ ਮਾਲਕ ਹੋ; ਸਭ ਸ਼ਕਤੀਆਂ ਗੁਪਤ ਪ੍ਰਗਟ ਤੁਸਾਡੇ ਹੁਕਮ ਵਿਚ ਹਨ। ਜਾਓ ਸਾਰੇ ਜੱਗ ਦਾ ਪ੍ਰਬੰਧ ਸੰਭਾਲੋ! ਤੁਸਾਂ ਆਪਾ ਨਿਵਾਰਕੇ ਕੇਵਲ ਤੇ ਨਿਸ਼ਕਾਮ ਰਹਿਕ ਮੇਰਾ ਪ੍ਰੇਮ ਦ੍ਰਿੜ੍ਹਾਇਆ। ਜਗਤ ਨੂੰ ਇਹ ਸੱਚਾ ਟਿਕਾਣਾ, ਸੱਚ ਦਾ ਥਾਉਂ, ਅਸਲੀ ਆਤਮ ਬਿਸਰਾਮ ਦਾ ਪਦ ਦ੍ਰਿੜ੍ਹਾਇਆ ਜੋ ਓਹ ਪ੍ਰੇਮ ਕਰ ਕੇ ਆਪੇ ਦੇ ਅੰਦਰੋਂ ਚੜ੍ਹ ਚੜ੍ਹ ਕੇ ਭਾਲ ਭਾਲ ਕੇ ਪ੍ਰਾਪਤ ਕਰਦੇ ਹਨ। ਤੂੰ 'ਮੈਂ ਮੇਰੀ' ਦੇ ਦੇਸ਼ ਜਾਕੇ ਇਹ 'ਮੈਂ ਮੇਰੀ' ਦੀ ਕਾਈ ਨਹੀਂ ਖਾਧੀ, ਤੂੰਹੀ ਇਕ ਹੈਂ ਜੋ ਇਸ ਪਦ ਦੇ ਜੋਗ ਹੈਂ। ਜਾਹੁ ਜਿੱਕੁਰ ਧਰਾ ਤੇ ਧਰਮ ਚਲਾਇਆ, ਹੁਣ ਅਕਾਲ ਮੂਰਤੀ ਰੰਗ ਵਿਚ ਰਹਿਕੇ 'ਅਕਾਲੀ ਬੇੜਾ' ਸਾਜ ਕੇ ਅਕਾਲ ਦੇ ਵਿਚ ਟਿਕ ਕੇ 'ਕਾਲ ਅਕਾਲ' ਸਾਰੇ ਦੇਸ਼ਾਂ ਦਾ ਪ੍ਰਬੰਧ ਕਰੋ।"

ਇਸ ਪਿਆਰ ਲਾਡ, ਸਨਮਾਨ, ਆਦਰ, ਦੁਰ ਗਾਹ ਪਰਵਾਨਗੀ ਨਾਲ ਆਪ ਨੂੰ ਉਸ ਸੱਚੇ ਦਰ ਵਿਚ ਪਹਿਨਾਇਆ ਗਿਆ:—'ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥ ਸਚੀ ਸਿਫਤਿ ਸਾਲਾਹਿ ਕਪੜਾ ਪਾਇਆ ॥' ਹਾਂ, ਇਸ ਇਲਾਹੀ ਬਖਸ਼ਿਸ਼ ਦੇ ਮਗਰੋਂ ਪਰਮ ਜਯੋਤੀ ਆਪਣੇ ਜਯੋਤੀ ਰੰਗ ਵਿਚ ਅਰ ਸੁੱਤੇ ਪ੍ਰਕਾਸ਼ ਮਗਨਤਾ ਤੇ ਪ੍ਰੇਮ ਰੰਗ ਵਿਚ ਹੋ ਗਏ, ਜਿਸ ਨੂੰ ਸਾਡੀ ਬੋਲੀ ਵਿਚ ਐਉਂ ਕਹਾਂਗੇ ਕਿ ਤਖਤ ਬੈਠੇ ਪਾਤਸ਼ਾਹ ਆਪਣੇ ਪਿਆਰੇ ਨੂੰ ਬਖਸ਼ਿਸ਼ ਕਰ ਕੇ ਆਪਣੇ ਰੰਗ ਵਿਚ ਮਗਨ ਹੋ ਗਏ ਤੇ ਉਹਨਾਂ ਦੇ ਪਿਆਰੇ ਜੀ ਹੁਕਮ ਬਜਾ ਲਿਆਵਨ ਨੂੰ ਟੁਰ ਪਏ। ਹੁਣ ਅਰਸ਼ਾਂ ਦੇ ਪ੍ਰੀਤਮ ਜੀ ਫੇਰ ਟੁਰ ਪਏ।

### 8. [ਅਕਾਲੀ ਬੇੜਾ]

ਕਦੇ ਉਹ ਦਿਨ ਸੀ ਕਿ ਸ੍ਰੀ ਅਕਾਲ ਪੁਰਖ ਜੀ ਨੇ ਸਤਿਗੁਰ ਜੀ ਨੂੰ ਕਿਹਾ ਸੀ:—

ਮੈਂ ਅਪਨਾ ਸੁਤ ਤੋਹਿ ਨਿਵਾਜਾ ॥
ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥
ਜਾਹਿ ਤਹਾਂ ਤੈ ਧਰਮ ਚਲਾਇ ॥
ਕਬੁਧ ਕਰਨ ਤੇ ਲੋਕ ਹਟਾਇ ॥'

[ਬਚਿਤ੍ਰ ਨਾਟਕ

ਅਰ ਸ੍ਰੀ ਗੁਰੂ ਜੀ ਕੇਵਲ ਮਾਤਲੋਕ ਵਿਚ ਇਥੋਂ ਦਾ ਗਰਦ ਗੁਬਾਰ ਦੂਰ ਕਰਨ, ਸੱਚ ਦ੍ਰਿੜ੍ਹਾਵਨ ਤੇ ਜੀਅਦਾਨ ਦੇਣ ਆਏ ਸੇ। ਅੱਜ ਉਹ ਦਿਨ ਹੈ ਕਿ ਉਹ ਮਹਾਨ ਕਾਰਜ ਕਰ ਕੇ ਆਪ ਨੇ ਆਪਣੇ ਮਾਲਕ ਦੇ ਹਜ਼ੂਰ ਸੁਰਖਰੋਈ ਪ੍ਰਾਪਤ ਕੀਤੀ। ਸੰਸਾਰ ਵਿਚ ਹਉਮੈ ਤੋਂ ਰਹਿਤ ਹੋ ਕੇ ਇਸ ਸਤਿਗੁਰ ਦੀ ਜੋਤਿ ਨੇ ਨਿਰੋਲ ਅਕਾਲ ਪੁਰਖ ਦਾ ਪ੍ਰੇਮ ਦ੍ਰਿੜ੍ਹਾਇਆ ਹੈ, ਜਿਸ ਕਰ ਕੇ ਵਾਹਿਗੁਰੂ ਸਰੂਪ ਤਕ ਪ੍ਰਾਪਤੀ ਹੈ, ਯਾ ਸਰੂਪ ਵਿਚ ਤਦਾਕਾਰ ਹੋਣ ਕਰਕੇ ਤੇ ਸਰੂਪਵਿਚ ਆਉਣ ਕਰਕੇ ਸਤਿਗੁਰ ਨੇ ਸੰਸਾਰ ਵਿਚ ਹਉਂ ਦੀ ਕਾਂਪ ਨਹੀਂ ਖਾਧੀ। ਅਜ ਹੁਣ ਦੇਖ ਇਸੇ ਜੋਤਿ ਨੂੰ ਬ੍ਰਹਮੰਡ ਦਾ ਕੰਮਹੋਰ ਰੰਗ ਵਿਚ ਸਪੁਰਦ ਹੋਇਆ ਹੈ। ਚਾਹੁਣ ਤਾਂ ਵਾਹਿਗੁਰੂ ਦੇ ਰੂਪ ਵਿਚ ਅਕਾਲ ਪੁਰਖ ਜੀ ਦੀ ਚਰਨ ਸਰਨ ਪ੍ਰਾਪਤ ਰਹਿਣ, ਚਾਹੁਣ ਤਾਂ ਸ੍ਰਿਸ਼ਟੀ

ਦੇ ਦੂਰ ਤੋਂ ਦੂਰ ਹਿੱਸੇ ਤੇ ਯਾ ਇਹੋ ਕਹੋ ਕਿ ਸ੍ਰਿਸ਼ਟੀ ਦਰ ਸ੍ਰਿਸ਼ਟੀ ਦੇ ਅੰਤਰਗਤ ਚਲੇ ਜਾਣ, ਚਾਹੋ ਕੁਛ ਕਰਨ ਤੇ ਕਿਵੇਂ ਵਿਚਰਨ, ਪਰ ਸਾਰੇ ਬ੍ਰਹਮੰਡ ਦਾ ਪ੍ਰਬੰਧ ਕਰਨ। ਇਸ ਤਰ੍ਹਾਂ ਦਾ ਵਡਾ ਤੇ ਭਾਰੂ ਕੰਮ ਲੈ ਕੇ ਅਰ ਫਿਰ ਵਾਹਿਗੁਰੂ ਵਿਚ ਲੀਨ ਰਹਿ ਕੇ ਆਪ ਅਰੂਪ ਸਰੂਪੀ ਦੇਸ਼ਾਂ ਵਿਚ ਆਏ। ਹੁਣ ਤੱਕੋ–

ਇਕ ਬੜਾ ਭਾਰੀ ਮੰਦਰ ਹੈ, ਜਿਸ ਦੇ ਅੰਦਰ ਆਪ ਇਕ ਸਿੰਘਾਸਨ ਪਰ ਬਿਰਾਜ ਰਹੇ ਹਨ ਸਾਰੇ ਸਿਖ, ਜੋ ਪਹਿਲੇ ਜਾਮੇ ਤੋਂ ਦਸਵੇਂ ਜਾਮੇਂ ਤਕ ਸੰਸਾਰ ਵਿਚ ਨਾਲ ਗਏ ਸਨ, ਹਾਜ਼ਰ ਹਨ, ਜੋ ਅਜੇ ਸੰਸਾਰ ਵਿਚ ਕੰਮ ਕਰ ਰਹੇ ਸਨ, ਉਹਨਾਂ ਦੇ ਸ਼ਰੀਰ ਤਾਂ ਮਾਤਲੋਕ ਵਿਚ ਨੀਂਦ ਵਿਚ ਆ ਗਏ ਤੇ ਦੇਵਗਣ ਉਨ੍ਹਾਂ ਦੀਆਂ ਰੂਹਾਂ ਨੂੰ ਇਸ ਦਰਬਾਰ ਵਿਚ ਲੈ ਆਏ। ਇਸ ਦੇ ਨਾਲ ਹੀ ਕਈ ਪਰਵਾਣ ਪਿਆਰੇ ਜੋ ਪਹਿਲੇ ਜੁਗਾਂ ਤੋਂ ਭਗਤੀਆਂ ਕਰ ਰਹੇ ਸੇ, ਪਰ ਨਿਸ਼ਕਾਮ ਪਦ ਦਾ ਅੰਤਲਾ ਕੰਮ ਜਿਨ੍ਹਾਂ ਦਾ ਬਾਕੀ ਸੀ, ਉਨ੍ਹਾਂ ਨੂੰ ਭੀ ਸੱਦਿਆ ਗਿਆ ਤੇ ਪਹਿਲੇ ਅਵਤਾਰਾਂ, ਪੀਰਾਂ ਪੈਗ਼ੰਬਰਾਂ ਸੰਤਾਂ ਨੂੰ ਭੀ ਸੱਦਿਆ ਗਿਆ। ਹਰ ਲੋਕ, ਹਰ ਬ੍ਰਹਮੰਡ, ਹਰ ਐਸੇ ਲੋਕ ਦੇ ਲੋਕ ਜਿੱਥੇ ਕਿ ਬੁੱਧੀ ਦੇ ਦਰਜੇ ਦੀ ਸ੍ਰਿਸ਼ਟੀ ਸੀ ਤੇ ਉਥੋਂ ਜੋ ਜੋ ਲੋਕ ਮੁਕੰਮਲ ਹੋ ਕੇ ਅਰੂਪ ਸਰੂਪੀ ਨਗਰ ਦੇ ਦੂਰ ਨੇੜੇ ਟਿਕਾਣੀਂ ਆ ਵਸੇ ਸੇ, ਸਭ ਬੁਲਾਏ ਗਏ। ਇਸ ਵੇਲੇ ਦਾ ਦਰਸ਼ਨ ਆਪਣੀ ਨਾਨੱਤਵ ਵਿਚ ਅਰਥਾਤ ਆਪਣੀ ਰੰਗਾਰੰਗੀ ਵਿਚ ਅਚਰਜ ਸੀ। ਨਾਨਾ ਤਰ੍ਹਾਂ ਦੀਆਂ ਮੂਰਤਾਂ, ਨਾਨਾ ਤਰ੍ਹਾਂ ਦੇ ਲਿਬਾਸ, ਨਾਨਾ ਤਰ੍ਹਾਂ ਦੇ ਰੂਪ ਅਰ ਰੰਗ ਤੇ ਫਿਰ ਜਮਘਟ ਇਤਨਾ ਕਿ ਨਜ਼ਰ ਕੰਮ ਨਹੀਂ ਕਰਦੀ ਕਿ ਕਿੱਥੇ ਕੁ ਜਾ ਕੇ ਮੁੱਕਦਾ ਹੈ, ਪਰ ਧੰਨ ਸਾਡਾ 'ਅਰਸ਼ੀ ਪ੍ਰੀਤਮ' ਕਿ ਜਿਸ ਨੂੰ ਇਕ ਇਕ ਦੀ ਸਾਰ ਹੈ, ਸਤਿਗੁਰ ਨੇ ਇਕ ਇਕ ਦੀ ਸੰਭਾਲ ਕੀਤੀ, ਇਕ ਇਕ ਦੀ ਕਰਣੀ ਸੁਣੀ ਤੇ ਇਕ ਇਕ ਦੀ ਘਾਲ ਪ੍ਰਵਾਨ ਕੀਤੀ।

ਇਸ ਵੇਲੇ ਇਕ ਹੋਰ ਅਚਰਜ ਗੱਲ ਨਜ਼ਰੇ ਪਈ ਕਿ ਸਤਿਗੁਰ ਦੇ ਕੰਨਾਂ ਦੇ ਲਾਗੇ ਤੇ ਅੱਖਾਂ ਦੇ ਅੱਗੇ ਇਕ ਨਿਕੇ ਹੀਰੇ ਵਰਗੇ ਗੋਲ ਗੋਲ ਮਣਕੇ ਆਪੂੰ ਲਟਕ ਰਹੇ ਸੇ, ਕੰਨਾਂ ਹੇਠ ਲਟਕ ਰਹੇ ਗੋਲਿਆਂ ਦੇ ਹੇਠਾਂ ਇਕ ਤੇਜ ਦੀ ਤਾਰ ਸੀ ਜੋ ਖੱਲੇ ਜਾ ਕੇ ਸੰਸਾਰ ਦੇ ਜਾਨਦਾਰ ਦਿਲਾਂ ਨਾਲ ਲੱਗੀ ਸੀ, ਇਸੇ ਤਰ੍ਹਾਂ ਅੱਖਾਂ ਅਗੇ ਗੋਲਿਆਂ ਦੇ ਹੇਠਾਂ ਤੇਜ ਦੀ ਤਾਰ ਸੀ ਜੋ ਥੱਲੇ ਬ੍ਰਹਮੰਡ ਵਿਚ ਜਾ ਕੇ ਹਰ ਜਾਨਵਰ ਦਿਲ ਨਾਲ ਲੱਗੀ ਸੀ। ਪਹਿਲੇ ਨਾਲ ਹਰ ਪ੍ਰਾਣੀ ਦੇ ਦਿਲ ਦੀ ਅਰਜ਼ੋਈ ਤੇ ਹਰ ਪ੍ਰਾਣੀ ਦੀ ਇੱਛਾ ਭਾਵ ਸਤਿਗੁਰ ਦੇ ਸ੍ਰਵਣੀਂ ਪਹੁੰਚਦੀ ਸੀ ਅਤੇ ਦੂਜੇ ਨਾਲ ਸਤਿਗੁਰ ਦੇ ਨੈਣੀਂ ਹਰ ਪਰਮੇਸ਼ਰ ਦਾ ਪਿਆਰਾ ਜਦ ਆਪਣੇ ਆਪਣੇ ਲੋਕ ਵਿਚ ਟਿਕਦਾ ਸੀ, ਤਾਂ ਇਸੇ ਗੋਲ ਵਿਚ ਉਸ ਦੀ ਸੁਰਤਿ ਆ ਪਹੁੰਚਦੀ ਸੀ ਤੇ ਦਿੱਸਦੀ ਸੀ, ਸਤਿਗੁਰ ਦੇ ਦਰਸ਼ਨ ਪਾਉਂਦੀ ਸੀ ਅਰ ਸਤਿਗੁਰ ਉਸ ਨੂੰ ਦੇਖ ਲੈਂਦਾ ਸੀ, ਇਥੋਂ ਤਾਈਂ ਕਿ ਜਿਹੜੇ ਲੋਕ ਆਪਣੇ ਆਪਣੇ ਨਵੀਨ ਪੁਰਾਤਨ ਮਤਾਂ ਅਨੁਸਾਰ ਯਾ ਆਪਣੇ ਆਪਣੇ ਪੀਰਾਂ, ਪੈਗ਼ੰਬਰਾਂ, ਅਵਤਾਰਾਂ ਯਾ ਉੱਚਿਆਂ ਦਾ ਧਿਆਨ ਧਰਦੇ ਅਰੂਪ ਸਰੂਪ ਸਰੂਪੀ ਦਾਤਾ ਤੇ ਦਰਸ਼ਨ ਦੇ ਦਰਜੇ ਤੇ ਆਉਂਦੇ ਸੇ, ਤਾਂ ਸਭ ਨੂੰ ਏਥੇ ਆ ਕੇ ਇਹੋ ਕਲਗੀਆਂ ਵਾਲੇ ਦਾ ਦਰਸ਼ਨ ਹੁੰਦਾ ਸੀ, ਜੋ ਗੁਰੂ ਨਾਨਕ ਤੋਂ ਦਸ ਰੂਪ ਧਾਰ ਫੇਰ ਇੱਕੋ ਜੋਤਿ, ਇਕੋ ਰੂਪ ਸੀ, ਜਿਨ੍ਹਾਂ ਦਾ ਉਹ ਧਿਆਨ ਧਰਦੇ ਸੇ। ਪਰ ਹੁਣ ਓਹ ਸਾਰੇ ਅਵਤਾਰ ਆਦਿ ਇਸਦੇ ਹੁਕਮ ਵਿਚ ਇਸ ਨਾਲ ਅਭੇਦ ਸੰਸਾਰ ਦੇ ਪ੍ਰਬੰਧ ਵਿਚ ਉਨ੍ਹਾਂ ਕੰਮਾਂ ਲਈ ਤਿਆਰ ਸੇ ਜੋ ਇਸ 'ਸਤਿਗੁਰ-ਜਜੋਤੀ' ਨੇ ਸਪੁਰਦ ਕਰਨੇ ਹਨ।

ਫੇਰ ਕੀ ਨਜ਼ਰੀ ਪਿਆ ਕਿ 'ਅਰਸ਼ੀ ਪ੍ਰੀਤਮ ਜੀ' ਹੁਕਮ ਦੇ ਰਹੇ ਹਨ ਅਰ ਸਭ ਪ੍ਰੀਤਾਂ ਦੇ ਪੁਤਲੇ ਤੇ ਅਦਬਾਂ ਦੇ ਨੂਰੀ ਬਦੇ ਸਤਿ ਬਚਨ ਕਹਿਕੇ ਟੁਰ ਰਹੇ ਹਨ। ਸਾਰੇ ਬ੍ਰਹਿਮੰਡ ਦੇ ਹਰ ਜਾਨਦਾਰ ਤਬਕੇ ਵਿਚ ਖੰਡਾਂ, ਮੰਡਲਾਂ, ਵਰਭੰਡਾਂ, ਅਨੰਤ ਲੋਕਾਂ, ਗ੍ਰਹਿ, ਧਰਤੀਆਂ ਵੱਲ ਨੂੰ ਅੱਡ ਅੱਡ ਲੋਕ ਮੁਕਰਰ ਕੀਤੇ ਜਾ ਕੇ ਘੱਲੇ ਜਾ ਰਹੇ ਹਨ। ਉਹ ਅਨੰਦਪੁਰ ਦੇ ਕਿਲ੍ਹੇ ਵਿਚ ਬੈਠ ਕੇ ਹਮਾਤੜ ਖ਼ਾਕੀ ਬੰਦਿਆਂ ਅਗੇ ਸਮਝੌਤੀਆਂ ਸੱਟਣ ਵਾਲੇ ਚੋਜੀ-ਜੋ ਤ੍ਰੈ ਦਿਨ ਸਮਝਾਉਂਦੇ ਰਹੇ ਕਿ ਇਕ ਅੱਠ ਦਿਨ ਹੋਰ ਦੁੱਖ ਭੁੱਖ ਝੱਲੋ, ਅੱਠ ਦਿਨ ਕਿਹਾ ਮੰਨੋ, ਤੁਹਾਡੀ ਫਤਹ ਹੋਵੇਗੀ, ਅੱਠ ਦਿਨ ਹੋਰ ਕਸ਼ਟ ਪਾਓ–ਸਾਨੂੰ ਕੀ

ਪਤਾ ਸੀ ਕਿ ਆਪ ਮਾਲਕ ਹਨ ? ਹਾਂ, ਸਾਨੂੰ ਕੀ ਪਤਾ ਸੀ ਕਿ ਇਹ ਅਰਸ਼ਾਂ ਦਾ ਮਾਲਕ, ਦੇਵ ਅਦੇਵ ਗੁਪਤ ਪ੍ਰਗਟ ਲੋਕਾਂ ਦਾ ਹਾਕਮ ਹੈ, ਇਸਦੇ ਨੇਤਰ ਫੇਰੇ ਵਿਚ ਹਰਨ ਭਰਨ ਹੈ, ਇਹ ਅੱਖ ਚਮਕਾਰੇ ਵਿਚ ਫਨਾਹ ਭੀ ਕਰ ਸਕਦਾ ਹੈ, ਇਹ ਸਾਨੂੰ ਕੋਈ ਸਬਕ ਪੜ੍ਹਾ ਰਿਹਾ ਹੈ ਜੋ ਅਤਿ ਕਸ਼ਟਣੀਵਿਚ ਹੀ ਬੰਦੇ (ਖ਼ਾਕਾ ਬੰਦੇ) ਸਿੱਖ ਸਕਦੇ ਹਨ। ਅਸੀਂ ਜਾਤਾ ਸੀ ਇਹ ਮਨੁੱਖ ਹੈ, ਬੇਵਸ ਹੈ, ਬਿਪਤ ਅਧੀਨ ਹੈ, ਅਰ ਸਾਨੂੰ ਭੁੱਲ ਨਾਲ ਮਰਵਾਉਂਦਾ ਹੈ। ਅੱਜ ਵੇਖੋ ਉਸ ਵੇਲੇ ਦੇ ਦਾਨਿਓ; ਅਕਲਾਂ ਵਾਲਿਓ, ਤਦਬੀਰਾਂ, ਵਿਉਂਤਾਂ, ਜੁਗਤਾਂ ਦੂਰ ਅੰਦੇਸ਼ੀਆਂ ਤੇ ਟੇਕਾਂ ਧਰਨ ਵਾਲਿਓ! ਅੱਜ ਤੱਕੋ ਕਿ ਜਿਸ ਨੂੰ ਤੁਸੀਂ ਭੁੱਲ ਤੇ ਮੰਨਕੇ ਆਪਣੇ ਵਰਗਾ ਮਨੁੱਖ ਸਮਝਦੇ ਸਾਓ, ਉਹ ਓਦੋਂ ਖ਼ਾਕੀ ਗੋਦੜੀ ਵਿਚ ਬੈਠਾ ਕਿਸ ਉੱਚੀ ਖਾਣ ਦਾ ਲਾਲ ਸੀ।

ਅੱਜ ਦੇਖੋ ਪਟਨੇ ਦੇ ਪ੍ਰੇਮੀਓ ! ਤੁਹਾਡਾ ਪ੍ਰੀਤਮ -ਬਾਲਾ ਬਣਕੇ ਤੁਹਾਡੇ ਵਿਚ ਖੇਲਦਾ ਪ੍ਰੀਤਮ- ਅਸਲ ਵਿਚ ਕਿਸ ਤੇਜ ਦਾ ਧਨੀ ਹੈ, ਅਰ ਕਿਸ ਉੱਚੇ ਤੋਂ ਉੱਚੇ ਪਾਏ ਦਾ ਹੀਰਾ ਹੈ।

ਹੇ ਸ੍ਰਿਸ਼ਟੀ! ਅੱਜ ਤੱਕ,ਅੱਜ ਪ੍ਰੇਮੀਆਂ, ਵੈਰੀਆਂ ਸਭ ਨੂੰ ਸੱਦੋ ਜੋ ਪਿਆਰੇ ਦਾ ਅਸਲ ਭੇਦ ਵੇਖਣ ਤੇ ਪਛਾਨਣ। ਓ ਮੂਰਖ ਭੀਮ ਚੰਦ! ਦੇਖ ਤੂੰ ਕਿਸਨੂੰ ਮਾਰਨ ਦੇ ਫਿਕਰ ਵਿਚ ਸੈਂ ? ਓ ਵਜ਼ੀਰ ਖਾਂ! ਆ ਵੇਖ ਜਿਸ ਦੇ ਲਾਲ ਕੋਂਹਦਾ ਸੈਂ, ਉਹ ਕੌਣ ਹੈ ? ਹਾਂ ਆ ਔਰੰਗਜ਼ੇਬ ! ਦੇਖ ਜਿਸਦੇ ਦਲਨ ਤੂੰ ਦਲਾਂ ਦੇ ਦਲ ਘੱਲਦਾ ਸੈਂ, ਅੱਜ ਆਪਣੇ ਨੀਵੇਂ ਟਿਕਾਣੇ ਥੀਂ ਤੱਕ ਕਿ ਜਿਸ ਨਾਲ ਤੂੰ ਜੰਗ ਮਚਾਉਂਦਾ ਸੈਂ ਅਸਲ ਵਿਚ ਕੌਣ ਸੀ ? ਬਲਿਹਾਰ ਇਸ਼ ਉੱਚੇ ਦਰਸ਼ਨ ਦੇ! ਦੇਖੋ, ਇਸ ਵੇਲੇ ਸਤਿਗੁਰ ਦੇ ਕਲੇਜੇ ਨੂੰ ਤੱਕੋ ਜੋ ਨੂਰੀ ਚਲੇ ਵਿਚੋਂ ਮਿੱਠੀ ਧਾਪ ਨਾਲ ਧੜਕ ਰਿਹਾ ਹੈ, ਉਥੇ ਕਿਸੇ ਨਾਲ ਵੈਰ ਨਹੀਂ ਵੱਸਦਾ, ਸਭ ਨਾਲ ਇਕ ਨਜ਼ਰ ਪਿਆਰ ਹੈ। ਬਲਿਹਾਰ ਇਸ ਪ੍ਰੇਮ ਮੂਰਤੀ ਦੇ, ਤਦੇ ਕੂਕ ਕੂਕ ਕੇ ਸਾਡੇਵਿਚਵਸਦਾਸਾਨੂੰ ਆਖਦਾ ਹੁੰਦਾ ਸੀ:—

ਸਾਚ ਕਹੋਂ ਸੁਨ ਲੇਹੁ ਸਭੈ ਜਿਨ
ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥

ਹੁਣ ਤੱਕ ਸਾਰੇ ਬ੍ਰਹਮੰਡ ਦੀ ਸੰਭਾਲ ਹੋ ਚੁਕੀ ਸੀ, ਹਰ ਥਾਂ ਦੇਹਾਂ ਧਰਕੇ ਕੰਮ ਕਰਨ ਲਈ ਬੰਦੇ ਟੁਰ ਚੁਕੇ ਸੇ। ਸਾਡੀ ਧਰਤੀ ਤੋਂ ਜੋ ਬਦੇ ਬੁਲਾਏ ਗਏ ਸੇ ਓਹਨਾਂ ਨੂੰ ਹੁਕਮ ਹੋਇਆ ਕਿ ਤੁਸਾਂ ਸ਼ਹੀਦੀਆਂ ਪਾਉਣੀਆਂ ਹਨ, ਮੈਨੂੰ ਅੰਗ ਸੰਗ ਜਾਣਕੇ ਮੇਰੇ ਟੋਰੇ ਕੰਮ ਕਰਨੇ ਹਨ, ਸੰਸਾਰ ਦੀਆਂ ਪੀੜਾਂ ਹਰਨ ਲਈ ਢਾਲ ਰੂਪੀ ਧਰਮ ਦੇ ਜੁੱਧ ਮਚਾਉਣੇ ਹਨ। ਮੇਰੇ ਸੱਚ, ਨੇਕੀ, ਪਿਆਰ ਦਮਬਦਮ ਸਿਮਰਨ ਵਾਲੇ ਅਸੂਲਾਂ ਨੂੰ ਧਾਰਨ ਕਰਕੇ ਧਰਾ ਦਾ ਭਾਰ ਹਰਨਾ ਹੈ ਤੇ ਹਰ ਕੰਮ, ਹਰ ਸੇਵਾ, ਹਰ ਕੁਰਬਾਨੀ, ਹਰ ਉਪਕਾਰ, ਹਰ ਆਪਾਵਾਰਨ ਦੇ ਕੰਮ ਮੈਨੂੰ ਤੱਕ ਕੇ ਮੈਨੂੰ ਰਿਝਾਵਣ ਲਈ ਮੈਨੂੰ ਸਮਰਪਨ ਕਰਨੇ ਹਨ। ਜਦ ਤੱਕ ਮੈਨੂੰ ਆਦਰਸ਼ ਰੱਖੋਗੇ, ਗੁਰਮੁਖ ਰਹੋਗੇ, ਮੈਂ ਤੁਹਾਡੇ ਵਿੱਚ ਹਾਂ, ਵਿੱਚ ਹੋਵਾਂਗਾ।

ਇਹ ਹੁਕਮ ਦੇਕੇ ਏਹ ਲੋਕ ਹੁਣ ਮੋੜੇ ਗਏ, ਆਪ ਏਹ ਲੋਕ ਇਸ ਦੇਸ਼ ਆਉਣੋਂ ਜਾਣੋਂ ਪੂਰੇ ਵਾਕਫ ਨਹੀਂ ਸੇ, ਇਸ ਕਰਕੇ ਦੇਵਗਣਾਂ ਨੇ ਜਾ ਕੇ ਇਨ੍ਹਾਂ ਨੂੰ ਸਰੀਰਾਂ ਵਿਚ ਪੁਚਾ ਦਿਤਾ।

ਹੁਣ ਕਈ ਸ਼ਹੀਦ ਬੁਲਾਏ ਗਏ ਜੋ ਕਾਮਨਾ ਕਰ ਸ਼ਹੀਦ ਹੋਏ ਸੇ, ਓਹਨਾਂ ਨੂੰ ਹੁਕਮ ਹੋਇਆ ਕਿ ਘਾਲ ਪਰਵਾਨ ਹੈ, ਪਰ ਫੇਰ ਜਾਓ, ਐਤਕੀਂ ਨਿਸ਼ਕਾਮ ਸੇਵਾ ਕਰੋ ਤੇ ਵਾਹਿਗੁਰੂ ਪਿਆਰ ਵਿੱਚ ਸਰੀਰ ਲਾਓ. ਫੇਰ ਨਿਸ਼ਕਾਮ ਹੋ ਕੇ ਆਓ ਤਾਂ ਅਕਾਲੀ ਬੇੜੇ ਵਿਚ ਵਾਸਾ ਦਿਆਂਗਾ। ਏਹਨਾਂ ਨੂੰ ਤੀਕਾ ਵਾਰ ਬੀ ਦੱਸੇ ਗਏ ਕਿ ਅਮਕੇ ਵੇਲੇ ਤੁਸਾਂ ਅਮਕੇ ਗ੍ਰਿਹ ਜਨਮ ਪਾ ਕੇ ਮੇਰੇ ਸ਼ੁਰੂ ਕੀਤੇ ਕੰਮ ਨੂੰ ਜਾਕੇ ਕਰਨਾ ਹੈ, ਤਦ ਤਕ ਇਨ੍ਹਾਂ ਦੇ ਵੱਸਣ ਲਈ ਸੁਹਣੇ ਟਿਕਾਣੇ ਤੇ ਉੱਚੇ ਸੁਖ ਦਿੱਤੇ ਗਏ।

ਜਦ ਇਹ ਸੰਭਾਲ ਹੋ ਚੁਕੀ ਤਾਂ ਹੁਣ ਆਪਣੇ ਨਾਲ ਰਹਿਣ ਵਾਲੇ ਅਕਾਲੀ ਬੇੜੇਦਾ ਹਿੱਸਾ ਭਰਤੀ ਕੀਤਾ। ਇਸ ਦੀ ਵਿਉਂਤ ਇਹ ਸੀ:—ਸੱਚੇ ਪਾਤਸ਼ਾਹ ਸਤਿਗੁਰ ਦੀ ਜੋਤ ਸਭ ਪੁਰ ਉੱਚੀ ਸੀ ਏਹਨਾਂ ਦੇ ਤਾਬੇ ਚਾਰ ਕੂੰਟ ਦੇ ਚਾਰ ਮਹਾਂ ਬਲੀ ਥਾਪੇ ਗਏ। ਓਹਨਾਂ ਦੇ ਹੇਠਾਂ ਹਰ ਲੋਕ ਦਾ ਇਕ ਇਕ ਜ਼ਿੰਮੇਵਾਰ ਅਧਿਪਤੀ ਥਾਪਿਆ ਗਿਆ। ਓਹਨਾਂ ਦੇ ਹੇਠਾਂ ਹਰ ਹਰ ਲੋਕ ਦੇਸ਼ ਦਾ ਜ਼ਿੰਮੇਵਾਰ ਥਾਪਿਆ ਗਿਆ। ਇਸ ਦੇਸ਼ ਦੇ ਜ਼ਿੰਮੇਵਾਰ ਦੇ ਹੇਠਾਂ ਹੋਰ ਨਿੱਕੀ ਵੰਡ ਕੀਤੀ ਗਈ, ਕਈ ਲੋਕਾਂ

ਲਈ ਦਸ ਦਸ ਪੰਜ ਪੰਜ ਪਿਆਰਿਆਂ ਦਾ ਟੋਲਾ ਇਸ ਦੇ ਹੇਠਾਂ ਸਥਾਪਨ ਹੋਇਆ । ਇਹ ਟੋਲਾ ਧਰਤੀਆਂ ਪਰ ਸਰੀਰਾਂ ਵਿਚ ਵੱਸਦੇ ਲੋਕਾਂ ਦਾ ਧਿਆਨ ਰੱਖਦਾ ! ਪੁਰਾਣੇ ਅਵਤਾਰ ਪੈਗੰਬਰ ਆਦਿਕਾਂ ਦੀ ਸਲਾਹਕਾਰ ਮੰਡਲੀ ਬਣਾਈਗਈ ਜੋ ਹਰ ਦੇਸ਼, ਹਰ ਕੌਮ ਲਈ ਸਲਾਹਾਂ ਦੇਣ ।

ਗੱਲ ਕੀ ਅਰਸ਼ਾਂ ਵਿਚ ਮਾਨੋਂ ਇਕ ਐਸੀ ਫੌਜ ਬਣ ਗਈ ਜਿਸ ਵਿਚ ਉੱਪਰ ਤੋਂ ਹੇਠਾਂ ਤਕ ਕੰਮ ਕਰਨ ਵਾਲੇ ਨਿਸ਼ਕਾਮ ਲੋਕ ਕੰਮਾਂ ਪਰ ਥਾਪੇ ਗਏ, ਜਿਨ੍ਹਾਂ ਦੀ ਸਾਰੇ ਬ੍ਰਹਮੰਡ ਪਰ ਨਿਗਰਾਨੀ ਹੋ ਗਈ ਪਰ ਸਾਰੇ ਸਤਿਗੁਰਦੀ ਜੋਤ ਤੇ ਹੁਕਮ ਦੀਤਾਬਿਆ ਕੰਮ ਕਰਨ ਵਾਲੇ ਹੋਏ। ਮਾਤ ਲੋਕਾਂ ਦੇ ਦੇਸ਼ਾਂ ਦੇ ਵਾਸੀ ਮਾਇਆ ਵੇੜੇ ਆਪਣੇ ਆਪਣੇ ਕੰਮਾਂ ਵਿਚ ਹਨ, ਆਪਣੇ ਲੋਭ ਲਾਲਚਾਂ, ਤ੍ਰਿਸ਼ਨਾਂ ਵਿਚ ਦ੍ਰਿਸ਼ਟਮਾਨ ਵਿਚ ਮਸਤ ਹਨ, ਅਕਲਾਂ ਵਾਲੇ ਅਕਲਾਂ ਦੀਆਂ ਖੋਜਾਂ ਕਰ ਰਹੇ ਹਨ, ਪਰ ਕਿਸੇ ਨੂੰ ਪਾਰ ਲੋਕਾਂ ਦਾ ਪਤਾ ਨਹੀਂ, ਕਿਸੇ ਦੀ ਦ੍ਰਿਸ਼ਟੀ ਪਾਰਦਰਸ਼ਕ ਨਹੀਂ।ਕਿਸੇ ਦੀ ਸਮਝ,ਸੁਰਤ ਗੁਪਤ ਤੇ ਅਦ੍ਰਿਸ਼ਟ ਸੰਸਾਰ ਵਲ ਨਹੀਂ, ਪਰੰਤੂ ਅਦ੍ਰਿਸ਼ਟ ਸੰਸਾਰ ਵਿਚ ਆਤਮ ਪ੍ਰਬੰਧ ਦਾ ਪੂਰਾ ਨਕਸ਼ਾ 'ਸ਼ਕਤੀ ਤੇ ਸਚ' ਦੀਆਂ ਕਲਗੀਆਂ ਵਾਲੇ ਦੇ ਤਾਬੇ ਆਪਣਾ ਕੰਮ ਕਰ ਰਿਹਾ ਹੈ !

ਕਲਗੀਆਂ ਵਾਲੇ ਕਿਉਂ ਕਲਗੀਆ ਵਾਲੇ ਹਨ ? ਕਿਉਂਕਿ ਲੋਕ ਵਿਚ ਪ੍ਰਤਾਪ ਸ਼ੀਲ ਸੇ, ਪ੍ਰਲੋਕ ਵਿਚ ਅਤਯੰਤ ਪ੍ਰਤਾਪ ਸ਼ੀਲ ਹਨ। ਮਹਾਰਾਜ ਕਿਉਂ ਫੌਜਾਂ ਵਾਲੇ ਹਨ ? ਲੋਕ ਵਿਚ ਫੌਜਾਂ ਦੇ ਮਾਲਕ ਸਨ, ਹੁਣ ਅਰਸ਼ੀ ਅਕਾਲੀ ਬੇੜੇ ਵਿਚ ਅਤਯੰਤ ਤੇ ਅਨੰਤ ਫੌਜਾਂ ਦੇ ਮਾਲਕ ਹਨ ।

ਅਕਾਲੀ ਬੇੜਾ ਕੀ ਹੈ ? ਸਤਿਗੁਰ ਦੇ ਹੁਕਮ ਵਿਚ ਓਹ ਨੇਕ ਬੰਦੇ, ਓਹ ਰੱਬ ਪਿਆਰੇ ਜੋ ਸਿਮਰਨ ਕਰਦੇ ਗਏ, ਪਰਵਾਨ ਹੋਏ ਤੇ ਜਿਨ੍ਹਾਂ ਲਈ ਸਤਿਗੁਰ ਜੋਤਿ ਨੇ ਮੁਨਾਸਬ ਜਾਤਾ ਕਿ ਇਹ ਸ੍ਰਿਸ਼ਟੀ ਦੇ ਉਧਾਰ ਸੁਧਾਰ ਤੇ ਪ੍ਰਪੱਕਤਾ ਵਿਚਇਸੇ ਵਧਕੇ ਕੰਮ ਕਰਨ, ਉਹਨਾਂ ਨੂੰ ਲਿਵਲੀਨ ਰਹਿੰਦਿਆਂ ਕੋਈ ਨੇਕੀ ਦਾ ਕੰਮ ਸਪੁਰਦ ਹੋਇਆ। ਓਥੇ ਕੰਮ ਸਾਡੇ ਵਾਂਗੂੰ ਨਹੀਂ ਹੈ, ਓਥੇਂ ਕੰਮ ਅਕੇਮ ਵਾਂਗੂ ਹੈ। ਇਨ੍ਹਾ ਬੰਦਿਆਂ, ਸਤਿਗੁਰ ਦੇ ਪਿਆਰਿਆਂ ਨੂੰ ਹਰੀ ਜਸ, ਹਰੀ ਰੰਗ ਦਾ ਮੁੱਖ ਕੰਮ ਹੈ, ਇਸੇ ਅਨੰਦ ਵਿਚ ਮਗਨ ਹਨ। ਪਰ ਦੇਖੋ ਸੰਸਾਰ ਵਿਚ ਇਕ ਆਦਮੀ(ਅੰਮ੍ਰਿਤਨਾਲ ਗੁਰਦੀਖਜਤ ਹੋਕੇ ਆਪੂੰ ਯਾ) ਕਿਸੇ ਸਿਮਰਨ ਵਾਲੇ ਬੰਦੇ ਦੇ ਸਤਿਸੰਗ ਵਿਚ ਆ ਕੇ ਸਿਮਰਨ ਕਰ ਰਿਹਾ ਹੈ, ਵਾ ਜੀ ! 'ਗੁਰਮੁਖ ਨਾਮ' ਜਪ ਰਿਹਾ ਹੈ, ਵਾਹਿਗੁਰੂ ਜੀ ਦੀ ਅਰਾਧਨਾ ਕਰਦਾ ਹੈ,ਪਿਆਰ ਵਿਚਭਰਦਾ ਹੈ ਸਤਿਸੰਗ ਨੇ ਉਸ ਨੂੰ ਪ੍ਰਵਾਨ ਕਰ ਲਿਆ ਹੈ, ਕਲਗੀਆਂ ਵਾਲੇ ਅਰਸ਼ਾਂ ਵਿਚ ਇਸ ਦੇ ਸਿਰ ਤੇ ਆਪਣੇ ਅਕਾਲੀ ਬੇੜੇ ਦਾ ਛਾਇਆ ਪਾਉਣਗੇ। ਉਸ ਪਿਆਰੇ ਨੂੰ ਹੁਣ ਭਜਨ ਸਿਮਰਨ ਵਿਚਅਰਸੀ ਮਦਦ ਮਿਲਿਆ ਕਰੇਗੀ, ਉਸ ਦਾ ਕੀਤਾ ਥਾਂ ਪਵੇਗਾ, ਨਿਸ਼ਾਨੀ ਇਹ ਹੋਵੇਗੀ ਕਿ ਉਸ ਨੂੰ ਰਸ ਪ੍ਰਾਪਤ ਹੋਵੇਗਾ, ਉਸ ਦਾ ਚਿੱਤ ਵੈਰਾਗ ਵਿਚ ਰਹੇਗਾ, ਉਸ ਦੀ ਜੀਭ ਸੱਤਜਾਵਾਨ ਹੋ ਜਾਏਗੀ, ਉਸ ਨੂੰ ਵਾਹਿਗੁਰੂ ਧਿਆਨ ਤੇ ਨਾਮ ਤੁੱਲ ਕੁਛ ਮਿੱਠਾ ਨਹੀਂ ਲਗੇਗਾ। ਉਸ ਦਾ ਆਪਣਾ ਆਪ ਹੌਲਾ ਫੁੱਲ ਹੋਵੇਗਾ । ਚੜ੍ਹਦੀਆਂ ਕਲਾਂ ਦਾ ਉਮਾਹੀ ਰੰਗ ਰਹੇਗਾ* ।

ਇਸ ਪ੍ਰਕਾਰ ਅਕਾਲੀ ਬੇੜਾ ਅਰਸ਼ਾਂ ਦੀ ਇਕ ਤਾਕਤ, ਇਕ ਨਾ ਘਿੱਸਣੇ ਵਾਲੀ ਸ਼ਕਤਿ ਹੈ, ਜੋ ਮਨੁੱਖੀ ਬੋਲੀ ਵਿਚ ਕਹੀ ਹੀ ਨਹੀਂ ਜਾ ਸਕਦੀ। ਸਾਡੇ ਖਿਆਲ ਦੇਸ ਕਾਲ ਵਾਲੇ ਹਨ, ਸਾਡਾ ਦੇਸ਼ (ਵਿੱਥ) ਥੀ ਤੇ ਪਹਿਲਾਂ ਵਾਲਾ ਹੈ, ਅਸੀਂ ਸਮਝ ਹੀ ਨਹੀਂ ਸਕਦੇ, ਇਸ ਕਰਕੇ ਸਾਡੀ ਸਮਝ ਅਨੁਸਾਰ ਐਉਂ ਹੀ ਹੋਇਆ ਕਿ ਸਤਿਗੁਰ ਜੋਤਿ ਨੇ ਸਾਰੇਬ੍ਰਹਮੰਡ ਦਾ ਪ੍ਰਬੰਧ ਕੀਤਾ ਤੇ ਪਰਵਾਨ ਆਤਮ ਅਰੂੜ੍ਹ ਬੰਦਿਆਂ ਨੂੰ ਅਰਸ਼ਾਂ ਵਿਚ ਅਰਸ਼ੀ ਕੰਮਾਂ

*ਐਉਂ ਕਰਕੇ ਸਾਰੇ ਕਾਰਜ ਸਮਝ ਲਵੋ—ਜਦੋਂ ਸੁਬੇਗ ਸਿੰਘ ਦਾ ਪੁਤਰ ਸਾਹਬਾਜ਼ ਸਿੰਘ ਚਰਖੀ ਤੇ ਚੜ੍ਹਕੇ ਘਬਰਾ ਜਾਂਦਾ ਹੈ, ਉਹ ਜਾਣਦਾ ਹੈ ਮੈਂ ਇਕੱਲਾ ਹਾਂ, ਮੈਂ ਮਰ ਚਲਿਆ ਹਾਂ, ਉਹ ਧਰਮ ਹਾਰਨ ਦਾ ਖੋਟਾ ਵਾਕ ਕਰ ਦਿੰਦਾ ਹੈ । ਪਿਉ ਤੱਕਦਾ ਹੈ ਕਿ ਪੁਤ ਸਿਮਰਦਾ ਤਾਂ ਹੈ, ਪਰ ਅਜੇ ਦਰ ਪਰਵਾਨ ਨਹੀਂ,ਉਹ ਪੁਤ ਨੂੰ ਝਟ ਮੇਲ ਲੈਂਦਾ ਹੈ, ਤੱਤਖਿਣ ਉਸ ਦੇ ਗਿਰਦ ਅਰਸ਼ੀ ਸ਼ਕਤੀ ਆ ਖਲੋਂਦੀ ਹੈ। ਫੇਰ ਉਹੋ ਬੱਚਾ ਟੋਟੇ ਟੋਟੇ ਹੋ ਮਰਦਾ ਹੈ ਅਰ ਆਤਮ ਰਸ-ਉਹ ਰਸ ਜੋ ਅਰਸ਼ੋਂ ਆਇਆ-ਉਸ ਨੂੰ ਢਹਿਣ ਨਹੀਂ ਦੇਂਦਾ । ਪਰ ਖਬਰਦਾਰ ! 'ਹਠੁ ਕਰਿ ਮਰੈ ਨ ਲੇਖੈ ਪਾਵੈ ॥' ਨਿਰੇ ਹਉਂ ਹਠ ਨਾਲ ਨਿਭਣਾ ਇਸ ਤੋਂ ਵੱਖਰੀ ਖੇਡ ਹੈ।

ਵਿਚ ਸਾਰੀ ਸ੍ਰਿਸ਼ਟੀ ਨੂੰ ਤਾਰਨ ਦੇ ਕੰਮਾਂ ਵਿਚ ਲਾਇਆ। ਹੁਣ ਸਾਰੇ ਬ੍ਰਹਮੰਡ ਦੇ ਪ੍ਰਬੰਧਕ ਅਰਸ਼ੀ ਪ੍ਰੀਤਮ ਜੀ ਹਨ। ਪਿਛਲੇ ਅਵਤਾਰ ਨਬੀ ਆਦਿ ਇਨ੍ਹਾਂ ਦੀ ਵਿਉਂਤ ਵਿਚ ਲੱਗੇ ਸਾਰ ਕੰਮ ਕਰਦੇ ਹਨ। ਇਸ ਦਾ ਇਹ ਮਤਲਬ ਨਹੀਂ ਕਿ ਪਹਿਲਾਂ ਬ੍ਰਹਮੰਡ ਦਾ ਪ੍ਰਬੰਧ ਕੋਈ ਨਹੀਂ ਸੀ। ਪਹਿਲਾ ਬੀ ਸੀ ਤੇ ਹੁਣ ਬੀ ਹੋਇਆ, 'ਜੋ ਸੀ ਜੋ ਹੋਇਆਂ ਉਹ ਅਕੱਥਨੀਯ ਹੈ। ਇਹ ਵਰਣਨ ਸਾਡੀ ਦੇਸ਼ ਕਾਲ ਦੀ ਬੋਲੀ ਤੇ ਦੇਸ਼ਕਾਲ ਵਾਲੇ ਮਨ ਦਾ ਆਪਣੇ ਤਰੀਕੇ ਦਾ ਹੈ ਸਤਿਗੁਰ ਦੇ ਦਰ ਤੇ ਜੋ ਕੁਛ ਅਸਲੋਂ ਵਿਚ ਵਰਤਦਾ ਹੈ ਅਕੱਥਨੀਯ ਹੈ ਤੇ ਸਮਝੋਂ ਪਰੇ ਹੈ। ਇਸ ਦਾ ਅਰਥ ਕੇਵਲ ਇਹ ਹੈ ਕਿ ਸਾਡਾ ਸਤਿਗੁਰ ਜੀਉਂਦਾ ਜਾਗਦਾ 'ਸਿਰ ਊਪਰਿ ਠਾਢਾ ਗੁਰੁ ਸੂਰਾ' ਹੈ ਤੇ ਇਸ ਕਰਕੇ ਜੋ ਉਸ ਦੀ ਚਰਨ ਸਰਨ ਹੈ 'ਨਾਨਕ ਤਾਕੇ ਕਾਰਜ ਪਰਾ' ਹੈ।

ਇੰਨੇ ਨੂੰ ਇਕ ਹਜੱਕਾ ਆਇਆ, ਜੀਕੂੰ ਭੂਚਾਲ ਆਉਂਦਾ ਹੈ। ਐਉਂ ਜਾਪੇ ਜਿਵੇਂ ਡਿੱਗਣ ਲੱਗੇ ਹਾਂ,ਫੇਰ ਹਨੇਰੀ ਛੁੱਟੀਤ ਅੰਧਕਾਰ ਛਾ ਗਿਆ ਅੱਖਖੁੱਲ੍ਹਗਈ। ਸਤਿਗੁਰਦੇ ਪਿਆਰੇ ਸੰਤੋਖ ਸਿੰਘ ਜੀ ਤਾਬਿਆ ਬੈਠੇ ਹਨ, ਸੰਗਤ ਅਚਰਜ ਵਿਸਮੇ ਭਾਵ ਵਿਚ ਅੱਖਾਂ ਪੱਟ ਪੱਟ ਕੇ ਤੱਕ ਰਹੀ ਹੈ, ਸੰਤੋਖ ਸਿੰਘ ਜੀ ਨੇ ਹੱਥ ਅਰਸ਼ਾਂ ਵੱਲ ਉਠਾਇਆ ਸੀ, ਹੁਣ ਧਰਤੀ ਵੱਲ ਲਟਕ ਰਿਹਾ ਹੈ, ਚਿਹਰਾ ਹੁਣ ਮੁਸਕਰਾ ਰਿਹਾ ਹੈ ਤੇ ਗੱਜ ਕੇ ਬੋਲ ਰਹੇ ਹਨ:—

"ਕਿਉਂ ਵੀਰੋ! ਕਲਗੀਆਂ ਵਾਲਾ ਜੀਉਂਦਾ ਕਿ ਨਹੀਂ?" ਤਾਂ ਸਾਰੇ ਦਲ ਵਿਚੋਂ ਅਵਾਜ਼ ਆਈ: "ਸਿੰਘਾ ਕੱਚਾ ਬੋਲ ਨਾ ਬੋਲ"। ਮ੍ਰਿਦੁਲ ਸੁਭਾਵ ਸੰਤੋਖ ਸਿੰਘ ਨੇ ਹੱਸ ਕੇ ਕਿਹਾ,'ਸਤਿਗੁਰ ਜਾਗਤਾ ਹੈ ਦੇਉ?'"।

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥ ਜੀਅਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥ ੨ ॥

[ਸੂਹੀ ਮਹਲਾ ੫

"ਅੱਛਾ!ਹੁਣ ਸਾਡੇ ਅੱਗੇ ਕੇਵਲ ਇਹ ਵੀਚਾਰ ਹੈ ਕਿ ਸਤਿਗੁਰ ਜੀਕੂੰ 'ਦਿੱਸਦਾ' ਸਾਡੇ ਵਿਚ ਸੀ, ਤੀਕੂੰ 'ਅਣਦਿੱਸਦਾ' ਸਾਡੇ ਵਿਚ ਹੈ। ਸਤਿਗੁਰ ਨੇ ਜੋ ਕੌਤਕ ਵਰਤਾਏ ਹਨ ਸੱਚੇ ਹਨ, ਸਾਨੂੰ ਸਿਖਯਾ ਦੇਣ ਵਾਸਤੇ ਹਨ ਕਿ ਰੂਪ ਧਾਰਨਾ, ਅਰੂਪ ਹੋਣਾ ਚੋਲਾ ਛਡਣਾ, ਚੋਲਾ ਲੈਣਾ, ਮਨੁੱਖ ਹੋ ਕੇ ਵਿਚਰਨਾ, ਯਾ ਦਿੱਵ ਹੋ ਕੇ ਵਿਚਰਨਾ ਯਾ ਸਰੂਪ ਲੀਨ ਹੋਣਾ ਇਹ ਸਤਿਗੁਰ ਦੇ ਆਪਣੇ ਚੋਜ ਹਨ। ਸਤਿਗੁਰ ਹਰ ਹਾਲ ਜੀਉਂਦਾ ਹੈ ਅਰ ਅਸੀਂ ਕਦੇ ਰੰਡੀ ਤੀਮੀਂ ਵਾਂਗੂੰ 'ਨਿਗੁਰੇ' ਯਾ 'ਗੁਰੂਹੀਨ' 'ਨਿਖਸਮੇਂ' ਨਹੀਂ ਹਾਂ। ਜੇ ਸਤਿਗੁਰ ਦਿੱਸਦਾ ਸੀ, ਤਦ ਬੀ ਉਸ ਨਾਲ ਸਾਡੇ ਸਿੱਖੀ ਨਾਤੇ ਦਾ ਸਬੰਧ ਸਾਡੇ 'ਰਿਦੇ ਦੇ ਸਿਦਕ' ਵਿਚ ਸੀ ਤੇ ਹੁਣ ਬੀ 'ਰਿਦੇ ਦੇ ਸਿਦਕ' ਵਿਚ ਨਾਤਾ ਹੈ।

"ਪਿਆਰਿਓ! ਜੇ ਇਕ ਦਰਿਯਾ ਵਗਦਾ ਹੋਵੇ, ਦਰਿਯਾ ਦੇ ਦੋਹੀਂ ਪਾਸੀਂ ਵੱਸੋਂ ਹੋਵੇ, ਦੂਹਾਂ ਪਾਸਿਆਂ ਦਾ ਰਾਜ ਇੱਕੋ ਹੋਵੇ, ਰਾਜਾ ਅਸਾਂ ਤਾਰੂ ਹੋਵੇ ਕਿ ਦੋਹੀਂ ਪਾਸੀਂ ਆ ਜਾ ਸਕਦਾ ਹੋਵੇ ਤਾਂ ਜਦ ਉਹ ਪਾਰ ਜਾਊ ਕੀ ਤੁਸੀਂ ਉਸਨੂੰ ਬੀਤ ਗਿਆ ਸਮਝ ਬੈਠੋਗੇ? ਤਿਵੇਂ ਹੀ ਸਮਝ ਲਵੋ ਕਿ ਰੂਪ ਅਰੂਪ ਦੋ ਕਿਨਾਰੇ ਇਸ 'ਸਮੇਂ' ਦੀ ਨਦੀ ਦੇ ਹਨ, ਸਤਿਗੁਰ ਦੂਹਾਂ ਦਾ ਮਾਲਕ ਹੈ, 'ਸਮੇ' ਰੂਪੀ ਨਦੀ ਦਾ ਭੀ ਮਾਲਕ ਹੈ, 'ਕਾਲ' ਪਰ ਬਿਜੈਮਾਨ ਹੈ। ਉਹਦਾ ਨਦੀ ਦੇ ਇਧਰ ਹੋਣਾ ਯਾ ਓਧਰ ਹੋਣਾ ਪਰਜਾ ਲਈ ਸਦਾ ਸਿਦਕ ਦਾ ਥਾਉਂ ਹੈ, ਸਦਾ ਉਸ ਦੀ ਜਾਗਦੀ ਜੋਤ ਦਾ ਨਿਹਚਾ ਹੈ।"

"ਫੇਰ ਜਦ ਸਾਡਾ ਮਾਲਕ ਜੀਉਂਦਾ ਹੈ, ਤਦ ਸਾਡੇ ਲਈ 'ਗੁਰਪੁਰਬ ਸਦਾ ਦਸਾਹਰਾ' ਹੈ। ਸਾਡੇ ਪੰਥ ਵਿਚ ਸਤਿਗੁਰ ਦੇ ਅਵਤਾਰ ਤੇ ਜੋਤੀ ਜੋਤ ਦੇ ਦਿਨ ਪੁਰਬ ਦੇ ਦਿਨ ਹੋਣ। ਤੁਸਾਂ ਅੱਜ ਡਿੱਠਾ ਹੈ ਕਿ ਅਰਸ਼ਾਂ ਪਰ ਸਤਿਗੁਰ ਦੇ ਜਾਣ ਪਰ ਖੁਸ਼ੀਆਂ ਤੇ ਪੁਰਬ ਮਨਾਏ ਗਏ ਹਨ। ਜਿਸਨੂੰ ਅਸਾਂ ਚਲਾਣਾਂ, ਟੁਰ ਜਾਣਾ, ਸਮਝਿਆ ਸੀ, ਅਰਸ਼ਾਂ ਤੇ ਉਹੋ ਆਗਮਨ ਤੇ ਮੰਗਲ ਸੀ। ਫੇਰ ਅਸੀਂ ਕਿਉਂ ਵਿਜੋਗ ਕਰੀਏ? ਅਸੀਂ ਸਦਾ ਸੰਜੋਗੀ ਹਾਂ, ਸਾਡਾ ਮਾਲਕ ਸਦਾ ਜੀਉਂਦਾ ਹੈ, ਜੀਉਂਦਾ ਨਹੀਂ ਸਦਾ ਥੀਉਂਦਾ ਹੈ, ਥੀਉਂਦਾ ਹੀ ਨਹੀਂ ਅਸਾਂ ਵਿਚ ਵੱਸਦਾ ਹੈ ਅਰ ਅਸਾਂ ਦੇ ਨਾਲ ਹੈ, ਸਾਡਾ ਤੇ ਉਸਦਾ ਸਾਕ ਥਿਰ ਸਾਕ ਹੈ। ਜਬ ਤਕ ਸਾਕ ਕਾਇਮ ਹੈ, ਸਤਿਗੁਰ ਦਾ ਮੇਲ ਪ੍ਰਾਪਤ

ਹੈ। ਸੋ ਦੂਜਾ ਗੁਰਮਤਾ ਇਹ ਸੋਧੋ ਕਿ 'ਅੱਜ ਸਤਿਗੁਰ ਜੀ ਦਾ ਅਰਸ਼ੀ ਜਨਮ ਹੈ, ਸਤਗੁਰ ਗਿਆ ਨਹੀਂ, ਆਇਆ ਹੈ ਸਾਰ ਬ੍ਰਹਮੰਡ ਦਾ ਸਤਿਗੁਰ ਹੋਕੇ ਫੇਰ ਆਇਆ ਹੈ।'

"ਤੀਜਾ ਗੁਰਮਤਾ ਇਹ ਸੁਧੋ ਕਿ ਇਹ ਵਿਥਿਆ ਸਾਰੇ ਪੰਥ ਵਿਚ ਤੇ ਅੱਗੇ ਹਰ ਸਿਖ ਕੁਲ ਦਰ ਕੁਲ ਆਪਣੀ ਉਲਾਦ ਵਿਚ ਸੁਣਾਵੇ ਤੇ ਪੀੜ੍ਹੀ ਦਰ ਪੀੜ੍ਹੀ ਸਿਖ ਘਰਾਂ ਵਿਚ, ਸਿਖ ਦਿਲਾ ਵਿਚ ਸਤਿਗੁਰ ਵਿਚ ਸਿਦਕ ਦਾ ਨਾਤਾ ਟੁਰੇ। ਹਰ ਸਿਖ ਸਤਿਗੁਰ ਨੂੰ ਆਪਣੇ ਅੰਗ ਸੰਗ ਜਾਣੇ, ਉਨ੍ਹਾਂ ਦੀ ਸਿੱਖਿਆ ਪਰ ਟੁਰਦਾ ਉਨ੍ਹਾਂ ਦੀਜੋਤਿ ਨਾਲ ਪਿਆਰ ਕਰੇ ਤੇ ਆਪਣੇ ਸਿਰ ਤੇ ਉਨ੍ਹਾਂ ਦੇ ਹੋਣ ਦਾ ਭਰੋਸਾ ਰੱਖਕੇ ਹਰ ਕੰਮ ਉਨ੍ਹਾਂ ਦੀ ਚਰਨੀਂ ਭੇਟ ਕਰੇ। ਹਰ ਸਿੱਖ ਨੇਕੀ ਦੀ ਖ਼ਾਤਰ ਨੇਕੀ ਕਰਕੇ ਹਉਂ ਨਾ ਪਾਲੇ, ਨੇਕੀ ਸਤਿਗੁਰ ਦੇ ਚਰਨੀ ਅਰਪੇ 'ਕਿ ਮੈਂ ਆਪਣੇ ਮਾਲਕ ਦੀ ਸੇਵਾ ਕਰਦਾ ਹਾਂ, ਕਿ ਮੈਂ ਆਪਣੇ ਪਿਤਾ ਦੀ ਸੇਵਾ ਕਰਦਾ ਹਾਂ, ਕਿ ਮੈਂ ਆਪਣੇ ਗੁਰੂ ਦੀ ਸੇਵਾ ਕਰਦਾ ਹਾਂ, ਕਿ ਮੈਂ ਕੋਈ ਨੇਕੀ ਨਹੀਂ ਕਰ ਰਿਹਾ ਕੇਵਲ ਹੁਕਮ ਕਮਾ ਰਿਹਾ ਹਾਂ"।"

"ਚੌਥਾ ਇਹ ਕਿ ਅੰਧਕਾਰ ਵਿਚ ਟਟੋਲਣ ਵਾਲੇ ਫੋਕੇ ਫਿਲਸਫਾ ਛਾਂਟਣ ਹਾਰੇ ਦੇ ਵਿਕਲਪ, ਜਿਨ੍ਹਾਂ ਦੀ ਸੁਰਤ ਲਿਵ ਦੇ ਦਰਜੇ ਤੇ ਨਹੀਂ ਜਾਂਦੀ, ਅਤੇ ਨਿਰੇ ਮਨੁੱਖ ਨਾਟ ਦੀਆਂ ਤ੍ਰੀਕਾਂ ਲਿਖਣ ਵਾਲੇ ਯਾਦਗੀਰੀ ਲਈ ਲਕੀਰਾਂ ਪਾਉਣ ਵਾਲੇ ਇਤਿਹਾਸਕਾਰ ਦੀ ਫੋਕੀ ਨੁਕਤਾਚੀਨੀ ਸਿੱਖੀ ਦੇ ਸਿਦਕ ਮੰਡਲ ਵਿਚ ਅਰ 'ਆਦਿ ਸੱਚ' ਦੇ ਦਾਇਰੇ ਵਿਚ ਮੁੱਲ ਨਹੀਂ ਰਖਦੀ। ਹਰ ਸਿੱਖ ਦਾ ਵਿਸ਼ਵਾਸ ਇਹ ਹੋਵੇ ਕਿ ਮੇਰੇ ਸਤਿਗੁਰ ਜੀ ਜਨਮ ਮਰਨ ਵਿਚ ਨਹੀਂ ਹਨ, ਉਨ੍ਹਾਂ ਦੀ ਜਯੋਤ ਸਦਾ ਜਾਗਦੀ ਜੋਤ ਹੈ, ਅਜ਼ਲਾਂ ਤੋਂ ਅਰਸ਼ਾਂ ਵਿਚ ਕੰਮ ਕਰਦੀ ਹੈ, ਅਰ ਸਦਾ ਕੰਮ ਕਰੇਗੀ। ਗੁਪਤ ਹੋਣਾ ਯਾ ਪ੍ਰਗਟ ਹੋਣਾ ਉਨ੍ਹਾਂ ਦੇ ਚੋਜ ਹਨ। ਹਾਂ ਉਨ੍ਹਾਂ ਦੇ ਮਨੁੱਖ-ਨਾਟ ਦੇ ਦਿਨ ਵਾਰ ਥਿੱਤਾਂ ਮਾਹ ਇਕ ਸਮੇਂ ਵਿਚ ਟੋਹ ਲਾਉਣੇ ਲਈ ਯਾਦਦਾਸ਼ਤਾਂ ਹਨ, ਜ਼ਰੂਰੀ ਹਨ, ਰੱਖੋ ਤੇ ਸਾਂਭੋ ਪਰ ਆਤਮ ਦ੍ਰਿਸ਼ਟੀ ਵਿਚ ਓਹ ਉਨ੍ਹਾਂ ਦੀ ਅਜ਼ਲੀ ਜੋਤਿ ਦੇ ਵਜੂਦ ਦੇ ਜਨਮ ਚਲਾਣੇ ਦੇ ਥਿੱਤ ਤੇ ਵਾਰ ਨਹੀਂ ਹਨ, ਕਿਉਂਕਿ ਅਜ਼ਲ ਵਿਚ ਸਤਿਗੁਰ ਜਨਮ ਮਰਨ ਰਹਿਤ ਹੈ। ਸਾਡੇ ਸਿਦਕ ਦੀ ਨੀਂਹ ਸਤਿਗੁਰੂ ਦੇ ਪ੍ਰੇਮ ਵਿਚ, ਸਤਿਗੁਰੂ ਦੇ ਸਰੂਪ ਗੁਰੂ ਗ੍ਰੰਥ ਸਾਹਿਬ ਵਿਚ, ਸਤਿਗੁਰ ਦੀ ਦੇਹ ਦਰਬਾਰ ਸਾਹਿਬ ਵਿਚ ਤੇ ਸਤਿਗੁਰ ਦੇ ਵਿੱਦਤ ਰੂਪ ਪੰਥ ਖਾਲਸੇ ਵਿਚ ਹੈ; ਨਾਮ ਰਸੀਏ, ਨਾਮ ਪ੍ਰੇਮੀ ਗੁਰਮੁਖਾਂ ਦੇ ਸਤਿਸੰਗ, ਸ਼ਰਧਾ ਤੇ ਪਿਆਰ ਵਿਚ ਹੈ; ਜਿਨ੍ਹਾਂ ਵਿਚ ਸਤਿਗੁਰ ਦੀ ਜਯੋਤਿ ਵਿਆਪਕ ਹੈ। ਸਿੱਖਾਂ ਦੇ ਕੰਮ ਸਾਰਨ ਲਈ ਸਤਿਗੁਰ ਦਾ ਅਕਾਲੀ ਬੇੜਾ ਅਰਸ਼ਾਂ ਦੇ ਕਾਰਜ ਸਾਰ ਰਿਹਾ ਤੁਸਾਂ ਅੱਜ ਪ੍ਰਤੱਖ ਡਿੱਠਾ ਹੈ, ਤੇ ਹਰ ਔਕੜ ਸਮੇਂ ਸਿਦਕ ਵਾਲੇ, ਨਾਮ ਵਾਲੇ, ਧਿਆਨ ਵਾਲੇ ਸਿੱਖ ਸਦਾ ਅਰਦਾਸ ਕਰਿਆ ਕਰਨਗੇ ਕਿ ਗੁਰੂ 'ਸਭ ਥਾਂਈਂ ਹੋਹਿ ਸਹਾਇ' ਹੈ। ਹਾਂ ਅੱਜ ਦਾ ਜੁੜਿਆ ਪੰਥ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਅਸੀਸ ਦੇਂਦਾ ਹੈ ਕਿ ਨਾਮ ਰੰਗ ਤੇ ਸਿਦਕ ਸੁਰੰਗ ਵਿਚ ਵੱਸ ਕੇ ਗੁਰੂ ਸਦਾ ਅੰਗ ਸੰਗ ਪਾਓਗੇ। ਗੁਰੂ ਤੁਸਾਡਾ ਤੁਸੀਂ ਗੁਰੂ ਦੇ ਹੋਵੋਗੇ, ਸਮਾਂ ਨਿਰਬਲ ਹੈ ਕਿ ਵਿੱਥ ਪਾ ਸਕੇ। ਜਿਕੂੰ ਡਿੱਠਾ ਸਤਿਗੁਰੂ ਸਾਡਾ ਸੀ ਜਿਕੂੰ ਅੱਜ ਅਣਦਿਸਦਾ ਸਤਿਗੁਰ ਸਾਡਾ ਹੈ; ਤੀਕੂੰ ਅਣਡਿੱਠਾ ਸਤਿਗੁਰ ਤੁਸਾਡਾ ਹੋਵੇਗਾ, ਤੁਸੀਂ ਗੁਰੂ ਦੇ, ਗੁਰੂ ਤੁਸਾਡਾ, ਪਰ 'ਨਾਮ ਤੇ ਸਿਦਕ' ਵਿਚ ਵੱਸਣਾ। 'ਨਾਮ ਰਸ' ਵਿਚ ਆਏ ਤੁਸੀਂ ਬ੍ਰਹਮੰਡ ਦੀ 'ਪ੍ਰੀਤ ਤਾਰ' ਵਿਚ ਪ੍ਰੋਤੇ ਜਾਂਦੇ ਹੋ। ਨਾਮ ਤੋਂ ਵਿਸਾਰਾ ਕਦੇ ਨਹੀਂ ਕਰਨਾ ਤੇ 'ਨਾਮ ਰਸੀਏ' ਦੇ ਸਤਿਸੰਗ ਨੂੰ ਮੁੱਖ ਧਰਮ ਸਮਝਣਾ। ਗੁਰਮੁਖ ਯਾ ਸੰਤ, ਹਰੀਜਨ ਯਾ ਜਨ; ਸਾਧੂ ਯਾ ਭਗਤ, ਪ੍ਰੀਤ ਤਾਰ ਪ੍ਰੋਤਾ; ਨਾਮ ਰਸੀਆ ਆਪ ਜਪਦਾ ਹੈ ਤੇ ਸੰਗਤ ਨੂੰ ਜਪਾਉਣ ਦਾ ਸਹਾਇਕ ਹੈ। ਇਹ ਸਤਿਸੰਗ ਸਦਾ ਸੁਖਦਾਈ ਹੈ। ਫਿਲਸਫਾ* ਸਾਡੇ ਵਿਚ ਭਗਤੀ (ਪ੍ਰਾਪਤੀ) ਦੇ ਤਾਬਿਅ ਹੋਵੇਗਾ, ਅਰ ਇਤਿਹਾਸ ਵਡਿਆਂ ਦੇ ਮਨੁੱਖੀ ਪ੍ਰਸੰਗ ਦੱਸਣ ਵਿਚ ਗੁਰਬਾਣੀ ਦੇ ਕੀਰਤਨਦੇ ਤਾਬਿਆ ਰੱਖਿਆ

*ਫਿਲਸਫਾ ਯਾ ਗਿਆਨ ਨਾਮ ਹੈ ਜਾਨਣ ਦਾ, ਤ੍ਰਗਤੀ ਨਾਮ ਹੈ ਪ੍ਰਾਪਤ ਕਰ ਲੈਣ ਦਾ। ਪ੍ਰਾਪਤੀ ਜਾਣਨੇ ਨਾਲੋਂ ਉੱਚੀ ਹੈ।

ਜਾਵੇਗਾ* ਗੁਜ਼ਾਨ ਤੇ ਇਤਿਹਾਸ ਅਸਾਂ ਵਾਹਿਗੁਰੂ ਪ੍ਰੇਮ ਦੇ ਸਹਾਇਕ ਰੱਖਣੇ ਹਨ। ਇਨ੍ਹਾਂ ਨੂੰ ਛੱਡਣਾ ਨਹੀਂ ਇਨ੍ਹਾਂ ਤੇ ਵਾਹਿਗੁਰੂ ਪ੍ਰੇਮੀ† ਹਾਵੀ ਰਹੇਗਾ। ਇਹ ਪ੍ਰੇਮਤੇ ਹਾਵੀਹੋਕੇ ਸਾਨੂੰ ਨਿਸ਼ਪ੍ਰੇਮ ਨਾ ਕਰਨ।"

ਪੰਜਵਾਂ ਗੁਰਮਤਾ ਇਹ ਸੀ ਕਿ ਪੰਥ ਗੁਰਾਂ ਦੇ ਅਵਤਾਰ ਤੇ ਜੋਤੀ ਜੋਤਿ ਦੇ ਗੁਰਪੁਰਬ ਇਕ ਤਰੀਕੇ ਇਕੋ ਮੰਗਲ ਨਾਲ ਮਨਾਵੇ। ਸਤਿਗੁਰ ਦਾ ਪ੍ਰਕਾਸ਼ ਤੇ ਅੰਤਰ ਧਿਆਨ ਸਾਡੇ ਲਈ ਦੋਵੇਂ ਪ੍ਰੀਤਮ ਪਿਆਰੇ ਦੀਆਂ ਯਾਦਗਾਰਾਂ, ਅਨੰਦ ਦੀਆਂ ਨਿਸ਼ਾ-ਨੀਆਂ, ਉਤਸ਼ਾਹ ਤੇ ਉਮਾਹ ਭਰੀਆਂ ਚੜ੍ਹਦੀਆਂ ਕਲਾਂ ਦੀਆਂ ਦਾਤੀਆਂ ਹਨ।"

ਇਨ੍ਹਾਂ ਵਾਕਾਂ ਪਰ ਜੈਕਾਰੇ ਗੱਜੇ, ਸੁਹਾਗਣ, ਸਦਾ ਸੁਹਾਗਣ ਪੰਥ ਵਿਚੋਂ ਸ਼ੋਕ ਭੱਜ ਗਿਆ, ਸ਼ਦੀ-ਆਨੇ ਵੱਜੇ, ਜੋ ਸ਼ਦੀਆਨੇ ਪਟਨੇ ਵਿਚ ੪੨ ਕੁ ਵਰ੍ਹੇ ਹੋਏ ਵੱਜੇ ਸਨ, ਜੋ ਸ਼ਦੀਆਨੇ ਅਰਸ਼ਾਂ ਵਿਚ ਵੱਜਦੇ ਸੁਣੇ ਸਨ, ਜੋ ਸ਼ਦੀਆਨੇ ਅੱਜ ਅਬਚਲਾ ਨਗਰ ਵੱਜੇ।

ਕੜਾਹ ਪ੍ਰਸ਼ਾਦ ਦੀਆਂਦੇਗਾਂ ਤਿਆਰ ਹੋਈਆਂ। ਸੰਤੋਖ ਸਿੰਘ, ਗੁਰੂ ਪਿਆਰਾ ਸੰਤੋਖ ਸਿੰਘ, ਸਾਨੂੰ ਵਰ ਦਾਨ ਦਿਵਾਉਣ ਵਾਲਾ ਸੰਤੋਖ ਸਿੰਘ, ਸਤਿ-ਗੁਰ ਦੇ ਹੁਕਮ ਮੂਜਬ ਅਬਚਲਾ ਨਗਰ ਵਿਚ ਪਹਿਲਾ ਲੰਗਰ ਚਲਾਉਣ ਵਾਲਾ ਸਿੰਘ ਹੋਇਆ! ਇਹ ਸੱਜਣ–ਗੁਰੂ ਨਹੀਂ, ਪਰ–ਪੰਥ ਦਾ ਪਹਿਲਾ ਜਥੇਦਾਰ ਹੋਇਆ ਜੋ ਉਸੇ ਪੰਥ ਨੇ ਥਾਪਿਆ। ਇਸ ਦਾ ਸਨਮਾਨ ਅਤਿ ਦਾ ਸੀ, ਇਹ ਅੰਮ੍ਰਿਤ ਛਕਾਉਂਦਾ, ਨਾਮ ਸਿਮਰਨ ਦਾ ਸਹਾਈ ਹੁੰਦਾ, ਸੁਤਿਸੰਗ ਦਾ ਰੰਗ ਲਾਉਂਦਾ ਸੀ। ਇਸ ਨੂੰ ਗੁਰਮੁਖ ਤੇ ਮਹਾਂ ਪੁਰਖ ਤੇ ਸੰਤ ਸਮਝਿਆ ਜਾਂਦਾ ਸੀ। ਪਰ ਇਹ ਰਿਹਾ ਗੁਰੂ ਕਾ ਸਿਖ ਤੇ ਅਬਚਲਾ ਨਗਰ ਵਿਚ ਪਹਿਲਾ ਜਥੇਦਾਰ। ਲੰਗਰਦਾ ਆਰੰਭ ਆਪ ਨੇ ਪਹਿਲੀ ਇਸ ਖੁਸ਼ੀ ਵਿਚ ਕੜਾਹ ਪ੍ਰਸ਼ਾਦ ਦੀ ਦੇਗ ਚੜ੍ਹਾਕੇ ਕੀਤਾ:–ਕਿ ਸਤਿਗੁਰ ਸਾਡਾ ਸਤਿਗੁਰ ਹੈ, ਅਰਸ਼ਾਂ ਕੁਰਸ਼ਾਂ, ਮਕਾਨੀਆਂ, ਲਾਮਕਾਨੀਆਂ, ਦੇਸ਼ ਅਦੇਸ਼, ਕਾਲ ਅਕਾਲ ਸਭ ਦਾ ਸਦਾ ਗੁਰੂ ਹੈ।

'ਸਤਿਗੁਰ ਜਾਗਤਾ ਹੈ ਦੇਉ ॥'

ਅਰ ਜਿਕੂੰ ੧੭੨੩ ਤੋਂ ੧੭੬੫ ਤੱਕ ਪੰਥ ਨੂੰ ਪਿਆਰ ਕਰਨ ਵਾਲਾ, ਗਰੀਬ ਨਿਵਾਜਣ ਵਾਲਾ ਆਪਾ ਵਾਰਕੇ ਤਾਰਨਵਾਲਾ, ਵਾਹਿਗੁਰੂ ਦਰਸਾਉਣ ਵਾਲਾ, ਲੜ ਲਾਉਣ ਵਾਲਾ ਤੇ ਤੋੜ ਪਹੁੰਚਾਉਣ ਵਾਲਾ ਸਤਿਗੁਰ ਸੀ, ਇਸੇ ਤਰ੍ਹਾਂ ਹੀ ਹੁਣ ਬੀ ਸਾਡਾ ਸਤਿਗੁਰੂ ਹੈ; ਸਦਾ ਸੀ; ਸਦਾ ਹੈ, ਸਦਾ ਸਤਿਗੁਰ ਹੋਵੇਗਾ। ਸਦਾ:–

ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥ ੧ ॥ ਸੇਵਕ ਕਉ ਨਿਕਟੀ ਹੋਇ ਦਿਖਾਵੈ ॥ [ਆਸਾ ਮਹਲਾ ੫

ਅਪਨੇ ਦਾਸ ਕਉ ਦੇਇ ਵਡਾਈ ॥ ਅਪਨੇ ਸੇਵਕ ਕਉ ਨਾਮੁ ਜਪਾਈ ॥ [ਸੁਖਮਨੀ ਸਾਹਿਬ

ਅਾਂ ਸਦਾ ਐਉਂ ਸਿਦਕ ਧਾਰਾਂਗੇ ਤੇ ਸਿਮਰਾਂਗੇ:—

ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ ॥ [ਆਸਾ ਮਹਲਾ ੫

ਹੁਣ ਇਹ ਅਬਚਲਾ ਨਗਰ ਦਾ ਝਾਕਾ ਲੋਪ ਹੋ ਗਿਆ। ਪਰ ਸੋਝੀ ਦੇ ਗਿਆ ਕਿ ਜਨਮ ਮਰਨ ਗੁਰੂ ਲਈ ਕੋਈ ਸ਼ੈ ਨਹੀਂ। ਜਿੱਕੂੰ ਸੂਰਜ ਨੂੰ ਸਵੇਰ ਸੰਝ ਕੋਈ ਸ਼ੈ ਨਹੀਂ, ਉਦੇ ਅਸਤ ਕੋਈ ਸ਼ੈ ਨਹੀਂ, ਉਹ ਸਦਾ ਇਕ ਰਸ ਅਕਾਸ਼ਾਂ ਵਿਚ ਚਮਕਦਾ ਹੈ ਤੇ ਫੇਰ ਪ੍ਰਿਥਵੀ ਵਿਚ ਪ੍ਰਾਣੀ ਮਾਤ੍ਰ ਨਾਲ ਅੰਗ ਸੰਗ ਹੈ, ਤਿਵੇਂ ਸਤਿਗੁਰ ਅਰਸ਼ਾਂ ਦਾ ਅਸਲੀ ਸੂਰਜ ਸਦਾ ਚਮਕਦਾ ਹੈ, ਫੇਰ ਸਾਡੇ ਨਾਲ, ਸਦਾ ਅੰਗ ਸੰਗ ਹੈ। ਧੰਨ ਅਰਸ਼ੀ ਪ੍ਰੀਤਮ, ਜੋ ਹਰ ਸਮੇਂ ਪ੍ਰਤਿਪਾਲਦਾ, ਸ਼ਰਨ ਲਾਉਂਦਾ ਤੇ ਤਾਰਦਾ ਹੈ।

"ਸਭਿ ਥਾਈ ਹੋਹਿ ਸਹਾਇ ॥"

*ਕੀਰਤਨ ਰੂਪ ਅਰੂਪ ਗੁਰੂ ਦੇ ਦੋਹਾਂ ਰੰਗਾਂ ਵਿਚ ਗੁਰੂ ਨਾਲ ਮੇਲਦਾ ਹੈ, ਇਤਿਹਾਸ ਕੇਵਲ ਰੂਪਧਾਰੀ ਗੁਰੂ ਦੀ ਯਾਦ ਤੇ ਉਸ ਦੇ ਕੰਮਾਂ ਦੀ ਯਾਦ ਵਲ ਰੁਖ ਕਰਾਉਂਦਾ ਹੈ।

†ਨਾਮ-ਲਿਵ-ਪ੍ਰਾਪਤੀ।

# ਗੁਰ ਜਯੋਤਿ— ਕਲਗੀਧਰ ਮਹਾਰਾਜ— ਕਿੱਥੇ ਗਏ* !

ਸੂਚਨਾ—'ਗੁਰ ਨਾਨਕ ਦੇਵ ਗੋਬਿੰਦ ਰੂਪ' ਤੇ 'ਵਹ ਪ੍ਰਗਟਿਓ ਪੁਰਖ ਭਗਵੰਤ ਰੂਪ' ਦੇ ਗੁਰ ਵਾਕ ਤੇ ਭਗਤ ਵਾਕਾਂ ਅਨੁਸਾਰ ਸਤਿਗੁਰ ਜੀ ਦਾ ਅਵਤਾਰ ਲੈਣਾ ਤੇ ਜੋਤੀ ਜੋਤਿ ਰਲਣਾ ਇਕੋ ਕ੍ਰਿਸ਼ਮੇ ਹਨ, ਇਲਾਹੀ ਪ੍ਰੇਮ ਦੇ : ਜਿਵੇਂ 'ਅਵਤਾਰ' ਤੇ ਅਸੀਂ ਖੁਸ਼ੀ ਕਰਦੇ ਹਾਂ, ਤਿਵੇਂ 'ਜਯੋਤੀ ਜੋਤਿ' ਬੀ ਉਸੇ ਤਰ੍ਹਾਂ ਦੇ ਖੁਸ਼ੀ ਦੇਣਹਾਰ ਇਕ ਕੌਤਕ ਸਮਝਣਾ ਚਾਹੀਏ। ਇਸ ਅਸੂਲ ਮੂਜਬ ਸਾਹਿਬਾਂ ਦੇ 'ਜਯੋਤੀ ਜੋਤਿ' ਸਮੇਂ ਦਾ ਇਸ ਦੀਸਣਹਾਰ ਚੁੰਧਿਆਉਣ ਵਾਲੇ ਪਰਦੇ ਦੇ ਓਹਲੇ ਜੋ ਕੌਤਕ ਵਰਤਿਆ, ਉਸ ਨੂੰ ਮਾਨੁੱਖੀ ਬੋਲੀ ਤੇ ਕਾਵ੍ਯ ਰਸ ਵਿਚ ਅੰਕਤ ਕਰਨ ਦੀ ਇਕ ਸੂਰਤੀ ਇਹ ਹੈ:

'ਜਗਤ-ਜਾਤਰਾ' ਕਲਗੀਧਰ ਦੀ ਜਦ ਮੁੱਕੀ ਸੀ ਪਜਾਰੀ
ਕੁਦਰਤ ਨੇ ਤੱਤਾਂ ਤੋਂ ਪੁੱਛਿਆ— "ਹੈ ਵਜੂਦ ਇਹ ਭਾਰੀ,
"ਕੌਣ ਤੁਸਾਂ 'ਚੋਂ ਕਰੇ ਸੰਭਾਲਨ ਪੈਗੰਬਰ ਤੇ ਜੋਧਾ,
"ਕਵੀ ਸ਼ਿਰੋਮਣਿ, ਰਸਿਕ ਰਸਾਂ ਦਾ ਗੁਣ ਸਪੰਨ ਉਪਕਾਰੀ?"

ਹੱਥ ਧਰੇ ਕੰਨਾ ਤੇ ਧਰਤੀ:— "ਮੈਂ ਭਾਰੀ ਤੇ ਮੈਲੀ,
"ਏ 'ਨਾਪਾ ਵਲਵਲਿਆਂ ਵਾਲਾ' ਮੈਂ ਨਾ ਸਕਾਂ ਸੰਭਾਰੀ।"

ਅੱਗ ਕਹੇ:—"ਮੈਂ ਧੂੰਏਂ ਵਾਲੀ, ਤੱਤੀ ਸਾੜਨਹਾਰੀ
"ਚਰਨਾਟਾਂ ਦੇ 'ਜਯੋਤ-ਮੰਡਲ' ਨੂੰ ਛੂਹ ਨਾ ਸਕਾਂ ਨਿਕਾਰੀ।"

ਨੀਰ ਕਹੇ:—"ਮੈਂ ਠੰਢਾ ਤੱਤਾ, ਛਿਨ ਸੁਥਰਾ, ਛਿਨ ਭਰਿਆ‡,
"'ਨੂਰ ਇਲਾਹੀ ਦਾ ਏ ਬੁੱਕਾ[]' ਮੈਂ ਸਾਂਭਣ ਤੋਂ ਆਰੀ।"

ਪੌਣ ਕਹੇ:—"ਮੈਂ ਖੇਡਾਂ ਘੱਟੇ, ਟਿਕਣ ਨ ਕਿਧਰੇ ਵਾਲੀ,
"'ਰਸ-ਕਿਰਨਾਂ ਦਾ ਏਹ ਅਲਾਂਬਾ' ਕਿੱਥੇ ਧਰਾਂ ਲੁਕਾ ਰੀ?"

ਕਹੇ ਅਕਾਸ਼:—"ਸ਼ੂੰਨ ਮੈਂ ਸਾਰਾ ਇਹ ਹੈ ਹੋਂਦ ਇਲਾਹੀ,
"ਰੂਪ; ਅਰੂਪ ਰਸਾਲ, ਵਿਰਾਗੀ, ਮੈਂ ਨਾ ਸਕਾਂ ਸਮਾ ਰੀ!"

ਤਦੋਂ ਬ੍ਰਹਮ ਤੋਂ ਨਾਦ ਉਤਰਿਆ, ਉਸ ਨੇ ਸਿਰ ਤੇ ਚਾਯਾ:—
"ਬ੍ਰਹਮ ਰੂਪ ਹੈ ਹਸਤੀ ਤੇਰੀ, ਚਲ ਅਪਣੇ ਘਰ ਵਾਰੀ!"

---

*ਇਹ ਗੀਤ ੨੭ ਪੋਹ ਸੰ: ਗੁ: ਨਾ: ੪੬੦ (੧੦ ਜਨਵਰੀ ੧੯੨੯) ਦੇ ਗੁਰਪੁਰਬ ਸਪਤਮੀ ਦੇ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਿਆ ਸੀ। †ਮਿਤ੍ਰ ਪੈਝੈ ਮਿਤ੍ਰੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ ॥ ਤੁਸੀ ਵੀਚਾਰਿ ਦੇਖਹੁ ਪੂਤ ਭਾਈ ਹਰਿ ਸਤਿਗੁਰੂ ਪੈਨਾਵਏ ॥ ‡ਮੈਲਾ। []ਘਰ।

ਸੂਚਨਾ—ਸ੍ਰੀ ਗੁਰੂ ਜੀ ਦੇ ਕਈ ਇਕ ਕਵਿਤਾ ਜੋ ਗੁਰੂ ਜੀ ਦੇ ਸਮੇਂ ਹੋਏ ਤੇ ਕਿਵੇਂ ਕਿਵੇਂ ਉਹਨਾਂ ਦੇ ਦਆਰੇ ਯਾ ਗੁੰਜਾਰੇ ਉਹਨਾਂ ਦੇ ਜੀਵਨ ਬਾਬਤ, ਪਿਛਲੇ ਵਰਿਹਾਂ ਵਿਚ ਅੱਡ ਅੱਡ ਸਮਿਆਂ ਤੇ ਅੰਕਿਤ ਹੁੰਦੇ, ਛਪਦੇ ਤੇ ਪ੍ਰਚਾਰ ਪਾਉਂਦੇ ਰਹੇ ਹਨ, ਉਹ ਟਕ ਪਗ ਸਾਰੇ ਇਸ ਸੰਚਯ ਵਿਚ ਪਿਛੇ ਆ ਚੁਕੇ ਹਨ। ਹੁਣ ਇਸ ਬਾਰੇ ਸ੍ਰੀ ਗੁਰੂ ਜੀ ਦੇ ਸ੍ਰੁਤ ਸ੍ਵੈਤੇਜ ਤੇ ਸ੍ਵਤੇ ਪ੍ਰਕਾਸ਼ ਪ੍ਰਭਾਵ, ਸ਼ੁਭ ਗੁਣ ਕੀਰਤ ਕਰਨੀਆਂ, ਕਮਾਲਾਂ ਤੇ ਖੂਬੀਆਂ ਸੰਬੰਧੀ ਜੋ ਖਿਆਲ ਫੁਰਦੇ ਰਹੇ ਲਿਖੀਂਦੇ ਰਹੇ, ਅਗਲੇ ਪੰਨਿਆਂ ਵਿਚ ਆਉਣਗੇ: —

( ਅ )

# ਪ੍ਰਭਾਵਸ਼ਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ

## ਕੀਰਤਿ ਕਰਨੀਆਂ, ਕਮਾਲ ਅਤੇ ਆਦਰਸ਼ ।

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੯੬. ਕਲਗੀਆ ਵਾਲੇ ਦੇ ਕਮਾਲ*

"ਵਹ ਪ੍ਰਗਟਿਓ ਮਰਦ ਅਗੰਮੜਾ ਵਰਿਯਾਮ ਅਕੇਲਾ ॥"

ਜੀ ਹਾਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਮਾਲ ਉਪਰ ਇਕ ਵਿਦਵਾਨ, ਪੰਡਤ ਤੇ ਕਵੀ ਆਖਦਾ ਹੈ:—

"ਵਹ ਪ੍ਰਗਟਿਓ ਮਰਦ ਅਗੰਮੜਾ
ਵਰਿਯਾਮ ਅਕੇਲਾ† ॥"

ਉਹ ਪ੍ਰਗਟ ਹੋਇਆ ਹੈ ਜੋ ਪੂਰਾ ਮਰਦ ਹੈ, ਜਿਸ ਦੀ ਗਤੀ ਨੂੰ ਸਮਝਣਾ ਕਠਨ ਹੈ, ਜੋ ਐਸੇ ਦਰਜੇ ਦਾ ਵਰਿਆਮ ਹੈ ਕਿ ਜਿੱਥੇ ਇੱਕੋ ਉਹ ਪੁੱਜਾ ਹੈ, ਉਹ ਆਪ ਇਕੱਲਾ ਉਸ ਦਰਜੇ ਦਾ ਵਰਿਆਮ ਹੈ।

ਇਕ ਦੂਸਰੇ ਫਾਰਸੀ ਤੇ ਅਰਬੀ ਜ਼ੁਬਾਨ ਦੇ ਫਾਜ਼ਲ ਅਰ ਕਵੀ ਅੱਖੀਂ ਦੇਖਦੇ ਤੇ ਉਸ 'ਵਰਿਆਮ ਇਕੇਲਾ' ਦੀ ਸ਼ਾਨ ਵਿਚ ਆਖਦੇ ਹਨ:—

ਤਵੱਕਲ ਉਲ ਮਤਵੱਕਲੂਨ।
ਕਮਾਲ ਉਲ ਮੁਕਲਮੂਨ‡।

ਅਰਥਾਤ—ਪਰਮੇਸ਼ੁਰ ਤੇ ਭਰੋਸੇ ਵਾਲਿਆਂ ਦਾ ਤਕੀਆ ਕਲਗੀਆਂ ਵਾਲਾ ਹੈ ਅਰ ਕਾਮਲਾਂ ਨੂੰ ਕਮਾਲ ਆਪ ਤੋਂ ਪ੍ਰਾਪਤ ਹੋਇਆ ਹੈ।

ਤੇ ਉਸ ਦਾਤੇ ਵਿਚ ਕਮਾਲਾਂ ਦਾ ਕਮਾਲ ਦੇਖ ਕੇ ਦੁਆ ਕਰਦੇ ਹਨ:

ਲਾਲ ਰਾ ਸਰ ਬਪਾਇ ਸ਼ਾਂ ਬਾਦਾ।
ਸਰ ਖੁਸ਼ ਅੰਦਰ ਸਨਾਇ ਸ਼ਾਂ ਬਾਦਾ‡।

ਅਰਥ—ਨੰਦ ਲਾਲ ਦਾ ਸਿਰ ਉਸ (ਕਮਾਲ) ਦੇ ਪੈਰਾਂ ਵਿਚ ਰਹੇ ਤੇ ਸਿਰ ਉਸਦੀ ਸਿਫਤਸਲਾਹ ਵਿਚ ਪ੍ਰਸੰਨ ਰਹੇ। ਫਿਰ ਕਹਿੰਦੇ ਹਨ:—

ਬਰਤਰ ਅਜ਼ ਹਰ ਕਦਰ ਗੁਰ ਗੋਬਿੰਦ ਸਿੰਘ।
ਜਾਵਿਦਾਨੀ ਸਦਰ ਗੁਰ ਗੋਬਿੰਦ ਸਿੰਘ।
ਸ਼ਾਮਲਉਸ਼ੱਫ਼ਾਕ ਗੁਰ ਗੋਬਿੰਦ ਸਿੰਘ।
ਕਾਮਲੇ ਇਖ਼ਲਾਕ ਗੁਰ ਗੋਬਿੰਦ ਸਿੰਘ()।

ਅਰਥਾਤ—ਬਹੁਤ ਉੱਚਾ ਹੈ ਹਰ ਅੰਦਾਜ਼ੇ ਤੋਂ ਗੁਰੂ ਗੋਬਿੰਦ ਸਿੰਘ, ਸਦਾ ਦਾ ਪ੍ਰਧਾਨ ਗੁਰੂ ਗੋਬਿੰਦ ਸਿੰਘ, ਨਿਹਾਇਤ ਪਿਆਰ ਵਾਲੇ ਗੁਰੂ ਗੋਬਿੰਦ ਸਿੰਘ। ਪੂਰਾ ਇਖ਼ਲਾਕ (ਸਦਾਚਾਰੀ) ਵਾਲਾ ਗੁਰੂ ਗੋਬਿੰਦ ਸਿੰਘ।

ਬਰ ਦੋ ਆਲਮ ਦਸਤਿ ਗੁਰ ਗੋਬਿੰਦ ਸਿੰਘ।
ਜੁਮਲਾ ਉਲਵੀ ਪਸਤ ਗੁਰ ਗੋਬਿੰਦ ਸਿੰਘ()।

ਅਰਥਾਤ—ਉੱਪਰ ਦੋ ਜਹਾਨਾ ਦੇ ਹੱਥ ਗੁਰੂ ਗੋਬਿੰਦ ਸਿੰਘ ਜੀ ਦਾ, ਸਮੂਹ ਉੱਚੇ ਨੀਵੇਂ ਹਨ ਗੁਰੂ ਗੋਬਿੰਦ ਸਿੰਘ ਜੀ ਅੱਗੇ।

ਪੁਨਾ:—ਕਮਾਲ-ਉਲ ਕਮਾਲਾਤੋ ਫ਼ਰੁੱਖਸ਼ਯਮ,
ਤਮੀਮੁਲ ਫਜ਼ਾਲਾਤੋ ਵਾਫ਼ਰ ਨਿਅੱਮ[]।

ਅਰਥ—ਗੁਰੂ ਗੋਬਿੰਦ ਸਿੰਘ ਕਮਾਲਾਂ ਦਾ ਕਮਾਲ ਹੈ ਤੇ ਮੁਬਾਰਕ ਸੁਭਾਵ ਵਾਲਾ ਹੈ, ਸਾਰੀਆਂ ਬਜ਼ੁਰਗੀਆਂ ਦੀ ਪੂਰਣਤਾ ਹੈ ਤੇ ਬੇਹੱਦ ਨੇਕੀਆਂ ਵਾਲਾ ਹੈ। ਪੁਨਾ:—

ਚਿ ਅਰਜਨ ਚਿ ਭੀਮੇ ਚਿ ਰੁਸਤਮ ਚਿ ਸ਼ਾਮ।
ਚਿ ਅਸਫ਼ੰਦ ਯਾਰੋ ਚਿ ਲਛਮਨ ਚਿ ਰਾਮ[]।

ਅਰਥ—ਕੀਹ ਚੀਜ਼ ਹਨ ਅਰਜਨ, ਭੀਮ, ਰੁਸਤਮ, ਸ਼ਾਮ, ਅਸਫੰਦ ਯਾਰ, ਲਛਮਨ ਤੇ ਰਾਮ (ਵਰਗੇ ਬਹਾਦੁਰ) ਗੁਰੂ ਗੋਬਿੰਦ ਸਿੰਘ ਜੀ ਦੇ ਅੱਗੇ।

ਹਜ਼ਾਰਾਂ ਮਹੇਸ਼ੋ ਹਜ਼ਾਰਾਂ ਗਨੇਸ਼। ਬਪਾਯਸ਼ ਨਿਹ ਦਹ ਸਰੇ ਇਜਜ਼ ਖੇਸ਼। ਹਜ਼ਾਰਾਂ ਅਲੀ ਓ ਹਜ਼ਾਰਾਂ ਵਲੀ। ਬਪਾਯਸ ਨਿਹਾਦਹ ਸਰੇ ਸਰਵਰੀ[]।

ਅਰਥ ਹਜ਼ਾਰਾਂ ਸ਼ਿਵਾਂ ਤੇ ਗਣੇਸ਼ਾਂ ਨੇ ਨਿੰਮ

*ਇਹ ਲੇਖ ੨੫ ਪੋਹ ਸੰ: ਗੁ: ਨਾ: ਸਾ: ੪੪੭ (੬ ਜਨਵਰੀ ੧੯੧੬) ਗੁਰਪੁਰਬ ਸਪਤਮੀ ਦੇ ਖ਼ਾਲਸਾ ਸਮਾਚਾਰ ਵਿਚ ਪ੍ਰਕਾਸ਼ਿਆ ਸੀ।

†ਭਾਈ ਗੁਰਦਾਸ ਜੀ ਦੂਜੇ।

‡ਭਾਈ ਨੰਦ ਲਾਲ 'ਤੌਸੀਫ਼ੋ ਸਨਾ' ਵਿਚ।

()ਭਾਈ ਨੰਦ ਲਾਲ 'ਗੰਜ ਨਾਮੇ' ਵਿਚ।

[]ਭਾਈ ਨੰਦ ਲਾਲ 'ਜੋਤ ਬਿਗਾਸ' ਫਾਰਸੀ ਵਿਚੋਂ।

ਰਤਾ ਨਾਲ ਓਹਨਾਂ ਦੇ ਚਰਨੀ ਸਿਰ ਧਰਿਆ ਹੈ। (ਇਸੇ ਤਰ੍ਹਾਂ) ਹਜ਼ਾਰਾਂ ਔਲੀਆਂ (ਭਾਵ ਪੈਗੰਬਰਾਂ) ਤੇ ਵਲੀਆਂ (ਫਕੀਰਾਂ) ਨੇ ਸ਼ਰਨ [illegible] ਹੋਈ ਹੈ।

[ਕਮਾਲ ਜੀਉਂਦੇ ਜੀ ਮੰਨੇ [illegible]]

ਵਿਦਵਾਨਾਂ ਖੋਜ ਵਾਲਿਆਂ ਅੱਖੀਂ ਵੇਖਕੇ ਜਿਸ ਦੇ ਕਮਾਲਾਂ ਦਾ ਇਕਰਾਰ ਕੀਤਾ ਤੇ ਆਪਣੀਆ ਸਿੱਧੀਆਂ ਧੌਣਾਂ ਜਿਸ ਅੱਗੇ ਨਿਵਾਈਆਂ, ਉਸ ਪਿਆਰੇ ਪ੍ਰੀਤਮ ਸਾਹਿਬ ਕਮਾਲ ਕਲਗੀਆਂ ਵਾਲੇ ਦਾ ਵਜੂਦ ਓਹਨਾਂ ਨੇ ਸਭ ਤੋਂ ਉੱਚਾ ਪਾਇਆ ਤੇ ਇਸ ਉੱਚਤਾ ਦਾ ਇਕਰਾਰ ਕੀਤਾ। ਓਹਨਾਂ ਦਾ ਇਹ ਇਕਰਾਰ ਇਕ ਇਤਿਹਾਸਕ ਸਬੂਤ ਹੈ ਕਿ ਆਪਣੇ ਜੀਵਨ ਵਿਚ ਗੁਰੂ ਗੋਬਿੰਦ ਸਿੰਘ ਜੀ ਕਾਮਲਾਂ ਦੇ ਕਾਮਲ ਮੰਨੇ ਗਏ ਹਨ। ਇਉਂ ਨਹੀਂ, ਕਿ ਸਮੇਂ ਨੇ ਬੀਤ ਬੀਤ ਕੇ ਉਨ੍ਹਾਂ ਦੀ ਕੀਰਤੀ ਵਧਾਈ, ਪਰ ਇਉਂ ਕਿ ਆਪਣੇ ਸਮੇਂ ਵਿਚ ਹੀ ਓਹਨਾਂ ਦੇ ਕਮਾਲ ਸ਼ਿਖਰ ਦੇ ਕਮਾਲ ਮੰਨੇ ਗਏ ਅਰ ਕਮਾਲਾਂ ਨੇ ਆਕੇ ਉਨ੍ਹਾਂ ਦੇ ਦਰ ਤੇ ਸਿਜਦੇ ਕੀਤੇ।

{ ਗੁਰੂ ਨਾਨਕ ਤੇ ਦਸੋਂ ਗੁਰੂ ਜੀ }
{ ਇਕ ਜੋਤ, ਇਕ ਕਮਾਲ }

ਜੇ ਅਸੀਂ ਗੁਰੂ ਨਾਨਕ ਦੇਵ ਜੀ ਵੱਲ ਦੇਖੀਏ। ਜਿਨ੍ਹਾਂ ਨੇ ਕੁੱਲ ਸੰਸਾਰ ਦੇ ਵੱਡਿਆਂ ਤੋਂ ਉਚੇਰੇ ਕਮਾਲ ਕੀਤੇ* ਤਾਂ ਅਸੀਂ ਗੁਰ ਨਾਨਕ ਵਿਚ ਇਨਸਾਨੀ ਰੱਬੀ ਕਮਾਲ ਉਹਨਾਂ ਦੇ ਆਪਣੇ 'ਇਖਲਾਕੀ ਤੇ ਰੂਹਾਨੀ ਜੀਵਨ ਵਿਚ' ਤੇ 'ਇਹ ਜੀਵਨ ਹੋਰਨਾਂ ਵਿਚ ਪੈਦਾ ਕਰਨ ਵਿਚ' ਸਭ ਤੋਂ ਉੱਚੇ ਦੇਖ ਚੁਕੇ ਹਾਂ। ਹਾਂ ਉਹਨਾਂ ਦੇ ਪਵਿੱਤਰ ਜੀਵਨ ਵਿਚ ਉਹਨਾਂ ਦੇ ਆਪਣੇ ਅੰਦਰਲੇ ਦੇ ਹਰ ਛਿਨ —ਲਗਾਤਾਰ ਅਨੰਤ ਵਿਚ ਲਗੇ ਰਹਿਣ ਵਿਚ ਅਰ ਦੂਸਰਿਆਂ ਦੇ ਦਿਲਾਂ ਨੂੰ ਇੱਕੁਰ ਲਾ ਦੇਣ ਵਿਚ ਪ੍ਰਤੱਖ ਚੋਟੀ ਦਾ ਕਮਾਲ ਅਸਾਂ ਦੇਖਿਆ। ਓਹਨਾਂ ਦਾ ਕਮਾਲ ਦਸੋ ਪਾਤਸ਼ਾਹੀਆਂ ਵਿਚ ਮੌਜੂਦ ਹੈ। ਹਰ ਪਾਤਸ਼ਾਹੀ ਨੇ ਇਸ 'ਲਗਾਤਾਰ ਅਨੰਤੀ ਲਗਾਉ' ਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੋਲੀ ਵਿਚ 'ਲਿਵ' ਨੂੰ ਉਸੀ ਤਰ੍ਹਾਂ ਕਮਾਇਆ ਉਸੀ ਤਰ੍ਹਾਂ ਦੂਸਰਿਆਂ ਵਿਚ ਲਗਾਕੇ ਪ੍ਰਤੱਖ ਦਿਖਾਇਆ, ਗੋਯਾ ਦਸੋਂ ਸਰੂਪ ਇਸ ਕਮਾਲਾਂ ਦੇ ਕਮਾਲ ਦੀਆਂ ਦਸ ਮੂਰਤਾਂ ਹਨ, ਜਿਨ੍ਹਾਂ ਵਿਚ ਸੀਹਤ ਇਕ ਹੈ, ਸੂਰਤ ਜੁਦਾ ਜੁਦਾ ਹੈ, ਜੋਤਿ ਇਕ ਹੈ, ਰੂਪ ਵਖ ਵਖ ਹਨ।

ਦਸ ਬਾਜੇ ਬਜਦੇ ਹਨ, ਬੀਨ, ਮੱਧਮ, ਸਾਰੰਗੀ, ਰਬਾਬ, ਸਰੰਦਾ, ਸਰੋਦਾ, ਤਾਊਸ, ਦਿਲਰੁਬਾ, ਅਸਰਾਜ਼, ਦੁਤਾਰਾ, ਸਾਰੇ ਆਸਾ ਰਾਗ ਦੀ ਇਕ ਤਰਜ਼ ਗਾਉਂ ਰਹੇ ਹਨ। ਹੁਣ ਦਸਾਂ ਵਿਚ ਤੁਸੀਂ ਇਕ ਯਕਰੰਗੀ ਵੇਖੋਗੇ ਅਰ ਫਿਰ ਆਪ ਨੂੰ ਦੱਸੇ ਵਾਜੇ ਆਪਣਾ ਜੁਦਾ ਜੁਦਾ ਸਰੂਪ ਭੀ ਦਿਖਾਲਣਗੇ। ਜਿੱਕੂੰ ਇਨ੍ਹਾਂ ਵਿਚ ਇਕ ਚੀਜ਼ ਦੇ ਵੱਜਣ ਦੀ ਇਕੋ ਸੁਰ ਤਾਲ ਲੈ ਵਿਚ ਯਕਰੰਗੀ ਹੈ ਤੇ ਫੇਰ ਸਰੂਪਾਂ ਦੀ ਬਹੁਰੰਗੀ ਹੈ, ਇਸ ਤਰ੍ਹਾਂ ਦਸਾਂ ਸਤਿਗੁਰਾਂ ਦੇ ਵਜੂਦ ਦੱਸੇ ਹਨ, ਪਰ ਕਮਾਲ ਇਕ ਹੈ; ਜੋਤਿ ਇਕ ਹੈ, ਤਾਰ, ਸੁਰ, ਲੈ, ਰਾਗ, ਧਾਰਨਾ ਇਕੋ ਹੈ। ਹਾਂ, ਇਸ ਖ਼ੂਬੀ ਨੂੰ, ਇਸ ਅਸਲੀਅਤ ਨੂੰ, ਅਰਥਾਤ ਇਸ ਲਗਾਤਾਰ ਲਗਨ ਨੂੰ, ਇਸ 'ਲਿਵ' ਨੂੰ ਦੂਸਰਿਆਂ ਦੇ ਅੰਦਰ ਲਗਾ ਦੇਣ ਦੇ ਕੰਮ ਵਿਚ, ਸਮੇਂ ਅਨੁਸਾਰ ਮੁਸ਼ਕਲਾਂ ਹੱਲ ਕਰਨ ਵਿਚ ਹੋਰ ਹੋਰ ਕਮਾਲਾਂ ਦੀ ਲੋੜ ਪੈਂਦੀ ਰਹੀ, ਜਿਸ ਵਿਚ ਦਸੋਂ ਸਤਿਗੁਰੂ ਕਮਾਲ ਦਿਖਾਉਂਦੇ ਰਹੇ। ਦਸਾਂ ਦਾ ਕਮਾਲ ਇਹ ਹੈ ਕਿ 'ਨਾਨਕ ਕਮਾਲ' ਵਿਚ 'ਨਾਨਕ' ਵਰਗੇ ਗੁਰੂ ਹੋ ਕੇ ਵਰਤੇ, ਕੋਈ ਫਰਕ ਨਹੀਂ ਪਿਆ। ਫਿਰ ਸਮੇਂ ਸਮੇਂ ਦੀ ਲੋੜ ਤੇ ਮੁਸ਼ਕਲਾਂ ਵਿਚ ਇਸ ਕਮਾਲ ਨੂੰ ਕਾਇਮ ਰੱਖਣ ਤੇ ਪ੍ਰਚਾਰਣ ਵਿਚ ਇਨ੍ਹਾਂ ਲੋੜਾਂ ਤੇ ਮੁਸ਼ਕਲਾਂ ਦੇ ਹੱਲ ਕਰਨ ਵਿਚ ਆਪੋ ਆਪਣਾ ਕਮਾਲ ਕਰਦੇ ਰਹੇ।

{ ਅਰਸ਼ੀ ਵਿਦਯਾ, ਅਰਸ਼ੀ ਹੁਨਰ, }
{ ਅਰਸ਼ੀ ਕਾਰੀਗਰੀ. }

੧. ਫਿਲਸਫੇ ਦੇ ਨੁਕਤੇ ਤੋਂ ਇਸ 'ਲਿਵ' ਦੀ ਸਾਰੀ ਸਮਝ ਨੂੰ, ਇਸਦੇ 'ਅਰੂਪ, ਅਦੇਸ਼, ਅਕਾਲ, ਅਕਾਰਣ' ਪਾਰਲੇ ਸਿਰੇ ਦੇ ਅਨੁਭਵ ਤੋਂ ਲੈਕੇ ਸਾਡੇ ਦਿਲਾਂ ਤਕ ਇਸ ਸਿਰੇ ਵੱਲ ਇਸ ਦੇ ਸਰੂਪ 'ਦੇਸ਼, ਕਾਲ, ਕਾਰਣ ਵਾਲੇ ਮਨ' ਦੀ ਸਾਰੀ ਸਮਝ ਨੂੰ, ਜੋ ਪੂਰਨ ਰੂਪ ਵਿਚ ਦਸਾਂ ਹੀ ਸਤਿਗੁਰਾਂ ਵਿਚ ਸੀ, ਲਿਵ ਦੀ ਵਿਦਯਾ ਕਹਿਣਾ ਚਾਹੀਏ। ਅਸੀਂ ਇਸ ਨੂੰ 'ਅਰਸ਼ੀ ਵਿਦਯਾ' ਕਹਾਂਗੇ। ਇਹ ਵਿਦਯਾ

*ਦੇਖੋ 'ਸਭ ਤੇ ਵਡਾ ਸਤਿਗੁਰੂ ਨਾਨਕੁ' ਗੁਰ ਨਾਨਕ ਚਮਤਕਾਰ ਦਾ ਲੇਖ।

'ਕਰਤੇ' ਦੀ ('ਸਾਖੀ' ਦੀ 'ਅੰਦਰਲੇ' ਦੀ ਯਾ 'ਜਾਣਨਹਾਰ' 'ਦ੍ਰਿਸ਼ਟਾ' 'ਦੇਖਣਹਾਰ' ਦੀ) ਅਤੇ 'ਅਨੰਤ' ਜੀ ਦੀ ਵਿਦਯਾ ਹੈ। ਇਹ ਦ੍ਰਿਸ਼ਟਮਾਨ ਦਿੱਸਣ ਵਾਲੇ ਪਦਾਰਥਾਂ ਦੀ ਵਿਦਯਾ ਨਹੀਂ, ਪਰ ਦ੍ਰਿਸ਼ਟਮਾਨ ਨੂੰ ਦੇਖਣ ਵਾਲੇ 'ਦ੍ਰਿਸ਼ਟਾ' ਦੀ ਤੇ ਉਸ ਤੋਂ ਅਗੇ 'ਅਨੰਤ' ਦੀ।

੨. ਇਸ ਵਿਦਯਾ ਦੀ ਆਪਣੀ ਹਰ ਬਾਰੀਕੀ ਤੇ ਵਿਸਥਾਰ ਵਿਚ, ਕਮਾਲ ਦੇ ਦਰਜੇ ਦਾ ਸਤਿ-ਗੁਰੂ ਦੇ ਅੰਦਰ ਹੋਣਾ, ਅਰਥਾਤ ਇਸ ਲਗਾਤਾਰੀ ਲਗਾਉ ਦਾ 'ਇਸ ਅੰਦਰਲੇ ਦੇ ਹਰਦਮੀ ਝੁਕਾਉ ਤੇ ਲਗਨ' ਦਾ 'ਅਨੰਤ' ਵੱਲ ਸੱਚ ਮੁਚ ਪ੍ਰਾਪਤ ਤੇ ਵਰਤੋਂ ਵਿਚ ਆਇਆ 'ਰੁਖ਼ ਤੇ ਮੇਲ' ਦਾ ਯਾ ਐਉਂ ਕਹੋ ਕਿ 'ਵਾਹਿਗੁਰੂ' ਨਾਲ 'ਲਿਵ' ਦਾਂ ਸਤਿਗੁਰਾਂ ਦੇ ਅੰਦਰ ਕਮਾਲ ਰੂਪ ਵਿਚ ਹੋਣਾ ਇਹ ਦ੍ਰਿਸ਼ਟਾ ਪੱਖ ਦਾ ਸੂਖਮ ਹੁਨਰ ਹੈ, ਅਸੀਂ ਇਸ ਨੂੰ 'ਅਰਸ਼ੀ ਹੁਨਰ' ਕਹਾਂਗੇ।

੩. ਇਸ 'ਅਨੰਤ ਵਿਚ ਇਕ ਰਸ ਅਖੰਡ ਲਗਾਉ' ਨੂੰ ਦੂਸਰਿਆਂ ਦੇ ਅੰਦਰ ਲਾ ਦੇਣਾ ਅਰ-ਥਾਤ 'ਲਿਵ' ਦਾ 'ਲਿਵ ਹੀਨਾਂ' ਦੇ ਮਨ ਵਿਚ ਲਾ ਦੇਣਾ। ਤ੍ਰਿਸ਼ਨਾ ਨਾਲ ਮੈਲੇ ਦਿਲਾਂ ਦੇ ਤਖ਼ਤੇ ਧੋ ਸਿੱਟਣੇ ਤੇ ਉਹਨਾਂ ਉਤੇ ਰੱਬੀ ਮੂਰਤ ਖਿੱਚ ਦੇਣੀ ਤੇ ਉਸ ਰੱਬੀ ਮੂਰਤ ਵਿਚ ਅੰਦਰਲੇ ਦੀ ਮਗਨਤਾ ਕਰਾ ਦੇਣੀ, ਦ੍ਰਿਸ਼ਟਾ ਦੇ ਪੱਖ ਦੀ ਕਾਰੀਗਰੀ ਹੈ। ਅਸੀਂ ਇਸ ਨੂੰ 'ਅਰਸ਼ੀ ਕਾਰੀਗਰ' ਕਹਾਂਗੇ। ਦਸਾਂ ਹੀ ਸਤਿਗੁਰਾਂ ਨੇ ਇਸ ਉੱਪਰ ਕਹੀ (੧) 'ਅਰਸ਼ੀ ਵਿਦਯਾ', (੨) 'ਅਰਸ਼ੀ ਹੁਨਰ' ਤੇ (੩) 'ਅਰਸ਼ੀ ਕਾਰੀਗਰੀ' ਵਿਚ ਕਮਾਲ ਕੀਤਾ ਹੈ, ਅਰਥਾਤ ਓਹ ਜਾਣਦੇ ਸਨ, ਓਹ ਇਸ ਵਿਦਯਾ ਦੀ ਵਰਤੋਂ ਯਾ ਅਮਲ ਵਿਚ ਕਮਾਲ ਤੇ ਟਿਕੇ ਹੋਏ ਸਨ ਤੇ ਹੋਰਨਾਂ ਨੂੰ ਇਹ ਵਿਦਯਾ ਦਾਨ ਕਰਦੇ ਤੇ ਅਮਲ ਵਿਚ ਲਿਆਦੇਂਦੇ ਤੇ ਇਸ ਪਰ ਟਿਕਾਦੇਂਦੇ ਸਨ। ਵਿਦਯਾ, ਹੁਨਰ, ਕਾਰੀਗਰੀ, ਇਹ ਤਿੰਨੇ ਲਿਵ ਦੇ ਕਮਾਲ ਓਹਨਾਂਦੇ ਰੂਹਾਨੀ ਕਮਾਲ ਸਨ—ਰੱਬੀ ਕਮਾਲ ਸਨ।

ਰੂਹਾਨੀ ਜੀਵਨ ਤੋਂ ਹੇਠਾਂ ਇਖ਼ਲਾਕੀ ਜੀਵਨ ਹੈ। ਇਹ ਮਾਨੋਂ ਨੀਂਹ ਹੈ ਰੂਹਾਨੀਅਤ ਦੀ। ਇਸ ਦੀ ਗੁਜ਼ਾਤ ਸਤਿਗੁਰਾਂ ਵਿਚ ਕਮਾਲ ਦੀ ਸੀ, ਇਸ ਤੇ ਆਪਣਾ ਅਮਲ ਕਮਾਲ ਦਾ ਸੀ, ਤੇ ਦੂਸਰਿਆਂ ਵਿਚ ਇਸ ਦੀ ਗੁਜ਼ਾਤ ਤੇ ਅਮਲ ਦੀ ਜਾਚ ਪਾ ਦੇਣੀ ਇਹ ਵੀ ਕਮਾਲ ਦਾ ਗੁਣ ਆਪ ਵਿਚ ਸੀ। ਅਰਥਾਤ (੧) ਇਖ਼ਲਾਕੀ ਵਿਦਯਾ, (੨) ਆਪ ਇਖਲਾਕ ਵਿਚ ਆਦਰਸ਼ਕਜੀਵਨ ਬਸਰ ਕਰਨਾ ਤੇ (੩) ਦੂਸਰਿਆਂ ਦੇ ਇਖਲਾਕ ਨੂੰ ਸੁਧਾਰਨਾ, ਤਿੰਨੇ ਇਖ਼ਲਾਕੀ ਕਮਾਲ ਭੀ ਓਹਨਾਂ ਵਿਚ ਕਮਾਲ ਤੇ ਸਨ।

ਤਿੰਨੇ ਇਖ਼ਲਾਕੀ ਕਮਾਲ ਤੇ ਤਿੰਨੇ ਰੂਹਾਨੀ ਕਮਾਲ ਓਹਨਾਂ ਨੇ ਆਪਣੇ ਵਜੂਦ ਵਿਚ ਇਕੱਠੇ ਕਰ ਦਿਖਾਏ ਤੇ ਦੂਸਰਿਆਂ ਵਿਚ ਪਾਏ, ਇਹ ਓਹਨਾਂ ਵਿਚ ਚੋਟੀ ਦਾ ਕਮਾਲ, ਸਿਰ ਕਮਾਲਾਂ ਦੇ ਕਮਾਲ ਸੀ।

[ਰੂਹਾਨੀ ਜਿੰਦਗੀ]

ਇਖ਼ਲਾਕ ਦਾ ਕਮਾਲ ਇਨਸਾਨ ਲਈ ਕਾਫੀ ਨਹੀਂ, ਇਸ ਨਾਲ ਕੇਵਲ ਇਨਸਾਨੀ ਹਿੱਸਾ ਉੱਨਤ ਹੁੰਦਾ ਹੈ—ਅਕਲੀ ਹਿੱਸਾ ਉੱਚਾ ਹੁੰਦਾ ਹੈ, ਪਰ ਵਲਵਲੇ ਦਾ ਹਿੱਸਾ; ਉੱਚੇ ਤੇ ਸੂਖਮ ਵਲ-ਵਲਿਆਂ ਵਾਲੀ ਅੰਦਰਲੀ ਅਸਲੀਅਤ ਅਪੂਰਨ ਰਹਿ ਜਾਂਦੀ ਹੈ, ਉਸ ਨੂੰ ਉੱਨਤ ਕਰਨ ਲਈ ਰੂਹਾਨੀ ਕਮਾਲ ਦੀ ਲੋੜ ਹੈ। ਆਪੇ ਦਾ ਵਾਹਿਗੁਰੂ ਨਾਲ ਮੇਲ ਇਸ ਪੱਖ ਦਾ ਕੰਮ ਹੈ, ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੁਕ ਤੁਕ ਵਿਚ ਨਾਮ 'ਸਿਮਰਨ' ਤੇ 'ਯਾਦ' ਦੇ ਉਪਦੇਸ਼ ਹਨ, 'ਏਕਾਗ੍ਰਤਾ' ਤੇ 'ਖੇੜਾ' ਨਾਲ ਰਜ਼ਾ 'ਅਰਦਾਸ' 'ਕੀਰਤਨ' ਤੇ'ਬਾਣੀ'ਦੇ ਉਪਦੇਸ਼ਹਨ।

ਦੁਨੀਆਂ ਵਿਚ ਅਕਲੀ ਹਿੱਸਾ ਅਰਥਾਤ ਦਿਮਾਗੀ ਹਿੱਸਾ ਤ੍ਰੱਕੀ ਕਰਕੇ ਅਕਸਰ ਇਖ਼ਲਾਕ ਦੀ ਉਣਤ ਬੁਣਤ ਵਿਚ ਅਟਕ ਜਾਂਦਾ ਹੈ ਤੇ ਰੱਬੀ ਪਾਸੇ(ਰੂਹਾਨੀਅਤ ਵਲ) ਨਹੀਂ ਉੱਠਦਾ।ਕਈਵੇਰ ਫੇਰ ਇਸ ਅਕਲੀ ਹਿੱਸੇ ਨੇ ਰਬ ਤੇ ਰੱਬੀ ਰੂਹਾਨੀ-ਅਤ ਨੂੰ ਬੇਅਦਬੀ ਨਾਲ ਮਖ਼ੌਲ ਕੀਤੇ ਹਨ ਤੇ ਮਜ਼ਹਬ ਵਿਚੋਂ ਇਸ ਹਿੱਸੇ ਨੂੰ ਦੂਰ ਕਰਨ ਦਾ ਯਤਨ ਬੀ ਕੀਤਾ ਹੈ, ਇਸ ਕਰਕੇ ਸਤਿਗੁਰ ਨੇ ਬਾਣੀ ਵਿਚ 'ਨਾਮ' ਤੇ 'ਲਿਵ' ਦੀਆਂ ਕੋਇਲਕੂਕਾਂ ਦਿੱਤੀਆਂ ਹਨ, ਅਤੇ ਖੋਲ੍ਹ ਖੋਲ੍ਹ ਕੇ ਦੱਸਿਆ ਹੈ:—

ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥ ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥ [ਸੂਹੀ ਮ: ੫

ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਭੁਲੇਖਾ ਕਦੇ ਨਹੀਂ ਪੈ ਸ਼ਕਦਾ ਕਿ ਸਤਿ[illegible] ਜੀ ਦੀ ਤਾਲੀਮ 'ਲਿਵ' ਦੀ ਨਹੀਂ ਹੈ ਯਾ ਲਿਵ ਕਦੇ ਇਖ਼ਲਾਕ ਤੋਂ ਸਦਕੇ ਕੀਤੀ ਜਾ ਸਕਦੀ ਹੈ। ਅਰਥਾਤ ਨਿਰਾ ਇਖ਼ਲਾਕ ਲਿਵ ਦੀ ਅਵੱਸ਼ਕਤਾ ਨੂੰ ਦੂਰ ਨਹੀਂ ਕਰ ਸਕਦਾ। ਇਖ਼ਲਾਕ ਦੀ ਕਾਠੀ ਬੇਰੀ ਪਰ ਲਿਵ ਦੀ ਸੇਊ ਬੇਰੀ ਪੈਵੰਦ ਕਰਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਲੀਮ ਹੈ।

ਸਾਚੀ ਲਿਵੈ ਬਿਨੁ ਦੇਹ ਨਿਮਾਣੀ॥ ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥ [ਮ: ੩

ਗੱਲ ਕੀ, ਜਦੋਂ ਸਤਿਗੁਰਾਂ ਨੇ ਇਹ ਗੱਲ ਵਰਤੀ ਕਿ ਆਪਣੀ 'ਪਵਿੱਤ੍ਰਤਾ' ਅਰ 'ਲਿਵ' ਦੇ ਉਨਰ ਨੂੰ ਕਾਰੀਗਰੀ ਵਿਚ ਆਂਦਾ ਤੇ ਮਨੁੱਖਾਂ ਦੇ ਦਿਲਾਂ ਪਰ ਇਹ ਰੱਬਾਨੀ (ਵਾਹਿਗੁਰਾਨੀ) ਮੂਰਤਾਂ ਖਿੱਚ ਦਿੱਤੀਆਂ ਤਾਂ ਇਹ ਮਨੁੱਖ ਜੀਉ ਉੱਠੇ:—

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥
ਨਾਨਕ ਅਵਰੁ ਨ ਜੀਵੈ ਕੋਇ॥

[ਪੰਥਕ ਜੀਵਨ ਲੋੜਾਂ ਤੇ ਮੁਸ਼ਕਲਾਂ]

ਗੁਰੂ ਜੀ ਦੇ ਜੀਅਦਾਨ ਦੇਣ ਨਾਲ ਏਹ ਜੀ ਉਠੇ ਬਹੁਤੇ ਹੋ ਗਏ ਤੇ 'ਇੱਕ' ਦੇ ਪ੍ਰੇਮੀ ਹੋਣ ਕਰਕੇ ਆਪੋ ਵਿਚ ਰਲ ਬੈਠੇ:—

ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ॥
ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ॥

ਇਸ ਸੁਤੇ ਸਿੱਧ ਪ੍ਰੇਮ ਮੰਡਲ ਵਿਚ ਕੱਠੇ ਹੋ ਗਏ ਸੱਜਣਾਂ ਵਿਖੇ ਇਕ ਨਿਰਮਲ ਸਿੱਖੀ ਭਾਈ-ਚਾਰਾ ਪੈਦਾ ਹੋ ਗਿਆ, ਇਸ ਭਾਈ ਚਾਰੇ ਵਿਚ ਜੋ ਜੋ ਲੋੜਾਂ, ਮੁਸ਼ਕਲਾਂ ਆਈਆਂ, ਹਰ ਪਾਤਸ਼ਾਹ ਨੇ ਦੂਰ ਕੀਤੀਆਂ। ਓਹੋ ਗੁਰੂ ਨਾਨਕ ਕਮਾਲ ਹਰ ਗੁਰੂ ਦਾ ਆਦਰਸ਼ਕ ਜੀਵਨ ਸੀ, ਹਰ ਗੁਰੂ ਗੁਰਨਾਨਕ ਹੀ ਦੂਜੇ ਰੂਪ ਵਿਚ ਸੀ, ਪਰ ਹਰ ਗੁਰੂ ਨੂੰ ਅਪਣੀ ਅਰਸ਼ੀ ਕਾਰੀਗਰੀ ਦੇ ਵਰਤਨ ਵਿਚ ਕਈ ਤਰ੍ਹਾਂ ਦੀਆਂ ਲੋੜਾਂ ਤੇ ਮੁਸ਼ਕਲਾਂ ਆਈਆਂ। ਓਹਨਾਂ ਦੇ ਦੂਰ ਕਰਨ ਵਿਚ ਹੀ ਹਰ ਇਕ ਸਤਿ-ਗੁਰੂ ਦਾ ਆਪਣਾ ਆਪਣਾ ਕਮਾਲ ਸੀ। ਵੰਨਗੀ ਲਈ ਦੇਖੋ:—

[ਗੁਰੂ ਅੰਗਦ ਦੇਵ ਜੀ]

ਦੂਸਰੀ ਪਾਤਸ਼ਾਹੀ ਨੇ ਗੁਰੂ ਜੀ ਦੀ 'ਅਰਸ਼ੀ ਵਿਦਯਾ' ਜਿਉਂ ਕੀ ਤਿਉਂ ਕਾਇਮ ਰੱਖੀ। ਇਸ ਲਈ ਹੁਣ ਸਾਹਿਤਯ ਦੀ ਲੋੜ ਸੀ, ਸੋ ਉਸ ਦੀ ਨੀਂਹ ਰੱਖੀ। ਸਾਹਿੱਤ ਦੀ ਪਹਿਲੀ ਲੋੜ ਅੱਖਰ ਤੇ ਦੂਜੀ ਜ਼ਬਾਨ ਸੀ; ਸੋ ਉਹਨਾਂ ਨੇ ਆਦਿ ਗੁਰੂ ਜੀ ਦੇ ਸਮੇਂ ਹੀ ਗੁਰਮੁਖੀ ਪੈਂਤੀ ਰਚੀ, ਬਣਾਈ ਯਾ ਸੰਕਲਤ ਕੀਤੀ। ਜਿਸ ਰੂਪ ਵਿਚ ਗੁਰਮੁਖੀ ਪੈਂਤੀ ਹੈ, ਇਹ ਰੂਪ ਯਾ ਤਰਤੀਬ ਯਾ ਅੱਖਰਾਂ ਦਾ ਵਧਾ ਘਟਾ ਯਾ ਰੂਪ ਵਟਾ ਯਾ ਅੱਡ ਅੱਡ ਲਿਪੀਆਂ ਤੋਂ ਅੱਖਰਾਂ ਦੀ ਚੋਣ ਕਿਵੇਂ ਬੀ ਹੋਵੇ, ਗੁਰਮੁਖੀ ਪੈਂਤੀ ਜਿਸ ਰੂਪ ਵਿਚ ਹੁਣ ਹੈ, ਇਹ ਕੰਮ ਉਨ੍ਹਾਂ ਦਾ ਕੰਮ ਹੈ। ਚਾਹੇ ਇਸ ਕੰਮ ਨੂੰ ਬਨਾਉਣਾ ਕਹੋ, ਰਚਨਾ ਕਹੋ, ਸੰਕਲਤ ਕਰਨਾ ਕਹੋ*। ਸੋ ਇਕ ਪੈਂਤੀ ਬਣਾ ਕੇ 'ਜ਼ੁਬਾਨ' ਉਹ ਲੀਤੀ ਜਿਸ ਵਿਚ ਉਹਨਾਂ ਦੇ 'ਅਰਸ਼ੀ ਕਾਰੀਗਰ' ਗੁਰੂ ਨਾਨਕ ਦੇਵ ਜੀ ਬੋਲਦੇ ਸਨ; ਅਰਥਾਤ ਪੰਜਾਬੀ, ਆਪਣੇ ਪ੍ਰੀਤਮ ਜੀ ਦੀ ਮਾਦਰੀ ਬੋਲੀ। ਇਸ ਵਿਚ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਉਨ੍ਹਾਂ ਦੇ ਹੁੰਦਿਆਂ ਲਿਖੇ ਅਤੇ ਮਗਰੋਂ ਉਨ੍ਹਾਂ ਦੇ ਸਚਖੰਡ ਧਿਆਨ ਮਗਰੋਂ ਵੀ ਇਹ ਤੋਰ ਜਾਰੀ ਰਹੀ ਤੇ ਗੁਰੂ ਨਾਨਕ ਸਾਹਿਬ ਦੀ ਜਨਮਸਾਖੀ ਲਿਖ-ਵਾਈ। ਭਾਵੇਂ ਸਾਨੂੰ ਇਹ ਅਸਲੀ ਸਾਖੀ ਅਜੇ ਤਕ ਨਹੀਂ ਲੱਭੀ ਤੇ ਜੋ ਲੱਭੀਆਂ ਹਨ ਓਹਨਾਂ ਪਰ ਕਿੰਤੂ ਭੀ ਹਨ: ਪਰ ਜੇ ਉਹ ਅਸਲ ਜੋ ਸ਼੍ਰੀ ਸਤਿਗੁਰ ਅੰਗਦ ਦੇਵ ਜੀ ਨੇ ਬਣਵਾਈ, ਨਾ ਬਣਵਾਈ ਹੁੰਦੀ ਤਾਂ ਉਸ ਤੋਂ ਹੋਏ ਹੋਰ ਬਦਲੇ ਯਾ ਅਦਲੇ ਰੰਗ ਵਿਚ ਜੋ ਕੁਛ ਭੀ ਸਾਡੇ ਤਕ ਗੁਰ ਨਾਨਕ ਜੀਵਨ ਦਾ ਪਹੁੰਚਾ ਹੈ, ਪਹੁੰਚਣਾ ਕਠਨ ਸੀ। ਸੋ ਗੁਰੂ ਅੰਗਦ ਦੇਵ ਜੀ ਨੇ ਉਸ 'ਅਰਸ਼ੀ ਵਿਦਯਾ'

*ਗੁਰਮੁਖੀ ਅਖਰ ਗੁਰੂ ਨਾਨਕ ਦੇਵ ਜੀ ਦੇ ਸਮੇਂ ਗੁਰੂ ਅੰਗਦ ਦੇਵ ਜੀ ਨੇ ਰਚੇ ਤੇ ਸਭ ਤੋਂ ਪਹਿਲਾਂ ਇਕ ਸ਼ਬਦ ਗੁਰਮੁਖੀ ਅਖਰਾਂ ਵਿਚ ਲਿਖ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੇਸ਼ ਕੀਤਾ। ਇਹ ਗੱਲ ਗੋਇੰਦਵਾਲ ਵਾਲੀ ਪੋਥੀ ਦੇ ੨੧੫ ਪੱਤ੍ਰੇ ਦੇ ਹਾਸ਼ੀਏ ਤੇ ਐਉਂ ਲਿਖੀ ਹੋਈ ਹੈ:—

"ਗੁਰੂ ਅੰਗਦੁ ਗੁਰਮੁਖੀ ਅਖਰੂ ਬਣਾਏ ਬਾਬੇ ਦੇ ਅਗੇ ਸਬਦੁ ਭੇਟ ਕੀਤਾ"।

'ਉਨਰ ਤੇ ਕਾਰੀਗਰੀ' ਦੇ ਮਾਲਕ ਨੂੰ ਪ੍ਰਚਾਰਨ ਵਿਚ ਇਹ ਜੋ ਭਾਰੇ ਕੰਮ ਕੀਤੇ। ਆਪ ਲਿਵ ਵਿਚ ਰਹਿਣਾ ਤੇ ਦੂਜਿਆਂ ਨੂੰ ਲਾਉਣਾ, ਇਹ ਉਸੇ ਤਰ੍ਹਾਂ ਰਿਹਾ, ਜਿਸ ਤਰ੍ਹਾਂ ਆਦਿ ਜੋਤਿ ਵਿਚ ਸੀ।

[ਗੁਰੂ ਅਮਰ ਦਾਸ ਜੀ]

ਤੀਸਰੇ ਸਤਿਗੁਰਾਂ ਨੇ ਗੁਰੂ ਬਾਣੀ ਦੀਆਂ ਪੋਥੀਆਂ ਲਿਖਵਾਈਆਂ, ਬਾਣੀ ਦਾ ਬਹੁਤ ਪ੍ਰਚਾਰ ਕੀਤਾ। ਫੇਰ ਆਪ ਨੇ ਡਿੱਠਾ ਕਿ ਸਾਡੇ ਇਸ ਅਰਸ਼ੀ ਉਨਰ ਦੇ ਰਸਤੇ ਵਿਚ 'ਨਫ਼ਰਤ' ਭਾਰੀ ਰੋਕ ਹੈ; ਜੋ ਨਵੇਂ ਲੋਕ ਲਾਈਦੇ ਹਨ ਓਹ ਜਦੋਂ ਆਪੋ ਵਿਚ ਰਲ ਬੈਠਦੇ ਹਨ ਤਾਂ 'ਜਾਤ' ਭੇਦ ਕਰ ਕੇ (ਜੋ ਪਹਿਲੋਂ ਤੋਂ ਦਿਲਾਂ ਵਿਚ ਹੈ) ਇਕ ਦੂਜੇ ਤੋਂ ਨਫ਼ਰਤ ਕਰਦੇ ਹਨ। 'ਨਫ਼ਰਤ' ਪ੍ਰੇਮ' ਦਾ ਐਨ ਉਲਟ ਹੈ, ਪਰ 'ਲਿਵ' ਜੋ ਅਸੀਂ ਸਿਖਾਲਦੇ ਹਾਂ, 'ਸੁਧਾ ਤੇ ਸੁੱਚਾ ਤੇ ਲਗਾਤਾਰ' 'ਪ੍ਰੇਮ' ਹੈ। ਸੋ ਇਹ ਨਫ਼ਰਤ ਕੱਟ ਦਿਤੀ ਜਾਵੇ ਤਾਂ ਹੀ ਠੀਕ ਹੈ। ਇਸ ਲਈ ਹੁਕਮ ਦਿਤਾ ਕਿ ਇਕ ਲੰਗਰੀਏ ਹੋ ਜਾਓ। ਲੰਗਰ ਤਾਂ ਆਦਿ ਪਾਤਸ਼ਾਹੀ ਤੋਂ ਇਕ ਸੀ, ਪਰ ਇਹ ਕੈਦ ਨਹੀਂ ਸੀ ਕਿ ਸਾਰੇ ਓਥੋਂ ਖ਼ਾਣ। 'ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥ ਮਹੁਰਾ ਹੋਵੈ ਹਥਿ ਮਰੀਐ ਚਖੀਐ ॥' ਇਹ ਉਪਦੇਸ਼ ਸੀ ਤੇ ਮੰਨੀਂਦਾ ਭੀ ਸੀ; ਪਰ ਨਵੇਂ ਆਏ ਤੇ ਨਵੇਂ ਲੱਗੇ ਜਗਿਆਸੂ ਦੇ ਅੰਦਰ ਰੱਬੀ ਮੂਰਤ ਲਿਖੀਂਦਿਆਂ ਉਸ ਦੇ ਅੰਦਰ ਵਸਦੀ 'ਜਾਤ-ਭੇਦ' ਦੇ ਖ਼ਿਆਲ ਤੋਂ ਪੈਦਾ ਹੋਈ ਵਿੱਥ ਬੜਾ ਹਰਜ ਕਰਦੀ ਸੀ। ਸੰਗਤਾਂ ਦੀ ਗੇਣਤੀ ਹੁਣ ਬੇਅੰਤ ਸੀ ਤੇ ਕਿਸੇ ਆਲਮਗੀਰ ਅਮਲੀ ਤਬਦੀਲੀ ਦੀ ਲੋੜ ਰਖਦੀ ਸੀ, ਜਿਸ ਨਾਲ ਜ਼ਾਤ ਦੀ ਪੈਦਾ ਕੀਤੀ ਸੂਗ ਦਿਲਾਂ ਵਿਚੋਂ ਪੂਰੀ ਪੂਰੀ ਮਿਟ ਜਾਵੇ, ਇਸ ਕਰ ਕੇ ਲੰਗਰ ਅਟੁੱਟ ਕੀਤਾ ਗਿਆ। ਹੁਕਮ ਹੋਇਆ ਕਿ ਜੋ ਸਾਨੂੰ ਮਿਲੇ ਲੰਗਰੋਂ ਪ੍ਰਸ਼ਾਦ ਛੱਕ ਕੇ ਆਵੇ। ਪੰਜਾਬੀ ਹੁਣ ਇਸ ਗੱਲ ਨੂੰ ਘੱਟ ਸਮਝਦੇ ਹਨ, ਪਰ ਪੂਰਬਵਿਚ ਜਾਓ ਤਾਂ ਹੁਣ ਤਕ ਲੋਕ ਚੌਕੇ ਰੁੱਲੇ ਹਨ, ਇਹੋ ਹਾਲ ਪੰਜਾਬ ਦਾ ਤਦੋਂ ਸੀ। ਇਉਂ ਇਹ ਦਿਲੀ ਸੂਗ ਦੂਰ ਕਰ ਕੇ ਸਤਿਗੁਰ ਨੇ ਫੇਰ 'ਅਨੰਦ' ਰਚਿਆ ਤੇ 'ਰੱਬੀ ਟੇਕ' ਦਾ ਵਿਆਹ ਜਾਰੀ ਕੀਤਾ ਤੇ ਆਪਣੇ ਸਾਹਮਣੇ ਕਈ ਵਿਆਹ ਕਰਾਏ ਤੇ ਜਾਤਾਂ ਪਾਤਾਂ ਤੋੜ ਕੇ ਬੀ ਵਿਆਹ ਕਰਾ ਦਿਤੇ। ਇਹ ਵਰਤੋਂ ਦੀ ਮੈਤ੍ਰੀ ਤੇ ਪਿਆਰ, ਉਸ 'ਅਰਸ਼ੀ ਕਾਰੀਗਰੀ' ਦੇ ਕਾਰਖਾਨੇ ਦੀ ਕਾਮਯਾਬੀ ਵਿਚ ਅਤਿ ਦੇ ਸਹਾਈ ਹੋਏ। ਫਿਰ ਮੈਦਾਨ ਵਧਿਆ ਤੇ ਦਾਇਰਾ ਖੁੱਲ੍ਹਾ ਹੋ ਜਾਣ ਕਰ ਕੇ ਸਤਿਗੁਰ ਨੇ ਆਪਣੇ ਤਾਬੇ ੨੨ ਇਕ ਤੇ ੫੨ ਇਕ ਤੇ ੭੨ ਇਕ, ਇਤਨੇ ਕਾਰੀਗਰ ਬਣਾ ਕੇ ਦੇਸ਼ ਦੇਸ਼ਾਂਤਰਾਂ ਵਿਚ ਭੇਜ ਦਿਤੇ ਕਿ ਮੁਰਦੇ ਦਿਲਾਂ ਵਿਚ 'ਪਵਿੱਤ੍ਰਤਾ' ਲਿਆ ਕੇ 'ਲਿਵ' ਲਗਾ ਦਿਓ। 'ਜਾਤ' ਨੂੰ ਅਮਲੀ ਤੌਰ ਤੇ ਤੋੜ ਕੇ 'ਨਫ਼ਰਤ' ਦੇ ਵਿਕਾਰ ਨੂੰ ਕੱਟ ਦੇਣਾ ਤੇ ਬਹੁਲਤਾ ਨਾਲ ਦੇਸ਼ ਦੇਸ਼ਾਂਤਰਾਂ ਵਿਚ 'ਲਿਵ' ਦਾ ਸੋਹਿਲਾ ਸੁਣਾ ਦੇਣਾ ਤੇ ਰੂਹਾਨੀ ਤਾਕਤ ਨਾਲ ਬੀਮਾਰਾਂ ਨੂੰ ਬੇਗਿਣਤ ਰਾਜ਼ੀ ਕਰਨਾ ਇਹ ਕਮਾਲ ਉਸ 'ਨਾਨਕ ਕਮਾਲ' ਦੇ ਪ੍ਰਚਾਰ ਵਿਚ ਤੀਸਰੇ ਸਤਿਗੁਰਾਂ ਨੇ ਦਿਖਾਏ।

[ਗੁਰੂ ਰਾਮਦਾਸ ਜੀ]

ਚੌਥੇ ਸਤਿਗੁਰਾਂ ਨੇ ਇੱਡੇ ਖੁੱਲ੍ਹੇ ਪ੍ਰਚਾਰ ਤੇ ਐਨੀਆਂ ਬਿਅੰਤ ਰੱਬੀ ਮੂਰਤਾਂ ਨੂੰ ਵਿਕੋਲਿੱਤ੍ਰੇ ਹੋ ਜਾਣ ਤੋਂ ਬਚਾਉਣ ਖ਼ਾਤਰ ਇਕ ਨੁਕਤੇ ਦੇਦੁਆਲੇ ਘੁਮਾਉਣ ਲਈ, ਇਕ ਦੇਸ਼ ਰੂਪ ਵਾਲਾ ਕੇਂਦਰ ਰਚਣਾ ਚਾਹਿਆ। ਚੁਨਾਂਚਿ ਆਪ ਨੇ 'ਜੀ ਉੱਠਿਆਂ' ਲਈ ਇਕ ਕੇਂਦ੍ਰੀਯ ਮੰਦਰ ਬਣਾਇਆ, ਇਹ ਮੰਦਰ ਆਪ ਨੂੰ ਯਾ ਕਿਸੇ ਦੇਵਤੇ ਨੂੰ ਯਾ ਇਨਸਾਨ ਨੂੰ ਅਰਪਨ ਨਹੀਂ ਕੀਤਾ, ਪਰ 'ਹਰੀ' ਨੂੰ। ਇਸ ਵਿਚ ਪੂਜਾ ਪ੍ਰਤਿਸ਼ਠਾ ਰੱਬ ਦੀ ਹੀ ਜਾਰੀ ਕੀਤੀ ਜੋ 'ਕੀਰਤਨ' ਨਾਲ ਹੁੰਦੀ ਹੈ ਤੇ ਇਹ ਵਿਉਂਤ ਬੰਨ੍ਹ ਦਿਤੀ ਕਿ ਇੱਥੇ ਅੱਠ ਪਹਿਰ ਹਰੀ ਕੀਰਤਨ ਹੋਵੇ, ਜਿਸ ਨੂੰ ਸੁਣਕੇ ਸੁਰਤਿ ਲਿਵ ਵਿਚ ਜੁੜੇ। ਉਸ ਮੰਦਰ ਦੀ ਵਿਉਂਤ ਜਲ ਦੇ ਅੰਦਰ ਬੜੀ ਖ਼ੂਬਸੂਰਤ ਕੀਤੀ ਕਿ ਜਿਸ ਦੇ ਦਰਸ਼ਨ ਮਾਤ੍ਰ ਤੋਂ ਅਚਰਜ ਤੇ ਵਿਸਮਾਦ ਦਾ ਰਸ ਪੈਦਾ ਹੋਵੇ। ਜਿੱਥੇ ਗਰਦ ਗੁਬਾਰ ਨਾ ਪਹੁੰਚ ਸਕੇ, ਹਵਾ ਰੌਸ਼ਨੀ ਨੂੰ ਕੋਈ ਨਾ ਰੋਕ ਸਕੇ, ਸੀਤਲਤਾ ਦੁਆਲੇ ਹੋਵੇ, ਆਸਮਾਨ ਦਾ ਪੇ.. ਖੁਲ੍ਹਾ ਦਿੱਸੇ, ਸਾਰਾ ਸਾਮਾਨ 'ਸੁੰਦਰਤਾ' ਤੇ 'ਸ਼ਾਂਤੀ' ਦਾ ਪੈਦਾ ਕੀਤਾ ਕਿ ਜੋ ਸਾਡੇ 'ਹਵਾਸ' 'ਮਨ' ਤੇ 'ਇੰਦ੍ਰੀਆਂ' ਉੱਪਰ ਆਪਣਾ ਝਲਕਾ ਮਾਰੇ ਤੇ

ਵਿਸਮਾਦ ਦੀ ਰੌ ਪੈਦਾ ਕਰ ਦੇਵੇ*। ਜਦੋਂ ਅਸੀਂ ਇਸ ਤਰ੍ਹਾਂ ਮੁਅੱਸਰ ਹੋ ਕੇ ਸੁੰਦਰਤਾ ਦੇ ਝਲਕੇ ਵਿਚ ਵਿਸਮਾਦ ਰੁਖ਼ੀਏ ਹੋ ਕੇ ਮੰਦਰ ਦੇ ਅੰਦਰ ਜਾਈਏ, ਅੱਗੇ ਵਾਹਿਗੁਰੂ ਦੀ ਸਿਫਤ ਸਲਾਹ ਸੰਗੀਤ ਵਿਚ ਸਾਡੇ ਕੰਨੀਂ ਪਵੇ, ਅੱਖਾਂ ਤੇ ਕੰਨ ਦੋਵੇਂ ਵਿਸਮਾਦ ਭਾਵ ਨੂੰ ਲੈ ਕੇ ਸੁਤੇ ਹੀ ਅੰਤਰਮੁਖ ਸੁਰਤਿ ਨੂੰ ਲੈ ਜਾਣ, ਮਨ 'ਸੋਚ' ਤੋਂ ਨਿਕਲ ਕੇ 'ਲਿਵ' ਵੱਲ ਤੁਰ ਪਵੇ। ਫਿਰ ਇਸ ਮੰਦਰ ਵਿਚ ਆਪ ਨੇ ਆਪਣੇ ਰੱਬੀ ਕਮਾਲ ਨਾਲ 'ਆਤਮ ਰੌ' ਤੇ 'ਸ਼ਬਦ ਨਿਵਾਸ' ਕਰ ਦਿਤਾ। ਇਹ 'ਰਾਮਦਾਸ ਕਮਾਲ' ਪ੍ਰਤੱਖ ਦਰਸ਼ਨ ਦੇ ਰਿਹਾ ਹੈ। ਚੌਥੀ ਪਾਤਸ਼ਾਹੀ ਨੇ ਲੰਗਰ ਦਾ ਉਹੋ ਦਸਤੂਰ ਰੱਖਿਆ, ਰੱਬੀ ਟੇਕ ਦੇ ਵਿਆਹ ਭੀ ਕਰਾਏ ਤੇ ਦੂਜੇ ਸਤਿਗੁਰਾਂ ਵਾਂਗੂ ਆਪਣੀ ਤੇ ਚੌਹਾਂ ਸਤਿਗੁਰਾਂ ਦੀ ਬਾਣੀ ਬੀ ਲਿਖਾਈ। ਤੀਸਰੀ ਪਾਤਸ਼ਾਹੀ ਦੇ ਜਾਰੀ ਕੀਤੇ ਧਰਮ ਪ੍ਰਚਾਰ ਦੇ ਕੰਮ ਨੂੰ ਵੀ ਵਧਾਇਆ। ਸੰਗਤਾਂ ਵਿਚ ਪ੍ਰਚਾਰ ਕਰਨ ਵਾਸਤੇ ਉਹੋ ਮੰਜੀਆਂ ਆਦਿ ਬਖਸ਼ੀਆਂ, ਪਰ ਹੁਣ ਉਨ੍ਹਾਂ ਦਾ ਨਾਉ ਮਸੰਦ ਪਿਆ†।

[ਗੁਰੂ ਅਰਜਨ ਦੇਵ ਜੀ]

ਪੰਜਵੇਂ ਸਤਿਗੁਰਾਂ ਨੇ ਹਰੀ ਮੰਦਰ ਨੂੰ ਮੁਕੰਮਲ ਕੀਤਾ ਤੇ ਗੁਰਬਾਣੀ ਨੂੰ, ਜੋ ਪੰਜਾਂ ਸਤਿਗੁਰਾਂ ਨੇ ਉਚਰੀ ਸੀ, ਜੋ ਭਗਤਾਂ ਭਟਾਂ ਆਦਿਕਾਂ ਨੇ ਕਹੀ ਸੀ, ਸੰਕਲਤ ਕੀਤੀ। ਭਗਤ ਬਾਣੀ ਕੁਛ ਰਲ ਮਿਲ ਗਈ ਸੀ ਤੇ ਗੁਰ ਨਾਨਕ ਦੇ ਨਾਮ ਹੇਠ ਮਨੁੱਖੀ ਬਾਣੀ ਰਚੀ ਗਈ ਸੀ ਤੇ ਤੌਖਲਾ ਪੈ ਗਿਆ ਸੀ ਕਿ ਅਰਸ਼ੀ ਵਿਦਜਾ ਮਿਲਗੋਭਾ ਨਾ ਹੋ ਜਾਵੇ। ਉਨ੍ਹਾਂ ਨੇ 'ਗੁਰਬਾਣੀ', ਜੋ ਭਗਤਾਂ ਨੂੰ ਉਤਰੀ ਸੀ, ਇਨਸਾਨੀ ਖੋਜ ਨਾਲ ਸ਼ੁੱਧ ਸ਼ੁੱਧ ਲੱਭੀ, ਅਸ਼ੁੱਧ ਤਿਆਗੀ ਤੇ ਫੇਰ ਰੂਹਾਨੀ ਕਸਵੱਟੀ ਨਾਲ ਪਰਖੀ। ਇਸ ਤਰ੍ਹਾਂ ਜੋ ਬਨਾਵਟੀ ਬਾਣੀ ਗੁਰ ਨਾਨਕ ਨਾਮ ਹੇਠ ਰਚੀ ਗਈ ਸੀ (ਜੋ ਅਜੇ ਭੀ ਜਨਮ ਸਾਖੀਆਂ ਵਿਚ ਤੇ ਹੋਰਥੇ ਵੀ ਕਿਤੇ ਕਿਤੇ ਮਿਲਦੀ ਹੈ) ਦੂਰ ਕੀਤੀ ਤੇ ਸ਼ੁਧ ਬਾਣੀ ਸੰਕਲਿਤ ਕੀਤੀ। ਐਉਂ ਕਿੰਨਾ ਚਿਰ ਮਿਹਨਤ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬ੍ਰਹਮ ਵਿਦਜਾ ਯਾ ਅਰਸ਼ੀ ਵਿਦਜਾ ਦੀ 'ਪੋਥੀ ਪਰਮੇਸੁਰ ਕਾ ਥਾਨ' ਦਾ ਦਰਜਾ ਦੇ ਕੇ ਮੁਕੰਮਲ ਕੀਤਾ ਤੇ ਕੇਂਦ੍ਰੀਯ ਮੰਦਰ ਵਿਚ 'ਵਾਹਿਗੁਰੂ ਗਿਆਨ' ਨੂੰ ਜੋ ਕੇਂਦ੍ਰੀਯ ਨੁਕਤਾ ਹੈ ਰਬੀਅਤ ਦਾ, ਸਥਾਪਨ ਕਰ ਦਿੱਤਾ, ਜੋ ਕਦੇ ਕਿਸੇ ਸਮੇਂ ਕੋਈ ਅਕਲ ਵਾਲੇ ਯਾ ਗ਼ਰਜ਼ ਵਾਲੇ', ਗੁਰ ਨਾਨਕ ਦੀ ਨਿਰੋਲਤਾ ਵਿਚ ਰਲਾ ਨਾ ਪਾ ਸਕਣ। 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੁਕੰਮਲ ਕਰਨਾ' ਪੰਚਮ ਗੁਰੂ ਜੀ ਦਾ ਕਮਾਲ ਦਾ ਕੰਮ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਪੰਥ ਦੇ ਉੱਪਰ ਥਾਪਕੇ ਬਖਸ਼ਣ ਦਾ ਕੰਮ ਦਸਮੇਂ ਪਾਤਸ਼ਾਹ ਦੇ ਦੇਣ ਲਈ ਰਿਹਾ।

ਗੁਰੂ ਅਰਜਨ ਦੇਵ ਜੀ ਨੇ ਮਾਇਆ ਦਾ ਪ੍ਰਬੰਧ ਰੱਬੀ ਰੌਸ਼ਨੀ ਵਿਚ ਕੀਤਾ। ਦੁੱਖ ਹਰਨ ਸੁਖ ਦੇਣ ਵਿਚ ਸੰਗਤਾਂ ਦੀ ਸੁਰਤ ਲਾਈ। ਹੁਕਮ ਦਿੱਤਾ: "ਕਿਰਤ ਕਮਾਈ ਵਿਚੋਂ ਦਸਵੰਧ ਗੁਰ ਅਰਪਨ ਕੱਢੋ†. ਜੋ ਅਮਲੀ ਤਿਆਗ ਆਵੇ ਤੇ ਉਹ ਤਿਆਗ ਬਿਅਰਥ ਨਾ ਹੋਵੇ, ਪਰ ਸੇਵਾ ਵਿਚ ਲੱਗੇ। ਓਹਨਾਂ ਨੇ ਉਸ ਭਾਈਚਾਰੇ ਵਿਚ, ਜੋ ਇਕ ਗੁਰੂ ਜੀ ਦੇ ਦੁਆਲੇ ਆ ਕੇ ਬਣ ਗਿਆ ਸੀ, ਜਥੇਬੰਦੀ ਦੇ ਅਸੂਲ ਕਾਇਮ ਕੀਤੇ ਕਿ ਇਹ ਇਕ ਹੋ ਕੇ ਸਾਰੇ ਰੱਬੀ ਵਿਦਜਾ ਦੇ ਸਿੱਖ ਤੇ ਸਿਖਾਵਣਹਾਰ ਬਣ ਜਾਣ। ਸ੍ਰੀ ਗੁਰੂ ਜੀ ਆਪਣੇ ਪਿਤਾ ਜੀ ਵਾਙੂ ਗਾਉਂਦੇ ਰਹੇ। 'ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ'॥ ਬਾਕੀ ਅਰਸ਼ੀ ਵਿਦਜਾ, ਅਰਸ਼ੀ ਹੁਨਰ, ਅਰਸ਼ੀ ਕਾਰੀਗਰੀ ਦਾ ਕਮਾਲ ਓਹਨਾਂ ਵਿਚ ਉਹੋ ਨਾਨਕ ਕਮਾਲ ਦੇ 'ਇਕ ਜੋਤਿ' ਵਾਲਾ ਸੀ।

ਇਸ ਵੇਲੇ ਇਸ ਜੀਉਂਦਿਆਂ ਦੇ ਭਾਈਚਾਰੇ ਨਾਲ ਈਰਖਾ ਹੋ ਗਈ ਹੋਈ ਸੀ, ਕੇਂਦ੍ਰੀਯ ਮੰਦਰ ਤੇ ਕੇਂਦ੍ਰੀਯ ਧਰਮ ਪੁਸਤਕ ਨੇ ਰੂਹਾਨੀ ਜੀਵਨ ਤੋਂ ਸੱਖਣੇ ਲੋਕਾਂ ਵਿਚ ਆਪਣੇ ਰਿਜ਼ਕ ਰੋਟੀ ਦੇ ਤੌਖਲੇ ਪੈਦਾ ਕਰ ਦਿਤੇ, ਇਸ ਤੌਖਲੇ ਨੇ ਈਰਖਾ ਪੈਦਾ

*ਦੇਖੋ 'ਮੇਰਾ ਅਰਸ਼ੀ ਪ੍ਰੀਤਮ' ਲੇਖ ਦੇ ਆਦਜੇ ਸਫ਼ੇ।

†ਮਸੰਦ ਜਾਂ ਮਸਨਦ ਆਰਾ—ਇਸ ਵੇਲੇ ਬੜੇ ਰੱਬੀ ਕਮਾਲ ਵਾਲੇ ਸਿੱਖਾਂ ਦਾ ਦਰਜਾ ਸੀ, ਜੋ ਆਪ ਜਪਦੇ ਤੇ ਹੋਰਨਾਂ ਨੂੰ ਜਪਾਉਂਦੇ ਸਨ, ਨਿਰਲੋਭ ਤੇ ਅਥਾਹ ਸਨ, ਐਥੋਂ ਤਾਈਂ ਕਿ ਸੰਗਤਾਂ ਦੇ ਅਰਪੇ ਦਸਵੰਧ ਸਤਿਗੁਰਾਂ ਦੇ ਚਰਨਾਂ ਵਿਚ ਅਪੜਾਉਂਦੇ ਤੇ ਜਗਿਆਸੂਆਂ ਨੂੰ ਆਪ ਤਿਆਰ ਕਰਕੇ ਸਤਿਗੁਰਾਂ ਦੇ ਚਰਨੀ ਲਿਆ ਪਾਉਂਦੇ ਸੇ। ਤੇ ਆਪ ਲੋਭ ਲਾਲਚ ਤੋਂ ਅਤੀਤ ਹੁੰਦੇ ਸੇ

*Subiective Science.

†ਇਸ ਦਾ ਆਰੰਭ ਚੌਥੇ ਸਤਿਗੁਰਾਂ ਦੇ ਸਮੇਂ ਤੋਂ ਹੋਇਆ ਸੀ।

ਕੀਤੀ। ਭਾਈ ਨੰਦ ਲਾਲ ਜੀ ਲਿਖਦੇ ਹਨ:—

ਇਹ ਗੰਗਾ ਮੁਕਾਬਲ ਬ ਅੰਮ੍ਰਿਤ ਸਰਸ਼ ॥
ਕਿ ਹਰ ਸ਼ਸਤੇ ਹਸ਼ਤ ਆਮਦਹ ਚਾਕਰਸ਼ ॥

ਸਿੱਖਾਂ ਦੇ ਏਹ ਭਰੋਸੇ ਇਸ ਕਿਸਮ ਦੇ ਹੋ ਗਏ ਸਨ ਕਿ ਓਹਨਾਂ ਦਾ ਸਿਦਕ ਆਪਣੇ ਸਤਿਗੁਰ ਪਰ, ਉਨ੍ਹਾਂ ਦੀ ਬਖਸ਼ੀ 'ਪਵਿੱਤ੍ਰਤਾ ਤੇ ਲਿਵ'ਵਿਚ ਸੀ। 'ਸਿਖ ਬਾਤਲ ਪ੍ਰਸਤੀ' ਝੂਠ ਦੀ ਪੂਜਾ ਤੋਂ ਪਾਰ ਹੋ ਚੁਕੇ ਸਨ। ਵਿਸਥਾਰ ਦਾ ਸਮਾਂ ਇਥੇ ਨਹੀਂ, ਕਾਫੀ ਹੈ ਇਹ ਜਾਣਨਾ ਕਿ ਸੱਚ ਦੀ ਜਗ-ਵੇਦੀ ਉੱਤੇ ਸਤਿਗੁਰ ਨੂੰ ਸਰੀਰ ਦੇਣਾ ਪਿਆ। ਸੋ ਹੁਣ 'ਅਰਜਨ ਕਮਾਲ'ਦੇਖੋ,ਜੋ ਸਿਖਾਉਂਦੇ ਸਨ 'ਸੰਸਾਰ ਕੂੜਾ ਹੈ, ਦੇਹ ਅਨਿਸਥਿਰ ਹੈ ਲਿਵ ਜੀਵਨੀ ਹੈ', ਤੇ ਓਹਨਾਂ ਨੇ ਤਸੀਹੇ ਭੋਗ ਕੇ ਮੌਤ ਨੂੰ ਮਖ਼ੌਲ ਕਰਕੇ ਦਿਖਾ ਦਿਤਾ ਕਿ ਚਬੂਤਰੇ ਤੇ ਖੜੋ ਕੇ ਇਹ ਕਹਿਣਾ ਹੋਰ ਗੱਲ ਹੈ, ਪਰ ਤੱਤੇ ਤਵੇ ਤੇ ਬੈਠਕੇ ਮੀਆਂ ਮੀਰ ਵਰਗੇ ਫਕੀਰ ਨੂੰ ਇਹ ਕਹਿਣਾ ਕਿ ਇਹ ਪਜਾਰੇਦੀ ਰਜ਼ਾ ਹੈ ਤੇ ਪਜਾਰੇਦੀ ਹੋਣ ਕਰਕੇ ਮਿੱਠੀ ਹੈ, ਇਕ ਕਮਾਲ ਹੈ, ਹਾਂ ਅਰ-ਜਨ ਕਮਾਲ' ਹੈ।

ਸਿੱਖ ਗੁਰੂ ਸਾਹਿਬਾਂ ਦਾ ਵੱਡਾ ਕਮਾਲ ਰਿਹਾ ਹੈ:-

'ਅਮਲ' ਅਰਥਾਤ ਜੋ ਕਹਿਣਾ ਕਰ ਕੇ ਦਿਖਾ-ਉਣਾ। ਸੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਮਾਲ ਕਰ ਦਿਤਾ, ਤਿਆਗ, ਵੈਰਾਗ, ਸੰਨਿਆਂਸ ਦਾ। ਜਦੋਂ ਮੀਆਂ ਮੀਰ ਨੇ ਤੱਤੇ ਤਵੇ ਤੇ ਬੈਠੇ ਵੇਖ ਕੇ ਕਿਹਾ, ਹੁਕਮ ਕਰੋ ਜੋ ਵੈਰੀਆਂ ਦਾ ਨਸ਼ਟ ਕਰਾਂ, ਤਾਂ ਬੋਲੇ ਜੋ ਹੋ ਰਿਹਾ ਹੈ, ਪ੍ਰੀਤਮ ਵਾਹਿਗੁਰੂ ਦੇ ਹੁਕਮ ਤੇ ਰਜ਼ਾ ਵਿਚ ਹੈ ਤੇ ਇਸ ਲਈ ਸੁਹਣਾ ਹੈ।

[ਗੁਰੂ ਹਰਿ ਗੋਬਿੰਦ ਜੀ]

ਹੁਣ ਛੇਵੇਂ ਸਤਿਗੁਰਾਂ ਦੀ ਵਾਰੀ ਆਈ। ਸਤਿਗੁਰਾਂ ਦੀ 'ਤਿਆਗ ਵੈਰਾਗ' ਦੀ 'ਘਾਟੀ' ਤੇ ਲਿਵ ਦੀ 'ਚੋਟੀ' ਨੂੰ ਸਮਝਣਾ ਕਠਨ ਕੰਮ ਹੈ। ਅੱਗੇ ਭੀ ਤੇ ਹੁਣ ਵੀ ਲੋਕੀਂ ਮਜ਼ਹਬ ਕਿਸੇਢਹਿੰਦੀ ਦਸ਼ਾ ਨੂੰ ਸਮਝਦੇ ਸਨ ਤੇ ਹਨ।

ਵਾਹਿਗੁਰੂ ਜੀ ਨਾਲ ਲਿਵ ਯਾ ਨਾਮ ਦੇ ਸੰਬੰਧ ਤੋਂ ਅਣਜਾਣ ਲੋਕ ਨਹੀਂ ਸਮਝਦੇ ਕਿ ਆਪਣੇ ਸਤਜ ਉਤੇ ਟਿਕੇ ਰਹਿਕੇ ਦੁੱਖ ਝੱਲਣਾ ਤੇ ਜਾਨ ਤਕ ਦੇ ਦੇਣੀ-ਵੀ ਚੜ੍ਹਦੀਆਂ ਕਲਾਂ ਵਾਲੀ ਗਲ ਹੈ। ਪੰਜਵੇਂ ਪਾਤਸ਼ਾਹ ਦਾ ਨਿਰਦੋਸ਼ ਹੁੰਦੇ ਹੋਏ ਚੁਪ ਸ਼ਾਂਤੀਨਾਲ ਕਰੜੇ ਖੇਦ ਸਹਿਣੇ,'ਸੀ'ਤਕ ਨਾ ਕਰਨੀ ਲਿਵਧਾਰੀ ਦੀ ਸਭ ਤੋਂ ਉੱਚੀ ਮਿਸਾਲ ਹੈ ਇਸ ਪ੍ਰਕਾਰ ਦੀ ਚੜ੍ਹਦੀ ਕਲਾ।

ਜਿਵੇਂ ਭਾਈ ਗੁਰਦਾਸ ਜੀ ਫੁਰਮਾਉਂਦੇ ਹਨ:

'ਸਬਦ ਸੁਰਤ ਲਿਵ ਮਿਰਗ ਜਯੋਂ ਭੀੜ ਪਈ
ਚਿਤ ਅਵਰ ਨ ਆਣੀ ॥ ਚਰਨ ਕਵਲ ਮਿਲਿ
ਭਵਰ ਜਯੋਂ ਸੁਖ ਸੰਪਟ ਵਿਚ ਰੈਣ ਵਿਹਾਣੀ ॥

ਕਮਾਲ ਇਹ ਸੀ ਕਿ ਸਰੀਰਕ ਖੇਦਾਂ ਦੇ ਵੇਲੇ ਲਿਵ ਨਹੀਂ ਟੁੱਟੀ, ਸੁਰਤ ਨਹੀਂ ਢੱਠੀ। ਸਭ ਤੋਂ ਵੱਡੀ ਬੀਰਤਾ ਇਹ ਹੈ ਕਿ ਸਰੀਰ ਦੇ ਤਸੀਹੇ ਅਭੈ ਪਦ ਤੋਂ ਹਠਾਂ ਨਾ ਲੈ ਆਉਣ;ਇਹ ਅਸਲ ਚੜ੍ਹਦੀ ਕਲਾ ਹੈ।ਸੋਅਤਿ ਕਸ਼ਟਾਂ ਵਾਲੀ ਰਾਤ ਆਪਦੀ'ਸੁਖ ਸੰਪਟ ਵਿਚ ਰੈਣ ਵਿਹਾਣੀ'।ਛੇਵੇਂ ਸਤਿਗੁਰਾਂਨੂੰਉਸ 'ਅਰਸ਼ੀ ਵਿੱਦਯਾ, ਅਰਸ਼ੀ ਹੁਨਰ, ਅਰਸ਼ੀ ਕਾਰੀ-ਗਰੀ' ਦੇ ਪ੍ਰਚਾਰ ਵਿਚ ਇਹ ਗੱਲ ਸਪਸ਼ਟ ਕਰਨੀ ਪਈ ਕਿ ਸਿੱਖੀ ਮੁਰਦਾ ਹੋ ਜਾਣ ਦਾ ਤੇ ਢਹਿੰਦੀਆਂ ਕਲਾਂ ਦਾ ਨਾਉਂ ਨਹੀਂ। ਜੇ ਸਾਡੇ ਸਤਿਗੁਰ ਜੀ ਨੇ ਜ਼ੁਲਮ ਝੱਲੇ ਹਨ ਤਾਂ ਇਹ ਸਾਡੇ 'ਸਬਰ ਜੀਰਾਂਦ, ਜੇਰੇ, ਭਾਣੇ ਤੇ ਰਜ਼ਾ' ਦੇ ਕਮਾਲ ਹਨ, ਨਾਂ ਕਿ ਨਿਤਾਣਪੁਣੇ ਦੇ ਨਿਸ਼ਾਨ ਹਨ ? ਇਹ ਗੱਲ ਜ਼ੁਬਾਨੀ ਕਹਿ ਛੱਡਣੀ ਨਹੀਂ ਇਸ ਨੂੰ ਅਮਲ ਵਿਚ ਲਿਆ-ਉਣਾ ਹੈ। ਅਸੀਂ ਦੱਸ ਆਏ ਹਾਂ ਕਿ ਸਿੱਖ ਗੁਰੂ ਸਾਹਿਬਾਂ ਦਾ ਇਕ ਕਮਾਲ 'ਅਮਲ' (ਕਰਨਾ) ਹੈ। ਛੇਵੇਂ ਸਤਿਗੁਰਾਂ ਦੱਸਿਆ—ਕਰਕੇ ਦੱਸਿਆ ਹੈ ਕਿ ਜੋ ਰੱਬਾਨੀ ਮੂਰਤਾਂ ਅਸਾਂ ਦਿਲਾਂ ਪਰ ਬਣਾ-ਈਆਂ ਹਨ ਓਹ:

'ਕਰਮ ਖੰਡ ਕੀ ਬਾਣੀ ਜੋਰੁ' ਦੇ ਰੂਹਾਨੀ ਅਸਲੇ ਵਾਲੀਆਂ ਹਨ, ਓਹ ਖ਼ਰਗੋਸ਼ ਵਾਂਗੂ ਭੱਜ ਜਾਣਾ ਨਹੀਂ, ਪਰ ਉਹ ਜੀਵਨ ਸ਼ਕਤੀ ਦਾ ਉਮਾਹ ਹੈ। ਸੋ ਓਹਨਾਂ ਨੇ ਤਲਵਾਰ ਫੜੀ, ਇਹ ਤਲਵਾਰ ਨਫਰਤ ਤੋਂ ਕੀਨੇ, ਤੋਂ ਵੈਰ ਤੋਂ ਨਹੀਂ ਫੜੀ। ਸਿੱਖਾਂ ਵਿਚ ਤਲਵਾਰ 'ਨਫਰਤ' ਦਾ ਹਥਿਆਰ ਨਹੀਂ, ਇਹ ਰਖਯਾ ਦੀ ਢਾਲ ਹੈ ਅਰ ਚੜ੍ਹਦੀ ਕਲਾ ਦਾ ਅਸਲੀ ਚਿੰਨ੍ਹ* ਹੈ। ਜਦ ਸੁਰਤ ਚੜ੍ਹਦੀ ਕਲਾ ਵਿਚ ਹੋਵੇ, ਮਨ ਲਿਵ ਵਿੱਚ

*Symbol.

ਹੋਵੇ, ਕਾਰਨ ਪਵਿਤ੍ਰਤਾ ਦੇ, ਇਖ਼ਲਾਕ ਦੇ, ਦੀਨ ਰਖਯਾ ਦੇ ਹੋਣ, ਤਦ ਤਲਵਾਰੇ ਧੂਹਣੀ ਜ਼ੁਲਮ ਅੱਗੇ ਢਾਲ ਪੇਸ਼ ਕਰਨੀ ਹੈ ਅਰ ਪੇਸ਼ ਕਰਨ ਵਾਲੇ ਦੇ ਰੂਹਾਨੀ ਜੀਵਨ ਦੀ ਨਿਸ਼ਾਨੀ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਆਪਾਵਾਰ ਸਾਕੇ ਨੇ ਦੱਸ ਦਿਤਾ ਕਿ ਹੁਣ 'ਜੀਉ ਉੱਠ' ਲੋਕਾਂ ਦੀ ਰਖਯਾ ਈਰਖਾ ਵਾਲਿਆਂ ਤੋਂ ਲੋੜੀਂਦੀ ਸੀ। ਨਹੀਂ ਤਾਂ ਮੂਰਖਾਂ ਨੇ ਇਹ 'ਅਰਸ਼ੀ ਚਿੱਤ੍ਰਸ਼ਾਲਾ' ਉਡਾ ਦੇਣ ਦੀ ਠਾਣੀ ਹੋਈ ਸੀ।ਗੁਰੂ ਅਰਜਨ ਦੇਵ ਜੀ ਦੇ ਜੇਰੇ ਨੇ ਜ਼ਾਲਮਾਂ ਵਿਚ ਪਸਚਾਤਾਪ ਪੈਦਾ ਨਹੀਂ ਕੀਤਾ, ਸਗੋਂ ਲਿਵਧਾਰੀ ਦੀ ਉਸ ਸੂਰਮ-ਗਤੀ ਤੇ ਚੜ੍ਹਦੀ ਕਲਾ ਨੂੰ ਢਹਿੰਦੀ ਕਲਾ ਸਮ-ਝਿਆ ਗਿਆ। ਤਦ ਛੇਵੇਂ ਸਤਿਗੁਰ ਖੜਗ ਫੜਦੇ ਤੇ ਚੜ੍ਹਦੀਆਂ ਕਲਾਂ ਦਾ ਅਮਲੀ ਵਰਤਾਰਾ ਵਰਤਦੇ ਹਨ, ਪਰ ਦੇਖੋ ਤਲਵਾਰ ਪਕੜ ਕੇ ਜ਼ੁਲਮ ਨਹੀਂ ਕਰਦੇ, ਜ਼ੁਲਮ ਰੋਕਦੇ ਹਨ ਤੇ ਦੱਸਦੇ ਹਨ ਕਿ ਤਲਵਾਰ ਲਿਵ ਵਾਲੇ ਦੇ ਹੱਥ ਵਿਚ ਜ਼ੁਲਮ ਦਾ ਸ਼ਸਤ੍ਰ ਨਹੀਂ, ਪਰ ਰਖਯਾ ਦੀ ਢਾਲ ਹੈ। ਆਪ ਦਾ ਦੂਜਾ ਕਮਾਲ ਇਹ ਹੈ ਕਿ ਤਲਵਾਰ ਸੂਤੀ ਵਿਚ ਭੀ ਫਕੀਰੀ ਕਮਾਲ, ਅਰਸ਼ੀ ਕਮਾਲ ਕਾਇਮ ਰੱਖਿਆ। ਭਾਈ ਨੰਦ ਲਾਲ ਜੀ ਸਾਖ ਭਰਦੇ ਹਨ:—

੧. 'ਗੁਰੂ ਹਰਿਗੋਬਿੰਦ ਆਂ ਸਰਾਪਾ ਕਰਮ,
ਕਿ ਮਕਬੂਲ ਸ਼ੁਦ ਜ਼ੋ ਸ਼ਕੀਓ ਦਯੱਮ॥
੨. ਫਜ਼ਾਲੇ ਕਰਾਮਸ਼ ਫਜ਼ੂੰ ਅਜ਼ ਹਿਸਾ,
ਸ਼ਕੋਹਸ਼ ਹਮਾ ਫੱਰਰਾਹੇ ਕਿਬਰਿਯਾ॥
੩. ਵਜੂਦਸ਼ ਸਰਾਪਾ ਕਰਮ ਹਾਏ ਹਕ,
ਜ਼ਿ ਖਾਸਾਂ ਰਬਾਇੰਦਹ ਗੋਏ ਸਬਕ॥
੪. ਹਮ ਅਜ਼ ਫ਼ਕਰ ਹਮ ਸਲਤਨਤ ਨਾਮਵਰ,
ਬ-ਫ਼ਰਮਾਨੇ ਓ ਜੁਮਲਾ ਜ਼ੇਰੋ ਜ਼ਬਰ॥
੫. ਦੁਆਲਮ ਮੁਨੱਵਰ ਜ਼ਿ ਅਨਵਾਰੇ ਊ,
ਹਮਹ ਤਿਸ਼ਨਾਏ ਫੈਜ਼ੇ ਦੀਦਾਰੇ ਊ॥

ਅਰਥ—(੧) ਗੁਰੂ ਹਰਿਗੋਬਿੰਦ ਸਿਰ ਤੋਂ ਪੈਰਾਂ ਤਕ ਬਖਸ਼ਿਸ਼ਾਂ ਵਾਲੇ ਉਨ੍ਹਾਂ ਦੇ ਜ਼ਰੀਏ ਵੱਡੇ ਵੱਡੇ ਪਾਪੀ ਤੇ ਸ਼ੋਕਾਤੁਰ (ਦਰਗਾਹ ਰਬ ਦੀ ਵਿਚ) ਕਬੂਲ ਹੋ ਗਏ। (੨) ਬਜ਼ੁਰਗੀ ਤੇ ਕਰਾਮਾਤ ਉਸ ਦੀ ਅਨਗਿਣਤ ਹੈ, ਉਸ ਦਾ ਦਬਦਬਾ ਸਾਰਾ ਰੱਬੀ ਦਬਦਬਾ ਹੈ। (੩) ਉਸ ਦਾ ਵਜੂਦ ਸਿਰ ਤੋਂ ਪੈਰਾਂ ਤੀਕਰ ਰੱਬੀ ਬਖਸ਼ਿਸ਼ਾਂ ਦਾ, ਸਭ ਖਾਸ ਲੋਕਾਂ (ਰੱਬੀ ਲੋਕਾਂ) ਤੋਂ ਵਧ ਜਾਣ ਵਾਲਾ (ਵੱਡਾ) ਹੈ। (੪) ਬਾਦਸ਼ਾਹੀ ਤੇ ਫਕੀਰੀ ਦੋਹਾਂ ਵਿਚ ਉੱਘਾ, ਹੇਠਲੇ ਤੇ ਉੱਪਰਲੇ ਸਭ ਉਸ ਦੇ ਹੁਕਮ ਵਿਚ। (੫) ਉਸ ਦੇ ਨੂਰ ਤੋਂ ਦੋ ਜਹਾਨ ਪ੍ਰਕਾਸ਼ਮਾਨ ਹਨ ਤੇ ਸਭ ਉਸ ਦੇ ਦਰਸ਼ਨ ਦੀ ਮਿਹਰ ਦੇ ਤਿਹਾਏ ਹਨ।

ਸੋ ਛੇਵੇਂ ਸਤਿਗੁਰਾਂ ਨੇ ਚੜ੍ਹਦੀਆਂ ਕਲਾਂ ਵਿਚ ਰਹਿ ਕੇ ਪੰਥ ਨੂੰ ਸੱਚ ਲਈ ਮਰਨ ਦੀ ਜਾਚ ਸਿਖਾਈ। ਕਿਉਂਕਿ ਸਾਰੇ ਸਤਿਸੰਗੀ ਇਕ ਦਰਜੇ ਦੇ ਉੱਚੇ ਨਹੀਂ ਸਨ, ਸੋ ਉੱਚਿਆਂ ਨੂੰ ਦੂਸਰਿਆਂ ਦੀ ਰੱਖਯਾ ਦੀ ਜਾਚ ਸਿਖਾਈ, ਜਗਤ ਪਰ ਹੋਰਹੇ ਜ਼ੁਲਮ ਨੂੰ ਜੇ ਹੋਰ ਹੀਲਿਆਂ ਨਾਲ ਨਾ ਹਟੇ ਤਾਂ ਤਲਵਾਰ ਹੱਥ ਵਿਚ ਲੈ ਕੇ ਆਪਣੀ ਜਾਨ ਹੂਲ ਕੇ ਹਟਾਉਣ ਦੀ ਜਾਚ ਸਿਖਾਈ, ਗੱਲ ਕੀਹ ਆਪਣੀ ਅਰਸ਼ੀ ਚਿੱਤ੍ਰਸ਼ਾਲਾ ਨੂੰ ਤਲਵਾਰ ਦੀ ਢਾਲ ਬਣਾ ਕੇ, ਉਸ ਦੀ ਰੱਖਿਆ ਦਾ ਬਾਨ੍ਹਣੂ ਬੰਨ੍ਹ ਕੇ, ਫਕੀਰੀ ਨੁਕਤੇ ਤੋਂ ਕਿਤੇ ਨਾ ਉੱਖੜ ਕੇ ਛੇਵੇਂ ਸਤਿਗੁਰਾਂ ਨੇ 'ਗੁਰ ਹਰਿਗੋਬਿੰਦ ਕਮਾਲ' ਦਿਖਾਇਆ।

[ਗੁਰੂ ਹਰਿਰਾਇ ਜੀ]

ਹੁਣ ਸੱਤਵੇਂ ਸਤਿਗੁਰਾਂ ਦੀ ਵਾਰੀ ਆਈ।

ਸਿੱਖੀ ਅਸੂਲ ਗ੍ਰਿਹਸਤ ਦਾ ਸੀ, ਗ੍ਰਿਹਸਤ ਵਿਚ ਸਾਰੇ ਤਬਕੇ ਹੁੰਦੇ ਹਨ. ਛੇਵੇਂ ਸਤਿਗੁਰਾਂ ਨੇ ਸਿੱਖੀ ਤਬਕੇ ਵਿਚ ਤਲਵਰੀਏ ਸਿੱਖ ਪੈਦਾ ਕੀਤੇ, ਪਰ ਗ੍ਰਿਹਸਤ ਆਸ਼ਰਮ ਦੇ ਭਾਈਚਾਰੇ ਲਈ ਕੁਛ ਪੱਕੇ ਰਾਜ ਘਰਾਂ ਦੀ ਲੋੜ ਸੀ, ਜੋ ਕੌਮ ਵਿਚ ਸਰਦਾਰੀ ਤੋਂ ਲੈ ਮਜ਼ਦੂਰੀ ਤੱਕ ਸਾਰੇ. ਗ੍ਰਿਹਸਤ ਦੇ ਲੋਕ ਅਮਲੀ ਤੌਰ ਤੇ ਹੋਣ ਤੇ ਦੱਸਣ ਕਿ ਹਰ ਪੇਸ਼ੇ ਤੇ ਕਮਾਮ, ਹਰ ਤਬਕੇ ਤੇ ਰੰਗ ਵਿਚਗ੍ਰਿਹਸਤੀ 'ਪਵਿੱਤ੍ਰ ਤੇ ਲਿਵ' ਵਾਲਾ ਹੋ ਸਕਦਾ ਹੈ। ਜੇ ਅੰਦਰ ਤ੍ਰਿਸ਼ਨਾ ਨਹੀਂ, ਪਵਿੱਤ੍ਰਤਾ ਹੈ, ਜੇ ਅਠ ਪਹਿਰੀ ਲਗਾਉ 'ਅਨੰਤ' ਵਲ ਰਹਿੰਦਾ ਹੈ ਤਾਂ ਗੋਦੜੀ ਤੇ ਬੈਠਣਾ ਤੇ ਤਖ਼ਤ ਤੇ ਬੈਠਣਾ ਇਕ ਅਰਥ ਰੱਖਦਾ ਹੈ ਇਸ ਲਈ ਸਿਖਾਂ ਵਿਚ ਰਾਜ ਘਰਾਣਿਆਂ ਦੀ ਨੀਂਹ ਧਰ ਦਿਤੀ। ਆਪ ਦੇ ਹੀ

ਵਰਦਾਨ ਨਾਲ ਫੂਲਕੇ ਰਾਜੇ, ਬਾਹੀਏ ਸਰਦਾਰ ਤੇ ਅਨੇਕ ਜਾਗੀਰਦਾਰ ਪੈਦਾ ਹੋਏ ਤੇ ਪਰਜਾ ਪਾਲਣ ਵਾਲੇ ਨਮੂਨੇ ਦੇ ਸਿੱਖ ਬਣੇ। ਜਥੇਦਾਰ ਜੱਸਾਸਿੰਘ, ਮਹਾਰਾਜਾ ਆਲਾ ਸਿੰਘ, ਮਹਾਰਾਜਾ ਕਰਮ ਸਿੰਘ ਆਦਿਕ ਕਈ ਰਾਜੇ ਫਕੀਰੀ ਤੇ ਅਮੀਰੀ ਦੇਅਮਲੀ ਸਿਖ ਜੀਵਨ ਬਿਤੀਤ ਕਰ ਕੇ ਦਿਖਾ ਗਏ ਹਨ।

ਸੱਤਵੇਂ ਸਤਿਗੁਰ ਨੇ ਉਹੋ 'ਨਾਨਕ ਕਮਾਲ' ਲਿਵ ਦਾ ਦਿਖਾਇਆ ਤੇ ਵਰਤਿਆ। ੨੨੦੦ ਸਵਾਰ ਫੌਜ ਰੱਖੀ, ਪਰ ਜੰਗ ਇਕ ਨਹੀਂ ਕੀਤਾ। ਸਿੱਖਾਂ ਵਿਚ ਚੜ੍ਹਦੀਆਂ ਕਲਾਂ ਤੇ ਬੀਰਤਾ ਵਧਾਈ, ਪਰ ਤਲਵਾਰ ਧੂਹਣ ਦੀ ਲੋੜ ਨਹੀਂ ਪਈ, ਬੇ-ਲੋੜ ਤਲਵਾਰ ਮਿਆਨੋਂ ਨਾ ਕੱਢੀ। ਸਾਰੀ ਉਮਰ ਤੀਸਰੀ ਪਾਤਸ਼ਾਹੀ ਵਾਂਗੂ ਬੜੇ ਉੱਚੇ ਦਰਜੇ ਦਾ ਪ੍ਰਚਾਰ ਕੀਤਾ: ਵਾਹਿਗੁਰੂ ਦੇ ਸੱਚ ਖੰਡ ਲਈ ਰੱਬੀ ਮੂਰਤਾਂ ਦਿਲਾਂ ਤੇ ਚਿੱਤ੍ਰੀਆਂ।

[ਗੁਰੂ ਹਰਿ ਕ੍ਰਿਸ਼ਨ ਜੀ]

ਅੱਠਵੇਂ ਸਤਿਗੁਰਾਂ ਨੂੰ ਬੜਾ ਥੋੜਾ ਵਕਤ ਮਿਲਿਆ, ਪਰ ਉਹਨਾਂ ਨੇ ਇੰਨੇ ਅਰਸੇ ਵਿਚ ਆਪਣੇ ਰੂਹਾਨੀ ਕਮਾਲ ਨੂੰ ਵਬਾਈ ਰੋਗਾਂ ਦੇ ਦੂਰ ਕਰਨ ਵਿਚ ਖਰਚ ਕੀਤਾ, ਇਸ ਕਰਕੇ ਉਹਨਾਂ ਦਾ ਬਿਰਦ ਮਸ਼ਹੂਰ ਹੋਗਿਆ 'ਜਿਸ ਡਿਠਿਆਂ ਸਭਦੁਖੁ ਜਾਇ'। ਲਿਵ ਦਾ ਪ੍ਰਚਾਰ ਕੀਤਾ ਅਰ ਅਮਲੀ ਸਬੂਤ ਰੂਹਾਨੀ ਸ਼ਕਤੀ ਦੇ ਤੀਸਰੀ ਪਾਤਸ਼ਾਹੀ ਵਾਂਗ ਰੋਗੀ ਰਾਜ਼ੀ ਕਰਾਨ ਦੇ ਦਿਖਾਏ। ਬਚਨ ਪਾਲਣਾ ਤੇ ਔਰੰਗਜ਼ੇਬ ਅੱਗੇ ਅਭੈ ਰਹਿਣਾ, ਜ਼ੁਲਮ ਅੱਗੇ ਨਾ ਝੁਕਣਾ ਕਰਕੇ ਦੱਸਿਆ ਕਿ ਲਿਵਧਾਰੀ ਲੋਕ ਬੇ ਆਚ਼ਾਰ ਹਨ। 'ਭੈ ਕਾਹੂ ਕਉ ਦੇਤ ਨਹਿ' ਦਰਜੇ ਬੇ-ਆਚ਼ਾਰ ਹਨ, ਪਰ 'ਨਹਿ ਭੈ ਮਾਨਤ ਆਨਿ' ਦੇ ਰੂਹਾਨੀ ਐਂਜ ਵਾਲੇ ਪੀਡੇ ਤੇ ਨਿੱਗਰ ਭੀ ਹਨ।

[ਗੁਰੂ ਤੇਗ਼ ਬਹਾਦਰ ਜੀ]

ਨੌਵੀਂ ਪਾਤਸ਼ਾਹੀ ਨੇ 'ਸਾਧੋ ਇਹ ਤਨ ਮਿਥਿਆ ਜਾਨੋ' ਦਾ ਸਬਕ ਦੇ ਕੇ ਸਿਖਾਂ ਵਿਚ ਆ ਰਹੀ ਸਰਦਾਰੀ ਵਿਚ ਅਸਲੀਅਤ ਦੇ ਗੁੰਮਹੋਜਾਣ ਤੋਂ ਬਚਾਏ ਰੱਖਣ ਲਈ ਉਪਦੇਸ਼ ਦਿੱਤਾ। ਉਹੋ 'ਨਾਨਕ ਕਮਾਲ' ਆਪ ਵਿਚ ਸੀ, ਪਰੰਤੂ ਜੀਕੂੰ ਪੰਜਵੀਂ ਪਾਤਿਸ਼ਾਹੀ ਦੇ ਸਾਕੇ ਨੂੰ ਭੁੱਲਕੇ ਚੁੱਪ ਕਰ ਰਹਿਣ ਤੋਂ ਸਿਖਾਂ ਵਿਚ ਢਹਿੰਦੀਆਂ ਕਲਾਂ ਦੇ ਆਵੇਸ਼ ਦਾ ਡਰ ਸੀ, ਤਿਵੇਂ ਛੇਵੀਂ ਤੇ ਅੱਠਵੀਂ ਪਾਤਸ਼ਾਹੀ ਦੇ ਚੜ੍ਹਦੀਆਂ ਕਲਾਂ ਦੇ ਅਮਲੀ ਜੀਵਨ ਤੋਂ ਹੁਣ ਇਹ ਖਿਆਲ ਸੀ ਕਿ ਮਤੇਂ ਸਿਖ 'ਰਾਜ ਮਸਤ' ਹੋ ਜਾਣ ਤੇ ਵੈਰ ਵਿਚ ਚਲੇ ਜਾਣ ਤੇ ਆਖਣ ਸਤਿਗੁਰ ਦਾ ਠਾਠ ਨਿਰਾ ਅਮੀਰੀ ਹੈ, ਇਸ ਕਰਕੇ ਆਪ ਨੇ ਕਮਾਲ ਦਰਜੇ ਦਾ ਵੈਰਾਗ ਸਿਖਾਇਆ। ਜਗਤ ਦੀ ਬੇਅਸਾਰਤਾ ਵੱਲ ਵਧੀਕ ਰੁਖ਼ ਕਰਾਇਆ, ਤਾਂ ਜੋ ਸਿੱਖਾਂ ਦੇ ਮਨ ਦਾ ਤਖਤਾ 'ਰੱਬੀ-ਨਕਸ਼ਾਂ' ਲਈ ਸਾਫ਼ ਰਹੇ। ਰਾਜ ਵਿਚ ਜੋਗੀ ਰਹਿਣ, ਰੱਬ ਨਾਲ ਜੁੜੇ ਜੋਗੀ, ਲਿਵ ਵਾਲੇ ਜੀਵੇਂ ਪੁਰਖ ਰਹਿਣ। ਜਿੱਕੂੰ ਈਸਾਈ ਦੇ ਚੇਲੇ ਰਾਜ ਵਲ ਝੁਕੇ 'ਵਾਹਿਗੁਰੂ-ਪ੍ਰੀਤ' ਨੂੰ ਭੁੱਲ ਗਏ ਤੇ ਹੁਣ ਕਿਤਨੇ ਖ਼ੂਨ ਖ਼ਰਾਬੇ ਜਗਤ ਵਿਚ ਕਰ ਰਹੇ ਹਨ, ਜਗਤ ਨੂੰ ਗ਼ੁਲਾਮ ਬਣਾ ਰਹੇ ਤੇ ਆਪੇ ਵਿਚ ਕਟਾਵਢ ਕਰ ਰਹੇਹਨ ਤੇ ਕਈ ਥਾਂਈਂ ਈਸਾ ਦੇ ਹੀ ਗਿਰਜੇ ਤੇ ਪੁਸਤਕਾਲਯ ਸਾੜ ਰਹੇ ਹਨ*।

'ਮਾਦੀ ਜੀਵਨ ਵਿਚ ਆਕੇ ਸਿਖ ਇਖ਼ਲਾਕੀ ਤੇ ਰੂਹਾਨੀ ਜੀਵਨ ਨੂੰ ਭੁੱਲ ਨਾ ਜਾਣ' ਨਾਵੇਂ ਸਤਿਗੁਰਾਂ ਦਾ ਪ੍ਰਯੋਜਨ ਇਹ ਸੀ। ਫੌਜ ਸਤਿਗੁਰ ਪਾਸ ਸੀ, ਆਨੰਦਪੁਰ ਸ਼ਹਿਰ, ਪਹਾੜੀ ਪਨਾਹਵਿਚ ਭੀ ਬਣਾ ਲਿਆ ਸੀ, ਕਿਲ੍ਹਾ ਭੀ ਸੀ, ਪਰ ਫੇਰ ਪੰਜਵੇਂ ਸਤਿਗੁਰਾਂ ਵਾਂਗ 'ਭਾਣੇ ਤੇ ਜੀਰਾਂਦ' ਦਾ ਨਮੂਨਾ ਦਿਖਾਇਆ, ਤਨ ਮਿਥਿਆ ਸਿਖਾਇਆ ਸੀ ਤੇ ਸਿਰ ਦੇ ਕੇ ਕਮਾਲ ਕਰ ਦਿਤਾ। ਫੌਜ ਤੇ ਤਲਵਾਰ ਸੀ, ਪਰ ਵਰਤੀ ਨਹੀਂ। ਇਹ ਪੰਜਵੀਂ ਤੋਂ ਦਸਵੀਂ ਤਕ 'ਰਾਜ-ਜੋਗ' ਦੇ ਕਮਾਲ ਸਤਿਗੁਰਾਂ ਨੇ ਆਪਣੇ 'ਨਾਨਕ ਕਮਾਲ' ਦੀ ਕਾਮਯਾਬੀ ਖ਼ਾਤਰ, ਪੰਥ ਵਿਚ ਅਮਲੀ ਜੀਵਨ ਦੇ ਕਾਇਮ ਕਰਨ ਲਈ ਕੀਤੇ। ਨਾਵੇਂ ਸਤਿਗੁਰਾਂ ਦੀ ਬਾਣੀ, ਪ੍ਰਚਾਰ, ਸਫਰ, ਪਹਿਲੀ ਪਾਤਸ਼ਾਹੀ ਵਾਂਗ ਹਨ।ਨਾਵੇਂ ਸਤਿਗੁਰਾਂ ਦੀ ਬਾਣੀ ਵੈਰਾਗਮਈ ਸਮਝਕੇ ਉਦਾਸੀ ਦੀ ਮੰਨੀ ਜਾਂਦੀ ਹੈ, ਪਰ ਓਹਨਾਂ ਦੀ ਬਾਣੀ ਨਿਰਭੈਤਾ ਦਾ ਮੂਲ ਹੈ, ਜੋ

*ਪਿਛਲੇ (੧੯੧੪-੧੯) ਦੇ ਜੰਗ ਵਿਚ ਕਈ ਗਿਰਜੇ ਤੇ ਪੁਸਤਕਾਲਯ ਸਾੜੇ ਗਏ ਸਨ। ਮਗਰੋਂ ਦੇ (੧੯੩੯ ਦੇ) ਜੰਗ ਵਿਚ ਭੀ ਚੂਕਿਆਂ ਦੀ ਓੜਕ ਹੋ ਗਈ ਸੀ।

ਸੱਚੀ ਖੁਸ਼ੀ ਤੇ ਉਤਸ਼ਾਹ ਉਮਾਹਦੀ ਜਿੰਦ ਜਾਨ ਹੈ। ਸਤਿਗੁਰ ਫੁਰਮਾਉਂਦੇ ਹਨ 'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥' ਫਿਰ ਇਹ ਅਸੂਲ ਰਹਿਕੇ ਆਪ ਔਰੰਗਜ਼ੇਬ ਵਰਗੇ ਜ਼ਾਲਮ ਦਾ 'ਭੈ ਨਹੀਂ ਮੰਨਦੇ', ਮੌਤ ਦਾ ਭੈ ਨਹੀਂ ਮੰਨਦੇ, ਬਦਨਾਮੀ ਦਾ ਭੈ ਨਹੀਂ ਮੰਨਦੇ, ਤਲਵਾਰ ਦੀ ਧਾਰ ਦਾ ਭੈ ਨਹੀਂ ਮੰਨਦੇ, ਮਰਦਾਂ ਦੇ ਮਰਦਾਨ ਤੇਗ ਦੇ ਅਗੇ ਖੜੋ ਕੇ ਦੱਸਦੇ ਹਨ 'ਸਾਧੋ ਇਹ ਤਨੁ ਮਿਥਿਆ ਜਾਨਉ' । ਕਿਸੇ ਪਰਬਤ ਦੀ ਕੁੱਖ ਵਿਚ ਲੁਕਕੇ ਉਦਾਸ ਬੈਠੇ ਤੇ ਹਾਇ ਹਾਇ ਕਰਦੇ ਤਨ ਨੂੰ ਮਿੱਥਿਆ ਨਹੀਂ ਦੱਸਦੇ । ਹਾਂ, ਆਪਣੇ ਅਸੂਲ, ਆਪਣੇ ਲਿਵ ਦੇ ਜੀਵਨ ਤੋਂ ਤਨ ਵਾਰ ਦੇਂਦੇ ਹਨ। ਇਕ ਗਲ ਹੋਰ ਸਮਝਣ ਵਾਲੀ ਹੈ: ਆਪਣੇ ਇਸਾਨਦੇ ਅਸੂਲ ਤੋਂ ਯਾ ਆਪਣੇ ਮਜ਼ਹਬ ਤੋਂ ਤਾਂ ਸ਼ਹੀਦੀਆਂ ਪਾਉਣ ਵਾਲੇ ਆਪ ਨੂੰ ਭਲੇ ਪੁਰਖ ਇਤਿਹਾਸ ਵਿਚ ਮਿਲਣਗੇ ਪਰ ਦੂਸਰੇ ਦੇ ਧਰਮ ਦੀ ਖ਼ਾਤਰ ਕਿ ਉਸ ਨੂੰ ਆਪਣੇ ਧਰਮ ਵਿਚ ਖੁੱਲ੍ਹ ਕਾਇਮ ਰਹੇ, ਕਿਸੇ ਨੇ ਸੀਸ ਦਿਤਾ ਹੋਵੇ ਇਹ ਮਿਸਾਲ ਮੈਨੂੰ ਤਾਂ ਨਹੀਂ ਕਦੇ ਲੱਭੀ ਸਿਵਾ ਗੁਰੂ ਤੇਗ਼ ਬਹਾਦਰ ਜੀ ਦੇ ਜੀਵਨ ਦੇ। ਇਹ ਨੁਕਤਾ ਦਸਵੇਂ ਪਾਤਸ਼ਾਹ ਨੇ ਗੁਰੂ ਤੇਗ ਬਹਾਦਰ ਜੀ ਬਾਬਤ ਆਪ ਵਰਣਨ ਕੀਤਾ ਹੈ:—

ਤਿਲਕ ਜੰਞੂ ਰਾਖਾ ਪ੍ਰਭ ਤਾਕਾ ।
ਕੀਨੋ ਬਡੋ ਕਲੂ ਮਹਿ ਸਾਕਾ ।

ਉਹਨਾਂ ਦਾ, ਅਰਥਾਤ ਹਿੰਦੂਆਂ ਦਾ, ਤਿਲਕ ਜੰਞੂ ਵਾਲਾ ਧਰਮ ਬਚਾ ਦਿਤਾ, ਕਲਜੁਗ ਵਿਚ ਇਹ ਬੜਾ ਭਾਰੀ ਸਾਕਾ ਕਰ ਦਿਖਾਇਆ। ਇਹ ਹੈ ਗੁਰੂ ਤੇਗ਼ ਬਹਾਦਰ ਜੀ ਦੇ ਉਪਕਾਰੀ ਕਮਾਲਾਂ ਵਿਚੋਂ ਇਕ ਅਦੁਤੀ ਕਮਾਲ।

[ਸ੍ਰੀ ਗੁਰੂ ਗੋਬਿੰਦ ਸਿੰਘ ਜੀ]

ਹੁਣ ਆਈ ਸ੍ਰੀ ਗੁਰੂ ਕਲਗੀਧਰ ਜੀ ਦੀ ਵਾਰੀ।

ਆਪਦਾ ਵਜੂਦ ਦਸਾਂ ਪਾਤਸ਼ਾਹੀਆਂ ਦੇਸਰੀਰੀ ਵਜੂਦ ਵਿਚੋਂ 'ਨਾਨਕ ਕਮਾਲ' ਦਾ ਗੁਰੂ ਰੂਪ ਵਜੂਦ ਆਖ਼ਰੀ ਸੀ । ਇਸ ਵੇਲੇ ਜੀ ਉਠੇ ਲਿਵਧਾਰੀ ਲੋਕਾਂ ਦੇ ਦੁਆਲੇ ਜਗਤ ਨੇ ਪੂਰਨ ਤਬਾਹੀ ਦਾ ਸਾਮਾਨ ਕਰ ਰੱਖਿਆ ਸੀ।

'ਭਗਤਾ ਤੇ ਸੈਸਾਰੀਆ ਜੋੜੁ ਕਦੇ ਨ ਆਇਆ ॥'

ਸਤਿਨਾਮੀ ਫਿਰਕੇ ਨੂੰ ਔਰੰਗਜ਼ੇਬ ਤਹ ਤੇਗ਼ ਕਰ ਚੁਕਾ ਸੀ, ਕਈ ਬੇਨਵਾ ਫਕੀਰ ਡੋਬੇ ਜਾ ਚੁਕੇ ਸੇ, ਕਈ ਸੂਫੀ ਫਕੀਰ ਕਤਲ ਹੋ ਚੁਕੇ ਸੇ। ਕਸ਼ਮੀਰੀ ਬ੍ਰਹਮਣ ਤੇ ਕੌਮਾਂ ਦੀਆਂ ਕੌਮਾਂ ਜਬਰਨ ਮੁਸਲਮਾਨ ਕੀਤੀਆਂ ਜਾ ਰਹੀਆਂ ਸਨ, ਰਾਜਪੂਤ ਧੀਆਂ ਦੇ ਕੇ ਜ਼ਰ ਹੋ ਚੁਕੇ ਸਨ । ਔਰੰਗਜ਼ੇਬ ਦੀ ਸ਼ਰ੍ਹਾ ਤੇ ਜ਼ੁਲਮ ਇਸ ਵੇਲੇ ਜ਼ੋਰਾਂ ਵਿਚ ਸੀ । ਹਿੰਦੂ ਬਰਤਰਫ ਕੀਤੇ ਗਏ, ਮੰਦਰ ਢਾਹੇ ਗਏ, ਤੀਰਥ ਯਾਤ੍ਰਾ ਕਰੀਬਨ ਬੰਦ ਤੇ ਉਤੋਂ ਤੇਗ਼ ਜਾਰੀ ਕਿ ਮੁਸਲਮਾਨ ਕਰੋ । ਇਸ ਵੇਲੇ ਸਿਖ ਫਿਰਕਾ ਉਸ ਨੂੰ ਇਕ ਭਾਰੀ ਕੰਟਕ ਦਿੱਸਦਾ ਸੀ। ਇਹ ਫਿਰਕਾ ਇਕ ਫਕੀਰੀ ਫਿਰਕਾ ਸੀ, ਇਹ ਫਕੀਰ ਖ਼ੁਦੀ ਤੇ ਖ਼ੁਦਾ (ਆਪੇ ਤੇ ਰੱਬ) ਦੇ ਡੂੰਘੇ ਭੇਤਾਂ ਤੋਂ ਵਾਕਫ ਸਨ । ਇਹ ਜੰਗਲੀਂ ਵੱਸਣ ਵਾਲੇ ਬੈਰਾਗੀ ਨਹੀਂ ਸੇ । ਇਹ ਇਖਲਾਕੀ ਮੇਅਰਾਜ ਤੋਂ ਨਿਪੁੰਸਕਤਾ ਵੱਲ ਝੁਕ ਗਏ ਕਾਇਰ ਨਹੀਂ ਸੇ । ਇਹ ਪਰਮੇਸ਼ੁਰ ਤੋਂ ਡਰਦੇ, ਪਰ ਮਾਇਆ ਤੋਂ ਅਭੈ ਤੇ ਬੇਲੋੜ ਸੇ । ਇਹ ਮਰਦ ਸੇ, ਮਰਦ ਦੇ ਚੇਲੇ ਸੇ ਤੇ ਮਰਦਊਪਨੇ ਵਿਚ ਜੀਉ ਉਠੇ ਸੇ। ਇਨ੍ਹਾਂ ਦੀ ਮਰਦਊ ਰੂਹਾਨੀਅਤ ਦੇ ਸ਼ਿਖਰੀਂ ਜਾ ਚੜ੍ਹੀ ਸੀ, ਇਨ੍ਹਾਂ ਦੇ ਰੰਗ ਪਾਤਸ਼ਾਹ ਨੂੰ ਪਤਾ ਸਨ, ਸੋ ਐਉਂ ਜਾਪਦਾ ਹੈ ਕਿ ਉਸ ਨੇ ਪਹਿਲੇ ਤਾਂ ਪਹਾੜੀ ਰਾਜੇ ਇਨ੍ਹਾਂ ਦੇ ਗਲੇ ਪਾਏ ਕਿ ਹਿੰਦੂ ਆਪੋ ਵਿਚ ਕਟ ਮਰਨ ਤੇ ਮੈਨੂੰ ਕੁਛ ਨਾ ਕਰਨਾ ਪਵੇ । ਪਾਤਸ਼ਾਹ ਨੂੰ ਪਤਾ ਸੀ ਕਿ ਸਿੱਖਾਂ ਦੀ ਰਵਸ਼ ਵੱਖਰੀ ਹੈ ਤੇ ਹਿੰਦੂ ਅਕਬਰ ਦੇ ਵੇਲੇ ਤੋਂ ਦੰਦ ਪੀਹ ਰਹੇ ਹਨ ਇਨ੍ਹਾਂ ਨੂੰ ਇਸ਼ਾਰਾ ਦੇਕੇ ਸਿੱਖਾਂ ਦੇ ਗਲ ਪਾ ਦੇਣਾ ਰਾਜਨੀਤੀ ਹੈ। ਦੂਜੇ ਪਾਸੇ ਸਿਖਾਂ ਦਾ 'ਇਨ੍ਹਾਂ ਪਹਾੜੀ ਰਾਜਿਆਂ ਅੱਗੇ ਸਹਿੰਨਸ਼ੀਲਤਾ ਨਾਲ ਪਿਸ ਜਾਣਾ ਇਸ ਵੇਲੇ ਰੂਹਾਨੀ ਜੇਰਾ ਨਹੀਂ ਪਰ ਰੂਹਾਨੀ ਮੌਤ ਸੀ।

ਗੁਰੂ ਗੋਬਿੰਦ ਸਿੰਘ ਜੀ ਵਿਚ 'ਅਰਸ਼ੀ ਵਿੱਦਯਾ, ਹੁਨਰ, ਕਾਰੀਗਰੀ' ਨਾਨਕ ਕਮਾਲ ਤੇ ਸਨ। ਜਿੱਕੂੰ ਇਸ ਆਦਰਸ਼ ਦੇ ਪ੍ਰਚਾਰ ਲਈ ਪਹਿਲੇ ਨਵਾਂ ਸਤਿਗੁਰਾਂ ਨੇ ਵਕਤ ਵਕਤ ਦੀਆਂ ਲੋੜਾਂ ਪੂਰੀਆਂ ਕੀਤੀਆਂ ਤੇ ਮੁਸ਼ਕਲਾਂ ਹੱਲ ਕੀਤੀਆਂ, ਤਿਵੇਂ ਹੁਣ ਵਕਤ ਆ ਗਿਆ ਕਿ ਕਲਗ਼ੀਧਰ

ਨੂੰ ਹੋਰ ਕਮਾਲ ਦਿਖਾਉਣੇ ਪੈਣ। ਇਹ ਮਾਮਲੇ ਬੜੇ ਕਠਨ ਹਨ, ਇਸੇ ਕਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨੂੰ ਸਮਝਣਾ ਕਠਨ ਹੈ ਤੇ ਮੁਅੱਰਖ ਟਪਲੇ ਖਾਂਦੇ ਹਨ।

ਗੁਰ ਨਾਨਕ ਕਮਾਲ ਸੀ—'ਪਵਿੱਤ੍ਰ ਰਹਣਾ' ਤੇ 'ਅੰਦਰਲੇ ਨੂੰ ਲਗਾਤਾਰ ਅਨੰਤ ਦੇ ਲਗਾਉ ਵਿਚ ਰੱਖਣਾ' ਤੇ ਇਸ ਤਰ੍ਹਾਂ ਰਹਿੰਦੇ ਹੋਏ ਵਿਸ਼ੇਸ ਕਰਕੇ 'ਜੀਵਨ ਗ੍ਰਿਹਸਤੀ' ਰੱਖਣਾ। ਗ੍ਰਿਹਸਤ ਦੇ ਸਾਰੇ ਪਹਿਲੂਆਂ ਵਿਚ ਸਾਰੇ ਸਤਿਗੁਰ ਇਹ 'ਅਨੰਤ ਵਿਚ ਨਿਰੰਤਰ ਲਗਾਉ' ਸਿਖਾਉਂਦੇ ਰਹੇ ਤੇ ਲੁਆਉਂਦੇ ਰਹੇ। ਦਸਾਂ ਪਾਤਸ਼ਾਹੀਆਂ ਦੇ ਮਨੋਰਥ 'ਮਨ ਦੇ ਤੇ ਜ਼ਿੰਦਗੀ ਦੇ ਇਕ ਤੁਲਵੇਂ ਤੋਲ ਦੇ ਅਰ ਟਿਕਵੀਂ ਇਕਸੁਰਤਾ' ਦੇ ਅਮਲੀ ਆਦਮੀ ਪੈਦਾ ਕਰਨ ਦੇ ਸਨ। ਹੁਣ ਵਕਤ ਆਇਆ ਸੰਸਾਰ ਵਿਚ ਸਭ ਤੋਂ ਕਠਨ ਤੇ ਭਿਆਨਕ ਕੰਮ- ਜੰਗ— ਦਾ। ਇਨ੍ਹਾਂ ਗ੍ਰਿਹਸਤੀਆਂ ਨੂੰ ਜੰਗ ਕਰਨੇ ਹੀ ਪੈ ਗਏ। ਚਾਹੇ ਓਹ ਆਪ ਨਾ ਚਾਹੁਣ ਵਾਲੇ ਸੇ, ਪਰ ਸਮੇਂ ਦੇ ਅੰਨਜਾਯ ਤੇ ਧੱਕੇ ਨੇ ਓਹਨਾਂ ਦੇ ਗਲ ਜੰਗ ਮੜ੍ਹ ਦਿਤੇ ਤੇ ਓਹਨਾਂ ਨੂੰ ਸ੍ਵੈ ਰੱਖਿਆ ਲਈ ਯਾ ਦੀਨਾਂ ਦੀ ਰੱਖਿਆ ਲਈ ਜੰਗ ਕਰਨੇ ਪੈ ਗਏ। ਜੰਗ ਕਲਗੀਧਰ ਜੀ ਨੇ ਨੇਉਤੇ ਨਹੀਂ, ਪਰ ਸਮੇਂ ਦੇ ਜ਼ੁਲਮ ਤੋਂ ਮਜ਼ਲੂਮਾਂ ਦੀ ਰੱਖਿਆ ਲਈ ਘਰ ਆ ਗਏ ਜੰਗ ਦੀ ਪ੍ਰਾਹੁਣਚਾਰੀ ਕੀਤੀ ਹੈ। ਜੰਗ ਦੇ 'ਹਿਲਾਉ ਪ੍ਰਯਤਨ ਤੇ ਪ੍ਰੀਵਰਤਨ' ਵਾਲੇ ਸਮੇਂ ਭੀ ਅੰਦਰਲੇ ਦਾ ਲਗਾਉ ਅਨੰਤ ਵੱਲ ਲੱਗਾ ਰਹੇ ਇਹ 'ਕਲਗੀਧਰ ਕਮਾਲ' ਹੈ।

ਅਮਨ ਨਾਲ ਰਾਜ ਕਰਦਿਆਂ ਜਿਸ ਤਰ੍ਹਾਂ ਜਨਕ ਸੀ, ਵਿਹਾਰ ਕਾਰ ਕਰਦਿਆਂ ਜਿੱਕੂੰ ਨਰਸੀ, ਕਮਾਮ ਕਰਦਿਆਂ ਜਿੱਕੂੰ ਕਬੀਰ ਤੇ ਨਾਮਾ ਸੀ ਖੇਤੀ ਕਰਦਿਆਂ ਜਿਕੂੰ ਧੰਨਾ ਸੀ, ਤਿੱਕੂੰ ਦਿਲ ਦਾ ਰੁਖ ਸਾਈਂ ਵੱਲ ਰੱਖਣ ਦੇ ਉੱਚੇ ਉੱਚੇ ਨਮੂਨੇ ਸਿੱਖਾਂ ਵਿਚ ਹਰ ਪੇਸ਼ੇ ਦੇ ਆਦਮੀਆਂ ਦੇ ਆਮ ਸਨ। ਜੰਗ ਵਿਚ ਧਰਮ ਨਿਭੇ, ਏਸ ਗੱਲ ਦੀ ਨੀਂਹ ਛੇਵੇਂ ਸਤਿਗੁਰਾਂ ਨੇ ਧਰੀ ਤੇ ਇਹ ਗੱਲ ਅਟੱਲ ਮੁਸ਼ਕਲ ਦੀ ਸ਼ਕਲ ਵਿਚ ਕਲਗੀਆਂ ਵਾਲੇ ਦੇ ਸਾਹਮਣੇ ਆਈ। ਓਹਨਾਂ ਨੇ ਕੌਮ ਨੂੰ ਸ੍ਰੀ ਗੁਰੂ ਅਰਜਨ ਦੇਵ ਤੇ ਸ੍ਰੀ ਗੁਰੂ ਤੇਗ ਬਹਾਦਰ ਵਾਲਾ ਆਦਰਸ਼-ਮੌਤ ਨੂੰ ਮਖੌਲ ਕਰਨ ਵਾਲਾ-ਪੇਸ਼ ਕੀਤਾ, ਪੰਜ ਨਿਤਰੇ, ਪੰਜਾਂ ਦੀ ਕੌਮ ਬਣਾਈ, ਜਿਨ੍ਹਾਂ ਵਿਚ ਤੀਜੇ ਚੌਥੇ ਸਤਿਗੁਰਾਂ ਦਾ, ਜੀ ਉਠਿਆਂ ਦਾ, ਜੁਦਾ ਭਾਈਚਾਰਾ ਹੋਣ ਦਾ ਆਦਰਸ਼ ਪਾਰਬ੍ਰਹਿਮੀ ਮਤਾਂ ਤੋਂ ਉੱਕਾ ਤੋੜ ਲਿਆ। ਕਿਸੇ ਵਡਿੱਤ ਦੇ ਵਹਿਮ ਯਾ ਸੂਗ ਤੋਂ ਨਹੀਂ, ਪਰ ਜਥੇਬੰਦ ਕਰਨ ਲਈ ਹੁਣ ਦੱਸਿਆ ਕਿ ਅਨੰਤ ਦੇ ਲਗਾਉ ਵਿਚ ਜੋ ਸੁਰਤ ਸਾਂਈਂ ਵੱਲ ਰਹਿੰਦੀ ਹੈ ਉਹ ਇਕ ਖੁਸ਼ੀ ਹੈ, 'ਅਨੰਦੁ ਭਇਆ ਮੇਰੀ ਮਾਇ ਸਤਿਗੁਰੂ ਮੈ ਪਾਇਆ॥' ਉਹ ਚੜ੍ਹਦੀ ਅਵੱਸਥਾ ਹੈ, ਉਹ ਰੂਹ ਦਾ ਖੇੜਾ ਹੈ, ਉਹ ਰਸ ਹੈ, ਉਸ ਲਈ ਭੈ ਤੇ ਭਰਮ ਕੁਛ ਚੀਜ਼ ਨਹੀਂ। ਜਿਸ ਦੇ ਅੰਦਰ ਮੌਲਾ ਹੈ, ਉਸ ਦੀ ਗਰਦਨ ਝੂਠੇ ਅੱਗੇ ਨਹੀਂ ਝੁਕੇਗੀ। ਜਿਸ ਦੇ ਅੰਦਰ 'ਨਾਨਕ ਦਾ ਸੱਚ, ਤੇ ਸੱਚਾ ਰੱਬ' ਹੈ ਉਹ ਜ਼ਾਲਮ ਕਮੀਨੇ ਅੱਗੇ ਨਹੀਂ ਨਿਵੇਂਗਾ। ਰੂਹਾਨੀ ਔਜ ਜਿਸ ਦਾ ਹੋ ਚੁੱਕਾ ਹੈ, ਉਹ ਇਕ ਸ਼ਕਤੀ ਹੈ, ਇਕ ਉੱਚ ਆਚਰਨ ਹੈ, ਇਕ ਤਾਕਤ ਹੈ, ਉਹ 'ਜੋਧ ਮਹਾ ਬਲ ਸੂਰ' ਹੈ, ਉਹ ਆਤਮ-ਬਲ ਹੈ, ਆਪੇ ਦਾ ਕੇਂਦ੍ਰੀ ਸਾਹਸ ਹੈ। ਇਉਂ ਸਤਿਗੁਰ ਨੇ ਫਕੀਰਾਂ ਨੂੰ ਫਕੀਰੀ ਦੇ ਨੁਕਤੇ ਤੋਂ ਦੱਸਿਆ ਕਿ ਰਣ ਤੱਤੇ ਵਿਚ ਭੀ ਲਿਵ ਨਾ ਟੁੱਟੇ, ਪਰ ਨਾ ਟੁੱਟੇ।

ਇਕ ਤੋਂ ਵਧੀਕ ਵਾਰ ਰਾਜਿਆਂ ਨੂੰ ਸਮਝਾਇਆ, ਦੇਸ਼ ਦੀ ਦੁਰਗਤ ਦੱਸੀ। ਜਦੋਂ ਓਹ ਨਾ ਟਲੇ ਤੇ ਅਕਾਰਨ ਲੜਨ ਆ ਗਏ ਤਾਂ ਫਕੀਰ ਖੜੇ ਹੋ ਗਏ। ਇਨ੍ਹਾਂ ਦੇ ਦਿਲ ਸਤਿਗੁਰ ਨੇ ਕੀਨਾ ਨਹੀਂ ਪਾਇਆ, ਸੂਗ ਨਹੀਂ ਸਿਖਾਈ, ਕਿਉਂਕਿ ਓਹਨਾਂ ਦਾ ਆਪਣਾ ਸੀਨਾ ਕੀਨੇ ਤੋਂ ਸਾਫ ਹੈ। ਭਾਈ ਨੰਦ ਲਾਲ ਜੀ ਸਾਖ ਭਰਦੇ ਹਨ:—

> ਖਾਲਿਸੋ ਬੇ ਕੀਨਾ ਗੁਰ ਗੋਬਿੰਦ ਸਿੰਘ।
> ਹਕ ਹਕ ਆਈਨਾ ਗੁਰ ਗੋਬਿੰਦ ਸਿੰਘ।
>
> [ਗੰਜ ਨਾਮਾ

ਪਾਪ ਭਰੀ ਤੇ ਦੂਏ ਦੀ ਮੁਲਕਗੀਰੀ ਦੀ ਹਵਸ ਨਹੀਂ ਸਿਖਾਈ। ਪਰ ਮਜ਼ਲੂਮਾਂ ਤੋਂ ਜ਼ੁਲਮ ਦੂਰ ਕਰਨ ਦੀ ਅਰ ਮਾਦੀ ਤਾਕਤਾਂ ਅੱਗੇ ਆਪਣੀ ਰੂਹਾਨੀਅਤ ਨੂੰ ਨਾ ਝੁਕਾਉਣ ਦੀ ਬੀਰਤਾ ਸਿਖਾਈ; ਨਮੂਨੇ ਲਈ ਦੇਖੋ:—

[ਰੂਹਾਨੀ ਕਮਾਲ]

੧. ਅਨੰਦ ਪੁਰੋਂ ਸਖਤ ਮੁਹਾਸਰੇ ਦੇ ਬਾਦ ਨਿਕਲਦੇ ਹਨ, ਦੁਸ਼ਮਨ ਦਲ ਵਿਚੋਂ ਨਿਕਲ ਟੁਰਦੇ ਹਨ, ਕਈ ਮੀਲ ਜਾ ਕੇ ਤ੍ਰਿਪਹਿਰੇ ਦਾ ਸਮਾਂ ਆ ਜਾਂਦਾ ਹੈ.ਉਹ ਰੂਹਾਨੀ ਕਮਾਲ ਵਾਲਾ ਬੋਲਦਾ ਹੈ, 'ਥੰਮ੍ਹ' ਤੇ ਆਸਾ ਦੀ ਵਾਰ ਦਾ ਦੀਵਾਨ ਸਜ ਜਾਂਦਾ ਹੈ। ਇਹ ਕੰਮ ਕੋਈ ਜਰਨੈਲ ਨਹੀਂ ਕਰ ਸਕਦਾ, ਪਰ ਰੂਹਾਨੀ ਔਜ ਵਾਲਾ, ਕੀਨੇ ਤੋਂ ਸਾਫ ਅਨੰਤ ਵਿਚ ਚੁਭੀ ਹੋਈ ਸੁਰਤਿ ਵਾਲਾ ਕਾਮਲ ਗੁਰੂ ਗੋਬਿੰਦ ਸਿੰਘ ਹੀ ਕਰ ਸਕਦਾ ਹੈ। ਓਹਨਾਂ ਦੇ ਜੰਗ ਨਫਰਤ ਤੇ ਮਬਨੀ ਨਹੀਂ, ਪਰ ਉਤਸਾਹ ਤੇ ਮਬਨੀ ਸਨ। ਇਸ ਤੋਂ ਸਾਫ ਹੈ ਕਿ ਓਹਨਾਂ ਨੇ ਸਿਪਾਹੀ ਜੀਵਨ ਤੇ ਲੋੜਾਂ ਉੱਤੋਂ ਰੂਹਾਨੀ ਜੀਵਨ ਨੂੰ ਨਹੀਂ ਵਾਰਿਆ ਅਰ ਰੂਹਾਨੀ ਜੀਵਨ ਨੂੰ ਕਾਮਯਾਬ ਰੱਖਣ ਵਿਚ ਕਿਸੇ ਜਰਨੈਲੀ ਲੋੜ ਨੂੰ ਪ੍ਰੋੜਤਾ ਨਹੀਂ ਦਿਤੀ ਅਰ ਕਦੀ ਖਤਰੇ ਵਿਚ ਪੈ ਜਾਣੋਂ ਦਰੇਗ਼ ਨਹੀਂ ਕੀਤਾ।

੨. ਔਰੰਗਜ਼ੇਬ ਵਲੋਂ ਰਾਜ, ਖ਼ਿਤਾਬ, ਜਗੀਰਾਂ, ਇੱਜ਼ਤਾਂਦੇ ਲਾਲਚ ਆਉਂਦੇਹਨ ਕਿ ਰਜਵਾੜਿਆਂ ਵਾਂਗੂ ਰਾਜਾ ਹੋਕੇ ਸੁਖ ਮਾਣੋ, ਪਰ ਉਹ ਇਖ਼ਲਾਕੀ ਤੇ ਰੂਹਾਨੀ ਕਮਾਲ ਵਾਲਾ ਕਬੂਲ ਨਹੀਂ ਕਰਦਾ। ਦੂਸਰਿਆਂ ਦੀ ਆਜ਼ਾਦੀ ਖੋਹਣੀ ਅਪਣਾ ਰਾਜ ਤੇ ਸੁਖ ਲੋੜਨੇ ਪ੍ਰਯੋਜਨ ਨਹੀਂ, ਅਰਥਾਤ ਤ੍ਰਿਸ਼ਨਾਂ ਕਾਰਨ ਨਹੀਂ ਜੋ ਤਲਵਾਰ ਪਕੜਵਾ ਰਹੀ ਹੈ, ਪਰ ਸੁਰਤਿ ਨੂੰ ਝੁਕਣ ਨਹੀਂ ਦੇਣਾ, ਲਿਵ ਨੂੰ ਭੈ ਤੇ ਲੋਭ ਦੇ ਤਾਬੇ ਨਹੀਂ ਹੋਣ ਦੇਣਾ, ਇਹ ਹੈ ਨਿਰਭੈਤਾ ਤੇ ਸੁਤੰਤ੍ਰਤਾ ਦਾ ਉੱਚਾ ਖਿਆਲ ਜੋ ਤਲਵਾਰ ਪਕੜਵਾ ਰਿਹਾ ਹੈ। ਇਹ ਹੰਕਾਰ ਭੀ ਨਹੀਂ ਹੈ, ਹੰਕਾਰ ਉਸ ਆਦਮੀ ਦੀ ਮਸਤੀ ਹੈ, ਜਿਸ ਦੇ ਅੰਦਰ ਲਿਵ ਨਹੀਂ ਹੈ, ਅੰਦਰੋਂ ਸੱਖਣਾ ਹੈ ਤੇ ਬਾਹੂਬਲ, ਪਦਾਰਥ ਯਾ ਹਰ ਨਾਸ਼ਮਾਨ ਤਾਕਤਾਂ ਤੇ ਹੈਂਕੜਦਾ ਹੈ, ਪਰ ਇਹ ਨਿਰੋਲ ਚੜ੍ਹਦੀ ਕਲਾ ਦਾ ਬਲ ਹੈ ਜੋ ਨਿਰਮਾਨ ਹੈ, ਵੈਰਾਗ ਵਿਚ ਹੈ, ਸੰਸਾਰ ਨੂੰ ਨਾਸ਼ਮਾਨ ਵੇਖਦਾ ਹੈ, ਤਨ ਮਿਥਿਆ ਜਾਣਦਾ ਹੈ, ਸ੍ਰਿਸ਼ਟੀ ਰਚਨਾ ਵਿਚ ਖੰਡਾ (ਮੌਤ) ਪ੍ਰਿਥਮੈਂ ਸਾਜਿਆ ਜਾਂਦਾ ਤੱਕਦਾ ਹੈ ਤੇ ਇਸ ਕਰਕੇ ਅਭੈ ਹੈ ਕਿ ਉਸ ਨੂੰ ਇਸ ਨਾਸ਼ਮਾਨ ਵਿਚ ਇਕ ਅਵਿਨਾਸ਼ ਕਿਣਕਾ, ਇਕ ਨਾਸ਼ ਰਹਿਤ ਟੇਕ ਦਾ ਕੇਂਦਰ—'ਅਨੰਤ ਵਿਚ ਨਿਰੰਤਰ ਅੰਦਰਲੇ ਦਾ ਲਗਾਉ' ਅਰਥਾਤ ਲਿਵ ਦਾ ਯਥਾਰਥ ਆਸਰਾ ਮਿਲ ਗਿਆ ਹੈ। ਉਹ ਤਲਵਾਰ ਚਲਾਉਂਦਾ ਹੈ ਕਿ ਹਾਂ, ਮੈਂ ਇਸ ਕਿਣਕੇ ਨੂੰ, ਹੇ ਜ਼ਾਲਮ! ਤੇਰੇ ਭੈ ਅੱਗੇ, ਨਹੀਂ ਦੇ ਦੇਣਾ, ਭੈ ਆਇਆ ਲਿਵ ਗਈ, ਤ੍ਰਿਸ਼ਨਾ ਆਈ ਲਿਵ ਗਈ।

੩. ਹਾਂ ਜੀ, ਕਈ ਇਖ਼ਲਾਕੀ ਮਹਾਤਮਾਂ ਜੰਗ ਨੂੰ ਪਾਪ ਦੱਸਦੇ ਹਨ। ਹਾਂ, ਜੋ ਨਿਰਾ ਹੰਕਾਰਕਰਕੇ, ਲੜਦੇ ਮਰਦੇ ਹਨ ਉਹ ਪੁੰਨ ਨਹੀਂ ਕਰ ਰਹੇ, ਪਰ ਜਿਸਦੇ ਅੰਦਰ 'ਲਿਵ'ਦੀ ਅਸਲੀਅਤ ਹੈ ਤੇ ਉਸਦੇ ਅੰਦਰ ਨਾ ਝੁਕਣ ਵਾਲੀ ਤਾਕਤ ਹੈ, ਉਹ ਜੇ ਦੀਨ ਰਖ੍ਯਾ ਹਿਤ ਯਾ ਲਿਵ ਲਾ ਰਹੇ ਸਾਧੂਆਂਹਿਤਨਹੀਂ ਝੁਕਦਾ, ਤੇ ਜ਼ਾਲਮ ਦੇ ਅੱਗੇ ਆਪਣੀ ਅਮੁੜਤਲ-ਵਾਰ ਦੀ ਢਾਲ ਪੇਸ਼ ਕਰਦਾ ਹੈ,ਤਾਂ ਉਹ ਆਤਮਕ ਨੁਕਤੇਤੋਂ"ਜੋਧਮਹਾਂਬਲਸੂਰ*"ਦਾ ਕੰਮਕਰ ਰਿਹਾਹੈ, ਉਹਦੇਅੰਦਰ ਹਉਨਹੀਂ ਪਰ'ਰਾਮਰਹਿਆਭਰਪੂਰ' ਹੈ।ਉਸਦਾ ਜੰਗ ਪੁੰਨ ਕਰਮ,ਤੇਭਾਰੀ ਕੁਰਬਾਨੀ ਹੈ।

ਸੇਲ੍ਹੀਆਂ ਵਾਲੇ ਨਾਨਕ ਨੇ ਅੱਜ ਕਲਗੀਆਂ ਲਾ ਕੇ ਤਲਵਾਰ ਫੜੀ ਹੈ, ਕਹਿੰਦਾ ਹੈ ਜੀਕੂੰ ਮੈਂ ਹਰ ਸੰਸਾਰ ਦੇ ਫਕੀਰਾਂ ਨੂੰ ਜਿੱਤਿਆ ਸੀ, ਜੀਕੂੰ ਬਾਬਰ ਅਗੇ ਨਹੀਂ ਝੁਕਿਆ ਸਾਂ, ਤੀਕੂੰ ਰਾਜਿਆਂ ਤੇ ਜ਼ਾਲਮ ਔਰੰਗਜ਼ੇਬ ਦੀ ਤਲਵਾਰ ਅੱਗੇ ਨਹੀਂ ਝੁਕਣਾ, ਹੁਣ ਰਾਖੀ ਕਰਾਂਗਾ, ਪਰ ਦੇਖੋ ਮੇਰਾ ਕਮਾਲ, ਖੜਕਦੇ ਖੰਡੇ ਵਿਚ ਮੇਰਾ ਲਗਾਤਾਰੀ ਲਗਾਉ ਉਸੇ ਤਰ੍ਹਾਂ ਰਹੇਗਾ, ਚੁਭੀ ਰਹੇਗੀ ਮੇਰੀ ਸੁਰਤੀ ਮਚੇ ਜੰਗਾਂ ਵਿਚ ਭੀ ਉਸ ਮਿੱਤ੍ਰ ਪਿਆਰੇ 'ਅਨੰਤ' ਵਿਖੇ।

ਹਾਂ ਜੀ!ਇਕ ਬਗਾਲੀ ਨ ਕਿਹਾ ਸੀ ਕਿ ਗੁਰ ਨਾਨਕ ਜੀ ਦੀ ਰੂਹਾਨੀਅਤ ਆਪ ਨੇ ਤਬਾਹ ਕਰ ਦਿਤੀ। ਪਰ ਇਸ ਸੱਜਣ ਦਾ ਆਪਣਾ ਆਦਰਸ਼ ਕਮਜ਼ੋਰ ਹੈ, ਇਹ ਇਖ਼ਲਾਕੀ ਮੁਰਦਾ ਦਿਲੀ ਨੂੰ, ਦਿਮਾਗੀ ਅਕਲ ਸ਼ੂਨਤਾ ਨੂੰ ਰੂਹਾਨੀਅਤ ਸਮਝਦਾ ਹੈ। ਇਸ ਨੂੰ ਰੂਹਾਨੀ ਜੀਵਨ ਦਾ ਪਤਾ ਨਹੀਂ ਹੈ। ਪਰ ਹਾਂ ਜੇ ਕੋਈ ਸਿੱਖ'ਲਿਵ ਹੀਨ' ਹੋਵੇ ਤੇ ਹੰਕਾਰ ਹੈਂਕੜ ਵਿਚ ਖੜਾ ਜ਼ੁਲਮਕਮਾਵੇ ਤੇਦੂਸਰੇ ਦੇਮਾਲ

*ਜਾਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤਹੈ ਸੂਰਾ

ਮਿਲਖ ਨੂੰ ਖੋਹੇ ਤੇ ਆਖੇ: 'ਮੈਂ ਗੁਰੂ ਕਾ ਸਿਖ ਹਾਂ' ਤਾਂ ਭੁੱਲ ਹੈ, ਭੁੱਲ ਹੈ, ਭੁੱਲ ਹੈ; ਉਹ ਰੂਹਾਨੀ ਆਦਮੀ ਨਹੀਂ ਹੈ ਕਲਗੀਆਂ ਵਾਲੇ ਦੇ ਜੰਗਾਂ ਵਿਚ ਰੂਹਾਨੀ ਕਮਾਲ ਨਾਲ ਹੈ ਕਿ ਐਸੇ ਭਿਆਨਕ ਰੰਗਾਂ ਵਿਚ ਸਾਈਂ ਯਾਦ ਹੈ, ਤੇ ਧਰਮ ਮੁੱਖ ਹੈ, ਪਰ ਕਾਰਨ ਕੀਨਾ ਨਹੀਂ, ਵੈਰ ਨਹੀਂ, ਲਾਲਚ ਨਹੀਂ, ਕੇਵਲ ਸਾਧ ਰੁਖਜਾ ਹੈ, ਰੂਹਾਨੀ ਰਖਜਾ ਹੈ। ਸੂਫੀ ਫਕੀਰ, ਹਿੰਦੂ ਸਾਧੂ, ਰੱਬੀ ਬੰਦੇ ਕਤਲ ਹੋ ਰਹੇ ਹਨ, ਇਹ ਦੇਖਣਾ ਤੇ ਮੁਰਦੇ ਵਾਂਗੂ ਬਹਿ ਰਹਿਣਾ ਤੇ ਕਹਿਣਾ ਇਹ ਰੂਹਾਨੀ ਕਮਾਲ ਹੈ, ਭੁੱਲ ਹੈ। ਜੇ ਇਕ ਉਪਕਾਰੀ ਰਾਖਾ ਜ਼ਾਲਮ ਦੇ ਅੱਗੇ ਆ ਖੜਾ ਹੋਵੇ ਤੇ ਕਹੇ, ਬਈ ਸਾਧ ਨਾ ਮਾਰ, ਖਲਕਤ ਨਾ ਕੋਹ, ਮੱਲੋਮੱਲੀ ਧਰਮ ਨਾ ਛੀਨ ਕਰ ਜ਼ਾਲਮ ਸਮਝਣ ਦੀ ਥਾਂ ਜੇ ਇਸ ਤੇ ਵਾਰ ਕਰਦੇਂਦਾ ਹੈ ਤਾਂ ਹੁਣ ਜੇ ਇਹ ਰਾਖਾ ਆਪ ਨਿੰਮ੍ਰਤਾ ਕਰ ਕੇ ਕਤਲ ਹੋ ਜਾਵੇ ਤਾਂ ਇਸ ਨੇ ਕੀ ਸੁਆਰਿਆ? ਜਿਨ੍ਹਾਂ ਦੀ ਰਖਜਾ ਕੀਤੀ ਉਨ੍ਹਾਂਨੂੰ ਕੀ ਲਾਭ ਦਿਤਾ? ਆਪ ਭੂੰਗੇ ਵਿਚ ਮਰ ਗਿਆ, ਪਰ ਜੇ ਅੜਮੰਨ ਜ਼ਾਲਮ ਦੇ ਅੱਗੇ ਬੱਕਰੀ ਵਾਂਗੂੰ ਸਰੀਰ ਪੇਸ਼ ਕਰਨ ਦੀ ਥਾਂ ਤਲਵਾਰ ਪੇਸ਼ ਕਰੇ ਤੇ ਕਹੇ ਚੰਗਾ ਬਈ ਮੈਂ ਰਾਖਾ ਹਾਂ ਰਾਖੀ ਕਰਾਂਗਾ, ਤੇਰੇ ਜ਼ੁਲਮ ਦੀ ਤਲਵਾਰ ਤੋੜਾਂਗਾ, ਤਾਂ ਨਤੀਜਾ ਕੀ ਹੋਵੇਗਾ? ਜੰਗ। ਪਰ ਇਹ ਜੰਗ ਰਜ਼ਾ ਹੈ, ਰੂਹਾਨੀ ਕੁਰਬਾਨੀ ਹੈ, ਅਮਲੀ ਸੰਨਿਆਸ ਹੈ। ਸਾਧਾਂ ਤੋਂ, ਪਰਜਾ ਤੋਂ, ਦੁਖੀਆਂ ਤੋਂ ਆਪਾਵਾਰ ਦੇਣਾ; ਜੀ ਹਾਂ, ਅੱਗ ਵਿਚ ਘਿਉ ਬਲੀ ਹੋਣ ਵਾਂਗੂ ਨਿਰਾ ਆਹੂਤੀ ਨਾ ਹੋ ਜਾਣਾ, ਪਰ ਜ਼ਾਲਮ ਦੇ ਜ਼ੁਲਮ ਦੀ ਤਾਕਤ ਘਟਾਈ ਜਾਣੀ ਤੇ ਆਪਣੇ ਸਖ ਵਾਰੀ ਜਾਣੇ ਤੇ ਵਾਰੀ ਜਾਣੇ, ਜਦੋਂ ਆਪਾ ਤੇ ਆਪਣਾ ਨੁਛਾਵਰ ਹੋ ਜਾਵੇ ਤਦੋਂ ਜ਼ਾਲਮ ਦਾ ਜ਼ੁਲਮ ਭੀ ਅੰਤ ਤੇ ਆ ਜਾਵੇ। ਇਹ ਉੱਚਾ ਸੰਨਿਆਸ ਹੈ, ਕੇਵਲ ਕਲਗੀਧਰ ਦੇ ਸੰਸਾਰ ਵਿਚ ਸਭ ਤੋਂ ਉੱਚੇ ਹੋਏ ਰੂਹਾਨੀ ਮਰਦ ਦਾ ਕੰਮ ਹੈ।

[ਰੂਹਾਨੀ ਪ੍ਰਚਾਰ ਦਾ ਕਮਾਲ]

ਇਕ ਮੁਸਲਮਾਨ ਜਰਨੈਲ ਆਪਣੇ ਦਲਾਂ ਵਿਚ ਖੜਾ ਆਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬੇ ਕਸ਼ਫ (ਕਰਾਮਾਤੀ ਬਜ਼ੁਰਗ) ਹੈ ਫੇਰ ਜੰਗ ਰਚਾਉਂਦਾ ਹੈ? ਦੇਖੋ ਲਿਵ ਧਾਰੀ ਗੁਰੂ ਗੋਬਿੰਦ ਸਿੰਘ ਉਸ ਦੇ ਮਨ ਦੇ ਫੁਰਨੇ ਨੂੰ ਵਾਰ ਲੈਂਦਾ ਹੈ; ਘੋੜਾ ਦੁੜਾ ਵੈਰੀ ਦਲ ਵਿਚ ਉਸ ਦੇ ਸਾਹਮਣੇ ਜਾ ਖੜੇਂਦਾ ਤੇ ਕਹਿੰਦਾ ਹੈ, ਮੁਰਦੇ ਮਰ ਰਹੇ ਹਨ, ਮੈਂ ਕਿਸੇ ਨੂੰ ਨਹੀਂ ਮਾਰ ਰਿਹਾ, ਮੈਂ ਇਹ ਸਬਕ ਸਿਖਾਉਣਾ ਹੈ ਕਿ 'ਲਿਵਧਾਰੀ' ਹੋਣਾ, 'ਕਾਇਰ ਹੋਣਾ' ਨਹੀਂ। ਉਹ ਜਰਨੈਲ ਪੈਰੀਂ ਡਿੱਗਦਾ ਹੈ, ਉਸ ਨੂੰ ਉਸ ਰਣ ਤੱਤੇ ਵਿਚ ਵੈਰੀ ਦੇ ਦਲ ਵਿਚ ਆ ਖੜੇ ਗੁਰੂ ਜੀ ਲਿਵ ਦਾਨ ਦੇਂਦੇ ਹਨ, ਉਹ ਮੈਦਾਨ ਜੰਗ ਛੱਡ ਕੇ ਚਲਾ ਜਾਂਦਾ ਹੈ, ਸਾਰੀ ਉਮਰ ਭਜਨ ਵਿਚ ਗੁਜ਼ਾਰਦਾ ਹੈ, ਪਰ੍ਹੇ ਦਾ ਕਾਮਲ ਫਕੀਰ ਬਣਦਾ ਹੈ, ਇਹ ਹੈ ਕਮਾਲ*।

[ਇਖ਼ਲਾਕੀ ਕਮਾਲ]

੧. ਦੁਸ਼ਮਨਾਂ ਦੇ ਸਰਦਾਰ ਦਾ ਇਕ ਡੋਲਾ ਸਿੱਖਾਂ ਦੀ ਕੈਦ ਵਿਚ ਆਉਂਦਾ ਹੈ, ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਹੁੰਦਾ ਹੈ, ਮਹਿਲਾਂ ਤੋਂ ਗੋਲੀਆਂ ਬੁਲਾਓ! ਆ ਕੇ ਖ਼ਾਤਰ ਕਰਨ, ਧੀਰਜ ਦੇਣ। ਪਹਿਲੇ ਪੂਰਾ ਪੂਰਾ ਆਦਰ ਕੀਤਾ, ਫੇਰ ਸਿੱਖ ਸਵਾਰਾਂ ਦਾ ਦਸਤਾ ਨਾਲ ਦੇਕੇ ਹੁਕਮ ਹੁੰਦਾ ਹੈ, ਜਾਓ ਇਨ੍ਹਾਂ ਦੇ ਦੇਸ਼ ਘਰ ਪੁਚਾ ਕੇ ਆਓ। ਹੈ ਨਾ ਇਖ਼ਲਾਕੀ ਕਮਾਲ? ਦੁਸ਼ਮਨ ਦੀ ਇਸਤ੍ਰੀ ਆਪਣੀ ਕੈਦ ਵਿਚ ਆਈ, ਉਸ ਦਾ ਆਦਰ ਖ਼ਾਤਰ ਕੀਤਾ, ਹੁਰਮਤ ਕਾਇਮ ਰੱਖੀ ਤੇ ਘਰ ਪੁਚਾਇਆ, ਹੈ ਨਾ ਬੇਕੀਨਾ ਗੁਰੂ ਗੋਬਿੰਦ ਸਿੰਘ।

੨. ਕਿਸੇ ਫਕੀਰ ਨੂੰ ਮਿਲਨ ਗਏ ਸਤਿਗੁਰ ਇਕ ਬੜੀ ਅਮੀਰ ਸੁੰਦਰ ਜਵਾਨ ਇਸਤ੍ਰੀ ਦੇ ਘੇਰੇ ਵਿਚ ਘਿਰ ਜਾਂਦੇ ਹਨ, ਇਸ ਦੇ ਰੂਪ ਮਾਲ ਅੱਗੇ ਸਤਿਗੁਰ ਦਾ ਝੁਕਣਾ ਤਾਂ ਅਸੰਭਵ ਸੀ ਹੀ, ਇਸ ਭੈ ਅੱਗੇ ਭੀ ਨਾ ਝੁਕੇ ਕਿ ਤੁਸੀਂ ਤੇ ਮੈਂ ਇਕੱਲੇ ਖੜੇ ਹਾਂ, ਚੀਕਾਂ ਮਾਰ ਰੌਲਾ ਪਾਵਾਂਗੀ ਤੇ ਝੂਠੀ ਊਜ ਲਾਵਾਂਗੀ ਜਿਸ ਨਾਲ ਤੁਹਾਡੀ ਇੱਜ਼ਤ ਮਿਟ ਜਾਏਗੀ। ਇਖ਼ਲਾਕੀ ਪਵਿਤ੍ਰਤਾ ਉਤੋਂ ਇੱਜ਼ਤ ਨੂੰ ਭੀ ਵਾਰ ਸੁੱਟਣ ਵਾਲੇ ਸੱਚੇ ਤੇ ਸੁੱਚੇ ਸਤਿਗੁਰ ਬੇਖ਼ੌਫ ਨਿਕਲ ਟੁਰੇ ਅਰ ਸਿੱਖਾਂ ਨੂੰ ਦੱਸ ਦੱਤਾ ਕਿ ਇਖ਼ਲਾਕੀ ਕਮਾਲ ਇਹ 'ਸਾਬਤੀ' ਹੈ।

[ਸਮਦਰਸ਼ਤਾ ਦਾ ਕਮਾਲ]

੧. ਹਾਂ ਜੀ ਜੰਗ ਹੋ ਰਿਹਾ ਹੈ, ਪਾਣੀ ਹੈ ਨਹੀਂ

*ਦੇਖ ਨਸੀਰਾ ਦਾ ਪ੍ਰਸੰਗ।

ਪਿਆਸੇ ਮਰ ਰਹੇ ਹਨ, ਕਲਗੀਆਂ ਵਾਲੇ ਕਾਮਲ ਦਾ ਅਤੀ ਪਿਆਰਾ ਸਿੱਖ ਭਾਈ ਕਨ੍ਹਯਾ* ਸਿੱਖ ਤੇ ਮੁਸਲਮਾਨ ਦੋਹਾਂ ਨੂੰ ਮੈਦਾਨੇ ਜੰਗ ਵਿਚ ਪਾਣੀ ਪਿਲਾ ਰਿਹਾ ਹੈ, ਇਸ ਸਿੱਖ ਨੂੰ ਥਾਪੜਾ ਦੇਕੇ ਨਾਲ ਮਲ੍ਹਮ* ਦੀ ਡੱਬੀ ਦੇਂਦੇ ਹਨ ਕਿ ਬਈ ਜ਼ਖਮਾਂ ਤੇ ਮਲ੍ਹਮ ਵੀ ਲਾਇਆ ਕਰ। ਹੈ ਨਾ ਸੀਨਾ ਕੀਨੇ ਤੋਂ ਖਾਲੀ? ਸੱਚ ਕੂਕ ਰਿਹਾ ਹੈ ਭਾਈ ਨੰਦ ਲਾਲ:

ਖ਼ਾਲਸੋ ਬੇਕੀਨਾ ਗੁਰ ਗੋਬਿੰਦ ਸਿੰਘ।

੨. ਦੀਵਾਨ ਸਜਿਆ ਹੈ, ਪਰ ਹਿੰਦੁਸਤਾਨ ਦੇ ਵਿਦਵਾਨ ਬੈਠੇ ਹਨ। ਸ਼ੈਵ, ਸ਼ੌਰ, ਸ਼ਾਕਤਕ, ਵੈਸ਼ਨਵ, ਸਿੱਖ, ਸੂਫੀ, ਹਰ ਫਿਰਕੇ ਦੇ ਪੰਡਤ ਔਰੰਗਜ਼ੇਬ ਦੇ ਸਤਾਏ ਹੋਏ, ਸਭ ਨੂੰ ਪਨਾਹ ਦੇ ਰਿਹਾ ਹੈ ਕਲਗੀਆਂ ਵਾਲਾ ਕ਼ਾਮਲਾਂ ਦਾ ਕਾਮਲ। ਹੈ ਕੋਈ ਪੱਖਪਾਤ? ਸ਼ਰਨ ਪਾਲਨ ਦਾ ਕਮਾਲ ਹੈ?

[ਵਿਦਯਾ ਦਾ ਕਮਾਲ—ਦੇਖੋ ਗੁਰੂ ਗੋਬਿੰਦ ਸਿੰਘ ਜੀ ਦਾ ਵਿਦਯਾ ਦਰਬਾਰ, ਜੋ ਅੱਗੇ ਆਵੇਗਾ]

[ਬਖਸ਼ਿਸ਼ਾਂ ਦਾ ਕਮਾਲ]

ਸ਼ਾਮ ਹੈ, ਜ਼ਖਮੀਆਂ, ਮੁਰਦਿਆਂ ਨਾਲ ਮੈਦਾਨ ਭਰਪੂਰ ਹੈ, ਕਲਗੀਆਂ ਵਾਲੇ ਇਕ ਸਿਸਕਦੇ ਦਾ ਸਿਰ ਗੋਦ ਵਿਚ ਲਈ ਮੂੰਹ ਪੂੰਝ ਰਹੇ ਤੇ ਪਿਆਰ ਕਰ ਰਹੇ ਹਨ, ਆਖਦੇ ਹਨ: ਕੁਛ ਮੰਗ? ਉਹ ਆਖਦਾ ਹੈ: ਹੇ ਪਿਤਾ! ਮੇਰੇ ਵੀਰ ਆਪ ਨੂੰ ਬੇਦਾਵਾ ਲਿਖ ਕੇ ਦੇ ਗਏ ਹਨ, ਉਹ ਪਾੜ ਦੇ ਤੇ ਟੁੱਟੀ ਗੰਢ ਲੈ? ਬਖ਼ਸ਼ੰਦ ਪਿਤਾ ਪੁੱਤਰਾਂ ਦਾ ਨਾ-ਵਫਾਦਾਰੀ ਦਾ ਅਪੁੱਤ੍ਰਪਨੇ ਦਾ ਪਾਪ ਭੀ ਝੱਟ ਬਖ਼ਸ਼ਦਾ ਹੈ, ਕਾਗ਼ਤ ਪਾੜਦਾ ਹੈ ਤੇ ਨਾ ਕੇਵਲ ਬਖ਼ਸ਼ਦਾ ਹੈ ਸਭ ਨੂੰ ਵਰ ਦੇਂਦਾ ਹੈ, ਸਭ ਨੂੰ ਹਫਤ ਹਜ਼ਾਰੀ ਤੇ ਦਸ ਹਜ਼ਾਰੀ ਆਖਦਾ ਤੇ 'ਬਹੁੜਿ ਪਿਤਾ ਗਲਿ ਲਾਵੈ' ਕਰ ਦਿਖਾਉਂਦਾ ਹੈ। ਹੈ ਨਾ ਬਖ਼ਸ਼ਿਸ਼ ਦਾ ਕਮਾਲ†।

[ਕੋਮਲ ਉਨਰਾਂ ਦੇ ਕਮਾਲ]

ਸਤਿਗੁਰਾਂ ਦੀ ਰਚਨਾਂ ਸਾਡੇ ਤਕ ਅੱਪੜੀ ਹੈ, ਉਸ ਦਾ ਇਕ ਹਿੱਸਾ ਐਨ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਰਗਾ 'ਅਰਸ਼ੀ ਕਮਾਲ' ਹੈ, ਦੂਜਾ ਹਿੱਸਾ 'ਬੀਰ ਰਸ' ਦਾ 'ਪਖੰਡ ਨਿਖੇਧ' ਦਾ ਹੈ। ਬੀਰ ਰਸ ਦੀ ਕਵਿਤਾ ਭੀ ਆਪਣੇ ਕਮਾਲ ਤੇ ਹੈ, ਉਤਸ਼ਾਹ ਤੇ ਉਮਾਹ ਦੀ ਖਾਣ ਹੈ, ਪੜ੍ਹਦਿਆਂ ਪੜ੍ਹਦਿਆਂ ਵਲਵਲੇ ਵਿਚ ਲੈ ਜਾਂਦਾ ਹੈ। ਬਾਣੀ ਤੋਂ ਛੁਟ ਪਰ ਕਵੀ ਪੰਡਤ ਸੇ, ਇਨ੍ਹਾਂ ਨੇ ਸਭ ਵਿਦਯਾ ਦੇ ਗ੍ਰੰਥਾਂ ਦੇ ਟੀਕੇ ਕਰ ਸੱਟੇ ਤੇ ਨੌਂ ਮਣ ਪੱਕਾ ਭਾਰ ਾਗਤਾਂ ਦਾ ਸੀ ਜੋ ਗੁਰੂ ਕੇ ਦੁਆਰੇ ਗ੍ਰੰਥ ਰਚੇ ਤੇ ਟੀਕਾ ਕੀਤੇ ਗਏ। ਰਚਨਾਂ ਤੋਂ ਇਲਾਵਾ ਚਿੱਤ੍ਰਕਾਰ ਤੇ ਗਵੱਯੇ ਦੂਰ ਦੂਰ ਤੋਂ ਆਏ, ਇਕ ਤਾਂ ਕਦਰ ਕਰਕੇ, ਇਕ ਜੋ ਜ਼ੁਲਮ ਵਾਲੇ ਰਾਜੇ ਨੇ ਸਤਾਏ ਸਭ ਇਥੇ ਸ਼ਰਨ ਆਏ। ਆਪ ਬਾਗ਼-ਬਾਨੀ, ਕਿਲ੍ਹੇ ਰਚਨ, ਇਮਾਰਤਾਂ ਬਨਾਵਨ ਵਿਚ ਕਮਾਲ ਦੇ ਰਸੀਏ ਤੇ ਗੁਣੀਆਂ ਦੇ ਸ਼ਰਨਪਾਲ ਸੇ।

[ਤੀਰੰਦਾਜ਼ੀ ਦਾ ਕਮਾਲ ਤੇ ਕਸ਼ਫ ਦਾ ਕਮਾਲ]

ਆਨੰਦਪੁਰ ਘੇਰੇ ਵਿਚ ਹੈ, ਡੇਢ ਮੀਲ ਪਰ ਆਪਣੇ ਟਿਕਾਣੇ ਦੁਸ਼ਮਣ ਪਲੰਘ ਤੇ ਬੈਠੇ ਸ਼ਤ੍ਰੰਜ ਖੇਡ ਰਹੇ ਹਨ ਕਿ ਉਨ੍ਹਾਂ ਦੇ ਇਕ ਪਾਵੇ ਵਿਚ ਤੀਰ ਆ ਵੱਜਦਾ ਹੈ। ਦੁਸ਼ਮਣ ਤੀਰ ਦੇਖਦੇ ਹਨ ਤਾਂ ਨਾਲ ਸੋਨਾ ਹੈ, ਪੱਕੀ ਨਿਸ਼ਾਨੀ ਹੈ ਕਿ ਇਹ ਤੀਰ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਹੱਥੋਂ ਆਯਾ ਹੈ। ਆਪਸ ਵਿਚ ਬਹਿਸ ਛਿੜਦੀ ਹੈ ਕਿ ਆਇਆ ਇੰਨੀ ਦੂਰ ਸ਼ਿਸਤ ਤੇ ਤੀਰ ਮਾਰਨਾ ਇਨਸਾਨੀ ਕਮਾਲ ਹੈ ਕਿ ਆਤਮਕ ਬਲ ਹੈ? ਅਜੇ ਬਹਿਸ ਜਾਰੀ ਹੈ ਕਿ ਦੂਜੇ ਪਾਵੇ ਵਿਚ ਇਕ ਹੋਰ ਤੀਰ ਆ ਵੱਜਦਾ ਹੈ, ਉਸ ਨੂੰ ਰੁੱਕਾ ਬੱਧਾ ਹੈ, ਜਿਸ ਪਰ ਲਿਖਿਆ ਹੈ ਕਿ ਇਹ ਰੂਹਾਨੀ ਕਮਾਲ ਨਹੀਂ, ਇਹ ਇਨਸਾਨੀ ਕਮਾਲ ਹੈ। ਤਦ ਓਹ ਆਖਦੇ ਹਨ ਮੰਨ ਲਿਆ ਕਿ ਤੀਰ ਮਾਰਨਾ ਤੀਰੰਦਾਜ਼ੀ ਦੇ ਫਨ ਦਾ ਕਮਾਲ ਹੈ, ਪਰ ਸਾਡੀ ਬਹਿਸ ਨੂੰ ਡੇਢ ਮੀਲ ਤੋਂ ਅਨੁਭਵ ਕਰ ਲੈਣਾ ਨਿਰਸੰਦੇਹ ਕਸ਼ਫ (ਅੰਤਰਯਾਮਤਾ) ਦਾ ਕਮਾਲ ਹੈ।

ਭਾਈ ਨੰਦ ਲਾਲ ਜੀ ਸਾਖ ਭਰਦੇ ਹਨ:—

ਖ਼ਦੰਗਸ਼ ਚੁਨਾਂ ਸੰਗੇ ਖ਼ਾਰਾ ਦਰੱਦ, ਕਿ ਸ਼ਮਸ਼ੇਰ ਹਿੰਦੀ ਗਿਆਹ ਆਵੁਰਦ। ਅਜ਼ਾਂ ਬਰਗੁਜ਼ੀਂ ਤਰ ਕਿਹ ਆਯਦ ਗੁਮਾਂ, ਅਜ਼ਾਂ ਬਰਤਰੀਂ ਤਰ

*ਏਹ ਅੱਡਣਸ਼ਾਹੀਆਂ ਦੇ ਵਡੇ ਹੁੰਦੇ ਹਨ। ਇਨ੍ਹਾਂ ਲੋਕਾਂ ਦੇ ਡੇਰੇ ਮੱਲ੍ਹਮ ਹੁਣ ਤਕ ਮਿਲਦੀ ਹੈ। ਨਾਲ ਰੋਟੀ ਭੀ ਦੇਦੇ ਹਨ।

†ਪਿਛਲੇ ਰਿਖੀ ਅਵਤਾਰ ਸਰਾਪ ਦੇ ਕੇ ਵਰ ਮਾਫ ਨਹੀਂ ਕਰ ਸਕਦੇ ਰਹੇ, ਸਤਿਗੁਰੂ ਨੇ ਆਪਣੇ ਤਾਂ ਕੀ ਲੋਕਾਂ ਦੇ ਦਿੱਤੇ ਸਰਾਪ ਬਖਸ਼ੇ, ਜੈਸਾ ਗਾਖਬ ਸੱਜਣ ਠੱਗ ਬਖਸ਼ੇ। ਦਸਮੇਂ ਜਾਮੇ ਰੋੜਾ ਚਰਖਿਆਂ ਪਾਪੀ ਸੂਤ੍ਰਾਰ ਵਾਲਿਆਂ ਦੇ ਸਰਾਪ ਬਖਸ਼ੇ।

ਕਿਹ ਗੰਯਦ ਜ਼ੁਬਾ। ਚੁਨਾਂ ਨਾਵਕਸ਼ ਹਲਕਾ ਦਰ ਕੋਹ ਕਰਦ, ਕਿ ਅਰਜਨ ਨ ਕਰਦਹ ਬਰੋਜ਼ੇ ਨਬਰਦ। ['ਜ਼ੋਤਿ ਵਿਗਾਸ' ਫਾਰਸੀ

ਭਾਵ—ਅਰਜਨ ਦੇ ਤੀਰ ਗੁਰੂ ਜੀ ਅੱਗੇ ਮਾਤ ਹਨ ਕੋਈ ਐਸਾ ਕਮਾਨਕਸ਼ ਅੱਗੇ ਨਹੀਂ ਹੋਇਆ।

[ਫਰਜ਼ ਦਾ ਕਮਾਲ]

ਅਨਦਪੁਰ ਛੁਟ ਗਿਆ, ਐਸ਼ੂਰਜ ਨਹੀਂ ਰਿਹਾ, ਪਿਆਰੇ ਤੇ ਪੁੱਤ੍ਰ ਸ਼ਹੀਦ ਹੋ ਗਏ, ਵਣ ਵਣ ਵੈਰੀ ਹੈ, ੮੦ ਘੰਟੇ ਅੰਨ ਪਾਣੀ ਨਹੀਂ ਲੱਭਾ, ਨੰਗੇ ਪੈਰ ਹਨ, ਕਟਕ ਦਾ ਪੈਦਲ ਸਫਰ ਕੀਤਾ ਹੈ, ਸਾਥੀ ਨਾਲ ਇਕ ਨਹੀਂ! ਜਿਨ੍ਹਾਂ ਦੀ ਖ਼ਾਤਰ ਸਰਬੰਸ ਵਾਰਿਆ ਓਹ ਲੋਕੀ ਮਾਨੋਂ ਆਖਦੇ ਹਨ, ਤੇਰਾ ਮਗਰੂਰ ਸਿਰ ਲੁਕਾਉਣ ਲਈ ਸਾਡੇ ਪਾਸ ਕੋਈ ਛੱਤ ਨਹੀਂ, ਤੇਰੀ ਅਝੁਕ ਬੈਠਕ ਲਈ ਦੋ ਫੁਟ ਜ਼ਮੀਨ ਨਹੀਂ, ਕੌਣ ਤੇਰੀ ਖਾਤਰ ਤੇਰੇ ਵਾਂਗਖਾਨਾਂ ਬਦਰ ਹੋਵੇ ਤੇ ਪਾਤਸ਼ਾਹ ਦੇ ਕਹਿਰ ਹੇਠ ਆਵੇ ?'

ਹੇ ਗੁਰੂ ਗੋਬਿੰਦ ਸਿੰਘ! ਆ ਦਿਲ ਢਾਹ, ਹੁਣ ਤਾਂ ਉਦਾਸ ਤੇ ਨਿਰਾਸ ਹੋ, ਕਹੁ ਪੈਣਾਂਢ ਨੇ ਖੂਹ ਵਿੱਚ ਦੁਖੀਏ ਮੈਂ ਕੀ ਲੈਣਾਂ ਹੈ। ਆ ਤ੍ਰਿਸ਼ਨਾ ਦੇ ਹੇਠ ਅਜੇ ਭੀ ਰਾਜ ਭਾਗ ਜਗੀਰ ਮਿਲ ਜਾਇਗੀ, ਕਿਉਂ ਖਾਨਾ ਬਦੋਸ਼ ਫਿਰਦੇ ਹੋ ?

ਪਰ ਹਾਂ, ਇਹ ਆਵਾਜ਼ ਕਲਗੀਧਰ ਦੇ ਕਨਾਂ ਨੂੰ ਕਾਇਰ ਦੀ ਆਵਾਜ਼ ਹੈ,ਉਸਦੀ ਅਟੱਲ,ਅਹਿੱਲ ਅਝੁਕ, ਅਮਿੱਟ ਸੁਰਤ ਬੇ ਪਰਵਾਹ ਹੈ। ਦੋ ਤ੍ਰੈ ਮੁਸਲਮਾਨ ਆਉਂਦੇ ਹਨ, ਸੇਵਾ ਅਰਪਨ ਕਰਦੇ ਹਨ ਤੇ ਪੁੱਛਦੇ ਹਨ ਹੇ ਕੁਰਬਾਨ ਹੋ ਚੁਕੇ ਘਾਇਲ ਪਰ ਪੂਰੇ ਮਰਦ! ਹੁਣ ਕੀ ਕੰਮ ਕਰੇਂਗਾ ? ਤਾਂ ਉਹ ਮਨੁੱਖ ਜਾਤੀ ਦਾ ਸਿਰਤਾਜ, ਹੋ ਚੁਕੇ ਤੇ ਹੋਣ ਵਾਲੇ ਮਰਦਾ ਦਾ ਮਰਦ ਵਰਿਆਮ ਅਕੇਲਾ ਕਹਿੰਦਾ ਹੈ:—ਸਿਖਾਂ ਨੂੰ ਲਿਵ ਦਾਨ ਦਿਆਂਗਾ, ਸਿੱਖਾਂ ਨੂੰ ਅਟਲ ਕੌਮ ਬਣਾਵਾਂਗਾ। ਸੰਸਾਰ ਵਿੱਚ ਇੱਕ ਰੂਹਾਨੀ ਇਖ਼ਲਾਕੀ ਮੇਅਰਾਜ ਛੱਡਾਂਗਾ, ਜੋ ਕੁਛ ਮੇਰਾ ਬਾਕੀ ਹੈ ਇਹ ਭੀ ਸਿਖਾਂ ਤੋਂ ਵਾਰਾਂਗਾ, ਪਰ ਉਹ ਅਟੱਲ ਬੀਜ, ਉਹ ਜੀਵਨ ਕਣੀ ਜੋ ਗੁਰ ਨਾਨਕ ਨੇ ਆਂਦੀ, ਉਹ ਅਮਰੀ ਰੌ, ਉਹ ਅਬਚਲੀ ਜੋਤ ਜੋ ਗੁਰ ਨਾਨਕ ਨੇ ਜਗਾਈ,ਉਹ ਸੰਸਾਰ ਵਿਚ ਕਾਇਮ ਰੱਖਾਂਗਾ, ਇਨਸਾਨ ਨੂੰ ਅਲ੍ਹਹੀਅਤ ਵਿਚ ਰੰਗ ਕੇ ਜਾਵਾਂਗਾ,ਬੰਦੇ ਨੂੰ ਰੱਬੀ ਬੰਦਾ ਬਣਾਵਾਂਗਾ, ਕੋਈ ਜ਼ਾਲਮ, ਕੋਈ ਮਾਦੀ ਤਾਕਤ ਵਾਲਾ ਜਾਬਰ, ਕੋਈ ਔਰੰਗਜ਼ੇਬ ਵਰਗਾ ਰਿਆਕਾਰ, ਬਨਾਵਟੀ ਇਖ਼ਲਾਕੀ ਮੁੱਲਾਂ ਉਸ 'ਨਿਰੰਤਰ ਰੱਬੀ ਲਿਵ' ਨੂੰ ਹੁਣ ਸੰਸਾਰ ਤੋਂ ਦੂਰ ਨਹੀਂ ਕਰ ਸਕੇਗਾ, ਜਿਸ ਦਾ ਕਮਾਲ ਗੁਰ ਨਾਨਕ ਵਿਚ ਹੋਇਆ ਤੇ ਜੋ ਉਸ ਨੇ ਸੰਸਾਰ ਨੂੰ ਦਾਨ ਕੀਤੀ।

ਹਾਂ ਜੀ, ਗੁਰੂ ਗੋਬਿੰਦ ਸਿੰਘ ਅਜੇ ਆਪਣੇ ਧਾਰੇ ਪ੍ਰਣ ਤੋਂ,ਆਪਣੇ ਆਦਰਸ਼ ਤੋਂ,ਆਪਣੇ ਉੱਚੇ ਫਰਜ਼ ਤੋਂ ਨਹੀਂ ਟਲਿਆ ਜੇ, ਇਹ ਫਰਜ਼ ਦਾ ਕਮਾਲ ਜੇ, ਇਹ ਰੂਹਾਨੀਅਤ ਜੇ, ਜਿਸ ਰੂਹਾਨੀਅਤ ਨੂੰ ਸਮਝਣਾ ਕਠਨ ਹੈ।

[ਪਿਆਰ ਦਾ ਕਮਾਲ]

ਦੁਨੀਆਂ ਦੇ ਮਹਾਂ ਪੁਰਖ ਦੁਨੀਆਂ ਨੂੰ ਪਿਆਰ ਕਰਦੇ ਆਏ, ਕਲਗੀਧਰ ਨੇ ਭੀ ਪਿਆਰ ਕੀਤਾ, ਪਰ ਕਿਸੇ ਨੇ ਇਹ ਕਮਾਲ ਨਹੀਂ ਕੀਤਾ:—

ਗੋਦੀ ਲੀਤੇ ਪੁਤਾਂ ਉਤੋਂ ਕੁਖਾਂ ਜਾਏ ਵਾਰ
ਦਿੱਤੇ ਪਿਆਰ ਦੀ ਅਟਾਰੀ ਉੱਤੇ ਕਲਗੀ
ਵਾਲਾ ਪਹੁੰਚਿਆ।

ਤੱਕੋ—

ਬੁਧ ਜੀ ਸੰਸਾਰ ਦੇ 'ਬੁਧ ਦਾਤਾ' ਤਿਆਗੀ ਮਹਾਤਮਾ ਇਕ ਚਬੂਤਰੇ ਉਤੇ ਖੜੇ ਨੇਕ ਆਚਰਨ ਤੇ ਨਿਰਵਾਣ ਦੀ ਸ਼ੁਭ ਮੱਤ ਦੇ ਰਹੇ ਹਨ।

ਸ਼ੰਕਰ ਜੀ ਫਿਲਾਸਫਰ ਸੰਨਿਆਸ ਧਾਰਕੇ ਖੜੇ ਇਕ ਬ੍ਰਹਮ ਦੀ ਸਿਖਯਾ ਦੇ ਰਹੇ ਹਨ।

ਈਸਾ ਆਪ ਗ੍ਰਿਹਸਤ ਤੋਂ ਉਪ੍ਰਾਮ, ਪਹਾੜੀ ਤੇ ਖੜੇ ਸਾਨੂੰ ਆਪ ਵਿਚ ਭਰਾ ਹੋਣ ਦਾ ਉਪਦੇਸ਼ ਦੇ ਰਹੇ ਹਨ। ਓਹਨਾਂ ਦੇ ਚੇਲੇ ਪੌਲੂਸ ਜੀ ਓਹਨਾਂ ਦੀ ਮਜ਼ਾਰ ਤੇ ਖੜੇ ਕਹਿ ਰਹੇ ਹਨ, ਇਸ ਮਹਾਤਮਾਂ ਦੀ ਮੌਤ ਪਰ ਯਕੀਨ ਕਰੋ ਕਿ ਜੋ ਮੋਇਆਂ ਵਿਚੋਂ ਜੀ ਉਠਿਆ, ਤੁਸੀਂ ਜੀ ਉਠੋਗੇ।

ਮੁਹੰਮਦ ਜੀ ਅੱਲਾ ਦੇ ਰਸੂਲ ਕਹੇ ਗਏ ਕਦੇ ਪਰਬਤ ਤੋਂ ਕਦੇ ਮੈਦਾਨ ਜੰਗ ਤੋਂ ਨੇਕ ਕਰਮਾਂ ਦੀ ਸੁਮੱਤ ਦੇਂਦੇ ਤੇ ਰੱਬ ਦੀ ਕੂਕ ਸੁਣਾਉਂਦੇ ਕੁਛ ਵਿੱਥ ਤੇ ਖੜੇ ਸਿਫਾਰਸ਼ ਕਰਦੇ ਦੀਹਦੇ ਹਨ।

ਕ੍ਰਿਸ਼ਨ ਜੀ ਗੀਤਾਦੀ ਵੀਣਾ ਅਲਾਪਦੇ ਅਕਾਸ਼ ਵਿਚ ਖੜੇ ਹਨ, ਇਨਸਾਨ ਨੂੰ ਨਿਰਮੋਹਤਾ, ਬੇ

ਪਰਵਾਹੀ, ਦੁੰਦਾਂ ਤੋਂ ਛੁਟਕਾਰਾ ਪਾ ਕੇ ਓਹਨਾਂ ਦੇ ਮਗਰ ਮਗਰ ਗਗਨ ਉਡਾਰੀਆਂ ਦੀ ਦਿਲ-ਖਿੱਚ ਬੰਸਰੀ ਸੁਣਾ ਰਹੇ ਹਨ।

ਪਰ ਗੁਰੂ ਗੋਬਿੰਦ ਸਿੰਘ ਵਿੱਥ ਤੇ ਨਹੀਂ ਜੇ ਰਿਹਾ ਇਨਸਾਨਾਂ ਵਿਚ ਆ ਖਲੋਤਾ ਜੇ, ਹਾਂ, ਸਾਡੇ ਵਿਚ ਬੈਠ ਗਿਆ ਹੈ, ਇਨਸਾਨ ਨੂੰ ਗੋਦੀ ਪਾ ਲਿਆ ਸੂ ਪਿਤਾ ਬਣਕੇ ਸਾਨੂੰ ਪਿਆਰ ਦੇ ਰਿਹਾ ਹੈ, ਸਾਡੀ ਮੈਲ ਧੋ ਰਿਹਾ ਹੈ। ਅਸੀਂ ਰੋਦੇਂ ਹਾਂ ਤਾਂ ਛਾਤੀ ਨਾਲ ਲਾਉਂਦਾ ਹੈ, ਆਖਦਾ ਹੈ 'ਪੁਤ੍ਰ ! ਮੈਂ ਪਿਤਾ ਤੇਰੇ ਸਿਰ ਤੇ ਹਾਂ'। ਲੋਰੀਆਂ ਦੇਣ ਲਈ ਸਾਨੂੰ ਸਾਹਿਬ ਦੇਵਾਂ ਮਾਤਾ ਦੇਂਦਾ ਹੈ। ਜਦੋਂ ਅੰਮ੍ਰਿਤ ਛਕਾਉਂਦੇ ਹਨ, ਸਾਡਾ ਬੁੱਧ ਦਾਤਾ, ਸਾਡਾ ਫਿਲਸਫਾ ਦਾਤਾ, ਸਾਨੂੰ ਮੁਕਤਿ ਦਾਤਾ, ਸਾਨੂੰ ਸਿਫਾਰਸ਼ ਦਾਤਾ, ਸਾਨੂੰ ਨਿਰਮੋਹ ਦੀ ਦਾਤ ਦਾਨ ਕਰਨ ਵਾਲਾ ਦਾਤਾ ਵਿੱਥ ਤੇ ਖਲੋਣ ਵਾਲਾ ਰੱਬ ਨਹੀਂ ਦਿਖਾਲਦੇ। ਸਾਡੇ ਵਿਚ ਸਾਡੇ ਵਰਗੇ ਹੋਕੇ ਸਾਨੂੰ 'ਪੁਤ੍ਰ' ਬਣਾਉਂਦੇ ਹਨ, ਸਾਨੂੰ ਦਿਲਾਸਾ ਦੇਂਦੇ ਹਨ, ਸਾਡੇ ਦੁੱਖਾਂ ਪਰ ਰੋਂਦੇ ਹਨ, ਸਾਡੇ ਸੜੇ ਦਿਲਾਂ ਤੇ ਮਰੇ ਮਨਾਂ ਨੂੰ ਅੰਮ੍ਰਿਤ ਨਾਲ ਜੀਵਾਉਂਦੇ ਹਨ। ਸਾਨੂੰ ਨਿਰੀ 'ਮੱਤ ਸੁਮੱਤ' ਹੀ ਨਹੀਂ ਦੇਂਦੇ, ਸਾਡੇ ਦੁੱਖਾਂ ਦਾਦਾਰੂ ਸਾਡੇ ਛੱਡਜਾਣ ਵਿਚਹੀ ਦੱਸਦੇ, ਸਾਨੂੰ ਅਕਾਸ਼ ਵਿਚ ਨਹੀਂ ਸੱਦਦੇ। ਹਾਂ, ਸਾਡੇ ਨਿੱਕੇ ਨਿੱਕੇ ਦੁਖਾਂ ਨੂੰ ਸੱਚੇ ਪਿਤਾ ਵਾਂਗੂ ਦੂਰ ਕਰਦੇ ਹਨ। ਅਸੀਂ ਕਮਜ਼ੋਰ ਇਨਸਾਨ ਹਾਂ, ਇਨਸਾਨੀ ਮੰਡਲ ਵਿਚ ਭੀ ਸਾਡੀਆਂ ਇਨਸਾਨੀ ਪੀੜਾਂ ਹਰਦੇ ਹਨ, ਪਿਉ ਜੁ ਬਨ ਗਏ। ਖਿਡੌਣੇ ਭੀ ਲੈ ਦੇਂਦੇ ਹਨ, ਹਊਏ ਨੂੰ ਬੀ ਸਾਰਦੇ ਹਨ, ਕੋਕੋ ਦਾ ਭੈ ਬੀ ਦੂਰ ਕਰਦੇ ਹਨ, ਕਰੜੇ ਉਸਤਾਦਾਂ ਤੋਂ ਭੀ ਰਖਯਾ ਕਰਦੇ ਹਨ, ਗੁਲਾਮੀ ਤੇ ਪਰਤੰਤ੍ਰਤਾ ਦੇ ਦੁਖ ਦੂਰ ਕਰਦੇ ਹਨ। ਜ਼ਾਲਮ ਨਾਲ ਸਾਡੀ ਖ਼ਾਤਰ ਲੜਦੇ ਹਨ, ਸੁਖ ਦੀ ਰੋਟੀ, ਸੁਖ ਦਾ ਵਾਸ, ਸੁਖ ਨਾਲ ਰੂਹਾਨੀ ਜੀਵਨ ਪਾਲਣ ਲਈ ਚਾਰੇ ਆਪਣੇ ਜਾਏ ਪੁੱਤ ਕੁਹਾ ਸੁਟਦੇ ਹਨ, ਪਰ 'ਇਨਸਾਨ' ਨੂੰ, ਹਾਂ ਜੀ (Humanity) ਨੂੰ ਅਤੇ ਗੋਦੀ ਪਾਏ ਪੁੱਤ ਨੂੰ ਇਨਸਾਨੀ ਰੱਬ ਬਣਕੇ ਪਿਆਰ ਕਰਦੇ ਹਨ। ਇਨਸਾਨ ਗੁਰੂ ਗੋਬਿੰਦ ਸਿੰਘ ਦੇ ਪਿਆਰ ਨੂੰ ਈਸਾ, ਮੁਹੰਮਦ, ਕ੍ਰਿਸ਼ਨ, ਬੁੱਧ, ਸ਼ੰਕਰ ਸਭ ਦੇ ਪਿਆਰ ਨਾਲੋਂ ਛੇਤੀ ਸਮਝ ਸਕਦੇ ਹਨ। ਹਰ ਇਨਸਾਨ 'ਮਾਤਾ ਪਿਤਾ' ਦੇ ਪਿਆਰ ਨੂੰ ('ਵਾਤਸਲ' ਪਿਆਰ ਨੂੰ) ਛੇਤੀ ਸਮਝ ਸਕਦਾ ਹੈ, ਤਾਹੀਓਂ ਗੁਰੂ ਗੋਬਿੰਦ ਸਿੰਘ ਦਿਲਾਂ ਦੇ ਅਤਿ ਨੇੜੇ ਹੈ, ਸਾਡੀ ਉਸ ਤੱਕ ਪਹੁੰਚ ਹੋਰਨਾ ਨਾਲੋਂ ਸੁਖਾਲੀ ਹੈ। ਦੱਸੋ ਕੌਣ ਹੈ ਜਿਸਨੇ ਸਾਡੇ ਵਿਚ ਆ ਕੇ, ਸਾਡੇ ਘਰ ਵੜ ਕੇ, ਸਾਨੂੰ ਗੋਦ ਵਿਚ ਲੈ ਕੇ ਤੇ ਪਿਤਾ ਬਣ ਕੇ ਪਿਆਰ ਕੀਤਾ? ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦਾ ਇਨਸਾਨ ਨਾਲ ਇਹ ਪਿਆਰ ਦਾ ਰਿਸ਼ਤਾ ਅਨੋਖਾ ਹੈ, ਇਹ ਇਨਸਾਨ ਨਾਲ ਪਿਆਰ ਦਾ ਕਮਾਲ ਗੁਰੂ ਗੋਬਿੰਦ ਸਿੰਘ ਦਾ ਸਭ ਤੋਂ ਉੱਚਾ ਸਿਖਰ ਦਾ ਕਮਾਲ ਹੈ, ਅਸੀਂ ਪੁੱਤ ਹਾਂ ਉਹ ਪਿਉ ਹੈ।

ਪਹਿਲ ਜਾਮੇ ਸ਼ਿਵਨਾਭ ਲੰਕਾ ਵਾਲੇ ਦੀ ਜਾਤ ਜਨਮ ਕੁਲ ਦੇਸ਼ ਤੋਂ ਦੁਰਾਡੀ ਪਈ ਸ਼ਹਿਜ਼ਾਦੀ ਨੂੰ ਗੁਰੂ ਨਾਨਕ ਕਹਿੰਦਾ ਹੈ —

'ਗਾਛਹੁ ਪੁਤ੍ਰੀ ਰਾਜ ਕੁਆਰਿ ॥'

ਦਸਮੇ ਜਾਮੇ ਅੰਮ੍ਰਿਤ ਛਕਾ ਕੇ:—

ਨਾਈ, ਛੀਂਬੇ, ਜੱਟ, ਖੱਤ੍ਰੀ, ਬ੍ਰਾਹਮਣ ਸਭ ਨੂੰ ਕਹਿੰਦਾ ਹੈ 'ਮੇਰੇ ਪੁੱਤ੍ਰ'; ਨਹੀਂ ਨਹੀਂ', ਰੰਗਰੇਟੇ ਨੂੰ ਕਹਿੰਦਾ ਹੈ:—

'ਮੇਰੇ ਬੇਟੇ, ਗੁਰੂ ਕੇ ਬੇਟੇ', ਬੱਸ ਇਨਸਾਨੀ ਪਿਆਰ ਦਾ ਕਮਾਲ ਹੋ ਗਿਆ।

ਪਹਿਲੇ ਜਾਮੇਂ ਫੁਰਮਾਇਆ—'ਬਲਿਹਾਰੀ ਕੁਦਰਤਿ ਵਸਿਆ ॥' ਫਿਰ ਦੂਜੇ ਜਾਮੇ ਆਖਿਆ, 'ਇਹੁ ਜਗੁ ਸਚੈ ਕੀ ਹੈ ਕੋਠੜੀ ॥' ਦਸਮੇਂ ਜਾਮੇਂ ਆ ਦੱਸਿਓ ਸੁ; ਪੁੱਤ੍ਰੋ! ਮੁਕੰਮਲ ਇਨਸਾਨ ਬਣੋਂ, ਭੱਜੋ ਨਾ, ਡਰੋ ਨਾ, ਰੜੋ ਨਾ, ਉਦਾਸ ਨਾ ਹੋਵੋ, ਭੈ ਨਾ ਖਾਓ, ਮਰਦ ਬਣੋਂ, ਮੇਰੇ ਪੁੱਤ੍ਰ ਬਣੋਂ, ਮੈਂ ਪਿਤਾ ਹੋ ਕੇ ਲਾਡ ਕਰਾਵਾਂਗਾ ਤੇ ਸਿਖਾਵਾਂਗਾ; ਦੇਖੋ ਓਹ ਰੱਬ ਦੂਰ ਨਹੀਂ; ਤੱਕੋ: ਓਹ 'ਜੱਤ੍ਰ ਤੱਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ ॥' ਹਾਂ ਓਹ ਕੁਦਰਤ ਵਿਚ, ਦਿਸ਼ਾ ਵਿਸ਼ਾ ਵਿਚ ਪ੍ਰੇਮ ਹੋ ਕੇ ਫੈਲ ਰਿਹਾ ਹੈ।

੧. ਆਪ ਦੂਰ ਖੜਾ ਗੁਰੂ ਨਹੀਂ, ਗੋਦੀ ਲੈਕੇ ਛਾਤੀ ਲਾਉਣ ਵਾਲਾ ਪਿਉ ਬਣਿਆਂ।

੨. ਆਪਣਾ ਰੱਬ ਸਾਨੂੰ ਅਕਾਸ਼ਾਂ ਵਿਚ, ਅਮੋਹਾਂ ਵਿਚ ਨਿਰਾ ਦੱਸ ਕੇ ਦਿਲ-ਡਾਹੁਣ ਦੀ ਥਾਂ ਸਾਨੂੰ,

'ਜਿਥੇ ਕਿਥੇ ਦੇਸ਼ ਵੇਸ਼ ਹਰ ਥਾਂ ਵਿਚ ਪ੍ਰੇਮ-ਰੂਪ' ਦੱਸਿਆ। ਆਪਣੇ ਨੇੜੇ ਹੋਣ ਵਾਂਗੂ ਰੱਬ ਵੀ ਨੇੜੇ ਕਰ ਦਿੱਤਾ।

੩. ਪਿਤਾ ਬਣ ਕੇ ਸਾਨੂੰ ਆਪੋ ਵਿਚ ਭਰਾ ਬਣਾਇਆ। 'ਕੌਮੀ ਪ੍ਰੀਤੀ' ਨਾਲ ਆਪੋ ਵਿਚ ਜੁੜਨ ਨਾਲੋਂ ਇਕ ਪਿਤਾ ਦੇ ਪੁੱਤ ਹੋ ਕੇ 'ਭ੍ਰਾਤ੍ਰੀ ਪਿਆਰ' ਨਾਲ ਜੁੜਨਾ ਹੋਰ ਗੱਲ ਹੈ, ਇਹ ਹੋਰ ਨੇੜੇ ਦਾ ਪਿਆਰ ਹੈ।

'ਰੱਬ ਦੇ ਜ਼ਹੂਰ ਵਾਲੇ ਸਾਰੇ ਵੱਡੇ' ਇਨਸਾਨ ਨਾਲ ਪਿਆਰ ਕਰਦੇ ਰਹੇ ਹਨ। ਰੱਬ ਦਾ ਇਹ ਜ਼ਹੂਰ ਕਲਗੀਆਂ ਵਾਲਾ ਅਰਸ਼ਾਂ ਤੋਂ ਉਤਰ ਕੇ 'ਇਨਸਾਨ' ਦੇ ਜਿੰਨਾ ਨੇੜੇ ਤੋਂ ਨੇੜੇ ਆਇਆ ਹੈ, ਹੋਰ ਕੋਈ ਜ਼ਹੂਰ ਐਨਾ ਨੇੜੇ ਨਹੀਂ ਆਇਆ, ਇਹ ਜ਼ਹੂਰ ਕਾਮਲਾਂ ਦਾ ਕਾਮਲ ਜ਼ਹੂਰ ਹੈ। ਸੋ ਸੱਜਣੋਂ ! ਅੱਜ:—

ਲਿਵ ਵਿਚ ਜਾਗੋ ਤੇ ਜੀ ਉੱਠੋ, ਕਿਣਕਾ ਜੀਅ ਬਸਾਵੋ, ਫਿਰ ਇਸ ਰੱਬੀ ਕਿਣਕੇ ਨੂੰ ਮਘਾਓ, ਇਸ ਨੂੰ ਬੁਝਣ ਨਾ ਦੇਵੋ, ਕੋਈ ਵੈਰ, ਕੋਈ ਭੈ, ਕੋਈ ਮੋਹ, ਕੋਈ ਤ੍ਰਿਸ਼ਨਾ ਇਸ ਨੂੰ ਨਾ ਮੇਟੇ। ਤੁਸੀਂ ਕੀਨੇ ਵਿਚ ਨਹੀਂ ਜਾਣਾ, ਤੁਸਾਂ ਨਫਰਤ ਵਿਚ ਨਹੀਂ ਜਾਣਾ, ਉੱਚ ਸੁਰਤੇ ਰਹਿਕੇ ਆਪਣੀ ਲਿਵ ਦੀ ਰਾਖੀ ਕਰੋ, ਚੜ੍ਹਦੀਆਂ ਕਲਾਂ ਵਿਚ ਰਹੋ। ਸੰਸਾਰ ਦੇ ਹਰ ਕੰਮ ਵਿਚ ਜਾਓ, ਕਰ, ਪਰ ਇੰਵ ਕਰੋ, ਜਿਵੇਂ ਕਲਗੀਧਰ ਨੇ ਕਰੋ ਦਿਖਾਇਆ ਹੈ। ਕਲਗੀਆਂ ਵਾਲੇ ਦਾ ਸਿਰ ਕਮਾਲਾਂ ਦੇ ਕਮਾਲ ਇਹ ਹੈ। 'ਗੋਬਿੰਦ ਸਿੰਘ ਜੀ ਗੁਰੂ ਹੈ, ਗੁਰੂ ਦਾ ਕੰਮ ਮੁਰਦੇ ਜੀਵਾਉਣਾ ਹੈ, ਜੀਅ ਦਾਨ ਦੇਣਾ ਹੈ, ਇਨ੍ਹਾਂ ਦੀ ਲੋ ਅਨੰਤ ਵਿਚ ਲਾਉਣੀ ਹੈ, ਜੋ ਉਹਨਾਂ ਨੇ ਕਰ ਦਿਖਾਈ। ਸਤਿਗੁਰ ਦਾ ਜੀਵਨ ਦੱਸਦਾ ਹੈ ਕਿ ਉਹ:— 'ਅਵਤਾਰ ਸਨ, ਪੈਗੰਬਰ ਸਨ, ਸੁਧਾਰਕ ਸਨ, ਜੋਧਾ ਸਨ, ਨੀਤੀਵੇਤਾ ਸਨ, ਰਾਜਾ ਸਨ, ਕਵੀ ਸਨ, ਕਲਾ ਕੌਸਲ—ਕੋਮਲ ਉਨਰਾਂ*—ਦੇ ਪ੍ਰਬੀਨ ਸਨ, ਕੌਮ ਰਚਨਹਾਰ ਸਨ, ਗੁਰਮੁਖ ਫਕੀਰ ਸਨ ਤੇ ਸਾਡੇ ਪਿਆਰੇ ਪਿਤਾ ਸਨ ਤੇ ਹਨ, ਜੀ ਜੁਗੋ ਜੁਗ ਹਨ*।

ਆਪ ਨੇ ਜਗਤ ਵਿਚ ਵਾਹਿਗੁਰੂ ਦਾ ਹੁਕਮ ਵਰਤਾਇਆ, ਮਰਦਾਂ ਦੇ ਨਮੂਨੇ ਜੋ ਤਿਆਰ ਸਨ, ਜਿਸ ਨੂੰ ਸਿੱਖ ਆਖਦੇ ਸਨ, ਉਨ੍ਹਾਂ ਨੂੰ ਸ਼ਸਤ੍ਰਾਂ ਦੇ ਸਾਹਮਣੇ ਸ਼ਸਤ੍ਰ ਫੜਕੇ ਬੀ 'ਇਨਸਾਨ ਤੇ ਮਰਦ' ਰਹਿਣਾ ਸਿਖਾ ਦਿਤਾ, 'ਤ੍ਰਿਸ਼ਨਾਂ ਨਾ ਰਹੇ ਅੰਦਰ' ਤੇ ਅੰਦਰ ਹੋ ਜਾਏ ਚੜ੍ਹਦੀ ਕਲਾ। ਚੜ੍ਹਦੀ ਕਲਾ ਅੰਦਰਲਾ ਉਹ ਰੰਗ ਹੈ ਜੋ ਲਗਦਾ ਹਉਮੈਂ ਹੈ, ਪਰ ਹਉਮੈਂ ਨਹੀਂ ਹੁੰਦਾ, ਉਹ ਸੱਚੀ ਉਚਿਆਣ ਹੁੰਦੀ ਹੈ। ਇਸ ਉਚਿਆਈ ਉਤੇ ਅੰਦਰਲਾ ਟਿਕ ਕੇ ਕੰਮ ਕਰਦਾ ਹੈ, ਇਹ ਉਚਿਆਈ 'ਨਾਮ' ਨਾਲ ਪ੍ਰਾਪਤ ਹੁੰਦੀ ਹੈ, ਨਾਮ ਬਿਨਾਂ ਜੋ ਉਚਿਆਈ ਹੈ ਹਉਮੈਂ ਹੈ। ਇਸ ਉਚਿਆਈ ਵਾਲਾ ਜਗਤ ਨੂੰ ਹੇਠਾਂ ਵੇਖਦਾ ਹੈ, ਇਹ ਆਪ ਉੱਚਾ ਸੁੱਚਾ ਵੱਖਰਾ ਹੁੰਦਾ ਹੈ, ਵੱਖਰਾ ਜੁਗ ਨਾਲ ਨਹੀਂ ਪਰ ਉਚਰੀ ਸੁਰਤ ਵਾਲਾ ਹੋਕੇ। ਇਸਦੇ ਅੰਦਰ ਸਫਾਈ, ਪ੍ਰਕਾਸ਼, ਸੱਚਾ ਖੇੜਾ ਹੁੰਦਾ ਹੈ, ਪੂਰਨ ਇਨਸਾਨੀਅਤ ਇਸ ਵਿਚ ਹੁੰਦੀ ਹੈ, ਪੂਰਨ ਪ੍ਰੇਮ ਵਰਤਦਾ ਹੈ: ਨਾਲ ਪੂਰਾ ਮਰਦਊ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਵਾਕ ਹੈ:—

ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾਂ ਮਨ ਨੈਕ ਨ ਆਨੈ ॥ ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲਿ ਨ ਮਾਨੈ ॥ ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ ॥ ਪੂਰਨ ਜੋਤ ਜਗੈ ਘਟ ਮੈਂ ਤਬ ਖਾਲਸਾ ਤਾਹਿ ਨਿਖਾਲਸ ਜਾਨੈ ॥ ੧ ॥

ਇਸ ਨਮੂਨੇ ਦੇ ਆਦਮੀ ਨੂੰ ਗੁਰੂ ਜੀ ਨੇ ਅਮਰ ਕੀਤਾ ਤੇ ਇਸ ਨੂੰ ਕਿਹਾ: ਸਿੱਖ। ਇਸਨੂੰ ਆਖਿਆ ਕਿ ਇਹ 'ਸਵਾ ਲੱਖ' ਤੋਂ ਵਧੀਆ ਹੈ। ਜੋ ਇਸ ਨਮੂਨੇ ਦਾ ਮਰਦ ਹੈ, ਉਹ ਲੱਖਾਂ ਤੇ ਭਾਰੂ ਹੈ। ਲੱਖਾਂ ਉਸ ਪਰ ਭਾਰੂ ਨਹੀਂ ਹਨ, ਉਸ ਦੇ ਮਨ ਤੋਂ ਜਨਮ ਜਨਮ ਦਾ ਝੂਠਾ ਧਰਮ, ਫੋਕਟ ਕਰਮ ਤੇ ਦਿਖਾਵੇ ਦੇ ਇਖ਼ਲਾਕਾਂ ਦਾ ਮੋਹਨੀ ਮੰਤ੍ਰ ਵੈਰਾਗ ਦੀ ਬੂਟੀ ਨਾਲ ਟੁੱਟ ਚੁਕਾ ਹੁੰਦਾ ਹੈ ਤੇ ਨਾਮ ਨਾਲ ਉਸ ਵਿਚ ਇਕਸੱਚੀ' ਉਚਿਆਈ' ਆ ਜਾਂਦੀ ਹੈ।

*Fine arts.

*ਸਤਿਗੁਰ ਜੀ ਦੇ ਇਨ੍ਹਾਂ ਸਾਰੇ ਕਮਾਲਾਂ ਪਰ ਇਸੇ ਸੰਚੇ ਦੇ 'ਜੀਵਨ ਮੂਰਤੀ' ਸਿਰਲੇਖ ਹੇਠ ਸਵਿਸਥਾਰ ਹਾਲ ਦਿਤੇ ਗਏ ਹਨ।

ਇਸ ਉਚਿਆਈ ਤੇ ਖੜਾ ਉਹ ਸਾਰੇ ਕੰਮ ਕਰਦਾ ਹੈ। ਇਸ ਉਚਿਆਈ ਤੇ ਉਸ ਦੀ ਉੱਚੀ ਦ੍ਰਿਸ਼ਟੀ ਹੈ, ਤੇ ਉਸ ਦੇ ਅੰਦਰ ਜਗ ਰਹੀ ਜੋਤ ਤੋਂ ਉਸ ਦੀ ਵਰਤਣ ਤੇ ਉਸਦੀ ਇਨਸਾਨੀਅਤ ਪਈ ਦਿੱਸਦੀ ਹੈ। ਅਸਲ ਵਿਚ ਉਹ ਮਨ ਦੇ ਉਸ ਟਿਕਾਣੇ ਤੇ ਹੁੰਦਾ ਹੈ ਜਿੱਥੇ ਜਾਕੇ ਦੁਨੀਆਂਨੂੰ ਵੇਖਣਦੀਦ੍ਰਿਸ਼ਟੀ ਦਾ ਨੁਕਤਾ ਹੀ ਬਦਲ ਜਾਂਦਾ ਹੈ। ਉਸ ਨੁਕਤੇ ਨੂੰ –ਕੁਛ ਨਾਮ ਧਰ ਦਿਓ–ਅੱਪੜਨਾ ਮਰਦ ਦੇ ਜੀਵਨ ਦਾ ਪ੍ਰਯੋਜਨ ਹੈ। ਜੋ ਇਸ ਨੁਕਤੇ ਤੇ ਅੱਪੜਿਆ ਹੈ, ਮੌਤ ਤੋਂ ਨਹੀਂ ਡਰਦਾ, ਮੋਹ ਮਾਇਆ ਉਸ ਨੂੰ ਬੰਨ੍ਹਦੀ ਨਹੀਂ, ਸੱਚ ਉਸ ਦੇ ਅੰਦਰ ਬਾਹਰ ਹੈ, ਭੈ ਦੇਂਦਾ ਨਹੀਂ, ਭੈ ਮੰਨਦਾ ਨਹੀਂ, ਦੁੱਖ ਨੂੰ ਸਮਝਦਾ ਹੈ ਪਰ ਸੁਖੀ ਤੇ ਰਸ ਵਿਚ ਰਹਿੰਦਾ ਹੈ, ਖੀਵਾ ਹੈ ਤੇ ਖਿੜਦਾ ਹੈ। ਉਹ ਪ੍ਰੇਮ ਦੀ ਖੁਸ਼ਬੋ ਦੇਂਦਾ ਹੈ, ਫਿਰ ਉੱਚਾ ਉੱਚਾ ਰਹਿੰਦਾ ਹੈ ਤੇ ਵੱਸਦਾ ਹੈ। ਹਉਮੈ ਵਾਲਾ ਸੱਚਮੁੱਚ ਅੰਦਰੋਂ ਉੱਚਾ ਨਹੀਂ ਹੁੰਦਾ, ਪਰ ਵਹਿਮ ਬੰਨ੍ਹ ਲੈਂਦਾ ਹੈ ਕਿ ਮੈਂ ਉੱਚਾ ਹਾਂ। ਚੜ੍ਹਦੀ ਕਲਾਵਾਲਾ ਅੰਦਰੋਂ ਉੱਚਾ ਹੁੰਦਾ ਹੈ, ਕਿਉਂਕਿ ਉਹ ਉੱਚੇ –'ਅਨੰਤ' ਦੀ ਖਿੱਚ ਵਿਚ ਹੁੰਦਾ ਹੈ। ਇਸ ਦੇ ਧਰਮ, ਕਰਮ ਤੇ ਇਖ਼ਲਾਕ ਇਸ ਉਚਿਆਈ ਤੋਂ ਉਪਜਦੇ ਤੇ ਆਪਣੇ ਉੱਚੇ ਨਿਯਮਾਂ ਵਿਚ ਟੁਰਦੇ ਹਨ। ਮੁਰਦੇ ਦਿਲਾਂ, ਸੜ ਰਹੇ ਤੇ ਸੜਾਂਦਾਂ ਛੱਡ ਰਹੇ ਮੁਰਦਾਰਾਂ ਦੀਆਂ ਅਫੂਨਤਾਂ (ਬਦਬੂਆਂ) ਇਹਨਾਂ ਲਈ ਧਰਮ ਕਰਮ ਨਹੀਂ ਬੰਨ੍ਹਦੀਆਂ, ਕੈਦੀਆਂ ਦੀਆਂ ਵਾਹੀਆਂ ਲੀਕਾਂ ਇਨ੍ਹਾਂ ਲਈ ਰਸਤਾ ਨਹੀਂ ਬੰਨ੍ਹਦੀਆਂ। ਇਹ ਪੰਛੀਆਂ ਵਾਂਙ ਸਿੱਧੇ ਰਸਤੇ ਉਡਦੇ ਹਨ ਤੇ ਜਿਸ ਲੀਹੇ ਉਡਦੇ ਹਨ ਉਹੀ ਰਸਤਾ ਹੁੰਦਾ ਹੈ, ਅਰ ਏਹ ਹਰ ਫੇਰੇ ਉਡਾਰੀ ਦੀ ਲੀਕ ਨਵੀਂ ਪਾਉਂਦੇ ਹਨ, ਇਸੇ ਕਰਕੇ ਕਲਗੀਆਂ ਵਾਲੇ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਦਾ ਨਾਉਂ 'ਬਿਹੰਗਮ' ਬੀ ਰਖਿਆ ਸੀ। ਬਿਹੰਗਮ=ਪੰਛੀ, ਜਿਸਦੀ ਗਤੀ ਹਵਾ ਵਿਚ ਹੋਵੇ।

ਬਿਹੰਗਮ ਦੇ ਤ੍ਰੈ ਸੰਬੰਧ ਇਸ ਪ੍ਰਕਾਰ ਕਹੇ ਜਾ ਸਕਦੇ ਹਨ:—

(੧) ਆਪਣੇ ਆਪ ਨਾਲ–ਤ੍ਰਿਸ਼ਨਾਂ ਜਿੱਤੀ ਹੋਈ, ਅੰਦਰੋਂ ਉਚਿਆਈ ਪ੍ਰਾਪਤ, ਨਵੇਂ ਨਰੋਏ ਅਰੋਗ, ਸਾਵਧਾਨ, ਸੁਤੰਤ੍ਰ, ਅਭੈ।

(੨) 'ਅਨੰਤ ਨਾਲ' ਅੰਦਰੋਂ ਉਪਰ ਨੂੰ ਅਨੰਤ ਵਲ ਖਿੱਚੇ ਹੋਏ, ਲਿਵਲਾਏ।

(੩) 'ਅੰਤ ਵਲ' (ਬਾਹਰ ਨੂੰ) ਨਿਰੋਲ ਸੱਚ ਵਲ ਨਜ਼ਰ ਤੇ ਦੁੱ[illegible] ਸੁੱਖ [illegible] ਲੋਭ ਤੋਂ ਅਲੇਪ, ਨਾ ਕਮਜ਼ੋਰ, ਨਾ ਜਰਵਾਣੇ, ਲੋੜ ਪੈ ਜਾਏ ਤਾਂ ਜਾਨ ਦੇਣ ਨੂੰ ਹਾਜ਼ਰ, ਸਰਬੱਤ ਦੇ ਭਲੇ ਵਿਚ।

ਹਾਂ ਜੀ, ਇਨ੍ਹਾਂ ਦਾ ਹਰ ਦਿੱਸਦੀ ਸ਼ੈ, ਜੀਵ ਮਨੁੱਖ ਨਾਲ ਰੁਖ਼ ਫ਼ਾਇਲੀ, (=ਸਾਖੀ) ਹੁੰਦਾ ਹੈ ਜੀਕੂੰ ਫਨੀਅਰ ਸੱਪ ਦਾ ਜਦ ਫਨ ਫੈਲਿਆ ਤੇ ਖੜਾ ਹੋਵੇ ਤਾਂ ਉਸ ਦੇ ਸਰੀਰ ਦਾ ਰੁਖ਼ ਦਬੀਜਣ ਵਾਲਾ ਝੁਕਣ ਵਾਲਾ, ਹੇਠ ਲਗਣ ਵਾਲਾ,–ਮਫਊਲੀ–ਨਹੀਂ ਹੁੰਦਾ, ਉਸ ਦਾ ਰੁਖ਼ ਸਰੀਰ ਦਾ ਆਨਬਾਨ ਸਾਖੀ ਰੂਪ (ਫਾਇਲੀ ਸੂਰਤ) ਦਾ ਹੁੰਦਾ ਹੈ, ਯਾ ਕਹੋ ਕਿ ਦ੍ਰਿਸ਼ਟਾ ਪਦ ਵਿਚ ਟਿਕੇ ਵਾਲਾ ਰੁਖ਼। ਇਸ ਤਰ੍ਹਾਂ ਇਸ ਮਰਦ ਦੇ ਅੰਦਰਲੇ ਦਾ ਰੁਖ਼ ਫਾਇਲੀ ਹੁੰਦਾ ਹੈ, ਇਸ ਕਰਕੇ ਸਵਾਲੱਖ ਮਾਮੂਲੀ ਇਨਸਾਨ ਉਸਦੇ ਮਨ ਉਪਰ ਕੋਈ ਅਸਰ ਨਹੀਂ ਪਾ ਸਕਦਾ,ਸਵਾ ਲੱਖ ਉਤੇ ਉਹ ਭਾਰੂਹੁੰਦਾ ਹੈ, ਇਸ ਫਾਇਲੀ ਰੁਖ਼ ਕਰਕੇ ਸਤਿਗੁਰ ਨੇ ਆਪਣੇ 'ਨਮੂਨੇ ਦੇ ਮਰਦ' ਨੂੰ 'ਸਿੱਖ' 'ਬਿਹੰਗਮ' ਜਿਥੇ ਕਿਹਾ ਹੈ ਉਥੇ 'ਭੁਜੰਗ', (ਫਨੀਆਰ ਸੱਪ)ਬੀ ਕਿਹਾ ਹੈ। ਭੁਜੰਗੀ ਕਹਿਣੇ ਵਿਚ ਸੱਪ ਦੇ ਦ੍ਰਿਸ਼ਟਾਪਨ ਦੇ ਰੁਖ਼ ਦਾ ਦ੍ਰਿਸ਼ਟਾਂਤ ਦਿਤਾ ਹੈ, ਸੱਪ ਦੇ ਸੁਭਾਵ ਦਾ ਨਹੀਂ। ਸੱਪਦੇ ਅੰਦਰ ਜ਼ਹਿਰ ਹੈ,ਉਸਦਾਇਰਾਦਾ ਕਸ਼ਟ ਦੇਣਾ ਹੁੰਦਾ ਹੈ। ਸਿਖ ਦੇ ਅੰਦਰ ਅੰਮ੍ਰਿਤ ਹੈ ਉਸਦਾ ਇਰਾਦਾ ਸੁਖ ਦੇਣ ਦਾ ਹੁੰਦਾ ਹੈ।ਕੇਵਲ ਰੁਖ਼ ਉਸ ਕਿਸਮ ਦਾ ਹੁੰਦਾ ਹੈ ਕਿ ਜਿਸ ਨੇ ਦੂਏ ਦੀ ਸੱਟ ਖਾਣੀ ਨਹੀਂ, ਕਾਇਰ ਨਹੀਂ ਹੋਣਾ।

ਸ਼ੇਰ ਜੀਕੂੰ ਅਭੈ ਹੈ,ਉਸਦੇ ਸ਼ਰੀਰ ਦੀ ਬਨਾਵਟ ਉਸ ਦੀ ਡੱਕ ਖੜੇ ਹੋਣ ਦੀ ਡੌਲ, ਹਰ ਸ਼ੈ ਵਲ ਉਸਦੇ ਚਿਹਰੇ ਤੇ ਅੱਖਾਂ ਦਾ ਰੁਖ਼ ਫਾਇਲੀ ਹੈ,ਸਿਖ ਦਾ ਰੁਖ਼ ਵੀ ਇਕੁਰ ਫਾਇਲੀ(ਦ੍ਰਿਸ਼ਟਾਪਨੇ)ਵਾਲਾ ਹੁੰਦਾ ਹੈ। ਇਸੇ ਕਰਕੇ ਕਲਗੀਆਂ ਵਾਲੇ ਨੇ ਆਪਣੇ ਇਸ 'ਨਮੂਨੇ ਦੇ ਮਰਦ' ਨੂੰ 'ਸਿੰਘ' ਆਖਿਆ ਹੈ। ਸ਼ੇਰ ਦਾ ਧਾੜ ਖਾਣਾ ਯਾ ਜਾਂਗਲੀ ਪੁਣਾ ਨਹੀਂ ਗ੍ਰਹਿਣ ਕੀਤਾ, ਪਰ ਉਸ ਦਾ ਅਭੈ

ਰੁਖ ਜੋ ਹਰ ਦਿੱਸਦੀ ਸ਼ੈ ਨਾਲ ਉਹ ਰਖਦਾ ਹੈ। ਸ਼ੇਰ ਵਾਂਙੂ ਪਾੜ ਖਾਣਾ ਨਹੀਂ, ਪਰ ਅਭੈ ਹੋਣਾ। ਸੱਚੀ ਬੀਰਤਾ, ਸੁਖਦਾਈ ਬੀਰਤਾ, ਇਸੇ ਰੁਖ਼ ਤੋਂ ਉਪਜਦੀ ਹੈ। ਜੀਉਂ ਦਾ ਇਖ਼ਲਾਕ ਇਸੇ ਤੋਂ ਜਨਮਦਾ ਹੈ।ਰੂਹ ਵਾਲਾ ਧਰਮ ਇਸੇ ਤੋਂ ਪ੍ਰਕਾਸ਼ਦਾ ਹੈ। ਸ਼ਾਨਦਾਰ ਕਰਮ, ਸਜ਼ਾ ਜਜ਼ਾ ਤੋਂ ਖਾਲੀ ਕਰਮ ਇਸੇ ਰੁਖ਼ ਦੇ ਜਾਏ ਹਨ। ਸੱਤ ਅੱਠ ਬਰਸ ਦਾ ਬੱਚਾ ਕੰਧ ਵਿਚ ਚਿਣਿਆ ਜਾ ਰਿਹਾ ਹੈ, ਕਸ਼ਟ ਵਾਪਰ ਰਿਹਾ ਹੈ ਤੇ ਮੌਤ ਸਾਹਮਣੇ ਖੜੀ ਹੈ, ਪਰ ਇਸ ਰੁਖ਼ ਦਾ ਕਾਰੀਗਰ ਹੋਣ ਕਰਕੇ ਹਜ਼ਾਰਾਂ ਫੌਜਾਂ, ਤੋਪਾਂ, ਬੰਦੂਕਾਂ, ਦਬਾਵਾਂ, ਡਰਾਵਿਆਂ ਅੱਗੇ ਨਹੀਂ ਦਬਦਾ। ਹਾਂ ਜੀ, ਇਸ ਰੁਖ਼ ਵਾਲਾ ਬੰਦਾ ਪ੍ਰਾਣ ਦੇਣ ਵੇਲੇ ਆਪਣੇ ਰੱਬ ਦੀ ਯਾਦ ਵਿਚ ਹੁੰਦਾ ਹੈ। ਦੇਖੋ ਇਸੇ ਨਮੂਨੇ ਦਾ ਇਕ ਮਰਦ ਉਠਦਾ ਹੈ*, ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਆਖਦਾ ਹੈ: ਦੇਖੋ ਗੁਰੂ ਜੀ! ਮੇਰੀ ਤੇ ਆਪ ਦੀ ਸ਼ਕਲ ਇਕ ਹੈ, ਕਲਗੀ ਜਿਗਾ ਮੈਨੂੰ ਦਿਓ, ਆਪ ਜਾਓ, ਅਜੇ ਆਪ ਦਾ ਕੰਮ ਬਾਕੀ ਹੈ। ਹਾਂ ਜੀ ਮੌਤ ਦੇ ਖ਼ਤਰੇ ਵਾਲੇ ਥਾਉਂ ਸਤਿਗੁਰੂ ਜੀ ਨੂੰ ਮਾਨ, ਦਾਅਵੇ ਦੇ ਪਿਆਰ ਨਾਲ ਜ਼ੋਰ ਦੇ ਕੇ ਟੋਰ ਦੇਂਦਾ ਹੈ ਆਪ ਪਾਤਸ਼ਾਹੀ ਪੁਸ਼ਾਕ ਪਹਿਨ ਕਲਗੀ ਜਿਗਾ ਲਗਾ ਕੇ ਉਹਨਾਂ ਦੀ ਥਾਵੇਂ ਬੈਠ ਜਾਂਦਾ ਹੈ,ਪਰ ਉਸੇ ਸਾਰੇ ਰੰਗ ਵਿਚ ਬੈਠਾ ਦੁਸ਼ਮਨਾਂ ਦੇ ਹੱਥੋਂ ਤੂੰਬਾ ਤੂੰਬਾ ਕਰ ਕੇ ਉਡਾਇਆ ਜਾਂਦਾ ਹੈ, ਮੱਥੇ ਵੱਟ ਨਹੀਂ ਪੈਂਦਾ, ਚਿਹਰੇ ਸ਼ਿਕਨ ਨਹੀਂ ਆਉਂਦਾ, ਅੰਦਰਲਾ ਜੋ ਕਿਸੇ ਉਚਿਆਈ ਉੱਤੇ ਹੈ, ਅਭੈ ਹੈ, ਅੰਦਰਲੇ ਦਾ ਰੁਖ਼ ਬਾਹਰਲੇ ਵਰਤਾਰੇ ਨਾਲ—ਚਾਹੇ ਉਹ ਰਾਜ ਹੈ, ਚਾਹੇ ਦੁਖ ਤੇ ਕਲੇਸ਼—ਫਾਇਲੀ ਰੁਖ ਦਾ ਹੈ। ਹੁਣ ਫੇਰ ਕੀ? ਸ਼ੇਰ ਵਾਂਙੂ ਫਾਇਲੀ ਡੌਲ ਹੈ, ਫਨੀਅਰ ਵਾਂਙੂ ਉਹ ਫਾਇਲੀ ਆਕੜਦਾਰ ਧੌਣ ਦਾ ਚੜ੍ਹਾਉ ਤੇ ਰੁਖ਼ ਹੈ, ਭਾਵੇਂ ਸਰੀਰ ਤੂੰਬਾ ਤੂੰਬਾ ਕਰ ਕੇ ਉਡਾਇਆ ਜਾ ਰਿਹਾ ਹੈ।

ਗੁਰੂ ਜੀ ਦਾ ਜੰਗ ਜਾਨਦਾਰ ਸਰੀਰਾਂ ਦਾ ਫਾਇਲੀ ਰੁਖ਼ ਦਾ ਇਕ ਕ੍ਰਿਸ਼ਮਾਂ ਸੀ,ਕੋਈ ਤ੍ਰਿਸ਼ਨਾ ਕੁੱਠਿਆਂ ਦਾ ਵੱਲਦਾਰ ਗੋਰਖਧੰਦੇ ਦਾ ਸੁਲਝਾਉ ਤਾਂ ਨਹੀਂ ਸੀ ਕਿ ਔਰੰਗਜ਼ੇਬ ਵਾਂਙੂ ਪਿਉ ਤੇ ਪਿਉ ਦੀ ਉਲਾਦ ਦੇ ਦੁੱਧ ਪੀਂਦੇ ਬੱਚੇ ਤੋਂ ਵੀ ਭੈ ਆ ਰਿਹਾ ਹੈ ਤੇ ਸਲਾਮਤੀ ਉਹਨਾਂ ਦੀ ਕੈਦ ਯਾ ਕਤਲ ਵਿਚ ਦਿੱਸਦੀ ਹੈ ਤੇ ਕਤਲ ਕਰਨ ਲਈ ਭੀ ਹਜ਼ਾਰ ਮਨਸੂਬ ਦੀ ਲੋੜ ਹੈ, ਪਿਉ ਤੇ ਬੀ ਭਰੋਸਾ ਨਹੀਂ ਤੇ ਮਾਂ ਤੇ ਬੀ ਯਕੀਨ ਨਹੀਂ, ਧੀ ਪਰ ਵੀ ਸ਼ੱਕ ਹੈ, ਅਤੇ ਪੁੱਤ੍ਰ ਪਰ ਬੀ ਸੁਬ੍ਹਾ ਹੈ।

ਕਲਗੀਆਂ ਵਾਲੇ ਦਾ 'ਮਰਦ ਦਾ ਨਮੂਨਾ' ਹਾਂ ਜੀ, ਉਹ ਵੰਨਗੀ ਜੋ ਉਸ ਨੇ ਆਦਮੀ ਦੀ ਬਣਾਈ ਇਹ ਸੀ ਕਿ ਇਕ ਸਿਰ ਮੰਗਦੇ ਹਨ, ਪੰਜ ਸਿਰ ਦੇਣ ਭੱਜੇ ਆਉਂਦੇ ਹਨ। ਇਕ ਨੂੰ ਕਹਿੰਦੇ ਹਨ ਕਿ ਬੰਦੂਕ ਦਾ ਨਿਸ਼ਾਨਾ ਬਣਨ ਵਾਸਤੇ ਆਓ, ਜਿੰਨੇ ਸੁਣਪਾਉਂਦੇ ਹਨ ਸਿਰ ਦੇਣ ਨੂੰ ਨੱਠੇ ਆਉਂਦੇ ਹਨ। ਫਿਰ ਸਾਰੇ ਜੰਗਾਂ ਵਿਚ ਇਨਸਾਨੀਅਤ ਹੈ:—ਸਿਖ ਪਾਣੀ ਪਿਲਾਉਂਦਾ ਹੈ, ਵੈਰੀ ਤੇ ਮਿੱਤ੍ਰ ਸਭਨਾਂ ਨੂੰ ਪਿਲਾਈ ਜਾਂਦਾ ਹੈ। ਇਨਸਾਨੀਅਤ ਦੇ ਆਦਰਸ਼ ਦਾ ਬੰਦਾ ਹੈ। ਇਕ ਮਲ੍ਹਮ ਲਾਉਂਦਾ ਹੈ, ਆਪਣਿਆਂ ਨੂੰ ਬੀ ਵਰੀਆਂ ਨੂੰ ਬੀ। ਦੁਸ਼ਮਨ ਕਹਿੰਦਾ ਹੈ: ਮੈਂ 'ਸ਼ਰਨ' ਹਾਂ, ਸਿਖ ਦੀ ਧੂਹੀ ਤਲਵਾਰ ਉਥੇ ਹੀ ਅੜਕਦੀ ਹੈ। ਧੂਹੀ ਤਲਵਾਰ ਕਦੇ ਕਿਸੇ ਜੋਧੇ ਤੋਂ ਨਹੀਂ ਰੋਕੀ ਗਈ, ਪਰ ਸਿਖ ਰੋਕ ਲੈਂਦੇ ਰਹੇ ਹਨ। ਤ੍ਰੀਮਤ, ਬੀਮਾਰ, ਬੱਚੇ ਬੁੱਢੇ, ਨਿਰਬਲ ਵੈਰੀ ਹੋਣ ਪਰ ਬੀ ਦੁਖਾਏ ਨਹੀਂ ਜਾਂਦੇ, ਵੈਰੀਆਂ ਨਾਲ ਨਫਰਤ, ਵੈਰ, ਕੀਨੇ ਦੇ ਨੁਕਤੇ ਤੋਂ ਜੰਗ ਨਹੀਂ ਹੁੰਦਾ। ਗਲ ਕੀ ਕਲਗੀ-ਧਰ ਨੇ ਜੋ ਕੁਛ ਹੁਕਮ ਲੈ ਕੇ ਆਏ ਸਨ, ਕਰ ਦਿਖਾਇਆ। ਉਨ੍ਹਾਂ ਨੇ 'ਮਰਦ' ਪੈਦਾ ਕਰਨਾ ਸੀ, ਸੋ ਕਰ ਦਿਖਾਇਆ ਅਰ ਉਸ ਨਮੂਨੇ ਦਾ ਮਰਦ ਇਕ ਅੱਧ ਨਹੀਂ, ਹਜ਼ਾਰਹਾ ਬਣਾ ਕੇ, ਪਰਖਾ ਕੇ, ਮੌਤ ਦੀ ਜਗਵੇਦੀ ਪਰ ਚੜ੍ਹਾ ਕੇ ਦਿਖਾਕੇ ਸਾਬਤ ਕਰ ਦਿੱਤਾ ਕਿ:—

ਇਹ ਚੜ੍ਹਦੀਆਂ ਕਲਾਂ ਵਾਲਾ
ਤ੍ਰਿਸ਼ਨਾ ਰਹਿਤ
ਮਰਦਊ ਵਿਚ ਕਾਮਲ
ਇਨਸਾਨੀਅਤ ਵਿਚ ਮੁਕੰਮਲ,
ਸਿੱਖ ਹੈ ਜੋ,
ਭੁਜੰਗੀ ਹੈ ਸ;

*ਚਮਕੌਰ ਵਿਚੋਂ ਨਿਕਲਣ ਵੇਲੇ ਭਾਈ ਸੰਤ ਸਿੰਘ ਯਾ ਸੰਗਤ ਸਿੰਘ ਨੇ ਇਹ ਕੁਰਬਾਨੀ ਕੀਤੀ ਸੀ।

ਸਿੰਘ ਹੈ ਜੇ,
ਬਿਹੰਗਮ ਹੈ ਜੇ,
ਪਰ
ਇਹ ਮਰਦ ਤਾਂ ਬਣਦਾ ਹੈ, ਜੋ ਫੋਕਟ ਧਰਮ ਦਾ ਜਾਦੂ ਟੁੱਟੇ। ਉਹ ਟੁੱਟਦਾ ਹੈ।
ਨਾਮ ਦੇ ਅਭਯਾਸ ਨਾਲ।
ਫਿਰ ਪ੍ਰਾਪਤ ਹੁੰਦੀ ਹੈ ਅੰਦਰ ਉਚਜਾਈ, ਅਨੰਤ ਨਾਲ ਨਿਰੰਤਰ ਲਿਵ, ਤੇ ਬਾਹਰ ਜਗਤ ਨਾਲ ਫਾਇਲੀ ਰੁਖ ਤੇ ਵਰਤੇਂ ਪਜਾਰ ਉਪਕਾਰ ਦੀ, ਐਉਂ ਬਣ ਜਾਂਦਾ ਹੈ ਕਲਗੀਆਂ ਵਾਲੇ ਦਾ
'ਨਮੂਨੇ ਦਾ ਮਰਦ'
"ਸਿੰਘ"
ਚੜ੍ਹਦੀਆਂ ਕਲਾਂ ਵਾਲਾ ਗੁਰੂ ਕਾ ਲਾਲ।

—o—

## ੯੭. ਪ੍ਰੀਤ-ਤਾਰ ਪ੍ਰੋਤੇ ਗੁਰੂ-ਸਿਖ*।

['ਗੁਰੂ'! ਸਦਕੇ! ਇਸ ਨਾਮ ਦੇ]
ਦੱਸੋ ਜੀ 'ਗੁਰੂ' ਕਿਸ ਨੂੰ ਆਖਦੇ ਸਨ?

ਪੁੱਛੋ ਭਾਈ, ਪੁੱਛੋ, ਜਮ ਜਮ ਪੁੱਛੋ, ਪੁੱਛਿਆਂ ਸਾਰੇ ਲੋਕੀਂ ਇਹ ਆਖਦੇ ਹਨ, ਬਈ 'ਗੁਰੂ' ਦਾ—

(੧) ਇਕ ਅਰਥ ਹੈ 'ਹਨੇਰੇ ਨੂੰ ਦੂਰ ਕਰਨਵਾਲਾ'।
(੨) ਦੂਆ ਅਰਥ ਹੈ 'ਵੱਡਾ'।
(੩) ਤੀਆ ਅਰਥ ਹੈ 'ਸ਼ਬਦ ਦਾ ਦਾਤਾ'†।
(੪) ਚੌਥਾ ਅਰਥ ਹੈ 'ਉਸਤਾਦ', ਸਿੱਖਯਾ ਦਾਤਾ।
(੫) ਪੰਜਵਾਂ ਅਰਥ ਹੈ 'ਮੁਰਸ਼ਿਦ'।
(੬) ਛੇਵਾਂ ਅਰਥ ਹੈ 'ਪੈਗ਼ਬਰ'।
(੭) ਸੱਤਵਾਂ ਅਰਥ ਹੈ 'ਅਵਤਾਰ'।
(੮) ਅਠਵਾਂ ਅਰਥ ਹੈ, 'ਖੁਦਾ' 'ਰੱਬ'। ਪਰ ਭਾਈ! ਜੋ 'ਸਿੱਖ' ਹੈ, ਓਸ ਦੇ ਅੰਦਰ ਗੁਰੂ ਦਾ ਅਰਥ ਕੀ ਹੈ?

ਜੀਓ ਜੀ! ਉਸ ਦੇ ਅੰਦਰ ਅਰਥ ਹੈ:—

ਇਕ ਸਭ ਤੋਂ ਪਿਆਰਾ, ਪਿਆਰੀਆਂ ਚੀਜ਼ਾਂ ਤੇ ਪਿਆਰਿਆਂ ਤੋਂ ਵੱਧ ਪਿਆਰਾ‡, ਇਕ ਸਮਝ ਦੀਆਂ ਡੂੰਘਾਈਆਂ ਤੋਂ ਭੀ ਡੂੰਘੇ ਥਾਂ ਵੱਸਦਾ ਸਭਤੋਂ
ਉੱਚਾ, ਸੱਚਾ ਸੁੱਚਾ
ਪਿਆਰਾ, ਮਿੱਠਾ ਲੱਗਣ ਵਾਲਾ,
ਸੱਚੀ ਮੁੱਚੀ ਅੰਦਰ ਵਸਦਾ ਵਜੂਦ‡,
ਅੰਤਰ 'ਵੱਸਦਾ' ਮਿੱਠਾ ਵਜੂਦ। ਜੀਓ ਜੀ
ਫੇਰ ਨੈਣੀ ਵੱਸਦਾ ਮਿੱਠਾ ਵਜੂਦ।

ਜੀਓ ਜੀ! ਫੇਰ ਜਿਧਰ ਜਿਧਰ ਨਜ਼ਰ ਜਾਏ ਓਧਰ ਓਧਰ ਵੱਸਦਾ ਵਜੂਦ।

ਆਹੋ ਨੀ, ਰਹਿੰਦਾ ਨੀ
ਹਰਦਮ ਰਹਿੰਦਾ
ਅੱਖੀਆਂ ਦੇ ਸਾਹਮਣੇ()।

ਜਿਸ ਨੂੰ 'ਸਿੱਖ' ਨੇ ਮਨੁੱਖ ਜਾਮੇ ਵਿਚ ਡਿੱਠਾ ਯਾ ਸੁਣਿਆਂ ਸੀ[]। ਤੇ ਹੁਣ ਜਿਸ ਦੇ ਜਾਗਤੀ ਜੋਤਿ ਸਦਾ ਸਲਾਮਤ ਵਜੂਦ ਦੇ ਹੋਣ ਦਾ ਬੇਸ਼ੁਬਹ ਨਿਸ਼ਚਾ ਉਸ ਦੇ ਆਤਮਾਂ ਵਿਚ ਇਉਂ ਦਾ ਹੈ ਕਿ ਉਹ ਵਜੂਦ ਉਸ ਦੇ ਅੰਦਰ—

'ਆਹੋ ਨੀ ਰਹਿੰਦਾ ਨੀ,
ਹਰ ਦਮ ਰਹਿੰਦਾ
ਮੇਰੇ ਨੀ ਅੰਦਰੇ()।'

ਛਹਿਬਰਾਂ ਲਾਈ ਰਖਦਾ ਹੈ ਤੇ ਉਹ ਏਸ 'ਸੰਗੀਤ-ਥ੍ਰਾਟ' ਵਿਚ ਰਹਿੰਦਾ ਹੈ:—

ਗੁਰੂ ਗੁਰੂ ਗੁਰੁ ਕਰਿ ਮਨ ਮੋਰ॥
ਗੁਰੂ ਬਿਨਾ ਮੈ ਨਾਹੀ ਹੋਰ॥

ਭਲਾ ਜੀ! 'ਸਿੱਖ' ਕਿਸ ਨੂੰ ਆਖਦੇ ਹਨ?

ਜੀਓ! ਪੁੱਛੋ! ਹਾਂ ਜੀ, ਪੁੱਛਿਆਂ ਆਖਦੇ ਹਨ—

---

*ਇਹ ਪ੍ਰਸੰਗ ੧੪ ਪੋਹ ਸੰਮਤ ਗੁ: ਨਾ: ਸਾ: ੪੪੮ (੨੮ ਦਸੰਬਰ ੧੯੧੭) ਤੇ ਗੁਰਪੁਰਬ ਸਪਤਮੀ ਦੇ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ।

†'ਗ੍ਰੀ=ਸ਼ਬਦ' ਧਾਤੂ ਤੋਂ।

‡ਮਾਪੇ ਹੇਤ ਨ ਪੁਜਨੀ ਸਤਿਗੁਰੁ ਹੇਤ ਸੁਚੇਤ ਸਹਾਈ। ਸ਼ਾਹ ਵਿਸਾਹ ਨ ਪੁੱਜਨੀ ਸਤਿਗੁਰੁ ਸ਼ਾਹ ਅਥਾਹ ਸਮਾਈ। ਸਾਹਿਬ ਤੁਲ ਨ ਸਾਹਿਬੀ ਸਤਗੁਰੁ ਸਾਹਿਬ ਸਚਾ ਸਾਈਂ। ਦਾਤੇ ਦਾਤ ਨ ਪੁੱਜਨੀ ਸਤਿਗੁਰ ਦਾਤਾ ਸਚ ਦ੍ਰਿੜਾਈ। ਵੈਦ ਨ ਪੁੱਜਣ ਵੈਦਗੀ ਸਤਗੁਰ ਹਉਮੈ ਰੋਗ ਮਿਟਾਈ। ਦੇਵੀ ਦੇਵ ਨ ਸੇਵ ਤੁਲ ਸਤਿਗੁਰ ਸੇਵ ਸਦਾ ਸੁਖਦਾਈ। [ਭਾ: ਗੁਰਦਾਸ ਜੀ ੩੯ ੨੧

()ਭੈਰਵੀ ਯਾ ਜੋਗ।

[]ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ॥ [ਸੋਰਠਿ ਮ:੫

(੧) ਸਿਖਿਆ ਲੈਣ ਦੀ ਇੱਛਿਆ ਵਾਲਾ ਸਿੱਖਣ ਵਾਲਾ।
(੨) ਸਿੱਖਿਆ ਲੈ ਰਿਹਾ, ਵਿੱਦਿਆਰਥੀ।
(੩) ਸਿੱਖਿਆ ਲੈ ਚੁਕਾ ਤੇ ਸਿੱਖ ਕੇ ਸਿੱਖਿਆਵਾਨ ਹੋ ਗਿਆ, ਸਿੱਖ।
(੪) ਮੁਰੀਦ, ਚੇਲਾ।
(੫) ਪੈਗੰਬਰ ਦੀ ਪੈਗੰਬਰੀ ਤੇ ਅਵਤਾਰ ਦੀ ਅਵਤਾਰਤਾ ਦਾ ਕਾਇਲ, ਮੋਮਨ ਬਦਾ ਜਨ।
(੬) ਪੰਜਾਬ ਵਿਚ ਵੱਸਦੀ ਇਕ ਸਿੱਖ ਅਖਾਉਣ ਵਾਲੀ ਕੌਮ ਦਾ ਆਦਮੀ।

ਪਰ ਭਾਈ! ਜਿੱਕੂੰ 'ਸੁਹਾਗਣ' ਕਹੋ ਤਾਂ ਦਿਲ ਵਿਚ ਖਿਆਲ ਗੁਜ਼ਰਦਾ ਹੈ ਕਿ ਇਸ ਦਾ ਕੋਈ ਪਤੀ ਹੋਊ, ਪਰਜਾ ਕਹੋ ਤਾਂ ਉਸ ਦਾ ਕੋਈ ਰਾਜਾ ਹੋਊ, ਇਸ ਤਰ੍ਹਾਂ ਸਿੱਖ ਕਹੋ ਤਾ ਉਸ ਦਾ ਕੋਈ 'ਗੁਰੂ' ਹੋਊ। ਆਓ ਓਸ 'ਗੁਰੂ' ਤੋਂ ਪੁੱਛੀਏ, ਗੁਰੂ ਜੀ! ਤੁਸਾਡੇ ਅੰਦਰ ਸਿੱਖ ਦਾ ਕੀ ਅਰਥ ਹੈ? ਤਾਂ ਦੇਖੋ ਗੁਰੂ ਦੇ ਅੰਦਰ*:—

(੧) ਸਾਰੇ ਮਨੁੱਖਾਂ ਤੋਂ ਪਿਆਰਾ।
(੨) ਆਪਣੇ ਕੁਟੰਬ ਤੋਂ ਪਿਆਰਾ।
(੩) ਆਪਣੇ ਆਤਮਜ=) ਪੁੱਤਾਂ ਤੋਂ ਭੀ ਪਿਆਰਾ।

ਇਕ ਇਨਸਾਨ, ਜੋ ਅਣਡਿੱਠੇ ਵਿਚ ਸਿਦਕ ਰਖਦਾ ਹੈ, ਪਰ 'ਦਿੱਸਦੇ' 'ਵੱਸਦੇ' ਸੰਸਾਰ ਵਿਚ ਸੁਹਣੀ ਤਰ੍ਹਾਂ ਵਿਚਰਦਾ ਵਜੂਦ ਹੈ।

ਹਾਂ ਜੀ ਐਸੇ ਇਨਸਾਨਾਂ ਨੂੰ 'ਗੁਰੂ' ਆਖਦਾ ਹੈ:—

ਮੈਂ ਗਿਹ ਮੈ ਮਨ ਤੇ ਤਨ ਤੇ
ਸਿਰ ਲੌ ਧਨ ਹੈ ਸਭ ਹੀ ਇਨਹੀ ਕੋ।

ਜੀਓ ਜੀ! ਜਿਸ ਨੇ ਅਰਸ਼ਾਂ ਤੇ ਭੀ ਜਾ ਕੇ ਆਪਣੇ ਸਿੱਖਾਂ ਨੂੰ ਭੁਲਾਇਆ ਨਹੀਂ, ਐਸੇ ਗਦੀ ਪਾਏ ਕਿ ਮੁੜ ਕੱਢ ਹੀ ਨਹੀਂ, ਉਸ ਦੇ ਅੰਦਰ ਸਿੱਖ ਇਹ ਥਾਂਉਂ ਰੱਖਦਾ ਹੈ।

ਹੁਣ ਆਪ ਨੇ ਡਿੱਠਾ 'ਗੁਰੂ' ਤੇ ਫੇਰ ਡਿੱਠਾ 'ਸਿੱਖ', ਦੋਹਾਂ ਵਿਚ ਨਜ਼ਰ ਜਮਾ ਕੇ ਤੱਕੋ, ਆਪਨੂੰ ਦਿੱਸੇਗਾ ਕਿ 'ਪ੍ਰੀਤ-ਤਾਰ' ਲਗ ਰਹੀ ਹੈ।

*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥
[ਗਉੜੀ ਮਹਲਾ ੫

ਅਸੀਂ ਵਾਹਿਗੁਰੂ ਦੀ ਸੁਰਤ-ਤਾਰ ਤੋਂ ਟੁੱਟੇ ਹੋਏ ਪਏ ਸਾਂ, ਅਰਥਾਤ ਅਸੀਂ 'ਪ੍ਰੀਤ-ਕੇਂਦਰ*' ਦੀ ਪ੍ਰੀਤ-ਤਾਰ ਨਾਲੋਂ ਵਖ ਹੋਏ ਹੋਏ ਸਾਂ। ਅੱਜ ਮਿੱਠੇ ਪਿਆਰੇ ਰੱਬ ਸੁਆਰੇ ਨੇ ਆ ਕੇ ਸਾਨੂੰ ਫਿਰ 'ਪ੍ਰੀਤ ਤਾਰ' ਵਿਚ ਪ੍ਰੋ ਲਿਆ ਤਾਂ ਦੇਖੋ ਕੀ ਹੋਇਆ ਕਿ ਅਸੀਂ ਮੋਏ ਜਾ ਉਠੇ, ਜੀਆਦਾਨ ਪਾ ਕੇ ਜੀ ਪਏ।

ਜਨਮ ਮਰਨ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥ ਜੀਅਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥ ੨ ॥
[ਸੂਹੀ ਮਹਲਾ ੫

ਸੋ ਸੱਜਣਾਂ! 'ਗੁਰੂ-ਸਿੱਖ' ਦਾ ਨਾਤਾ ਸ਼ਖਸੀ ਜ਼ਾਤੀ, ਯਾ ਨਿਜ ਦਾ ਨਾਤਾ ਹੈ। ਜਿੱਕੂੰ ਉਸਤਾਦ ਸ਼ਾਗਿਰਦ ਦਾ ਇਕ ਨਾਤਾ ਹੈ ਜੋ ਕੇਵਲ ਸਿਖਯਾ ਮਾਤ੍ਰ ਦੇ ਦੇਣ ਤੇ ਲੈ ਲੈਣ ਦਾ ਇਕ ਵਿੱਥ ਵਾਲਾ ਨਾਤਾ ਹੈ, ਪਰ ਪਿਤਾ ਪੁੱਤ੍ਰ ਦਾ ਨਾਤਾ ਇਸ ਤਰ੍ਹਾਂ ਦੀ ਵਿੱਥ ਵਾਲਾ ਨਹੀਂ, ਉਹ ਨਿਜ ਦਾ ਜ਼ਾਤੀ ਨਾਤਾ ਹੈ। ਇਸੇ ਤਰ੍ਹਾ 'ਗੁਰੂ-ਸਿੱਖ' ਦਾ ਨਾਤਾ ਹੈ; ਅਸੀਂ ਉਸ ਦੇ ਗੋਦੀ ਪਏ ਬੱਚੇ ਹਾਂ, ਨਹੀਂ ਨਹੀਂ, ਉਸ ਨੇ ਆਪਣੇ ਜਾਏ ਸਾਡੇ ਉਤੋਂ ਵਾਰੇ, ਤਾ ਤੇ ਅਸੀਂ ਉਸ ਨੂੰ ਪੁੱਤਾਂ ਤੋਂ ਵਧੀਕ ਪਿਆਰੇ ਹਾਂ।

ਸੱਜਣੋਂ! ਦੁਹਾਈ ਜੇ, ਉਹ ਨਿਰਾ ਅਵਤਾਰ ਨਹੀਂ ਜੋ ਆਖਦਾ ਹੈ:—

ਐ ਮਾਇਆ ਮੈਂ ਭੂਲੇ ਲੋਗੋ! ਅਗਿਆਨ ਸੇ ਬਚੋ ਔਰ ਆਤਮਾ ਕੋ ਸੰਭਾਲੋ ਔਰ ਕੇਵਲ (ਵੱਖਰੇ) ਹੋ ਜਾਓ।

ਉਹ ਨਿਰਾ ਰਸੂਲ ਨਹੀਂ ਜੋ ਪਿਆ ਆਖੇ:—

ਈਮਾਨ ਲਾਓ ਮੇਰੇ ਪਰ ਔਰ ਮੇਰੇ ਖ਼ੁਦਾ ਪਰ, ਤਬ ਤੁਮ ਦੋਜ਼ਕ ਕੀ ਆਗ ਸੇ ਬਚੋਗੇ।

ਉਹ ਨਿਰਾ ਸਿੱਖਿਆ ਦਾਤਾ ਨਹੀਂ ਜੋ ਪਿਆ ਆਖੇ:—

ਅਪਨੀ ਕਰਨੀ ਕਰਤੂਤ ਠੀਕ ਕਰੋ, ਨੇਕ ਬਨੋ ਨੇਕੀ ਹੀ ਤੁਮਾਰੀ ਰਹਿਬਰ ਔਰ ਨਿਰਵਾਹ ਕਰਤਾ ਹੈ।

ਨਿਰਾ ਐਉਂ ਉਹ ਦਾਤਾ ਸਾਡੇ ਵਿਚ ਨਹੀਂ ਸੀ ਆਇਆ, ਓਸ ਤਾਂ ਸਾਨੂੰ ਗੋਦੀ ਲੇ ਲਿਆ ਸੀ।

*ਵਾਹਿਗੁਰੂ।

ਉਸਨੂੰ ਅਸੀਂ ਜੰਮੇ ਨਹੀਂ ਸਾਂ,ਪਰ ਉਸ ਨੇ ਅੰਮ੍ਰਿਤ ਤਿਆਰ ਕਰਕੇ ਸਾਨੂੰ ਆਪ ਛਕਾ ਕੇ ਆਪਣੇ ਨਾਲ ਸਾਨੂੰ ਪੈਵੰਦ ਕਰ ਲਿਆ, ਨਹੀਂ ਨਹੀਂ, ਇੱਕ ਕਰ ਲਿਆ,ਪੁੱਤ ਬਣਾ ਲਿਆ, ਨਹੀਂ ਜੀਉ ਜੀ! ਉਸ ਰਿਸ਼ਤੇ ਦਾ ਸਾਡੀ ਜ਼ਮੀਨੀ ਕਿਸੇ ਬੋਲੀ ਵਿਚ ਕੋਈ ਨਾਉਂ ਨਹੀਂ ਕਿ ਜਿਸ 'ਰਿਸ਼ਤੇ' ਉੱਤੋਂ ਸਕੇ ਪੁਤ੍ਰ ਭੀ ਵਾਰ ਦੇਈਦੇ ਹਨ। ਸਾਡਾ ਉਸ ਨਾਲ ਓਹ ਰਿਸ਼ਤਾ ਹੈ ਜੋ ਪਿਤਾ ਪੁਤ੍ਰ ਤੋਂ ਭੀ ਨੇੜੇ ਦਾ ਹੈ,ਜਿਸ ਰਿਸ਼ਤੇ ਉੱਤੋਂ ਪੁਤ੍ਰ ਬੀ ਘੋਲੇ ਜਾਂਦੇ ਹਨ।ਉਹਰਿਸ਼ਤਾ ਉੱਚਾ ਹੈ ਤੇ ਇੰਨਾਡੂੰਘਾ ਹੈ ਕਿ ਦਿਲਾਂਦੀਤਾਰਨਾਲ ਤਾਰ ਹੀ ਖੜਕਦੀ ਹੈ ਤੇ ਬਾਹਰ ਜ਼ੁਬਾਨ ਲਈ ਉਹ ਇੰਨਾ ਬ੍ਰੀਕ ਹੋ ਜਾਂਦਾ ਹੈ ਕਿ ਉਸ ਨੂੰ ਅਦਾ ਨਹੀਂ ਕਰ ਸਕਦੀ। ਸੋ ਭਾਈ! ਸਾਡਾ ਰਿਸ਼ਤਾ ਨਿਰਾ 'ਪਾਂਧੇ ਤੇ ਚਾਟੜਿਆਂ' ਵਾਲਾ ਸਿਖਜਾ ਮਾਤ੍ਰ ਦਾ ਰਿਸ਼ਤਾ ਨਹੀਂ, ਸਾਡਾ ਰਿਸ਼ਤਾ 'ਪ੍ਰੀਤ-ਤਾਰ ਪ੍ਰੋਤਾ' ਕੋਈ ਅਕਹਿ ਨਿਜ ਦਾ ਰਿਸ਼ਤਾ ਹੈ। ਅਸੀਂ ਗੁਰੂ ਦੇ ਹਾਂ, ਗੁਰੂ ਸਾਡਾ ਹੈ। ਸਮਾਂ ਸਾਡੇ ਸੰਬੰਧ ਵਿਚ ਕੋਈ ਵਿੱਥ ਨਹੀਂ, ਸਰੀਰ ਅਸਰੀਰ ਹਾਲਤਾਂ ਦੀ ਸਾਡੇ ਵਿਚ ਕੋਈ ਜੁਦਾਈ ਨਹੀਂ, ਅਸੀਂ ਉਸ ਦੇ ਹਾਂ, ਉਹ ਸਾਡਾ ਹੈ:—

ਗੁਰੂ ਮੇਰੈ ਸੰਗਿ ਸਦਾ ਹੈ ਨਾਲੇ ॥
ਸਿਮਰਿ ਸਿਮਰਿ ਤਿਸੁ ਸਦਾ ਸਮਾਲੇ ॥

ਅਸੀ ਰੋਂਦੇ ਸਾਂ, ਉਨ ਆ ਕੇ ਸਾਡੇ ਨੈਣ ਪੂੰਝੇ। ਅਸੀਂ ਜ਼ੁਲਮਾਂ ਹੇਠ ਚੂਰ ਹੋ ਗਏ ਸਾਂ, ਉਨ੍ਹ ਆ ਕੇ ਕੱਢਿਆ ਤੇ ਮਲ੍ਹਮਾਂ ਲਾਈਆਂ। ਸਾਡੀ ਸੁਰਤ ਪ੍ਰਾਜੇ ਹੋ ਚੁਕੀ ਸੀ, ਉਸ ਨੇ ਮੁੜ ਸੁਰਜੀਤ ਕਰ ਕੇ ਸੁਤੰਤ੍ਰ ਬਨਾਈ, ਉਹ ਆਪਣੀ ਆਤਮ ਮੌਜ ਦਾ ਅਨੰਦੀ ਸਾਡਾ ਸਾਂਝੀਵਾਲ ਹੋਇਆ, ਉਸ ਨੇ ਸਾਡੇ ਸਦੀਆਂ ਦੇ ਦੁਖ ਦੂਰ ਕੀਤੇ। ਉਹ ਦੁਨੀਆਂ ਵਿਚ ਸਾਡਾ ਉਸ ਵੇਲੇ ਬੇਲੀ ਹੋਯਾ, ਜਿਸ ਵੇਲੇ ਰਾਜਾ ਕਿ ਸਾਧੂ, ਸੰਤ ਕਿ ਸੂਰਮਾ, ਸ਼ਾਸਤ੍ਰ ਵੇਤਾ ਕਿ ਸ਼ਸਤ੍ਰ ਵੇਤਾ, ਸੰਨਿਆਸੀ, ਜੋਗੀ, ਜਪੀ, ਤਪੀ ਕਿ ਬਾਹੂਬਲ ਵਾਲਾ ਕੋਈ ਸਾਡਾ ਨਾ ਬਣਿਆਂ। ਉਹ ਉਸ ਵੇਲੇ ਸਾਡੇ ਦੁਖਾਂ ਦਾ ਮਹਿਰਮ ਬਣਿਆਂ, ਜਿਸ ਵੇਲੇ ਰਵਾਇਤ ਹੈ ਕਿ ਸ਼ਿਵ ਜੀ ਲੁਕ ਗਏ ਤੇ ਮੰਦਰਾਂ ਤੋਂ ਆਵਾਜ਼ ਆਵੇ ਕਿ—ਆਨੰਦਪੁਰ ਜਾਓ।

ਓਹ! ਸਾਡੀਆਂ ਅੱਖਾਂ ਦੇ ਸਾਮ੍ਹਣੇ ਬਹੂ ਬੇਟੀਆਂ ਖੋਹ ਕੇ ਕੈਦ ਪਾਕੇ ਕਾਬਲ ਟੋਰਦਿਤੀਆ ਗਈਆਂ। ਅਸੀਂ ਰੋ ਰਹੇ ਹਾਂ, ਬੱਚੇ ਸਾਡੇ ਵਿਲਕ ਰਹੇ ਹਨ, ਬਹੂ ਬੇਟੀਆਂ ਕੁਰਲਾਂਦੀਆਂ ਲਿਜਾਈਆਂ ਜਾ ਰਹੀਆਂ ਹਨ। ਤੱਕੋ ਸੱਜਣੋਂ ! ਜ਼ਰਾ ਅੱਖਾਂ ਅੱਗੇ ਇਹ ਨਜ਼ਾਰਾ ਲਿਆਓ। ਇਕ ਪਾਸੇ ਮਾਤਾ ਤੇ ਪਿਤਾ ਢਾਹਾਂਮਾਰ ਰਹੇ ਹਨ,ਅਗੇਖੜੇ ਬੱਚੇਚਾਂਗਰਾਂ ਦੇ ਰਹੇ ਹਨ, ਦੂਸਰੇ ਪਾਸੇ ਮਾਵਾਂ ਤੇ ਧੀਆਂ ਨੂੰ ਭੇਡਾ ਵਾਂਗ ਤਲਵਾਰ ਦੇ ਕੋਟੜੇ ਨਾਲ ਹੱਕੀ ਲਿਜਾ ਰਹੇ ਹਨ ਤੇ ਉਹ ਕੂੰਜਾਂ ਵਾਂਗੂੰ ਕੁਰਲਾ ਰਹੀਆਂ ਨਨ। ਪਾਸ ਇਕ ਟਿੱਬੀ ਤੇ ਇਕ ਬ੍ਰਹਮ ਗਿਆਨੀ, ਮਹਾਤਮਾਂ ਅਪਰਸ ਬੈਠੇ ਵੀਣਾ ਵਜਾ ਰਹੇ ਹਨ ਤੇ ਤੱਕ ਕੇ ਅੱਖਾਂ ਪਰੇ ਕਰ ਲੈਂਦੇ ਹਨ ਕਿ ਜੇ ਮੈਂ ਹੇਠਾਂ ਗਿਆ ਤਾਂ ਮੇਰੀ ਅਵਸਥਾ ਰੁੜ੍ਹ ਜਾਏਗੀ ਅਰ ਮੈਂ ਜਾਂਗਲੀ ਲੜਾਕਾ ਪਸ਼ੂ ਹੋ ਜਾਵਾਂਗਾ।

ਇਕ ਹੋਰ ਟਿੱਲੇ ਪਰ ਇਕ ਜੋਗੀ ਸਮਾਧਿ ਸਥਿਤ ਬੈਠੇ ਹਨ, ਕੁਰਲਾਹਟ ਨਾਲ ਸਮਾਧੀ ਉਟਕਦੀ ਹੈ ਪੁਛਦੇ ਹਨ 'ਮਾਤ ਲੋਕ ਵਿਚ ਕਿਆ ਵਰਤਾਰਾ ਹੈ?' ਤੇ ਕੋਈ ਗ਼ੈਬੀ ਆਵਾਜ਼ ਕਹਿੰਦੀ ਹੈ, ਤੁਸੀਂ ਪਰਬਤਾਂ ਪਰ ਬੈਠੇ ਹੋ ਤੇ ਮਾਤ ਲੋਕ ਤਬਾਹ ਹੋ ਗਈ ਹੈ, ਪਰ ਉਹ ਸਿੱਧ ਪੁਰਸ਼ ਕਹਿੰਦੇ ਹਨ, 'ਬਾਬਾ ਰੇ ਹਮ ਜ਼ਖ਼ਮ ਖ਼ਾਏਂ, ਲੜੇਂ ਤਮੋਂਗੁਨੀ ਹੋ ਜਾਏਂ, ਹਮ ਕੋ ਆਦਮੀ ਸੇ ਬੂ ਆਤੀ ਹੈ। ਹਾ! ਹਾ ਰੇ!'

ਇਕ ਹੋਰ ਪੱਬੀ ਜੇਹੀ ਹੈ, ਉਥੇ ਇਕ ਚਿੱਤ੍ਰਕਾਰ ਬੈਠਾ ਹੈ; ਕੁਰਲਾਹਟ ਨਾਲ ਆਪਣੀ ਮਹਿਵੀਅਤ ਤੋਂ ਉਟਕਦਾ ਹੈ, ਕਹਿੰਦਾ ਹੈ ਕੀ ਹੋ ਰਿਹਾ ਹੈ? ਦੇਖਦਾ ਹੈ ਤੇ ਅੱਖ ਫੇਰ ਲੈਂਦਾ ਹੈ, ਕਹਿੰਦਾ ਹੈ 'ਜਾਣ ਦਿਓ, ਕਰ ਤਾਂ ਕੁਛ ਸਕਦੇ ਨਹੀਂ! ਆਪਣਾ ਸੁਖ ਕੌਣ ਗੁਆਵੇ।'

ਵਾਹਵਾ ਹਿੰਦੁਸਤਾਨ ਤੇਰਾ ਰੂਹਾਨੀ ਔਜ! ਜ਼ੁਲਮ ਹੁੰਦਾ ਹੈ, ਅਧਰਮ ਹੁੰਦਾ ਹੈ ਪਾਪ ਹੁੰਦਾ ਹੈ ਤੇ ਤੇਰੇ ਰੂਹਾਨੀ ਲੋਕ ਉਸ ਪਾਪ ਨੂੰ ਦੂਰ ਕਰਨਾ ਧਰਮ ਨਹੀਂ ਸਮਝਦੇ।

ਦੇਖੋ,ਇਕ ਹੋਰ ਖ਼ੁਦਾ ਦੀ'ਪ੍ਰੇਮ ਰਸਨ' ਵਿਚਬਧਾ ਉਸ ਦਾ ਬੰਦਾ ਅਨੰਦ ਨਾਲ ਅਨੰਦ ਪੁਰ, ਇਕ ਉੱਚੀ ਉਚਿਆਈ ਉਤੇ ਬੈਠਾ ਵੀਣਾ, ਕਾਂਵਤਾ, ਸਮਾਧੀ, ਅਰਸ਼ੀ ਤੇ ਕੋਮਲ ਸਾਰੀਆਂ ਕਲਾਂ ਦਾ

[illegible] ਬੀ ਇਹ ਦੁਖ ਦੇਖਦਾ ਹੈ, ਉਸ ਦੀ ਰੂਹਾਨੀ ਕਲਾ ਆਖਦੀ ਹੈ:–ਮੁਲਕ ਦੀ ਆਜ਼ਾਦੀ ਗਈ, ਧਰਮ ਦੀ ਆਜ਼ਾਦੀ* ਖੋਹੀ ਗਈ ਸੀ, ਹੁਣ ਗ੍ਰਿਹਸਤ ਦੀ ਪਵਿੱਤ੍ਰਤਾ ਵੀ ਨਾਲ ਗਈ, ਬਹੂ ਬੇਟੀ ਦੀ ਲਾਜ ਭੀ ਨਾ ਰਹੀ। ਉਹ ਉੱਠਦਾ ਹੈ ਸਿਮਰਨਾ ਗਲੇ ਪਾ ਲੈਂਦਾ ਹੈ, ਸਿਮਰਣ ਅੰਦਰ ਪ੍ਰੋ ਲੈਂਦਾ ਹੈ ਤੇ ਪੇਸ਼ਕਬਜ਼ ਵਿਚ ਹੱਥ ਪਾ ਲੈਂਦਾ ਹੈ, ਡਾਂਟ ਕੇ, ਲਲਕ ਕੇ, ਸ਼ੇਰ ਵਾਂਗੂ ਭਬਕ ਕੇ ਬਿਜਲੀ ਦੀ ਫੁਰਤੀ ਨਾਲ ਤਲਵਾਰ ਲਿਸ਼ਕਾਂਦਾ ਆ ਖੜਾ ਹੁੰਦਾ ਹੈ ਤੇ ਆਖਦਾ ਹੈ: 'ਖੜੇ ਹੋ ਜਾਓ ਜ਼ਾਲਮੋ ! ਤੁਹਾਡਾ ਕੋਈ ਹੱਕ ਨਹੀਂ ਪਰਾਈਆਂ ਨਾਰਾਂ ਤੇ।'

ਦੇਖੋ ਉਸ ਦੀ ਤਲਵਾਰ ਅਸਮਾਨਾਂ ਵਿਚ ਚਮਕਦੀ ਹੈ ਤੇ ਉਸ ਦੇ ਜ਼ਿੰਦਾ ਕੀਤੇ ਜੁਆਨ ਜਾ ਪੈਂਦੇ ਹਨ, ਸਾਰੀਆਂ ਕੁਰਲਾਂਦੀਆਂ ਕੂੰਜਾਂ ਮੋੜ ਲਿਆਉਂਦੇ ਹਨ। ਇਕ ਇਕ ਕੂੰਜ ਦਾ ਅੱਥਰੂ ਪੂੰਝਦੇ ਹਨ, ਦਿਲਾਸਾ ਦੇਂਦੇ ਹਨ, ਫੇਰ ਪਤੇ ਪੁੱਛਕੇ ਹਰੇਕ ਮਾਂ ਨੂੰ ਵਿਲਕਦੇ ਬਾਲ ਦੇ ਆ ਗਲੇ ਮੇਲਦੇ ਹਨ, ਹਰੇਕ ਰੋ ਰਹੇ ਪਤੀ ਨੂੰ ਇਸਤ੍ਰੀ ਲਿਆ ਦੇਂਦੇ ਹਨ, ਹਰ ਭਰਾ ਦੀਆਂ ਅੱਖਾਂ ਅੱਗੇ ਭੈਣ ਲਿਆ ਖੜੀ ਕਰਦੇ ਹਨ। ਹਰ ਧੀ ਨੂੰ ਮਾਂ ਦੇ ਗਲੇ ਮੇਲਦੇ ਹਨ। ਉਹ ਵਿਲਕਦੇ ਮਜ਼ਲੂਮ ਉਸ ਵੇਲੇ ਇਕ ਗੁਲਾਬ ਦਾ ਖਿੜਿਆ ਚਮਨ ਬਣ ਜਾਂਦੇ ਹਨ।-ਉਹ ਤਲਵਰੀਆ–ਸੰਨਿਆਸੀ ਆਖਦਾ ਹੈ:–

ਹੇ ਦੁਨੀਆਂ ! ਇਹਵੀਮੇਰੀ ਇਕ ਰੂਹਾਨੀਅਤ ਹੈ।
ਇਹ ਜੰਗ ਨਹੀਂ, ਪਰ ਜੰਗ ਮੇਟਣ ਦਾ ਸ਼ਸਤ੍ਰ ਹੈ।

ਉੱਪਰ

ਅਰਸ਼ਾਂ ਤੇ ਰੱਬ ਜੀ ਖੁਸ਼ ਹੋ ਰਹੇ ਹਨ ਤੇ ਦੇਵਤੇ ਫੁੱਲਾਂ ਦੀ ਬਰਖਾ ਕਰ ਰਹੇ ਹਨ ਤੇ ਕਹਿੰਦੇ ਹਨ:–

ਖ਼ਲਕ ਖ਼ਾਲਕ ਕੀ ਜਾਨਕੇ ਖ਼ਲਕ ਦੁਖਾਵੈ ਨਾਹਿ।
ਖਲਕ ਦੁਖੇ ਨੰਦ ਲਾਲ ਜੀ ਖ਼ਾਲਕ ਕੋਪੈ ਤਾਹਿ।

ਪੁਨਾ:–

[illegible], ਖਲਕਤ ਰੱਖੀਆ, ਮੇਰੇ ਪੁਤਰ ! ਆਪ।
ਸਦਕੇ ਬਚੜਾ ਤੁਧ ਤੋਂ, ਤੂੰ ਪੁੱਤਰ ਮੈਂ ਬਾਪ।

ਵੇਖੋ ਆਪਣੀ ਟਿੱਬੀ, ਟਿੱਲੇ ਤੇ ਪੱਬੀ ਉੱਤੇ ਤ੍ਰੈਏ ਰੂਹਾਨੀ ਆਦਮੀ ਕੰਬ ਰਹੇ ਹਨ ਕਿ ਹੈਂ ਇਸ ਆਦਮੀ ਨੇ, ਜੋ ਅਸਾਂ ਡਿੱਠਾ ਸੀ, ਅਵਤਾਰ ਹੋਕੇ ਆਇਆ ਹੈ ਲਹੂ ਹੱਥ ਲਬੇੜ ਲਏ ਹਨ, ਇਹ ਤਾਂ ਖ਼ਬਰੇ ਕੌਣ ਹੈ ? ਤੇ ਉਧਰ ਅਰਸ਼ਾਂ ਤੋਂ ਗ਼ੈਬੀ ਆਵਾਜ਼ਾ ਬੋਲ ਰਿਹਾਹੈ:–

ਇਹ ਬੀ ਰੂਹਾਨੀਅਤ ਹੈ, ਇਹ ਬੀ ਸਮਾਧੀ ਹੈ, ਇਹ ਵੀ ਕਮਾਲ ਹੈ।'
ਦਿਲ ਤਾਂ ਮੇਰੇ ਨਾਲ ਅਟੁੱਟ ਲਗਾ ਰਹੇ, ਹੱਥ ਸ੍ਰਿਸ਼ਟੀ ਦਾ ਭਾਰ ਹਰਨ, ਇਹ ਰੂਹਾਨੀਅਤ ਦਾ ਕਮਾਲ ਹੈ।'

ਸੱਜਣੋਂ ! ਪਰਖੀ ਜੇ ਉੱਪਰਲੀ ਤਸਵੀਰ ਕਿਸਦੀ ਸੀ ? ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ, ਡਿੱਠਾ ਜੇ ?

ਰਿਖੀ, ਮੁਨੀ, ਤਪੀ ਹਠੀ,
ਜਤੀ, ਸਤੀ, ਸਿੱਧ ਸਾਧ
ਜੋਗੀ ਤੇ ਜੰਗਮ ਕੋਈ
ਸਾਨੂੰ ਨਾ ਸੀ ਅਹੁੜਿਆ।
ਫੜੇ ਜਾਈਏ ਚਿੜੀਆਂ ਵਾਂਗੂ,
ਬੱਧੇ ਜਾਈਏ ਕਿਨਾਂ ਪਾਪ,
ਮਾਰੇ ਜਾਈਏ ਬਿਨਾਂ ਦੋਸ,
ਘਰ ਘਾਟ ਰਉੜਿਆ।
ਓਸ ਵੇਲੇ ਧਰਾ ਨਾਥ
ਬੜੇ ਲੋਗ ਚੁੱਪ ਭਏ
ਮੰਦਰ ਨਾਥ ਮੰਦਰਾਂ ਤੋਂ
ਕੋਈ ਨਾਹੀਂ ਦਉੜਿਆ।
ਇੱਕੋ ਸ੍ਰੀ ਗੁਬਿੰਦ ਸਿੰਘ
ਸੱਚਾ ਆਤਮ ਵੇਤਾ ਗੁਰ
ਦੁਖੀ ਦੀਨ ਪ੍ਰਜਾ ਤਾਈਂ
ਇੱਕੋ ਏਹੋ ਬਹੁੜਿਆ।

ਗੁਰੂ ਗੋਬਿੰਦ ਸਿੰਘ ਜੀ ਵੈਰਾਗੀ ਸਨ, ਸੰਸਾਰ ਵਿਚ ਆਉਣਾ ਨਹੀਂ ਚਾਹੁੰਦੇ ਸਨ, ਆਕੇ ਦਿੱਬੋ ਪਕੜ ਨਹੀਂ ਖਾਧੀ।

ਚਿਰ ਨ ਭਯੋ ਹਮਰੋ ਆਵਨ ਕਹਿ॥
ਚੁਭੀ ਰਹੀ ਸ੍ਰੁਤਿ ਪ੍ਰਭ ਚਰਨਨ ਮਹਿ॥

ਏਹ ਓਹਨਾਂ ਦੇ ਆਪਣੇ ਵਾਕ ਹਨ: ਦੇਖੋ ਓਹਨਾਂ ਦੀ ਸੁਰਤ ਪ੍ਰਭੂ ਚਰਨਾਂ ਵਿਚ ਚੁਭੀ ਰਹੀ, ਗੱਡੀ

*ਰਾਜਾ ਦਾ ਪਰਜਾ ਦੇ ਧਰਮ ਵਿਚ ਦਖਲ ਦੇਣਾ ਧਾਰਮਕ ਆਜ਼ਾਦੀ ਨੂੰ ਖੋਹ ਲੈਣਾ ਹੈ, ਧਰਮ ਧਾਰਨ ਵਿਚ ਹਰ ਜੀਵ ਸੁਤੰਤਰ ਹੈ।

ਰਹੀ।ਇਹ ਰੰਗ ਅੰਦਰ ਰੱਖ ਕੇ ਉਹਨਾਂ ਨੇ ਦੁਨੀਆਂ ਦੀ ਪੀਤ ਹਰੀ ਤੇ ਗੁਰ ਨਾਨਕ ਦਾ ਜੀਵਨ ਸਿਪਾਹੀ ਜੀਵਨ ਵਿਚ ਭੀ ਪੂਰਾ ਕਰਕੇ ਦੱਸਿਆ:

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ ॥ ਸੁਰਤਿ ਸਬਦਿ ਭਵ ਸਾਗਰ ਤਰੀਐ ਨਾਨਕ ਨਾਮੁ ਵਖਾਣੇ ॥

ਸਜਣੋਂ! ਜਿਸ ਸਤਿਗੁਰ ਨੇ ਐਨਾ ਪਿਆਰ ਕੀਤਾ ਉਸ ਦਾ ਸਾਡਾ ਸਣਬੰਧ ਅਸੀਂ ਹੀ ਜਾਣਦੇ ਹਾਂ, ਉਹ ਰਿਸ਼ਤਾ ਨਿਜ ਦਾ ਰਿਸ਼ਤਾ ਹੈ।

ਦੁਨੀਆਂ ਸਾਡੇ ਅੱਜ ਕੱਲ ਦੇ ਗਿਰਾਉ ਵਿਚ ਭੀ ਪਰਮਾਰਥ ਝੁਕਾਉ ਦੇਖ ਰਹੀ ਹੈ। ਸਾਡਾ ਇਹ ਝੁਕਾਉ-ਮਾਰਾ ਪਰਮਾਰਥ-ਇਸ 'ਗੁਰੂ-ਪ੍ਰੇਮ' ਦਾ ਫਲ ਹੈ। ਅਸੀਂ ਗੁਰੂ ਜੀ ਦੀ 'ਗੁਰ-ਕਲਾ' ਨਾਲ ਪ੍ਰੀਤ-ਤਾਰ ਨਾਲ ਜੁੜ ਪਏ ਉੱਪਰ ਨੂੰ ਖਿੱਚੇ ਜਾਂਦੇ ਹਾਂ, ਇਹ ਖਿੱਚ ਸਾਨੂੰ ਉੱਚਿਆਂ ਰੱਖਦੀ ਹੈ।

ਤੁਸਾਨੂੰ ਪਤਾ ਹੈ ਕਿ ਇਕ ਪੁਰਾਤਨ ਰਿਖਿ ਕਿਤਨਾ ਮਹਾਤਮਾ ਸੀ, ਇਕ ਪਰਤਾਵੇਦ ਆਇਆਂ ਉਸ ਸਤਿਕਾਰ ਯੋਗ ਮਹਾਤਮਾ ਨੂੰ ਕਮਜ਼ੋਰੀ ਨੇ ਨੱਪ ਲਿਆ। ਹੱਸੋ ਨਾ, ਉਸ ਨੂੰ ਮਖ਼ੌਲ ਨਾ ਕਰੋ ਅਸੀਂ ਉਸ ਤੋਂ ਭੀ ਨਿਤਾਣੇ ਹੋ ਸਕਦੇ ਹਾਂ ਪਰ ਵਾਹਿਗੁਰੂ ਦੇ ਭੈ ਪਿਆਰ ਵਿਚ ਮੁਤਾਲਿਆ ਕਰੋ। ਕਿਉਂ ਉਹ ਢੱਠਾ, ਉਹ ਤਾਂ ਜੋਗ ਅਭਿਆਸੀ ਸੀ? ਉਹ ਤਾਂ ਸੰਨਿਆਸੀ ਸੀ, ਉਸ ਦਾ ਆਦਰਸ਼ ਕੀ ਸੀ? ਸੁਣੋ ਉਸ ਦਾ ਖਿਆਲ ਇਹ ਸੀ:—

'ਸੰਸਾਰ ਮਿੱਥਿਆ ਹੈ, ਕਿਸੇ ਭੁਲੇਖੇ ਨਾਲ ਆਤਮਾ ਮਾਇਆ ਦੇ ਜਾਲ ਵਿਚ ਫਸ ਗਿਆ ਹੈ, ਇਸ ਤੋਂ ਕਿਵੇਂ ਛੁੱਟੇ?' ਮੋਟੇ ਅੱਖਰਾਂ ਵਿਚ ਇਹ ਗੱਲ ਹੈ ਕਿ ਇਹ ਸੰਸਾਰ ਦੀ ਰਚਨਾ ਕਿਸੇ ਗ਼ਲਤੀ ਨਾਲ ਹੋ ਗਈ ਹੈ ਤੇ ਰਚਨਾ ਸਾਰੀ ਦੁਖੀ ਹੈ, ਦੁੱਖ ਪਾ ਰਹੀ ਹੈ, ਇਹ ਦੁੱਖ ਕਿਵੇਂ ਹਟੇ? ਸੋ ਉਪਾਉ ਇਹ ਹੈ ਕਿ ਰਚਨਾਂ ਹੀ ਨਾ ਰਹੇ।ਉਹਕਿਵੇਂ ਹਟੇ?ਇਸ ਤਰ੍ਹਾਂ ਕਿ ਤਿਆਗ ਕਰ ਕੇ ਅਭਿਆਸ ਕਰੇ, ਜੋ ਆਤਮਾ ਇਸ ਮਾਦਾ ਅਨਾਤਮਾ) ਤੋਂ ਜਾਂ ਚੇਤਨ ਜੜ੍ਹ ਤੋਂ ਜੁਦਾ ਹੋ ਜਾਵੇ, ਜੁਦਾ ਹੋ ਕੇ ਚੇਤਨ ਯਾ ਆਤਮਾ ਯਾ ਪੁਰਖ ਨਿਹਕੇਵਲ ਹੋ ਜਾਏ, ਕਿਸੇ ਨਾਲ ਲਾਗਾ ਦਾਗਾ ਨਾ ਰਹੇ।'

ਦੂਸਰੇ ਪਾਸੇ ਦੇਖੋ, ਕਲਜੁਗ ਵਿਚ ਇਕ ਹੋਰ ਮਹਾਂ ਰਿਖੀ ਹੋਇਆ, ਉਸ ਦਾ ਨਾਉਂ ਜੋਗਾ ਸਿੰਘ ਸੀ, ਉਸ ਭੀ ਸੰਸਾਰ ਵਿਚ ਦੁੱਖ ਡਿੱਠਾ ਸੀ ਤੇ ਸੁਖ ਚਾਹੁੰਦਾ ਸੀ, ਪਰ ਉਹ 'ਗੁਰੂ ਦੇ ਵਜੂਦ' ਨੂੰ 'ਗੁਰੂ ਮੂਰਤੀ' ਨੂੰ ਮਿਲ ਪਿਆ। ਗੁਰੂ ਨੇ ਕਿਹਾ, ਬੱਚਾ; ਇਕ ਇਨਸਾਨ ਦੀ ਸਮਝ ਤੋਂ ਪਰੇ 'ਅਕਾਲ ਮੂਰਤਿ' ਵਜੂਦ ਹੈ, ਜਿਸ ਨੇ ਆਪਣੇ ਕਿਸੇ ਰੰਗ ਵਿਚ ਸੰਸਾਰ ਰਚਿਆ ਹੈ। ਉਸ ਨੂੰ ਭੁਲਾ ਕੇ ਤੂੰ ਦੁਖੀ ਹੈਂ, ਉਸ ਨੂੰ ਹਰਦਮ ਯਾਦ ਰੱਖ, ਕਦੇ ਉਸ ਦੀ ਯਾਦ ਅੰਦਰੋਂ ਨਾ ਛੱਡ। ਉਸ ਦੀ ਯਾਦ ਵਿਚ ਰਹਿ ਕੇ ਉਸ ਦੇ ਹੁਕਮ ਦੀ ਸਿਆਣ ਕਰੀ ਜਾਹ। ਦੁਖ ਤੋਂ ਡਰ ਨਾ, ਦੁਖ ਦਾਰੂ ਹੈ, ਤੇਰੀ ਤੁੱਖੀ ਕਰੇਗਾ। ਜਿਉਂ ਜਿਉਂ ਤੂੰ ਹੁਕਮ ਪਛਾਣੇਂਗਾ ਤਿਉਂ ਤਿਉਂ ਦੁਖ ਘਟਦਾ ਜਾਵੇਗਾ। ਤੂੰ ਵਿੱਚੇ ਰਹੁ, ਪਰ ਉਸ ਪਿਆਰੇ ਦੀ ਯਾਦ ਤੋਂ ਨਾ ਜੁਦਾ ਹੋ! ਉਸ ਤੋਂ ਵਿਛੁੜਨਾ ਦੁੱਖਾਂ ਦਾ ਮੂਲ ਹੈ। ਉਸ ਨਾਲ ਲੱਗਾ ਰਹੁ, ਪਰ ਜਗਤ ਦੇ ਵਿਚ ਰਹੁ, ਤੂੰ ਉੱਚਾ ਹੋ ਵਰਤੇਂਗਾ, ਅੰਤ ਏਸੇ ਦੁਨੀਆਂ ਵਿਚ ਤੇਰਾ ਆਤਮਾ ਸੁਖੀ ਹੋ ਜਾਏਗਾ: ਤੂੰ ਪਰਮ ਪਦ ਪਾ ਲਏਂਗਾ।

ਉਸ ਨੂੰ ਇਨ੍ਹਾਂ ਗੱਲਾਂ ਤੇ ਨਿਹਚਾ ਹੋ ਗਿਆ। ਉਨ੍ਹੇ ਭੀ ਅਭਯਾਸ ਕੀਤਾ! ਅਲੱਗ ਹੋਕੇ ਖਿਆਲੀ ਉਚਿਆਈਆਂ ਤੇ ਜਾਣ ਦਾ ਨਹੀਂ, ਪਰ ਵਿਚੇ ਰਹਿ ਕੇ, ਵਿਚੇ ਵਿਚਰ ਕੇ, ਪਿਆਰ ਦੇ ਸੋਮੇਂ ਨਾਲ ਲੱਗੇ ਰਹਿਣ ਦਾ। ਉਹ ਕੀ ਕਿ ਮੱਲੋ ਮੱਲੀ ਉਸ ਗੁਰੂ ਕਲਗੀਆਂ ਵਾਲੇ ਦੇ ਨਾਲ ਉਹ ਪ੍ਰੀਤ-ਤਾਰ ਵਿਚ ਪ੍ਰੋਤਾ ਗਿਆ। ਇਸ ਪਿਆਰ ਦੀ ਇਕ ਖਿੱਚ ਲੱਗ ਗਈ, ਉਹ ਨਾਮ ਜਪੇ, ਸਾਈਂ ਨੂੰ ਚੇਤੇ ਰੱਖੇ, ਹੁਕਮ ਭੀ ਪਛਾਣੇ, ਪਰ ਜਦ ਕਦੇ ਭੁੱਲ ਹੋਣ ਲਗੇ 'ਗੁਰੂ-ਮੂਰਤੀ' ਅੱਖਾਂ ਅੱਗੇ ਆ ਖੜੋਵੇ। ਐਸੇ ਵੇਲੇ ਉਹ 'ਪ੍ਰੀਤ-ਤਾਰ' ਜੋ ਗੁਰੂ ਵਿਚ ਸੀ, ਮਨ ਨੂੰ ਖਿੱਚ ਲਵੇ ਤੇ ਉਹ ਗਲਤੀ ਤੋਂ ਬਚ ਜਾਵੇ। ਰਿਖੀ ਵਾਲਾ ਵੇਲਾ ਜੋਗਾ ਸਿੰਘ ਨੂੰ ਭੀ ਆਇਆ, ਪਰ ਦੇਖੋ ਉਹਦਾ ਮਨ 'ਪ੍ਰੀਤ-ਤਾਰ' ਨਾਲ ਗੁਰੂ ਵਿਚ ਪ੍ਰੋਤਾ ਪਿਆ ਸੀ, ਗੁਰੂ ਦੀ ਮੋਹਣੀ ਮੂਰਤ ਅੱਖਾਂ ਅੱਗੇ ਆ ਖੜੋਤੀ। ਜੋਗਾ ਸਿੰਘ ਨੂੰ ਡਰ ਆ ਗਿਆ ਕਿ ਗੁਰੂ ਕੀ ਆਖੇਗਾ ਤੇ ਮੈਂ ਕੀ ਮੂੰਹ ਲੈ ਕੇ ਪਿਆਰੇ ਕੋਲ ਜਾਵਾਂਗਾ? ਜੋਗਾ ਸਿੰਘ ਦੀਆਂ ਅੱਖਾਂ ਅੱਗੇ ਪਵਿੱਤਤਾ

ਦਾ ਆਦਰਸ਼' ਜਿਸ ਨੂੰ ਉਸ ਨੇ ਗੁਰੂ ਰੂਪ ਵਿਚ ਡਿੱਠਾ ਤੇ ਪਿਆਰ ਦੇ ਨਾਤੇ ਨਾਲ ਆਪਣਾ ਕੀਤਾ ਸੀ, ਆ ਗਿਆ। ਉਧਰੋਂ ਦਾਸ ਰਖਜਕ ਬਿਰਦ ਵਾਲੇ ਗੁਰੂ ਜੀ ਨੂੰ ਖਿੱਚ ਪਈ ਤੇ ਦਾਸ ਦਾ ਗਿਰਾਉ ਥੰਮ੍ਹਣ ਲਈ ਪਰਤੱਖ ਹੋ ਦਿੱਸੇ। ਇਸ ਮਿਹਰ ਨਾਲ ਉਸ ਨੇ ਝੱਟ ਆਪਣੀ ਉਸ ਰੁਚੀ ਤੇ ਜਿੱਤਪਾ ਲਈ, ਜਿਸ ਤੇ ਰਿਖੀ ਨਹੀਂ ਸੀ ਪਾ ਸਕਿਆ। ਰਿਖੀ ਦੀਆਂ ਅੱਖਾਂ ਅੱਗੇਕੋਈ 'ਆਦਰਸ਼ਕ ਜੋਤੀ' ਕੋਈ 'ਪਵਿੱਤ੍ਰਤਾ ਦਾ ਕਮਾਲ' ਨਹੀਂ ਸੀ, ਜਿਸ ਨਾਲ ਉਹ 'ਪ੍ਰੀਤ-ਤਾਰ' ਵਿਚ ਪ੍ਰੋਤਾ ਪਿਆ ਹੁੰਦਾ ਅਰ ਜੋ ਔਕੜ ਵੇਲੇ ਦਿਲੀ ਪ੍ਰੀਤ ਦੇ ਕਾਰਨ ਉਸ ਦੇ ਸਾਹਮਣੇ ਆ ਖਲੋਂਦਾ ਤੇ ਉਸ ਨੂੰ ਹੋੜ ਲੈਂਦਾ—

'ਕਬੀਰ ਨਿਗੁਸਾਏਂ ਬਹਿ ਗਏ
ਥਾਂਘੀ ਨਾਹੀ ਕੋਇ ॥' [ਕਬੀਰ ਜੀ

ਜੀਓ ਜੀ! ਗੁਰ ਸਿੱਖ 'ਪ੍ਰੀਤ-ਤਾਰ' ਨਾਲ ਪ੍ਰੋਤੇ ਪਏ ਹਨ, ਗੁਰਸਿੱਖ ਖਸਮ ਵਾਲੇ ਹਨ। ਓਹਜਗਤ ਨੂੰ ਕਿਸੇ ਉਪਾਧੀ ਨਾਲ, ਕਿਸੇ ਗ਼ਲਤੀ ਨਾਲ, ਕਿਸੇ ਇਤਫ਼ਾਕ ਨਾਲ ਬਣਿਆ ਸਮਝ ਕੇ ਇਸ ਨੂੰ ਤੋੜਨ ਦੇ ਅਭਜਾਸ ਵਿਚ ਨਹੀਂ, ਪਰ ਉਹਆਪਣੇ ਸਿਰ ਪਰ ਕਰਤਾਰ ਰਚਣਹਾਰ ਨੂੰ ਵੇਖਦੇ ਹਨ,ਓਹ 'ਕਰਤਾ ਪੁਰਖ' ਨੂੰ ਜਾਣਦੇ ਹਨ ਤੇ ਉਸ ਦੀ ਯਾਦ ਵਿਚ ਵਸਦੇ ਹਨ,ਉਨ੍ਹਾਂਦੀਆਂ ਅੱਖਾਂਦੇ ਅੱਗਅਣ-ਹੋਂਦ ਦੇ ਅਰਥਾਂਵਾਲੀ ਸੁੰਨਨਹੀਂ ਵਸਦੀ।ਉਹਕਿਸੇ ਆਪਣੇ ਮਨ ਦੇ ਵਹਿਮੀ ਖ਼ੁਦਾ ਦੇ'ਖਿਆਲ ਪ੍ਰਸਤ' ਬੰਦੇ ਨਹੀਂ। ਉਨ੍ਹਾਂ ਦੀਆਂ ਅੱਖਾਂ ਦੇ ਅੱਗੇ ਹੁਕਮ ਮੰਨਣ, ਰਜ਼ਾ ਪੁਰ ਟੁਰਨ, ਸਾਂਈਂ ਨੂੰ ਯਾਦ ਰੱਖਣ ਤੇ ਹਰ ਤਰ੍ਹਾਂ ਪਵਿਤ੍ਰ ਜੀਵਨ ਬਸਰ ਕਰਨ ਵਾਲੇ ਗ੍ਰਿਹਸਤ ਸੰਨਿਆਸੀ ਗੁਰੂ ਗੋਬਿੰਦ ਸਿੰਘ ਦਾ ਆਦਰਸ਼ (Ideal) ਤੇ ਸੱਚਾ ਨਮੂਨਾ ਮੌਜੂਦ ਹੈ। ਫੋਕੇ ਤੇ ਵਿੱਥ ਪਰ ਖੜੇ ਉਸਤਾਦ ਦੀ ਸ਼ਕਲ ਵਿਚ ਨਹੀਂ, ਪਰ ਪਿਤਾ ਤੋਂ ਪਿਆਰੇ, 'ਪ੍ਰੀਤ-ਤਾਰ'ਵਿਚ ਪ੍ਰੋਤੇ, ਜ਼ਾਤੀ ਰਿਸ਼ਤੇ ਵਾਲੇ ਨਿਕਟ ਖਲੇ* ਗੁਰੂ ਦਾ ਆਦਰਸ਼ ਮੌਜੂਦ ਹੈ। ਸਿੱਖ ਦੇ ਦਿਲ ਵਿਚ ਜੇ ਗੁਰੂ ਨਾਲ ਪ੍ਰੀਤ ਨਾ ਹੋਵੇ, ਜੇ ਉਸ ਦਾ ਤੇ ਗੁਰੂ ਦਾਜ਼ਾਤੀ ਸੰਬੰਧ ਨਾ ਹੋਵੇ ਤਾਂ ਲੋੜ ਵੇਲੇ ਆਦਰਸ਼ ਉਸ ਦੇ ਨੈਣਾਂ ਅੱਗੇ ਕੀਕੂੰ ਆਵੇਗਾ? ਰਿਖੀ ਨੂੰ ਔਕੜਵੇਲ ਆਪਣੀ ਨੇਕੀ ਦਾ ਹੀ ਆਸਰਾ ਸੀ, ਆਪਣੇ ਖਿਆਲਾਂ ਦੀ ਬੁਲੰਦੀ ਤਕ ਉਸ ਦਾ ਤਾਣ ਸੀ, ਜਦੋਂ ਅਜ਼ਮਾਇਸ਼ ਤਾਣ ਤੋਂ ਭਾਰੀ ਤੇ ਵਡੇਰੀ ਆ ਗਈ, ਹਾਰ ਗਏ। ਜੋਗਾ ਸਿੰਘ ਦਾ ਬੀ ਇਹੋ ਹਾਲ ਹੋਇਆ। ਅਜ਼ਮਾਇਸ਼(ਪ੍ਰਤਾਵਾ) ਉਸ ਦੀ ਤਾਕਤ ਤੋਂ ਭਾਰੂ ਸੀ, ਪਰ ਉਸ ਦਾ ਮਨ ਆਪਣੇ ਆਦਰਸ਼ ਨਾਲ ਪ੍ਰੋਤਾ ਪਿਆ ਸੀ। ਇਹ ਇਕ ਅਧਜਾਤਮਕ ਅਸੂਲ ਹੈ ਕਿ ਜਿਸ ਨਾਲ ਦਿਲੀ ਪ੍ਰੀਤ ਹੋਊ, ਉਹ ਔਕੜ ਵੇਲੇ ਯਾ ਕਿਸੇ ਗ਼ੈਰ ਮਾਮੂਲੀ ਵਲਵਲੇ ਦੇ ਪੈਦਾ ਹੋਇਆਂ ਜ਼ਰੂਰੀ ਯਾਦ ਆਵੇਗਾ। ਇਹ ਬੀ ਵੈਸਾ ਹੀ ਅਸੂਲ ਹੈ ਕਿ ਜਿਸ ਨਾਲ ਤੁਹਾਡੀ ਲਗਾਤਾਰ ਪ੍ਰੀਤ ਹੈ ਉਸ ਨੂੰ ਤੁਹਾਡੀ ਖਿੱਚ ਜ਼ਰੂਰ ਪਵੇਗੀ।

'ਆਖ ਗੁਆਲ!
ਅਸਾਂ ਮਨੋਂ ਨਾ ਵਿਸਾਰਿਆ,
ਤੁਸੀਂ ਕਿਵੇਂ ਨ ਯਾਦ ਕਰੇਸੋ।'

ਸੋ ਜੇ ਇਹ 'ਪ੍ਰੀਤ-ਤਾਰ' ਜੋਗਾ ਸਿੰਘ ਦੇਅੰਦਰ ਨਾ ਹੁੰਦੀ ਤਾਂ ਨਾਂ ਉਸ ਅੰਧੇਰੀ ਝੁੱਲੀ ਵੇਲੇ 'ਗੁਰ-ਮੂਰਤ' ਅੱਖਾਂ ਅੱਗੇ ਆਉਂਦੀ, ਨਾ ਗੁਰੂ ਨੂੰ ਉਸ ਦੀ ਖਿੱਚ ਪੈਂਦੀ ਤੇ ਨਾ ਉਸ ਦੀ ਅੰਦਰਲੀ ਰੋਕ ਸ਼ਕਤੀ ਦੁਬਾਲਾ ਹੋ ਜਾਂਦੀ ਤੇ ਨਾਂ ਉਸ ਦਾ ਬਚਾਉ ਹੁੰਦਾ।

ਇਹ ਅਸੂਲ ਗੁਰਸਿੱਖੀ ਦਾ ਡੂੰਘਾ ਦਿਲ ਦੇ ਕੇ ਸਮਝਣ ਵਾਲਾ ਹੈ। ਸਾਡੇ ਵਿਚ ਪੱਛਮੀ ਵਿਦਜਾ ਦੀ ਹਨੇਰੀ ਝੁੱਲ ਪਈ ਹੈ।ਜਿਕੂੰ ਪਛਮ ਇਸੇਹਨੇਰੀ ਹੇਠ ਨਾਸਤਕਤਾ ਵਲ ਟੁਰ ਪਿਆ ਸੀ, ਉਸੇ ਤਰ੍ਹਾਂ ਅਸੀਂ ਟੁਰ ਪਏ ਹਾਂ। ਜਿਕੂੰ ਉਹ ਸੌ ਡੂਢ ਸੌ ਸਾਲ ਤੋਂ ਟੱਕਰਾਂ ਖਾਕੇ ਕਿਸੇ ਹੋਰ ਤ੍ਰੀਕੇ ਨਾਲ ਕੁਛ ਪਰਤੇ ਸਨ, ਇਸੇ ਤਰ੍ਹਾਂ ਅਸੀਂ ਪਰਤਾਂਗੇ, ਪਰ ਕਿਆਚੰਗਾ ਹੋਵੇ ਕਿ ਠੁਹਕਰਾਂ ਨਾਂ ਖਾਈਏ ਤੇ ਹੁਣੇ ਹੀ ਟਿਕਾਣੇ ਸਿਰ ਰਹੀਏ, ਰੀਸਾਂ ਨਾ ਕਰੀਏ, ਗੁਣ ਵਿਹਾਝੀਏ ਤੇ ਆਪਣੇ ਗੁਣ ਨਾ ਗੁਆਈਏ। ਗੁਰੂ ਨਾਲ ਸਾਡਾ ਨੇਹੁੰ ਨਿਰਾ ਸਿੱਖਜਾ ਸੁਣਨ ਦਾ ਨਹੀਂ ਜਿੱਕੂੰ ਸਾਨੂੰ ਪੱਛਮੀ ਰੋਸ਼ਨੀ ਵਿਚ ਚੁੰਧਿਆਏ 'ਖਿਆਲ ਪ੍ਰਸਤ' ਲੋਕ ਦੱਸਦੇ ਹਨ, ਸਗੋਂ ਸਾਡਾ ਰਿਸ਼ਤਾ ਗੁਰੂਗੋਬਿੰਦ ਸਿੰਘ ਨਾਲ ਨਿਜ ਦਾ ਰਿਸ਼ਤਾ ਹੈ, ਸਾਕਾਦਾਰੀ ਹੈ, ਅਰ ਉਹ ਪਿਤਾ ਪੁੱਤਰ ਤੋਂ ਉਚੇਰੀ ਤੇ ਵਡੇਰੀ ਤੇ

*ਸਰਬ ਭਲਾ ਦੀਠੇ ਗੁਰਿ ਪੂਰੇ ਨਾਨਕ ਗੁਰਿ ਨਿਸਤਾਰਿਆ ॥
[ਸਾਰੰਗ ਮਹਲਾ ੫

ਮੇਰੀ ਤੇ ਪਿਆਰੀ ਰਿਸ਼ਤੇਦਾਰੀ ਹੈ, ਜਿਸ ਦਾ ਨਾਮ ਧਰਨ ਨੂੰ ਜ਼ੁਬਾਨ ਕਾਸਰ ਤੇ ਬੋਲੀ ਆਰੀ ਹੈ। ਪ੍ਰੀਤ ਤਾਰ ਦਾ ਮਜ਼ਹਬ ਸਾਡਾ ਤਿਹਰਫਾ ਹੈ:—

(੧) ਅਸਾਂ ਜਗਤ ਨੂੰ ਕਰਤਾਰ ਦਾ ਜਾਣ ਕੇ ਕਰਤਾਰ ਨੂੰ ਪਿਆਰ ਕਰਨਾ ਹੈ। ਪਿਆਰ ਦਾ ਵਿਦਤ ਸਰੂਪ ਹੈ ਪ੍ਰੀਤਮ ਨੂੰ ਯਾਦ ਰੱਖਣਾ। ਸੋ ਜਗਤ ਵਿਚ ਰਹਿ ਕੇ ਅਸਾ ਕਰਤਾਰ ਨੂੰ ਨਹੀਂ ਭੁੱਲਣਾ। ਇਹੋ ਹੀ ਸਾਡਾ ਰਾਗ (ਪ੍ਰੇਮ) ਹੈ ਤੇ ਇਹੋ ਹੀ ਸਾਡਾ ਵੈਰਾਗ ਹੈ। ਹਾਂ, ਕਰਤਾਰ ਨੂੰ ਯਾਦਰੱਖਣ ਵਿਚ ਅਸੀਂ ਉਸ ਨਾਲ 'ਰਾਗ' ਰੱਖਦੇ ਹਾਂ ਤੇ ਜਗਤ ਨਾਲ ਸਾਡਾ ਸੁਤੇ ਵੈਰਾਗ ਹੁੰਦਾ ਜਾਂਦਾ ਹੈ। ਹਾਂ, ਅਸਾਂ ਉਸਨੂੰ ਨਿਜ ਦਾ ਸੱਜਣ ਤੇ ਅਪਣੇ ਅੰਗ ਸੰਗ ਸਮਝਣਾ ਹੈ*।

(੨) ਕਰਤਾਰ ਨੂੰ ਯਾਦ ਰੱਖਦੇ ਹੋਏ ਜਗਤ ਦੀ ਵਰਤੋਂ ਵਿਚ ਦੁੱਖਾਂ ਸੁੱਖਾਂ, ਖਖੇੜਾਂ ਬਖੇੜਾਂ ਵਿਚ ਅਸਾਂ 'ਹੁਕਮ ਪਛਾਣਨਾ' ਹੈ, ਅਸਾਂ ਕੁੜ੍ਹਨਾਂ ਨਹੀਂ, ਘਾਬਰਨਾ ਨਹੀਂ, ਅਸਾਂ ਖੁਸ਼ ਸ਼ਾਂਤ ਹੁਕਮ ਵਿਚ ਖੇਡਣਾ ਹੈ। ਇਹੋ ਸਾਡਾ ਤਪ ਹੈ, ਇਹੋ ਸਾਡੀ ਤਤਿੱਖਯਾ ਹੈ।'

(੩) ਅਸੀਂ 'ਪ੍ਰੀਤ-ਤਾਰ' ਬਿਨ ਆਪਣੇ ਮਨੁੱਖੀ ਅਮਲੀ ਵਰਤਾਰੇ ਲਈ ਕਿਸੇ ਸ਼ੂਨਤਾ ਦਾ, ਕਿਸੇ ਖ਼ਿਆਲੀ ਮਨਫ਼ੀਅਤ ਦਾ ਆਸਰਾ ਨਹੀਂ ਲੈਣਾ। ਅਸਾਂ ਆਪਣੇ ਗੁਰੂ ਨੂੰ, ਜਿਸ ਨੇ ਮਨੁੱਖ ਹੋਕੇ ਮਨੁੱਖਾਂ ਵਿਚ ਵਿਚਰਕੇ ਉੱਚੇ ਸੁੱਚੇ ਨਮੂਨੇ ਸਾਨੂੰ ਦਿਖਾਏ ਤੇ ਸਿਖਾਏ, 'ਪ੍ਰੀਤ-ਤਾਰ' ਵਿਚ ਆਪਣੇ ਨਾਲ ਪ੍ਰੋਈ ਰੱਖਣਾ ਹੈ। ਜੇ ਸਾਡਾ ਆਦਰਸ਼ ਗੁਰੂ ਹੋਵੇਗਾ ਤਾਂ ਅਸੀਂ ਨੀਵੇਂ ਖ਼ਿਆਲੀ ਨਹੀਂ ਹੋਵਾਂਗੇ, ਜੇ ਸਾਡੀ ਗੁਰੂ ਨਾਲ ਪ੍ਰੀਤਿ ਹੋਵੇਗੀ ਤਾਂ ਉਹ ਅੰਗ ਸੰਗ ਰਹੇਗਾ, ਜੇ ਸਾਡੇ ਅੰਦਰ ਪ੍ਰੀਤ-ਤਾਰ ਲਗੀ ਹੋਵੇਗੀ ਤਾਂ ਗੁਰੂ ਨੂੰ ਭੀ ਸਾਡੀ ਖਿੱਚ ਪਵੇਗੀ ਤੇ ਔਖੀ ਨਿਭੀ ਵੇਲੇ ਆਦਰਸ਼ ਦਾ ਚੇਤਾ ਤੇ ਗੁਰੂ ਵਲੋਂ ਸਾਡੀ ਲਗਾਤਾਰ ਖਿੱਚ ਨਾਲ ਆਈ ਵਡੇਰੀ ਤਾਕਤ ਦੀ ਮਦਦ ਸਾਨੂੰ ਬਿਜੈਮਾਨ ਰੱਖਿਆ ਕਰੂ। ਗੁਰੂ —ਕਲਗੀਆਂ ਵਾਲੇ ਗੁਰੂਨਾਨਕ—ਦੀ ਪ੍ਰੀਤ ਤਾਰਤੇ ਆਦਰਸ਼ ਨੂੰ ਸਾਹਮਣੇ ਰੱਖ ਕੇ ਉਹਨਾਂ ਦੇ ਦੱਸੇ ਹੁਕਮ ਮੂਜਬ ਅਸਾਂ ਅੰਕ ਇਕ ਵਾਲੇ ਅਮਲ ਵਿਚ ਟੁਰੇ ਰਹਿਣਾ ਹੈ। ਹਾਂ ਜੀ ਸਾਨੂੰ ਗੁਰੂ ਨੇ ਇਕ ਗਲ ਦੱਸੀ ਹੈ ਜੋ ਅਸਾਂ ਕਦੇ ਨਹੀਂ ਭੁੱਲਣੀ। ਉਹ ਹੈ:—

ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ
ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥

ਅਸਾਂ ਰਿਖੀ ਨੂੰ ਮਾੜਾ ਨਹੀਂ ਕਹਿਣਾ, ਪਰ ਉਹਨਾਂ ਦੇ ਤਜਰਬੇ ਤੋਂ ਸਿਖਯਾ ਲੈਣੀ ਹੈ, ਜੇ ਉਹਨਾਂ ਦਾ ਹ੍ਰਿਦਾ 'ਪ੍ਰੀਤ-ਤਾਰ' ਨਾਲ ਗੁਰੂਗੋਬਿੰਦ ਸਿੰਘ ਨਾਲ ਬੱਧਾ ਹੁੰਦਾ, ਉਹ ਜੋਗਾ ਸਿੰਘ ਹੋ ਜਾਂਦੇ! ਅਤੇ ਜੋਗਾ ਸਿੰਘ ਜੀ ਜੇ ਆਦਰਸ਼ ਹੀਨ ਹੁੰਦੇ, ਆਪਣੇ ਆਦਰਸ਼ ਨਾਲ 'ਪ੍ਰੀਤ-ਤਾਰ' ਵਿਚ ਪਰੋਤੇ ਹੋਏ ਨਾ ਹੁੰਦੇ, ਨਿਸ਼ਚੇ ਸੀ ਕਿ ਕਦੇ ਨਾ ਬਚਦੇ, ਉਹ ਰਿਖੀ ਵਾਂਗੂ ਹੋ ਜਾਂਦੇ। ਸੋ ਸੱਜਣੋਂ! ਦੇਖਣਾ ਫੋਕੇ ਤੇ ਵਹਿਮੀ ਉਪਦੇਸ਼ਕਾਂ ਦੇ ਵਾਕ ਨਾ ਸੁਣਨੇ। ਗੁਰੂ ਗੋਬਿੰਦ ਸਿੰਘ ਨਾਲ ਸਿੱਖ ਦਾ ਸਾਕ ਨਿਜ ਦਾ ਜ਼ਾਤੀ ਸਾਕ ਹੈ, ਆਪਣਾ ਰਿਸ਼ਤਾ ਹੈ। ਅਸੀਂ 'ਪ੍ਰੀਤ-ਤਾਰ' ਨਾਲ ਉਸ ਨਾਲ ਪ੍ਰੋਤੇ ਹਾਂ, ਉਹਸਾਡਾ ਆਦਰਸ਼ ਹੈ। ਰੱਬੀ ਹੁਕਮ, ਰੱਬੀ ਰਜ਼ਾ, ਰੱਬੀਪਯਾਰ, ਰੱਬੀ ਪਵਿੱਤ੍ਰਤਾ ਰੱਬੀ ਖੇੜੇ, ਜਮਾਲ, ਜਲਾਲ ਦਾ ਆਦਰਸ਼ ਅਸਾਂ ਉਨ੍ਹਾਂ ਤੋਂ ਸਿੱਖਣਾ ਹੈ, ਉਨ੍ਹਾਂ ਵਿਚ ਵੇਖਣਾ ਤੇ ਉਨ੍ਹਾਂ ਨਾਲ 'ਪ੍ਰੀਤ—ਤਾਰ' ਪ੍ਰੋਤੇ ਰਹਿਣਾ ਹੈ ਤੇ ਐਉਂ ਸਾਂਝੀਵਾਲ ਰਹਿਣਾ ਹੈ:—

ਪਿਤਾ ਹਮਾਰੇ ਪ੍ਰਗਟੇ ਮਾਝ ॥
ਪਿਤਾ ਪੂਤ ਰਲਿ ਕੀਨੀ ਸਾਂਝ ॥
ਕਹੁ ਨਾਨਕ ਜਉ ਪਿਤਾ ਪਤੀਨੇ ॥
ਪਿਤਾ ਪੂਤ ਏਕੈ ਰੰਗਿ ਲੀਨੇ ॥

ਅਸੀਂ ਫੇਰ ਇਕ ਵੇਰ ਉਪਰਲੇ ਆਦਰਸ਼ਾਂ ਨੂੰ ਦੁਹਰਾਉਂਦੇ ਹਾਂ:—

(੧) ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ
ਕਾ ਵਿਚਿ ਵਾਸੁ ॥

ਪੁਨਾ:—'ਆਪਿ ਸਤਿ ਕੀਆ ਸਭੁ ਸਤਿ ॥

ਰਚਨਹਾਰ ਸੱਚ ਹੈ ਤੇ ਉਸਦੀ ਰਚਨਾ ਦਰੁਸਤ ਹੈ, ਗ਼ਲਤ ਨਹੀਂ, ਕੋਈ ਭੁੱਲ ਇਸ ਜਗਤ ਦਾ ਕਾਰਨ ਨਹੀਂ, ਸਗੋਂ:—

'ਤਿਸੁ ਪ੍ਰਭ ਤੇ ਸਗਲੀ ਉਤਪਤਿ' ਹੈ ਤੇ ਜਗਤ ਦੁਖ ਰੂਪ ਨਹੀਂ, ਸੱਚੇ ਦਾ ਘਰ ਹੈ, ਦੁਖ ਹੈ— ਸੱਚੇ ਨੂੰ ਭੁੱਲ ਜਾਣਾ, ਝੂਠ ਵਿਚ ਪੈ ਜਾਣਾ।

*ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥ [ਰਾਮਕਲੀ ਮਹਲਾ ੫

ਕੂੜ ਦੁਖ ਹੈ, ਕੂੜ ਦੁਖ ਦਾ ਮੂਲ ਹੈ।

(੨) ਅਸਾਂ ਦੁਖ ਦੀ ਨਿਵਿਰਤੀ ਸੰਸਾਰ ਤੋਂ ਭੱਜ ਜਾਣ ਵਿਚ ਨਹੀਂ ਵੇਖਣੀ, ਉਦਾਸੀ, ਗ਼ਮੀ ਢਹਿ ਢੇਰੀ ਮਨ ਦੀ ਦਸ਼ਾ ਵਿਚ ਨਹੀਂ ਤੱਕਣੀ,ਦੁਖ ਦੀ ਨਿਵਿਰਤੀ ਕਰਤਾਰ ਨੂੰ ਯਾਦ ਰੱਖਣ ਵਿਚ ਹੈ।

'ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥
ਕਲਿ ਕਲੇਸ ਤਨ ਮਾਹਿ ਮਿਟਾਵਉ ॥'

(੩) ਸਾਈਂ ਯਾਦ ਰੱਖ ਕੇ ਅਸਾਂ ਹੁਕਮ ਵਿਚ ਟੁਰਨਾ ਹੈ:—

'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥' 'ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥'

ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥

(੪) ਤੇ ਹੁਕਮ ਮੰਨਣ ਵਿਚ ਔਕੜਾਂ ਵੇਲੇ ਆਦਰਸ਼ ਆਪਣੇ ਕਲਗੀਧਰ ਜੀ ਦਾ ਰੱਖਣਾ ਹੈ ਤੇ ਉਨ੍ਹਾਂ ਨਾਲ 'ਪ੍ਰੀਤ-ਤਾਰ' ਨਾਲ ਪ੍ਰੋਤੇ ਨਿਜ ਦਾ ਰਿਸ਼ਤਾ ਕਾਇਮ ਰੱਖਣਾ ਹੈ—

ਕੁਨਿ ਗੁਰੂ ਜਲ ਬਿਮਲ ਅਥਾਹ ਮਜਨ ਕਰਹੁ॥[ਸ੍ਵੈ:] ਹਾਂ ਜੀ, ਗੁਰੂ ਨਾਨਕ ਗੋਬਿੰਦ ਸਿੰਘ ਸਾਡਾ ਸਦਾ ਜਾਗਦਾ ਗੁਰੂ ਟੁਰ ਨਹੀਂ ਗਿਆ, ਸਦਾ ਸਾਡੇ ਨਾਲ ਹੈ, ਘੁੱਖ ਕੇ ਪੜ੍ਹੋ:—

'ਸਿਰ ਊਪਰਿ ਠਾਢਾ ਗੁਰੁ ਸੂਰਾ ॥
ਨਾਨਕ ਤਾ ਕੇ ਕਾਰਜ ਪੂਰਾ ॥'

(੫) ਇਹ ਕੁਛ ਕਰਦੇ ਹੋਏ ਅਸਾਂ ਭਾਈਚਾਰੇ ਵਿਚ ਰਹਿਣਾ ਹੈ, ਪਰ ਸਤਿਸੰਗ ਵਿਚ ਵੱਸਣਾ ਹੈ ਤੇ ਸਦਾ ਮੰਗਣਾ ਹੈ:—

'ਸਾਧ ਸੰਗਿ ਪ੍ਰਭ ਦੇਹੁ ਨਿਵਾਸ ॥
ਸਰਬ ਸੂਖ ਨਾਨਕ ਪਰਗਾਸ ॥'

--o—

ਸੂਚਨਾ—ਹੇਠ ਲਿਖੀ ਬਾਤ ਚੀਤ ਸ੍ਰੀ ਕਲਗੀਧਰ ਜੀ ਦੇ ਆਦਰਸ਼ਾਂ ਨੂੰ ਕੁਛ ਸਮਝਣ ਦੇ ਜਤਨ ਵਿਚ ਲਿਖੀ ਗਈ ਸੀ:-

# ੯੮. ਕਲਗੀਆਂ ਵਾਲੇ ਦੇ ਆਦਰਸ਼ !

## ਪ੍ਰੀਤਮ ਆਦਰਸ਼* !!

ਇਕ ਸੂਫੀ ਫਕੀਰ ਰੇਲ ਵਿਚ ਸਫਰ ਕਰ ਰਹੇ ਸਨ। ਇਕ ਵੱਡੇ ਸਟੇਸ਼ਨ ਤੇ ਗੱਡੀ ਜੁ ਠਹਿਰੀ ਤਾਂ ਇਕ ਚਿੱਟੇ ਬਸਤਰਾਂ ਵਾਲੇ ਗੰਭੀਰ ਸੱਜਣ, ਜੋ ਸਿੰਘ ਮਲੂਮ ਹੁੰਦੇ ਹਨ, ਉਸੁ ਕਮਰੇ ਵਿਚ ਆ ਚੜ੍ਹੇ। ਸ਼ਕਲ ਸੂਰਤ ਨੂਰਾਨੀ ਵੇਖਕੇ ਸੂਫੀ ਜੀ ਨੇ ਸਿੰਘ ਹੁਰਾਂ ਨੂੰ ਬੜੇ ਆਦਰ ਨਾਲ ਆਪਣੇ ਸਾਮ੍ਹਣੇ ਬਾਰੀ ਦੇ ਲਾਗ ਬਿਠਾ ਲਿਆ, ਸੁਖਸਾਂਦ ਪੁੱਛੀ ਤੇ ਚੰਗਾ ਸਤਿਕਾਰ ਦਿੱਤਾ। ਇੰਨੇ ਨੂੰ ਇਕ ਦੋ ਹੋਰ ਮੁਸਾਫਰ ਆ ਬੈਠੇ ਤੇ ਰੇਲ ਟੁਰ ਪਈ। ਇਸ ਤੋਂ ਅੱਗੇ ਜੋ ਸਟੇਸ਼ਨ ਆਇਆ ਸੋ ਜੰਕਸ਼ਨ ਸੀ ਤੇ ਰੇਲ ਨੇ ਏਥੇ ਕੋਈ ਘੰਟਾ ਖੜੋਨਾ ਸੀ, ਕਿਉਂਕਿ ਸਾਹਮਣਿਓਂ ਆਉਣ ਵਾਲੀ ਗੱਡੀ ਦੇਰੀ ਨਾਲ ਆ ਰਹੀ ਸੀ, ਇਸ ਕਰਕੇ ਇਸ ਨੂੰ ਹੋਰ ਬੀ ਅਟਕਣਾ ਪੈ ਗਿਆ।

ਇਸ ਵੇਲੇ ਤੱਕ ਸੂਫੀ ਤੇ ਸਿੰਘ ਜੀ ਦੀਆਂ ਕੁਛ ਕੁਛ ਗੱਲਾਂ ਬਾਤਾਂ ਛਿੜ ਪਈਆਂ ਸਨ। ਦੋਵੇਂ ਧਿਰਾਂ ਵਿਦਵਾਨ ਸਨ ਤੇ ਮਹਾਂ ਪੁਰਖਾਂ ਦੇ ਸਤਿਕਾਰ ਕਰਨ ਵਾਲੀਆਂ ਸਨ, ਇਸ ਕਰਕੇ ਆਪੋ ਵਿਚ ਚੰਗੇ ਪਿਆਰ ਨਾਲ ਖਿਆਲਾਂ ਦਾ ਵਟਾਂਦਰਾ ਹੋਣ ਲੱਗ ਪਿਆ, ਏਥੋਂ ਤਾਈਂ ਕਿ ਕੇਸਾਂ ਦੇ ਬਾਰੇ ਗੱਲ ਛਿੜ ਪਈ। ਤਦ ਸੂਫੀ ਜੀ ਨੇ ਕਿਹਾ ਕਿ ਅਸੀਂ ਲੋਕ ਆਪ ਦੇ ਸਿਰ ਤੇ ਕੇਸ ਵੇਖ ਕੇ ਖੁਸ਼ ਹੁੰਦੇ ਹਾਂ,ਸਾਡੇ ਮਜ਼੍ਹਬ ਵਿਚ ਕੇਸ ਚੰਗੇ ਮੰਨੇ ਹਨ, ਕੇਸ ਰਖਣੇ 'ਸੁੰਨਤ' ਹੈ ਅਰਥਾਤ ਕੇਸ ਰੱਖਣੇ ਭਲਿਆਈ ਦਾ ਕੰਮ ਹੈ, ਸਾਡੇ ਹਜ਼ਰਤ ਮੁਹੰਮਦ ਸਾਹਿਬ ਆਪ ਕੇਸਾਂ ਵਾਲੇ ਸਨ ਅਰ ਸਾਰੇ ਰੱਬੀ ਪਹੁੰਚ ਵਾਲੇ ਫਕੀਰ ਲਗਪਗ ਕੇਸਾਂ ਵਾਲੇ ਹੁੰਦੇ ਹਨ,ਤੇ ਦੁਨੀਆ ਦੇ ਹਰ ਰੂਹਾਨੀ ਤਾਕਤ ਵਾਲੇ ਨੇ ਕੇਸ ਰੱਖੇ ਹਨ।

ਸਿੰਘ ਜੀ ਨੇ ਦੱਸਿਆ ਕਿ ਇਹ ਦਿਮਾਗ ਦੇ ਉੱਤੇ ਆਤਮਕ ਤਾਕਤ ਅਰ ਸਰੀਰਕ ਅੰਦਰਲੀਆਂ ਦਾਮਨਿਕ ਸ਼ਕਤੀਆਂ ਦੀ ਰਖਯਾ ਕਰਦੇ ਹਨ।ਸਿਰ

*ਇਹ ਪ੍ਰਸੰਗ ਟ੍ਰੈਕਟ ਦੀ ਸੂਰਤ ਵਿਚ ਸੰ: ਖ਼ੁ: ਨਾ: ੪੩੭ (੧੯੦੫ ਈ:) ਦੇ ਗੁਰਪੁਰਬ ਸਪਤਮੀ ਸਮੇਂ ਪ੍ਰਕਾਸ਼ਤ ਹੋਇਆ ਸੀ

ਇਨ੍ਹਾਂ ਤਾਕਤਾਂ ਦਾ ਜਨਕ ਹੈ। ਰਸੀਏ ਤੇ ਅਭਜਾਸੀ ਇਨ੍ਹਾਂ ਭੇਤਾਂ ਨੂੰ ਜਾਣਦੇ ਹਨ।

ਏਥੋਂ ਗੱਲ ਟੁਰਦੀ ਟੁਰਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜ਼ਿਕਰ ਸ਼ੁਰੂ ਹੋ ਪਏ। ਸੂਫ਼ੀ ਜੀ ਬੋਲੇ:-

ਸਿੰਘ ਜੀ ! ਸ੍ਰੀ ਗੁਰੂ ਗੋਬਿੰਦ ਸਿੰਘ ਜੀ 'ਸਾਹਿਬ ਕਸ਼ਫ਼' ਸਨ, ਇਸ ਵਿਚ ਕਲਾਮ (ਸੰਸਾ) ਨਹੀਂ। ਅਸੀਂ ਲੋਕ ਬਜ਼ੁਰਗਾਂ ਦੀ ਇੱਜ਼ਤ ਕਰਨ ਵਾਲੇ ਹਾਂ, ਨਿੰਦਾ ਕਰਨ ਵਾਲੇ ਨਹੀਂ, ਪਰ ਮੈਂ ਬੜੇ ਅਦਬ ਨਾਲ ਪੁੱਛਦਾ ਹਾਂ ਕਿ ਉਹਨਾਂ ਨੇ ਰੱਬ ਪਿਆਰੇ ਤੇ ਰੱਬ ਦੇ ਘੱਲੇ ਹੋਏ ਹੋਕੇ ਸ਼ਸਤ੍ਰ ਕਿਉਂ ਫੜੇ ?

ਸਿੰਘ—ਸਾਈਂ ਵਾਲਿਓ ! ਤੁਸੀਂ ਇਹ ਸੰਸਾ ਕਰਦੇ ਚੰਗੇ ਨਹੀਂ ਲਗਦੇ, ਕਿਉਂਕਿ ਆਪ ਦੇ ਬਜ਼ੁ-ਰਗ ਮੁਹੰਮਦ ਸਾਹਿਬ ਜੀ ਨੇ ਸ਼ਸਤ੍ਰ ਫੜੇ, ਜੰਗ ਕੀਤੇ। ਉਨ੍ਹਾਂ ਨੂੰ ਜਿਵੇਂ ਆਪ ਸ਼ਸਤ੍ਰਧਾਰੀ ਵਖਕੇ 'ਰਸੂਲ ਅਲਾ' ਮੰਨਣੋਂ ਸੰਸੇ ਵਿਚ ਨਹੀਂ ਪੈਂਦੇ, ਇਸੀ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਲੂ-ਹੀਅਤ (ਈਸ਼੍ਵਰੀਯ ਸੱਤਾ) ਨੂੰ ਬੀ ਸ਼ਸਤ੍ਰਾਂ ਨਾਲ ਜਿਉਂ ਕੀ ਤਿਉਂ ਤੱਕੋ।

ਇਸੇ ਪ੍ਰਕਾਰ ਜੇ ਤੁਸੀਂ ਹਿੰਦੂ ਸੱਜਣਾਂ ਵਲ ਆਓ ਤਾਂ ਉਨ੍ਹਾਂ ਦੇ ਦੋਵੇਂ ਮਹਾਨ ਅਵਤਾਰ 'ਰਾਮ' ਤੇ 'ਕ੍ਰਿਸ਼ਨ' ਜੀ ਸ਼ਸਤ੍ਰਧਾਰੀ ਸਨ, ਅਤੇ ਗੀਤਾ ਵਿਚ ਕ੍ਰਿਸ਼ਨ ਦੇਵ ਨੇ ਅਰਜਨ ਨੂੰ—ਜੋ ਧਰਮ ਭਾਵ ਵਿਚ ਆ ਕੇ ਸ਼ਸਤ੍ਰਾਂ ਤੋਂ ਕਾਇਰ ਹੋ ਰਿਹਾ ਸੀ— ਸ਼ਸਤ੍ਰ ਫੜਨੇ 'ਧਰਮ ਵਿਰੁੱਧ ਨਹੀਂ ਹਨ' ਸਿੱਧ ਕਰ ਦਿਤਾ ਸੀ। ਇਸੀ ਤਰ੍ਹਾਂ ਉਹਨਾਂ ਦੇ ਦੇਵਤੇ ਵਿਸਨੂੰ ਜੀ 'ਗਦਾ ਤੇ ਚੱਕ੍ਰ ਧਾਰੀ' ਹਨ, ਸ਼ਿਵ ਜੀ 'ਤ੍ਰਿਸੂਲ ਧਾਰੀ' ਹਨ ਤੇ ਵੇਦਕ ਰਿਸ਼ੀਆਂ ਦੇ ਸਮੇਂ ਕੁੱਲ ਦਾ ਵਡਾ ਸ਼ਸਤ੍ਰਧਾਰੀ ਹੀ ਆਗੂ ਤੇ ਪ੍ਰੋਹਤ ਹੋਇਆ ਕਰਦਾ ਸੀ।

ਜੇ ਈਸਾ ਜੀ ਵੱਲ ਆਓ ਤਾਂ ਜਦੋਂ ਸਿਪਾਹੀ ਉਨ੍ਹਾਂ ਨੂੰ ਫੜਨ ਚੱਲੇ ਹਨ ਤੇ ਉਨ੍ਹਾਂ ਨੂੰ ਪਤਾ ਲੱਗਾ ਹੈ ਤਾਂ ਉਨ੍ਹਾਂ ਨੇ ਆਪਣੇ ਚੇਲਿਆਂ ਨੂੰ ਪੁੱਛਿਆ ਹੈ ਕਿ ਕਿਸੇ ਪਾਸ ਤਲਵਾਰ ਹੈ ? ਤੇ ਉਸ ਵੇਲੇ ਇਸ ਪ੍ਰਕਾਰ ਕੁਛ ਆਖਿਆ ਹੈ ਕਿ:—

'ਜਿਸ ਦੇ ਪਾਸ ਨਾ ਹੋਵੇ ਆਪਣੇ ਕਪੜ
ਵੇਚਕੇ ਤਲਵਾਰ ਖਰੀਦੇ* ॥'

*ਲੂਕਾ ਬਾਬ ੨੨ ਆਇਤ ੩੬।

ਬੁੱਧ ਜੀ ਆਖਦੇ ਹਨ:—ਨਿਆਂ ਵਾਸਤੇ, ਜ਼ੁਲਮ ਰੋਕਣ ਵਾਸਤੇ ਦੰਡ ਦੇਣਾ ਪਾਪ ਨਹੀਂ। ਸੋ ਸੱਜਣ ਜੀ ! ਹਿੰਦੂ, ਮੁਸਲਮਾਨ ਤੇ ਈਸਾਈ ਤਾਂ ਆਪਣੇ ਵਡਿਆਂ ਵਲ ਵੇਖ ਕੇ ਹੀ ਸ੍ਰੀ ਗੁਰੂ ਜੀ ਦੇ ਸ਼ਸਤ੍ਰ-ਧਾਰੀ ਹੋਣ ਪਰ ਕਿੰਤੂ ਨਹੀਂ ਕਰ ਸਕਦੇ।

ਗਲ ਬਾਤ ਹੁਣ ਸੁਆਦਲੀ ਹੁੰਦੀ ਜਾਂਦੀ ਸੀ। ਇਕ ਨਵੇਂ ਪੜ੍ਹੇ ਬਾਬੂ ਜੀ ਪਾਸ ਬੈਠੇ ਸਨ, ਸੁਣਕੇ ਆਖਣ ਲੱਗੇ ਕਿ ਮੈਂ ਮਜ਼੍ਹਬਾਂ ਦੀ ਕੈਦ ਤੋਂ ਬਾਹਰ ਹੋਕੇ ਪੁਛਦਾ ਹਾਂ ਕਿ ਉਹਨਾਂ ਨੇ ਦਇਆ ਬ੍ਰਿਤੀ ਦੇ ਨਾਲ ਸ਼ਸਤ੍ਰ ਕਿਉਂ ਫੜੇ ?

ਸਿੰਘ—ਸੱਜਣ ਜੀ ! ਮੈਂ ਵਿਦਜਾ ਵਿਹੂਣ ਨਿਮਾਣਾ ਹਾਂ ਤੇ ਚਰਚਾ ਦੀ ਮੈਨੂੰ ਜਾਚ ਨਹੀਂ, ਜੇ ਆਪ ਨੂੰ ਹਾਰ ਜਿੱਤ ਦਾ ਸੰਕਲਪ ਹੈ ਤਾਂ ਮੈਂ ਹਾਰਿਆ, ਜੇ ਆਪ ਅਸਲੀਅਤ—ਸੱਚ—ਨੂੰ ਆਪਣੇ ਆਤਮਾਂ ਦੇ ਸੁਖ ਲਈ ਮਲੂਮ ਕਰਨਾ ਚਾਹੁੰਦੇ ਹੋ ਤਾਂ ਜੋ ਮੇਰੇ ਆਤਮਾ ਵਿਚ 'ਸੁਖ' ਹੈ ਉਸ ਦਾ ਕੁਛ ਵਿਸਥਾਰ ਕਰ ਸੁਣਾਉਂਦਾ ਹਾਂ।

ਬਾਬੂ—ਸਿੰਘ ਜੀ ! ਮੈਂ ਕਲਗੀਧਰ ਜੀ ਦਾ ਮੱਦਾਹ [ਮਹਿੰਮਾ ਕਰਨ ਵਾਲਾ] ਹਾਂ, ਪਰ ਕਿਸੇ ਹੋਰ ਨੁਕਤੇ ਤੋਂ। ਉਨ੍ਹਾਂ ਨੇ ਸਾਡੇ ਦੇਸ਼ ਦੀ, ਧਰਮ ਦੀ, ਸਾਡੀ ਬਹੂ ਬੇਟੀਆਂ ਦੀ ਰੱਖਜਾ ਕੀਤੀ, ਉਹਨਾਂ ਨੇ ਸਰਵੰਸ ਵਾਰਿਆ, ਆਪਾ ਵਾਰਿਆ, ਸਾਨੂੰ ਸੁਖ ਦਿਤਾ, ਉਨ੍ਹਾਂ ਦੀ ਨਜ਼ੀਰ ਜਗਤ ਵਿਚ ਓਹ ਆਪ ਹਨ, ਪਰ ਮੇਰਾ ਨੁਕਤਾ ਖਿਆਲ ਹੋਰ ਹੈ। ਮੈਂ ਆਪਣੇ ਨਿਰਣੇ ਕਰਨ ਲਈ ਤੇ ਸੱਚ ਦੀ ਪ੍ਰਾਪਤੀ ਲਈ ਪੁੱਛਦਾ ਹਾਂ ਕਿ 'ਪੈਗ਼ੰਬਰਾਂ, ਅਵ-ਤਾਰਾਂ' ਤੋਂ ਵਧੀਕ ਧਰਮੀ ਹੋਕੇ ਉਹਨਾਂ ਨੇ ਧਰਮ ਦੇ ਨਾਲ ਤਲਵਾਰ ਕੀਕੂੰ ਠੀਕ ਜਾਤੀ ?

ਸਿੰਘ—ਆਪ ਨੂੰ ਪਤਾ ਹੈ ਕਿ ਹਿੰਦੁਸਤਾਨ ਦੇ ਸਾਰੇ ਧਰਮਾਂ ਦਾ ਇਹ ਨਿਚੋੜ ਹੈ ਕਿ ਧਰਮ ਦੀ ਪ੍ਰਾਪਤੀ ਵਾਸਤੇ ਘਰ ਬਾਰ ਛੱਡਕੇ ਜੰਗਲ ਵਿਚ ਏਕਾਂਤ ਹੋਕੇ ਅਭਜਾਸ ਕਰਨਾ ਹੀ ਰਸਤਾ ਹੈ। ਚਾਹੇ ਜਦੋਂ ਵੈਰਾਗ ਹੋ ਜਾਏ ਟੁਰ ਪਵੇ ਤੇ ਚਾਹੇ ਉਮਰਾ ਦੇ ਪਿਛਲੇ ਪਹਿਰੇ। ਬੁੱਧ, ਜੈਨ, ਸੰਨਯਾਸ, ਵੈਸ਼ਨਵ ਸ਼ੈਵ ਹਰ ਮਤ ਦਾ ਰਤਾ ਰਤਾ ਫਰਕ ਹੈ, ਪਰ ਲਗ ਪਗ ਹਰੇਕ ਵਿਚ ਤਜਾਗ ਦਾ ਉਪਦੇਸ਼ ਹੈ।

ਪਰੰਤੂ ਗੁਰੂ ਜੀ ਨੇ ਗ੍ਰਿਹਸਤ ਵਿਚ ਰਹਿਣਾ ਤੇ

ਫੇਰ ਮੁਕਤੀ ਨੂੰ ਪ੍ਰਾਪਤ ਕਰ ਲੈਣਾ ਸਿਖਾਇਆ। ਹੁਣ ਗ੍ਰਿਹਸਤੀ ਇਕ ਕਮਾਮ ਤਾਂ ਨਹੀਂ ਨਾ ਕਰਦਾ, ਜ਼ਿਮੀਂਦਾਰ, ਵਪਾਰੀ, ਕਾਰੀਗਰ, ਨੌਕਰ ਸਭੇ ਗ੍ਰਿਹਸਤੀ ਹਨ। ਏਹ ਸਾਰੇ ਤਾਂ ਗ੍ਰਿਹਸਤ ਵਿਚ ਮੁਕਤ ਹੋ ਸਕਦੇ ਹਨ, ਪਰ ਸਿਪਾਹੀ ਵੀ ਤਾਂ ਗ੍ਰਿਹਸਤੀ ਹੈ, ਜੇ ਸਿਪਾਹੀ ਗੁਰ ਨਾਨਕ ਦੇ ਤ੍ਰੀਕੇ ਵਿਚ ਰੱਬ ਨੂੰ ਨਹੀਂ ਪਾ ਸਕਦਾ ਤਾਂ ਧਰਮ ਦਾ ਤ੍ਰੀਕਾ ਅਧੂਰਾ ਰਹਿ ਗਿਆ। ਇਸ ਕਰਕੇ ਗੁਰੂ ਜੀ ਨੇ ਸਿਪਾਹੀ ਹੋਕੇ ਬੀ ਰੱਬੀ ਰੰਗ ਵਿਚ ਰਹਿਣਾ ਦੱਸ ਦਿੱਤਾ। ਤੁਸੀਂ ਵੇਖ ਲਓ ਸਿਖਾਂ ਵਿਰ ਛੀਂਬੇ, ਜੁਲਾਹੇ, ਮੋਚੀ, ਤਰਖਾਣ, ਲੁਹਾਰ, ਰਾਜ, ਮਿਸਤ੍ਰੀ, ਕਿਰਤੀ, ਮਜ਼ਦੂਰ, ਕਾਰੀਗਰ, ਵਪਾਰੀ, ਨੌਕਰ, ਸਿਪਾਹੀ, ਰਾਜ, ਹਰ ਤਬਕੇ, ਹਰ ਪੇਸ਼ੇ ਅਰ ਕਮਾਮ ਦੇ ਲੋਕ ਹਨ, ਤੇ ਦੋ ਢਾਈ ਸੌ ਬਰਸ ਕੁੱਲ ਗੁਰੂ ਗੋਬਿੰਦ ਸਿੰਘ ਜੀ ਨੂੰ ਬੀਤਿਆ ਹੈ, ਤੇ ਉਨ੍ਹਾਂ ਦੀ ਉੱਮਤ ਵਿਚ ਸਾਰੇ ਕਮਾਮਾਂ ਦੇ ਲੋਕ ਹਨ, ਜਿਸ ਕਰ ਕੇ ਇਸ ਨਿੱਕੀ ਜੇਹੀ ਗੇਣਤੀ ਨੂੰ ਲੋਕ ਕੌਮ ਤਸਲੀਮ ਕਰਦੇ ਹਨ, ਤੇ ਇਹ ਸਾਰੇ ਕਿਰਤ ਕਰਦੇ ਹਨ ਗ੍ਰਿਹਸਤੀ ਹਨ ਤੇ ਫੇਰ ਮੁਕਤੀ ਦਾ ਮਾਰਗ ਇਨ੍ਹਾਂ ਦਾ ਮੁੱਖ ਪ੍ਰਯੋਜਨ ਹੈ।

ਬਾਬੂ—ਪਰ ਜੇ ਉਹ ਸ਼ਸਤ੍ਰ ਨਾ ਫੜਦੇ ਤਾਂ ਕੀ ਹਰਜ ਸੀ?

ਸਿੰਘ—ਇਹ ਆਪ ਮੰਨਦੇ ਹੋ, ਕਿ ਸਮੇਂ ਦੀ ਲੋੜ ਸੀ, ਦੇਸ਼ ਬਿਪਤਾ ਵਿਚ ਸੀ, ਔਰੰਗਜ਼ੇਬ ਤੇ ਉਸ ਦੇ ਹਾਕਮਾਂ ਨੇ ਧਰਮ ਦੀ ਆਜ਼ਾਦੀ ਵਿਚ ਦਖਲ ਦਿਤਾ ਸੀ, ਮੰਦਰ ਢਾਹੁਣੇ, ਮੱਲੋ ਮੱਲੀ ਧਰਮ ਬਦਲਣੇ, ਇਹ ਵਤੀਰਾ ਰਾਜ ਨੇ ਧਾਰ ਲਿਆ ਸੀ। ਧਰਮ ਦੀ ਆਜ਼ਾਦੀ ਇਨਸਾਨ ਦਾ ਹੱਕ ਹੈ। ਇਸ ਨੂੰ ਬਚਾਉਣ ਲਈ, ਅਤੇ ਮਜ਼ਲੂਮਾਂ ਦੀ ਰਖਯਾ ਲਈ ਸ਼ਸਤ੍ਰ ਫੜੇ। ਪਰਜਾ ਦੁਖੀ ਸੀ, ਨਿੱਕੇ ਹਾਕਮ ਤੇ ਅਜਾਰੇਦਾਰ ਪਰਜਾਨੂੰ ਦੁਖ ਦੇਂਦੇ ਸਨ, ਉਨ੍ਹਾਂ ਦੀ ਰਖਯਾ ਕਰਨੀ ਸੀ, ਇਸ ਲਈ ਧਰਮ ਜੁੱਧ ਕੀਤਾ, ਅਪਣੇ ਲੋਭ ਲਾਲਚ,ਰਾਜਭਾਗ ਪਿੱਛੇ ਨਹੀਂ।ਸੋ ਉਨ੍ਹਾਂ ਦਾ ਸ਼ਸਤ੍ਰ ਫੜਨਾਇਖ਼ਲਾਕੀ ਤੇ ਧਾਰਮਿਕ ਆਜ਼ਾਦੀਨੂੰ ਕਾਇਮ ਰਖਣ ਤੇਪਰਜਾ ਨੂੰ ਸੁਖੀ ਕਰਨ ਵਾਸਤੇ ਸੀ, ਨਾਕਿ ਆਪਣੇ ਲਈ ਕੁਛ ਪਾਪਤ ਕਰਨ ਵਾਸਤੇ ਸੀ।

ਇਕ ਨੁੱਕਰੇ ਇਕ ਹੋਰ ਪਤਲੇ ਜਿਹੇ ਦੋ ਟੁਕੇ ਸ਼ੀਸ਼ੇ ਦੀ ਐਨਕ ਵਾਲੇ ਪੱਛਮੀ ਵਿਦਯਾ ਦੇ ਪਾਠੀ ਸੱਜਣ ਬੈਠੇ ਸਨ। ਆਖਣ ਲਗੇ—'ਚੁਪ ਕਰ ਰਹਿੰਦੇ, ਸਾਰੇ ਲੋਕੀਂ ਝੱਲਦੇ ਜਾਂਦੇ, ਜ਼ਾਲਮ ਆਪੇ ਚੁਪ ਕਰ ਜਾਂਦਾ; ਅੰਤ ਜ਼ੁਲਮ ਆਪ ਡੁੱਬਦਾ ਹੈ, ਸਹਿਣ ਵਾਲਾ ਅਸੂਲ ਤੇ ਖੜਾ ਰਹੇ, ਜਾਨ ਦੇ ਦੇਵੇ, ਪਰ ਅੱਗੋਂ ਹੱਥ ਨਾ ਚੁੱਕੇ।'

ਸਿੰਘ—ਤੁਹਾਡਾ ਮਤਲਬ ਹੈ ਕਿ ਅਸੂਲ ਤੇ ਕੁਰਬਾਨ ਹੁੰਦਾ ਜਾਵੇ, ਕਾਇਰ ਹੋਕੇ ਤਨ ਰਖਯਾ ਦੀ ਖਾਤਰ ਅਸੂਲ ਨਾ ਛੱਡੇ ਪਰ ਮੁਕਾਬਲਾ ਬੀ ਨਾ ਕਰੇ।

ਐਨਕ ਵਾਲਾ—ਜੀ ਹਾਂ।

ਸਿੰਘ ਜੀ—ਠੀਕ ਹੈ ਤੇ ਬਹੁ ਠੀਕ ਹੈ, ਇਹ ਤ੍ਰੀਕਾ ਰੱਦਣ ਵਾਲਾ ਨਹੀਂ, ਸਤਿਕਾਰ ਯੋਗ ਹੈ। ਪਰ ਕੀ ਤੁਸੀਂ ਮੰਨਦੇ ਹੋ ਕਿ ਸਾਨੂੰ ਦਰਦਵੰਦਾਂ ਦੁਖੀਆਂ ਦੀ ਰਖਯਾ ਕਰਨੀ ਚਾਹੀਏ?

ਐਨਕ ਵਾਲਾ—ਜੀ ਹਾਂ।

ਸਿੰਘ ਜੀ—ਇਕ ਗ਼ਰੀਬ ਆਦਮੀਨੂੰ ਤਲਵਾਰ ਵਾਲਾ ਸਤਾ ਰਿਹਾ ਹੈ ਕਿ ਮੇਰਾ ਦੀਨ ਕਬੂਲ ਕਰ, ਉਹ ਕਹਿੰਦਾ ਹੈ ਮਰ ਜਾਸਾਂ, ਪਰ ਮੰਨਸਾਂ ਨਹੀਂ। ਇਕ ਹੋਰ ਸ਼ੇਰ ਦਿਲ ਕੋਲੋਂ ਲੰਘਦਾ ਹੈ,ਉਹ ਤਲਵਾਰਵਾਲੇਨੂੰ ਕਹਿੰਦਾਹੈ ਭਈਤੇਰਾ ਕੋਈ ਹੱਕਨਹੀਂ ਕਿ ਜਬਰਨ ਦੀਨ ਮਨਵਾਵੇਂ, ਇਹ ਰੱਬੀ ਸੁਤੰਤ੍ਰਤਾ ਹੈ, ਤੂੰ ਜ਼ੁਲਮ ਨਾ ਕਰ। ਅਗੋਂ ਉਹ ਆਖਦਾ ਹੈ, ਮੈਂ ਕਰਸਾਂ। ਫੇਰ ਸ਼ੇਰ ਦਿਲ ਆਖਦਾ ਹੈ, ਮੈਂ ਇਹ ਅੰਨਯਾਇ ਨਹੀਂ ਹੋਣ ਦੇਣਾ। ਇਸ ਵੇਲੇ ਜੇ ਸ਼ੇਰ ਦਿਲ ਚੁੱਪ ਕਰ ਰਹੇ ਤਾ ਜ਼ਾਲਮ ਦੋਹਾਂ ਨੂੰ ਮਾਰੇਗਾ, ਜੇ ਜ਼ਾਲਮ ਦੇ ਉਸ ਹੱਥ ਨੂੰ—ਜੋ ਗ਼ਰੀਬਾਂ ਨੂੰ ਮਾਰਨ ਲੱਗਾ ਹੈ—ਸ਼ੇਰ ਦਿਲ ਫੜ ਲਏ ਤਾਂ ਜ਼ਾਲਮ ਇਸ ਨੂੰ ਮਾਰੇਗਾ। ਹੁਣ ਸ਼ੇਰ ਦਿਲ ਅੱਗੋਂ ਮੁਕਾਬਲਾ ਨਾ ਕਰੇ ਤਾਂ ਆਪ ਬੀ ਮਰੇਗਾ ਤੇ ਜਿਸ ਦੀ ਰਾਖੀ ਕਰਨ ਲੱਗਾ ਸੀ ਉਹ ਬੀ ਮਰੇਗਾ, ਤਾਂ ਉਸ ਦੀ ਰਖਯਾ ਕਰਨ ਦੀ ਨੇਕੀ ਦਾ ਉੱਦਮਕਿਸੇ ਕੰਮ ਨਾ ਆਇਆ ਤੇ ਜੇ ਅੱਗੋਂ ਮੁਕਾਬਲਾ ਕਰਦਾ ਹੈ ਤਾਂ ਉਹ ਜ਼ਾਲਮ ਦੇ ਜ਼ੁਲਮ ਨੂੰ ਰੋਕ ਬੀ ਸਕੇਗਾ ਤੇ ਦੀਨ ਰਖਯਾ ਬੀ ਕਰ ਸਕੇਗਾ। ਸੋ ਸ਼ੇਰ ਦਿਲ ਦਾ ਇਹ ਜਤਨ ਸੁਤੇ ਸਿਧ ਹੋ ਜਾਂਦਾ ਹੈ ਅਰ ਇਹ

ਅਵੱਸ਼ਕ ਜਤਨ ਹੈ, ਜੋ ਜੰਗ ਦੀ ਸ਼ਕਲ ਧਾਰਦਾ ਹੈ।

ਮੋਟੀ ਮਸਾਲ ਲੈ ਲਓ:—ਜੇ ਬਘਿਆੜ ਭੇਡਾਂ ਦੇ ਅੱਯੜ ਵਿਚ ਆ ਵੜੇ ਤਾਂ ਕੀ ਅਯਾਲੀ ਦੀ ਚੁੱਪ ਸਹਿਨਸ਼ੀਲਤਾ ਉਸ ਵੇਲੇ ਕੰਮ ਆਵੇਗੀ। ਕੀ ਅਯਾਲੀ ਦਾ ਧਰਮ ਅੱਯੜ ਦੀ ਰਖਯਾ ਕਰਨਾ ਤੇ ਬਘਿਆੜ ਨਾਲ ਲੜਨਾ ਨਹੀਂ ਹੈ?

ਇਸ ਪ੍ਰਕਾਰ ਦਾ ਜੰਗ ਜਦਲ ਸੀ ਜੋ ਗੁਰੂ ਜੀ ਨੂੰ ਕਰਨਾ ਪਿਆ। ਸਪਸ਼ਟ ਹੈ ਕਿ ਉਹ ਕਿਸੇ ਦੀ ਜ਼ਰ, ਜੋਰੋ, ਜ਼ਮੀਨ ਦੇ ਲੋਭ ਕਰਕੇ ਜੰਗ ਕਰਨ ਨਹੀਂ ਗਏ, ਉਨ੍ਹਾਂ ਦੇ ਵੱਡੇ ਗੁਰੂ ਅਰਜਨ ਦੇਵ ਜੀ ਨੇ ਚੁੱਪ ਕਰਕੇ ਸੀਸ ਦਿੱਤਾ, ਉਨ੍ਹਾਂ ਦੇ ਪਿਤਾ ਜੀ ਨੇ 'ਸੀ' ਨਾ ਕਰਕੇ ਸੀਸ ਦਿੱਤਾ, ਪਰ ਜ਼ਾਲਮ ਨੇ ਦੇਸ਼ ਵਿਚ ਮਜ਼੍ਹਬੀ ਆਜ਼ਾਦੀ ਨਾ ਦਿੱਤੀ, ਸਗੋਂ ਮੱਲੋ ਮੱਲੀ ਦੀਨ ਵਧਾਉਣਾ ਸ਼ੁਰੂ ਕਰ ਦਿਤਾ। ਉਧਰ ਦੇਸ਼ ਦੇਸ਼ ਤੋਂ ਸੰਗਤਾਂ ਤੇ ਕੌਮਾਂ ਦੇ ਆਗੂ ਤੇ ਕਵੀ ਤੇ ਵਿਦਵਾਨ ਸ਼ਰਨ ਆਉਣ ਲਗੇ ਕਿ ਰਖਯਾ ਕਰੋ। ਆਪ ਰਖਯਾ ਲਈ ਉਠੇ, ਉਸੇ ਰਖਯਾ ਵਿਚ ਇਹ ਜੰਗ ਹੋਇਆ। ਸੋ ਗੁਰੂ ਗੋਬਿੰਦ ਸਿੰਘ ਜੀ ਦੀ ਤਲਵਾਰ ਨੂੰ ਢਾਲ ਕਹਿਣਾ ਚਾਹੀਏ, ਕਿਉਂਕਿ ਇਹ ਜੰਗ ਜ਼ਰੂਰੀ ਨਤੀਜਾ ਸੀ ਉਨ੍ਹਾਂ ਦੇ ਉਸ ਪੈਗੰਬਰੀ ਫਰਜ਼ ਦਾ, ਜਿਸ ਦਾ ਨਾਮ ਹੈ—'ਦੀਨ ਰਖਯਾ' 'ਮਜ਼ਲੂਮਾਂ ਦੀ ਮਦਦ'। ਇਸ ਵੇਲੇ ਇਹ ਰੂਹਾਨੀ ਫਰਜ਼ ਦਾ ਪਹਿਲੂ ਇਸ ਸੂਰਤ ਵਿਚ ਆ ਰਿਹਾ ਸੀ ਕਿ ਉਸ ਦਾ ਦਾਰੂ ਸਤਿਗੁਰੂ ਦੇ ਤੇਜ ਦਾ ਪ੍ਰਕਾਸ਼ ਸੀ। ਜੰਗ ਹੋ ਪੈਣਾ ਤਾਂ ਸਮੇਂ ਦੀ ਲੋੜ ਦੀ ਇਕ ਗਲ ਹੈ।ਅਸਲ ਵਿਚ ਇਸ ਦੇਸ਼ ਦੇ ਲੋਕਾਂ ਵਿਚ ਭੈ ਨਾ ਮੰਨਣ ਦੀ ਨਿਰਭੈਤਾ ਦ੍ਰਿੜਾ ਕੇ ਇਨਸਾਨ ਨੂੰ ਸ੍ਵੈ ਸਤਿਕਾਰ ਤੇ ਸ੍ਵੈ ਰਖਿਆ ਦੀ ਸਤਯਾ ਵਾਲਾ ਬਣਾ ਦੇਣਾ ਇਹ ਗੁਰੂ ਜੀ ਦਾ ਯਤਨ ਸੀ, ਤਾਕਿ ਇਨਸਾਨ ਰੂਹਾਨੀ, ਇਖਲਾਕੀ ਤੇ ਜਿਸਮਾਨੀ ਤਾਕਤਾਂ ਨਾਲ ਹਰ ਪਹਿਲੂਤੋਂ ਮੁਕੰਮਲਹੋਵੇ।

ਸੂਫੀ—ਬਹੁਤ ਖ਼ੂਬ।

ਬਾਬੂ—ਸਿੰਘ ਜੀ! ਮੈਨੂੰ ਸਮਝ ਨਹੀਂ ਆਉਂਦੀ ਕਿ ਦਇਆ, ਉਪਕਾਰ, ਪਰਾਇਆ ਭਲਾ ਕਰਨ ਵਾਲੇ ਤੇ ਮਿਹਰ ਦੇ ਚਸ਼ਮੇ ਅਵਤਾਰਾਂ ਵਿਚ ਤਲਵਾਰ ਫੜਕੇ ਮਾਰਨਾ, ਵੱਢਣਾ ਖ਼ੁਦਇਆ ਦੇ ਗੁਣ ਕੀਕੂੰ ਆ ਜਾਂਦੇ ਹਨ?

ਸਿੰਘ ਜੀ—ਸੱਜਣ ਜੀ! ਅਸੀਂ ਮੂਰਤ ਦਾ ਇਕ ਪਾਸਾ ਤੱਕ ਰਹੇ ਹਾਂ। ਮੇਰੀ ਜਾਚੇ ਤੁਹਾਨੂੰ ਬੁਲਬੁਲ ਦੀ ਆਵਾਜ਼ ਚੰਗੀ ਲਗਦੀ ਹੈ, ਪਰ ਉਕਾਬ ਦੀ ਸੱਦ ਬਦਸੂਰਤ ਦਿੱਸਦੀ ਹੈ। ਤੋਤੇ ਦੀ ਮੂਰਤ ਤੁਸਾਂ ਨੂੰ ਖੂਬਸੂਰਤੀ ਲਗਦੀ ਹੈ, ਪਰ ਚਿੱਤ੍ਰੇ ਦੀ ਮੂਰਤ ਬਦਸੂਰਤੀ।ਮਾਫ ਕਰਨਾ ਆਪ ਦਾ ਖਿਆਲਯਥਾਰਥ ਨਹੀਂ। ਜੀਕੂੰ ਗਵੱਯੇ ਦੀ ਸੁਰ ਸੁਹਣੀ ਹੈ, ਇਕੁਰ ਹੀ ਬਿਜਲੀ ਦੀ ਕੜਕ ਸੁੰਦਰ ਹੈ,ਪਰਅਸੀਂ ਅਜੇ ਉੱਨੇ ਉੱਚੇ ਨਹੀਂ ਹੋਏ ਕਿ ਉਸ ਸੁੰਦਰਤਾ ਦਾ ਰਸ ਲੈ ਸਕੀਏ। ਗੁੱਯੇ ਦਾ ਗੌਣ ਸੁਣਨ ਲਗੇ ਸਾਨੂੰ ਡਰ ਨਹੀਂ ਆਉਂਦਾ, ਸੋ ਇਸ ਦੇ ਸੁਆਦਨੂੰ ਅਸੀਂ ਮਾਣ ਸਕਦੇ ਹਾਂ, ਪਰ ਬਿਜਲੀ ਦੀ ਕੜਕ ਵੇਲੇ ਸਾਨੂੰ ਸੁਆਦ ਨਹੀਂ ਆਉਂਦਾ ਕਿਉਂਕਿ ਪਹਿਲਾਂ ਸਾਨੂੰ ਭੈ ਪੈ ਜਾਂਦਾ ਹੈ ਕਿ 'ਮਤਾਂ ਸਾਨੂੰ ਮਾਰ ਨਾ ਲਵੇ', ਉਹ ਭੈ ਬਿਜਲੀ ਦੀ ਸੁੰਦਰਤਾਦਾ ਸੁਆਦ ਨਹੀਂ ਲੈਣ ਦੇਂਦਾ। ਜੇ ਬਿਜਲੀ ਦੀਕੜਕ ਵੇਲੇ ਮਨ ਨਿਰਭੈ ਹੋਵੇ, ਤਦ ਤੁਸਾਨੂੰ ਉਸ ਦੇ ਚਮਕਾਰੇ ਤੇ ਕੜਕ ਵਿਚ ਬੀ ਸੁਆਦ ਆਵੇ। ਚੰਦ੍ਰਮਾਂ ਸੁਹਣਾ ਹੈ ਸਾਰੇ ਕਹਿੰਦੇ ਹਨ,ਸੂਰਜ ਉਸ ਤੋਂਵਧੀਕ ਸੁਹਣਾ ਹੈ ਪਰ ਕੋਈ ਆਖਦਾਨਹੀਂ।ਚੰਦ ਦਾਸੁਹਜ ਮਿੱਠਾ ਹੈ, ਸੂਰਜ ਦਾ ਸੁਹਜ ਤੇਜ ਵਾਲਾ ਹੈ। ਅਸੀਂ ਆਪਣੇ ਭਾਈਚਾਰੇ,ਸ਼ਹਿਰਾਂ ਪਿੰਡਾਂ ਵਿਚਬੰਦਰਹਿੰਦੇ ਹਾਂ, ਡਰ, ਭੈ, ਲੋਕਾਂ ਦੇ ਦਬਾਉ ਕਰਕੇ ਨਿਤਾਣੇ ਹੋ ਰਹੇ ਹਾਂ, ਸਾਡੇਮਨ ਨਿਰ੍ਹਾ ਮਿੱਠੇ ਸੁਹਜ ਨੂੰਨਿਤਾਣੀ ਜਿਹੀ ਹਾਲਤ ਵਿਚ ਪਿਆਰ ਕਰਦੇ ਹਨ, ਤੇਜ ਵਾਲੇ ਸੁਹਜ ਤੋਂ ਡਰਦੇ ਹਨ, ਡਰ ਕਰਕੇ ਉਸ ਨੂੰ ਕੋਝਾ ਕਹਿੰਦੇ ਹਨ। ਇਹ ਨਹੀਂ ਕਹਿੰਦੇ ਕਿ ਅਸੀਂ ਭੈ ਵਿਚ ਹਾਂ। ਹਾਂ, ਸਾਡੇ ਮਨ ਤੇਜ ਵਾਲ ਸੁਹਜ ਦਾ ਕਦਰ ਨਹੀਂ ਪਾ ਸਕਦੇ, ਸਗੋਂ ਇਸ ਸੁਹਣੀ ਸ਼ੈ ਨੂੰ ਕਹਿੰਦੇ ਹਨ ਕੋਝੀ ਹੈ।

ਤੁਸੀਂ ਦਾਨੇ ਹੋ ਵਿਚਾਰ ਲਓ:—'ਖੂਬਸੂਰਤੀ (ਸੁੰਦਰਤਾ) ਦੋ ਪ੍ਰਕਾਰ ਦੀ ਹੈ—ਇਕ ਮਿੱਠੀ, ਦੂਜੀ ਤੇਜ ਵਾਲੀ।ਇਨ੍ਹਾਂ ਦੋਹਾਂ ਨੂੰ 'ਜਮਾਲ' ਤੇ 'ਜਲਾਲ' ਬੀ ਆਖ ਸਕੀਦਾ ਹੈ। ਰੱਬ ਦੇ ਘੱਲੇ ਮਹਾਂ ਪੁਰਖਾਂ ਵਿਚ ਜਮਾਲ (ਮਿੱਠੀ ਸੁੰਦਰਤਾ) ਅਤਿ ਦਰਜੇ ਦੀ ਵਸਦੀ ਹੈ, ਪਰ ਉਹਨਾਂ ਦਾ ਅੰਤ੍ਰਾਤਮਾ ਵਾਹਿਗੁਰੂ ਨਾਲ ਲਗਾਤਾਰ ਜੁੜਿਆ ਹੋਣ ਕਰਕੇ ਉਨ੍ਹਾਂ ਵਿਚ

ਰੱਬੀ ਤੇਜ (ਜਲਾਲ) ਬੀ ਅਪਾਰ ਹੁੰਦਾ ਹੈ। ਮਿੱਠੀ ਸੁੰਦਰਤਾ ਤਾਂ ਉਨ੍ਹਾਂ ਦਾ ਪਿਆਰ, ਤਰਸ, ਮਿੱਠਤ ਕੁਰਬਾਨੀ, ਸੂਰਤ, ਸੀਰਤ, ਮੇਲ ਜੋਲ, ਮਿਹਰ, ਕਿਰਪਾ ਤੋਂ ਸਦਾ ਪਈ ਦਿੱਸਦੀ ਏ, ਪਰ ਤੇਜ ਹਰ ਵੇਲੇ ਨਹੀਂ ਦਿੱਸਦਾ। ਉਨ੍ਹਾਂ ਦਾ ਆਪਣੇ ਅੰਦਰ ਦਾ ਟਿਕਾਉ ਸਦਾ ਅਡੁਕ ਤੇਜ ਵਾਲਾ ਹੁੰਦਾ ਹੈ। ਕਦੇ ਗਲ ਵਿਚ, ਕਦੇ ਚਰਚਾ ਵਿਚ, ਕਦੇ ਦੂਸਰਿਆਂ ਦੇ ਪਾਪ ਦਗਧ ਕਰਨ ਵਿਚ ਇਹ ਤੇਜਪ੍ਰਕਾਸ਼ਪਾਉਂਦਾ ਹੈ। ਕਦੇ 'ਬਦੀ ਦੇ ਅਸੂਲ' ਨੂੰ ਜੋ ਸੰਸਾਰ ਵਿਚ ਫੈਲ ਗਿਆ ਹੁੰਦਾ ਹੈ ਤੇ ਨੇਕੀ ਨੂੰ ਦਬ ਲਣ ਵਿਚ ਪ੍ਰਬਲ ਹੋ ਜਾਂਦਾ ਹੈ, ਤਦੋਂ ਇਹ ਤੇਜ਼ ਸ਼ਸਤ੍ਰਾਂ ਦੀ ਦਮਕ ਵਿਚ ਆ ਦਿੱਸਦਾ ਹੈ, ਮਿਠਾਸ ਤੇ ਤੇਜ ਦੋਵੇਂ ਅੱਲਾ ਵਾਲਿਆਂ ਦੀ 'ਜਮਾਲੀ' ਤੇ 'ਜਲਾਲੀ' ਖੂਬਸੂਰਤੀ ਹਨ।

ਸੂਫੀ–ਸੁਬਹਾਨ ਅੱਲਾ! ਜਿਹੀ ਸੂਰਤ ਨੂਰਾਨੀ ਤਿਹੀ ਸੀਰਤ ਰੂਹਾਨੀ, ਤੇਰੀ ਰਮਜ਼ ਸ਼ਨਾਸੀ ਖ਼ੂਬ ਜਲਾਲ ਵਾਲੀ ਹੈ।

ਸਿੰਘ–ਮੈਂ ਤਾਬਿਆਦਾਰ ਹਾਂ! ਇਹ ਤਾਂ ਰੱਬੀ ਸੱਚ ਹਨ, ਮੇਰਾ ਇਸ ਵਿਚ ਕੀਹ ਹੈ?

ਐਨਕਾਂ ਵਾਲਾ–ਸਿੰਘ ਜੀ। ਆਪ ਦੀ ਗੁਫਤਗੂ ਕਾਬਲੇ ਕਦਰ ਹੈ, ਤੇ ਮੇਰਾ ਸੰਸਾ ਢੇਰ ਸਾਰਾ ਦੂਰ ਹੋ ਗਿਆ ਹੈ, ਪਰ ਕਿਆ ਆਪ ਚੰਗਾ ਸਮਝਦੇ ਹੋ ਕਿ ਸੰਸਾਰ ਵਿਚ ਜੰਗ ਜਦਲ ਸਦਾ ਰਹਿਣੇ ਚਾਹੀਦੇ ਹਨ?

ਸਿੰਘ ਜੀ–ਨਹੀਂ, ਮੇਰਾ ਮਜ਼ੂਬ ਤਾਂ ਇਹ ਹੈ ਕਿ ਇਸ ਜਗਤ ਵਿਚ ਮਨੁੱਖ-ਮਨੁੱਖ ਦੇ ਵਿਚਕਾਰ ਪ੍ਰੇਮ ਦਾ ਰਾਜ ਚਾਹੀਦਾ ਹੈ। ਸਾਡਾ ਤਾਂ ਦੀਨ ਹੀ ਪ੍ਰੇਮ ਹੈ, ਪਰ ਮਨੁੱਖ 'ਹੁਕਮ' ਤੋਂ ਬੇਪਰਵਾਹੀ ਕਰਕੇ ਖ਼ੁਦੀ ਵਿਚ ਪੈਂਦਾ ਹੈ। ਸੁਲ੍ਹਾ, ਸ਼ਾਂਤੀ, ਆਰਾਮ ਦੇ ਸਮੇਂ ਢਿੱਲਾ, ਸੁਸਤ, ਅਯਾਬ ਹੋ ਜਾਂਦਾ ਹੈ, ਦੂਸਰਿਆਂ ਦੇ ਹੱਕ ਚਲਾਕੀਆਂ ਨਾਲ ਮਾਰਦਾ ਤੇ ਭੋਗਾਂ ਵਿਚ ਡੁਬਦਾ ਸੁਸ਼ਤ ਹੋ ਜਾਂਦਾ ਹੈ, ਇਨ੍ਹਾਂ ਪਾਪਾਂ ਤੇ ਜ਼ੁਲਮਾਂ ਤੇ ਸੁਸਤੀਆਂ ਦਾ ਫੇਰ ਕੋਈ ਕੁਦਰਤੀ ਇਲਾਜ ਹੁੰਦਾ ਹੈ ਜੋ ਕਦੇ ਜੰਗ ਦੀ ਸੂਰਤ ਵਿਚ ਉਠਦਾ ਹੈ। ਸੋ ਮੁਸੀਬਤ ਆਈ ਤੇ ਕਈ ਵੇਰ ਉਹ ਅੱਯਾਸ਼ ਤੇ ਸੁਸਤ ਆਦਮੀ ਬਹਾਦਰ, ਉੱਦਮੀ, ਮਰਦਊਪਨੇ ਵਾਲਾ ਸਚਾ ਤੇ ਨੇਕ ਹੋ ਜਾਂਦਾ ਹੈ। ਜੇ ਆਦਮੀ ਸੁਖ ਵੇਲੇ 'ਮਰਦ' ਤੇ 'ਨੇਕ' ਰਹੇ ਤੇ 'ਸੰਸਾਰ ਦੇ ਕੇਂਦਰ' ਨਾਲ ਜੁੜਿਆ ਰਹੇ ਤਾਂ ਜੰਗ ਦੀ ਲੋੜ ਨਾ ਪਵੇ। ਹਾਂ, ਆਦਮੀ ਨਿਆਂ ਤੇ ਸੱਚ ਤੇ ਖੜੋ ਜਾਵੇ, ਆਪਣੇ ਹੱਕ ਦੇ ਨਾਲ ਆਪਣੇ ਫਰਜ਼ ਅਰਥਾਤ ਦੂਏ ਦੇ ਹੱਕ ਨੂੰ ਬੀ ਪਛਾਣੇ ਤਾਂ ਜੰਗ ਦੀ ਕਦੇ ਲੋੜ ਨਾ ਪਵੇ। ਪਰ ਜਦੋਂ ਇਨਸਾਨ ਇਹ ਅਸੂਲ ਛਡੇ ਤਾਂ ਹਠ ਤੇ ਆਕੜ, ਖ਼ੁਦਗਰਜ਼ੀ ਤੇ ਲਾਲਚ ਵਧਦੇ ਹਨ, ਜਿਨ੍ਹਾਂ ਤੋਂ ਜੰਗ ਪੈਦਾ ਹੋ ਪੈਂਦਾ ਹੈ, ਏਹ ਜੰਗ ਪਾਪ ਰੂਪ ਹਨ। ਪਰ ਕਦੇ ਇਕ ਧਿਰ ਜੰਗ ਕਰਦੀ ਦੂਸਰੀ ਸਹਾਰਦੀ ਹੈ। ਇਹ ਸਹਾਰਦੀ ਸਹਾਰਦੀ ਨਿਤਾਣੀ ਹੋ ਕੇ ਇਨਸਾਨੀਅਤ ਤੋਂ ਗਿਰਨ ਲਗ ਜਾਂਦੀ ਹੈ। ਜੇ ਕੋਈ ਅਪਣੇ ਸੁਖ ਵਾਰਕੇ ਇਸ ਨੂੰ ਜੀਉਂਦਿਆਂ ਕਰੇ ਤੇ ਸ੍ਵੈ ਸਤਿਕਾਰ ਤੇ ਸ੍ਵੈ ਰੱਖਿਆ ਦੇ ਜੋਗ ਬਣਾ ਦੇਵੇ ਤਾਂ ਜ਼ਾਲਮ ਨਾਲ ਜੰਗ ਹੋ ਪੈਂਦਾ ਹੈ, ਇਹ ਜੰਗ ਬੇਵਸਾ ਗਲੇ ਪੈਂਦਾ ਹੈ। ਇਹ ਜੰਗ ਜਗਤ ਸੁਧਾਰ ਲਈ ਹੁੰਦਾ ਹੈ। ਅਸੀਂ ਸੰਸਾਰ ਵਿਚ ਸੁਖ ਚਾਹੁੰਦੇ ਹਾਂ, ਸਗੋਂ ਅਸੀਂ ਤਾਂ ਆਪਣੇ ਸਾਰੇ ਸੁਖ ਦੂਸਰਿਆਂ ਤੋਂ ਵਾਰ ਦੇਂਦੇ ਹਾਂ, ਪਰ ਸਾਡਾ ਅਸੂਲ ਹੈ ਕਿ ਪਹਿਲਾਂ ਆਪ ਵਾਹਿਗੁਰੂ ਨਾਲ ਲਗਾਤਾਰ ਜੁੜੇ ਰਹਿਣਾ ਹੈ ਅੰਦਰਲਾ ਰੁਖ਼ ਬੰਨ੍ਹਕੇ। ਇਹੋ ਆਪਾ ਵਾਰਨ ਦਾ ਅਸੂਲ ਹੀ ਸਾਨੂੰ ਏਥੋਂ ਤਾਈਂ ਲੈ ਜਾਂਦਾ ਹੈ ਕਿ ਅਸੀਂ ਦੂਸਰਿਆ ਨੂੰ ਸੁਖ ਦੇਣ ਵਾਸਤੇ, ਦੁਖ ਦੇਣ ਵਾਲਿਆਂ ਨਾਲ ਪਿਆਰ, ਸਮਝੌਤੀ ਤੋਂ ਜਦੋਂ ਗਲ ਲੰਘ ਜਾਵੇ ਤਦੋਂ ਮਜਬੂਰ ਹੋਕੇ ਤਲਵਾਰ ਤੱਕ ਪੁੱਜ ਆਪਣੀਆਂ ਜਾਨਾਂ ਤੇ ਖੇਡ ਜਾਂਦੇ ਹਾਂ। ਤੁਸਾਨੂੰ ਪਤਾ ਹੈ, ਹੁਸ਼ਯਾਰ ਪੁਰ ਦੇ ਜਾਬਰ ਖ਼ਾਨ ਪਠਾਣ ਸਰਦਾਰ ਨੇ ਇਕ ਬ੍ਰਾਹਮਣ ਦੀ ਸਜ ਵਿਆਹੀ ਵਹੁਟੀ ਖੋਹ ਲਈ ਸੀ। ਜੋ ਗੁਰੂ ਜੀ ਦੇ ਵਡੇ ਬੇਟੇ ਨੇ ਸਿਖ ਦਸਤਾ ਨਾਲ ਲਿਜਾਕੇ ਛੁਡਾਈ ਤੇ ਬ੍ਰਾਹਮਣ ਨੂੰ ਵਾਪਸ ਦਿਵਾਈ ਸੀ। ਫੇਰ ਬੜਾ ਪ੍ਰਸਿਧ ਵਾਕਿਆ ਹੋਰ ਹੈ ਕਿ ਜਦੋਂ ਪਠਾਣ ਪਾਤਸ਼ਾਹ ੨੧ ਸੌ ਗ਼ਰੀਬ ਹਿੰਦੂ ਇਸਤ੍ਰੀਆ ਫੜਕੇ ਕਾਬਲ ਨੂੰ ਲਈ ਜਾਂਦਾ ਸੀ, ਤਦੋਂ ਪੰਜਾਬ ਦੇ ਕਿਸੇ ਮਜ਼ੂਬ ਨੇ, ਕਿਸੇ ਕੌਮ ਨੇ ਕਿਸੇ ਇਖ਼ਲਾਕੀ ਫਿਰਕੇ ਨੇ ਕੁਛ ਨਹੀਂ ਸੀ ਕੀਤਾ। ਤੁਸੀਂ ਦੱਸੋ ਕਿਸੇ ਧਰਮ ਦੀ ਆਨ ਵਾਲੇ ਆਦਮੀ ਲਈ, ਕਿਸੇ ਰੱਬ ਦੇ ਪਿਆਰੇ ਲਈ, ਕਿਸੇ ਐਸੇ ਆਦਮੀ ਲਈ ਜਿਸਦੀਆਂ ਰਗਾਂ ਵਿਚ ਇਲਾ-

ਹੀ ਪ੍ਰੇਮ ਸੀ, ਇਹ ਮੁਮਕਿਨ ਸੀ ਕਿ ਉਹ ੨੧੦੦ ਰੱਬ ਦੇ ਨਿਰਭਾਣੇ ਬੰਦੇ ਉਨ੍ਹਾਂਦੇ ਘਰਾਂ ਘਾਟਾਂਪਤੀਆਂ ਤੇ ਪਿਤਾ ਭਰਾਵਾਂ ਤੋਂ ਵਿਛੜੇ ਜਾਕੇ ਕੈਦਵਿਚਪਾਏ ਜਾਕੇ ਡੰਗਰਾਂ ਵਾਂਗੂੰ ਪਰਦੇਸ ਵਿਚਹਕੀਦੇਲਿਜਾਏ ਜਾਂਦੇ ਦੇਖਦਾ ਤੇ ਚੁੱਪ ਕਰਕੇ ਬੈਠਾ ਰਹਿੰਦਾ, ਤੇ ਆਖਦਾ ਕਿ ਤਲਵਾਰ ਫੜਨਾ ਰਾਖਸ਼ਾਂ ਦਾ ਕੰਮ ਹੈ ਤੇ ਜੰਗ ਕਰਨਾਭਗਤਾਂ ਦਾ ਕੰਮ ਨਹੀਂ,ਤੇਲਡਨਾ ਇਖ਼ਲਾਕ ਵਿਰੁੱਧ ਤੇ ਦੁਖ ਕਿਸੇ ਨੂੰ ਨਾ ਦੇਣ ਦੇ ਅਸੂਲ ਨੂੰ ਵੱਟਾ ਲਾਉਂਦਾ ਹੈ ? ਸੱਜਣੋਂ ! ਦੱਸੋ ਇਸ ਵੇਲੇ ਕਿਆ ਇਹ ਧਰਮ 'ਧਰਮ' ਸੀ ? ਕਿ ਜ਼ੁਲਮ ਨੂੰ ਦੇਖੋ ਤੇ ਆਪਣੀ ਸਾਰੰਗੀ ਦੀ ਸੁਰ ਵਿਚ ਮਸਤ ਪਏ ਰਹੋ ਤੇ ਕਹਿ ਛੱਡੋ ਕਿ ਧਰਮ ਮੰਦਿਰ ਵਿਚ ਬੈਠੇ ਲੋਕਾਂ ਦਾ ਕੰਮ ਤਲਵਾਰ ਫੜਨਾਨਹੀਂ? ਸਜਣੋਂ ! ਮੇਰਾ ਧਰਮ ਇਹ ਸਿਖਾਲਦਾ ਹੈ ਕਿ ਇਸ ਜ਼ੁਲਮ ਨੂੰ ਦੇਖਣਾ ਤੇ ਕਹਿਣਾ ਕਿ 'ਜਾਣ ਦਿਓ ਝੱਲਣਾ ਹੀ ਚੰਗਾ ਹੈ, ਅਸੀਂ ਅਹਿੰਸਾ ਦੇ ਧਰਮ ਵਿਚ ਰਹੀਏ, ਓਹ ਤਾਂ ਜ਼ਾਲਮ ਹੋਏ ਅਸੀਂ ਬੀ ਲਹੂ ਹੱਥ ਰੰਗੀਏ ?'ਠੀਕ ਨਹੀਂ। ਮੇਰਾ ਧਰਮ ਦੱਸਦਾ ਹੈ ਕਿ ਇਹ ਕੁਛ ਕਹਿਣਾ ਧਾਰਮਿਕ ਕਾਇਰਤਾ ਹੈ, ਧਰਮ ਭਾਵ ਦੀ ਮੌਤ ਹੈ।ਸੋ ਸਜਣੋਂ! ਮੇਰੇ ਉਸ ਵੇਲੇ ਦੇ ਭਰਾਵਾਂ ਨੇ ਗੁਰਮਤਾ ਕੀਤਾ ਤੇ ਸ਼ਮਤ੍ਰਾਂ ਵਾਲੇ ਫਕੀਰ ਟੁਰ ਪਏ, ਦੂਰ ਪਿਛੇ ਪਿਛੇ ਰਹਿੰਦੇ ਅਟਕ ਪਹੁੰਚੇ। ਜਦੋਂ ਜਰਵਾਣੇ ਪਾਰ ਹੋ ਰਹੇ ਸਨ ਤੇ ਏਹ ਕੈਦੀ ਪਿੱਛੇ ਸਨ,ਤਦਜਾਹਮਲਾ ਕੀਤਾ ਤੇ ਛੋਟੀ ਜਿਹੀ ਲੜਾਈ ਤੇ ਕਟਾਵੱਢ ਵਿਚ ਖੋਹਕੇ ੨੪੦੦ ਗ਼ਰੀਬ ਤ੍ਰੀਮਤਾਂ ਛੁਡਾਕੇ ਆਪਣੇ ਨਾਲ ਲੈਕੇ ਬਾਰ ਵਿਚ ਆ ਗਏ। ਹੁਣ ਜੇ ਇਹ ਜ਼ਾਲਮ ਹੁੰਦੇ, ਜਰਵਾਣੇ ਜਾਂ ਲੋਭੀ ਹੁੰਦੇ ਤਾਂ ਇਹ ਇਸਤ੍ਰੀਆਂ ਘਰੀਂ ਪਾ ਲੈਂਦੇ, ਪਰ ਨਹੀਂ, ਇਨ੍ਹੋ ਨੇ ਹਰੇਕ ਦਾ ਘਰ ਪੁੱਛਕੇ ਆਪ ਨਾਲ ਹੋ ਹੋ ਕੇ ਸਭੇ ਘਰੋਘਰੀ ਅਮਨ ਅਮਾਨ ਨਾਲਪਹੁੰਚਾਈਆਂ।

ਇਸ ਵੇਲੇ ਸਾਰਿਆਂ ਦੀਆਂ ਅੱਖਾਂ ਵਿਚਪਾਣੀ ਉੱਤਰ ਆਇਆ ਸੀ। ਸੂਫੀ ਜੀ ਬੀ ਰੋ ਰਹੇ ਸਨ ਪਰ ਸਿੰਘ ਜੀ ਨੇ ਉਹਨਾਂ ਨੂੰ ਕਿਹਾ:ਸਾਈਂ ਜੀ ! ਖਫ਼ਾ ਨਹੀਂ ਹੋਣਾ, ਮੈਂ ਇਤਿਹਾਸਿਕ ਜ਼ਿਕਰ ਕੀਤਾ ਹੈ, ਚੂੰਕਿ ਓਹ ਲੋਕ ਮੁਸਲਮਾਨ ਸਨ, ਆਪ ਨੇ ਰੰਜ ਨਹੀਂ ਹੋਣਾ।

ਸੂਫੀ—ਵਾਹ ਸਿੰਘ ਜੀ ! ਇਹ ਕੀ ਕਿਹਾ ਨੇ ? ਆਪ ਸਿੱਖ ਹੋ, ਸਿੱਖ ਫ਼ਕੀਰ ਹੁੰਦਾ ਹੈ। ਮੈਂ ਸਿਖ ਦੇ ਸੀਨੇ ਨੂੰ ਸਦਾ ਕੀਨੇ ਤੋਂ ਸਾਫ 'ਫਕੀਰ-ਸੀਨਾ' ਸਮਝ ਰਖਿਆ ਹੈ, ਮੇਰੀ ਉਨ੍ਹਾਂ ਲੋਕਾਂ ਨਾਲ ਕੋਈ ਹਮਦਰਦੀ ਨਹੀਂ ਜਿਨ੍ਹਾਂ ਖ਼ਲਕ ਖ਼ੁਦਾ ਨੂੰ ਸਤਾਇਆ ਹੈ, ਚਾਹੇ ਕੋਈ ਹੋਣ।

ਐਨਕ ਵਾਲਾ—ਸਿੰਘ ਜੀ ! ਆਪ ਨੇ ਉਦਾਸ ਨਾ ਹੋਣਾ ਜੇ ਮੈਂ ਆਪ ਤੋਂ ਹੋਰ ਪੁੱਛੀ ਚੱਲਾਂ ਤਾਂ, ਮੇਰੇ ਬਹੁਤ ਸਾਰੇ ਭਰਮ ਨਵਿਰਤ ਹੋ ਰਹੇ ਹਨ। ਜੇ ਆਪ ਦੀ ਕੌਮ ਨੂੰ ਉਸ ਸਮੇਂ ਦਾ ਰਾਜ ਵਿਦ੍ਰੋਹੀ ਫਿਰਕਾ ਕਿਹਾਜਾਵੇ ਤਾਂ ਆਪ ਪਾਸ ਕੀ ਜੁਵਾਬਹੈ?

ਸਿੰਘ ਜੀ—ਜੇ ਉਸ ਵੇਲੇ ਦੇ ਰਾਜਾ ਦਾ ਰਾਜ ਨਾਸ਼ ਕਰਨਾ ਸਾਡਾ ਧਰਮ ਸੀ ਯਾ ਕੋਈ ਪੁਲੀਟੀਕਲ (ਰਾਜਸੀ) ਭੁੱਖ ਕਾਰਨ ਸੀ, ਜਿਸ ਕਰਕੇ ਅਸੀਂ ਲੜੇ, ਤਾਂ ਗੱਲ ਵੱਖਰੀ ਹੈ,ਪਰਸਾਡੀ ਤਾਂਮੰਗ ਵਕਤ ਦੇ ਰਾਜਾ ਪਾਸੋਂ ਇਹ ਸੀ ਕਿ ਤੁਸੀਂ ਪਰਜਾ ਨੂੰ ਮਜ਼ਹਬੀ ਆਜ਼ਾਦੀ ਦਿਓ,ਤੇ ਜ਼ਾਲਮਾਂ ਨੂੰ ਹਾਕਮ ਨਾ ਬਣਾਓ। ਜਦੋਂ ਕਸ਼ਮੀਰ ਵਿਚ ਜਬਰਨਮੁਸਲਮਾਨ ਕੀਤੇ ਜਾਣ ਲੱਗੇ ਹਨ ਤੇ ਉਥੋਂ ਦੇ ਲੋਕ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਸ ਆਏ ਹਨ, ਤਦੋਂ ਸਤਿਗੁਰ ਨੇ ਸਮਝਾਇਆ ਕਿ ਮਜ਼ਹਬੀ ਆਜ਼ਾਦੀ ਵਿਚ ਦਖਲ ਨਾ ਦਿਓ। ਉਧਰੋਂ ਹਾਕਮ ਕਸ਼ਮੀਰ ਨੇ ਉਸਨੂੰਲਿਖਿਆ ਕਿ ਏਹਲੋਕ ਆਖਦੇ ਹਨਕਿਜੇ ਸਾਡਾ ਗੁਰੂ ਮੁਸਲਮਾਨ ਹੋਵੇ ਤਾਂ ਅਸੀਂ ਬੀ ਹੋ ਜਾਂਦੇ ਹਾਂ, ਤਾਂ ਉਧਰੋਂ ਆਪ ਦਿੱਲੀ ਨੂੰ ਸੱਦੇਗਏ*। ਗੱਲ ਕੀ, ਦਿੱਲੀ ਜਾਕੇ ਨਾਵੇਂ ਗੁਰਾਂ ਨੇ ਇਹੋ ਗੱਲ ਸਮਝਾਈ ਹੈ, ਤੇ ਉਸਨੇ ਉਨ੍ਹਾਂ ਦੇ ਹੀ ਮੁਸਲਮਾਨ ਹੋਣ ਲਈ ਜ਼ੋਰ ਦਿਤਾ ਹੈ, ਤੇ ਇਸੇ ਨਾਫੁਰਮਾਨੀ ਵਿਚ ਜ਼ਾਲਮਾਂ ਨੇ ਉਨ੍ਹਾਂ ਨੂੰ ਕਤਲ ਕਰ ਦਿਤਾ ਹੈ। ਕੋਈ ਮੁਅੱਰਖ ਜੀ ਲਿਖਦੇ ਹਨ ਕਿ ਜਿਸ ਦਿਨ ਨਾਵੇਂ ਗੁਰੂ ਜੀ ਕਤਲ ਹੋਏ, ਦਿੱਲੀ ਵਿਚ ਸਖਤ ਭੂਚਾਲ ਆਇਆ, ਹਨੇਰਾ ਦਿਨ ਨੂੰ ਐਨਾਛਾਇਆ ਕਿ ਤਾਰੇ ਨਜ਼ਰ ਆ ਗਏ।

ਨਾਵੇਂ ਗੁਰ ਜੀ ਪੁਲੀਟੀਕਲ ਮਿਸ਼ਨ ਲੈ ਕੇ

*ਗੁਰੂ ਜੀ ਦੇ ਅਨੰਦ ਪੁਰੋਂ ਆਪ ਦਿੱਲੀ ਨੂੰ ਜਾਣ ਦੇ ਇਰਾਦੇ ਨਾਲ ਟੁਰ ਪੈਣ ਤੋਂ ਮਗਰੋਂ ਦਿੱਲੀ ਤੋਂ ਆਪ ਨੂੰ ਸੱਦ ਘੱਲਿਆ ਗਿਆ ਸੀ।

ਨਹੀਂ ਗਏ ਸਨ, ਉਨ੍ਹਾਂ ਦਾ ਕੰਮ ਸੀ ਜ਼ਾਲਮ ਨੂੰ ਜ਼ੁਲਮ ਤੋਂ ਹੋੜਨਾ। ਦਸਵੇਂ ਸਤਿਗੁਰਾਂ ਨੇ ਜਦ ਇਹ ਡਿੱਠਾ ਕਿ ਮਮਤੀ ਦਾ ਫਲ ਰਖਯਾ ਕਰਨ ਵਾਲੇ ਦੀ ਸ਼ਹਾਦਤ ਹੋਇਆ ਹੈ, ਦੀਨ ਰਖਯਾ ਦਾ ਦੂਸਰਾ ਪਹਿਲੂ ਸਿਰੇ ਚੜ੍ਹਿਆ, ਜੋ ਮੈਂ ਪਹਿਲੇ ਬਿਨੈ ਕਰ ਆਇਆ ਹਾਂ। ਤੁਸੀਂ ਦੱਸੋ ਕਿ ਅਟਕ ਤੋਂ ਜਾ ਕੇ ਹਿੰਦੂ ਕੈਦੀ ਇਸਤ੍ਰੀਆਂ ਨੂੰ ਮੋੜ ਲਿਆਉਣਾ ਇਹ ਬਿਨਾਂ ਉਸ ਤਾਕਤ ਦੇ ਹੋ ਸਕਦਾ ਸੀ ਜੋ ਫਕੀਰ ਸਿਖਾਂ ਵਿਚ ਗੁਰੂ ਜੀ ਨੇ ਭਰੀ ? ਗੁਰੂ ਸਾਹਿਬਾਂ ਦੇ ਵਕਤ ਤੋਂ ਅਸੀਂ ਅਰ-ਦਾਸ ਕਰਦੇ ਹਾਂ 'ਰਾਜਾ ਰਾਜ ਕਰੇ ਪਰਜਾ ਸੁਖੀ ਵੱਸੇ', ਹਰ ਸਿੱਖ ਹਰ ਰੋਜ਼ ਆਪਣੀ ਅਰਦਾਸ ਵਿਚ ਇਹ ਫਿਕਰਾ ਬੋਲਦਾ ਹੈ, ਅਰ ਗੁਰਾਂ ਦੇ ਸਮੇਂ ਤੋਂ ਅੱਜ ਤੀਕ ਬੋਲਦਾ ਹੈ। ਦੱਸੋ ਕੋਈ ਰਾਜ ਵਿਦ੍ਰੋਹੀ ਇਹ ਕਹਿ ਸਕਦਾ ਹੈ ? ਇਸ ਅਰਦਾਸ ਦਾ ਆਦ-ਰਸ਼ ਇਹ ਹੈ ਕਿ ਅਸਾਂ ਸਰਬੱਤ ਦਾ ਭਲਾ ਕਰਨਾ ਹੈ। ਰਾਜਾ ਧਰਮ ਦਾ ਰਾਜ ਕਰੇ ਜਿਸ ਨਾਲ ਪਰਜਾ ਸੁਖੀ ਰਹੇ, ਸਾਨੂੰ ਫਿਰ ਕਿਸੇ ਧਰਮੀ ਰਾਜ ਨਾਲ ਦ੍ਰੋਹ ਕਰਨ ਦਾ ਕੋਈ ਪ੍ਰੋਜਨ ਨਹੀਂ, ਅਸੀਂ ਤਾਂ ਪਰਜਾ ਨੂੰ ਸੁਖੀ ਦੇਖਣਾ ਚਾਹੁੰਦੇ ਹਾਂ ਤੇ ਰਾਜਾ ਨੂੰ ਬੇਲਾਗ ਧਰਮੀ ਦੇਖਣਾ ਚਾਹੁੰਦੇ ਹਾਂ। ਦੇਸ਼ ਤੇ ਕੌਮ ਦੀ ਸੁਤੰਤ੍ਰਤਾ, ਹੱਕ ਤੇ ਨਿਆਂ ਵਿਚ ਵਾਸਾ ਏਹ ਗਲਾਂ ਅਸੀਂ ਚਾਹੁੰਦੇ ਹਾਂ।

ਇਕ ਕਥਾ ਮੈਂ ਗੁਰੂ ਜੀ ਦੇ ਆਪਣੇ ਵਕਤ ਦੀ ਸੁਣਾਉਂਦਾ ਹਾਂ: ਇਕ ਜੰਗ ਵਿਚ ਇਕ ਮੁਸਲ-ਮਾਨ ਅਮੀਰ ਦਾ ਡੋਲਾ ਘੇਰੇ ਵਿਚ ਆ ਗਿਆ, ਇਕ ਦਸਤਾ ਫੌਜ ਦਾ ਇਸ ਡੋਲੇ ਨੂੰ ਗੁਰੂ ਜੀ ਪਾਸ ਲੈ ਆਇਆ। ਪਹਿਲੀ ਗੱਲ ਜੋ ਸਤਿਗੁਰਾਂ ਨੇ ਕੀਤੀ, ਉਹ ਇਹ ਪੁੱਛ ਸੀ ਕਿ ਡੋਲੇ ਵਿਚ ਬੈਠੀ ਅਬਲਾ ਨੂੰ ਕਿਸੇ ਸਤਾਇਆ ਤਾਂ ਨਹੀਂ ? ਜਵਾਬ ਮਿਲਿਆ ਕਿ ਕਿਸੇ ਸਤਰ ਚੁੱਕ ਕੇ ਦੇਖਣ ਦੀ ਭੀ ਪ੍ਰਵਾਹ ਨਹੀਂ ਕੀਤੀ। ਉਸ ਵੇਲੇ ਸਤਿਗੁਰਾਂ ਨੇ ਆਪਣੀ ਗੋਲੀ ਭੇਜਕੇ ਘਰ ਬਾਰ ਦਾ ਪਤਾ ਲੈ ਕੇ ਬਾਇੱਜ਼ਤ ਉਸ ਡੋਲੇ ਨੂੰ ਉਹਨਾਂ ਦੇ ਘਰ ਪਹੁੰਚਾ ਦਿਤਾ। ਤੁਸੀਂ ਦੱਸੋ ਜੇ ਗੁਰੂ ਜੀ ਵਿਚ ਪੂਰਨ ਧਰਮ ਨਾ ਹੁੰਦਾ ਤਾ ਇਹ ਸਲੂਕ ਕਰਦੇ ? ਜੇ ਕੀਨੇ ਵਾਲੇ ਹੁੰਦੇ ਤਾਂ ਬਦਲਾ ਲੈਣ ਦਾ ਸਮਾਂ ਸੀ। ਪਰ ਦੂਜੀ ਧਿਰ ਵਲ ਤੱਕੋ, ਗੁਰੂ ਜੀ ਦੇ ਮਾਸੂਮ ਬੱਚੇ ਜਦ ਉਨ੍ਹਾਂ ਦੇ ਹੱਥ ਆਏ ਤਾਂ ਕਈ ਦੁਖ ਦੇਕੇ ਮਾਰੇ ਗਏ। ਉਹਨਾਂ ਵਲੋਂ ਉਹ ਸਲੂਕ ਨ ਹੋਇਆ ਜੋ ਗੁਰੂ ਜੀ ਵਲੋਂ ਉਨ੍ਹਾਂ ਨਾਲ ਹੋਇਆ ਸੀ। ਫਿਰ ਦੇਖੋ ਉਸ ਸਮੇਂ ਅੰਬਾਲੇ ਜ਼ਿਲੇ ਵਿਚ ਬੁੱਧੂ ਸ਼ਾਹ ਫਕੀਰ ਹੋਇਆ ਹੈ, ਉਸ ਦੇ ਹਜ਼ਾਰਾਂ ਚੇਲੇ ਸਨ। ਜੇ ਗੁਰੂ ਜੀ ਦੇ ਜੁੱਧ ਧਰਮ ਸੁਤੰਤ੍ਰਤਾ ਤੇ ਗਰੀਬ ਰਖਯਾ ਲਈ ਨਾ ਹੁੰਦੇ ਤਾਂ ਇਹ ਮੁਸਲਮਾਨ ਫਕੀਰ ਕਦੇ ਉਨ੍ਹਾਂ ਦਾ ਸਹਾਈ ਹੁੰਦਾ ?

ਫਿਰ ਮੈਂ ਆਪ ਨੂੰ ਸੁਣਾਉਂਦਾ ਹਾਂ ਕਿ ਇਕ ਮੁਸਲਮਾਨ ਮੁਅੱਰਖ 'ਕਾਜ਼ੀ ਨੂਰ ਮੁਹੰਮਦ ਬਲੋਚ' ਆਪਣੇ ਜੰਗ ਨਾਮੇ ਵਿਚ ਸਿਖਾਂ ਦੇ ਚਾਲ ਚਲਣ ਬਾਬਤ ਕੀ ਆਖਦਾ ਹੈ:—

"ਸਿਖ ਨਾਮਰਦ (ਕਾਇਰ) ਨੂੰ ਕਦੇ ਨਹੀਂ ਮਾਰਦੇ ਤੇ ਨਾਂ ਹੀ ਭੱਜੇ ਜਾਂਦੇ ਨੂੰ ਘੇਰਦੇ ਹਨ। ਇਸਤ੍ਰੀ ਭਾਵੇਂ ਸੁਆਣੀ ਹੋਵੇ ਤੇ ਭਾਵੇਂ ਲੌਂਡੀ, ਉਸਦੇ ਧਨ ਤੇ ਗਹਿਣੇ ਨੂੰ ਵੀ ਨਹੀਂ ਲੁੱਟਦੇ। ਏਹ ਪਰ ਤ੍ਰਿਯਾਗ ਮੀ ਨਹੀਂ ਹੁੰਦੇ ਤੇ ਨਾ ਹੀ ਚੋਰੀ ਕਰਨਾ ਇਨ੍ਹਾਂ ਦਾ ਕੰਮ ਹੈ। ਇਹ ਚੋਰ ਤੇ ਵਿਭਚਾਰੀ ਨੂੰ ਮਿੱਤ੍ਰ ਹੀ ਨਹੀਂ ਬਣਾਉਂਦੇ*।"

ਇਹ ਸਾਰੀਆਂ ਗਲਾਂ ਕਾਫੀ ਹਨ ਇਹ ਗੱਲ ਦੱਸਣ ਲਈ ਕਿ ਗੁਰੂ ਜੀ ਨੇ 'ਤ੍ਰਿਸ਼ਨਾ ਦੀ ਭੁੱਖ' ਲਈ ਸ਼ਸਤ੍ਰ ਨਹੀਂ ਫੜੇ ਕਿ ਦੂਸਰਿਆਂ ਤੇ ਆਪਣੇ ਨਫਸ ਲਈ ਧੱਕਾ ਕਰਨ, ਪਰ ਗਰੀਬਾਂ ਅਨਾਥਾਂ ਦੁਖੀਆਂ ਦੇ ਸੁਖ ਲਈ, ਪਰਜਾ ਦੇ ਧਰਮ ਦੀ ਸੁਤੰਤ੍ਰਤਾ ਕਾਇਮ ਰੱਖਣ ਲਈ, ਉਹਨਾਂ ਨੇ ਉਹਨਾਂ ਮਜ਼ਲੂਮਾਂ ਦੀ ਖ਼ਾਤਰ—ਜੋ ਧਰਮ ਨਾ ਦੇਣ ਦੀ ਹਾਲਤ ਵਿਚ ਕਤਲ ਹੁੰਦੇ ਸਨ—ਤਲਵਾਰ ਫੜੀ।

ਸਤਿਗੁਰ ਜੀ ਨੂੰ ਸੁਖ, ਆਰਾਮ, ਸ਼ਾਹੀ ਠਾਠ ਵਾਂਙੂ ਪ੍ਰਾਪਤ ਸੀ, ਦੀਨਾਂ ਦੀ ਰਖਯਾ ਦੇ ਧਾਰਮਕ ਫਰਜ਼ ਨੇ ਉਨ੍ਹਾਂ ਨੂੰ ਦਿਨ ਰਾਤ ਖੇਦਾਂ ਤੇ ਕਸ਼ਟਾਂ ਦੇ

*ਕਿ ਨਾ ਕੁਸ਼ੰਦ ਨਾਮਰਦ ਰਾ ਹੇਰ ਗਾਹ।
ਗੁਰੇਜ਼ੰਦਹ ਰਾ ਹਮ ਨ ਗੀਰੰਦ ਰਾਹ।
ਦਗ਼ ਦੌਲਤੇ ਜ਼ਨ ਬਤਾਰਾਜ ਨੀਜ਼
ਨ ਗੀਰੰਦ ਜ਼ਰ ਮਿਹਰਾਂ ਹਸਤ ਦਰ ਕਨੀਜ਼।
ਜ਼ਨਾਹ ਹਮ ਨ ਬਾਸ਼ਦ ਮਿਯਾਨੇਂ ਸਗਾਂ।
ਨ ਦੁਜ਼ਦੀ ਬਵੱਦ ਕਾਰੇ ਆਂ ਬਦਰਗਾਂ।
ਕਿ ਜ਼ਾਨੀ ਓ ਸਾਰਕ ਨ ਯਾਰੰਦ ਓਸਤ।

ਮੂੰਹ ਆਂਦਾ, ਦੋ ਪੁੱਤ੍ਰ ਨੀਹਾਂ ਹੇਠ ਚਿਣੇ ਤੇ ਮਾਰੇਗਏ; ਉਨ੍ਹਾਂ ਦੇ ਦੇਖਦੇ ਦੋ ਅੱਖੀਆਂ ਅੱਗੇ ਬੋਟੀ ਬੋਟੀ ਹੋ ਉੱਡੀ ਮਾਤਾ ਕੈਦ ਵਿਚ ਸ਼ਹੀਦ ਹੋਈ, ਵਤਨੋਂ ਬੇ-ਵਤਨ ਘਰੋਂ ਬਾਹਰ ਦਰਬਦਰ ਖਾਨਾਬਦੋਸ਼ੀ, ਮਿੱਤ੍ਰ ਪਿਆਰੇ ਅੱਖਾਂ ਦੇ ਸਾਹਮਣੇ ਲੜ ਲੜ ਮਰੇ। ਉਹ ਉਹ ਵਕਤ ਆਏ ਕਿ ਅੱਕ ਦੀਆਂ ਕਰੂੰਬਲੀਆਂਖਾ ਕੇ ਲਹੂ ਦੇ ਗੇੜ ਨੂੰ ਸਹਾਰੇ ਦੇਣੇ ਪਏ। ਇਹ ਸਾਰਾ ਕੁਛ ਕੁਰਬਾਨੀ ਸੀ। ਉਸ ਮਰਦ ਦੀਆਂ ਰਗਾਂ ਵਿਚ ਸੱਚਾ ਇਲਾਹੀ ਪ੍ਰੇਮ ਸੀ, ਉਹ ਉਸ ਖ਼ਾਲਕ ਦੀ ਖ਼ਲਕਤ ਦੇ ਦੁਖ ਦੂਰ ਕਰਨ ਨੂੰ ਦੁਖਾਂ ਦੇ ਮੂੰਹ ਆਇਆ ਅਰ ਭਰ ਜੁਵਾਨੀ ਵਿਚ ਆਪ ਸ਼ਹੀਦ ਹੋ ਗਿਆ। ਤੁਸੀਂ ਦੱਸੋ, ਇਨਸਾਫ਼ ਕਰੋ ਕਿ ਉਸ ਦੀ ਕੁਰਬਾਨੀ ਸੱਚਾ ਧਰਮ ਨਹੀਂ ਤਾਂ ਕੀ ਹੈ? ਜੇ ਇਹ ਰੂਹਾਨੀਅਤ ਨਹੀਂ ਤਾਂ ਕਿਆ ਰੂਹਾਨੀਅਤ ਬ੍ਰਿਛ ਹੋਕੇ ਧਰਤੀ ਤੇ ਗੱਡੇ ਜਾਣ ਦਾ ਨਾਮ ਹੈ? ਜਾਂ ਸ਼ਿਲਾ ਹੋਕੇ ਕਿਸੇ ਦਰਿਯਾ ਦੇ ਕੰਢੇ ਜੁੱਗਾਂ ਦੀ ਅਚੱਲਤਾ ਹਾਸਲ ਕਰਨ ਦਾ ਨਾਮ ਹੈ?

ਮੈਂ ਕਹਿ ਸਕਦਾ ਹਾਂ ਕਿ ਪਹਾੜੀ ਰਾਜੇ ਖਾਸ ਕਰ ਭੀਮ ਚੰਦ, ਗੁਰੂ ਜੀਨੂੰ 'ਅਨੰਦਪੁਰ ਦਾ ਰਾਣਾ' ਆਪਣੀ ਮਾਤਹਿਤੀ ਵਿਚ ਮਨਜ਼ੂਰ ਕਰਨ ਨੂੰ ਤਿਆਰ ਸੀ।ਹਾਂ ਜੀ, ਔਰੰਗਜ਼ੇਬ ਦਾ ਇਕ ਸ਼ਾਹ-ਜ਼ਾਦਾ ਗਿਆ ਸੀ ਲੜਨ ਗੁਰਾਂ ਨਾਲ, ਪਰ ਉਸ ਨੇ ਗੁਰੂ ਦ੍ਰੋਹੀਆਂ ਨੂੰ ਮਾਰਿਆ ਸੀ ਤੇ ਸਤਿਗੁਰ ਦਾ ਪੱਖ ਕੀਤਾ ਸੀ, ਇਲਾਕੇ ਦੇ ਰਾਜਸੀ ਅਖਤਿਆਰ ਬਾਜ-ਗੁਜ਼ਾਰ ਰਈਸ ਦੀ ਸ਼ਕਲ ਵਿਚ ਉਸਤੋਂਉਸ ਵੇਲੇ ਮਿਲਦੇ ਸਨ। ਜੇ ਰਾਜ ਦੀ ਭੁੱਖ ਹੁੰਦੀ ਤਾਂ ਮੰਨ ਲੈਂਦੇ,ਪੈਰ ਜਮਾ ਲੈਂਦੇ,ਹੌਲੇ ਹੌਲੇ ਪਏਵਧਦੇ।

ਇਸ ਵੇਲੇ ਸਾਰੇ ਮੂਰਤਾਂ ਵਾਂਙੂ ਅਚੱਲ ਸੁਣਰਹੇ ਸਨ ਅਰ ਸਭਨਾਂ ਦੇ ਅੰਦਰ ਖ਼ੂਨ ਜੋਸ਼ ਮਾਰ ਰਿਹਾ ਸੀ ਕਿ ਗੁਰੂ ਗੋਬਿੰਦ ਸਿੰਘ ਨਾ ਕੇਵਲ ਸਿੱਖਾਂ ਦਾ ਗੁਰੂ ਹੈ, ਬਲਕਿ ਸਾਡੇ ਸਾਰੇ ਪੰਜਾਬੀਆਂ ਦਾ ਫਖਰ ਤੇ ਉੱਚੇ ਮੰਡਲਾਂ ਦਾ ਚਮਕਦਾ ਸਿਤਾਰਾ ਹੈ, ਅਰ ਹਰ ਪੰਜਾਬੀ ਨੂੰ ਉਹਨਾਂ ਨੂੰ ਆਪਣਾ ਸਿਰਤਾਜ ਸਮਝਣਾ ਚਾਹੀਏ। ਇਸ ਵੇਲੇ ਐਨਕ ਵਾਲੇ ਨੇ ਪੁੱਛਿਆ, ਸਿੰਘ ਜੀ ਕਿਆ ਐਸੇ ਵਾਕਯਾਤ ਬੀ ਹਨ ਜਿਨ੍ਹਾਂ ਤੋਂ ਮਾਲੂਮ ਹੋਵੇ ਕਿ ਐਸੇ ਜੰਗ ਜਦਲ ਦੇ ਸਾਮਾਨਾਂ ਵਿਚ ਗੁਰੂ ਜੀ ਨੂੰ ਆਪਣੇ ਪੈਗ਼ੰਬਰੀ ਕੰਮ ਦਾ ਖਿਆਲ ਰਹਿੰਦਾ ਸੀ।

ਸਿੰਘ ਜੀ—ਮੈਂ ਕੇਵਲ ਇਕ ਵਾਕਿਆ, ਜੋ ਮੈਂ ਸੁਣਿਆ ਹੈ, ਆਪ ਨੂੰ ਸੁਣਾ ਦੇਂਦਾ ਹਾਂ। ਨਤੀਜਾ ਆਪ ਨੇ ਕੱਢ ਲੈਣਾ:—

ਇਕ ਵੇਰ ਕਿਲ੍ਹੇ ਨੂੰ ਘੇਰਾ ਪਿਆ ਸੀ, ਅਨੇਕਾਂ ਕਸ਼ਟ ਵਾਪਰ ਰਹੇ ਸਨ, ਗੱਲ ਲੰਮੀ ਹੈ, ਖੈਰ!ਇਕ ਰਾਤ ਆਈ, ਕਿ ਗੁਰੂ ਜੀ ਦੇ ਪਿਆਰੇ ਤੇ ਪੁੱਤ੍ਰਾਂ ਤੇ ਪਰਵਾਰ ਸਮੇਤ ਕਿਲ੍ਹੇ ਤੋਂ ਨਿਕਲ ਖੜੇ ਹੋਏ।ਆਪ ਕਈ ਮੀਲ ਉਹਨਾਂ ਤੋਂ ਪਰੇ ਚਲੇ ਗਏ।

ਆਸਾ ਦੀ ਵਾਰ ਦਾ ਵੇਲਾ ਸੀ। ਸਤਿਗੁਰ ਨੇ ਕਿਹਾ: 'ਭਜਨ ਪਹਿਲੇ ਹੈ, ਭਈ ਖਾਲਸਾ ਜੀ! ਦੀਵਾਨ ਲਾ ਦਿਓ, ਜਾਨ ਜਾਏ, ਪਰ ਬੰਦਗੀ ਦਾ ਵੇਲਾ ਨਾ ਜਾਏ।' ਉੱਥੇ ਹੀ ਦੀਵਾਨ ਲਗ ਗਿਆ। ਦੁਸ਼ਮਨ ਅਹਦ ਤੋੜਕੇ ਮਗਰੇ ਆ ਚੜ੍ਹੇ ਸੇ, ਆਪਏ।ਇਸ ਵੇਲੇ ਦੇ ਖੇਦ ਦਾ ਅੰਦਾਜ਼ਾ ਲਾ ਲਓ, ਕਿੰਨੀ ਕੁ ਕਟਾ ਵੱਢ ਤੇ ਮੁਸ਼ਕਲ ਦਾ ਸਾਹਮਣਾ ਪਿਆ ਹੋਊ। ਹੁਣ ਤੁਸੀਂ ਆਪਣੇ (ਰਾਜਨੀਤੀ) ਪੁਲੀਟੀਕਲ ਅਰਥਾਂ ਵਲ ਨਾ ਜਾਣਾ ਕਿ ਇੱਥੇ ਕੀਰਤਨ ਦਾ ਕਿਹੜਾ ਵੇਲਾ ਸੀ, ਨੱਸ ਕਿਉਂ ਨਾ ਗਏ, ਦੂਏ ਦਿਨ ਬੰਦਗੀ ਕਰ ਲੈਂਦੇ? ਮੈਂ ਕਹਾਂਗਾ ਕਿ ਇਹੋ ਵਾਕਿਆ ਪੂਰੇ ਤੌਰ ਪਰ ਸਾਬਤ ਕਰਦਾ ਹੈ ਕਿ ਗੁਰੂ ਜੀ ਨੂੰ ਆਪਣਾ ਵਾਹਿਗੁਰੂ ਤੇ ਬੰਦਗੀ ਦਾ ਕੰਮ ਮੁੱਖ ਸੀ, ਓਹ ਪੈਗੰਬਰ ਸੇ ਪੂਰੇ, ਰੱਬੀ ਪਿਆਰ ਮੁੱਖ ਕੰਮ ਸੀ, ਅਤੇ ਉਨ੍ਹਾਂ ਦੇ ਜੰਗ,ਉਨ੍ਹਾਂਦੇ ਫਰਜ਼ ਪੈਗੰਬਰੀ ਦਾ ਇਕ ਹਿੱਸਾਸਨ 'ਅਰਬੰਦਗੀ' ਦਾ ਇਕ ਨਾਗਾ, ਓਹ ਜਾਨਾਂ ਪਰ ਖੇਡਦੇ ਸਨ, ਪਰ ਨਹੀਂ ਸਨ ਪਾਉਂਦੇ। ਸਾਫ ਹੈ ਕਿ ਉਨ੍ਹਾਂ ਦਾ ਰੂਪਦੇਸ਼ ਆਪਣੇ ਲਈ ਰਾਜ ਦੀ ਭੁੱਖ ਤੇ ਤ੍ਰਿਸ਼ਨਾ ਨਹੀਂ ਸੀ, ਬਾਕੀ ਜੇ ਉਨ੍ਹਾਂ ਦਾ ਸਾਰਾ ਜੀਵਨ ਪੜ੍ਹੋ ਤਾਂ ਦੇਖੋਗੇ ਕਿ ਹਰ ਰੋਜ਼ ਮੁੱਖ ਕੰਮ ਹੀ ਮੁਰਦੇ ਲੋਕਾਂ ਵਿਚ ਰੂਹਾਨੀਜੀਵਨ ਫੂਕਣਦਾ ਸੀ।ਉਹ ਕਰਦੇਹੀ ਆਪਣਾ ਇਲਾਹੀ ਪ੍ਰੇਮ ਦਾ ਕੰਮ ਸਨ, ਜੰਗ ਤਾਂ ਕਦੇ ਕਦੇ ਦੇ ਕੰਮ ਸਨ ਜੋ ਗਲੇ ਆ ਪੈਂਦੇ ਸਨ। ਆਪ ਤਾਂ ਸਤਿਗੁਰ ਚੜ੍ਹਕੇ ਕਿਸੇ ਤੇ ਕਦੇ ਨਹੀਂ ਗਏ। ਤੁਸੀਂ ਗੁਰੂ ਜੀਵਨ ਮੁਤਾਲਿਆ ਕਰੋ, ਉਨ੍ਹਾਂ ਨੇ ਆਪ ਪਹਿਲ ਕਦੇ ਨਹੀਂ ਕੀਤੀ, ਆਪਣੇ ਤੇ ਹੋਏ ਹਮਲਿਆਂ ਦੇ ਬਚਾਉ ਕੀਤੇ ਹਨ। ਜੰਗ ਫਤੇ

ਹੋਣ ਤੇ ਜੇ ਸਿਖਾਂ ਹਾਰੇ ਸ਼ਤ੍ਰੂ ਦਾ ਪਿਛਾ ਕੀਤਾ ਹੈ ਤਾਂ ਉਨ੍ਹਾਂ ਨੂੰ ਵਰਜ ਲਿਆ ਹੈ।

ਐਨਕ ਵਾਲਾ—ਬਹੁਤ ਖ਼ੂਬ. ਸਿੰਘ ਜੀ! ਇਹ ਵਾਕਿਆ ਤਾਂ ਪੂਰੇ ਤੌਰ ਤੇ ਫੈਸਲਾ ਕਰਦਾ ਹੈ ਕਿ ਧਾਰਮਿਕ ਪਹਿਲੂ ਗੁਰੂ ਗੋਬਿੰਦ ਸਿੰਘ ਜੀ ਵਿਚ ਮੁੱਖ ਪਹਿਲੂ ਉਨ੍ਹਾਂ ਦੇ ਜੀਵਨ ਦਾ ਸੀ,ਪ੍ਰੰਤੂ ਕੀ ਆਪ ਕ੍ਰਿਪਾ ਕਰਕੇ ਮੈਨੂੰ ਇਹ ਸਮਝਾਓਗੇ ਕਿ ਜੰਗ ਕਰਨ ਵਾਲੇ ਦੀ ਬ੍ਰਿਤੀ ਤਾਮਸੀ ਬ੍ਰਿਤੀ ਨਹੀਂ ਹੋ ਜਾਂਦੀ? ਜਿਸਦਾ ਮਨ ਰੋਹ ਕ੍ਰੋਧ ਤਾਮਸ ਵਿਚ ਰਹੇ ਉਹਦਾ ਮਨ ਧਰਮ ਵਿਚਾਰ ਵਿਚ ਜਾਂ ਜਿਸ ਤਰ੍ਹਾਂ ਆਪ ਨੇ ਕਿਹਾ ਹੈ ਅੰਦਰਲੇ ਦੇ ਸੁਖ ਵਿਚ ਯਾ ਸ਼ਾਂਤੀ ਵਿਚ ਕੀਕੂੰ ਰਹਿ ਸਕਦਾ ਹੈ?

ਸੂਫੀ—ਬਹੁਤ ਅੱਛਾ ਸਵਾਲ ਹੈ ਮਜ਼ਮੂਨ ਦਾ ਹੱਲ ਹੀ ਏਥੇ ਹੈ।

ਸਿੰਘ ਜੀ—ਇਹ ਗੱਲ ਰਤਾ ਅਲੂਣੀ ਜਿਹੀ ਹੋ ਜਾਏਗੀ, ਪਰ ਜਿਸ ਤਰ੍ਹਾਂ ਮੈਨੂੰ ਜਾਚ ਹੈ, ਬੇਨਤੀ ਕਰ ਦੇਂਦਾ ਹਾਂ:—

ਲੋਭ, ਗੁੱਸਾ, ਨਫਰਤ, ਪਿਆਰ ਏਹੋ ਜਿਹੇ ਸਾਰੇ ਵਲਵਲੇ ਆਦਮੀ ਦੇ ਅੰਦਰ ਉੱਠਦੇ ਹਨ, ਇਨ੍ਹਾਂ ਦੇ ਦੋ ਹਿੱਸੇ ਹੁੰਦੇ ਹਨ—ਇਕ ਤਾਂ ਅੰਦਰ ਮੂਲ ਅੰਸ਼ ਹੁੰਦੀ ਹੈ, ਇਕ ਉਸਤੋਂ ਭਾਵ ਪੈਦਾ ਹੋ ਜਾਂਦੇ ਹਨ।ਅੰਦਰਲੀ ਮੂਲਅੰਸ਼ ਨੂੰ'ਸਥਾਈ'ਤੇਉਸਤੋਂ ਪੈਦਾ ਹੋਏ ਭਾਵਾਂ ਨੂੰ 'ਸੰਚਾਰੀ' ਕਹਿੰਦੇ ਹਨ। ਜਿਹਾ ਕੁ ਜਦ ਕਿਸ ਗ਼ਜ਼ਬ ਦੀ ਹਾਲਤ ਹੁੰਦੀ ਹੈ ਤਾਂ ਪਹਿਲਾਂ ਉਸਦੇ ਅੰਦਰ ਕ੍ਰੋਧ ਦੀ ਅੰਸ਼ ਉਠਦੀ ਹੈ ਇਹ 'ਕ੍ਰੋਧ' ਸਥਾਈ ਭਾਵ ਹੈ ਤੇ ਫੇਰ ਅੱਖਾਂ ਲਾਲ ਸ਼ਰੀਰ ਦਾ ਕੰਬਣਾ,ਜੋਸ਼ ਆਦਿਕ ਅਸਰ ਹੁੰਦੇ ਹਨ ਏਹ ਸੰਚਾਰੀ ਭਾਵ ਹਨ। ਸਾਡੇ ਦਾਨਿਆਂ ਨੇ ਇਨ੍ਹਾਂ ਸਾਰੇ ਵਲਵਲਿਆਂ ਨੂੰ ਰਸ ਆਖਿਆ ਹੈ ਤੇ ਨੌਂ ਰਸ ਗਿਣੇ ਹਨ ਜ ਏਹ ਹਨ:—

੧. ਸ਼ਿੰਗਾਰ (ਇਸ਼ਕ) ੨. ਹਾਸਜ, ੩. ਕਰੁਣਾ (ਸ਼ੋਕ); ੪. ਬੀਰ (ਬਹਾਦਰੀ), ੫. ਰੌਦ੍ਰ (ਕ੍ਰੋਧ), ੬. ਭਯਾਨਕ (ਭੈ), ੭. ਬੀਭਤਸ (ਨਫਰਤ), ੮. ਅਦ੍ਭੁਤ ੯. ਸ਼ਾਂਤਿ*।

ਇਨ੍ਹਾਂ ਵਿਚੋਂ ਸ੍ਰੀ ਗੁਰੂ ਜੀ ਨੇ ਸ਼ਾਂਤਿ ਰਸ ਦੀ ਰਾਖੀ ਲਈ ਸਿੱਖਾਂ ਨੂੰ ਬੀਰਰਸ ਸਿਖਾਇਆ ਹੈ, ਰੌਦ੍ਰ ਰਸ ਨਹੀਂ ਸਿਖਾਇਆ।

ਬੀਰ ਰਸ ਤਦ ਚੜ੍ਹਦਾ ਹੈ,ਜਦ ਅੰਦਰ ਸਥਾਈ 'ਉਤਸ਼ਾਹ',ਹੁੰਦਾ ਹੈ। ਬੀਰ ਰਸ ਦਾ 'ਸਥਾਈ' ਗੁੱਸਾ ਨਹੀਂ ਹੋਇਆ ਕਰਦਾ। ਜਦੋਂ ਅੰਦਰਲਾ ਵਲਵਲਾ ਉਤਸ਼ਾਹ ਦਾ ਹੋਵੇਗਾ ਤਾਂ ਬਿਰਤੀ ਤਮੋਗੁਣੀ ਨਹੀਂ ਹੁੰਦੀ। ਉਤਸ਼ਾਹ ਜਾਂ ਰਜੋਗੁਣ ਵਿਚ ਹੁੰਦਾ ਹੈ ਜਾਂ ਸਤੋ ਗੁਣ ਵਿਚ। ਭਜਨ ਬੰਦਗੀ ਕਰਨ ਵਾਲੇ ਇਕ 'ਖੁਸ਼ ਹਾਲਤ' ਵਿਚ ਹੁੰਦੇ ਹਨ ਖੁਸ਼ੀ ਇਕ ਬੰਦਗੀ ਦਾ ਫਲ ਹੈ। 'ਨਾਨਕ ਭਗਤਾ ਸਦਾ ਵਿਗਾਸ', ਇਸੇ ਤਰ੍ਹਾਂ ਬੀਰ ਮਰਦ ਦੇ ਅੰਦਰ ਉਤਸ਼ਾਹ ਰਹਿੰਦਾ ਹੈ। ਸੋ ਤੁਸੀਂ ਦੇਖ ਸਕਦੇ ਹੋ ਕਿ ਬੀਰਤਾ ਦਾ ਸਥਾਈ ਭਾਵ ਤੇ ਬੰਦਗੀ ਵਾਲੇ ਦਾ ਸਤੋਗੁਣੀ ਉਤਸ਼ਾਹ ਦੋਵੇਂ 'ਖੁਸ਼ੀ' ਹਨ। ਜੇ ਗੁਰੂ ਜੀ ਬਦਲਾ ਲੈਣਾ, ਡਾਹ, ਕੀਨਾ, ਤ੍ਰਿਸ਼ਨਾ ਸਿਖਾਲਦੇ ਤਾਂ ਸਿੱਖਾਂ ਦੇ ਦਿਲ ਤਾਮਸੀ ਹੋ ਜਾਂਦੇ, ਕਿਉਂਕਿ ਵੈਰ, ਕੀਨੇ, ਡਾਹ ਤ੍ਰਿਸ਼ਨਾ ਨਾਲ ਅੰਦਰ ਤਮੋਗੁਣ ਹੋ ਜਾਂਦਾ ਹੈ, ਪਰ ਉਨ੍ਹਾਂ ਨੇ ਸਿਖਾਇਆ ਹੈ ਬੀਰ ਰਸ। ਬੀਰ ਰਸ ਨਾਲ ਸੁਰਤ 'ਉਤਸ਼ਾਹ' ਵਿਚ ਰਹਿੰਦੀ ਹੈ, ਇਸ ਕਰਦੇ ਬੰਦਗੀ ਕਰਨ ਵਾਲੇ ਮਨ ਬੀਰ ਰਸ ਵਿਚ ਜਾ ਸਕਦੇ ਹਨ। ਉਤਸਾਹ ਵੇਲੇ ਭਜਨ ਸਿਮਰਨ ਬਹੁਤ ਸੁਆਦਲਾ ਹੁੰਦਾ ਹੈ, ਤੇ ਭਜਨ ਹੈ ਹੀ ਉਸ ਸਿਮਰਨਦਾ ਨਾਮ, ਜਿਸ ਨਾਲ ਮਨ ਕੌਲਫੁਲ ਵਾਂਙੂ ਟਹਿਕਿਆਰਹੇ*।

ਮੈਨੂੰ ਪਤਾ ਨਹੀਂ ਕਿ ਮੈਂ ਆਪਣਾ ਅਰਥ ਸਾਫ ਦੱਸ ਸਕਿਆ ਹਾਂ ਕਿ ਨਹੀਂ?

ਸੂਫੀ—ਬਹੁਤ ਖ਼ੂਬ। 'ਮਜਜ਼ੂਬ' ਹੋਣ ਤੋਂ ਪਹਿਲੀ ਹਾਲਤ ਐਸੀ ਹੋਣੀ ਚਾਹੀਏ।

ਐਨਕ ਵਾਲਾ—ਮੈਂ ਫਕੀਰੀ ਖਿਆਲਾਤ ਤੋਂ ਨਾਵਾਕਫ ਹਾਂ ਜ਼ਰਾ ਕੁਛ ਵਧੇਰੇ ਸਮਝਣਾ ਚਾਹੁੰਦਾ ਹਾਂ।

ਬਾਬੂ (ਐਨਕ ਵਾਲੇ ਨੂੰ) ਸਿੰਘ ਸਾਹਿਬ ਇਸ ਵੇਲੇ ਆਪ ਨੂੰ ਸਾਈਕਾਲੋਜੀਕਲ (ਮਾਨਸਕ) ਤ੍ਰੀਕੇ ਨਾਲ ਆਪਣਾ ਭਾਵ ਸਮਝਾ ਰਹੇ ਹਨ, ਤੇ ਆਪਣੇ ਜਾਣੇ ਹੋਏ ਤ੍ਰੀਕੇ ਨਾਲ ਗਲ ਨੂੰ ਬਿਆਨ ਕਰਰਹੇ ਹਨ।ਦਿਲਵਿਚ ਜੋਵਲਵਲੇ(Emotions)

---

*ਸਾਡੇ ਦਾਨੇ 'ਵਾਤਸੱਲ' ਨੂੰ ਭੀ ਇਕ ਹੋਰ ਰਸ ਗਿਣਦੇ ਸਨ।

*ਸੇਜ ਸੁਖਾਲੀ ਬਿਗਸੇ ਜੀਉ॥ ਸੋ ਸਿਮਰਹੁ ਤੂ ਅਨਦਿਨੁ ਪੀਉ ॥ [ਰਾਮ: ਬਾ: ਕਬੀਰ

ਪੈਦਾ ਹੁੰਦੇ ਹਨ ਉਨ੍ਹਾਂ ਦੇ ਭਾਵ ਦੋ ਕਿਸਮ ਦੇ ਹੁੰਦੇ ਹਨ–ਇਕ ਤਾਂ ਮੂਲ ਕਾਰਣ ਹੁੰਦੇ ਹਨ ਤੇ ਦੂਸਰੇ ਉਸ ਵੇਲੇ ਉਸ ਤੋਂ ਪੈਦਾ ਹੋ ਜਾਂਦੇ ਹਨ।

ਦਿਲ ਉਤੇ ਜੋ ਪ੍ਰਬਲ ਕਿਸਮ ਦੇ ਵਲਵਲੇ ਹੁੰਦੇ ਹਨ, ਜਿਨ੍ਹਾਂ ਦੇ ਆਵੇਸ਼ ਵਿਚ ਅ[illegible] ਤਰ੍ਹਾਂ ਤਰ੍ਹਾਂ ਦੇ ਕੰਮ ਕਰਦਾ ਹੈ, ਉਨ੍ਹਾਂ ਨੂੰ 'ਰਸ' ਕਹਿੰਦੇ ਹਨ, ਅਰ ਹਿੰਦੀ ਦਾਨਿਆਂ ਨੇ ਐਸੇ ਰਸ ਨੌਂ ਗਿਣੇ ਹਨ, ਉਨ੍ਹਾਂ ਵਿਚੋਂ ਇਕ ਸ਼ਿੰਗਾਰ ਰਸ ਹੈ। ਇਸਦੀ ਸਥਾਈ (ਮੂਲ ਕਾਰਣ) ਪ੍ਰੀਤ ਹੈ, ਤੇ ਸੰਚਾਰੀ ਭਾਵ ਅਨੇਕਾਂ ਹਨ ਮਸਲਨ–ਹੱਸ ਪੈਣਾ ਆਦਿ।

ਸਿੰਘ ਜੀ–ਇਨ੍ਹਾਂ ਰਸਾਂ ਵਿਚ ਇਕ ਬੀਰ ਰਸ ਹੈ, ਇਸ ਦੀ ਸਥਾਈ 'ਉਤਸ਼ਾਹ' ਹੈ। ਕ੍ਰੋਧ ਇਸ ਦੀ ਸਥਾਈ ਨਹੀਂ ਹੈ*।

ਬੀਰ ਉਹ ਆਦਮੀ ਹੈ, ਜੋ ਦਾਨ ਕਰਦਾ ਹੈ, ਦਇਆ ਪਾਲਦਾ ਹੈ ਤੇ ਦੁਹਾਂ ਲੋੜਾਂ ਲਈ ਆਵੱਸ਼ਕ ਲੋੜ ਪੈਣ ਤੇ ਜੁੱਧ ਬੀ ਕਰਦਾ ਹੈ। ਉਸਦੇ ਅੰਦਰ ਮੂਲ ਕਾਰਣ, ਕੀਨਾ, ਡਾਹ, ਸਾੜਾ, ਕ੍ਰੁੱਝਣਾ, ਨਫਰਤ ਕਰਨਾ, ਏਹ ਨਹੀਂ ਹੁੰਦੇ, ਪਰ ਉਸਨੂੰ ਦਿੱਸਦਾ ਹੈ ਕਿ ਮੈਂ ਨੇਕੀ ਦਾ ਕੰਮ ਕਰਦਾ ਹਾਂ, ਮੇਰੇ ਅੰਦਰ ਚਾਉ ਹੈ ਨੇਕੀ ਲਈ। ਸੋ ਉਹ ਤਾਂ ਚਾਉ ਵਿਚ ਦਇਆ, ਦਾਨ ਤੇ ਜੁੱਧ ਕਰਦਾ ਹੈ। ਜੁੱਧ ਕਰਨ ਵਿਚ ਉਹ ਦੂਸਰੇ ਦੇ ਭਲੇ ਲਈ ਆਪਾ ਵਾਰਦਾ ਹੈ। ਆਪਾ ਵਾਰਨ ਦਾ ਚਾਉ ਉਸ ਦੇ ਅੰਦਰ ਹੁੰਦਾ ਹੈ। ਉਹ ਚਾਉ ਵਿਚ ਜਾਨ ਨੂੰ ਕੁਛ ਚੀਜ਼ ਨਹੀਂ ਸਮਝਦਾ, ਨਾ ਦੂਸਰੇ ਦੀ ਜਾਨ ਨੂੰ ਉਹ ਵੈਰ ਨਾਲ ਮਾਰਦਾ ਹੈ, ਪਰ ਧਰਮ ਦੀ ਪੂਰਨਤਾ ਵਿਚ ਚਾਉ ਵਿਚ ਜੋ ਹੁੰਦਾ ਹੈ ਸੋ ਹੁੰਦਾ ਹੈ। ਜੋ ਨਿਰੋਲ ਪਰ-ਸੁਆਰਥ ਲਈ ਜੁੱਧ ਕਰਦਾ ਹੈ ਉਸ ਦਾ ਜੁੱਧ 'ਤ੍ਰਿਸ਼ਨਾ' Assertion) ਨਹੀਂ ਪਰ 'ਕੁਰਬਾਨੀ' (denial) ਹੈ। ਉਹ ਦੂਸਰੇ ਦੇ ਸੁਖ ਲਈ ਜਾਨ ਤਕ ਵਾਰਨ ਨੂੰ ਜਦ ਟੁਰ ਪੈਂਦਾ ਹੈ ਤਦ ਉਸ ਦੇ ਅੰਦਰ ਕੁਰਬਾਨੀ ਵਾਲਾ ਉਤਸ਼ਾਹ ਹੁੰਦਾ ਹੈ। ਗੁਰੂ ਕੇ ਸਿੱਖ ਸ਼ਾਂਤਿ ਰਸ ਵਾਲੇ ਸਨ, ਜਿਸਦਾ ਮੂਲ ਕਾਰਨ ਅੰਦਰ ਵਸਦਾ ਵੈਰਾਗ ਸੀ। ਵੈਰਾਗ ਦਾ ਅਰਥ ਸਿੱਖ ਇਹ ਕਰਦੇ ਹਨ ਕਿ ਰਹਿਣਾ ਜਗਤ ਵਿਚ, ਪਰ ਇਸ ਵਿਚ ਖੱਚਤ ਨਾ ਹੋਣਾ। ਸੋ ਸ਼ਾਂਤਿ ਰਸ ਵਾਲੇ ਸਿੱਖ ਤ੍ਰਿਸ਼ਨਾ ਵਲੋਂ ਅੰਦਰ ਵੈਰਾਗ ਰਖਦੇ ਹਨ ਤੇ ਵਾਹਿਗੁਰੂ ਨਾਲ ਰਾਗ (ਪ੍ਰੀਤ) ਰਖਦੇ ਹਨ। ਵਾਹਿਗੁਰੂ ਦੀ ਪ੍ਰੀਤਿ ਕਰਕੇ ਅਦਰ ਇਕ ਉਤਸ਼ਾਹ ਰਹਿੰਦਾ ਹੈ ਜੋ ਸਤੋ ਗੁਣੀ ਹੁੰਦਾ ਹੈ, ਇਹ ਚੰਗੀ ਤਰ੍ਹਾਂ ਸਮਝ ਲੈਣਾ। ਹਰ ਵੇਲੇ ਉਦਾਸ, ਰੋਣੀ ਸੂਰਤ ਤੇ ਢੱਠੇ ਮਨ ਵਾਲੇ ਨੂੰ ਸਿਖ ਸ਼ਾਂਤ-ਰਸੀਆ ਨਹੀਂ ਜਾਣਦੇ। ਜਿਨ੍ਹਾਂ ਦੇ ਅੰਦਰ ਜਗਤ ਨਾਲ ਪਕੜ ਨਹੀਂ, ਪਕੜ ਰੱਬ ਨਾਲ ਹੈ ਤੇ ਰੱਬ ਦੇ ਪਿਆਰ ਵਿਚ ਖਿੜੇ ਰਹਿੰਦੇ ਹਨ, ਓਹ ਸ਼ਾਂਤ ਰਸੀਏ ਹਨ। ਹੁਣ ਤੁਸੀਂ ਸਮਝ ਲਓ ਐਸਿਆਂ ਦਾ ਬੀਰ ਰਸ ਵਿਚ ਆ ਜਾਣਾ ਉਹਨਾਂ ਦੇ ਅੰਦਰ ਕੋਈ ਭੈੜੀ ਤਬਦੀਲੀ ਨਹੀਂ ਕਰ ਸਕਦਾ। ਦੂਸਰੇ ਓਹ ਹੁਕਮ ਦੇ ਕਾਇਲ ਹਨ। ਜਦੋਂ ਓਹ ਸ਼ਾਂਤਿ ਰਸ ਵਿਚ ਹੁੰਦਿ[illegible] ਾਂਦੀਨ ਰਖਯਾ ਖਾਤਰ ਬੀਰ ਰਸ ਦੇ ਉਤਸ਼ਾਹ ਵਿਚ ਜਾਂਦੇ ਹਨ ਤਾਂ ਰੱਬ ਦਾ ਹੁਕਮ ਸਮਝਦੇ ਹਨ। ਮਰਨਾ, ਦੁੱਖ ਪਾਉਣਾ ਉਨ੍ਹਾਂ ਨੂੰ ਹੈਰਾਨ ਨਹੀਂ ਕਰਦਾ, ਅੰਦਰੋਂ ਉਤਸ਼ਾਹ ਤੋਂ ਨਹੀਂ ਡੇਗਦਾ। ਇਹ ਗੱਲਾਂ ਆਪ ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ ਆਦਿ ਸਿੱਖ ਸ਼ਹੀਦਾਂ ਦੇ ਹਾਲਾਤ ਤੋਂ ਸਮਝ ਸਕਦੇ ਹੋ। ਮੇਰੇ ਖਿਆਲ ਵਿਚ ਹੁਣ ਮੈਂ ਸਪਸ਼ਟ ਕਰ ਦਿਤਾ ਹੈ ਕਿ ਕੀਕੂੰ ਸ਼ਾਂਤਿ ਰਸ ਵਾਲੇ 'ਕੇਵਲ, ਉਪਕਾਰ ਖਾਤਰ ਬੀਰ ਰਸ ਵਿਚ ਆਕੇ' ਅਪਣੇ, ਬੰਦਗੀ ਦੇ ਖੇੜੇ ਵਿਚੋਂ ਡਿੱਗ ਕੇ ਤਾਮਸੀ ਯਾ ਤਮੋਗੁਣ ਦੇ ਅਧੀਨ ਨਹੀਂ ਹੋ ਜਾਂਦੇ। ਜੇ ਹੋ ਜਾਣ 'ਤਾਂ ਗੁਰੂ ਆਦਰਸ਼ ਤੋਂ ਦੂਰ ਜਾ ਪਏ।'

ਅਪਣੇ ਮੂੰਹੋਂ ਆਪਣੀ ਮਹਿਮਾ ਨਹੀਂ ਫਬਦੀ, ਪਰ ਅਜੇ ਬੀ ਸਿੱਖਾਂ ਵਿਚ ਨਮੂਨੇ ਹਨ। ਮੇਰੇ ਦੇਖਦੇ ਇਕ ਭਜਨ ਵਾਲੇ ਸਿੰਘ ਜੀ ਦੇ ਹੱਥ ਤੇ ਨਿੰਮ ਦਾ ਦਰਖਤ ਆ ਪਿਆ। ਹੱਥ ਹੇਠਾਂ ਦੱਬਿਆ ਪਿਆ ਹੈ ਮਾਸ ਹੱਡੀਆਂ ਚਿਥਤ ਗਈਆਂ ਹਨ ਤੇ ਆਪ ਖਿੜੇ ਮੱਥੇ ਕਹਿ ਰਹੇ ਹਨ, 'ਸਿੰਘ ਜੀ ! ਜ਼ਰਾ ਇਹ ਮੁੱਢ ਚਾ ਦੇਣਾ, ਮੇਰਾ ਹੱਥ ਹੇਠਾਂ ਅਨੰਦ ਖੜ ਰਿਹਾ ਹੈ।' ਤੇ ਜਦੋਂ ਆਪ ਦਾ ਜ਼ਖਮ ਡਾਕਟਰ ਮੁੱਲੋ ਮੱਲੀ ਆ ਕੇ ਬੰਨ੍ਹਣ ਸੀਉਣ ਲਗਾ ਤਾਂ ਕਲੋਰੋ ਫਾਰਮ ਸੁੰਘਣੋਂ ਯਾ ਲੇਟਣੋਂ ਆਪ ਨੇ ਨਾਂਹ

*ਬੀਰ ਰਸ ਵਿਚ ਜੋ ਕ੍ਰੋਧ ਕਈ ਆ ਜਾਂਦਾ ਹੈ, ਉਹ 'ਸੰਚਾਰੀ' ਹੁੰਦਾ ਹੈ, 'ਸਥਾਈ ਨਹੀਂ' ਹੁੰਦਾ। ਹਾਂ ਰੌਦ੍ਰ ਰਸ ਦਾ ਸਥਾਈ ਕ੍ਰੋਧ ਹੈ।

ਕੀਤੀ,ਉਸੇਤਰ੍ਹਾਂ ਖਿੜੇਮੱਥੇ ਸਭਕੁਛ ਕਰਵਾਲਿਆ।

ਸੂਫ਼ੀ–ਠੀਕ ਹੈ! ਮੈਂ ਇਕ ਨਾਮ ਵਾਲੇ ਫੌਜੀ ਸਿੰਘ ਦੇ ਪੱਟ ਦੀ ਹੱਡੀ ਦਾ ਔਪ੍ਰੇਸ਼ਨ ਡਿੱਠਾ ਸੀ, ਆਪ ਬੀ ਖਿੜੇ ਮੱਥ ਕਰਵਾ ਗਏ ਸਨ।

ਇਸ ਵੇਲੇ ਇਕ ਬੁੱਕਲ ਮਾਰਕੇ ਲੇਟਿਆਪਿਆ ਆਦਮੀ ਉੱਠ ਬੈਠਾ, ਇਸ ਦੇ ਕਪੜੇ ਭਗਵੇ ਸਨ, ਰੰਗ ਪਿੱਲਾ ਭੂਕ ਸੀ ਤੇ ਅੱਖਾਂ ਕੁਛ ਥੱਲੇ ਲੱਥੀਆਂ ਹੋਈਆਂ ਸਨ, ਆਖਣ ਲੱਗਾ:—

ਸਿੰਘ ਜੀ! ਆਨੰਦ ਤਾਂ ਬਹੁਤ ਆਇਆ ਔਰ ਮੇਰੇ ਵੀ ਕੁਛ ਭਰਮ ਨਵਿਰਤ ਹੋ ਗਏ, ਪਰ ਇਹ ਤਾਂ ਦੱਸੋ, ਮਨ ਇਕ ਖਿਨ ਵਿਚ ਬ੍ਰਹਮਾਕਾਰ ਔਰ ਸੰਸਾਰਾਕਾਰ ਕਿਸ ਤਰ੍ਹਾਂ ਰਹਿ ਸਕਦਾ ਹੈ?

ਸਿੰਘ ਜੀ–'ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥ ਕਹਿਬੇ ਕਉ ਸੋਭਾ ਨਹੀਂ ਦੇਖਾ ਹੀ ਪਰਵਾਨੁ॥'

ਸਾਰੇ ਹੱਸ ਪਏ ਤੇ

ਸੂਫੀ ਜੀ–ਬਹੁਤ ਠੀਕ।

ਸਾਧੂ—ਮੈਂ ਨਹੀਂ ਸਮਝਿਆ ਜੇ! ਮੈਂ ਹੁੱਜਤਾਂ ਨਹੀਂ ਕਰ ਰਿਹਾ। ਸਿੰਘ ਜੀ! ਹੈ ਤਾਂ ਸ਼ਰਮ ਦੀ ਗੱਲ ਕਿ ਮੇਰੇ ਕਪੜੇ ਭਗਵੇ ਹਨ ਤੇ ਮੈਂ ਗ੍ਰਿਹਸ-ਤੀਆਂ ਤੋਂ ਪੁੱਛਦਾ ਹਾਂ, ਪਰ ਮੈਂ ਉਮਰ ਦਾ ਢੇਰ ਹਿੱਸਾ ਗਾਲਿਆ ਹੈ ਤੇ ਮੈਂ ਸੁਖੀ ਨਹੀਂ, ਆਪ ਦੇ ਬਚਨ ਬਹੁਤ ਸੁਖਦਾਈ ਲੱਗੇ ਹਨ, ਇਸ ਕਰਕੇ ਚਾਹੁੰਦਾ ਹਾਂ ਕਿ ਜੇ ਸੰਸਾ ਸਾਰਾ ਹਟ ਜਾਏ ਤਾਂ ਜਨਮ ਬਿਰਥਾ ਨਾ ਜਾਏ:

ਸਿੰਘ ਜੀ—ਪੂਰੇ ਸਤਿਗੁਰੂ ਦੀ ਸਰਨ ਲਓ, ਲੱਗਿਆਂ ਹੋਇਆਂ ਦੀ ਸੰਗਤ ਕਰੋ,ਅਣਲੱਗਿਆਂ ਦੀ ਸੁਹਬਤ ਛੱਡੋ।.....(ਸੋਚਕੇ)

ਗੱਲ ਸੰਤ ਜੀ ਇਹ ਹੈ, ਕਿ ਤੁਹਾਡੇ ਸਾਡੇ ਖਿਆਲਾਂ ਵਿਚ ਇਕ ਮੁੱਢ ਦਾ ਫਰਕ ਹੈ। ਤੁਹਾਡੀ ਵਿਦਯਾ ਇਹ ਸਿਖਾਉਂਦੀ ਹੈ ਕਿ ਚੇਤਨ ਤੇ ਜੜ੍ਹ ਯਾ ਰੂਹ ਤੇ ਮਾਦਾ ਕਿਸੇ ਇਤਫਾਕ ਨਾਲਯਾਸੁਤੇਹੀ ਕੱਠੇ ਹੋਗਏ ਹਨ। ਇਨ੍ਹਾਂ ਦੇ ਮੇਲ ਤੋਂ ਸੰਸਾਰ ਹੈ, ਤੇ ਸੰਸਾਰ ਦੁੱਖ ਰੂਪ ਹੈ। ਇਸ ਦੁੱਖ ਤੋਂ ਛੁਟਕਾਰਾ ਤਾਂ ਹੈ ਜੇ ਏਹ ਜੜ੍ਹ ਚੇਤਨ ਅੱਡ ਅੱਡ ਹੋ ਜਾਣ। ਚਾਹੋ ਇਹ ਦੋਏ ਸਤਿ ਹਨ,ਚਾਹੋ ਜੜ ਭਰਮਮਾਤ੍ਰ ਹੈ, ਗੱਲ ਓਥੇ ਹੀ ਰਹਿੰਦੀ ਹੈ।ਇਸ ਲਈ ਜਗਤ੍ਰ ਤੋਂ ਉਪ੍ਰਾਮਤਾ, ਪਰੇ ਰਹਿਣਾ ਆਦਿਕ ਭਾਵ ਤੁਸੀਂ ਧਾਰਦੇ ਹੋ, ਜੋ ਬਹੁਤੀ ਵਰਤੂੰ ਘੀ ਉਦਾਸੀ ਬਣਕੇ ਬੱਝ ਜਾਂਦੇਹਨ।ਇਸ ਕਰਕੇ ਤੁਸੀਂ ਹਠ ਤਪਕਰਦੇ ਉਦਾਸ ਤੇ ਦਿਲਗੀਰੀ ਵਿਚ ਫਸ ਜਾਂਦੇ ਹੋ।

ਅਸੀਂ ਸਮਝਦੇ ਹਾਂ ਕਿ ਸੰਸਾਰ ਕਿਸੇ ਰਚਨ-ਹਾਰ ਨੇ ਰਚਿਆ ਹੈ ਅਰ ਉਹ ਪਿਆਰ ਕਰਨ ਵਾਲਾ ਹੈ। ਸੰਸਾਰ ਵਿਚ ਦੁੱਖ ਜ਼ਰੂਰ ਹੈ,ਏਥੇਅਸੀਂ ਤੁਸਾਂ ਨਾਲ ਸੰਮਤੀ ਰੱਖਦੇ ਹਾਂ,ਪਰ ਦੁੱਖਰਚਨਹਾਰ ਨੇ ਨਹੀਂ ਬਣਾਇਆ,ਦੁੱਖ ਇਸ ਕਰਕੇ ਹੈਕਿਅਸੀਂ ਅਪਣੇ ਕਰਤਾਰ ਤੋਂ ਵਿਛੁੜ ਰਹੇ ਤੇ ਭੁੱਲੀ ਪੈਗਏ ਵਾਂਙੂ ਹਾਂ*। ਜੀਕੂੰ ਮੇਲੇ ਤੇ ਮਾਤਾ ਦੇ ਨਾਲਗਿਆਂ ਬਾਲ ਮਾਂ ਤੋਂ ਵਿੱਛੁੜ ਕੇ ਦੁੱਖ ਪਾਉਂਦਾ ਹੈ। ਮਾਂ ਤੇ ਮੇਲਾ ਦੁੱਖ ਰੂਪ ਨਹੀਂ ਸਨ,ਦੁੱਖ ਮਾਂ ਤੋਂ ਵਿੱਛੁ-ੜਨਾ ਸੀ। ਸੰਸਾਰ ਦੁਖੀ ਇਸ ਲਈ ਹੈ ਕਿ ਕਰ-ਤਾਰ ਤੋਂ ਵਿੱਛੁੜ ਗਿਆ ਹੈ। ਜੇ ਅਸੀਂਵਾਹਿਗੁਰੂ ਨਾਲਲੱਗੇ ਰਹੀਏ,ਅੰਦਰ ਦੀਲਗਨ ਕਰਤਾਪੁਰਖ ਵੱਲ ਰਹ ਤੇ ਦਿੱਸਦਾ ਜਗਤ ਉਸ ਦਾ ਅਖਾੜਾ, ਮੇਲਾ, ਖਲ ਵੇਖੀਏ, ਫੇਰ ਦੁੱਖ ਨਹੀਂ। ਅਸੀਂ ਸਮਝਦੇ ਹਾਂ ਕਿ ਮੇਲੇ ਦੇ ਵਿਚ ਫਿਰਨਾ, ਪਰ ਮਾਂ ਦੀ ਉਂਗਲ ਨਾ ਛੱਡਣੀ, ਇਸ ਵਿਚ ਮੇਲਾ ਸੁਖ ਰੂਪ ਹੈ, ਪਰ ਮਾਂ ਦੀ ਉਂਗਲ ਛੱਡਕੇ ਭੁੱਲੀ ਪੈਕੇ ਮੇਲੇ ਵਿਚ ਰੁਝ ਜਾਣਾ ਤੇ ਰੁਲ ਜਾਣਾ ਇਹ ਦੁੱਖ ਰੂਪ ਹੈ ਤੇ ਸਾਰੇ ਦੁੱਖਾਂ ਦਾ ਮੂਲ ਕਾਰਣ ਹੈ। ਸੋ ਅਸੀਂ ਦੁੱਖ ਦੀ ਨਵਿਰਤੀ ਇਸ ਵਿਚ ਸਮਝਦੇ ਹਾਂ ਕਿ ਕਿਵੇਂ ਮਾਂ ਦੀ ਉਂਗਲ ਫੇਰ ਲੱਭ ਪਵੇ ਤੇ ਉਹ ਸਾਨੂੰ ਆਪਣੇ ਸਤਿਸੰਗ ਵਿਚੋਂ ਲੱਭ ਪੈਂਦੀ ਹੈ, ਕਿਉਂਕਿ ਜਿਨ੍ਹਾਂ ਮਾਂ ਦੀ ਉਂਗਲ ਫੜੀ ਹੋਈ ਹੈ ਓਹ ਸਾਨੂੰ ਬੀ ਫੜਾ ਦੇਂਦੇ ਹਨ ਤੇ ਆਖਦੇ ਹਨ ਅੰਦਰਲੇ ਦੀ ਲਗਨ ਹਰਦਮ ਉਸ ਦੀ ਯਾਦ ਵਿਚ ਰੱਖੋ। ਮਨ ਦਾ ਝੁਕਾਉ, (ਮਨ ਦਾ ਰੁਖ, ਮਨ ਦੀ ਲਗਨ, ਮਨ ਦਾ ਲਗਾਉ) ਵਾਹਿਗੁਰੂ ਨਾਲ ਰੱਖੋ। ਇਹ ਮਾਂ ਦੀ ਉਂਗਲ ਫੜਨੀ ਹੈ, ਬਾਹਰਲਾ ਜਗਤ ਮੇਲਾ ਹੈ, ਜਿਸ ਦੀ ਸੈਰ ਤਮਾਸ਼ੇ ਲਈ ਤੇ ਜਿਸ ਤੋਂ ਕੁਛ ਸਿੱਖਣ ਕੁਛ ਖੱਟਣ ਲਈ ਅਸੀਂ ਆਏ ਹਾਂ। ਮੇਲੇ ਵਿਚ ਆਪਣਾ ਰਹਿਣਾ

---

*ਦੁਖ ਦੇ ਵਿਸ਼ੇ ਤੇ ਹੋਰ ਵਿਸਥਾਰ ਸਮਝਣ ਲਈ ਵੇਖੋ ,ਚੌਦਵੀਂ ਸਦੀ ਵਾਲਾ ਪ੍ਰਸੰਗ ਇਸੇ ਪੁਸਤਕ ਦਾ।

ਅਸੀਂ ਅਟੱਲ ਨਹੀਂ ਸਮਝਦੇ। ਬਾਹਰ ਜੋ ਸਾਡਾ ਵਰਤਾਰਾ ਹੈ ਉਹ ਹੈ ਪ੍ਰੇਮ, ਸੋ ਅਸੀਂ ਰਹਿੰਦੇ ਹਾਂ 'ਯਾਦ' ਵਿਚ, 'ਧਯਾਨ' ਵਿਚ, 'ਖਿੱਚ' ਵਿਚ ਤੇ ਇਸ ਕਰਕੇ ਰਹਿੰਦੇ ਹਾਂ ਖਿਲੇ ਕੌਲ ਫੁਲ ਵਾਂਙ ਖਿੜੇ ਤੇ ਖੁਸ਼ ਪਰ ਸ਼ਾਂਤੀ, ਠੰਢ ਰਸ ਵਿਚ ਟਿਕੇ ਹੋ। ਬਾਹਰ ਲੋਕਾਂ ਨਾਲ ਅਸੀਂ ਵਰਤਦੇ ਹਾਂ 'ਸਰਬੱਤ ਕਾ ਭਲਾ'। ਜਦੋਂ ਲੋੜ ਆ ਪੈਂਦੀ ਹੈ ਕਿ ਅਸੀਂ ਔਰੰਗਜ਼ੇਬ ਨੂੰ ਮਜ਼ਬੀ ਆਜ਼ਾਦੀ ਲਈ ਸਮਝਾਈਏ, ਤਾਂ ਮਾਂ ਦੀ ਉਂਗਲ ਫੜੇ ਹੋਏ ਵਾਂਙੂ ਜਾਕੇ ਮੱਤ ਦੇਂਦੇ ਹਾਂ। ਉਹ ਸਾਡਾ ਸੀਸ ਉਤਾਰਦਾ ਹੈ, ਅਸੀਂ ਉਸ ਵੇਲੇ ਬੀ ਮਾਂ ਦੀ ਉਂਗਲ ਫੜੀ ਮਾਂ ਦੇ ਪਿਆਰ ਵਿਚ ਹਸਦੇ ਹਾਂ ਤੇ ਜਲਾਦ ਨੂੰ ਮਖ਼ੌਲ ਕਰਦੇ ਹਾਂ। ਸੀਸ ਉੱਡ ਜਾਂਦਾ ਹੈ, ਪਰ ਅਸੂਲ (ਸਿਰਰ) ਕਾਇਮ ਰਹਿੰਦਾ ਹੈ। ਜੇ ਸਾਨੂੰ ਹੁਕਮ ਆਉਂਦਾ ਹੈ ਕਿ ਜ਼ਾਲਮ ਦਾ ਪਿੱਛਾ ਕਰੋ, ਤਾਂ ਅਸੀਂ ਅਟਕ ਤੇ ਜਾ ਕੇ ਕਈ ਸੀਸ ਭੇਟਾ ਕਰਕੇ ੨੧ ਸੌ ਅਬਲਾ ਛੁਡਾ ਲਿਆਉਂਦੇ ਹਾਂ, ਘਰੋਘਰੀ ਪੁਚਾਉਂਦੇ ਹਾਂ, ਪਰ ਖੁਸ਼ ਇਸ ਗਲ ਵਿਚ ਹਾਂ ਕਿ ਅਸੀਂ ਆਪਣੀ ਮਾਂ ਦੀ ਉਂਗਲ ਫੜੀ ਹੋਣ ਦੇ ਰੰਗ ਵਿਚ ਹਾਂ। ਏਹ ਸਭ ਕੰਮ ਕਰਨੇ ਤੇ ਸੇਵਾ ਉਪਕਾਰ ਕਰਨੇ, ਸਾਡੀਆਂ ਖੇਡਾਂ ਹਨ। ਅਸੀਂ ਸੀਸ ਦੇਣਾ, ਮਰ ਜਾਣਾ, ਜੰਗ ਕਰਨਾ, ਯਾ ਭਲਾ ਕਰਨਾ—ਜਮਾਲ ਵਿਚ ਕਿ ਜਲਾਲ ਵਿਚ—ਸਦਾ ਇਹ ਸਮਝਦੇ ਹਾਂ ਕਿ ਹੁਕਮ ਦੀ ਕਾਰ ਕਮਾ ਰਹੇ ਹਾਂ। ਇਹ ਨਾ ਦਿਲਗੀਰੀ ਦਾ ਥਾਂ ਹੈ ਨਾ ਦਿਲ ਦੀ ਖੁਸ਼ੀ ਦਾ। ਨਾ ਹੱਸਣ ਦਾ ਥਾਂ ਹੈ ਨਾ ਰੋਣ ਦਾ। ਸਾਡੇ ਹੱਥ ਮਾਂ ਦੀ ਉਂਗਲ ਫੜੀ ਹੋਈ ਹੈ, ਇਸ ਕਰਕੇ ਅਸੀਂ ਪੱਕੇ ਤੇ ਸੱਚੇ ਟਿਕਾਣੇ ਹਾਂ; ਇਹ ਟਿਕਾਣਾ ਖੁਸ਼ੀ ਦਾ ਹੈ। ਉਂਗਲ ਫੜੀ ਮੇਲੇ ਵਿਚ ਟੁਰਦੇ ਹਾਂ ਤਾਂ ਸਭ ਰੰਗ 'ਮਾਂ ਦੀ ਉਂਗਲ ਫੜੀ' ਦੇ ਨਾਜ਼ ਫ਼ਖਰ ਤੇ ਭਰੋਸੇ ਵਿਚ ਹੁਕਮ ਜਾਣ ਕੇ ਮਾਣਦੇ ਹਾਂ।

ਤੁਸੀਂ ਦਿਲਗੀਰ ਹੋ, ਤੁਸਾਂ ਆਪ ਜੜ੍ਹ ਚੇਤਨ ਨੂੰ ਤੋੜਨਾ, ਵੱਖ ਵੱਖ ਕਰਨਾ ਹੈ। ਰੱਬ ਤੁਸਾਡਾ ਯਾ ਤਾਂ ਹੈ ਨਹੀਂ, ਜੇ ਹੈ ਤਾਂ ਕਰਤਾਰ ਨਹੀਂ, ਜੇ ਕਿਸੇ ਸੂਰਤ ਵਿਚ ਕਰਤਾ ਹੈ ਤਾਂ ਉਹ ਤੁਸਾਂ ਲਈ ਕਰਤਾ ਪੁਰਖ ਨਹੀਂ! ਜੇ ਤੁਸੀਂ ਕਿਸੇ ਸ਼ਕਲ ਵਿਚ ਉਸ ਦਾ ਹੋਣਾ ਕਹਿੰਦੇ ਹੋ ਤਾਂ ਫੇਰ ਆਖ ਦੇਂਦੇ ਹੋ ਅਸੀਂ ਆਪ ਹੀ ਓਹੋ ਹਾਂ। ਤੁਸੀਂ ਕਦੇ ਪ੍ਰੇਮ ਤੇ ਉਮਾਹ ਵਿਚ ਆ ਕੇ ਨਹੀਂ ਗਾਵੋਂ—

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ॥
ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥
ਤੂੰ ਮੇਰਾ ਰਾਖਾ ਸਭਨੀ ਥਾਈ
ਤਾ ਭਉ ਕੇਹਾ ਕਾੜਾ ਜੀਉ ॥੧॥
ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ॥
ਤੂੰ ਮੇਰੀ ਓਟ ਤੂੰ ਹੈ ਮੇਰਾ ਮਾਣਾ॥
ਤੁਝ ਬਿਨੁ ਦੂਜਾ ਅਵਰੁ ਨ ਕੋਈ
ਸਭੁ ਤੇਰਾ ਖੇਲੁ ਅਖਾੜਾ ਜੀਉ ॥੨॥

ਸੋ ਤੁਸਾਂ ਲਈ ਇਹ ਸਮਝਣਾ ਕਠਨ ਹੈ ਕਿ ਇਕੋ ਵਕਤ 'ਰੱਬ ਯਾਦ' ਤੇ 'ਖੜਗ ਹੱਥ' ਕੀਕੂੰ ਨਿਭ ਸਕਦੇ ਹਨ? ਮਾਫ ਕਰਨਾ ਮੈਂ ਰਤਾ ਪੰਚਮ ਸੁਰ ਵਿਚ ਗੱਲਾਂ ਕਰਦਾ ਰਿਹਾ ਹਾਂ। ਇਹ ਹੰਕਾਰ ਵਿਚ ਨਹੀਂ, ਪਰ 'ਮਾਂ ਦੀ ਉਂਗਲ' ਫੜੀ ਦੀ ਗੱਲ ਕਰਦਿਆਂ ਮੇਰੇ ਅੰਦਰ ਮਾਂ ਦੇ ਪਿਆਰ ਦਾ ਨਖ਼ਰਾ ਵਧ ਗਿਆ ਸੀ ਕਿ ਧੰਨ ਗੁਰੂ ਨਾਨਕ ਕਲਗੀਆਂ ਵਾਲਾ ਗੁਰੂ ਗੋਬਿੰਦ ਸਿੰਘ, ਜਿਸ ਨੇ ਸਾਨੂੰ ਦਿਲਗੀਰੀ ਤੋਂ ਕੱਢ ਕੇ ਖੇੜੇ ਵਿਚ ਲੈ ਆਂਦਾ। ਸੋ ਸੰਤ ਜੀ! ਮੈਂ ਕਹੇ ਬਿਨ ਰਹਿ ਨਹੀਂ ਸਕਦਾ ਕਿ ਜੇ ਆਪ ਆਪਣੇ ਨੁਕਤਾ ਖ਼ਿਆਲ ਨੂੰ ਬਦਲੋ ਤੇ ਮੇਰੇ ਨੁਕਤਾ ਖਿਆਲ ਵਿਚ ਆਓ ਤਾਂ ਤੁਸੀਂ ਖੁਸ਼ ਰਹਿ ਸਕਦੇ ਹੋ ਅਰ ਮਾਂ ਦੀ ਉਂਗਲ ਫੜੀ ਰੱਖਕੇ ਮਾਂ ਦੇ ਨਾਲ ਨਾਲ ਮੇਲੇ ਦੇ ਸਾਰੇ ਰੰਗ ਦੇਖ ਮਾਣ ਸਕਦੇ ਹੋ, ਤੇ ਮਾਂ ਦੀ ਛਾਂ ਹੇਠ ਅਲੇਪ ਰਹਿਕੇ ਮਾਂ ਨਾਲ ਆਏ, ਮਾਂ ਨਾਲ ਰਹੇ ਤੇ ਮਾਂ ਨਾਲ ਹੀ ਘਰਾਂ ਨੂੰ ਦੇਸ ਮੇਲੇ ਤੋਂ ਚਲੇ ਗਏ ਦੀ ਸੱਚੀ ਅਲੇਪਤਾ ਪ੍ਰਾਪਤ ਕਰ ਸਕਦੇ ਹੋ, ਸੋ ਐਉਂ ਅਪਰਸ ਬੀ ਰਹਿ ਸਕਦੇ ਹੋ।

ਐਨਕ ਵਾਲਾ—ਸਿੰਘ ਜੀ! ਮੇਰਾ ਲੂੰ ਲੂੰ ਆਪ ਤੋਂ ਸਦਕੇ ਹੈ। ਮੈਂ ਅੱਜ 'ਸ਼ਾਪਨ-ਹਾਰ' ਦੀ 'ਸਨਿਆਸ' ਦੀ ਥੀਊਰੀ ਕਲਿਆਨ ਦੀ ਪ੍ਰਾਪਤੀ ਵਾਸਤੇ ਪੜ੍ਹਕੇ ਬੜਾ ਦਿਲਗੀਰ ਸਾਂ। ਆਪ ਨੇ ਬੜੇ ਸੌਖੇ ਤ੍ਰੀਕੇ ਨਾਲ ਗੁਰੂ ਗੋਬਿੰਦ ਸਿੰਘ ਦਾ ਆਦਰਸ਼ (Ideal) ਸਮਝਾਇਆ ਹੈ। ਮੈਂ ਗੁਰੂ ਦੇ ਨਾਮ ਤੋਂ ਸਦਕੇ ਹੋਣ ਵਾਲਾ ਸਾਂ, ਪਰ ਮੈਨੂੰ ਪਤਾ ਨਹੀਂ ਸੀ ਲਗਦਾ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਆਦ-

ਰਸ਼ (Ideal) ਕੌਣ ਸੀ ? ਮੈਂ ਉਹਨਾਂ ਨੂੰ ਸਾਂਖ ਯੋਗ ਵੇਦਾਂਤ ਦੇ ਨੁਕਤੇ ਤੋਂ, ਫੇਰ ਕੈਂਟ ਦੇ ਨੁਕਤੇ ਤੋਂ, ਫੇਰ ਦੁਨੀਆ ਦੇ ਜੋਧੇ ਸਿਕੰਦਰ ਨਿਪੋਲੀਅਨ ਦੇ ਨੁਕਤੇ ਤੋਂ ਤੱਕਦਾ ਸਾਂ ਤੇ ਸਮਝਣ ਵਿਚ ਨਾ-ਕਾਮਯਾਬ ਹੁੰਦਾ ਸਾਂ, ਪਰ ਅੱਜ ਮੈਨੂੰ ਉਸ ਆਦਰਸ਼ 'Ideal' ਦੀ ਸਮਝ ਆ ਗਈ ਹੈ ਕਿ ਜੋ ਗੁਰੂ ਗੋਬਿੰਦ ਸਿੰਘ ਜੀ ਦਾ ਹੈ।

ਸਿੰਘ ਜੀ—ਗੱਲ ਲੰਮੀ ਤੇ ਅਲੂਣੇ ਪਾਸੇ ਚਲੀ ਜਾਂਦੀ ਹੈ। ਤੁਸਾਂ ਨੇ ਕੈਂਟ ਆਦਿ ਪੜ੍ਹੇ ਹਨ। ਤੁਸਾਨੂੰ ਅਸਥੈਟਿਕਸ (ਰਸ) ਦੀ ਸਮਝ ਆਈ ਹੋਊ: ਤੁਸਾਂ ਟ੍ਰਾਂਸਡੈਂਟਲ ਹਾਲਤ ਕੁਛ ਸਮਝੀ ਹੋਊ ਤੇ ਨਾਲ ਸੰਨਯਾਸ ਦੀ ਅਵੱਸ਼ਕਤਾ ਪੜ੍ਹੀ ਹੋਊ ਪਰ ਤੁਸੀਂ ਸੁਖੀ ਨਹੀਂ ਹੋਏ।

ਪਰ ਸਤਿਗੁਰ ਦੀ ਇਸ ਸਾਦਗੀ ਨੂੰ ਸਮਝੋ ਤੇ ਈਮਾਨ ਲਿਆਓ ਅਕਾਲ ਪੁਰਖ ਤੇ; ਈਮਾਨ ਲਿਆਓ ਕਿ ਉਹ ਕਰਤਾ ਪੁਰਖ ਹੈ, ਅਰ ਅਲੇਪ ਕਰਤਾ ਪੁਰਖ ਹੈ, ਈਮਾਨ ਲਿਆਓ ਕਿ ਉਹ ਪ੍ਰੇਮ ਹੈ, ਈਮਾਨ ਲਿਆਓ ਕਿ ਅੰਦਰਲੇ ਦੇ ਅੰਦਰ ਹੈ ਤੇ ਬਾਹਰ ਦੇ ਹਰ ਰਗ ਰੇਸ਼ੇ ਵਿਚ ਹੈ; ਈਮਾਨ ਲਿਆਓ ਕਿ ਅੰਦਰੋਂ ਉਸ ਦੀ ਠਾਹਰ, ਟੇਕ ਅਸਾਂ ਨਹੀਂ ਛੱਡਣੀ। ਹਰਦਮ, ਹਰ ਛਿਨ ਅੰਦਰੋਂ ਉਸਨੂੰ ਯਾਦ ਨਾਲ, ਧਿਆਨ ਨਾਲ, ਪਿਆਰ ਨਾਲ ਫੜੀ ਰੱਖਣਾ ਹੈ। ਗੱਲ ਕੀਹ, ਮਨ ਦਾ ਲਗਾਉ* ਹਰਵੇਲੇ ਵਾਹਿਗੁਰੂ ਰੁਖੀ ਕਰੀ ਰੱਖੋ। ਹਾਂ, ਮਨ ਦਾ ਲਗਾਉ ਉਸਦਾ ਬ੍ਰਹਮੰਡ ਦੇ ਕੇਂਦਰ ਵਲ ਰੁਖੀਆ ਰੱਖੋ। ਇਉਂ ਅੰਦਰਲੇ ਦਾ ਰੰਗ ਜਮਾ ਕੇ ਸੰਸਾਰ ਵਿਚ ਵਿਚਰੋ ਫੇਰ ਵੇਖੋ ਕਿ ਤੁਸੀਂ ਜੀਉਂਦੇ ਹੀ ਰਸ ਵਿਚ, ਵਿਸਮਾਦ ਵਿਚ, ਖੇੜੇ ਵਿਚ ਆਉਂਦੇ ਹੋ ਕਿ ਨਹੀਂ। ਪਰ ਬਾਬਾ ! ਇਹ ਰੰਗ ਦਮਬਦਮ ਸਾਂਈਂ ਨੂੰ ਯਾਦ ਕੀਤਿਆਂ ਜੰਮਦਾ ਹੈ। ਅਤੇ ਇਹ 'ਯਾਦ' ਯਾਦਕਰਨਹਾਰਿਆਂ ਦਾ ਸਤਿਸੰਗ ਕੀਤਿਆਂ ਪੱਕਦੀ ਹੈ। ਭੁੱਲੇ ਹੋਇਆਂ ਦਾ ਸੰਗ ਕੁਸੰਗ ਹੈ, ਭੁੱਲੇ ਹੋਏ ਲੋਗ ਲਗਾਤਾਰ ਅੰਦਰਲੇ ਦੇ ਅਨੰਤ ਵਲ ਲਗਾਉ ਨੂੰ ਤੋੜਦੇ ਹਨ, ਪਰ ਹਾਂ: ਇਨ੍ਹਾਂ ਦਾ ਕੁਸੰਗ ਅਸਰ ਨਹੀਂ ਕਰੇਗਾ, ਜੇ ਤੁਸੀਂ ਮਾਂ ਦੀ ਉਂਗਲ ਫੜੀ ਰੱਖੀ ਤਾਂ।

ਸਾਧੂ—ਬਹੁਤ ਠੀਕ ਹੈ, ਪਰ ਮੈਨੂੰ ਸੰਸੇ ਫੁਰਦੇ ਹਨ, ਜੋ ਕਰਤਾ ਪੁਰਖ ਹੋਇਗਾ ਉਹ ਕਰਤਾਰਹੋਣ ਵਿਚ ਵਿਕਾਰੀ ਹੋ ਜਾਊ। ਇਹੋ ਜਿਹੇ ਦਲੀਲੀ ਸੰਸੇ ਸਾਰੇ ਜਾਣਦੇ ਹੀ ਹੋ ਤੇ ਇਸ਼ਾਰੇ ਨਾਲ ਉੱਤਰ ਕਹਿ ਚੁੱਕੇ ਹੋ।

ਸਿੰਘ—ਇੱਕੋ ਉੱਤਰ ਹੈ, ਬਾਬਾ ! ਰੱਬ ਹੈ ਬੇਹੱਦ, ਹਦ ਬੰਨੇ ਤੋਂ ਪਾਰ, ਕੋਈ ਦੇਸ਼ ਥਾਂ ਵਿੱਥ ਉਸ ਨੂੰ ਨਹੀਂ ਬੰਨ੍ਹਦੀ ਹੈ, 'ਉਹ ਪੂਰਨ ਬ੍ਰਹਮ ਹੈ'। ਨਾ ਉਹ ਸਮੇਂ ਵਕਤ ਕਾਲ ਦੀ ਕੈਦ ਵਿਚ ਹੈ, 'ਉਹ ਪਾਰਬ੍ਰਹਮ ਹੈ'। ਨਾ ਉਹ ਕਿਸੇ ਸਬੱਬ ਦੀ ਕੈਦ ਵਿਚ ਹੈ, ਉਹ 'ਪਰੰਬ੍ਰਹਮ ਹੈ'। ਜੋ 'ਦਲੀਲਾਂ' ਜੋ ਅੱਖਰ ਤੁਸੀਂ ਕਹਿੰਦੇ ਹੋ ਏਹ ਸਭ ਦੇਸ਼ ਕਾਲ ਵਿਚ ਕੀਤੇ ਹੋਏ ਅੱਖਰ ਹਨ, ਜਿਸ ਨੇ ਇਹ ਅੱਖਰ ਲਿਖੇ ਹਨ, ਏਹ ਅੱਖਰ ਉਸਦੇ ਸਿਰਤੇ ਹਾਵੀ ਨਹੀਂ ਹੋ ਸਕਦੇ। ਤੁਸੀਂ ਉਸ ਆਪ ਸੁਤੰਤ੍ਰ ਦੇ ਸਿਰ ਏਹ ਅੱਖਰਹਾਵੀ ਕਰਦੇ ਹੋ, ਤੁਹਾਡੀ ਭੁੱਲ (ਮਾਫ ਕਰਨਾ) ਇਹੋ ਹੈ ਕਿ ਆਪ ਤਾਂ 'ਦੇਸ਼ ਕਾਲ ਨਮਿੱਤ' ਤੋਂ ਬਿਨਾ ਸੋਚ ਕੁਛ ਨਹੀਂ ਸਕਦੇ ਤੇ ਇਸ ਕੈਦਣ ਬੁੱਧੀ ਨਾਲ ਪੈਮਾਨੇ 'ਪਰਬ੍ਰਹਮ' ਨੂੰ ਮੇਚਣਦੇ ਬਣਾਉਂਦੇ ਹੋ? ਹੱਦ ਵਿਚ ਪਏ ਬੇਹਦ ਦੀ ਗਿਣਤੀ ਕਰਦੇ ਹੋ। ਈਮਾਨ ਲਿਆਓ ਕਿ ਉਹ ਜੋ ਬੇਅੰਤ ਹੈ, ਜਿਸ ਨੂੰ ਤੁਸੀਂ ਸਾਰੇ ਬੇਅੰਤ ਮੰਨਦੇ ਹੋ, ਉਸ ਦੇ ਰਚਨ ਦੇ ਤ੍ਰੀਕੇ, ਉਸ ਦੇ ਪਿਆਰ ਕਰਨ ਦੇ ਤ੍ਰੀਕੇ, ਉਸਦੇ ਸਾਰੇ ਕੰਮ ਬੇਅੰਤਤਾਈ ਦੇ ਕੰਮ ਹਨ, ਜਿੱਥੇ ਸਾਡੀ ਸਮਝ ਦੀ ਗੰਮਤਾ ਨਹੀਂ*। ਅਨੰਤ ਜਿਸ ਦਾ ਵਜੂਦ ਹੈ, ਉਸ ਦੇ ਕਰਨੇ ਬੀ ਅਨੰਤ ਹਨ†, ਉਸ ਦੀ ਸ਼ਰਨ ਲਓ ਤਾਂ ਸੁਖ ਹੈ।

ਸੂਫੀ—ਵਾਹ ਸਿੰਘ ਜੀ ! ਕੈਸਾ ਈਮਾਨ ਹੈ। ਯਕੀਨੀ ਯਕੀਨ ਆਪਦਾ ਡਿੱਠਾ ਹੈ।

ਐਨਕ ਵਾਲਾ- ਮੈਂ ਖ਼ੁਦਗ਼ਰਜ਼ ਹਾਂ, ਸਿੰਘ ਜੀ ! ਮੈਨੂੰ ਗੁਰੂ ਗੋਬਿੰਦ ਸਿੰਘ ਦੇ ਆਦਰਸ਼ ਨੇ ਨਵੀਂ ਜਾਨ ਪਾ ਦਿਤੀ ਹੈ। ਅੱਜ ਮੈਨੂੰ ਫਿਲਾਸਫੀ ਦੀ ਬੀ ਸਮਝ ਆ ਗਈ ਹੈ। ਸਾਡੀ ਬੁੱਧੀ ਸਾਂਖ‡ ਅਰ ਕੈਂਟ ਦੁਹਾਂ ਆਦਿ ਅੰਤ ਫਿਲਾਸਫਰਾਂ ਦੇ ਕਹੇ

*Attitude of mind

*ਅਪਨੇ ਕਰਤਬ ਜਾਨੈ ਆਪਿ ॥ [ਸੁਖਮਨੀ

†ਸਭੇ ਤੇਰੇ ਕਰਣੇ ਸਰਬ ਬੀਚਾਰ॥ [ਆਸਾ ਮ: ੧

‡ਬੁੱਧੀ ਪ੍ਰਧਾਨ ਬਾ ਹੈ, ਪੁਰਖ ਦੀ ਬੈ. ਨਹੀਂ।

ਮੁਜਬ ਦੇਸ਼ ਕਾਲ ਨਮਿੱਤ ਵਾਲੀ ਹੈ* ਤੇ ਉਹ ਦੇਸ ਕਾਲ ਨਮਿੱਤ ਤੋਂ ਬਾਹਰ ਹੈ, ਪਹੁੰਚ ਹੀ ਕਿੱਥੇ ? ਹਾਂ, ਵਿਸਮਾਦ ਵੇਲੇ ਅਸੀਂ ਸ਼ਰਨ ਦਾ ਸੁਖ ਮਾਣਦੇ ਹਾਂ। ਸੋ ਇਹ ਵਿਸਮਾਦ ਦਾ ਰੰਗ ਵੇਖਕੇ ਫੇਰ ਈਮਾਨ ਲਿਆਈਏ, ਅਰ ਇਹ ਈਮਾਨ ਲਿਆਈਏ ਕਿ ਉਸ ਦੇ ਕੰਮ ਯਾ ਅਕੰਮ, ਉਸਦੇ ਰੰਗ ਯਾ ਅਰੰਗ, ਉਸਦਾ ਰਚਨਾ ਕਿ ਮੇਟਣਾ, ਉਸ ਦਾ ਪਾਲਨਾ ਕਿ ਪ੍ਰੇਮ, ਸਾਡੇ ਵਰਗੇ ਨਹੀਂ ਜੋ ਉਸ ਨੂੰ ਵਿਕਾਰ ਆਦਿ ਕਹਿ ਸਕੀਏ। ਓਥੇ ਤਾਂ ਸਾਡੀ ਗੰਮਤਾ ਹੀ ਨਹੀਂ, ਉਹ ਅਗੰਮ ਹੈ। ਇਹੋ ਹੈ ਨਾ ਆਪਦਾ ਭਾਵ ?

ਸਿੰਘ–ਜੀ ਹਾਂ, ਦੇਖੋ ਗੁਰੂ ਜੀ ਦਾ ਫੁਰਮਾਣ ਹੈ–

ਸਚਖੰਡਿ ਵਸੈ ਨਿਰੰਕਾਰੁ ॥ ਕਰਿ ਕਰਿ ਵੇਖੈ ਨਦਰਿ ਨਿਹਾਲ॥ਤਿਥੈ ਖੰਡ ਮੰਡਲ ਵਰਭੰਡ ॥ ਜੇ ਕੋ ਕਥੈ ਤ ਅੰਤ ਨ ਅੰਤ॥ ਤਿਥੈ ਲੋਅ ਲੋਅ ਆਕਾਰ । ਜਿਵ ਜਿਵ ਹੁਕਮੁ ਤਿਵੈ ਤਿਵ ਕਾਰ । ਵੇਖੈ ਵਿਗਸੈ ਕਰਿ ਵੀਚਾਰੁ ॥ ਨਾਨਕ ਕਥਨਾ ਕਰੜਾ ਸਾਰੁ ॥ (ਜਪੁਜੀ ਸਾਹਿਬ

'ਉਸਦਾ' ਤੇ ਉਸ ਦੇ 'ਕਰਨਿਆਂ' ਦਾ ਕਥਨ ਅਕੱਥ ਹੈ। ਜਿਸਨੂੰ ਅਸੀਂ ਸਮਝ ਨਹੀਂ ਸਕਦੇ, ਜੋ ਬੇਅੰਤ ਤੇ ਅਮਿੱਤ ਹੈ, ਉਸ ਦੇ ਕਰਨਿਆਂ ਨੂੰ ਆਪਣੇ ਕਰਨਿਆਂ ਨਾਲ ਕਿਉਂ ਟੀਕਾਂ ਕਰਦੇ ਹਾਂ ? ਤੇ ਜੇ ਉਸਦੇ ਕਰਨਿਆਂ ਦੀ ਮਿਤ ਅਸੀਂ ਲਾਉਂਦੇ ਹਾਂ ਤਾਂ ਅਸੀਂ ਭੁੱਲ ਕਰਦੇ ਹਾਂ।

'ਹਰਿ ਬਿਅੰਤ ਹਉ ਮਿਤਿ ਕਰਿ ਵਰਨਉ
ਕਿਆ ਜਾਨਾ ਹੋਇ ਕੈਸੋ ਰੇ ॥

ਇਸ ਲਈ ਮਿਤਾਂ ਦੇ ਵਰਨਣ ਨਾ ਕਰੋ, ਇਹ ਸਭ ਭੁੱਲ ਹੋਏਗੀ।ਆਪਣੇ ਆਪਨੂੰ 'ਸੋਚ ਦੇ ਮੰਡਲ' ਤੋਂ ਉੱਚਾ ਕਰਕੇ 'ਰਸ ਤੇ ਵਿਸਮਾਦ' ਦੇ ਮੰਡਲ ਵਿਚ ਉੱਠੋ, ਜਿਥੇ ਤੁਹਾਡਾ ਮਨ ਮਰੇ, ਨਾਲ ਧਾਤ (ਮਾਇਆ) ਮਰੇ, ਤੇ ਆਤਮਾ ਤੁਸਾਡਾ ਉਸ ਅਨੰਤ ਨਾਲ ਛੁਹ ਪਾਵੇ ਤੇ ਇਉਂ ਕਰਦਿਆਂ ਸਮਾਂ ਆ ਜਾਵੇ ਕਿ ਉਹ ਅਨੰਤ ਤੁਹਾਨੂੰ ਆਪਣੇ ਅਨੰਤ ਵਿਚ ਖਿੱਚ ਲਵੇ। ਦੇਸ਼ ਕਾਲ ਨਮਿਤ ਨਾਲ ਜੋ ਵਰਣਨ ਹੁੰਦਾ ਹੈ, ਉਹ ਬੀ ਪੂਰਾ ਨਹੀਂ ਹੁੰਦਾ।ਕਾਲ ਕੋਈ ਵਸਤੂ ਨਹੀਂ ਫੇਰ ਕਾਲ ਹੈ, ਐਉਂ ਹੈ ਤ ਨਹੀਂ ਦੇ ਅਜਬ ਨਕਸ਼ੇ ਹਨ। ਦੇਸ਼ (ਵਿੱਥ)* ਹੈ, ਪਰ ਅਨੇਕ ਰੰਗ ਹਨ ਇਸਦੇ, ਖੰਡ ਮੰਡਲ ਬ੍ਰਹਮੰਡ ਲੋਕ ਤੇ ਅਕਾਸ਼ ਅਨੇਕ ਦਰਜਿਆਂ ਦੇ ਇਕ ਦੂਸਰੇ ਦੇ ਅੰਤਰਗਤ, ਪਰ ਸਾਡੇ ਇਸ ਗਿਆਨ ਤੋਂ ਪਰੇ: ਪਰ ਸਾਡੇ ਕਲਵਾਰ ਹੀ ਹਨ। ਬੇਅੰਤ ਹੈ ਆਪ, ਬੇਅੰਤ ਹੈ ਰਚਨਾ ਤੇ ਕੁਦਰਤ। ਸੋ ਬੇਅੰਤ ਦੀ 'ਸਿਫਤ ਸਲਾਹ' ਵਿਚ ਵੱਸੋ। ਅਗਮ ਵਿਸਮਾਦ ਹੈ, ਵਿਸਮਾਦ ਦਾ ਸਾਧਨ ਸਿਫਤ ਸਲਾਹ ਹੈ, ਸਿਫਤ ਸਲਾਹ ਦਾ ਸਾਧਨ ਕੀਰਤਨ ਤੇ ਉਸਦਾ ਸਿਮਰਨ ਹੈ।

ਐਨਕ ਵਾਲਾ–ਮੇਰੀ ਤਸੱਲੀ ਆਪ ਨੇ ਖੂਬ ਕੀਤੀ ਹੈ।

ਬਾਬੂ–ਸਿੰਘ ਜੀ ! ਪਰ ਮੈਂ ਅਜੇ ਕੁਛ ਮੋਟੀਆਂ ਮੋਟੀਆਂ ਗਲਾਂ ਕਰਨੀਆਂ ਹਨ।

ਆਪ ਕ੍ਰਿਪਾ ਕਰਕੇ ਇਹ ਦੱਸੋ ਕਿ ਕੀ ਗੁਰੂ ਗੋਬਿੰਦ ਸਿੰਘ ਜੀ ਦਾ ਉੱਦੇਸ਼ ਇਹ ਸੀ ਕਿ ਮੁਸਲਮਾਨ ਮਾਰ ਦਿੱਤੇ ਜਾਣ ?

ਸਿੰਘ ਜੀ–ਨਹੀਂ, ਵੈਰ ਤਾਂ ਉਨ੍ਹਾਂ ਦਾ ਕੰਮ ਹੀ ਨਹੀਂ ਸੀ, ਓਹ ਤਾਂ ਪ੍ਰੇਮ ਮੂਰਤ ਸਨ। ਉਨ੍ਹਾਂ ਨੇ 'ਧਰਮ ਦੀ ਸੁਤੰਤ੍ਰਤਾ' ਲਈ ਉਸ ਨਾਲ ਜੰਗ ਰਚਾਇਆ ਜੋ ਜਿਸਦਾ ਵੈਰੀ ਸੀ ਤੇ ਪਰਜਾ ਪਰ ਧੱਕਾ ਕਰਦਾ ਸੀ, ਇਹ ਇਤਫ਼ਾਕ ਦੀ ਗੱਲ ਹੈ ਕਿ ਉਹ ਮੁਸਲਮਾਨ ਸੀ। ਮਹਾਨ ਪੁਰਖ ਹਮੇਸ਼ਾਂ ਬਦੀ ਨਾਲ ਲੜਿਆ ਕਰਦੇ ਹਨ, ਬਦਾਂ ਨਾਲ ਉਨ੍ਹਾਂ ਦੇ ਅੰਦਰ ਕੀਨਾਂ ਨਹੀਂ ਹੁੰਦਾ,ਸੋ ਜਿੱਥੇ ਬਦੀ ਹੁੰਦੀ ਹੈ, ਉੱਥੇ ਉਨ੍ਹਾਂ ਦੇ ਤੀਰ ਵੱਜਦੇ ਹਨ। ਮੈਂ ਇਕ ਦੋ ਵਾਰਤਾ ਸੁਣਾਉਂਦਾ ਹਾਂ, ਜਿਸ ਤੋਂ ਸਾਫ ਹੋ ਜਾਏਗਾ ਕਿ ਉਨ੍ਹਾਂ ਦੇ ਜੁੱਧ 'ਧਰਮ' ਲਈ ਸਨ, ਜਹਾਦ ਵਾਂਙ ਕਿਸੇ ਕੌਮ ਦੇ ਬਰਖਿਲਾਫ਼ ਬਹੈਸੀਅਤ ਕਮੀ ਜੁੱਧ ਨਹੀਂ ਸਨ। ਇਕ ਵੇਰ ਯੁੱਧ ਮਚੇ ਵਿਚ ਗੁਰੂ ਜੀ ਪਾਸ ਸ਼ਿਕਾਇਤ ਆਈ ਕਿ ਭਾਈ ਕਨ੍ਹੱਯਾ ਮੈਦਾਨੇ ਜੰਗ ਵਿਚ ਮੁਸਲਮਾਨਾਂ ਨੂੰ ਬੀ ਪਾਣੀ ਪਿਲਾਉਂਦਾ ਫਿਰਦਾ ਹੈ, ਉਸਨੂੰ ਤਾੜਨਾ ਚਾਹੀਏ। ਗੁਰੂ ਜੀ ਹੱਸ ਪਏ, ਬੁਲਾਇਆ ਤੇ ਪੁੱਛਿਆ। ਭਾਈ ਕਨ੍ਹੱਯੇ ਨੇ ਜਵਾਬ ਦਿੱਤਾ ਕਿ ਹਜ਼ੂਰ ! ਆਪ ਦੀ

*ਸਾਡੇ ਮਨ ਦੀ a priory (ਮੂਲ ਉਪਾਧੀ) ਦੇਸ਼ ਕਾਲ ਨਮਿੱਤ ਹੈ, ਅਰਥਾਤ ਮਨ ਦ੍ਰਿਸ਼ਟਮਾਨ ਦੇ ਹਿੱਸੇ ਦੀ ਚੀਜ਼ ਹੈ।

*Space.

ਆਗਜਾ ਹੈ ਕਿ 'ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ ॥' ਅਰਥਾਤ ਮੈਂ ਜ਼ਖਮੀਆਂ ਦੀ, ਦੁਖੀਆਂ ਦੀ ਮੈਦਾਨ ਜੰਗ ਵਿਚ ਸੇਵਾ ਕਰਾਂ। ਸੋ ਜੋ ਦੁਖੀ ਮੇਰੀ ਸੇਵਾ ਦਾ ਲੋੜਵੰਦ ਹੁੰਦਾ ਹੈ,ਮੈਂ ਸੇਵਾ ਕਰਦਾ ਹਾਂ। ਮੈਂ, ਸੱਚੇ ਪਾਤਸ਼ਾਹ! ਕੇਵਲ ਆਪਨੂੰ ਪਾਣੀ ਪਿਲਾ ਰਿਹਾ ਹਾਂ, ਆਪ ਦੇ ਬਖਸ਼ੇ ਨੈਣਾਂ ਨਾਲ ਨਾ ਹਿੰਦੂ ਦਿੱਸਦਾ ਹੈ ਨਾ ਮੁਸਲਮਾਨ,ਤੁਸੀਂ ਹੀ ਸਾਰੇ ਖੇਲਦੇ ਦਿੱਸਦੇ ਹੋ।

ਸੂਫੀ—ਸੁਬਹਾਨ ਅੱਲਾ, ਕਮਾਲ ਹੈ!

ਸਿੰਘ ਜੀ-ਗੁਰੂ ਜੀ ਨੇ ਕਨ੍ਹੱਯੇ ਨੂੰ ਗਲ ਲਾਇਆ, 'ਭਾਈ' ਦਾ ਖ਼ਿਤਾਬ ਦਿਤਾ ਤੇ ਆਖਿਆ:ਸ਼ਾਬਾਸ਼! ਇਸੀ ਤਰ੍ਹਾਂ ਕਰੋ। ਇਹ ਭਾਈ ਕਨ੍ਹੱਯਾ ਜੰਗ ਵਿਚ ਜ਼ਖਮੀਆਂ ਦੀ ਸੇਵਾ ਕਰਨ ਦੇ ਕੰਮ ਪੁਰ ਜਥੇਦਾਰ ਸੀ*। ਸੋ ਇਸ ਦੀ ਸੰਪਦਾ ਟੁਰੀ, ਜ਼ਖਮੀਆਂ ਦੀ ਇਹ ਸੇਵਾ ਕਰਦੇ ਰਹੇ, ਤਦ ਤੋਂ ਉਨ੍ਹਾਂ ਵਿਚ ਸੇਵਾ ਕਰਨੀ, ਜ਼ਖਮ ਬਨ੍ਹਣੇ, ਮਲ੍ਹਮਾਂ ਤਿਆਰ ਕਰਨੀਆਂ, ਤਪਾਂ ਲਈ ਗੋਲੀਆਂ ਰੱਖਣੀਆਂ ਤੇ ਸਤ ਗਲੋਆਂ† ਕੱਢਣੀਆਂ, ਸੇਵਾ ਦੇ ਕੰਮ ਜਾਰੀ ਹੋਏ ਤੇ ਟੁਰ ਪਏ। ਇਹ ਸਭ ਸੇਵਾ ਪ੍ਰੇਮ ਸੇਵਾ ਸੀ, ਇਹ ਸਿੱਖ ਸਾਧੂ ਆਪਣਾ ਪੇਟ ਭਰਨ ਲਈ ਮੁੰਜ ਕੁੱਟ ਕੇ ਨਿਰਬਾਹ ਕਰ ਲੈਂਦੇ ਸਨ।ਅੱਜ ਤੱਕ ਇਹਸੰਪ੍ਰਦਾ ਟੁਰਦੀ ਹੈ, ਜਿਸ ਨੂੰ "ਸੇਵਾ ਪੰਥੀ" ਕਹਿੰਦੇ ਹਨ। ਇਨ੍ਹਾਂ ਵਿਚ ਐਸੇ ਐਸੇ ਸੇਵਕ ਹੋਏ ਹਨ ਕਿ ਆਪ ਨੂੰ ਦੁਨੀਆਂ ਦੇ ਸਾਰੇ ਵੱਡੇ ਵੱਡੇ ਸੇਵਕ ਭੁੱਲਜਾਣ।

ਫਿਰ ਮੈਂ ਆਪ ਨੂੰ ਦੱਸ ਆਇਆ ਹਾਂ ਕਿ ਬੁੱਧੂ ਸ਼ਾਹ ਸਦੀਵ ਗੁਰੂ ਜੀ ਦੀ ਸੇਵਾ ਕਰਦਾ ਰਿਹਾ ਹੈ, ਇਹ ਮੁਸਲਮਾਨ ਫਕੀਰ ਸੀ। ਇਕ ਹੋਰ ਘਟਨਾ ਹੈ, ਜਿਸ ਤੋਂ ਪਹਿਲੋਂ ਮੈਂ ਇਕ ਪ੍ਰਸ਼ਨ ਕਰਦਾ ਹਾਂ ਕਿ ਤੁਸੀਂ ਮੰਨਦੇ ਹੋ ਕਿ ਕੋਈ ਆਦਮੀ ਦੂਸਰੇ ਦੇ ਦਿਲਾਂ ਦੇ ਖਿਆਲ ਵਾਚ ਸਕਦਾ ਹੈ?

ਬਾਬੂ—ਨਹੀਂ।

ਐਨਕ ਵਾਲਾ—ਕਿਉਂ ਨਹੀਂ, ਕਿਆ ਆਪ ਨੇ ਥਾਟ ਰੀਡਿੰਗ (ਦੂਜੇ ਦੇ ਖ਼ਿਆਲ ਵਾਚ ਲੈਣੇ) ਤੇ ਟੈਲੀ ਪੈਥੀ (ਦਿਲਾਂ ਤੋਂ ਦਿਲਾਂ ਨਾਲ ਗੱਲਾਂ ਦੀ) ਸਾਇਨਸ (ਵਿਦਯਾ) ਪੜ੍ਹੀ ਨਹੀਂ? ਅੱਜ ਕੱਲ ਯੂਰਪ ਅਮ੍ਰੀਕਾ ਵਿਚ ਇਹ ਗੱਲ ਸਿੱਧ ਹੋ ਗਈ ਹੈ ਤੇ ਸਭ ਪੰਡਤ ਮੰਨਦੇ ਹਨ।

ਸਿੰਘ ਜੀ—ਧਿਆਨ ਕਰੀਓ ਜੀ! ਜੋ ਗੱਲ ਸਾਡੇ ਦੇਸ਼ ਵਿਚ ਅਨੋਖੀ ਹੋਵੇ, ਉਹ ਸਾਡੇ ਸੱਜਣ ਇਸ ਤਰ੍ਹਾਂ ਨਾਲ ਤੱਕਦੇ ਹੰਨ ਜਿਵੇਂ ਝੂਠ ਹੈ. ਪਰ ਜਦੋਂ ਵਲੈਤਾਂ ਵਾਲੇ ਓਹੋ ਗੱਲ ਮੰਨ ਲੈਣ ਤਾਂ ਸਾਡੇ ਦੇਸ਼ ਦੇ ਬੀ ਆਖਦੇ ਹਨ।ਹੁਣ ਠੀਕ ਹੈ। ਹੁਣ ਤਾ ਤੁਸੀਂ ਮੰਨਦੇ ਹੋ ਕਿ ਖਿਆਲ ਵਾਚੇ ਜਾ ਸਕਦੇ ਹਨ? (ਸਾਰੇ ਹੱਸ ਪਏ)।

ਸਿੰਘ ਜੀ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਗੰਮ ਵਾਚ ਲਿਆ ਕਰਦੇ ਸਨ। ਇਕ ਦਿਨ ਮੈਦਾਨ ਜੰਗ ਵਿਚ ਇਕ ਮੁਸਲਮਾਨ ਜਰਨੈਲ ਆਪਣੀ ਫੌਜ ਵਿਚ ਖੜਾ ਸੋਚ ਰਿਹਾ ਸੀ ਕਿ ਗੁਰੂ ਜੀ ਹਨ ਤਾਂ ਫਕੀਰ, ਫੇਰ ਲੜ ਕਿਉਂ ਰਹੇ ਹਨ? ਇਹ ਖਿਆਲ ਵਾਚ ਕੇ ਗੁਰੂ ਜੀ ਘੋੜੇ ਨੂੰ ਅੱਡੀ ਲਾ ਉਸ ਦੇ ਕੋਲ ਜਾ ਪੁੱਜ ਤੇ ਆਖਣ ਲੱਗੇ 'ਮੀਟਅੱਖਾਂ ਤੇ ਦੇਖ'। ਉਸ ਨੇ ਕੀ ਡਿੱਠਾ ਕਿ ਦਵੱਲੀ ਕਈ ਲੋਕ ਮੋਏ ਪਏ ਹਨ। ਜਦ ਅੱਖ ਖੁੱਲ੍ਹੀ ਤਾਂ ਗੁਰੂ ਜੀ ਨੇ ਕਿਹਾ, "ਮੈਂ ਮਾਰਨ ਵਿਚ ਨਹੀਂ।

'ਜੀਆ ਮਾਰਿ ਜੀਵਾਲੇ ਸੋਈ
ਅਵਰੁ ਨ ਕੋਈ ਰਖੈ ॥'

ਮੈਨੂੰ ਹੁਕਮ ਹੈ ਕਿ ਦੁਖੀਆਂ ਦੀ ਰਖ੍ਯਾ ਕਰਾਂ। ਬਸ ਕਿਸੇ ਨਾਲ ਮੇਰਾ ਵੈਰ ਨਹੀਂ ਹੈ। ਮੈਂ ਕਿਸੇ ਨੂੰ ਮਾਰ ਨਹੀਂ ਰਿਹਾ।"

ਇਹ ਤੱਕ ਕੇ ਉਹ ਜਰਨੈਲ ਮੱਥਾ ਟੇਕ ਕੇ ਕਹਿਣ ਲੱਗਾ "ਮੇਰਾ ਚਿੱਤ ਉਦਾਸ ਹੈ, ਦੱਸੋ ਮੈਂ ਕੀ ਕਰਾਂ?" ਸਤਿਗੁਰੂ ਨੇ ਕਿਹਾ: "ਤੇਰਾ ਅੰਦਰ ਅਜੇ ਸਾਧਨਾ ਚਾਹੁੰਦਾ ਹੈ; ਜਾਹ ਨਾਮ ਜਪੁ, ਕਹੁ ਵਾਹਿਗੁਰੂ।" ਉਹ ਜਰਨੈਲ ਉਸੇ ਵੇਲੇ ਭਜਨ ਕਰਨ ਲਈ ਮੈਦਾਨ ਛੱਡ ਕੇ ਟੁਰ ਗਿਆ*। ਇਸ ਤੋਂ ਬੀ ਗੁਰੂ ਜੀ ਦੀ ਨਿਰਪੱਖਤਾ ਸਾਫ ਸਿੱਧ ਹੈ।

ਇਹ ਦੱਸਦਿਆਂ ਕਿ ਇਕ ਲੋੜ ਦੇ ਸਮੇਂ ਗ਼ਨੀ ਖ਼ਾਂ, ਨਬੀ ਖ਼ਾਂ ਨਾਮੇ ਦੋ ਪਠਾਣਾਂ ਨੇ ਗੁਰੂ ਜੀ ਦੀ

*ਜਿਵੇਂ ਅੱਜ ਕੱਲ ਰੈਡਕ੍ਰਾਸ [Red Cross] ਸੁਸਾਇਟੀ ਹੈ। [illegible] ਸੇਵਾ ਪੰਥੀਆਂ ਦੀਆਂ [illegible] ਵਿਚ [illegible] ਹੁਣ ਬੀ ਬਣਦਾ ਹੈ।

*ਸ਼ੇਰ ਖਾਨ ਇਸ ਦਾ ਨਾਮ ਸੀ। ਇਸ ਦੇ ਹਾਲ ਲਈ ਵੇਖੋ ਇਸੇ ਪੋਥੀ ਦਾ ਸਫ਼ਾ ੯੨।

ਆਗਜਾਵਿਚਸੇਵਾਕੀਤੀਸੀ ਫੇਰ ਦੇਖੋ ਗੁਰੂ ਜੀਪਾਸ ਕਈ ਮੁਸਲਮਾਨ ਵਿਦਵਾਨ ਸ਼ਰਨ ਰਹਿੰਦੇ ਸਨ। ਅਨੇਕਾਂ ਮੁਸਲਮਾਨ ਸਿੱਖ ਸਨ। ਜੰਗ ਉਹਨਾਂ ਦੇ ਅੰਨਿਆਯ ਕਰਨ ਵਾਲੇ ਮੁਸਲਮਾਨਾਂ ਨਾਲ ਸਨ, ਸੰਗਤਾਂ ਨੂੰ ਲੁੱਟਣ ਵਾਲੇ ਤੇ ਫਕੀਰਾਂ ਨੂੰ ਸਤਾਉਣ ਵਾਲੇ ਹਿੰਦੂਆਂ ਨਾਲ ਬੀ ਸਨ।

ਬਾਬੂ—ਬਹੁਤ ਖੂਬ! ਮੇਰਾ ਇਹ ਸਸਾ ਨਵਿਰਤ ਹੋ ਗਿਆ ਕਿ ਗੁਰੂ ਸਾਹਿਬ ਸਮਦਰਸੀ ਸਨ? ਕ੍ਰਿਪਾ ਕਰਕੇ ਇਹ ਦੱਸੋ ਕਿ ਗੁਰੂ ਜੀ ਨੇ ਤ੍ਰੈ ਵਿਆਹ ਕਿਉਂ ਕਰਾਏ ਸਨ?

ਸਿੰਘਜੀ—ਲੰਮੀਆਂ ਵਿਥਿਆਂ ਛੇੜੀਆਂ ਨੇ, ਪਰ ਖ਼ੈਰ! ਮੈਂ ਸੰਖੇਪ ਕਰ ਦੱਸਦਾ ਹਾਂ: ਪਹਿਲੀ ਗਲ ਤਾਂ ਇਹ ਹੈ ਕਿ ਜਿਸ ਨੂੰ ਤੁਸੀਂ ਇਤਿਹਾਸ ਕਹਿੰਦੇ ਹੋ ਉਹ ਤਾਂ ਗੁਰੂ ਸਾਹਿਬਾਂ ਦਾ ਪੂਰਾ ਪੂਰਾ ਉਸ ਸਮੇਂ ਕਿਸੇ ਪੂਰਬੀ ਪੱਛਮੀ ਨੇ ਲਿਖਿਆ ਨਹੀਂ। ਕੋਈ ਟੁੱਟੇ ਫੁੱਟੇ ਫਿਕਰੇ ਕਿਸੇ ਕਿਸੇ ਮੁਸਲਮਾਨ ਮੁਅੱਰਖ ਨੇ ਲਿਖੇ ਹਨ, ਜਿਨ੍ਹਾਂ ਵਿਚ ਵੈਰ ਦੀ ਅੰਸ਼ ਮੌਜੂਦ ਹੈ, ਉਹਨਾਂ ਵਿਚੋਂ ਕਿਸੇ ਨੇ ਤ੍ਰੈ ਵਿਆਹ ਨਹੀਂ ਲਿਖੇ ਤੇ ਜਿੱਥੇ ਤ੍ਰੈ ਵਿਆਹ ਲਿਖੇ ਹਨ, ਉਸ ਨੂੰ ਤੁਸੀਂ ਅਪਣੇ ਖਿਆਲੇ ਇਤਿਹਾਸ ਦਾ ਦਰਜਾ ਨਹੀਂ ਦੇਂਦੇ, ਫੇਰ ਤੁਸੀਂ 'ਤ੍ਰੈ ਵਿਆਹਾਂ ਦੀ ਗੱਲ' ਅਮਰ ਵਾਕਿਆ ਯਾ ਇਤਿਹਾਸਕ ਸੱਚ ਦੀ ਸ਼ਕਲ ਵਿਚ ਕਿਸ ਤਰ੍ਹਾਂ ਪੇਸ਼ ਕਰਦੇ ਹੋ?

ਬਾਬੂ—ਇਹ ਇਤਰਾਜ਼ ਬਿਲਕੁਲ ਠੀਕ ਹੈ ਪਰ ਮੇਰੀ ਅਰਜ਼ ਇਹ ਹੈ ਕਿ ਮੇਰੇ ਅੰਦਰ ਸੰਸਾ ਹੈ ਇਹ ਦੂਰ ਕਰ ਦਿਓ।

ਸਿੰਘ ਜੀ—ਗੁਰੂ ਜੀ ਦੇ ਵਿਆਹਾਂ ਬਾਬਤ ਜੋ ਰਵਾਇਤਾਂ ਦੇ ਹਾਲ ਹਨ, ਮੈਂ ਸੁਣਾ ਦੇਂਦਾ ਹਾਂ, ਨਤੀਜਾ ਆਪ ਕੱਢ ਲੈਣਾ।

ਗੁਰੂ ਜੀ ਦਾ ਪਹਿਲਾ ਵਿਆਹ ਜੀਤੋ ਜੀ ਨਾਲ ਹੋਇਆ, ਪਰ ਇਕ ਰਵਾਇਤ ਹੈ ਕਿ 'ਜੀਤੋ' ਪੇਕਾ ਨਾਮ ਸੀ ਤੇ ਸਹੁਰਾ ਨਾਮ 'ਸੁੰਦਰੀ' ਸੀ। ਜੇ ਇਹ ਰਵਾਯਤ ਸੱਚੀ ਹੋਵੇ ਤਾਂ ਦੂਸਰਾ ਵਿਆਹ ਗ਼ਲਤ ਹੋਇਆ। ਮੈਕਾਲਫ ਬੀ ਲਿਖਦਾ ਹੈ ਕਿ ਉਸ ਨੂੰ ਇਹ ਖ਼ਬਰ ਮਿਲੀ ਹੈ ਕਿ ਸੁੰਦਰੀ ਜੀ ਗੁਰੂ ਜੀ ਦੀ ਦੂਸਰੀ ਵਹੁਟੀ ਨਹੀਂ ਸੀ ਸਗੋਂ ਜੀਤੋ ਜੀ ਦੀ ਹੀ ਸਾਹੁਰੀ ਅੱਲ 'ਸੁੰਦਰੀ' ਸੀ। ਇਕ ਹੋਰ ਰਵਾ-ਇਤ ਇਹ ਹੈ ਕਿ ਜੀਤੋ ਜੀ ਅਨੰਦ ਪੁਰ ਵਿਚ ਚੜ੍ਹ ਗਏ ਸਨ, ਤਦੋਂ ਦੂਸਰੀ ਸ਼ਾਦੀ ਸੁੰਦਰੀ ਜੀ ਨਾਲ ਹੋਈ। ਇਸ ਮਾਈ ਨੇ ਜੀਤੋ ਜੀ ਦੇ ਚਾਰੇ ਬੇਟੇ ਪਾਲੇ, ਜਿਨ੍ਹਾਂ ਵਿਚੋਂ ਅਜੀਤ ਸਿੰਘ ਨਾਲ ਇਨ੍ਹਾਂ ਦਾ ਅਤਿ ਮੋਹ ਹੋਇਆ। ਜੇ ਇਹ ਰਵਾਇਤ ਠੀਕ ਹੈ ਤਾਂ ਆਪ ਦੇ ਖਿਆਲ ਮੁਜਬ ਇਤਰਾਜ਼ ਨਾ ਰਿਹਾ। ਹਰ ਹਾਲ ਇਹ ਤਾਂ ਸਪਸ਼ਟ ਹੈ ਕਿ ਇਹ ਮਾਮਲਾ ਅਜੇ ਖੋਜ ਤਲਬ ਹੈ। ਇਸ ਹਾਲਤ ਵਿਚ ਰਾਇ ਥੱਪਣੀ ਦੀ ਲੋੜ ਨਹੀਂ। ਹੁਣ ਆਓ ਤੀਸਰੇ ਵਿਆਹ ਵੱਲ, ਜਦੋਂ ਗੁਰੂ ਜੀ ਦਿਨ ਰਾਤ ਪਰਚਾਰ ਤੇ ਜੰਗ ਦੇ ਸਾਮਾਨਾਂ ਵਿਚ ਰੁੱਝ ਗਏ ਤਦ ਆਖਦੇ ਹਨ ਕਿ ਜਿੱਕੂੰ ਬ੍ਰਹਮਚਾਰੀ ਹੁੰਦੇ ਹਨ, ਹੋ ਗਏ। ਤਦੋਂ ਇਕ ਸਿੱਖ ਆਪਣੀ ਕਾਕੀ ਦਾ ਡੋਲਾ ਲੈ ਆਇਆ* ਕਿ ਅਸਾਂ ਇਸ ਦੇ ਬਚਪਨ ਤੋਂ ਇਸਦੀ ਸਤਿਗੁਰ ਨਾਲ ਕੁੜਮਾਈ ਕਰ ਰੱਖੀ ਹੈ, ਹੁਣ ਵਿਆਹ ਹੋ ਜਾਵੇ। ਸਤਿਗੁਰ ਨੇ ਇਨਕਾਰ ਕੀਤਾ, ਸਿੱਖ ਨੇ ਕਿਹਾ, ਮੈਂ ਪ੍ਰਣ ਕਰ ਚੁੱਕਾ ਹਾਂ, ਲੋਕੀਂ ਇਸ ਨੂੰ ਮਾਤਾ ਸੱਦਦੇ ਹਨ, ਆਪ ਦੇ ਦਰ ਹੀ ਇਸਦੀ ਢੋਈ ਹੈ, ਸਾਰੀ ਉੱਮਤ ਵਿਚੋਂ ਕਿਸੇ ਨੇ ਇਸ ਨਾਲ ਵਿਆਹ ਨਹੀਂ ਕਰਨਾ। ਗੁਰੂ ਜੀ ਕਹਿਣ ਲੱਗੇ, ਬਈ! ਜੇ ਇਸੀ ਤਰ੍ਹਾਂ ਕੁਆਰੀ ਰਹਿਣਾ ਚਾਹੇ, ਅਰ ਪਰਮੇਸੁਰ ਦਾ ਭਜਨ ਕਰਕੇ ਪਰਮ ਪਦ ਪਾਉਣਾ ਚਾਹੇ ਤਾਂ ਛੋੜ ਜਾਓ। ਸੋ ਜਿਸ ਗ੍ਰੰਥ ਦੇ ਆਧਾਰ ਤੇ ਤੁਸੀਂ ਕਹੋ, ਕਿ ਇਹ ਗੁਰੂ ਜੀ ਦਾ ਵਿਵਾਹ ਹੈ, ਉੱਥੇ ਹੀ ਲਿਖਿਆ ਹੈ ਕਿ ਇਹ ਬੀਬੀ ਭਜਨ ਬੰਦਗੀ ਕਰਨ ਵਾਲੀ ਯੋਗੀ ਹੋਈ, ਅਰ ਸਤਿਗੁਰਾਂ ਨਾਲ ਕੇਵਲ ਉਹਨਾਂ ਦਾ ਪਵਿੱਤ੍ਰ ਆਤਮਕ ਸੁਖ ਲੈਣ ਦਾ ਸੰਬੰਧ ਰਿਹਾ, ਸ਼ਰੀਰਕ ਭਾਵਨਾ ਕਦੇ ਨਹੀਂ ਹੋਈ। ਨਾਲੇ ਇਹ ਗੱਲ ਸੁਣ ਲਵੋ ਕਿ ਸਿਖ ਲੋਕ ਉਨ੍ਹਾਂ ਨੂੰ ਕੌਮੀ ਮਾਤਾ ਸਮਝਦੇ ਹਨ, ਕੌਮ ਖ਼ਾਲਸਾ ਗੁਰੂ ਗੋਬਿੰਦ ਸਿੰਘ ਜੀ ਦੀ ਨਾਦੀ ਔਲਾਦ ਕਹੀ ਜਾਂਦੀ ਹੈ, ਤੇ ਉਹ ਆਤਮ ਪਿਤਾ ਤੇ ਸਾਹਿਬ ਦੇਵਾਂ ਆਤਮ ਮਾਤਾ ਕਹੇ ਜਾਂਦੇ

---

*ਭਾਈ ਮਨੀ ਸਿੰਘ ਦੇ ਗੁਰਬਿਲਾਸ ਮੁਤਾਬਕ ਇਹ ਵਾਕਿਆ ਆਪ ਜੀ ਦੇ ਦੱਖਣ ਜਾਣਿਆਂ ਆਗਰੇ ਤੋਂ ਵਿਦਾ ਹੋ ਜਾਣ ਮਗਰੋਂ ਦਾ ਹੈ। ਇਹੋ ਬਹੁ ਗੁਰ ਸੋਭਾ ਤੋਂ ਪੈਂਦਾ ਹੈ। ਪਰ ਸੂ: ਪ੍ਰ: ਆਦਿਕਾਂ ਨੇ ਪਹਿਲੋਂ ਦਾ ਲਿਖਿਆ ਹੈ।

ਹਨ। ਇਸਤੋਂ ਬੀ ਸਾਬਤ ਹੋ ਗਿਆ ਕਿ ਉਹ ਸਾਰੀ ਉਮਰ ਕੰਵਾਰੇ, ਦੇਵੀ ਰੂਪ, ਭਜਨ ਦੀ ਮੂਰਤ, ਉੱਚ ਫਕੀਰ ਤੇ ਸੱਚ ਰੱਬ ਨਾਲ ਜੁੜ ਜੋਗੀ ਰਹੇ। ਦਿੱਲੀ ਵਿਚ ਜਿੱਥੇ ਸਮਾਧਾਂ ਹਨ, ਸੁੰਦਰੀ ਤੇ ਸਾਹਿਬ ਦੇਵਾਂ ਦੀਆਂ ਦੋ ਹੀ ਸਮਾਧਾਂ ਹਨ।

ਬਾਬੂ—ਮੈਨੂੰ ਇਨ੍ਹਾਂ ਹਾਲਾਤਾਂ ਦਾ ਪਤਾ ਨਹੀਂ ਸੀ, ਹੁਣ ਤਾਂ ਮੇਰੀ ਜਾਚੇ ਤ੍ਰੈ ਵਿਆਹਾਂ ਦਾ ਇਤਰਾਜ਼ ਕਰਨਾ ਆਪਣੇ ਆਪ ਨੂੰ ਮੂਰਖ ਬਨਾਉਣਾ ਹੈ।

ਸਿੰਘ—ਇਹ ਤਾਂ ਮੈਂ ਆਪ ਨੂੰ ਦੱਸਿਆ ਹੈ ਸੱਚ, ਜੋ ਮੈਨੂੰ ਪਤਾ ਹੈ, ਪਰ ਇਹ ਇਖ਼ਲਾਕੀ ਗੱਲਾਂ, ਜਿਨ੍ਹਾਂ ਨਾਲ ਨੀਵੇਂ ਲੋਕ ਵਡਿਆਂ ਦੀ ਪੜਚੋਲ ਕਰਦੇ ਹਨ, ਪੈਮਾਨੇ ਹਨ ਮਿਣਤੀ ਦੇ, ਜਿਵੇਂ ਕੋਈ ਪਰਬਤਾਂ ਨੂੰ ਟੋਪਿਆਂ ਨਾਲ ਮਿਣੇ। ਆਤਮ ਜੀਵਨ ਬਹੁਤ ਉੱਚੀ ਸ਼ੈ ਹੈ। ਜੀਵਨ ਹੋਰ ਸ਼ੈ ਹੈ, ਹਿਸਾਬ ਕਿਤਾਬ ਤੇ ਮੁਰਦਾ ਹਿਸਾਬ ਕਿਤਾਬ ਹੋਰ ਗੱਲਾਂ ਹਨ। ਤੁਸੀਂ ਮੈਨੂੰ ਜਨਮ ਦੇ ਹਿੰਦੂ, ਮਜ਼ਹਬ ਦੇ ਬ੍ਰਹਮੂ ਤੇ ਝੁਕਾਉ ਦੇ ਈਸਾ ਵਲ ਝੁਕੇ ਜਾਪਦੇ ਹੋ, ਠੀਕ ਹੈ ?

ਬਾਬੂ—ਜੀ ਹਾਂ।

ਸਿੰਘ—ਮੈਂ ਨਿੰਦਕ ਨਹੀਂ, ਮੈਂ ਆਪ ਨੂੰ ਸਲਾਹ ਦਿਆਂਗਾ ਕਿ ਮਹਾਂ ਪੁਰਖਾਂ ਤੇ ਸਾਡੇ ਵਿਚਕਾਰ ਸਦੀਆਂ ਦੇ ਫਾਸਲੇ ਹਨ, ਉਨ੍ਹਾਂ ਦੇ ਹਾਲਾਤ ਸੁਣਕੇ ਇਕ ਦਮ ਫੈਸਲੇ ਤੇ ਇਤਰਾਜ਼ ਕਰਨੇ ਠੀਕ ਨਹੀਂ।

ਅੱਜ ਕੋਈ ਮਾਜਰਾ ਹੋ ਜਾਂਦਾ ਹੈ, ਕੱਲ ਮੁਕੱਦਮਾ ਸ਼ੁਰੂ ਹੋ ਜਾਂਦਾ ਹੈ ਤੇ ਅਦਾਲਤ ਨੂੰ ਸੱਚ ਝੂਠ ਨਿਰਨੇ ਕਰਨ ਵਾਸਤੇ ਹਜ਼ਾਰਾਂ ਮਿਹਨਤਾਂ ਕਰਨੀਆਂ ਪੈਂਦੀਆਂ ਹਨ, ਤਾਂ ਕਿਤੇ ਸੱਚ ਲੱਭਦਾ ਹੈ, ਕਈ ਵੇਰੀ ਨਹੀਂ ਲਭਦਾ, ਸ਼ੁਬ੍ਹਾ ਰਹਿ ਜਾਂਦਾ ਹੈ ਤੇ ਕਈ ਵੇਰ ਅਦਾਲਤ ਝੂਠ ਨੂੰ ਸੱਚ ਮੰਨਕੇ ਬੇਗੁਨਾਹਾਂ ਨੂੰ ਡੰਨ ਦੇ ਬੈਠਦੀ ਹੈ ਜਦ ਹੁਣ ਦੇ ਵਰਤ ਰਹੇ ਹਾਲਾਤ ਦੀ ਛਾਣ ਬੀਨ ਐਨੀ ਕਠਨ ਹੈ, ਤਦ ਸਦੀਆਂ ਗੁਜ਼ਰੇ ਸਮੇਂ ਦੇ ਹਾਲਾਤ ਵਿਚਾਰਨ ਵੇਲੇ ਸਾਨੂੰ ਕਿੰਨੀ ਇਹਤਿਆਤ ਦੀ ਲੋੜ ਹੈ? ਅਜ ਕਲ ਦੀਆਂ ਅਦਾਲਤਾਂ ਸ਼ੁਬ੍ਹਾ ਪੈ ਜਾਵੇ ਤਾਂ ਫੈਸਲਾ ਬਰਖ਼ਿਲਾਫ਼ ਨਹੀਂ ਕਰਦੀਆਂ, ਤਦ ਪੁਰਾਣੇ ਹਾਲਾਤ ਪਰ ਜੋ ਸ਼ੁਬ੍ਹੇ ਵਾਲੇ ਹੋਣ, ਕਤਈ ਫੈਸਲੇ ਦੇਕੇ ਆਪ ਮਹਾਂ ਪੁਰਖਾਂ ਨਾਲ ਅੰਨਜਾਯ ਕਰ ਬੈਠੋਗੇ। ਮਸਲਨ ਲਓ ਬ੍ਰਹਮੂ ਸਮਾਜ ਦੇ ਵੱਡੇ ਰਾਜਾ ਰਾਮ ਮੋਹਨ ਰਾਇ, ਆਪ ਦੇ ਚਾਰ ਵਿਆਹ ਸਨ। ਹੁਣ ਦੱਸੋ ਕਿਉਂ ਹੋਏ? ਕਿਸ ਤਰ੍ਹਾਂ ਹੋਏ? ਕਿਆ ਆਪ ਨਿਰਨਾ ਕਰ ਸਕਦੇ ਹੋ ? (ਮੇਰੀ ਜੀਭ ਸੜੇ) ਮੈਂ ਨਹੀਂ ਆਖਦਾ ਕਿ ਰਾਜਾ ਸਾਹਿਬ ਕਿਤਨੇ ਵਿਸ਼ਈ ਸਨ ਕਿ ਉਨ੍ਹਾਂ ਨੇ ਕਾਮ ਅਧੀਨ ਹੋਕੇ ਵਿਆਹ ਕੀਤੇ ਸਨ। ਜੇ ਇਹ ਨਿਰਣੇ ਨਾ ਹੋ ਸਕੇ ਤਾਂ ਆਪ ਉਨ੍ਹਾਂ ਨੂੰ ਕਾਮੀ ਹੋਣ ਦਾ ਦੋਸ਼ ਕੀਕੂੰ ਦੇ ਸਕੋਗੇ? ਇਸੀ ਤਰ੍ਹਾਂ ਲਓ ਈਸਾ ਜੀ ਸੰਨਿਆਸੀ ਸਨ; ਪਰ 'ਮੇਰੀ ਮੇਗਡਲਿਨੀ' ਨਾਮੇ ਇਕ ਸੁੰਦਰ ਇਸਤ੍ਰੀ ਨੇ ਉਹਨਾਂ ਦੇ ਪੈਰ ਚੁੰਮੇ, ਅਤਰ ਨਾਲ ਧੋਤੇ, ਅਤਿ ਪਿਆਰ ਕੀਤਾ ਤੇ ਈਸਾ ਜੀ ਨੇ ਮਿਹਰ ਕੀਤੀ, ਤੇ ਇਹ ਬੀ ਕਹਿੰਦੇ ਹਨ ਕਿ 'ਮੇਰੀ' ਪਹਿਲੇ ਮਾੜੇ ਚਾਲ ਚਲਨ ਦੀ ਤ੍ਰੀਮਤ ਸੀ। ਈਸਾ ਜੀ ਸੰਨਿਆਸੀ ਸਨ, ਜੈਸੇ ਗ੍ਰਿਹਸਤੀ ਲਈ ਆਪ ਦੋ ਵਿਆਹ ਬੁਰੇ ਸਮਝਦੇ ਹੋ, ਇਸੀ ਤਰ੍ਹਾਂ ਸੰਨਿਆਸੀ ਦਾ ਕਿਸੇ ਇਸਤ੍ਰੀ ਨਾਲ ਗੱਲ ਕਰਨਾ ਬੀ ਠੀਕ ਨਹੀਂ। ਈਸਾ ਨੇ ਉਸ ਇਸਤ੍ਰੀ ਪਰ ਆਤਮ ਕ੍ਰਿਪਾ 'ਕੀਤੀ' ਕਹਿੰਦੇ ਹਨ। ਪਰ ਕੀ ਅੱਜ ਆਪ ਇਸ ਵਾਕਿਆ ਨੂੰ ਪੜ੍ਹਕੇ ਈਸਾ ਜੀ ਪਰ ਕੋਈ ਸ਼ੁਬ੍ਹਾ ਕਰਕੇ ਕਹਿ ਸਕੋਗੇ ਕਿ ਤੁਸੀਂ ਨਿਸਚੇ ਪੂਰਬਕ ਸੱਚਾ ਫੈਸਲਾ ਕਰ ਰਹੇ ਹੋ ? ਘੱਟ ਤੋਂ ਘੱਟ ਮੈਂ ਇਸ ਵਾਕਿਆ ਨੂੰ ਪਵਿਤ੍ਰਤਾ ਦੀ ਨਜ਼ਰ ਨਾਲ ਦੇਖਦਾ ਹਾਂ ਅਰ ਉਸ ਨੂੰ ਈਸਾ ਜੀ ਦੀ ਆਤਮ ਮਿਹਰ ਦੀ ਪਾਤ੍ਰ ਸਮਝਦਾ ਹਾਂ। ਇਸੀ ਤਰ੍ਹਾਂ ਕ੍ਰਿਸ਼ਨ ਜੀ ਪਰ ੧੬ ਹਜ਼ਾਰ ਗੋਪੀ ਦੇ ਪਤੀ ਹੋਣ ਦਾ ਮਾਜਰਾ ਕਿਹਾ ਜਾਂਦਾ ਹੈ, ਤੇ ਇਵੇਂ ਹੀ ਰਾਮ ਜੀ ਦੇ ਭੀਲਣੀ ਪਰ ਆਤਮ ਕ੍ਰਿਪਾ ਕਰਨ ਨੂੰ ਮਾੜੇ ਅਰਥਾਂ ਵਿਚ ਬਿਆਨ ਕਰਨ ਦੀ ਮੂੰਹ-ਫਟਤਾ ਅਖਤਿਆਰ ਕੀਤੀ ਜਾ ਸਕਦੀ ਹੈ। ਇਵੇਂ ਮੁਹੰਮਦ ਸਾਹਿਬ ਪਰ ਚਾਰ ਸ਼ਾਦੀਆਂ ਕਰਨ ਦਾ ਦੋਸ਼ ਦਿੱਤਾ ਜਾ ਸਕਦਾ ਹੈ ਤੇ ਇਸੇ ਤਰ੍ਹਾਂ ਹੋਰ। ਮੇਰਾ ਮਤਲਬ ਇਹ ਹੈ ਕਿ ਸਦੀਆਂ ਦੀਆਂ ਵਿੱਥਾਂ ਤੇ ਹੋਂਦੁਕੇ ਮਹਾਂ ਪੁਰਖਾਂ ਦੇ ਗੁਣਗ੍ਰਾਹੀ ਹੋਣਾ ਠੀਕ ਹੈ ਵਿਤੰਡਾ ਵਾਦ ਛੋੜਕੇ ਜੋ ਰਸਮ ਈਸਾਈਆਂ ਨੇ ਆਂਦੀ, ਬ੍ਰਹਮੂਆਂ ਨੇ ਸਿੱਖੀ ਤੇ ਆਰਯਾ ਸਮਾਜੀਆਂ ਨੇ ਭਾਂਬੜ ਮਚਾਈ ਅਖਤਿਆਰ ਨਹੀਂ ਕਰਨੀ ਚਾਹੀਦੀ। ਕੇਵਲ ਨਿੰਦਾ ਨਿੰਦਾ ਹੀ ਲੱਭਣ ਨਾਲ ਅਸੀਂ ਇਨ

ਸਾਫ ਨਹੀਂ ਕਰਦੇ, ਅੰਨਜਾਯ ਕਰਦੇ ਹਾਂ, ਤੇ ਮੇਰੀ ਜਾਚੇ ਜੋ ਅੰਨਜਾਯ ਕਰਦਾ ਹੈ ਉਹ ਆਦਮੀ ਨਹੀਂ ਆਦਮੀ ਦੀ ਜਾਨਵਰਾਂ ਪਰ ਸਰਦਾਰੀ ਨਜਾਯ ਕਰ ਸਕਣ ਵਿਚ ਹੈ। ਨਾਲੇ ਨਿੰਦਾ ਦਾ ਭਾਵ ਅੰਦਰ ਵਾੜਕੇ ਆਪਣਾ ਮਨ ਭੀ ਨਿਰਮਲ ਨਹੀਂ ਰਹਿੰਦਾ।

ਦੂਸਰੀ ਗੱਲ ਅਸਲ ਭੇਤ ਦੀ ਇਹ ਹੈ ਕਿ ਮਹਾਂ ਪੁਰਖਾਂ ਵਿਚ ਇਕ ਕਣੀ ਹੁੰਦੀ ਹੈ। ਓਹ ਸੱਚ ਦੇ ਦਾਇਰਤੋਂ ਉੱਪਰ ਰਸ ਤੇ ਵਿਸਮਾਦ ਵਿਚਉੱਠਦੇ ਹਨ, ਤੁਹਾਡੀ ਪੱਛਮੀ ਬੋਲੀ ਵਿਚ ਸ਼ਾਇਦ ਐਉਂ ਕਿਹਾ ਜਾਏ ਕਿ ਉਹ ਅਸਥੈਟਿਕ ਤੇ 'ਟ੍ਰੈਂਸਡੈਂਟਲ' ਹਾਲਤਾਂ ਵਿਚ ਜਾਂਦੇ ਹਨ। ਇਸ ਕਰਕੇ ਉਹਨਾਂ ਦੀ ਤਬੀਅਤ ਅਸਲੀ ਸੱਚ–ਨਿਰਪੇਖਕ ਸੱਚ–(Absolute truth) ਵਿਚ ਲੱਗੀ ਹੁੰਦੀ ਹੈ, ਅਸੀਂ ਵੱਸਦੇਹਾਂਸਾਪੇਖਕ(Comparative truth) ਵਿਚ ਅਸੀਂ ਕੇਵਲ ਸੋਚਾਂ ਤੇ ਸਹਸ ਸਿਆਣਪਾਂ ਵਿਚ ਹਾਂ, ਜੋ ਫੈਸਲੇ ਅਸੀਂ ਕਰਦੇ ਹਾਂ ਉਹ ਸਾਪੇਖਕਸਚ (Comparative truth)ਤੱਕਜਾਸਕਦੇ ਹਨ:ਇਸ ਤੋਂ ਅੱਗੇ ਅਸੀਂ ਫੈਸਲਾ ਨਹੀਂ ਕਰ ਸਕਦੇ। ਜਦ ਤਕ ਅਸੀਂ ਸਿਫਤ ਸਲਾਹ ਨਾਲ ਅਸਚਰਜ ਤੇ ਉਸ ਤੋਂ ਉੱਠਕੇ 'ਵਿਸਮਾਦ' ਦੇ ਰੰਗ ਵਿਚ ਆਪ ਨਹੀਂ ਜਾਂਦੇ, ਆਤਮ ਰਸੀਆਂ ਦੀ ਅਵਸਥਾ ਨੂੰ ਅਨੁਭਵ ਨਹੀਂ ਕਰ ਸਕਦੇ, ਸੋ ਅਪਣੇ ਫੈਸਲਿਆਂ ਕਰਨ ਵਿਚ ਗ਼ਲਤੀ ਕਰਦੇ ਹਾਂ ਤੁਸਾਡੇ ਵੱਡੇ ਸ੍ਰੀ ਕੇਸ਼ਬ ਚੰਦ੍ਰ ਸੇਨ ਪਹਿਲੇ ਅਸਾਂ ਵਾਂਗੂੰ ਹੀ ਇਖ਼-ਲਾਕੀ ਮਿਣਤੀਆਂ ਕਰਦੇ ਸਨ। ਉਹ ਠੀਕ ਸਨ, ਪਰ ਸਾਪੇਖਕ ਸੱਚ ਤੱਕ, ਜਿੱਥੇ ਤਕ ਸੱਚ ਦੇ ਮੁਕਾ-ਬਲੇ ਤੇ ਝੂਠ ਤੇ ਝੂਠ ਦੇ ਮੁਕਾਬਲੇ ਤੇ ਸੱਚਪ੍ਰਕਾਸ਼ਤ ਹੁੰਦੇ ਹਨ। ਇਕ ਦਿਨ ਉਹ ਸਾਧੂ ਰਾਮਾ ਕ੍ਰਿਸ਼ਨਾ ਨੂੰ ਮਿਲਨ ਵਾਸਤੇ ਗਏ..ਜਾਕੇ ਇਤ੍ਰਾਜ਼ ਕੀਤਾ ਕਿ ਆਪ ਪੱਥਰ ਪੂਜਦੇ ਹੋ।ਰਾਮਾ ਕ੍ਰਿਸ਼ਨ ਪੱਥਰ ਪੂਜ ਨਹ ਸੀ; ਚਾਹੇ ਉਠਿਆ ਦੇਵੀ ਉਪਾਸਨਾ ਤੋਂ ਹੀ ਸੀ, ਰਾਮਾਂ ਕ੍ਰਿਸ਼ਨਾ ਅਸਲ ਵਿਚ ਅਗੰਮ ਦਾ ਧਿਆਨੀ ਹੋ ਚੁੱਕਾ ਸੀ। ਪਰ ਉਸ ਭਗਤ ਦੇ ਨੈਣੀ ਨੀਰ ਆ ਗਿਆ, ਕੰਬਿਆ ਤੇ ਕਿਸੇ ਵਿਸਮਾਦਵਿਚ ਜਾਕੇ ਬੋਲ ਉਠਿਆ, ਕਿਆ ਮੇਰਾ ਧਿਆਨ ਇਸ਼ਟ ਪੱਥਰ ਹੈ ? ਹੈਂ ? ਪੱਥਰ ਹੈ ? ਹੈਂ ?

ਆਖਦੇ ਹਨ ਕਿ ਕੇਸ਼ਬ ਜੀ ਨੂੰ ਇਸ ਵੇਲੇ ਆਪ ਵਿਸਮਾਦ ਦਾ ਝੂਟਾ ਆਇਆ। ਫੇਰ ਆਪ ਉਸ ਦਿਨ ਤੋਂ ਬਾਦ ਚੁੱਪ ਹੋ ਗਏ। ਮੇਰੀ ਜਾਚੇ ਉਨ੍ਹਾਂ ਨੂੰ ਉਸ ਵੇਲੇ ਊਰਧ ਵਿਸਮਾਦ (ਟ੍ਰੈਂਸਡੈਂਟਲ) ਹਾਲਤ ਦਾ ਝਲਕਾ ਵੱਜਾ, ਇਸ ਨੇ ਸਾਰਾ ਸਾਪੇਖਕ ਮੰਡਲ ਭੁਲਾਕੇ ਅਰਥਾਤ ਉਸਤੋਂ ਉੱਚਾ ਕਰਕੇ ਅਗੰਮ ਦੇ ਧਿਆਨ ਮਗਨ ਕਰ ਦਿਤਾ,ਤੇ ਥਹੁ ਪਿਆ ਕਿਪੂਰੀ ਮਹਾਂਪੁਰਖਤਾ ਤਾਂ ਇਸਅਸਚਰਜ ਤੇ ਇਸਤੋਂ ਅੱਗੇ ਵਿਸਮਾਦ ਤੇ ਉਸਤੋਂ ਅਗੇਰੇਜਾਕੇਆਉਂਦਾਹੈ।ਇਸ ਡੂੰਘੀ ਤੇ ਅਦਬ ਵਾਲੀ ਵਿਚਾਰ ਪਰ ਜੋ ਇਨਸਾਨੀ ਜ਼ਿੰਦਗੀ ਦਾ ਅਸਲੀ ਭੇਤ ਤੇ ਅਸਲੀ ਮਿਅਰਾਜ (ਆਦਰਸ਼)ਹੈ ਮੈਂਆਪਨੂੰ ਅਰਜ਼ ਕਰਦਾਹਾਂਕਿਮਰਾਂ ਪੁਰਖਾਂਲਈ ਸੀਨੇ ਵਿਚ ਸਤਿਕਾਰ ਲੋੜੀਦਾਹੈ,ਅਰ ਉਨ੍ਹਾਂਦੇ ਫੈਸਲੇਕਰਨ ਲਈ ਜੱਜ(ਨਿਆਇਕਰਤਾ) ਬਣਨ ਤੋਂ ਪਹਿਲਾਂ ਰਸ ਤੇ ਵਿਸਮਾਦ ਦਾ ਇਮ-ਤਿਹਾਨ ਆਪ ਪਾਸ ਕਰਨਾ ਚਾਹੀਦਾ ਹੈ। ਹਾਂ,ਮਨ ਦੇ ਇਲਾਹੀ ਰੰਗ, ਰੱਬੀ ਝੁਕਾਉ, ਵਿਸਮਾਦ ਦੇ ਝਲਕੇ ਤੇ ਅਨੰਤ ਵਿਚ ਲਯਤਾ ਦੇ ਹੁਲਾਰੇ ਦੀ ਕਸਵੱਟੀ,ਆਪਣੇ ਪਾਸ ਲੋੜੀਦੀ ਹੈ।

ਐਨਕ ਵਾਲਾ–ਬਹੁਤ ਖੂਬ, ਸਿੰਘ ਜੀ ! ਮੇਰੀ ਬੀ ਇਹੋ ਰਾਇ ਹੈ। ਹਿੰਦੁਸਤਾਨ ਵਿਚ ਤੇ ਖਾਸ ਕਰ ਪੰਜਾਬ ਵਿਚ ਇਹ ਬੇਅਦਬੀ ਟੁਰ ਪਈ ਹੈ ਕਿ ਨਵਾਕਫ ਤੋਂ ਨਵਾਕਫ ਲੋਕ ਉੱਠਕੇ ਕ੍ਰਿਸ਼ਨ ਅਰ ਰਾਮ ਨੂੰ ਮਖ਼ੌਲ ਕਰਦੇ ਹਨ। ਹੋਰ ਸਾਰੇ ਵਡੇ ਵਡੇ ਮਹਾਂਪੁਰਖਾਂ ਪਰਹਰਫਜ਼ਨੀ ਕਰਦੇਹਨ*,ਇਹ ਦੇਸ਼ ਦੇ ਅਭਾਗ ਹਨ, ਕੌਮੀ ਤਬਾਹੀ ਦੇ ਨਿਸ਼ਾਨ ਹਨ। ਮੇਰੀ ਜਾਚੇ ਅੰਗਰੇਜ਼ੀ ਪੜ੍ਹੇ ਨੂੰ 'ਕਾਰਲਾਈਲ ਦੀ ਹੀਰੋ ਵਰਸ਼ਿਪ' ਪੜ੍ਹਨੀ ਚਾਹੀਏ। ਏਹੋ ਔਗੁਣ ਯੂਰਪ ਵਿਚ ਨਿੰਦਾ ਕਰਨ ਦਾ ਪੈ ਗਿਆ ਸੀ, ਪਰ ਉਸ ਮਹਾਤਮਾਂ ਨੇ ਲੈਕਚਰ ਦੇਕੇ (ਜੋ ਉਸ ਕਿਤਾਬ ਵਿਚ ਹਨ) ਦੱਸ ਦਿਤਾ ਕਿ ਮਹਾਂ ਪੁਰਖਾਂ ਦੇਜੀਵਨ ਦੇ ਆਕਾਸ਼ ਨੂੰ ਆਪਣੀਆਂ ਗਿੱਠਾਂ ਤੇ ਚੱਪਿਆਂ ਨਾਲ ਮਿਣਨਾ ਆਪਣੀ ਨਿਊਨਤਾ ਪ੍ਰਗਟ ਕਰਨਾ ਹੈ।

---

*ਇਹ ਸਮਾਂ ਪੰਜਾਬ ਵਿਚ ਬੀਤ ਚੁਕਾ ਹੈ ਜਦੋਂ ਆਰਯਾ ਸਮਾਜ ਦੇ ਮੰਦਰਾਂ ਵਿਚ ਤੇ ਉਪਦੇਸ਼ਕਾਂ ਤੋਂ ਨਿੰਦਾ ਹੀ ਨਿੰਦਾ ਦਾ ਪ੍ਰਚਾਰ ਹੁੰਦਾ ਸੀ ਤੇ ਈਸਾਈ ਉਪਦੇਸ਼ਕ ਬੀ ਇਹੋ ਕੁਝ ਕਰਦੇ ਸਨ ਤੇ ਅਜੇ ਉਹ ਬੀ ਇਵੇਂ ਹੀ ਮਿਲਦੇ ਸਨ।

ਬਾਬੂ—ਸਿੰਘ ਜੀ ! ਮਾਫ ਕਰਨਾ, ਮੈਂ ਹਰਗਿਜ਼ ਨਿੰਦਕ ਨਹੀਂ, ਮੇਰਾ ਮਤ ਸਭਨਾਂ ਦੀ ਇੱਜ਼ਤ ਕਰਨਾ ਹੈ; ਮੈਂ ਚਾਹੁੰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਮੇਰਾ ਆਦਰਸ਼ ਹੋਵੇ, ਪਰ ਜਦ ਮੈਂ ਪਿਆਰ ਕਰਨ ਲਗਦਾ ਹਾਂ ਤਾਂ ਸੰਸੇ ਪੈਂਦੇ ਹਨ, ਇਸ ਕਰਕੇ ਮੇਰਾ ਝੁਕਾਉ ਈਸਾ ਵੱਲ ਹੈ, ਪਰ ਓਥੇ ਬੀ ਮੈਨੂੰ ਫੇਰ ਸੰਸਾ ਆ ਜਾਂਦਾ ਹੈ ! ਤੁਸੀਂ ਉਪਕਾਰ ਕਰਰਹੇ ਹੋ ਕਿ ਮੈਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਨੇੜੇ ਨੇੜੇ ਲਿਆ ਰਹੇ ਹੋ।

ਸਿੰਘ ਜੀ—ਮੈਂ ਜਾਣਦਾ ਹਾਂ ਕਿ ਤੁਸੀਂ ਨਿੰਦਕ ਨਹੀਂ, ਪਰ ਤੁਸਾਂ ਵਿਚ ਇਕ ਕਸਰ ਹੈ, ਮਾਫ ਰੱਖਣਾ, ਸਤਿਸੰਗ ਹੋ ਰਿਹਾ ਹੈ ਤੇ ਏਥੇ ਸੱਚ ਨਾ ਕਹਿਣਾ ਪਾਪ ਹੈ, ਚਾਹੇ ਉਹ ਸੱਚ ਕੌੜਾ ਹੀ ਹੋਵੇ। ਆਪ ਵਿਚ ਇਹ ਇਕ ਕਮੀ ਬਾਕੀ ਹੈ ਕਿ ਆਪ ਇਖ਼ਲਾਕ ਦਾ ਇਕ ਪੈਮਾਨਾ ਆਪਣੇ ਮਨ ਨਾਲ ਬਣਾਉਂਦੇ ਹੋ, ਮਨ ਨਾਲ ਮਹਾਂ ਪੁਰਖਾਂ ਨੂੰ ਛੋਟਾ ਵੱਡਾ ਕਰਦੇ ਹੋ। ਵਾਹਿਗੁਰੂ ਦੀ ਰਚਨਾ ਸ਼ਕਤੀ, ਗੁਣ, ਸੀਰਤ, ਤੁਸੀਂ ਨਿਰੇ ਆਪਣੇ ਮਨ ਦੇ ਪੈਮਾਨੇ ਨਾਲ ਮਾਪਦੇ ਹੋ, ਜਿਥੇ ਇਹ ਮਨ ਨਾ ਮੰਨਿਆਂ ਓਥੇ ਝੂਠ। ਮੈਂ ਆਖਦਾ ਹਾਂ ਸਾਰੇ ਧਰਮਾਂ ਦੀ ਡੂੰਘੀ ਮੁਤਾਲਆ ਤੇ ਉਪਨਿਸ਼ਦ ਦੇ ਪਹਿਲੇ ਰਿਖੀ ਤੋਂ ਲੈ ਕਪਿਲ, ਪਲਾਤੂਸ, ਸ਼ੰਕਰ ਤੋਂ ਹੁੰਦੇ ਕੇਂਟ ਤਕ ਸਾਰੇ ਫਿਲਾਸਫਰਾਂ ਨੇ ਫੈਸਲਾ ਕੀਤਾ ਹੈ ਕਿ ਸਾਡਾ ਮਨ ਨਿਰਪੇਖਕ (Absolute) ਸੱਚਨੂੰ ਅਨੁਭਵ ਨਹੀਂ ਕਰ ਸਕਦਾ, ਕਿਉਂਕਿ ਇਹ ਮਨ ਅੰਤ ਵਾਲਾ (finite) ਹੈ ਤੇ ਉਹ ਨਿਰਪੇਖਕ ਸਚ infinite ਅਨੰਤ ਹੈ। ਫਿਲਾਸਫਰਾਂ ਦੀ ਬੋਲੀ ਵਿਚ ਇਉਂ ਕਹਿੰਦੇ ਹਨ ਕਿ ਓਹ ਪਾਰਬ੍ਰਹਮ 'ਦੇਸ਼ ਕਾਲ, ਨਮਿੱਤ' ਤੋਂ ਪਾਰ ਹੈ ਤੇ ਸਾਡਾ ਮਨ 'ਦੇਸ਼ ਕਾਲ ਨਮਿੱਤ' ਤੋਂ ਬਿਨਾ ਕੁਛ ਵੀਚਾਰ ਹੀ ਨਹੀਂ ਸਕਦਾ। ਜੋ ਕੁਛ ਸਾਡੀ ਸਮਝ ਵਿਚ ਯਾ ਅਕਲ ਵਿਚ ਆਉਂਦਾ ਹੈ ਉਹ ਜ਼ਰੂਰ 'ਦੇਸ਼, ਕਾਲ, ਨਮਿੱਤ'-ਵਾਲਾ ਹੁੰਦਾ ਹੈ। ਇਸੇ ਗੱਲ ਨੂੰ ਭਗਤ ਲੋਕ ਐਉਂ ਆਖਦੇ ਹਨ ਕਿ:—

'ਕਰਤੇ ਕੀ ਮਿਤਿ ਨ ਜਾਨੈ ਕੀਆ ॥'

ਮੋਟੀ ਬੋਲੀ ਵਿਚ ਐਉਂ ਕਹਾਂਗੇ ਕਿ ਟਿੰਡਾਂ ਨੂੰ ਘੁਮਿਆਰ ਦੀ ਕੀ ਸਾਰ ਹੋ ਸਕਦੀ ਹੈ ? ਜੇ ਟਿੰਡਾਂ ਸੋਚਣ ਬਹਿ ਜਾਣ ਤਾਂ ਕੀ ਸੋਚਣਗੀਆਂ ਕਿ ਘੁਮਿਆਰ ਇਕ ਵਡਾ ਸਾਰਾ ਮੱਟ ਹੈ। ਕਈ ਕਹਿਣਗੀਆਂ ਸਾਨੂੰ ਓਨ੍ਹ ਨਹੀਂ ਬਣਾਇਆ। ਓਹ ਜੇ ਬਣਾਏਗਾ ਤਾਂ ਭਾਡਾ ਨਹੀਂ ਰਹੇਗਾ, ਆਪ ਭੱਜ ਜਾਵੇਗਾ। ਪਰ ਉਨ੍ਹਾਂ ਨੂੰ ਕੀ ਪਤਾ ਕਿ ਘੁਮਿਆਰ ਦੇ ਸਰੀਰ ਦੀ ਬਣਤਰ ਹੋਰ ਤਰ੍ਹਾਂ ਦੀ ਹੈ, ਤੇ ਵਜੂਦ ਹੋਰਵੇਂ ਤੇ ਦਿਮਾਗ਼ ਹੋਰਵੇਂ ਹੈ।

ਏਸੇ ਤਰ੍ਹਾਂ ਤੁਸੀਂ ਆਪਣੇ ਮਨ ਨਾਲ ਜੋ ਅਨਤ ਦੀ ਸੋਝੀ ਪਾ ਨਹੀਂ ਸਕਦਾ 'ਅਨੰਤ' ਦੀ ਗਿਣਤੀ ਕਰਦੇ ਹੋ। ਸਾਰੀ ਸੂਰਤ, ਮੂਰਤ ਆਪਣੇ ਮਨ ਨਾਲ ਬਣਾਉਂਦੇ ਹੋ, ਜਿਥੇ ਮਨ ਮੰਨ ਗਿਆ ਓਥੇ ਤੁਸੀਂ ਮੰਨ ਗਏ। ਇਸ ਤੋਂ ਅਗੇ ਉਠਦੇ ਨਹੀਂ। ਭਗਤਾਂ ਦੀ ਬੋਲੀ ਵਿਚ ਇਸ ਕਰਮ ਨੂੰ ਮਨਮੁਖਤਾ ਕਹਿੰਦੇ ਹਨ, ਅਰਥਾਤ ਆਪਣੇ ਮਨ ਨੂੰ ਅਪਣਾ ਗੁਰੂ ਬਣਾ ਲੈਣਾ। ਸੋ ਇਸ ਤਰ੍ਹਾਂ ਦੇ ਰਚੇ ਰਬ ਰਸੂਲ ਮਹਾਂ ਪੁਰਖ ਅਸਲੀ ਰਬ ਰਸੂਲ ਮਹਾਂ ਪੁਰਖ ਨਹੀਂ, ਪਰ ਜੀਵਾਂ ਦੇ ਆਪਣੇ ਖਿਆਲੀ ਪੁਤਲੇ ਹਨ।

ਬਾਬੂ (ਹੈਰਾਨ ਹੋਕੇ)—ਫੇਰ ਕਰੀਏ ਕੀ ?

ਸਿੰਘ—ਭੇ, ਅਦਬ ਵਿਚ ਇਸ ਮਨ ਨੂੰ ਰਖੋ ਤੇ ਉਹ ਸਾਧਨ ਕਰੋ, ਉਹ ਸੰਜਮ ਕਰੋ ਜਿਸ ਨਾਲ ਤੁਹਾਨੂੰ ਇਕ ਵਾਰੀ ਰਸ, ਅਸਚਰਜ ਤੇ ਵਿਸਮਾਦ ਦਾ ਝਲਕਾ ਵੱਜੇ, ਫੇਰ ਤੁਸੀਂ ਆਪ ਕਾਇਲ ਹੋ ਜਾਓਗੇ ਕਿ ਮਨ ਬਾਣੀ ਤੋਂ ਪਰੇ ਕੋਈ ਹੋਰ ਹਾਲਤ ਬੀ ਵਾਰਦ ਹੁੰਦੀ ਹੈ ਉਹ ਹਾਲਤ ਅਨੰਤ (infinity) ਦਾ ਕ੍ਰਿਸ਼ਮਾ ਹੈ।

ਫੇਰ ਤੁਸੀਂ ਆਪਣੇ ਆਤਮਾ ਨੂੰ ਉੱਚਾ ਕਰੋ, ਮਨ ਦੀ ਵਿਚਾਰ ਦਾ ਮੰਡਲ ਖੁਲ੍ਹੇਰਾ ਤੇ ਵਡੇਰਾ ਕਰੋ, ਜਿਉਂ ਜਿਉਂ ਮਨ ਇਕਾਗਰ ਕਰੋਗੇ ਤਿਉਂ ਤਿਉਂ ਆਤਮਾਂ ਨੂੰ ਵਧੀਕ ਤੋਂ ਵਧੀਕ ਰਸ ਪਏਗਾ। ਅੰਤ ਤੁਹਾਨੂੰ ਅਨੁਭਵ (Realization) ਹੋ ਜਾਏਗਾ ਕਿ 'ਨਿਰਪੇਖਕ ਸੱਚ' (Absolute truth) ਹੁੰਦਾ ਤੋਂ ਪਰੇ ਦੇ 'ਸੱਚ' ਦੀ ਸ਼ਤਨ ਪ੍ਰਾਪਤ ਹੋਣਾ ਕੀ ਹੈ ?

ਬਾਬੂ—ਜੇ ਮਨ ਤੇ ਅਕਲ ਨਾ ਵਰਤੀਏ ਤਾਂ ਮੂਰਖ ਹੋ ਜਾਈਦਾ ਹੈ ?

ਸਿਘ ਜੀ-ਮੇਰਾ ਇਹ ਮਤਲਬ ਨਹੀਂ, ਕਿ ਮੂਰਖ ਹੋ ਜਾਓ। ਮਨ ਬਿਨਾਂ ਅਸੀਂ ਮਰ ਜਾਵਾਂਗੇ,

ਤੇ ਬੁੱਧੀ ਬਿਨਾ ਰੁਲ ਜਾਵਾਂਗੇ। ਮੇਰਾ ਮਤਲਬ ਤਾਂ ਇਹ ਹੈ ਕਿ ਇਹ ਨਾ ਸਮਝੋ ਕਿ ਮਨ ਬੁੱਧੀ ਆਖਰੀ ਪੈਮਾਨਾ ਤੇ ਸੰਪੂਰਨ ਪੈਮਾਨਾ ਹੈ, ਜਿਨ੍ਹਾਂ ਨਾਲ ਅਸਾਂ ਜ਼ਿੰਦਗੀ ਦੇ ਮਰਮਾਂ ਤੇ ਡੂੰਘਾਈਆਂਨੂੰ ਮਿਣਨਾ ਹੈ, ਇਹ ਪੈਮਾਨੇ ਕੀਮਤੀ ਹਨ, ਜੋ ਸਾਨੂੰ ਪਸ਼ੂਪੁਣੇ ਤੋਂ ਉੱਚਾ ਲੈ ਆਏ ਤੇ ਅਸਾਂ ਇਨਸਾਫ, ਰਹਿਮ ਤੇ ਭਲਾਈ ਸਿੱਖ ਲਈ। ਇਹ ਪੈਮਾਨਾ ਕੀਮਤੀ ਹੈ ਜਿਸ ਨੇ ਸਰਬ ਵਿਦਿਆ ਖੋਜ ਲਈਆਂ ਹਨ ਪਰ ਹੁਣ ਤੁਸੀਂ ਮੰਨੋ ਕਿ ਅੱਗੇ ਕੁਛ ਹੋਰ ਹੈ, ਉਸ ਦੇ ਮੁਤਲਾਸ਼ੀ ਬਣੋ ਤੇ ਮਹਾਂ ਪੁਰਖਾਂ ਨੇ ਜੋ ਗਿਆਨ ਦਿੱਤਾ ਹੈ, ਉਸ ਨੂੰ ਰਹਿਬਰ ਬਣਾਓ। ਜਦੋਂ ਉਨ੍ਹਾਂ ਦੀ ਦਿੱਤੀ ਰੌਸ਼ਨੀ ਵਿਚ ਤੁਰਦੇ ਤੁਸੀਂ ਅਨੁਭਵ (Realization) ਵਿਚ ਆਉਗੇ ਤਦੋਂ ਰਾਏ ਦੇਣੀ ਕਿ ਫਲਾਣੀ ਗੱਲ ਇਸਤਰ੍ਹਾਂ ਹੈ। ਮਹਾਂ ਪੁਰਖਾਂ ਨੇ ਅਨੁਭਵ ਪਾਇਆ ਸੀ, ਉਹ ਅਨੰਤ ਵਿਚ ਗਏ ਸਨ ਉਨ੍ਹਾਂ ਨੂੰ ਅਨੰਤ ਦੀ ਲਿਵ ਪ੍ਰਾਪਤ ਹੋਈ ਸੀ। ਇਸ ਕਰਕੇ ਜੋ ਗਜਾਨ ਓਹ ਦੇਂਦੇ ਹਨ, ਉਹ ਉਸ ਗਜਾਨ ਤੋਂ ਉੱਚਾ ਹੈ, ਜੋ ਨਿਰਾ ਮਨ ਦੇ ਖਿਆਲਾਂ ਤੋਂ ਇਖ਼ਲਾਕੀ ਪੈਮਾਨੇ ਤਿਆਰ ਕਰਨ ਵਾਲੇ ਦੇਂਦੇ ਹਨ। ਸਾਡੀ ਬੋਲੀ ਵਿਚ ਉਨ੍ਹਾਂ ਆਦਮੀਆਂ ਨੂੰ ਜੋ ਗੁਰੂ ਨਾਨਕ ਦੇਵ ਜੀ ਦੇ ਅਨੁਭਵੀ ਗਿਆਨ ਦੀ ਰੌਸ਼ਨੀ ਵਿਚ ਆਪਣੇ ਮਨ ਬੁੱਧ ਦਾ ਮੰਡਲ ਉੱਚਾ ਕਰਦੇ ਹਨ ਤੇ ਆਪ ਨੂੰ ਅਨੁਭਵ ਤਕ ਲੈ ਜਾਣ ਦਾ ਜਤਨ ਕਰਦੇ ਹਨ—'ਗੁਰਮੁਖ' ਆਖਦੇ ਹਨ। ਅਰਥਾਤ ਉਹ ਜੋ ਮਹਾਂ ਪੁਰਖਾਂ ਦੀ ਰੌਸ਼ਨੀ ਵਿਚ ਅਨੁਭਵ ਨਗਰ ਦਾ ਸਫਰ ਕਰ ਰਹੇ ਹਨ, ਜਿਨ੍ਹਾਂ ਨੇ ਆਪਣੇ ਮਨ ਨੂੰ ਮੁੱਖਤਾ ਅਰਥਾਤ ਰਹਿਬਰੀ, ਅਗੁਵਾਨੀ ਨਹੀਂ ਦਿੱਤੀ, ਪਰ ਗੁਰੂ ਦੇ ਗਜਾਨ ਨੂੰ ਆਪਣਾ ਰਹਿਬਰ ਬਣਾਇਆ ਹੈ, ਤੇ ਮਨ ਨੂੰ ਰੋਸ਼ਨੀ ਵਿਚ ਟੋਰ ਕੇ ਸੱਚ ਦੀ ਭਾਲ ਆਰੰਭ ਹੋਈ ਹੈ ਯਾ ਪਾ ਲਈ ਹੈ। ਕਾਰਨ ਓਹੋ ਜੋ ਮੈਂ ਦੱਸਿਆ ਹੈ ਕਿ ਇਕੱਲਾ ਸਾਡਾ ਮਨ 'ਅੰਤ' ਵਿਚ ਹੈ, ਇਸ ਨੂੰ ਉਨ੍ਹਾਂ ਦੀ ਸਿਖਜਾ, ਮੱਤ ਗਜਾਨ, ਮਦਦ ਤੇ ਅਸੀਸ ਦੀ ਲੋੜ ਹੈ, ਜਿਨ੍ਹਾਂ ਨੇ 'ਅਨੰਤ' ਵਿਚ ਟੁੱਭੀ ਲਾਈ ਹੈ ਤੇ ਉਸਦੀ 'ਰਸ ਅਨੁਭਵਤਾ' ਪਾਈ ਹੈ ਤਾਂ ਜੋ ਅਸੀਂ ਆਪ ਅਨੁਭਵ ਤਕ ਉਠ ਸਕੀਏ।

ਬਾਬੂ—ਇਹ ਤਾਂ ਤੁਸਾਂ ਨੇ ਮੇਰਾ ਉਹ ਸੰਸਾ ਦੂਰ ਕਰ ਦਿਤਾ ਹੈ ਜੋ ਮੈਨੂੰ ਸਿੱਖਾਂ ਤੋਂ ਸਦਾ ਦੂਰ ਰੱਖਿਆ ਕਰਦਾ ਸੀ। ਮੈਂ ਸਿੱਖਾਂ ਨੂੰ 'ਆਦਮ ਪ੍ਰਸਤ' ਸਮਝ ਕੇ ਵਿੱਥ ਤੇ ਰਹਿੰਦਾ ਸੀ। ਤੁਸਾਡੇ ਗੁਣਾਂ ਦੀ ਕਦਰ ਤਾਂ ਮੈਨੂੰ ਸੀ, ਪਰ ਮੈਂ ਜਾਣਦਾ ਸਾਂ (ਮਾਫ ਕਰਨਾ) ਕਿ ਤੁਸੀਂ ਅਨਪੜ੍ਹ ਮੂਰਖ ਹੋ, ਜੋ ਆਦਮੀ ਗੁਰੂਆਂ ਦੀ ਪੂਜਾ ਵਿਚ ਢੱਠੇ ਪਏ ਹੋ। ਮੈਨੂੰ ਨਹੀਂ ਸੀ ਪਤਾ ਕਿ ਤੁਸਾਡੀਆਂ ਖ਼ੱਦਰ ਦੀਆਂ ਪੱਗਾਂ ਹੇਠ ਇਸ ਤਰ੍ਹਾਂ ਦੀ ਰੌਸ਼ਨ ਦਿਮਾਗੀ ਹੈ। ਹੁਣ ਤਾਂ ਸਾਫ ਹੋ ਗਿਆ ਕਿ ਤੁਸੀਂ ਆਦਮ ਪ੍ਰਸਤ ਨਹੀਂ, ਤੁਸੀਂ ਤਾਂ ਅਨੰਤ infinite) ਤੇ (Absolute) ਪਾਰਬ੍ਰਹਮ ਦੇ ਉਪਾਸਕ ਹੋ।

ਇਹ ਸੁਣਦੇ ਹੀ ਸਿੰਘ ਜੀ ਦਾ ਰੰਗ ਬਦਲਿਆ, ਚਿਹਰਾ ਲਾਲੀ ਵਿਚ ਆ ਗਿਆ ਤੇ ਇਲਾਹੀ ਨਾਦ ਵਿਚ ਇਹ ਸ਼ਬਦ ਗਾਵੇਂ ਕਿ ਸਾਰੇ ਮੂਰਤ ਵਾਂਗ ਅਚੱਲ ਹੋ ਗਏ ਤੇ ਬੇਨਤੀ ਦੀ ਤਸਵੀਰ ਬਣ ਗਏ:—

ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥
॥੧॥ਰਹਾਉ॥ ਪ੍ਰਾਨ ਨਾਥ ਅਨਾਥ ਸਖੇ ਦੀਨ
ਦਰਦ ਨਿਵਾਰ ॥ ੧ ॥ ਹੇ ਸਮਰਥ ਅਗਮ
ਪੂਰਨ ਮੋਹਿ ਮਇਆ ਧਾਰਿ ॥ ੨ ॥ ਅੰਧ ਕੂਪ
ਮਹਾਂ ਭਇਆਨ ਨਾਨਕ ਪਾਰਿ ਉਤਾਰ ॥ ੩ ॥
[ਮਲਾਰ ਮਹਲਾ ੫

ਸਾਰਿਆਂ ਨੂੰ ਸਰੂਰ ਆ ਗਿਆ, ਕੁਛ ਚਿਰ ਝੂਮ ਕੇ ਅੱਖਾਂ ਖੁੱਲ੍ਹੀਆਂ, ਵਾਹ ਵਾਹ ਦੀ ਗੁੰਜਾਰ ਹੋਈ, ਸਭ ਤੋਂ ਮਗਰੋਂ ਸਿੰਘ ਜੀ ਦੇ ਲਾਲ ਹੋਏ ਨੇਤਰ ਖੁੱਲ੍ਹੇ ਤੇ ਬੋਲੇ:—

'ਆਦਮ ਪ੍ਰਸਤ' ਸੱਜਣਾਂ! ਅਸੀਂ 'ਆਦਮ ਪ੍ਰਸਤ' ਜ਼ਰੂਰ ਹਾਂ, ਪਰ ਅਸੀਂ ਸ਼ੁਕਰ ਹੈ 'ਮਨਮੁਖ' ਨਹੀਂ।

ਬਾਬੂ ਜੀ! ਐਨਕ ਵਾਲੇ ਜੀ! ਸੰਤ ਜੀ! ਤੁਸੀਂ ਸਾਰੇ ਰੱਬ ਦੇ ਮੁਤਲਾਸ਼ੀ ਦੀਂਹਦੇ ਹੋ, ਸਚੋ ਸੱਚ ਦੱਸਣਾ ਕਦੇ ਉਹ ਰੱਬ ਡਿੱਠਾ ਜੇ, ਕਦੇ ਉਸ ਦਾ ਝਲਕਾ ਵੱਜਾ ਜੇ, ਜਿਸ ਦੇ ਤੁਸੀਂ ਮੁਤਲਾਸ਼ੀ ਹੋ? ਤੁਹਾਡੇ ਹਿਰਦੇ ਇਕ ਸੁਨ ਦੇ ਖਿਆਲ ਨੂੰ ਰਬ ਕਹਿਕੇ ਉਪਾਸਨਾ ਦੇ ਵਹਿਮ ਵਿਚ ਰਹਿੰਦੇ ਹਨ, ਤੁਹਾਡੇ ਅੰਦਰ ਉਹ 'ਅਕਾਲ ਮੂਰਤੀ ਮਨ' ਨਹੀਂ ਹੈ, ਜੋ 'ਅਕਾਲ ਮੂਰਤਿ' ਦੀ ਸ਼ਰਨ ਦੀ ਟੇਕ ਲੈਂਦਾ

ਹੈ। ਤੁਸੀਂ ਅਨੰਤ ਦੇ ਖਿਆਲ ਨੂੰ 'ਸੁੰਨ' ਦੇ ਵਹਿਮ ਵਿਚ ਖ਼ੁਦਾ ਕਹਿ ਰਹੇ ਹੋ। ਉਹ 'ਅਜੂਨੀ' ਤੁਸਾਡੇ ਅੰਦਰ 'ਅਕਾਲ ਮੂਰਤ' ਹੋਕੇ ਨਹੀਂ ਆਇਆ। ਸੰਗ ਨਹੀਂ ਕਰਨੀ, ਸੱਚ ਦਾ ਇਕਰਾਰ ਕਰਨਾ ਸੱਚ ਹੈ।

ਸਾਰੇ—ਸੱਚ ਇਹੋ ਹੈ।

ਸਿਖ—ਅਸੀਂ ਮੂਰਖ ਹਾਂ, ਸਿੱਧੇ ਹਾਂ, ਅਨਪੜ੍ਹ ਹਾਂ, ਆਦਮ ਪ੍ਰਸਤ ਹਾਂ, ਪਰ ਸਾਡੇ ਅੰਦਰ ਭੇ ਹੈਕਿ ਅਸੀਂ (finite) ਅੰਤ ਵਾਲੇ ਹਾਂ, ਅਸੀਂ ਇਕਰਾਰ ਕਰਦੇ ਹਾਂ ਕਿ (Infinite) 'ਅਨੰਤ' ਨੂੰ ਅਪਣੇਮਨ ਦਾ ਵਿਸ਼ਾ ਅਸੀਂ ਨਹੀਂ ਬਣਾ ਸਕਦੇ, ਅਸੀਂ ਇਕਰਾਰ ਕਰਦੇ ਹਾਂ ਕਿ ਸਾਡਾ ਰੱਬ ਸਾਡੇ ਮਨ ਬਾਣੀ ਤੋਂ ਅਵਿਸ਼ (ਪਰੇ) ਹੈ। ਅਸੀਂ ਇਕਰਾਰ ਕਰਦੇ ਹਾਂ ਕਿ ਸਾਨੂੰ ਐਸ ਆਦਮੀ ਦੀ ਲੋੜ ਹੈ ਜੋ ਮਨ ਬੁੱਧੀ ਤੋਂ ਉੱਚਾ ਹੋਕੇ 'ਸੁਧਿ'* ਵਿਚ ਗਿਆ ਹੈ ਤੇ ਉਸ ਤੋਂ ਉਚੇਰਾ ਬੀ। ਜਿਸਦਾ ਆਪਣਾ ਆਪ ਰਸ ਤੇ ਵਿਸਮਾਦ ਦੀ ਹਾਲਤ ਵਿਚ ਗਿਆ ਹੈ, ਜਿਸ ਨੇ ਮਨ ਬਾਣੀ ਤੋਂ ਉੱਠਕੇ ਅਨੰਤ (Infinite) ਵਿਚ ਲਿਵ ਲਾਕੇ ਲੀਨਤਾ ਪਾਈ ਹੈ ਜਿਸ ਨੇ ਅਨੰਤ (Infinite) ਨੂੰ ਆਤਮਾ ਦੀ ਸ਼ਰਨ ਜਾ ਕੇ ਅਨੁਭਵ ਕੀਤਾ ਹੈ, ਉਸ ਅਗੰਮੀ ਮਰਦ ਦੇ ਗਿਆਨ ਦੀ —ਉਸਦੇ ਹਿਰਦੇ ਦੀ—ਸਾਨੂੰ ਲੋੜ ਹੈ। ਉਸਦੇਹਿਰਦੇ ਵਿਚੋਂ ਆਪਣੇ ਹਿਰਦੇ ਪਰ ਰੱਬੀ ਅਕਸ (ਪ੍ਰਭਾਵ) ਲੈਣ ਦੀ 'ਮਨੁੱਖ-ਪੂਜਾ' ਦੀ ਸਾਨੂੰ ਲੋੜ ਹੈ।"ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ॥"

ਉਸਦੀ ਅਨੁਭਵੀ ਰੌਸ਼ਨੀ ਦੀ ਸਾਨੂੰ ਲੋੜ ਹੈ ਕਿ ਸਾਡਾ ਮਨ ਤੇ ਬੁੱਧੀ ਆਪਣੀ (infinite) ਦੀ ਤਲਾਸ਼ ਦੇ ਸਫਰ ਵਿਚ ਡੱਕੋ ਡੋਲੇ ਨਾ ਖਾਵੇ ਅਰ ਉਸ ਰੌਸ਼ਨੀ ਦੀ ਮਦਦ ਨਾਲ ਅਨੰਤ ਦੀ 'ਅਨੁਭਵਤਾ' ਪ੍ਰਾਪਤ ਕਰੇ।

ਅਸੀ ਮੰਨਦੇ ਹਾਂ ਕਿ ਅਨੁਭਵ ਵਾਲਾ ਆਦਮੀ, ਅਕਲਮੰਦ ਪੰਡਤ ਦਾਨੇ ਆਦਮੀ ਨਾਲੋਂ ਕੋਈ ਵੱਖਰਾਪਨ ਤੇ ਕੋਈ ਨਿਆਰੀ ਵਿਸ਼ਸ਼ਤਾ ਰਖਦਾ ਹੈ। ਉਸ ਨੂੰ ਅਨੰਤ ਦੀ 'ਰਸ ਗੰਮਤਾ' ਹੈ, ਦਾਨੇ ਨੂੰ ਕੇਵਲ 'ਅੰਤ' ਦੀਆਂ ਗੱਲਾਂ ਦੀ ਸੋਝੀ ਹੈ। ਪਹਿਲੇ ਅਸੀਂ ਸੰਸਾਰ ਦੇ ਸਾਰੇ ਮਹਾਂ ਪੁਰਖਾਂ ਦਾ ਸਤਿਕਾਰ ਕਰਦੇ ਹਾਂ, ਪਰ ਆਪਣੇ ਸਤਿਗੁਰਾਂ ਨੂੰ ਉਹਨਾਂ ਤੋਂ ਉੱਚਾ ਇਲਾਹੀ ਦਰਜਾ ਦੇ ਕੇ ਬੜਾ ਡੂੰਘਾ (Profound) ਸਤਿਕਾਰ ਪੇਸ਼ ਕਰਦੇ ਹਾਂ,ਹਾਂ ਜੀ, ਇਹ ਸਾਡੀ—ਮੈਂ ਫੇਰ ਆਖਦਾ ਹਾਂ 'ਆਦਮ-ਪ੍ਰਸਤੀ' ਹੈ। ਇਸ 'ਆਦਮ-ਪ੍ਰਸਤੀ' ਦਾ ਚਾਨਣਾ ਸਾਨੂੰ ਅਨੰਤ ਵਿਚ ਲਿਜਾਏਗਾ,ਪੰਡਤ ਦਾ ਚਾਨਣਾ ਸਾਨੂੰ ਨੇਕੀ ਤੇ ਵਿਦਯਾ ਵਲ ਲਿਜਾ ਸਕਦਾ ਹੈ, ਪਰ (finite) ਹੱਦ ਬੰਨੇ ਦੀ ਕੈਦ ਵਿਚ ਹੀ ਰਖੇਗਾ। ਸੋ ਅਸੀਂ 'ਪਹਿਲੇ ਮਰਦ' ਲਈ ਅਪਣੇ ਦਿਲ ਵਿਚ ਅਨੰਤ ਸਤਿਕਾਰ ਦੀ ਨਜ਼ਰ ਰਖਦੇ ਹਾਂ, ਉਸ ਨੂੰ ਗੁਰੂ, ਗੁਰੂ* ਨਾਨਕ, ਗੁਰੂ ਗੋਬਿੰਦ ਸਿੰਘ ਆਖਦੇ ਤੇ ਪਿਆਰਕਰਦੇ ਹਾਂ,ਉਸਦੇ ਵਜੂਦ ਨਾਲਤਸ਼ਖਸੀਤਅੱਲਕ [personalconnection] ਨਾਲ ਆਪਣਾ ਪਿਆਰਾ ਪਿਤਾ ਸਮਝਕੇ ਉਸ ਦੀ ਰੌਸ਼ਨੀ ਵਿਚ ਉਠਦੇ ਹਾਂ। ਇਹ ਸਾਡੀ 'ਆਦਮ-ਪ੍ਰਸਤੀ' ਹੈ।

ਅਸੀਂ ਆਪਣੇ ਮਨ ਦੇ ਸਿਖ ਨਹੀਂ, ਪਰ ਉਸ ਗੁਰੂ ਦੇ ਸਿੱਖ ਹਾਂ ਜਿਸ ਨੇ ਸਾਨੂੰ ਵਾਹਿਗੁਰੂ ਦਾ ਸੱਚਾ ਗਿਆਨ ਦੱਸਿਆ ਤੇ ਵਿਸਮਾਦ ਤੇ ਅਨੰਤ ਦੇ ਅਨੁਭਵੀ ਜੀਵਨ ਦੀ ਸੋਝੀ ਪਾਈ ਹੈ। ਉਸ ਗੁਰੂ ਦਾ ਸਤਿਕਾਰ ਪਿਆਰ, ਜ਼ਾਤੀ ਰਿਸ਼ਤੇ ਦਾ ਪਿਆਰ ਸਾਡੀ 'ਆਦਮ-ਪ੍ਰਸਤੀ' ਹੈ, ਅਰ ਅਸੀਂ ਫ਼ਖਰ ਨਾਲ ਇਸਦੇ ਇਕਰਾਰੀ ਹਾਂ। ਮਨ ਸਾਡੇ ਪਾਸ ਹੈ, ਪਰ ਇਸ ਪਰ ਅਸੀਂ ਮੱਤ ਦਾ ਕੁੰਡਾ ਰਖਦੇ ਹਾਂ, ਮੱਤ ਨੂੰ ਸਾਂਈ ਦੀ ਰਾਖੀ ਵਿਚ ਰਖਦੇ 'ਸੁਧਿ' ਦੇ ਦਰਜੇ ਤੇ ਲੈ ਜਾਂਦੇ ਹਾਂ। ਐਉਂ ਅਸੀਂ ਪ੍ਰਬੁਧ ਹੋਕੇ 'ਆਦਮ ਪ੍ਰਸਤ' ਹਾਂ।

ਸੂਫੀ—ਮਰਹਬਾ! ਇਸ ਆਦਮ ਪ੍ਰਸਤੀ ਦੇ, ਇਹ ਅਸਲ ਖ਼ੁਦਾ ਪ੍ਰਸਤੀ ਹੈ। ਮੈਂ ਹੈਰਾਨ ਹਾਂ ਕਿ ਕਾਲਜਾਂ ਵਿਚ ਸੰਸਾਰੀ ਵਿਦਯਾ ਪਾਉਣ ਲਈ ਸਾਡੇ ਨੌਜਵਾਨਾਂ ਨੂੰ ਹੋ ਚੁਕੇ ਦਾਨਿਆਂ ਦੇ ਗਿਆਨ ਦੀ ਲੋੜ ਤਾਂ ਹੈ ਪਰ ਸੱਚੀ ਵਿਦਯਾ ਵਾਲੇ ਪਾਸੇ ਗੁਰੂ ਨਾਨਕ ਵਰਗੇ ਮਹਾਂ ਪੁਰਖ ਦੇ ਤਜਰਬਾਤ ਦੀ

*ਸ਼ਬਦ ਅਰਥ : ਸੂਖਮ ਸਿਧਾ ਕੀ 'ਸੁਧਿ'; intution ਦੇ ਮਿਲਦੇ ਦਾ ਖਿਆਲ 'ਸੁਧਿ' ਦੇ ਨੇੜੇ ਢੁਕਦਾ ਜਾਪਦਾ ਹੈ।

*ਗੁਰੂ ਸਾਡੇ ਲਈ ਨਿਰਾ ਉਸਤਾਦ ਦਾ ਨਾਮ ਨਹੀਂ, ਪਰ ਆਦਮੀ ਤੋਂ ਦੇਵਤਾ ਬਣਾ ਦੇਣ ਵਾਲੇ ਦਾ, ਜੋ ਸਾਨੂੰ ਅਨੰਤ ਵਿਚ ਲੈ ਜਾਂਦਾ ਹੈ। ਦੇਖੋ ਆਸਾ ਦੀ ਵਾਰ।

ਲੋੜ ਸਾਨੂੰ ਨਹੀਂ ਤੇ ਉਨ੍ਹਾਂ ਦੇ ਵਜੂਦ ਲਈ ਕਿਸੇ ਸਤਿਕਾਰ ਤੇ ਪਿਆਰ ਦੀ ਲੋੜ ਨਹੀਂ। ਸੰਸਾਰ ਦੀ ਇਹ ਸਮਝ ਅਸਚਰਜ ਹੈ! ਅਸਚਰਜ ਹੈ!

ਸਾਧੂ–ਸੱਚ ਕਿਹਾ ਜੇ, ਮੈਂ ਸਾਂਖ ਯੋਗ, ਵੇਦਾਂਤ ਦਾ ਪੰਡਤ ਹਾਂ, ਸਨਾਤਨ ਤੇ ਆਰਯਾ ਸਾਰੇ ਮਤ ਤੱਕੇ ਹਨ. ਸਾਂਝ ਯੋਗ ਦਰਸ਼ਨ ਵਿਚ 'ਬੀਤਰਾਗ ਨੂੰ ਵਿਸ਼ਯ ਕਰਨ ਵਾਲਾ ਚਿਤ ਬਨਾਓ' ਲਿਖਿਆ ਹੈ*। ਉਥੇ ਸਾਨੂੰ ਆਦਮ ਪ੍ਰਸਤੀ ਯਾਦ ਨਹੀਂ, ਇਥੇ ਅਮਲੀ ਜੀਵਨ ਵਾਲੇ ਫਕੀਰ ਸਿੱਖਾਂ ਨੂੰ ਅਸੀਂ ਸਮਝਦੇ ਨਹੀਂ ਰਹੇ। ਪਰ ਅੱਜ ਸਾਨੂੰ ਸਾਫ ਹੋ ਗਿਆ ਹੈ ਕਿ ਸਿਖ ਅਸਲ ਮੁਆਹਦ, ਖ਼ੁਦਾ ਪ੍ਰਸਤ ਤੇ ਅਮਲੀ ਖ਼ੁਦਾ ਪ੍ਰਸਤ ਹਨ। ਇਨ੍ਹਾਂ ਦਾ ਗੁਰੂ ਸਾਹਿਬਾਂ ਦੀ ਇੱਜ਼ਤ ਕਰਨਾ, ਪਿਆਰ ਕਰਨਾ, ਅਕਲੀ, ਅਮਲੀ, ਦਲੀਲੀ ਅਰ ਮੰਤਕ ਨਾਲ ਸਿਧ ਅਮਲ ਹੈ, ਬਲਕੇ ਰੂਹ ਦੀ ਕੁਦਰਤੀ ਭੁੱਖ ਦਾ ਇਹੋ ਇਕ ਦਾਰੂ ਹੈ।

ਸੂਫੀ–ਇਕ ਮੈਂ ਅਰਜ਼ ਕਰਨੀ ਹੈ, ਖਫ਼ਾ ਨਹੀਂ ਹੋਣਾ। ਮੈਂ ਸਿੱਖਾਂ ਨੂੰ ਅਹਿਲ-ਕਿਤਾਬ ਸਮਝਦਾ ਹਾਂ, ਅਰ ਗੁਰੂ ਸਾਹਿਬਾਂ ਨੂੰ ਅੱਲਾ ਦੇ ਰਸੂਲ ਮੰਨਦਾ ਹਾਂ, 'ਉੱਮਤ ਦੇ ਰਸੂਲ ਨਾਲ ਪਿਆਰ' ਦਾ ਮੈਂ ਜਾਣੂੰ ਹਾਂ। ਭਗਤਾਂ ਦੇ ਰਾਮ ਕ੍ਰਿਸ਼ਨ ਦੇ ਪਿਆਰ ਦਾ ਮੈਂ ਵਾਕਫ ਹਾਂ ਤੇ ਈਸਾਈਆਂ ਦੀ ਈਸਾ ਭਗਤੀ ਨੂੰ ਬੀ ਜਾਣਦਾ ਹਾਂ। ਪਰ ਜਿਸ ਅਹਸਨ (ਨੇਕ) ਤ੍ਰੀਕੇ ਨਾਲ ਸਿੰਘ ਜੀ ਨੇ ਆਪਣੀ ਆਪਣੇ ਪੈਗੰਬਰਾਂ ਨਾਲ ਪ੍ਰੀਤ ਦੇ ਮਰਮ ਬਿਆਨ ਕੀਤੇ ਹਨ ਉਹ ਅਕਲ ਤੇ ਦਲੀਲ ਨਾਲ ਬੀ ਸਾਬਤ ਕਰ ਦਿਤੇ ਹਨ। ਕੀ ਆਪ ਸਭ ਸਾਹਿਬ ਮੇਰੇ ਨਾਲ ਇਤਫ਼ਾਕ ਕਰਦੇ ਹੋ?

ਸਾਰੇ–ਬੇਸ਼ਕ।

ਸੂਫੀ–ਮੈਂ ਆਪ ਦੀ ਤਵੱਜੋ ਇਕ ਪੀੜ੍ਹੀ ਹੇਠ ਲਾਠੀ ਫੇਰਨ ਵਾਲੀ ਪੰਜਾਬੀ ਮਿਸਾਲ ਮੂਜਬ ਦਿਵਾਉਣੀ ਹੈ ਕਿ ਬਿੱਲੀ ਤਾਂ ਉੱਥੇ ਲੁਕੀ ਬੈਠੀ ਜੇ, ਤੁਸੀਂ ਵਿਹੜੇ ਵਿਚ ਸੋਟੇ ਐਵੇਂ ਮਾਰਦੇ ਰਹੇ ਜੇ।

ਉਹ ਇਹ ਹੈ ਕਿ ਕੌਣ ਆਦਮ ਪ੍ਰਸਤ ਨਹੀਂ, ਕੋਈ ਹੈ ਇਨਸਾਨ ਜਿਸ ਦੇ ਦਿਲ ਦਾ ਆਸਰਾ ਕੋਈ ਦੂਸਰਾ ਇਨਸਾਨ ਨਹੀਂ ਹੈ? ਸ਼ਰਮ ਦੀ ਗੱਲ ਨਹੀਂ, ਮਨ ਆਸਰੇ ਬਿਨਾਂ ਖੜੋ ਰਹਿ ਹੀ ਨਹੀਂ ਸਕਦਾ, ਕਿਸੇ ਦੇ ਮਨ ਦਾ ਆਸਰਾ ਵਹੁਟੀ ਹੈ, ਕਿਸ ਦਾ ਪੁੱਤ੍ਰ ਹੈ, ਕਿਸੇ ਦਾ ਮਿੱਤ੍ਰ ਹੈ, ਕਿਸੇ ਦੀ ਕੋਈ ਸਹੇਲੀ ਹੈ ਤੇ ਕਿਸੇ ਦਾ ਕੋਈ ਹੈ। ਗਲ ਕੀ, ਮਾਨੁਖ ਦੇ ਅੰਦਰ ਮਾਨੁਖ ਦੀ ਟੇਕ ਹੈ। ਇਸ ਤੋਂ ਜੋ ਆਪਣੇ ਆਪ ਨੂੰ ਸੱਖਣਿਆਂ ਕਰਦਾ ਹੈ ਅਕਸਰ ਸ਼ੁਦਾਈ ਹੋ ਜਾਂਦਾ ਹੈ। ਇਹ ਗੱਲ ਸੱਟ ਪਾਉਣ ਵਾਲੀ ਨਹੀਂ, ਡੂੰਘੀ ਸੋਚ ਵਾਲੀ ਹੈ।

ਹੁਣ ਵੀਚਾਰ ਕਰੋ, ਜਿਨ੍ਹਾਂ ਨੇ ਦਿਲਾਂ ਦੀ ਟੇਕ ਤੀਮੀਆਂ ਤੋਂ, ਪੁੱਤ੍ਰਾਂ ਤੋਂ, ਯਾਰਾਂ ਤੋਂ ਚੁੱਕ ਕੇ ਉਸ ਆਦਮੀ ਪਰ ਲਾਈ ਹੈ ਜਿਸ ਨੂੰ ਅਸੀਂ ਰਸੂਲ, ਅੱਲਾ ਆਖਦੇ ਹਾਂ ਅਤੇ ਮੇਰੀ ਜਾਚੇ ਸਿਖ 'ਗੁਰੂ' ਆਖਦੇ ਹਨ, ਉਨ੍ਹਾਂ ਨੇ ਮਨ ਉੱਚਾ ਕੀਤਾ ਹੈ ਕਿ ਨੀਵਾਂ? ਜੋ ਲੋਕ ਮਾਤਾ, ਪਿਤਾ, ਭੈਣ, ਭਰਾ, ਪੁੱਤਰ, ਇਸਤ੍ਰੀ ਦੀ ਟੇਕ ਧਾਰਕੇ ਵਿਚਰ ਰਹੇ ਹਨ ਉਨ੍ਹਾਂ ਨੂੰ ਕੀ ਹੱਕ ਹੈ ਕਿ ਪਹਿਲੇ ਆਪਣੇ ਅੰਦਰ ਵਸਦੀ 'ਆਦਮ ਪ੍ਰਸਤੀ' ਨੂੰ ਦੂਰਨਾ ਕਰਨ ਤੇ ਉਨ੍ਹਾਂ ਲੋਕਾਂ ਪਰ ਇਤਰਾਜ਼ ਕਰਨ ਜਿਨ੍ਹਾਂ ਨੇ ਸੰਸਾਰ ਤੋਂ ਨਜ਼ਰ ਉੱਚੀ ਕਰਕੇ ਪਰਮੇਸ਼ੁਰ ਵਲ ਲਾਈ ਹੈ ਤੇ ਵਾਹਿਗੁਰੂ ਦੇ ਹੁਕਮਵਾਲੇ ਜੀਵਨ ਪਰ ਟੁਰਨਲਈ ਇਕ ਮੁਕੰਮਲ ਅਰਸ਼ੀ ਆਏ ਰਸੂਲ ਦੇ ਉੱਚੇ ਜੀਵਨ ਨੂੰ ਆਪਣਾ ਆਦਰਸ਼ ਬਣਾਇਆ ਹੈ, ਤੇ ਦਿਲ ਦੀ ਟੇਕ, ਅੰਦਰਲੇ ਦਾ ਆਸਰਾ, ਪਿਆਰਦਾ ਕੇਂਦਰ ਉਸ ਨੂੰ ਬਣਾਇਆ ਹੈ? ਹਾਂ, ਉਸਨੂੰ, ਜਿਸ ਨੂੰ ਸਭ ਤੋਂ ਵਡਾ ਸਤਿਗੁਰ ਨਾਨਕ' ਓਹ ਮੰਨਣ ਦਾ ਫ਼ਖਰ ਰਖਦੇ ਹਨ।

ਐਨਕ ਵਾਲਾ–ਬਹੁਤ ਖ਼ੂਬ! ਇਹ ਤਾਂ ਇਕ ਦਿਮਾਗੀ ਅਸੂਲ ਹੈ ਕਿ ਹਰ ਇਨਸਾਨ ਦੀ ਟੇਕ ਦੂਜੇ ਇਨਸਾਨ ਪਰ ਹੈ। ਮੇਰੀ ਸਮਝ ਵਿਚ ਤਾਂ ਜਿਨ੍ਹਾਂ ਦੀ ਪ੍ਰੀਤ ਦਾ ਕੇਂਦਰ ਮਿੱਤ੍ਰਾਂ, ਸਾਕਾਂ, ਵਿਕਾਰੀ ਸੰਬੰਧਾਂ ਤੋਂ ਉੱਠਕੇ ਰਸੂਲ, ਅਵਤਾਰ ਯਾ ਗੁਰੂ ਹੋ ਗਿਆ ਹੈ, ਉਹਨਾਂ ਨੇ ਸਾਡੇ ਸ਼ਾਸਤ੍ਰਾਂ ਮੂਜਬ ਮੋਹ ਮਾਇਆ ਨੂੰ ਜਿੱਤ ਲਿਆ ਹੈ, ਤੇ ਉੱਚੇ ਇਨਸਾਨ ਹਨ। ਉਹਨਾਂ ਦੇ ਦਿਲ ਦੁਨੀਆਂ ਤੋਂ ਉੱਚੇ ਹਨ, ਵਾਹਿਗੁਰੂ ਦੇ ਨੇੜੇ ਜਾ ਰਹੇ ਹਨ। ਉਨ੍ਹਾਂ ਦਾ ਅਸੂਲ

---

*ਬੀਤਰਾਗ ਵਿਖਯੰ ਵਾ ਚਿਤ੍ਤੰ ।੧।੩੭॥ ਅਰਥਾਤ—ਯਾ ਬੀਤਰਾਗ ਪੁਰਖ ਨੂੰ ਵਿਸ਼ਯ ਕਰਨ ਵਾਲਾ ਚਿਤ (ਮਨ ਨੂੰ ਇਸਥਿਤ ਕਰ ਲੈਂਦਾ ਹੈ)।

ਉਹ ਗਿਆਨ ਹੈ ਜੋ ਵਾਹਿਗੁਰੂ ਤੋਂ ਅਨੁਭਵ ਕਰਕੇ ਗੁਰੂ ਸਾਹਿਬਾਂ ਨੇ ਦਿੱਤਾ। ਉਸ ਗਿਆਨ ਦੇ ਅਮਲੀ ਜੀਵਨ ਪ੍ਰਸਤੁਤ ਕਰਨ ਲਈ ਉਨਾਂ ਦਾ ਆਦਰਸ਼ ਗੁਰੂ ਜੀਵਨ ਹੈ ਤੇ ਮਨ ਦੀ ਟੇਕ ਗੁਰੂ ਹੈ ਤੇ ਵਲਵਲਿਆਂ ਦਾ ਪਿਆਰ ਕੇਂਦਰ ਤੇ ਮਦਦ ਦਾਤਾ 'ਗੁਰੂ' ਹੈ।

ਸਿੰਘ ਜੀ—ਇਨਸਾਨ ਵਿਚ ਗੁਰੂ ਸਾਹਿਬਾਂ ਨੇ 'ਅਨੰਤ ਲਈ' 'ਜ਼ਿੰਦਗੀ ਦੇ ਗੁੱਝੇ ਮਰਮਾਂ ਲਈ', 'ਮਹਾਂ ਪੁਰਖਾਂ ਲਈ' 'ਸੁੰਦਰਤਾ ਲਈ' ਤੇ ਚੰਗਿਆਈ' ਲਈ ਇਕਰਾਰ ਤੇ ਸਤਿਕਾਰ (worship) ਭਾਮਾ ਦਾ ਪਾਇਆ ਸੀ, ਪਰ ਬਦਕਿਸਮਤੀ ਨਾਲ ਈਸਾਈ ਸਾਹਿਬਾਨ ਨੇ ਆਕੇ ਆਪਣੇ 'ਅਸਮਤੁਲ ਅੰਬੀਆਂ' ਯਾਨੇ 'ਪੈਗੰਬਰ ਬੇਗੁਨਾਹ ਚਾਹੀਏ' ਦਾ ਮਸਲਾ ਐਸੇ ਈਰਖਾ ਵਾਲੇ ਰੰਗ ਵਿਚ ਸੁਣਾਇਆ ਤੇ ਇਸਦੇ ਸਿਲਸਲੇ ਵਿਚ ਕ੍ਰਿਸ਼ਨ ਆਦਿਕ ਅਵਤਾਰਾਂ ਦੇ ਜੀਵਨ ਪਰ ਹਮਲੇ ਕੀਤੇ ਜਿਸਤੋਂ ਹਿੰਦੂਆਂ (ਆਰਯਾਂ) ਨੇ ਸਲਾਮਤੀ ਇਸ ਗਲ ਵਿਚ ਸਮਝੀ ਕਿ ਅਸਾਂ ਬੀ ਰਾਮ ਕ੍ਰਿਸ਼ਨ ਦੀ ਤਾਂ ਨਿੰਦਾ ਕਰੀਏ ਤੇ ਆਪਣੀ ਟੇਕ ਹੋਰ ਪਰੇ ਲੈ ਜਾਈਏ, ਸੋ ਇਨਕਾਰ ਦਾ ਮਾਦਾ ਪੰਜਾਬ ਵਿਚ ਟੁਰਿਆ। ਸਿੱਖਾਂ ਬੀ ਇਨਕਾਰ ਰੀਸੋ ਰੀਸੀ ਸਿਖ ਲਿਆ। ਇਹ ਤਾਂ ਮੈਂ ਬੀ ਮੰਨਦਾ ਹਾਂ ਕਿ ਇਤਨੇ ਇਨਕਾਰ ਦੀ ਲੋੜ ਸੀ, ਕਿ ਜੋ ਗਲਾਂ ਅਕਲ ਤੋਂ ਨੀਵੀਆਂ ਤੇ ਭੈੜੀਆਂ ਵਹਿਮੀ ਲਗ ਗਈਆਂ ਸਨ, ਕੱਟ ਦਿੱਤੀਆਂ ਜਾਂਦੀਆਂ; ਪਰ ਇਹ ਇਨਕਾਰ ਇੰਨਾਂ ਵਧਿਆ ਹੈ ਕਿ ਪੰਜਾਬ ਵਿਚ ਸਿਵਾ ਪਰਸਪਰ ਖ਼ਾਨਾ ਜੰਗੀਆਂ ਦੇ ਤੇ ਹਰ ਚੰਗੀ ਗਲ ਤੋਂ—ਜੋ ਅਕਲ ਤੋਂ ਰਤਾ ਬੀ ਉਚੇਰੀ ਹੋਵੇ, ਯਾਂ ਜਿਸ ਦੀ ਸਾਨੂੰ ਆਪ ਹੀ ਸਮਝ ਨਾ ਹੋਵੇ—ਅਸੀਂ ਇਨਕਾਰ ਵਿਚ ਸਲਾਮਤੀ ਵੇਖਦੇ ਹਾਂ। ਇਸ ਸੁਖ ਰਹਿਣੀ ਰਵਸ਼ ਨੇ ਖੋਜ, ਤਲਾਸ਼, ਮੁਤਾਲਿਆ, ਸਾਧਨ ਦੇ ਦਰਵਾਜ਼ੇ ਬੰਦ ਕਰ ਦਿਤੇ ਹਨ। ਉਪਰੋਂ ਸਾਇੰਸ ਦੀ ਮੁਤਾਲਿਆ ਨੇ ਦਿੱਸ ਰਹੇ ਪਦਾਰਥਾਂ ਦੀ ਖੋਜ ਤੇ ਅਸੂਲ ਦੱਸਕੇ ਨੌਜਵਾਨਾਂ ਨੂੰ ਇਸ ਭੁਲੇਖੇ ਵਿਚ ਪਾਇਆ ਹੈ ਕਿ ਬਸ ਕੁਦਰਤ ਏਥੇ ਬੱਸ ਹੈ। ਇਹ ਪਤਾ ਨਹੀਂ ਲੈਂਦੇ ਕਿ ਜੀਕੂੰ ਦ੍ਰਿਸ਼ਟਮਾਨ ਹੈ ਇਸ ਤਰ੍ਹਾਂ ਦ੍ਰਿਸ਼ਟਾ ਬੀ ਹੈ। ਜੀਕੂੰ ਉਸ ਦੀ ਵਿਦਯਾ ਹੈ, ਦ੍ਰਿਸ਼ਟੀ ਬੀ ਹੈ। ਅਸੀਂ ਮਾਦਾ (matter) ਦੇ ਭੇਤਾਂ ਨੂੰ ਤਾਂ ਕੁਛ ਖੋਜਿਆ ਹੈ, ਪਰ ਰੂਹ ਤੇ ਜ਼ਿੰਦਗੀ ਦੀ ਸਾਇੰਸ ਅਸਾਂ ਨਹੀਂ ਖੋਜੀ। ਹਾਂ ਜੀ, ਇਹ ਜੋ ਅੰਦਰ ਸਾਡੇ ਅੰਦਰਲਾ ਬੈਠਾ ਹੈ, ਇਸਦੇ ਬੀ ਕੋਈ ਮਰਮ ਹਨ, ਇਸ ਦੀ ਬੀ ਕੋਈ ਵਿਦਯਾ ਹੋਣੀ ਚਾਹੀਏ, ਉਸ ਫ਼ਿਤਰਤ ਦੀ ਬੀ ਖੋਜ ਚਾਹੀਏ ਜੋ ਸਾਰਿਆਂ ਪਦਾਰਥਾਂ ਦੀਆਂ ਡੂੰਘਾਈਆਂ ਖੋਜ ਕੇ ਲਿਆ ਰਹੀ ਹੈ। ਜ਼ਿੰਦਗੀ ਦੇ ਗਹਿਰੇ ਤੇ ਗੂੰਝ (deep ਤੇ profound) ਭੇਤਾਂ ਵਲ ਕੋਈ ਮੁਤਾਲਿਆ ਅਰ ਖੋਜ ਨਹੀਂ ਹੈ, ਇਸ ਕਰਕੇ ਪੰਜਾਬ ਦਾ ਅੱਜ ਕਲ ਦਾ ਮਜ਼ਹਬ ਇਨਕਾਰ ਰੁਖੀਆ ਹੈ, ਯਾ ਇਸ ਦੇ ਹਰ ਮਜ਼ਹਬ ਵਿਚ 'ਇਨਕਾਰ' ਪ੍ਰਧਾਨ ਹੈ, ਇਕਰਾਰ ਨਹੀਂ ਰਿਹਾ ਯਾ ਉੱਡ ਰਿਹਾ ਹੈ। ਜੀਕੂੰ ਇਕਰਾਰ ਦੇ ਉਦਾਲੇ ਵਹਿਣ ਤੇ ਭਰਮ ਲੱਗ ਕੇ ਇਸ ਦੀ ਚਮਕ ਮੈਲੀ ਕਰਿਆ ਕਰਦੇ ਹਨ, ਉੱਕਰ ਹੀ 'ਇਨਕਾਰ' ਅੰਤ ਨਾਸਤਕਤਾ ਤੇ ਜਾਕੇ ਮੁੱਕਿਆ ਕਰਦਾ ਹੈ, ਤੇ ਨਾਸਤਕਤਾ ਯਾ ਪੂਰਨ ਇਨਕਾਰ ਜ਼ਿੰਦਗੀ ਦੀ ਖ਼ੂਬਸੂਰਤੀ ਨੂੰ ਕਤਲ ਕਰਦਾ ਹੈ ਉੱਚੇ ਵਲਵਲੇ ਤੇ ਉੱਚੇ ਅਹਿਸਾਸ ਇਨਸਾਨ ਦੇ ਘਟ ਜਾਂਦੇ ਹਨ। ਜਿਕੂੰ ਹਰਨਾਖਸ਼ ਪੰਡਤ ਸੀ, ਪਰ ਇਨਕਾਰ ਦਾ ਪੰਡਤ ਸੀ, ਉਸ ਦੀ ਨਾਸਤਕਤਾ ਉਸ ਦਾ ਅੰਤ ਅਰ ਉਸ ਵੇਲੇ ਦੀ ਸਭਯਤਾ (Civilization) ਦੀ ਤਬਾਹੀ ਸੀ। ਹੁਣ ਇਸ ਵੇਲੇ ਪੱਛਮ ਵਿਚ ਜੋ ਜ਼ਿੰਦਗੀ ਦੇ ਮਰਮਾਂ ਤੋਂ ਮੂੰਹ ਮੋੜ ਨਿਰੀ ਮਾਦੀ (Materia) ਤ੍ਰੱਕੀ ਕੀਤੀ ਗਈ ਹੈ ਉਸ ਦਾ ਫਲ ਯੂਰਪ ਦੀ ਪਰਸਪਰ ਈਰਖਾ, ਬੇਚੈਨੀ ਤੇ ਭਿਆਨਕ ਜੰਗ ਹੋ ਰਿਹਾ ਹੈ*।

ਐਨਕ ਵਾਲਾ—ਠੀਕ ਹੈ, ਪੰਜਾਬ ਵਿਚ 'ਇਨਕਾਰ' ਦੇ ਮਾਦੇ ਨੇ ਬੜੀ ਭਿਆਨਕ ਸ਼ਕਲ ਅਖ਼ਤਿਆਰ ਕੀਤੀ ਹੈ।

ਸਿੰਘ ਜੀ! ਆਪ ਪਾਸੋਂ, ਅੱਜ ਜੀਵਨ ਮਰਮਾਂ ਦੇ ਸਤਿਕਾਰ ਯੋਗ ਇਸ਼ਾਰੇ ਸੁਣ ਕੇ ਮੈਨੂੰ ਆਪਣੀ ਫ਼ਿਲਾਸਫ਼ੀ ਦੀ ਮੁਤਾਲਿਆ ਸਾਰੀ ਲਾਭਦਾਇਕ ਹੋ ਗਈ ਹੈ। ਮੇਰੀ ਜਾਚੇ ਗੁਰੂ ਸਾਹਿਬਾਂ ਦੇ ਜੀਵਨ ਦੀ ਮੁਤਾਲਿਆ ਫ਼ਿਲਾਸਫ਼ੀ ਵਿਚ ਜੋ ਕੁਛ ਸੁੰਦਰ

---

*ਮਹਿਤ। ਜੰਗ ਜੋ ੧੯੧੯ ਦੇ [illegible] ਮੁੱਕਾ ਸੀ। ਪਿਛੇ ਫੇਰ (੧੯੪੨) ਵਿਚ ਉਸ ਤੋਂ ਮਹਾਂ, ਭਿਆਨਕ ਜੰਗ ਹੋਇਆ

ਹੈ, ਉਸ ਦਾ ਅਮਲੀ ਦਰਸ਼ਨ ਹੈ ਤੇ ਖਿਆਲਮੰਡਲ ਵਿਚ ਉਸ ਤੋਂ ਬੀ ਉਚੇਰਾ ਰੰਗ ਹੈ ।

ਸਾਧੂ–ਠੀਕ ਹੈ, ਮੇਰੇ ਖਿਆਲ ਉੱਚੇ ਹੋ ਰਹੇ ਹਨ, ਪਰ ਮੈਂ ਸੰਨਿਆਸੀ ਹਾਂ। ਦੱਸੋ, ਮਾਇਆ ਫੇਰ ਧਾਰਾਂ ਤਾਂ ਪ੍ਰਣ ਤੋਂ ਗਿਆ, ਜੇ ਇਸ ਤਰ੍ਹਾਂ ਰਹਾਂ ਤਾਂ ਕਿਵੇਂ ਰਹਾਂ ?

ਸਿੰਘ ਜੀ–ਇਕ ਵੇਰ ਸੰਨਿਆਸੀਆਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਹਾ ਕਿ ਆਪ ਅਵ-ਤਾਰ ਹੋ, ਵਰਣਾਸ਼੍ਰਮ ਦੀ ਮਰਿਯਾਦਾ ਕਾਇਮ ਰੱਖੋ, ਆਪ ਨੇ ਗ੍ਰਿਹਸਤੀਆਂ ਨੂੰ ਸਾਰੇ ਅਧਿਕਾਰ ਦੇ ਦਿਤੇ ਹਨ, ਸੰਨਿਆਸ ਮੇਟ ਦਿੱਤਾ ਹੈ। ਰੋਡ ਜ਼ਲਾਲੀ ਇਕ ਫਕੀਰ ਬੀ ਇਹੋ ਗੱਲ ਕਰ ਰਿਹਾ ਸੀ। ਸਤਿਗੁਰ ਨੇ ਉਸ ਵੇਲੇ ਸੰਨਿਆਸੀਆਂ ਦੀਆਂ ਚਿੱਪੀਆਂ ਉੱਤੋਂ ਲਾਖ ਉਤਰਵਾਈ ਤਾਂ ਮੋਹਰ ਨਿਕਲੀਆਂ ਤੇ ਰੋਡੇ ਜਲਾਲੀ ਦੀ ਟੋਪੀ ਵਿਚੋਂ ਮੋਹਰਾਂ ਕਢਵਾਈਆਂ ਤੇ ਆਖਿਆ:–ਸੰਨਿਆ-ਸੀਆਂ ਫਕੀਰਾਂ ਪਾਸ ਇਹ ਮਾਇਆ ਕਿਉਂ ਹੈ ? ਓਹ ਬੋਲੇ ਨਿਰਬਾਹ ਵਾਸਤੇ। ਸਤਿਗੁਰ ਬੋਲੇ: ਮੇਰੇ ਬਣਾਏ 'ਅਨੰਤ' ਵਿਚ ਲੌ ਰੱਖਣ ਵਾਲੇ ਗ੍ਰਿਹਸ-ਤੀਆਂ ਕੋਲ ਮਾਇਆ ਬੀ ਨਿਰਬਾਹ ਵਾਸਤੇ ਹੈ ਫਰਕ ਏਨਾ ਹੈ ਕਿ ਕਿਸੇ ਨੇ ਚਿੱਪੀਆਂ ਤੇ ਥੱਪ ਲਈ, ਕਿਸੇ ਟੋਪੀ ਵਿਚ ਟਾਂਕ ਲਈ ਤੇ ਕਿਸੇ ਜੇਬ ਵਿਚ ਰੱਖ ਲਈ ਸੰਨਿਆਸ ਦਿਲ ਦਾ ਹੈ। ਅਸਲ ਸੰਨਿਆਸ ਇਹ ਹੈ ਕਿ ਵਾਹਿਗੁਰੂ ਨਾਲ ਪਿਆਰ ਹੋਵੇ। ਜੋ ਦੁਨੀਆਂ ਤੋਂ ਵਿਰਕਤ ਹੋ ਗਿਆ ਤੇ ਕਰਤਾ ਪੁਰਖ ਅਕਾਲ ਮੂਰਤ 'ਅਨੰਤ ਨਾਲ ਜੁੜਿਆ ਨਾਂ, ਤਦ ਸੰਨਿਆਸ ਨਹੀਂ, ਦਿਲਗੀਰੀ ਹੈ। ਜੇ ਅੰਦਰ ਲਗਾਤਾਰੀ ਲੌ ਕਰਤਾ ਪੁਰਖ ਨਾਲ ਹੈ,ਤਾਂ ਫੇਰਗ੍ਰਿਹਸਤ ਉੱਚੇ ਤੋਂ ਉੱਚਾ ਸੰਨਿਆਸ ਹੈ।

ਇਕ ਹੋਰ ਆਦਮੀ ਇਸੇ ਕਮਰੇ ਵਿਚ ਸੀ, ਜੋ ਹੁਣ ਤਕ ਚੁੱਪ ਚਾਪ ਪੂਰੇ ਧਿਆਨ ਨਾਲ ਸੁਣਦਾ ਰਿਹਾ ਸੀ। ਆਪ ਦਾ ਲਿਬਾਸ ਸਾਰਾ ਵਲੈਤੀ ਸੀ. ਕੇਵਲ ਪੱਗ ਦੇਸੀ ਸੀ। ਆਪ ਬੋਲ ਪਏ:–

ਸਿੰਘ ਜੀ ! ਮੈਂ ਆਪ ਦੇ ਜ਼ਵਾਬਾਤ ਅਰ ਖਿਆਲਾਤ ਸੁਣੇ ਹਨ ਤੇ ਖੁਸ਼ ਹੋਇਆ ਹਾਂ। ਗੁਰੂ ਗੋਬਿੰਦ ਸਿੰਘ ਜੀ ਦਾ ਮੈਂ ਬੜਾ ਹੀ ਸਤਿਕਾਰ ਕਰਦਾ ਹਾਂ, ਪਰ ਮੇਰਾ ਖਿਆਲ ਹੋਰ ਹੈ, ਮੈਂ ਸਮ-ਝਦਾ ਹਾਂ ਕਿ ਹਿੰਦੁਸਤਾਨ ਨੂੰ ਮਜ਼ਹਬ ਨੇ ਡਬੋਇਆ ਹੈ। ਸਾਡੇ ਵਡਿਆਂ ਨੂੰ ਲੋੜਾਂ ਘੱਟ ਸਨ, ਕਣਕ ਤੇ ਦੁੱਧ ਸ਼ੱਕਰ ਏਥੇ ਆਮ ਹੋ ਪੈਂਦੀ ਹੈ। ਕਪੜੇ ਦੀ, ਰੁੱਤਾਂ ਗਰਮ ਹੋਣ ਕਰਕੇ ਲੋੜ ਹੀ ਘੱਟ ਹੈ। ਜ਼ਿੰਦਗੀ ਦੀਆਂ ਜ਼ਰੂਰੀਆਤ ਘੱਟ ਹੋਣ ਕਰਕੇ ਸਾਡੇ ਵਡਿਆਂ ਨੂੰ ਉੱਦਮ ਤੇ ਪ੍ਰਯਤਨ ਦੀ ਘੱਟ ਲੋੜ ਪੈਂਦੀ ਰਹੀ ਹੈ, ਉੱਤੋਂ ਅੱਤ ਗਰਮੀ ਨੇ ਉਹਨਾ ਦੇ ਐਸਾਬ (nerves)* ਢਿੱਲੇ ਕਰ ਦਿਤੇ ਤੇ ਪੱਠੇ ਨਰਮ ਪੈ ਗਏ, ਸੋ ਸੁਖ ਜਗਿਣੇ ਹੋ ਗਏ ਅਤੇ ਆਪਣੇ ਖਿਆਲਾਂ ਨੂੰ 'ਜ਼ਿੰਦਗੀ ਕੀ ਹੈ ?' ਦੇ ਪਿੱਟਣਿਆਂ ਵਿਚ ਪਾਕੇ ਉਮਰਾ ਤੇ ਸਦੀਆਂ ਲਘਾ ਗਏ। ਵੈਰਾਗ ਤੇ ਤਿਆਗ ਦੇ ਉਪਦੇਸਾ ਨੂੰ ਕਮਜ਼ੋਰ ਕਰ ਦਿਤਾ। ਸਾਰੀਆਂ ਗਲਾਂ ਦਾ ਫਲ ਕਾਇਰਤਾ ਤੇ ਕਮਜ਼ੋਰੀ ਹੋਕੇ ਦੇਸ਼ ਕੌਮ ਅਪਾਹਜ ਹੋ ਗਏ।

ਇਸਤਰ੍ਹਾਂ ਦੀ ਮੁਰਦਿਹਾਨ ਤੋਂ ਚੱਕ ਕੇ ਜ਼ਿੰਦਗੀ ਦੀਆਂ ਦਰਪੇਸ਼ ਮੁਸ਼ਕਲਾਂ ਵਿਚ ਮਰਦ ਬਣਾ ਕੇ ਖੜਾ ਕਰਨ ਤੇ ਜੱਦੋ ਜਿਹਦ(ਯਤਨ)ਕਰਕੇ ਫਤਹ ਕਰਨ ਦੀ ਆਸ਼ਾ ਦੇ ਮਜ਼ਬੂਤ ਕਮਰ ਬੰਦ ਸਾਨੂੰ ਬਨ੍ਹਾਣ ਵਾਲਾ ਸ਼ੇਰ ਮਰਦ ਗੁਰੂ ਗੋਬਿੰਦ ਸਿੰਘ ਹੈ। ਮੇਰੇ ਅੰਦਰ ਉਹਨਾਂ ਦਾ ਐਡਮੀਰੇਸ਼ਨ (ਮਹਿਮਾ) ਇਹ ਹੈ ਕਿ ਉਹਨਾਂ ਨੇ ਸਾਨੂੰ ਮਜ਼ਹਬਦੇ ਗੋਰਖਧੰਦੇ ਵਿਚੋਂ ਕੱਢਿਆ, ਸੁਪਨ ਅਵਸਥਾ ਤੋਂ ਬਾਹਰ ਆਂਦਾ। ਜੋ ਕਲੇਸ਼ ਸਾਡੇ ਉਦਾਲੇ ਸਨ,ਉਨ੍ਹਾਂਲਈ ਤਾਣ ਭਰਿਆ, ਜੋ ਮੁਰਦਾਪਨ ਸਾਡੇ ਅੰਦਰ ਸੀ, ਉਸ ਨੂੰ ਦੂਰ ਕੀਤਾ। ਸਾਨੂੰ ਜੁਆਨ, ਤਕੜੇ, ਭਲੇ ਮਾਣਸ, ਪਰ ਮਿਹਨਤ ਕਰਨ ਵਾਲੇ, ਮੁਸ਼ਕਲਾਂ ਦੇ ਅੱਗੇ ਜਵਾਂ ਮਰਦੀ ਨਾਲ ਉਹਨਾਂ ਨੂੰ ਹੱਲ ਕਰ ਲੈਣ ਵਾਲੇ ਜੀਉਂਦੇ ਜਾਗਦੇ ਮਰਦ ਤੇ ਪੰਡਤ ਬਣਾ ਦਿਖਾਇਆ। ਅਗਲੇ ਸੁਰਗਾਂ ਦੇ ਨਸ਼ੇ ਵਿਚ ਹਡ ਰੱਖ ਹੋਣ ਦੀ ਥਾਂ ਹੁਣ ਆਪਣੇ ਉਦਾਲੇ ਸੁਰਗ ਬਣਾ ਲੈਣ ਦਾ ਵੱਲ ਸਿਖਾਇਆ। ਉਹਨਾਂ ਨੇ ਜੋ ਸਿੰਘ ਪੈਦਾ ਕੀਤੇ ਇਹ ਕੋਈ ਰਾਵਲਾਂ ਦਾ ਟੋਲਾ ਨਹੀਂ, ਪਰ ਜੋ ਉਨ੍ਹਾਂ ਦੀ ਆਵਾਜ਼ ਨਾਲ ਮਰਦਊ-ਪੁਣੇ ਤੇ ਇਨਸਾਨੀਅਤ† ਦੇ ਜਜ਼ਬਿਆਂ ਵਿਚਆਕੇ ਸਚ ਮੱਚ ਦੇ ਆਦਮੀ ਬਣ ਕੇ ਖੜੇ ਹੋ ਗਏ ਕਿ

*ਸਨਾਯੂ ।

†Manliness & Humantarian.

ਇਨ੍ਹਾਂ ਹੱਥਾਂ ਨਾਲ ਅਸਾਂ ਸੁਖ ਪਾਉਣਾ ਤੇ ਸੁਖ ਦੇਣਾ ਹੈ, ਉਹਨਾਂ ਦਾ ਨਾਮ ਸਿੰਘ ਸੀ। ਪੱਛਮ ਦੇ ਲੋਕ ਦਿੱਸਣ ਵਾਲੇ ਸੰਸਾਰ ਵਿਚ ਤ੍ਰੱਕੀਆਂ ਕਰਕੇ ਅਨੇਕ ਸਾਇੰਸਾਂ ਦੇ ਗਿਆਤਾ ਤੇ ਸਾਇੰਸ ਦੀ ਤੁਫੈਲ ਰੇਲ, ਤਾਰ, ਜਹਾਜ਼, ਡਾਕ, ਹਰ ਤਰ੍ਹਾਂ ਦੇ ਸੁਖਾਂ ਵਾਲੇ ਪੰਡਤ ਹੋ ਗਏ ਤੇ ਅਸੀਂ ਸੁਰਗ ਸੁਰਗ ਕਰਦੇ ਸਭ ਵਿਦਯਾ ਭੁਲਾ ਕੇ ਵਹਿਮ ਤੇ ਭਰਮ ਦੇ ਨਰਕ ਵਿਚ ਪੈ ਗਏ ਸਾਂ। ਗੁਰੂ ਗੋਬਿੰਦ ਸਿੰਘਮਰਦ ਨੇ ਸਾਨੂੰ ਨਰਕ ਤੋਂ ਕੱਢਿਆ ਅਰ ਅਸਲ ਸੁਰਗ ਦਾ ਰਾਹ ਦੱਸਿਆ। ਮੈਂ ਐਉਂ ਗੁਰੂ ਜੀ ਨੂੰ ਮੁਕਤੀ ਦਾਤਾ ਸਮਝ ਕੇ ਉਹਨਾਂ ਦੀ ਮਹਿਮਾਂ ਕਰਦਾ (admirer) ਹਾਂ, ਤੁਸੀਂ ਹੁਣ ਹੋਰ ਹੋਰ ਆਦਰਸ਼ ਦੱਸੇ ਹਨ, ਜਿਨ੍ਹਾਂ ਨੂੰ ਮੈਂ ਬੜੇ ਸਤਿਕਾਰ ਨਾਲ ਸੁਣਿਆਂ ਹੈ, ਪਰ ਮੈਨੂੰ ਡਰ ਪੈਂਦਾ ਹੈ ਕਿ ਕਿਆ ਆਪ ਦੇ ਖਿਆਲਾਤ ਵਿਚ ਕੁਛ ਮੁਸ਼ਕ ਉਸੇ ਪੁਰਾਣੀ 'ਸੁਪਨ-ਧਰਤੀ' ਦੀ ਤਾਂ ਨਹੀਂ ਹੈ?

ਸਿੰਘ ਜੀ—ਜੇ ਆਪ ਆਗਯਾ ਦਿਓ ਤਾਂ ਆਪ ਦਾ ਖਿਆਲ ਮੈਂ ਆਪਣੇ ਲਫ਼ਜ਼ਾਂ ਵਿਚ ਦੱਸਾਂ ਤੇ ਫੇਰ 'ਗੁਰੂ-ਆਦਰਸ਼' ਸੁਣਾਵਾਂ?

ਨਵੇਂ ਬੋਲੇ ਸਜਣ—ਬਹੁਤ ਹੱਛਾ।

ਸਿੰਘ ਜੀ—ਤੁਹਾਡਾ ਮਤਲਬ ਇਹਹੈ ਕਿ 'ਹਿੰਦ ਨੂੰ ਮਜ਼ਹਬ ਨੇ ਡਬੋਇਆ' ਪਰ ਮੈਂ ਆਖਦਾ ਹਾਂ ਕਿ ਮਜ਼ਹਬ ਨੇ ਨਹੀਂ ਪਰ ਇਸ ਦੇ ਗਲਤ ਵਰਤਾਉ ਨੇ, ਜਿਸ ਤਰ੍ਹਾਂ ਕਿ ਸਾਇੰਸ ਦੇ ਗਲਤ ਵਰਤਾਉ ਨੇ ਦੁਨੀਆਂ ਵਿਚ ਦੁਖ ਤੇ ਪੀੜਾ ਵਧਾਈ ਹੈ। ਜੇ ਆਪ ਦੇ ਮਤਲਬ ਨੂੰ ਮੈਂ ਹੋਰ ਸਪਸ਼ਟ ਕਰਕੇ ਦੱਸਾਂ ਤਾਂ ਇਹ ਹੈ ਕਿ ਆਪ ਚਾਹੁੰਦੇ ਹੋ ਕਿ ਅਸੀਂ ਕੇਵਲ ਤੇ ਨਿਰੋ 'ਮਾਦੀ ਤ੍ਰੱਕੀ' ਕਰੀਏ ਪਰ ਅੰਦਰਲੇ ਦੀ ਖੋਜ ਪੜਤਾਲ ਤੇ ਤ੍ਰੱਕੀ ਨਾ ਕਰੀਏ। ਠੀਕ ਹੈ?

ਨਵੇਂ ਬੋਲੇ ਸੱਜਣ—ਜੀ ਹਾਂ।

ਸਿੰਘ ਜੀ—ਤੁਹਾਨੂੰ ਭੈ ਇਹ ਪੈ ਰਿਹਾ ਹੈ ਕਿ ਅੰਦਰਲੇ ਵੱਲ ਰੁਖ਼ ਕੀਤਿਆਂ ਇਨਸਾਨ ਆਪਣੀ ਬਾਹਰਲੀ ਹਾਲਤ ਵਿਗਾੜ ਲੈਂਦਾ ਹੈ ਤੇ ਮੁਰਦਾ ਹੋ ਜਾਂਦਾ ਹੈ।

ਨਵੇਂ ਬੋਲੇ ਸੱਜਣ—ਠੀਕ ਹੈ।

ਸਿੰਘ ਜੀ—ਗੁਰੂ ਗੋਬਿੰਦ ਸਿੰਘ ਜੀ ਦਾ ਆਪ ਦੇ ਇਸ ਖਿਆਲ ਨਾਲ ਇਤਫਾਕ ਨਹੀਂ। ਉਨ੍ਹਾਂ ਦਾ ਆਦਰਸ਼ ਇਹ ਹੈ ਕਿ ਆਦਮੀ ਦੀ ਫ਼ਿਤਰਤ (Nature) ਦੇ ਦੋ ਪਹਿਲੂ ਹਨ: ਇਕ 'ਦ੍ਰਿਸ਼ਟਾ' ਤੇ ਦੂਜਾ 'ਦ੍ਰਿਸ਼ਟਮਾਨ'। ਜੋ ਦੁਹਾਂ ਵਿਚ ਨਿਪੁੰਨਤਾ ਹੈ ਤਾਂ ਤ੍ਰੱਕੀ ਹੈ, ਨਹੀਂ ਤਾਂ ਇਕਵਾਸੀ ਗੱਲ ਹੈ। ਆਓ ਦੇਖੋ:—

ਹਿੰਦ ਨੇ ਅੰਦਰਲੇ ਵਲ ਖਿਆਲ ਦਿਤਾ ਤਾਂ ਬਾਹਰਲੀ ਹਾਲਤ ਹੱਛੀ ਨਾ ਰਹੀ, ਤੇ ਪੱਛਮ ਨੇ ਬਾਹਰਲੀ ਹਾਲਤ ਵਲ ਸਾਰਾ ਜ਼ੋਰ ਲਾਇਆ ਤਾਂ ਅੰਦਰਲੀ ਹਾਲਤ ਵਿਗੜ ਰਹੀ ਹੈ। ਮੇਰੇ ਕਹਿਣ ਦੀ ਲੋੜ ਨਹੀਂ, ਤੁਸੀਂ ਜਾਣਦੇ ਹੋ ਕਿ 'ਸੁਖ' ਜਿਸ ਨੂੰ ਕਹਿੰਦੇ ਹਨ ਉਹ ਪੱਛਮ ਵਿਚ ਬੀ ਨਹੀਂ ਓਥੇ ਵੀ ਅਸ਼ਾਂਤੀ ਤੇ ਘਬਰਾਂ ਪ੍ਰਧਾਨ ਹੈ। ਮੈਨੂੰ ਅਮਰੀਕਾ ਤੇ ਯੂਰਪ ਦੇ ਕਈ ਦਾਨੇ ਪ੍ਰੋਫੈਸਰਾਂ ਨੂੰ ਮਿਲਣ ਦਾ ਸਮਾਂ ਬਣਿਆ ਹੈ ਤੇ ਉਹ ਬੀ ਇਹ ਗਲ ਕਹਿੰਦੇ ਹਨ। ਤੇ ਯੂਰਪੀ ਜੰਗਾਂ ਜੁੱਧਾਂ ਨੂੰ ਆਪ ਤੱਕ ਲਓ।

ਸੋ ਤਜਰਬੇ ਨੇ ਦੱਸਿਆ ਹੈ ਕਿ ਦੋਵੇਂ ਹਾਲਤਾਂ ਇਕਵਾਸੀਆਂ ਹਨ। ਤ੍ਰੱਕੀ ਇਸ ਗਲ ਦਾ ਨਾਮ ਹੈ ਕਿ ਆਪਨੂੰ ਦ੍ਰਿਸ਼ਟਮਾਨਦੇ ਪਦਾਰਥਾਂ(Object) ਦੀ ਵਿਦਯਾ ਬੀ ਆਉਂਦੀ ਹੋਵੇ ਤੇ ਆਪਨੂੰਦ੍ਰਿਸ਼ਟਾ ਦੀ ਵਿਦਯਾ ਬੀ ਆਉਂਦੀ ਹੋਵੇ। ਜੀਵਨ ਦਾ ਹਦ ਸੌ ਵਰ੍ਹਾ ਅਸਾਂ ਦ੍ਰਿਸ਼ਟਮਾਨ ਵਿਚ ਕੱਟਣਾ ਹੈ ਤੇ ਮਗਰੋਂ ਸਾਡੇ ਦ੍ਰਿਸ਼ਟਮਾਨ ਦੇ ਹਿੱਸੇ ਨੇ ਮਿੱਟੀ ਸੁਆਹ ਹੋ ਜਾਣਾ ਹੈ ਤੇ ਦ੍ਰਿਸ਼ਟਾ ਦੇ ਹਿੱਸੇ ਨੇਮਰਕੇ ਬਾਕੀ ਰਹਿਣਾ ਹੈ। ਇਹ ਗਲ ਬੀ ਹੁਣ ਪੱਛਮ ਦੀਆਂ ਕਈ ਰੂਹਾਨੀ ਸੁਸੈਟੀਆਂ ਦੇ ਵੱਡੇ ਵੱਡੇ ਸਾਇੰਸ ਵੇਤਾ (ਜੈਸੇ ਆਲੀਵਰ ਲਾਜ) ਤਸਲੀਮ ਕਰਦੇ ਹਨ। ਸੋ ਜੇ ਅਸੀਂ ਦ੍ਰਿਸ਼ਟਮਾਨ ਦੇ ਸੌ ਵਰ੍ਹੇ ਲਈ ਵਿਦਯਾ ਦੀ ਖੋਜ ਕਰਦੇ ਹਾਂ ਤਾਂ (ਚਾਹੇ ਤੁਸੀਂ ਆਸਤਕ ਹੋਵੋ ਚਾਹੇ ਨਾਸਤਕ) ਇਹ ਜ਼ਰੂਰੀ ਹੈ ਕਿ ਅੰਦਰ ਵਸਦੇ ਉਸ ਆਪਣੇ ਹਿੱਸੇ ਦੀ—ਜੋ ਸਾਰੀਆਂ ਵਿਦਯਾਂ ਖੋਜਦਾ ਹੈ ਜੋ ਦਲੀਲ ਕਰਦਾ ਤੇ ਚੇਤਨ ਹੈ, ਖੋਜ ਕਰੀਏ ਅਰ ਇਸਦੇ ਬੀ ਮਰਮ ਲੱਭੀਏ ਕਿ ਆਇਆ ਇਹ ਸਾਡਾ ਆਪਣਾ ਆਪ ਕੀ ਹੈ? ਜੋ ਅਕਾਸ਼ਾਂ ਦੀਆਂ ਡੂੰਘਾਈਆਂ ਵਿਚ ਤਾਰਿਆਂ ਤੇ ਨਛਤ੍ਰਾਂ, ਸੁਰਗ-ਪਥਾ* ਤੇ ਨੇਬੂਲਿਆਂ

*Milky.way.

(ਧੁੰਧ ਤਾਰਿਆਂ) ਦੀਆਂ ਖੋਜਾਂ ਕਰ ਰਹੇ ਹੋ,ਤਦ ਕੀ ਤੁਸਾਡੀ ਆਪਣੀ ਅੰਦਰਲੀ ਫ਼ਿਤਰਤ ਦਾ ਤੁਸਾਡੇ ਪਰ ਕੋਈ ਹੱਕ ਨਹੀਂ ਕਿ ਤੁਸੀਂ ਇਸ ਨੂੰ ਬੀ ਜਾਣੋਂ ਕਿ ਇਹ ਕੀ ਭੇਤ ਵਾਲੀ ਤਾਕਤ ਅੰਦਰ ਕੰਮ ਕਰ ਰਹੀ ਹੈ, ਜਿਸ ਨੇ ਸਾਰੀਆਂ ਵਿਦਜਾ (ਸਾਇੰਸਾਂ) ਲੱਭ ਆਂਦੀਆਂ ਹਨ ?

ਦੂਸਰਾ ਇਸ ਵਿਦਜਾ ਦਾ ਇਕ ਮੁਇੰਮਾ ਜੋ ਗੁਰੂ ਜੀ ਨੇ ਖੁਹਲਿਆ ਹੈ, ਉਹ ਜੇ ਆਪ ਸਮਝ ਲਓ ਤਾਂ ਆਪ ਨੂੰ ਤਸੱਲੀ ਹੋ ਜਾਏਗੀ। ਉਹ ਦੱਸਦੇ ਹਨ ਕਿ ਅੰਦਰ ਉਦਾਸੀ, ਗ਼ਮ, ਗਿਰਾਉ, ਢੱਠੇ ਰਹਿਣਾ, ਇਹ ਅੰਦਰਲੇ ਦੀ ਤੁੱਕੀ ਨਹੀਂ। ਇਹ ਆਲਸ ਤੇ ਦ੍ਰਿੱਦਰ ਹੈ,ਇਹ ਤਮੋਗੁਣ ਹੈ,ਯਾਨੇ ਮਨ ਦੀਆਂ ਦਸ਼ਾ ਵਿਚੋਂ ਸਭ ਤੋਂ ਨੀਵੀਂ ਦਸ਼ਾ ਹੈ। ਉਹ ਦੱਸਦੇ ਹਨ ਕਿ ਜੇ ਅੰਦਰਲੇ ਵਿਚ ਜਾਗ ਪੈਦਾ ਹੋਵੇਗੀ, ਤਾਂ ਉਹ ਉੱਚਾ ਉੱਠੇਗਾ, ਉਸ ਵਿਚ ਬਲ ਭਰੇਗਾ, ਹੋਰ ਉੱਚਾ ਹੋਕੇ ਉਹ ਦ੍ਰਿਸ਼ਟਮਾਨ ਤੋਂ ਆਪਣੇ ਆਪ ਨੂੰ ਉੱਚਾ ਤੇ ਵੱਖਰਾ ਅਨੁਭਵ ਕਰੇਗਾ ਤੇ ਉਸ ਦੀ ਦਸ਼ਾ ਹਰ ਵਕਤ ਖੁਸ਼ੀ ਦੀ ਹੋਵੇਗੀ, ਉਤਸ਼ਾਹ ਦੀ ਹੋਵੇਗੀ, ਤਾਕਤ ਦੀ ਹੋਵੇਗੀ, ਅਰਥਾਤ ਉਹ ਚੜ੍ਹਦੀਆਂ ਕਲਾਂ ਵਿਚ ਰਹੇਗਾ। ਮੈਂ ਆਪ ਨੂੰ ਦੱਸਦਾ ਹਾਂ ਕਿ ਉੱਨਤ ਹਿਰਦੇ ਦੀ ਇਹ ਦਸ਼ਾ ਦੱਸਣ ਲਈ ਉਹਨਾਂ ਨੇ ਲਫ਼ਜ਼ 'ਚੜ੍ਹਦੀਆਂ ਕਲਾਂ' ਆਪ ਬਣਾਇਆ ਸੀ, ਜਿਸ ਦਾ ਅਰਥ ਕੁਛ ਅਰਸੇ ਤੋਂ ਆਮ ਸਿੱਖ ਬੀ ਭੁੱਲ ਰਹੇ ਸਨ। ਜਿਸ ਆਦਮੀ ਦੇ ਦ੍ਰਿਸ਼ਟਾ ਹਿੱਸੇ (Sudjective Nature) ਨੂੰ ਜਾਗ ਆਈ ਹੈ, ਉਹ ਵਧੀਕ ਦਾਨਾ ਤੇ ਵਧੀਕ ਤਕੜਾ ਹੋ ਜਾਂਦਾ ਹੈ, ਵਧੀਕ ਮਜ਼ਬੂਤ ਤੇ ਆਨੰਦ ਰਹਿੰਦਾ ਹੈ। ਸੋ ਗੁਰੂ ਸਾਹਿਬਾਂ ਦੇ ਦੱਸੇ ਮਜ਼ਹਬ ਨੇ ਸਾਨੂੰ ਇਕ ਮਜ਼ਬੂਤ ਵਜੂਦ ਵਾਲੇ ਬਣਾਉਣਾ ਹੈ, ਅਹਿੱਲ ਆਚਰਣ (Chatacter) ਵਾਲੇ ਬਨਾਉਣਾ ਹੈ ਅਤੇ ਇਕ ਸ਼ਖ਼ਸੀਅਤ ਬਨਾਉਣਾ ਹੈ ਜੋ ਹਰ ਪਹਿਲੂ ਤੋਂ ਉੱਨਤ ਹੋਵੇ, ਤਦ ਉਹ ਬਾਹਰਲੇ ਜੀਵਨ ਵਿਚ ਸਾਨੂੰ ਮੁਰਦਾ ਕਿਸ ਤਰ੍ਹਾਂ ਕਰੇਗਾ ? ਬਾਹਰਲਾ ਜੀਵਨ ਸਾਡਾ ਅੰਦਰਲੇ ਦੇ ਰੁਖ਼,ਝੁਕਾਉ(Attitude) ਤੋਂ ਬਣਦਾ ਹੈ। ਇਹ ਪੱਕਾ ਅਸੂਲ ਹੈ ਜਿਸ ਦਾ ਦਿਲ ਡਰ ਵਾਲਾ ਹੈ ਉਹ ਖੜਾਕ ਹੋਏ ਤੇ ਉੱਠ ਭੱਜੇਗਾ,ਜਿਸਦੇ ਅੰਦਰ ਪਿਆਰ ਹੈ ਉਸਦੀ ਵਰਤੋਂ ਹਮਦਰਦੀ ਦੀ ਹੋਵੇਗੀ। ਜਿਸ ਦਾ ਦਿਲ ਉੱਚਾ ਹੈ ਉਹ ਦਰਿੱਦਰੀ ਨਹੀਂ ਹੋਵੇਗਾ।

ਸੋ ਜੋ ਮੁਗ਼ਾਲਤਾ (ਭੁਲੇਵਾਂ) ਤੁਸੀਂ ਖਾਧਾ ਹੈ, ਇਹ ਹੈ ਕਿ ਸਾਡੇ ਅੰਦਰਲੇ ਦਾ ਜਾਗਣ ਸਾਡੇ ਅੰਦਰ ਗ਼ਮ, ਉਦਾਸੀ, ਦਲਿੱਦਰ ਤੇ ਕੁੱਝਣਾ ਪੈਦਾ ਕਰੇਗਾ। ਸਾਡੇ ਆਦਰਸ਼ ਮੂਜਬ ਉਹ ਧਰਮ ਧਰਮ ਹੀ ਨਹੀਂ; ਉਹ ਦ੍ਰਿਸ਼ਟਾ ਜਾਣਦੀ ਵਿਦਜਾ ਵਿਦਜਾ ਨਹੀਂ ਹੈ ਜਿਸਦੇ ਆਇਆਂ ਅੰਦਰਲ ਵਿਚ ਅਭੇਤਾ ਤਾਕਤ, ਉਤਸਾਹ, ਪਿਆਰ, ਖੁਸ਼ੀ, ਟਹਿਕਾਉ ਤੇ ਕੌਲ ਫੁੱਲ ਵਰਗਾ ਖੇੜਾ ਨਹੀਂ ਆਵੇਗਾ। ਤੁਸੀਂ ਆਪ ਹੀ ਸੋਚ ਵੇਖੋ ਕਿ ਜਦ ਅੰਦਰਲੇ ਵਿਚ ਉਤਸਾਹ ਬਲ, ਅਭੇਤਾ, ਇਕਾਗ੍ਰਤਾ, ਪਿਆਰ ਹੋਵੇਗਾ, ਤਦੋਂ ਉਸ ਆਦਮੀ ਦਾ ਜੀਵਨ ਤੇ ਵਰਤਾਉ ਦਰਿੱਦਰ, ਮੁਰਦਾਪਨ ਕਾਇਰਤਾ ਤੇ ਢਿੱਲਾਪਣ ਦੇ ਹੋਣਗੇ, ਯਾ ਸਾਹਸ ਵਾਲੇ, ਉੱਦਮ ਵਾਲੇ,ਹੋਸ਼ ਵਾਲੇ ਤੇ ਸੁਖਦਾਈ ?

ਨਵੇਂ ਬੋਲੇ ਸੱਜਣ—ਠੀਕ ਹੈ, ਇਹ ਤਾਂ ਸਪਸ਼ਟ ਹੈ।

ਸਿੰਘ ਜੀ—ਫਿਰ ਆਪ ਹੀ ਦੱਸੋ ਕਿ ਜਦ ਗੁਰੂ ਜੀ ਨੇ ਮਜ਼ਹਬ ਦਾ ਆਦਰਸ਼ ਇਹ ਦੱਸਿਆ ਹੈ ਕਿ ਇਹ ਇਕ ਖੇੜਾ ਹੈ, ਖੁਸ਼ੀ* ਹੈ, ਰਸ ਹੈ,ਤਾਕਤ ਹੈ, ਬਲ ਹੈ, ਹਾਵੀ ਆਚਰਣ ਹੈ, ਫਿਰ ਸ਼ਾਂਤਮਯ ਤੇ ਸੁਆਦੀਕ ਹੈ, ਤਦ ਆਪਦਾ ਇਤਰਾਜ਼ ਆਪੇ ਹੱਲ ਹੋ ਗਿਆ। ਦੂਸਰੇ ਇਹ ਗੱਲਾਂ ਸਤਿਗੁਰ ਨੇ ਜ਼ੁਬਾਨੀ ਹੀ ਨਹੀਂ ਕੀਤੀਆਂ,ਕਰਕੇ ਦੱਸੀਆਂ ਹਨ।

ਗੁਰੂ ਨਾਨਕ ਦੇਵ ਕਿਸੇ ਕੰਦਰਾ ਵਿਚ ਲੰਮੇ ਪ੍ਰੇਕੇ, ਮੈਲੀਆਂ ਲੀਰਾਂ ਵਿਚ ਸੌਂ ਕੇ ਦਿਨ ਨਹੀਂ ਗੁਜ਼ਾਰ ਗਏ। ਕੁੱਲ ਉਸ ਵੇਲੇ ਦੇ ਜਾਣੇ ਸੰਸਾਰ ਵਿਚ ਫਿਰੇ ਤੇ ਘਰ ਘਰ ਇਹ ਨਾਦ ਸੁਣਾਇਆ ਕਿ ਇਨਸਾਫ ਤੇ ਟੇਕ ਧਰਕੇ, ਆਪਣੇ ਅਸਲੇ ਨੂੰ ਪਛਾਣਕੇ, ਅੰਦਰਲੇ ਨੂੰ ਵਾਹਿਗੁਰੂ ਪ੍ਰੇਮ ਵਿਚ ਪਾਕੇ ਇਕ ਦਜਾਨਤਦਾਰੀ ਦਾ ਉੱਚਾ, ਸੁੱਚਾ ਸੁਹਣਾ ਤੇ ਬਲਵਾਨ ਜੀਵਨ ਬਸਰ ਕਰੋ ਤੇ ਸਰਬੱਤ ਨੂੰ ਪਿਆਰ ਕਰੋ। ਆਪ ਜਿਸ ਜਿਸ ਨੂੰ ਮਿਲੇ ਸਭ ਪਰ ਫਤਹ ਪਾਈ। ਸਫਰ ਓਦੋਂ ਦੇ ਕਿੰਨੇ ਕਠਨ ਸਨ ਪਰ ਉਹਨਾਂ ਨੇ ਕਿਤਨੇ ਲਮੇ ਲੰਮੇ ਸਫਰ ਕੀਤੇ ?

---

*ਨਾਨਕ ਭਗਤਾ ਸਦਾ ਵਿਗਾਸੁ। [ਜਪੁਜੀ

ਦੂਸਰੇ ਸਤਿਗੁਰੂ ਜੀ ਓਸੇ ਤਰ੍ਹਾਂ ਰਸ ਨਿਮਗਨ ਤੇ ਸਾਹਸ ਵਾਲੇ ਸਨ, ਤੀਸਰੇ ਸਤਿਗੁਰ ਸੱਤਰ ਵਰ੍ਹੇ ਦੀ ਉਮਰ ਤੋਂ ੧੦੫* ਵਰ੍ਹੇ ਦੀ ਵਡੇਰੀ ਉਮਰ ਵਿਚ ਕਿਤਨਾ ਸਾਹਸ ਉੱਦਮ ਤੇ ਉੱਚ ਪਰ-ਸੁਆਰਥ ਦਾ ਜੀਵਨ ਬਸਰ ਕਰਦੇ ਰਹੇ ਹਨ।

ਦਸਵੇਂ ਜਾਮੇ ਅਮਲੀ ਲੋੜ ਲਈ ਆਪ ਨੇ, ਤੁਸਾਂ ਨੂੰ ਪਤਾ ਹੈ, ਜੋ ਕੁਛ ਕੀਤਾ। ਅਮਲੀ ਤੌਰ ਤੇ ਜੋ ਸਿਖ ਬਣੇ ਉਨ੍ਹਾਂ ਦੇ ਜੀਵਨ ਪੜ੍ਹ ਲਵੋ, ਬਚਿਤ੍ਰ ਸਿੰਘ, ਉਦੇ ਸਿੰਘ, ਸੰਤ ਸਿੰਘ, ਸੰਗਤ ਸਿੰਘ, ਚਾਲੀ ਮੁਕਤੇ, ਪੰਜ ਪਯਾਰੇ, ਚਾਰ ਆਪਣੇ ਪੁੱਤ੍ਰ, ਮਨੀ ਸਿੰਘ ਤਾਰੂ ਸਿੰਘ ਹੋਰ ਮੈਂ ਕਿੰਨੇ ਕੁ ਗਿਣਾਂ? ਕਿਸ ਆਤਮ ਅਰੂੜਤਾ ਦੇ ਬੰਦੇ ਪੈਦਾ ਕੀਤੇ ਜੋ ਦ੍ਰਿਸ਼ਟਾ ਵਿਚ ਬੀ ਉੱਨਤ ਮਨ ਤੇ ਦ੍ਰਿਸ਼ਟਮਾਨ ਵਿਚ ਬੀ ਆਪਣੇ ਸਮੇਂ ਦਾ ਉੱਤਮ ਤੋਂ ਉੱਤਮ ਕੰਮ ਕਰ ਗਏ ਹਨ।

ਸੋ ਸੱਜਣ ਜੀ! ਅੰਦਰਲੇ ਦੀ ਵਿਦਯਾ ਨੂੰ ਭੁਲਾ ਦੇਣਾ ਠੀਕ ਨਹੀਂ, ਅੰਦਰਲੇ ਨੂੰ ਰਸਦੇਸ਼ ਲਿਜਾਣਾ, ਖੇੜੇ ਵਿਚ ਰੱਖਣਾ, ਜੋ ਵਾਹਿਗੁਰੂ ਰੁਖੀਏ ਹੋਇਆਂ ਹੁੰਦਾ ਹੈ, ਜ਼ਰੂਰੀ ਹੈ, ਤੇ ਅੰਦਰਲਾ ਜਦ ਸੁਖੀ ਤੇ ਨਿਜ ਟਿਕਾਣੇ, ਆਪਣੀ ਟੇਕ ਤੇ ਹੋਵੇਗਾ ਤਾਂ ਉਸ ਦੀ ਦ੍ਰਿਸ਼ਟੀ ਦਰੁਸਤ ਹੋਵੇਗੀ, ਅਰ ਉਸੇ ਦੀ ਰੌਸ਼ਨੀ ਵਿਚ ਬਾਹਰਲਾ ਜੀਵਨ ਠੀਕ ਸੁਖਦਾਈ ਬਣਾ ਸਕਾਂਗੇ।

ਨਵੇਂ ਆਏ-(ਥੈਂਕਸ) ਧੰਨਵਾਦ ਹੈ। ਪਰ ਮਜ਼ਹਬਾਂ ਵਾਲੇ ਪਰਸਪਰ ਲੜਦੇ ਕਿਉਂ ਹਨ?

ਸਿੰਘ ਜੀ-ਇਹ ਉਹਨਾਂ ਦੀ ਭੁੱਲ ਤੇ ਤੰਗ ਦਿਲੀ ਹੈ। ਗੁਰੂ ਜੀ ਤਾਂ ਸਿਖਾਲਦੇ ਹਨ ਕਿ ਨਾਮ ਜਪੋ, ਭਾਵ ਅੰਦਰੋਂ ਦ੍ਰਿਸ਼ਟਾ ਵਾਹਿਗੁਰੂ ਨਾਲ ਲਗ ਰਹੇ ਤੇ ਮਨ ਨੂੰ ਚੜ੍ਹਦੀਆਂ ਕਲਾਂ ਵਿਚ ਰਖੋ ਤੇ ਸਰਬੱਤ ਦਾ ਭਲਾ ਕਰੋ, ਇਹ ਸਾਡੀ ਰੋਜ਼ ਦੀ ਅਰਦਾਸ ਹੈ ਨਾਨਕ, ਨਾਮ, ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਕਾ ਭਲਾ।

ਨਵੇਂ ਆਏ-ਠੀਕ ਹੈ, ਜਿਸ ਮਜ਼ਹਬ ਦੇ ਇਹ ਆਦਰਸ਼ ਤੇ ਅਸੂਲ ਹਨ, ਉਹ ਬੇਸ਼ਕ ਸੁਖਦਾਈ ਵਸਤੂ ਹੈ।

ਐਨਕ ਵਾਲਾ-ਜੋ ਕੁਛ ਆਪ ਨੇ ਦੱਸਿਆ ਹੈ, ਇਹ ਅਸਲ ਸੰਨਯਾਸ ਹੈ ਜੋ ਦੀਨ ਦੁਨੀ ਦੇ ਸੁਖ ਦੇਂਦਾ ਹੈ। ਮੇਰਾ ਆਦਰਸ਼ ਹੁਣ ਗੁਰੂ ਜੀ ਹੋਣ।

ਸਿੰਘ ਜੀ-ਮੈਂ ਇਕ ਗੱਲ ਹੋਰ ਕਹਿਣੀ ਹੈ:—ਮਹਾਂ ਪੁਰਖ ਬਿਨਾ ਸੰਸਾਰ ਸੁੰਞਾ ਹੈ, ਮਹਾਂ ਪੁਰਖ ਵਿਚ ਇਕ ਬੜੀ ਉੱਚੀ ਅਗੰਮ ਦੀ ਕਲਾ ਹੁੰਦੀ ਹੈ ਜੋ ਆਮ ਇਨਸਾਨਾਂ ਵਿਚ ਨਹੀਂ ਹੁੰਦੀ। ਤੁਸੀਂ ਪੱਛਮੀ ਵਿਦਯਾ ਪੜ੍ਹੇ ਹੋ ਐਸ ਆਦਮੀਆਂ ਨੂੰ, ਜੋ ਅਲੌਕਿਕ ਕਵਿਤਾ, ਯਾ ਅਜੀਬ ਚਿਤ੍ਰ ਬਣਾ ਲੈਂਦੇ ਹਨ ਯਾ ਦਿਲ ਵਿੰਨ੍ਹਵੇਂ ਸੰਗੀਤ ਯਾ ਸਾਇੰਸ ਦੇ ਮਰਮ ਖੋਜ ਕੱਢਦੇ ਹਨ, ਯਾ ਦੇਸ਼, ਰਾਜ ਆਦਿਕ ਪ੍ਰਬੰਧਾਂ ਵਿਚ ਗੈਰ ਮਾਮੂਲੀ ਕਾਬਲੀਅਤ ਦਿਖਾਲਦੇ ਹਨ, ਉਨ੍ਹਾਂ ਨੂੰ ਜੀਨੀਅਸ (Genius) ਆਖਦੇ ਹਨ। ਦੱਸੋ ਹਰਕ ਆਦਮੀ 'ਜੀਨੀਅਸ' ਹੁੰਦਾ ਹੈ?

ਸਭ ਨੇ ਕਿਹਾ-ਨਹੀਂ, ਕੋਈ ਵਿਰਲਾ, ਕਦੇ।

ਸਿੰਘ ਜੀ-ਫਿਰ ਮਹਾਂ ਪੁਰਖਾਂ ਦੇ ਕਲਾਵਾਨ ਹੋਣ ਤੋਂ ਇਨਕਾਰ ਕਰਨਾ ਕੀ ਅਰਥ ਰੱਖਦਾ ਹੈ?

ਮਹਾਂ ਪੁਰਖ ਇਕ ਅਗੰਮ ਦੀ ਕਲਾ ਨਾਲ ਕਲਾਧਾਰੀ ਹੁੰਦਾ ਹੈ। ਉਸ ਵਿਚ ਕੋਈ ਅਕਹਿ ਤਾਕਤ ਹੈ। ਸਾਡੇ ਸਾਮਾਨ ਲੱਕੜ ਕਾਠ ਹਨ, ਪਰ ਕਲਾਵਾਨ ਇਕ ਬਲਦੀ ਬਿਜਲੀ ਹੈ। ਸਾਡੇ ਵਿਚ ਇਕ ਮੁਰਦਿਹਾਨ ਹੈ, ਉਸ ਵਿਚ ਇਕ ਅਮਰੀ ਜੀਵਨ ਹੈ। ਉਹ ਮਾਮੂਲੀ ਇਨਸਾਨ ਨਹੀਂ, ਉਹ ਕੋਈ ਤਾਕਤ ਹੈ, ਬਲ ਹੈ, ਸਮਰੱਥਾ ਹੈ, ਖ਼ੂਬਸੂਰਤੀ ਹੈ ਤੇਜ ਹੈ, ਪ੍ਰਤਾਪ ਹੈ, ਅਝੁਕਤਾ ਹੈ, ਨਿਰਭਤਾ ਹੈ।

ਉਹ ਕਦੇ ਕਦੇ ਆਉਂਦਾ ਹੈ ਸੰਸਾਰ ਵਿਚ ਜਦ ਕੋਈ ਬਦੀ ਗ਼ਾਲਬ ਆਉਂਦੀ ਹੈ ਤਾਂ ਫੇਰਾ ਮਾਰਦਾ ਹੈ ਅਰ ਆਪਣੀ ਅਗਨੀ ਨਾਲ ਉਸ ਬਦੀ ਨੂੰ ਦਗਧ ਕਰਕੇ ਇਨਸਾਨੀ ਖਿਆਲ ਨੂੰ ਪਲਟਾ ਦੇ ਜਾਂਦਾ ਹੈ। ਮੇਰੀ ਅਕਲ, ਤਜਰਬੇ, ਵਿਸ਼ਵਾਸ਼ ਵਿਚ ਇਹ ਆਇਆ ਹੈ ਕਿ ਗੁਰ ਨਾਨਕ ਦੇਵ, ਗੁਰੂ ਗੋਬਿੰਦ ਸਿੰਘ ਕਲਾਵਾਨਾਂ, ਕਲਾਧਾਰੀਆਂ, ਮਹਾਂ ਪੁਰਖਾਂ ਸਭ ਵੱਡਿਆਂ ਤੋਂ ਉੱਚੇ ਦਰਜੇ ਤੇ ਹਨ। ਮੈਂ ਮਹਾਂ ਪੁਰਖਾਂ ਦਾ ਉਨ੍ਹਾਂ ਨੂੰ ਸਰਦਾਰ ਮੰਨਦਾ ਤੇ ਪਿਆਰ ਕਰਦਾ ਹਾਂ ਬਲਕਿ ਮੈਂ ਤਾਂ ਉਹਨਾਂ ਦਾ ਐਉਂ ਜ਼ਿਕਰ ਕਰਨਾ-ਜਿਸ ਤਰ੍ਹਾਂ ਕਰਦਾ ਹਾਂ-ਆਪਣੇ ਲਈ ਗੁਸਤਾਖੀ ਸਮਝਦਾ ਹਾਂ। ਓਹ ਬਹੁਤ

*ਲਗ ਪਗ ੭੧ ਵਰ੍ਹੇ ਦੀ ਆਯੂ ਵਿਚ ਸੇਵਾ ਵਿਚ ਆਏ ੧੧ ਵਰ੍ਹੇ ਸੇਵਾ ਤੇ ੨੨ ਵਰ੍ਹੇ ਗੁਰਿਆਈ ਕੀਤੀ।

ਉਚੇ ਤੇ ਵੱਡੇ 'ਗੁਰ ਨਾਨਕ ਦੇਵ ਗੋਬਿੰਦ ਰੂਪ' ਹਨ। ਜੀਕੂੰ ਇਕ ਲੋਹੇ ਦਾ ਗੋਲਾ ਅੱਗ ਵਿਚ ਪਿਆ ਅੱਗ ਰੂਪ ਹੁੰਦਾ ਹੈ, ਇੱਕੁਰ ਅਮਰੀ, ਅਨੰਤ, ਵਾਹਿ-ਗੁਰੂ ਦੀ ਅਲੂਹੀਅਤ ਨਾਲ ਉਹ ਰੱਬੀ ਜਲਾਲ ਨਾਲ ਸਰਸ਼ਾਰ, ਜਮਾਲ ਤੇ ਜੁਲਾਲ ਰੂ[illegible] ਇਲਾਹੀ ਜਲਵਾ ਹਨ। ਮੇਰਾ ਈਮਾਨ ਇਹ ਹੈ।

ਸਾਰੇ—ਬੇਸ਼ੱਕ, ਅੱਜ ਸਾਨੂੰ ਬੀ ਉਨ੍ਹਾਂ ਦੇ ਆਦ-ਰਸ਼ ਐਸੇ ਹੀ ਪਿਆਰੇ ਲੱਗੇ ਹਨ ਅਰ ਸਾਡੇ ਦਿਲਾਂ ਵਿਚ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਦਰਸ਼ ਨਿਵਾਸ ਧਾ ਗਿਆ ਹੈ ਅਰ ਸਾਨੂੰ ਬੀ ਆਪ ਵਾਂਗੂ ਪਿਆਰੇ ਤੇ ਮਿੱਠੇ ਲੱਗੇ ਹਨ। ਉਹ ਆਪ ਦੇ ਹੀ ਨਹੀਂ, ਸਰਬ ਕਾਲੀ, ਸਰਬ ਦੇਸ਼ੀ, ਸਾਡੇ ਸਭਨਾਂ ਦੇ ਆਪਣੇ ਹਨ।

—o—

## ੯੯. ਅੱਖੀਂ ਦੇਖਣ ਵਾਲੇ ਪ੍ਰੇਮੀਆਂ ਦੇ ਸੁਨੇਹੇਂ* ।

ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮੋਹਨ ਮੂਰਤੀ ਸੰਸਾਰ ਵਿਚ ਹਰ ਅੱਖ ਨੂੰ ਭਾਈ। ਪੁਰਾਤਨ ਨਵੀਨ ਜਿਸ ਇਤਿਹਾਸਕਾਰ ਨੇ ਉਹਨਾਂ ਦਾ ਜ਼ਿਕਰ ਕੀਤਾ। ਕਿਸੇ ਨਾ ਕਿਸੇ ਖ਼ੂਬੀ ਦੀ ਮਹਿਮਾ ਕੀਤੀ। ਜਿਸ ਨੁਕਤੇ ਤੋਂ ਜਿਸ ਨੇ ਡਿੱਠਾ ਮਜਬੂਰ ਹੋਇਆ ਕਿ ਮਹਿਮਾਂ ਕਰੇ। ਹਿੰਦੂ, ਸਿੱਖ, ਮੁਸਲਮਾਨ, ਅਗਰੇਜ਼ ਸਾਰੇ ਇਤਿਹਾਸਕਾਰਾਂ ਨੇ ਜਸ ਗਾਂਵਿਆਂ। ਸਿੱਖਾਂ ਦੇ ਲਿਖਣ ਨੂੰ ਜੇ ਇਤਿ-ਹਾਸਕ ਨੁਕਤੇ ਦੇ ਰੁੱਖਾਪਨ ਤੋਂ ਵਧੀਕ ਸ਼ਰਧਾ ਤੇ ਪ੍ਰੇਮ ਭੀ ਕਾਰਨ ਸਮਝਿਆ ਜਾਵੇ ਤਾਂ ਲਾ: ਦੌਲਤ ਰਾਇ ਵਰਗੇ ਆਰਯਾਂ ਦਾ ਸ੍ਰੀ ਗੁਰੂ ਜੀ ਨੂੰ ਰਾਮ, ਕ੍ਰਿਸ਼ਨ, ਪੈਗੰਬਰਾਂ ਤੋਂ ਵਡਾ ਕਹਿਣਾ ਤੇ ਇਹ ਲਿਖਣਾ "ਸਾਰੀ ਕੌਮੇਂ ਅਪਨੇ ਬਹਾਦਰੋਂ ਔਰ ਸ਼ਹੀਦੋਂ ਪਰ ਜਿਸ ਕਦਰ ਫ਼ਖ਼ਰ ਕਰੇਂ ਜ਼ੇਬਾ, ਲੇਕਨ ਜੋ ਫ਼ਖ਼ਰ ਹਿੰਦੂਓਂ ਕੋ ਗੁਰੂ ਗੋਬਿੰਦ ਸਿੰਘ ਕਾ ਹੈ ਉਸਕਾ ਮੁਕਾਬਲਾ ਰੂਏ ਆਲਮ ਮੇਂ, ਸ਼ਸ਼ਦਰ ਜਹਾਨ ਮੇਂ ਔਰ ਕੋਈ ਕੌਮ ਨਹੀਂ ਕਰ ਸਕਤੀ" ਤੇ ਫੇਰ ਕਹਿਣਾ ਕਿ 'ਸੰਸਾਰ ਨੂੰ ਫਖਰ ਹੋ ਸਕਦਾ ਹੈ ਤਾਂ ਗੁਰੂ ਦਸਮੇਂ ਪਾਤਸ਼ਾਹ ਜੀ ਦਾ' ਦੱਸਦਾ ਹੈ ਕਿ ਕੈਸਾ ਜ਼ਬਰਦਸਤ ਵਜੂਦ ਗੁਰੂ ਜੀ ਦਾ ਹੈ ਜੋ ਅਨ-ਉਪਾਸਕਾਂ ਤੋਂ ਬੀ ਮਹਿਮਾਂ ਕਰਵਾਉਂਦਾ ਹੈ। ਲਾਲਾ ਸ਼ਿਵਬ੍ਰਤ ਲਾਲ ਰਾਧਾ ਸਆਮੀ ਗੀਤ ਗਾਉਂਦਾ ਹੈ। ਗ੍ਰਿਫਿਨ ਲਿਖਦਾ ਹੈ ਕਿ:—"ਗੁਰੂ ਗੋਬਿੰਦ ਸਿੰਘ ਜੀ ਨੇ ਤਿਆਰ ਬਰਤਿਆਰ ਸਜਿਆ ਸਜਾਯਾ ਖਾਲਸਾ ਆਪਣੇ ਦਿਮਾਗ਼ ਤੋਂ ਇਸ ਤਰ੍ਹਾਂ ਪੈਦਾ ਕਰਕੇ ਰੱਖ ਦਿਤਾ ਜਿਸ ਤਰ੍ਹਾਂ ਬ੍ਰਿਹਸਪਤ ਨੇ ਦੇਵੀ ਮੈਨਿਰਵਾ ਪੈਦਾ ਕੀਤੀ ਸੀ।" ਕਨਿੰਘਮ ਦਾ ਉਨ੍ਹਾਂ ਦੇ ਕੰਮ ਦੀ ਸ਼ਲਾਘਾ, ਅਰ ਜ਼ਿੰਦਗੀ ਤੋਂ ਬਾਦ ਕੰਮ ਸਿਰੇ ਚੜ੍ਹਨ ਵਿਚ ਉਨ੍ਹਾਂ ਦੀ ਦਾਨਾਈ ਅਰ ਕੰਮ ਕਰਨ ਦੀ ਸੁੰਦਰਤਾ ਦਾ ਸ਼ਲਾਘਾ ਕਰਨਾ ਦੱਸ[illegible]ਾ ਹੈ ਕਿ ਇਤਿਹਾਸ ਸਾਰਾ ਉਹਨਾਂ ਦੀ ਮਹਿਮਾਂ ਕਰਦਾ ਹੈ। ਪਰ ਅੱਜ ਅਸੀਂ ਮਗਰੋਂ ਹੋਏ ਇਤਿਹਾਸਕਾਰਾਂ ਦੀ ਉਗਾਹੀ ਨਹੀਂ ਚਾਹੁੰਦੇ। ਅਸੀਂ ਚਾਹੁੰਦੇ ਹਾਂ ਕਿ ਕੋਈ ਐਸਾ ਪ੍ਰੇਮੀ ਮਿਲੇ ਜਿਸ ਨੇ ਗੁਰੂ ਜੀ ਨੂੰ ਡਿੱਠਾ ਹੋਵੇ, ਪਿਆਰ ਕੀਤਾ ਹੋਵੇ, ਪਾਸ ਰਿਹਾ ਹੋਵੇ, ਫੇਰ ਵਿਦਵਾਨ ਹੋਵੇ, ਵਿਵੇਕ ਵਾਲਾ ਹੋਵੇ, ਸੰਸਾਰਕ ਵਿਭੂਤੀ ਵਾਲਾ ਹੋਵੇ ਅਰੇ ਜਿਸ ਨੇ ਗੁਰੂ ਜੀ ਦੇ ਗੁਣਾਂ ਦੇ ਆਸ਼ਿਕ ਹੋਕੇ ਕੋਈ ਕੁਰਬਾਨੀ ਕੀਤੀ ਹੋਵੇ, ਉਹ ਅਪਣੀ ਜ਼ੁਬਾਨ ਨਾਲ ਸਾਨੂੰ ਗੁਰੂ ਜੀ ਦੀ ਆਤਮਿਕ ਸੁੰਦਰਤਾ ਸੁਣਾਵੇ। ਉਹ ਆਖੇ: ਇਹ ਮੈਂ ਅੱਖੀਂ ਡਿੱਠਾ ਹੈ, ਮੇਰੇ ਐਉਂ ਹੱਡ ਬੀਤੀ ਹੈ, ਮੈਂ ਇਹ ਅਸਰ ਅਜ਼ਮਾਇਆ ਹੈ। ਜਦ ਅਸੀਂ ਇਹ ਅਭਿਲਾਖਾ ਕਰਦੇ ਹਾਂ ਤਾਂ ਸਾਡੇ ਸਾਹਮਣੇ ਇਕ ਸੁੰਦਰ ਮੂਰਤੀ ਆ ਖੜੋਂਦੀ ਹੈ। ਗਜ਼ਨੀ ਦਾ ਜਨਮ ਹੈ, ਲੰਮੀ ਸੁੰਦਰ ਡੀਲ ਹੈ, ਅੱਖਾਂ ਵਿਚ ਨਿਮਰੀ ਤੇ ਦਨਾਈ ਭਰੀ ਹੈ, ਦੋਵੇਂ ਨੈਣ ਪਿਆਲੇ ਸੁੱਚੇ ਮਦ ਨਾਲ ਸਰਸ਼ਾਰ ਹਨ, ਵਿਦਜਾ ਤੇ ਪ੍ਰਤਾਪ ਮਗਰ ਮਗਰ ਆ ਰਹੇ ਹਨ। ਜੇ ਤਾਂ ਆਪ ਦੀ ਕਲਮ ਦਾ ਕੋਈ ਜੀਵਨ ਚਰਿਤ੍ਰ ਲੱਭ ਜਾਂਦਾ ਤਾਂ ਹੋਰ ਵੀ ਸੁਖ ਦਾ ਕੰਮ ਸੀ, ਪਰ

---

*ਇਹ ਲੇਖ ੧੧ ਪੋਹ ਸੰਮਤ ਗੁ: ਨਾ: ਸਾ: ੪੪੫ (੨੫ ਦਸੰਬਰ ੧੯੧੩) ਦੇ ਗੁਰਪੁਰਬ ਸਪਤਮੀ ਦੇ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ।

ਹੂਣ ਜੋ ਕੁਛ ਸੁਨੇਹਾ ਉਹ ਦੇਂਦੇ ਹਨ ਸਾਨੂੰ ਸੋਦੀ ਬੜਾ ਸੁਖਦਾਈ ਹੈ।

## ੧. ਭਾਈ ਨੰਦ ਲਾਲ ਜੀ।

ਆਪ ਕਹੋਗੇ ਕਿ ਇਤਿਹਾਸ ਦੀ ਉਗਾਹੀ ਸਾਡੇ ਪਾਸ ਕਾਫੀ ਹੈ ਕਿ ਸ੍ਰੀ ਗੁਰੂ ਜੀ ਦੇ ਆਤਮ ਗੁਣ ਸਾਡੇ ਵਿਚ ਨਿਵਾਸ ਕਰਨ ਤੇ ਸਾਡਾ ਸਤਿਕਾਰ ਮੱਲੋ ਮੱਲੀ ਉਹਨਾਂ ਲਈ ਉਛਾਲੇ ਲਵੇ, ਪਰ ਜਿਸ ਸੱਜਣ ਤੋਂ ਸਤਿਗੁਰੂ ਦੀਆਂ ਗੱਲਾਂ ਅੱਜ ਅਸੀਂ ਸੁਣਨਾ ਲੋਚਦੇ ਹਾਂ, ਉਸ ਦੀ ਉਗਾਹੀ ਸਾਰੇ ਇਤਿਹਾਸਾਂ ਤੋਂ ਜ਼ਬਰਦਸਤ ਹੈ, ਕਿਉਂਕਿ ਉਹ ਅੱਖੀਂ ਡਿੱਠੀ ਤੇ ਹੱਡੀਂ ਬੀਤੀ ਦੱਸਦਾ ਹੈ। ਉਹ ਪਿਆਰਾ ਨਾਮ ਭਾਈ ਨੰਦ ਲਾਲ ਜੀ ਦਾ ਹੈ। ਆਪ ਫਾਰਸੀ ਜ਼ੁਬਾਨ ਦੇ ਪੰਡਤ, ਅਰਬੀ ਦੇ ਵਿਦ-ਵਾਨ ਸੇ, ਦਾਨਾਈ ਤੇ ਦੂਰੰਦੇਸ਼ੀ, ਮਾਮਲੇ ਦੇ ਸਮ-ਝਣ ਤੇ ਵਿਵੇਕ ਕਰਨ ਵਿਚ ਇੰਨੇ ਪ੍ਰਬੀਨ ਸੇ ਕਿ ਬਹਾਦੁਰਸ਼ਾਹ ਸ਼ਾਹਜ਼ਾਦੇ ਦੇ ਮੀਰ-ਮੁਨਸ਼ੀ(ਸਕੱਤ੍ਰ) ਬਣੇ, ਅਰ ਇਸ ਅਹੁਦੇ ਤੇ ਹੋਣਾ ਦੱਸਦਾ ਹੈ ਕਿ ਉਹਨਾਂ ਦਾ ਐਸ਼੍ਵਰਜ ਭੀ ਕਿਤਨਾ ਸੀ। ਐਸ਼੍ਵਰਜ ਅਰ ਦਾਨਾਈ, ਲਿਆਕਤ, ਪ੍ਰਬੀਨਤਾ ਵਾਲੇ ਹੋਕੇ ਹਿੰਦੁਸਤਾਨ ਦੇ ਵੱਡੇ ਵੱਡੇ ਫਕੀਰਾਂ, ਕਾਮਲਾਂ ਤੇ ਸਾਧੂਆਂ ਦੇ ਜਾਣੂੰ ਹੋ ਕੇ ਉਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰੂ ਮੰਨਿਆਂ। ਬਾਲਪਣੇ ਵੀਅੱਲ੍ਹੜ ਉਮਰਾ ਵਿਚ ਨਹੀਂ, ਜੁਆਨੀ ਦੇ ਜੋਸ਼ ਵਿਚਨਹੀਂ, ਪਰ ਪੱਕੀ ਉਮਰਾ ਵਿਚ ਤਜਰਬੇ ਤੇ ਵਿਦਜਾ ਵਿਚ ਪ੍ਰਬੀਨ ਹੁੰਦੇ ਹੋਏ। ਇਸ ਤਰ੍ਹਾਂ ਦੇ ਲਾਇਕ, ਖੋਜੀ, ਵਿਦਵਾਨ, ਕਵੀ, ਗ੍ਰੰਥਕਾਰ ਸ਼ਾਹੀ ਪੜਤਲੇ ਵਾਲੇ ਪਤ ਅਬਰੇ ਵਾਲੇ ਦਾ ਉਹਨਾਂ ਨੂੰ ਕਾਮਲ ਮੰਨਣਾ, ਗੁਰੂ ਚੁਣਨਾ ਤੇ ਸੰਸਾਰ ਤੋਂ ਨਾਤਾ ਤੋੜ ਕੇ ਲਗ ਪਗ ਸਾਰੀ ਉਮਰ ਉਹਨਾਂ ਦੇ ਚਰਨਾਂ ਵਿਚ ਬਿਤ-ਉਣਾ ਦੱਸਦਾ ਹੈ ਕਿ ਗੁਰੂ ਜੀ ਫੌਜੀ ਜਰਨੈਲ, ਰਾਜਸੀ ਮਹਾਂ ਪੁਰਖ, ਜੋਧਾ, ਕਵੀ, ਵਿਦਵਾਨ, ਪੰਡਤ ਹੁੰਦ ਹੋਏ ਕਾਮਲ ਫਕੀਰ, ਪੂਰੇ ਗੁਰੂ—ਗੁਰ ਅਵਤਾਰ—ਸੇ। ਭਾਈ ਨੰਦ ਲਾਲ ਦਾ ਸਿੱਖ ਹੋਣਾ ਇਕ ਆਮ ਆਦਮੀ ਦਾ ਸਿਖ ਹੋਣਾ ਨਹੀਂ, ਭਾਈ ਨੰਦ ਲਾਲ ਦੀ ਕੁਰਬਾਨੀ ਇਕ ਆਮ ਦਾਨ ਨਹੀਂ, ਭਾਈ ਨੰਦ ਲਾਲ ਦਾ ਪ੍ਰੇਮ ਆਮ ਮੋਹ ਨਹੀਂ ਉਹਨਾਂ ਦੀ ਸਿੱਖੀ ਇਕ ਕਾਮਲ ਉਗਾਹੀ ਹੈ ਜੋ ਇਤਿਹਾਸਕ ਤ੍ਰੀਕੇ ਤੇ ਪੱਥਰ ਲੀਕ ਵਾਂਗ ਦਿਲਾਂ ਪਰ ਸਿੱਕਾ ਬਿਠਾਉਂਦੀ ਹੈ ਕਿ ਗੁਰੂ ਸਾਹਿਬ ਜੀ ਕਮਾਲ ਦਰਜੇ ਦੇ ਮਹਾਂ ਪੁਰਖ ਸੇ। ਦੇਖੋ ਭਾਈ ਨੰਦੇ ਲਾਲ ਜੀ ਉਹਨਾਂ ਦੇ ਮੁਰਸ਼ਿਦਾਨਾ ਕਮਾਲ ਪਰ ਕੀ ਆਖਦੇ ਹਨ:—

> ਜ਼ਹੇ ਸਾਹਿਬ ਦਿਲੇ, ਰੌਸ਼ਨ ਜ਼ਮੀਰੇ ਆਰਫ਼ੇ ਕਾਮਿਲ, ਕਿ ਬਰ ਦਰਗਾਹੇ ਹੱਕ ਪੇਸ਼ਾਨੀਏ ਓ ਸੂਦਹ ਮੇ ਬਾਸ਼ਦ।

ਅਰਥਾਤ—ਧੰਨ ਹੈ ਉਹ ਦਿਲ ਦਾ ਮਾਲਿਕ* ਦਿੱਬ ਦ੍ਰਿਸ਼ਟੀ ਵਾਲਾ ਪੂਰਨ ਗਿਆਨੀ ਕਿ ਜਿਸ ਦਾ ਮਸਤਕ ਪਰਮੇਸ਼੍ਵਰ ਦੀ ਦਰਗਾਹ ਤੇ ਸਦਾ ਟਿਕਿਆ ਰਹਿੰਦਾ ਹੈ।

ਇਹ ਪ੍ਰੀਤਮ ਜੀ ਨੂੰ ਅੱਖੀਂ ਦੇਖਣ ਵਾਲੇ ਪ੍ਰੇਮੀ ਜੀ ਦਾ ਅੱਜ ਸਾਨੂੰ ਸੁਨੇਹਾ ਹੈ ਕਿ ਜਿਸ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਤੋਂ ਤੁਸੀਂ ਅਜ ਸਦਕੇ ਹੁੰਦੇ ਹੋ, ਮੈਂ ਅੱਖੀਂ ਡਿੱਠੀ ਸਾਖੀ ਭਰਦਾ ਹਾਂ ਕਿ ਉਹ ਪੂਰਨ ਬ੍ਰਹਮ-ਵੇਤਾ ਹਨ, ਉਹ ਪੂਰਨ ਦਿੱਬ ਦ੍ਰਿਸ਼ਟ ਹਨ ਅਰ ਵਾਹਿਗੁਰੂ ਪ੍ਰੇਮ ਵਿਚ ਨਿਰੰਤਰ ਮਗਨ ਹਨ। ਮੈਂ ਉਹਨਾਂ ਨਾਲ ਕੀਕੂੰ ਵਰਤਦਾ ਹਾਂ ਕਿ:—

> ਬਕੂਰਬਾਨੇ ਸਰੇ ਕੂਯਸ਼ ਬੇਗਿਰਦੇ ਦਮ ਮਜ਼ਨ ਗੋਯਾ! ਇਸ਼ਾਰਤ ਹਾਇ ਚਸ਼ਮੇ ਓ ਮਰਾ ਫਰਮੂਦਹ ਮੇ ਬਾਸ਼ਦ।

ਉਸ ਸਤਿਗੁਰੂ ਦੇ ਕੂਚੇ ਦੇ ਉਦਾਲੇ ਮੈਂ ਸਦਕੇ ਹੁੰਦਾ ਹਾਂ ਤਾਂ ਦਮ ਨਹੀਂ ਮਾਰਦਾ, (ਪ੍ਰੇਮੀ ਹੋ ਤੱਕਦਾ ਹਾਂ ਤਾਂ) ਸਤਿਗੁਰ ਦੇ ਨੈਣਾਂ ਦੇ ਇਸ਼ਾਰਿਆਂ ਨਾਲ (ਤਾਰਨ ਹਾਰ) ਉਪਦੇਸ਼ ਪ੍ਰਾਪਤ ਹੁੰਦਾ ਹੈ। ਅਤੇ—

> ਜ਼ਿ ਫੈਜ਼ੇ ਮੁਰਸ਼ਿਦੇ ਕਾਮਿਲ ਮਰਾ ਮਾਲੂਮ ਸ਼ੁਦ ਆਖ਼ਿਰ, ਕਿ ਦਾਯਮ ਮਰਦਮੇ ਦੁਨੀਆਂ ਬਗ਼ਮ ਆਲੂਦਹ ਮੇ ਬਾਸ਼ਦ।

ਮੈਨੂੰ ਪੂਰਨ ਸਤਿਗੁਰ ਦੀ ਮਿਹਰ ਨਾਲ ਅੰਤ ਇਹ ਪਤਾ ਲਗ ਗਿਆ ਕਿ ਦੁਨੀਆਂਦਾਰਆਦਮੀ ਦਾ ਦਿਲ ਸਦਾ ਗ਼ਮ ਨਾਲ ਗੰਦਾ ਰਹਿੰਦਾ ਹੈ ਤੇ ਮੈਨੂੰ ਸਤਿਗੁਰ ਤੋਂ ਇਹ ਅਵਸਥਾ ਮਿਲੀ ਹੈ:—

*ਨਾਮ ਵਿਚ ਰੰਗੇ ਨੂੰ ਭਾਈ ਜੀ ਨੇ 'ਸਾਹਿਬ ਦਿਲ' ਕਿਹਾ ਹੈ।

ਬਹਰ ਮੂਏ ਕਿ ਮੇ ਬੀਨਮ ਬਚਸ਼ਮਮ ਮਾਸਿਵਾ ਨਾਯਦ, ਹਮੇਸ਼ਹ ਨਕਸ਼ੇ ਓ ਦਰ ਦੀਦਹੇ ਮਾ ਬੂਦਹ ਮੇ ਬਾਸ਼ਦ !

ਮੇਰੀਆਂ ਅੱਖੀਆਂ ਵਿਚ ਜਿਧਰ ਤੱਕਾਂ ਸਿਵਾਏ ਉਸਦੇ ਨਕਸ਼ ਦੇ ਹੋਰ ਕੋਈ ਦੀਦਾਰ ਨਹੀਂ ਵੱਸਦਾ!

੨. ਅਦੁਤੀ ਗੁਰੂ-ਭਾਈ ਜੀ ਗੁਰੂ ਜੀ ਨੂੰ ਕਾਮਲ ਮੁਰਸ਼ਿਦ, ਬ੍ਰਹਮ ਵੇਤਾ, ਦਿੱਬਦ੍ਰਿਸ਼ਟ ਮੰਨਦੇ ਹੋਏ ਆਮ ਮੁਰਸ਼ਿਦਾਂ ਦੀ ਬਰਾਬਰੀ ਤੇ ਨਹੀਂ ਦੇਖਦੇ, ਉਹਨਾਂ ਦੇ ਤਜਰਬੇ ਨੇ ਉਹਨਾਂ ਨੂੰ ਦੱਸ ਦਿੱਤਾ ਸੀ ਕਿ ਆਪ ਸਭ ਤੋਂ ਉੱਚੇ ਹਨ, ਇਹਨਾਂ ਦੀ ਕੀਮਤ ਕ੍ਰਤ ਦਾ ਹੋਰ ਕੋਈ ਬ੍ਰਹਮਵੇਤਾ ਅਰ ਮੁਰਸ਼ਿਦ ਨਹੀਂ ਹੈ। ਯਥਾ:-

ਦੀਨ ਦੁਨੀਆ ਦਰ ਕਮੰਦੇ ਆਂ ਪਰੀ ਰੁਖ਼-ਸਾਰਿ ਮਾ। ਹਰ ਦੋ ਆਲਮ ਕੀਮਤੇ ਯਕ ਤਾਰੇ ਮੂਏ ਯਾਰਿ ਮਾ।

ਦੀਨ ਤੇ ਦੁਨੀਆਂ ਦੋਵੇਂ ਮੇਰੇ ਸੁੰਦਰ ਪ੍ਰੀਤਮ (ਸਤਿਗੁਰ ਗੋਬਿੰਦ ਸਿੰਘ) ਜੀ ਦੇ ਚਰਨਾਂ ਵਿਚ ਹਨ, ਮੇਰੇ ਸਤਿਗੁਰ ਦੇ ਇਕ ਰੋਮ ਦੀ ਕੀਮਤ ਦੋ ਜਹਾਨ ਨਹੀਂ ਤੁਲ ਸਕਦੇ।

ਫਿਰ ਆਖਦੇ ਹਨ ਕਿ ਪਰਮੇਸ਼ੁਰ ਪ੍ਰਾਪਤੀ ਲਈ ਉਪਦੇਸ਼, ਸਿੱਖਿਆ, ਸਾਧਨ ਆਦਿ ਪਿੱਟਣਿਆਂ ਨਾਲ ਸਿਰੇ ਚਾੜ੍ਹਨ ਦੀ ਏਸ ਮੁਰਸ਼ਿਦ ਨੂੰ ਹੋਰਨਾਂ ਵਾਂਗੂ ਲੋੜ ਨਹੀਂ ਹੈ, ਇਹ ਅਦੁਤੀ ਮੁਰਸ਼ਿਦ ਹੈ। ਏਥੇ ਤਾਂ:-

ਆਈਨਹਏ ਖ਼ੁਦਾਨੁਮਾ ਹਸਤ ਰੂਏ ਤੋ ਦੀਦਾਰੇ ਹਕ ਜ਼ਿ ਆਈਨਹੇ ਰੂਏ ਤੋ ਮੇ ਕੁਨੰਦ।

ਹੇ ਕਲਗੀਆਂ ਵਾਲੇ ! ਤੇਰਾ ਚਿਹਰਾ ਰੱਬ ਨੂੰ ਪਰਤੱਖ ਪ੍ਰਗਟ ਕਰਨੇ ਵਾਲਾ ਹੈ। ਹਾਂ, ਤੇਰੇ ਚਿਹਰੇ ਦੇ ਸ਼ੀਸ਼ੇ ਤੋਂ (ਆਰਫ ਲੋਕ) ਰੱਬ ਦਾ ਦਰਸ਼ਨ (ਸੁਤੇ ਸਿਧ) ਪ੍ਰਾਪਤ ਕਰਦੇ ਹਨ। ਚਿਹਰਾ ਹੀ ਖ਼ੁਦਾ ਦਿਖਾਵਣ ਵਾਲਾ ਹੈ।

ਆਪਣੇ ਗੁਰੂ ਨੂੰ 'ਸ਼ਾਹ' ਕਹਿਕੇ ਸੱਦਦੇ ਹਨ, ਜਿਸ ਤੋਂ ਭਾਵ ਹੈ ਕਿ ਹੋਰ ਸਭ ਪੀਰ ਮੁਰਸ਼ਿਦ ਉਸ ਦੀ ਰਈਅਤ ਹਨ:-

ਮਾ ਬਪਾਏ ਸ਼ਾਹ ਸਰ ਅਫਗੰਦਹ ਏਮ। ਅਜ਼ ਦੁਆਲਮ ਦਸਤ ਰਾ ਅਫਸ਼ਾਂਦਹ ਏਮ।

ਅਸਾਂ 'ਸ਼ਾਹ' (ਗੁਰੂ) ਦੇ ਚਰਨੀਂ ਸੀਸ ਨਿਵਾਇਆ ਹੈ, (ਤਦ ਤੋਂ) ਦੋ ਜਹਾਨਾਂ ਤੋਂ ਹੱਥ ਧੋਇਆ ਹੈ।

੩. ਗੁਰੂ ਜੀ ਦੀ ਪ੍ਰੇਰਨਾ ਸ਼ਕਤੀ-ਸਤਿਗੁਰੂ ਜੀ ਦੇ ਪ੍ਰਭਾਵ ਤੇ ਪ੍ਰੇਰਨ ਸ਼ਕਤੀ ਤੇ ਪੁਰ ਅਸਰ ਜਜ਼ਬੇ ਬਾਬਤ ਭਾਈ ਜੀ ਗੁਰੂ ਗੋਬਿੰਦ ਸਿੰਘ ਜੀ ਨਾਲ ਆਪਣੀ ਹੱਡ ਬੀਤੀ ਦੱਸਦੇ ਹਨ:-

ਮਾਰਾ ਬਯਕ ਇਸ਼ਾਰਹਏ ਅਬਰੂ ਸ਼ਹੀਦ ਕਰਦ। ਅਕਨੂੰ ਇਲਾਜ ਨੇਸਤ ਕਿ ਤੀਰ ਅਜ਼ ਕਮਾਂ ਗੁਜ਼ਸ਼ਤ।

ਕਲਗੀਆਂ ਵਾਲੇ ਨੇ ਅੱਖ ਦੇ ਇਕ ਇਸ਼ਾਰੇ ਨਾਲ ਮੈਨੂੰ ਸ਼ਹੀਦ ਕਰ ਲੀਤਾ, ਹੁਣ ਜੋ ਤੀਰ ਕਮਾਨੋਂ ਛੁੱਟ ਚੁੱਕਾ ਉਸ ਦਾ ਕੀ ਦਾਰੂ ਹੈ ?

੪. ਗੁਰੂ ਜੀ ਦਾ ਉਪਦੇਸ਼-ਭਾਈ ਨੰਦ ਲਾਲ ਜੀ ਦੱਸਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀਹ ਸਿਖ੍ਯਾ ਦੇਂਦੇ ਸਨ ਤੇ ਉਹ ਸਿਖ੍ਯਾ ਮਨ ਨੂੰ ਕੀਹ ਪਲਟਾ ਦੇਂਦੀ ਹੈ:-

ਮੁਰਸ਼ਿਦ ਕਾਮਲੇ ਮਾ ਬੰਦਗੀਅਤ ਫੁਰਮਾਯਦ। ਐ ਜ਼ਹੇ ਕਾਲ ਮੁਬਾਰਕ ਕਿ ਕੁਨਦ ਸਾਹਬੇਹਾਲ।

ਮੇਰੇ ਪੂਰਨ ਸਤਿਗੁਰੂ ਜੀ ਭਜਨ ਕਰਨ ਦਾ ਹੁਕਮ ਦੇਂਦੇ ਹਨ, (ਉਹ ਹੁਕਮ ਐਸਾ) ਮੁਬਾਰਕ ਮਹਾਂ ਵਾਕ ਹੈ ਕਿ ਸੁਣਦੇ ਸਾਰ ਉਨਮਨੀ ਅਵਸਥਾ ਵਿਚ ਲੈ ਜਾਂਦਾ ਹੈ।

੫. ਗੁਰੂ ਗੋਬਿੰਦ ਸਿੰਘ ਜੀ ਚੜ੍ਹਦੀਆਂ ਕਲਾਂ ਵਾਲੇ ਸਤਿਗੁਰੂ ਹਨ:-

ਨਮੇਂ ਗੁੰਜਦ ਬਚਸ਼ਮੇ ਗ਼ੈਰ ਸ਼ਾਹੇ ਖ਼ੁਦ ਪਸੰਦੇ ਮਨ। ਬਚਸ਼ਮਮ ਖੁਸ਼ ਨਿਸ਼ਸਤ ਆਂ ਕ੍ਰਾਮਤੇ ਬਖ਼ਤੇ ਬੁਲੰਦੇ ਮਨ।

ਗ਼ੈਰ ਦੀਆਂ ਅੱਖਾਂ ਵਿਚ ਮੇਰੇ ਪੂਰਨ ਚੜ੍ਹਦੀਆਂ ਕਲਾਂ ਵਾਲੇ ਪਾਤਸ਼ਾਹ ਨਹੀਂ ਸਮਾਉਂਦੇ, ਉਹ ਉਚੀ ਡੀਲ ਤੇ ਉੱਚੇ ਬਖ਼ਤ ਵਾਲੇ (ਮੇਰੇ ਪਾਤ-ਸ਼ਾਹ) ਮੇਰੀਆਂ ਖੁਸ਼ ਅੱਖਾਂ ਵਿਚ ਆ ਬਿਰਾਜੇ ਹਨ। ਕਿਸੇ ਗ਼ੈਰ ਦੀਆਂ ਅੱਖਾਂ ਵਿਚ ਨਾ ਸਮਾ ਸਕਣ ਦੇ ਅਰਥ ਹਨ ਕੋਈ ਉਹਨਾਂ ਨੂੰ ਆਪਣਾ ਨਿਸ਼ਾਨਾ ਨਹੀਂ ਬਣਾ ਸਕਦਾ, ਕੋਈ ਉਹਨਾਂ ਨੂੰ ਝੁਕਾ ਨਹੀਂ ਸਕਦਾ। ਜਿਸ ਨੂੰ ਕਵੀ ਜੀ ਨੇ ਏਥੇ 'ਖ਼ੁਦ ਪਸੰਦੀ' ਕਿਹਾ ਹੈ, ਉਹ ਏਕਗ੍ਰਤਾ ਦਾ ਸਭ ਤੋਂ ਉੱਚਾ ਦਰਜਾ ਹੈ, ਜਿੱਥੇ ਆਪਣੇ ਆਪ ਵਿਚ ਆਪਾ ਸਾਖੀ

ਹੋ ਖਲੋਂਦਾ ਹੈ, ਖੁਸ਼ੀ, ਰਸ ਤੇ ਉੱਚਾ ਪਨ ਕਮਾਲ ਦਰਜੇ ਦਾ ਹੁੰਦਾ ਹੈ। ਇਸ ਦਰਜੇ ਦਾ ਮਹਾਂ ਪੁਰਖ ਕੇਵਲ ਪ੍ਰੇਮ ਦੇ ਵੱਸ ਹੁੰਦਾ ਹੈ।

੬. ਪ੍ਰੇਮੀ ਨੂੰ ਪ੍ਰੇਮ ਕਰਨੇ ਵਾਲਾ—

ਆਸ਼ੁਫਤਹਏ ਆਂਨੇਮ ਕਿ ਓ ਸ਼ੇਫਤਹ ਏ ਮਾਸਤ।
ਮਾ ਸ਼ਾਹ ਨ ਦਾਨੇਮ ਗਦਾ ਰਾ ਨ ਸ਼ਨਾਸੇਮ।

ਅਸੀਂ ਜਿਸ ਪ੍ਰੀਤਮ ਦੇ ਪ੍ਰੇਮੀ ਹਾਂ, ਉਹ ਸਾਡਾ ਬੀ ਆਸ਼ਿਕ ਹੈ, ਹੋਰ ਅਸੀਂ (ਪਦਾਰਥਾਂ ਵਾਲੇ) ਪਾਤਸ਼ਾਹਾਂ ਨੂੰ (ਤੇ ਸਿੱਧੀਆਂ ਵਾਲੇ) ਫਕੀਰਾਂ ਨੂੰ ਨਹੀਂ ਪਛਾਣਦੇ ਕਿ ਕੌਣ ਹਨ ? ਭਾਵ ਇਹ ਹੈ ਕਿ ਅਸੀਂ ਜਿਸ ਗੁਰੂ ਨੂੰ ਪ੍ਰੇਮ ਕਰਦੇ ਹਾਂ, ਉਹ ਐਸਾ ਪ੍ਰੇਮ ਪੁੰਜ ਹੈ ਕਿ ਸਾਨੂੰ ਬੀ ਪ੍ਰੇਮ ਕਰਦਾ ਹੈ।

ਜੇ ਵਾਹਿਗੁਰੂ ਗੁਰੂ ਪ੍ਰੇਮ ਨਾ ਕਰਨ, ਤਾਂ ਕੋਈ ਭਗਤ ਪ੍ਰੇਮ ਕਰ ਹੀ ਕੀਹ ਸਕਦਾ ਹੈ।

੭. ਸਤਿਗੁਰ ਦਾ ਮਾਰਗ ਸੁਖੈਨ ਮਾਰਗ ਹੈ। ਈਰਾਨ ਦੇ 'ਹਾਫਜ਼' ਜੀ ਆਪਣੇ ਪਰਮੇਸ਼ੁਰ ਪ੍ਰਾਪਤੀ ਦੇ ਰਸਤੇ ਨੂੰ ਅਤੀ ਕਠਨ ਦੱਸਦੇ ਹਨ, ਜਿਸ ਦਾ ਅਰਥ ਇਹ ਹੈ: –

ਮੰਜ਼ਲ ਯਾਰ ਪਿਆਰੇ ਅੰਦਰ,
ਸੁਖ ਆਰਾਮ ਨਾ ਕਾਈ।
ਇਸ ਘੜਿਆਲ ਤਿਆਰੀ ਵਾਲੇ;
ਹਰਦਮ ਟਨ ਟਨ ਲਾਈ।

ਭਾਈ ਜੀ ਉਹਨਾਂ ਦੇ ਹੀ ਲਫਜ਼ਾਂ ਵਿਚ ਅਰ ਉਸੇ ਤਰ੍ਹਾਂ ਦੀ ਗਜ਼ਲ ਵਿਚ ਦੱਸਦੇ ਹਨ ਕਿ ਮੇਰੇ ਸਤਿਗੁਰ ਦਾ ਰਸਤਾ ਬੜਾ ਸੌਖਾ ਹੈ:—

ਮਰਾ ਦਰ ਮੰਜ਼ਲੇ ਜਾਨਾਂ
ਹਮਹ ਐਸ਼ੋ ਹਮਹ ਸ਼ਾਦੀ।
ਜਰਸ ਬੇਹੂਦਹ ਮੇ ਨਾਲਦ
ਕੁਜਾ ਬੰਦੇਮ ਮਹਿਮਲਹਾ।

ਅਰਥਾਤ—

ਮੰਜ਼ਲ ਯਾਰ ਪਜਾਰੇ ਅੰਦਰ,
ਖੁਸ਼ੀਆਂ ਤੇ ਸ਼ਦਿਆਨੇ ਹਨ।
ਕਿਉਂ ਪਿੱਟਣ ਘੜਿਆਲ,
ਅਸਾਂਡੇ ਪ੍ਰੀਤਮ ਗੋਦ ਟਿਕਾਣੇ ਹਨ।

੮. ਗੁਰੂ ਜੀ ਦਾ ਰਸਤਾ ਦੱਸਦੇ ਹਨ—

ਰਹ ਰਸਾਨੇ ਰਾਹਿ ਹਕ ਆਮਦ ਅਦਬ।
ਹਮ ਬਦਿਲ ਯਾਦੇ ਖ਼ੁਦਾ ਓ ਹਮ ਬਲਬ

ਰੱਬ ਦੇ ਰਸਤੇ ਪੁਚਾਉਣ ਵਾਲੇ ਦਾ ਅਦਬ ਦਿਲ ਵਿਚ ਰੱਬ ਦੀ ਯਾਦ ਤੇ ਜੀਭ ਪਰ ਸਿਮਰਨ, ਇਹ ਕਲਗੀਆਂ ਵਾਲੇ ਦਾ ਸੱਤ ਮਾਰਗ ਹੈ। ਅੱਜ ਕਲ ਕਈ ਲੋਕ ਪਹਿਲੋਂ ਤੋਂ ਹੀ ਅੰਤਰ ਮੁਖ ਜਾਪਾਂ ਨਾਲ ਔਖੇ ਹੋਏ ਦੇਖੇ ਹਨ, ਕਿਉਂਕਿ ਉਹ ਮਨ ਦੀ ਮੈਲ ਲੱਥੇ ਬਿਨਾਂ ਹੀ ਜੀਭ ਦਾ ਸਿਮਰਨ ਛੋੜਦੇਂਦੇ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫੁਰਮਾਉਂਦੇ ਹਨ:—

ਬਰਨ ਸਹਿਤ ਜੋ ਜਾਪੈ ਨਾਮ॥
ਸੋ ਜੋਗੀ ਕੇਵਲ ਨਿਹਕਾਮੁ॥"

੯. ਗੁਰੂ ਜੀ ਦਾ ਰੂਪ ਬੜਾ ਸੁੰਦਰ ਤੇ ਤੇਜਵਾਨ ਸੀ:

ਬਾ ਦੋਦਹ ਖ਼ਾਬਨਾਕ ਚੂੰ ਬੇਰੂੰ ਬਰਾਮਦੀ।
ਸ਼ਰਮਿੰਦਹ ਗਸ਼ਤ ਅਜ਼ ਰੁਖੇ ਤੋ ਆਫਤਾਬੇ ਸੁਬਹ।

ਨੀਂਦ ਅਲਸਾਏ ਨੈਣਾਂ ਨਾਲ (ਹੇ ਸਤਿਗੁਰ!) ਜਦ ਤੁਸੀਂ ਬਾਹਰ ਨਿਕਲੇ ਤਾਂ ਤੁਸਾਡੇ ਚਿਹਰੇ ਨੂੰ ਦੇਖ ਕੇ ਸਵੇਰ ਦਾ ਸੂਰਜ ਸ਼ਰਮਿੰਦਾ ਹੋ ਗਿਆ।

ਹੋਲੇ ਮਹੱਲੇ ਦੇ ਬਿਆਨ ਵਿਚ ਗੁਰੂ ਜੀ ਦਾ ਕੌਤਕ ਤੇ ਮਨਮੋਹਨ ਅਸਰ ਬਿਆਨ ਕਰਦੇ ਹਨ:—

ਗੁਲਾਲ ਅਫ਼ਸ਼ਾਨੀਏ ਦਸਤੇ ਮੁਬਾਰਕ,
ਜ਼ਮੀਨੋ ਆਸਮਾਂ ਰਾ ਸੁਰਖ਼ਰੂ* ਕਰਦ।
ਦੁਆਲਮ ਗਸ਼ਤ ਰੰਗੀਂ ਅਜ਼ ਤੁਫੈਲਸ਼,
ਚੁਸ਼ਾਹਮ ਜਾਮਾਹਏਰੰਗੀਂ ਦਰ ਗੁਲੂਕਰਦ।
ਕਸੇ ਕੋ ਦੀਦ ਦੀਦਾਰੇ ਮੁਕੱਦਸ,
ਮੁਰਾਦੇ ਉਮਰ ਰਾ ਹਾਸਲ ਨਿਕੋ ਕਰਦ।
ਸ਼ਵਦ ਕੁਰਬਾਨ ਖ਼ਾਕੇ ਸਾਧ ਸੰਗਤ,
ਦਿਲੇ ਗੋਯਾ ਹਮੀਂ ਰਾ ਆਰਜ਼ੂ ਕਰਦ।

(ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ) ਮੁਬਾਰਕ ਹਸਤ ਕਮਲਾਂ ਤੋਂ ਗੁਲਾਲ ਦੇ ਛਿੜਕਾਉ ਨੇ ਜ਼ਮੀਨ ਅਸਮਾਨ ਨੂੰ ਲਾਲ ਗੁਲਾਲ* ਕਰ ਦਿਤਾ। ਜਦ ਮੇਰੇ ਸੱਚੇ ਪਾਤਸ਼ਾਹ ਨੇ ਰੰਗ ਛਿੜਕੇ ਕੱਪੜੇ ਪਹਿਨੇ ਤਾਂ ਉਸ ਦੀ ਤੁਫੈਲ ਦੋ ਜਹਾਨਾਂ ਨੂੰ ਰੰਗ ਚੜ੍ਹ ਗਿਆ, ਇਸ ਪਵਿੱਤ੍ਰ ਦੀਦਾਰ ਨੂੰ ਜਿਸ ਨੇ ਡਿੱਠਾ ਉਸ ਨੇ ਉਮਰਾ ਦੀ ਮੁਰਾਦ ਪਾ ਲਈ। ਮੇਰਾ ਦਿਲ ਤਰਸਦਾ ਹੈ ਕਿ ਐਸੀ ਸਾਧ ਸੰਗਤ ਦੀ ਧੂੜ ਤੋਂ ਸਦਕੇ ਹੋ ਜਾਵਾਂ।

੧੦. ਗੁਰੂ ਗੋਬਿੰਦ ਸਿੰਘ ਜੀ ਨੂੰ ਭਾਈ ਜੀ ਨੇ

*ਸੁਰਖਰੂ = ਲਾਲ ਗੁਲਾਲ ਦੇ ਦੂਜੇ ਅਰਥ ਹਨ ਮੂੰਹ ਉਜਲੇ।

ਪਰਖਕੇ ਗੁਰੂ ਬਣਾਇਆ ਸੀ:—

ਮਾ ਕਿ ਦੀਦੇਮ ਸਰੇ ਕੂਏ ਤੋ ਐ ਮਹਿਰਮੇ ਰਾਜ਼। ਅਜ਼ ਹਮਹ ਰੂਏ ਫ਼ਿਗੰਦਹ ਏਮ ਸਰੇ ਖ਼ੁਦ ਬਨਿਆਜ਼।

ਹੇ ਭੇਤ ਦੇ ਮਹਿਰਮਾਂ! ਜਦ ਅਸਾਂ ਤੇਰੇ ਕੂਚੇ ਦਾ ਰਸਤਾ ਲੱਭਿਆ ਤਾਂ ਹੋਰ ਸਾਰੇ ਰਸਤਿਆਂ ਤੋਂ ਮੂੰਹ ਮੋੜ ਕੇ ਨਿੰਮ੍ਰਤਾ ਤੇ ਸ਼ਰਧਾ ਨਾਲ ਅਪਣੇ ਮਿਰ ਨੂੰ ਤੇਰੇ ਦਰਵਾਜ਼ੇ ਤੇ ਸੁੱਟਿਆ।ਭਾਵੇਂਹ ਕਿਸਾਰਿਆਂ ਨੂੰ ਤੱਕਿਆ, ਤਦ ਤੋਂ ਹੋਰ ਸਾਰੇ ਦਰ ਛੋੜਕੇ ਤੇਰਾ ਦਰ ਮੱਲਿਆ ਹੈ।

੧੧. ਗੁਰੂ ਜੀ ਦੇ ਦਰਸ਼ਨ ਵੈਰਾਗ ਤੇ ਪ੍ਰੇਮ ਪੈਦਾ ਕਰਦੇ ਹਨ:—

ਹਰ ਗਹ ਨਜ਼ਰ ਬਜਾਨਬੇ ਦਿਲਦਾਰ ਮੇ ਕੁਨਮ।
ਦਰਿਯਾਇ ਹਰ ਦੁਚਸ਼ਮ ਗਹੁਰ ਬਾਰ ਮੇ ਕੁਨਮ।

ਜਦੋਂ ਭੀ ਅਸੀਂ ਪ੍ਰੀਤਮ ਜੀ ਵਲ ਨਜ਼ਰ ਭਰਕੇ ਤੱਕਦੇ ਹਾਂ, ਸਾਡੀਆਂ ਦੁਹਾਂ ਅੱਖੀਆਂ ਦੇ ਦਰਯਾ ਮੋਤੀਆਂ ਵਾਂਗੂ ਵੱਸ ਪੈਂਦੇ ਹਨ।

੧੨. ਗੁਰੂ ਗੋਬਿੰਦ ਸਿੰਘ ਜੀ ਦੀ ਤਕਰੀਰ ਦਾ ਅਸਰ:—

ਤਮਾਮੀ ਮੁਰਦਹਹਾ ਰਾ ਅਜ਼ ਤਬੱਸਮ ਜ਼ਿੰਦਹ ਮੇ ਸਾਜ਼ਦ। ਚੁ ਰੇਜ਼ਦ ਆਬੇ ਹੈਵਾਂ ਅਜ਼ ਦਹਾਂ ਆਂ ਗੁੰਚਾ ਖੰਦੇ ਮਨ।

ਫੁਲ ਕਲੀ ਵਰਗੇ ਹਸਮੁਖੇ ਚਿਹਰੇ ਵਾਲਾ ਮੇਰਾ ਪ੍ਰੀਤਮ ਜਦੋਂ ਮੁਸਕ੍ਰਾਕੇ ਆਪਣੇ ਮੁਖੜੇ ਤੋਂ ਅੰਮ੍ਰਿਤ ਵਰਖਾ ਕਰਦਾ ਹੈ, ਸਾਰੇ ਮੁਰਦਿਆਂ ਨੂੰ ਜੀਉਂਦਾ ਕਰ ਦੇਂਦਾ ਹੈ।

੧੩, ਗੁਰੂ ਜੀ ਦਾ ਧਿਆਨ:—

ਮਨਮ ਯਕ ਮੁਸ਼ਤਿ ਗਿਲ ਗੋਯਾ ਦਰੂਨਮ ਨੂਰਿ ਓ ਲਾਮਅ੍। ਬਗਿਰਦਸ਼ ਦਾਯਮਾ ਗ਼ਰਦਦ ਦਿਲੇ ਪੁਰ-ਹੋਸ਼ ਮੰਦੇ ਮਨ।

ਮੈਂ ਇਕ ਮਿੱਟੀ ਦੀ ਮੁੱਠ ਹਾਂ, ਮੇਰੇ ਅੰਦਰ ਉਸ ਦਾ ਨੂਰ ਜਗਮਗ ਕਰ ਰਿਹਾ ਹੈ, ਉਸ ਨੂਰ ਦੇ ਦੁਆਲੇ ਮੇਰਾ ਹੋਸ਼ ਵਾਲਾ ਦਿਲ ਪ੍ਰਕ੍ਰਮਾ ਕਰ ਰਿਹਾ ਹੈ। ਸਰੀਰ ਤਾਂ ਮਿੱਟੀ ਹੈ, ਅੰਦਰ ਇਕ ਕੇਂਦ੍ਰ ਹੈ, ਜਿੱਥੇ ਕਲਗੀਆ ਵਾਲਾ ਬੈਠਾ ਹੈ ਤੇ ਮੇਰਾ ਦਿਲ ਸੁਦਾਈ ਹੋਕੇ ਨਹੀਂ, ਪਰ ਦਾਨੀ ਫਕੀਰਾਂ ਵਿਚ ਵਸਦਾ ਉਸ ਕੇਂਦ੍ਰ ਦੀ ਪ੍ਰਕ੍ਰਮਾ ਕਰ ਰਿਹਾ ਹੈ। ਇਹ ਭਾਈ ਜੀ ਸਤਿਗੁਰ ਦੇ ਧਯਾਨ ਤੇ ਅਪਣੇ ਪ੍ਰੇਮ ਦਾ ਨਕਸ਼ਾ ਦੱਸਦੇ ਹਨ।

੧੪. ਗੁਰੂ ਗੋਬਿੰਦ ਸਿੰਘ ਜੀ ਨੇ ਮਸਤੀ ਨਹੀਂ ਸਿਖਾਈ—ਸਿੱਖ ਧਰਮ ਦੀ ਧਾਰਨਾ ਦਾ ਸਰੂਪ ਭਾਈ ਜੀ ਦੱਸਦੇ ਹਨ:—

ਦਰ ਮਜ਼ਹਬ ਮਾ ਗੈਰ ਪਰਸਤੀ ਨ ਕੁਨੰਦ।
ਸਰ ਤਾ ਬਕਦਮ ਬਹੋਸ਼ ਮਸਤੀ ਨ ਕੁਨੰਦ।
ਗ਼ਾਫਲ ਨ ਸ਼ਵੰਦ ਯਕਦਮ ਅਜ਼ ਯਾਦੇ ਖ਼ੁਦਾ।
ਦੀਗਰ ਸਖੁਨ ਅਜ਼ ਬੁਲੰਦੁ ਪ੍ਰਸਤੀ ਨ ਕੁਨੰਦ।

ਸਾਡੇ ਮਜ਼ਹਬ (ਮਤ ਵਿਚ ਸਿਵਾ ਸਾਈਂ ਦੇ) ਗੈਰ ਦੀ ਪੂਜਾ ਨਹੀਂ ਕਰਦੇ, ਸਿਰ ਤੋਂ ਲੈਕੇ ਪੈਰਾਂ ਤਕ ਹੋਸ਼ ਵਿਚ ਰਹਿੰਦੇ ਹਨ, ਮਸਤੀ ਨਹੀਂ ਕਰਦੇ, ਪਰਮੇਸ਼ੁਰ ਦੇ ਸਿਮਰਨ ਤੋਂ ਇਕ ਦਮ ਗ਼ਾਫ਼ਲ ਨਹੀਂ ਹੁੰਦੇ, ਹੋਰ ਗੱਲਾਂ ਉਚਾਣ ਨਿਵਾਣ ਦੀਆਂ ਨਹੀਂ ਮਾਰਦੇ।

੧੫. ਗੁਰੂ ਜੀ ਦੇ ਸਤਿਸੰਗ ਵਿਚ ਜੋ ਵਕਤ ਲੰਘਿਆ ਉਸ ਨੂੰ ਆਪ ਸਫਲ ਸਮਝਦੇ ਹਨ—

ਮਨ ਅਜ਼ ਜੁਵਾਂ ਕਿ ਪੀਰ ਸ਼ੁਦਮ ਦਰ ਕਿਨਾਰਿ ਉਮਰ। ਐ ਬਾ ਤੋ ਖੁਦ ਗੁਜ਼ਸ਼ਤ ਮੰਰਾ ਦਰ ਕਿਨਾਰਿ ਉਮਰ। ਦਮਹਾਏ ਮਾਂਦਹ ਰਾ ਤੂ ਚੁਨੀਂ ਮੁਗ਼ਤਨਿਮ ਸ਼ੁਮਾਰ, ਆਖਰ ਖਿਜ਼ਾਂ ਬਿਆਵੁਰਦ ਈਂ ਨੌ ਬਹਾਰਿ ਉਮਰ। ਹਾਂ ਮੁਗ਼ਤਨਮ ਸ਼ੁਮਾਰ ਦਮੇ ਰਾ ਬਜ਼ਿਕਰਿ ਹਕ ਚੁੰ ਬਾਦ ਮੇਰਵਦ ਜ਼ਿ ਨਜ਼ਰ ਦਰ ਸ਼ੁਮਾਰਿ ਉਮਰ। ਬਾਸ਼ਦ ਰਵਾਂ ਚੁ ਕਾਫ਼ਲਾਇ ਮੌਜ ਪੈ ਬਪੈ, ਆਬੇ ਬਨੋਸ਼ ਯਕ ਨਫ਼ਸ ਅਜ਼ ਜੂਏਬਾਰਿ ਉਮਰ। ਸਦ ਕਾਰ ਕਰਦਹਈ ਕਿ ਨਿਆਯਦ ਬਕਾਰਿ ਤੋ, ਗੋਯਾ ਬਕੁਨ ਕਿ ਬਾਜ਼ ਬਿਆਇਦ ਬਕਾਰ ਉਮਰ। [ਗ਼ਜ਼ਲ ੩੭

ਇਸ ਦਾ ਪੰਜਾਬੀ ਅਨੁਵਾਦ:—

ਕੁੱਛੜ ਉਮਰਾ ਦੇ ਮੈਂ ਚੜ੍ਹਿਆ,
ਬੁੱਢਾ ਹਯਾ ਭੋਗ ਜੁਵਾਨੀ।
ਐਪਰ ਉਮਰ ਜੁ ਤੈਂ ਸੰਗ ਬੀਤੀ,
ਖੁਸ਼ ਗੁਜ਼ਰੀ ਉਹ ਰਸ ਰੰਗ ਵਾਨੀ।
ਬਾਕੀ ਜੋ ਦਮ ਰਹਿੰਦੇ ਤੇਰੇ,
ਜਾਨ ਗ਼ਨੀਮਤ ਲੈ ਸਫਲਾ,
ਆਨ ਖਿਜ਼ਾਂ ਪਕੜੇਗੀ ਆਖ਼ਰ,

ਉਮਰ ਬਹਾਰ ਜੁ ਖਿੜੀ ਖਿੜਾਨੀ।
ਯਾਦ ਪ੍ਰਭੂ ਵਿਚ ਦਮ ਸਫਲਾ ਲੈ,
ਹਰਦਮ ਜਾਣ ਗ਼ਨੀਮਤ ਤੂੰ,
ਉਮਰਾ ਦੀ ਗਿਣਤੀ, ਤੂੰ ਤੱਕ ਲੈ,
ਵਾਂਙ ਹਵਾ ਦੇ ਜਾਇ ਉਡਾਨੀ।
ਵਾਂਗ ਕਾਫਲੇ ਵਿਚ ਦਰਿਯਾ ਦੇ
ਲਹਿਰਾਂ ਚਲਦੀਆਂ ਪ ਦਰਪੇ,
ਤਿਵੇਂ ਉਮਰ ਦੀ ਵਗਦੀ ਨਦੀਓਂ
ਦਮ ਦਮ ਘੁੱਟ ਭਰ ਭੀ ਲੈ ਪਾਨੀ।
ਗੋਯਾ ਕੀਤੇ ਕਈ ਕੰਮ ਤੂੰ
ਕਿਸੇ ਕੰਮ ਜੋ ਹੁਣ ਨਾ ਆਣ,
ਹੁਣ ਕਰ ਕੰਮ, ਕੰਮ ਜੋ ਆਵਣ
ਬਾਕੀ ਉਮਰ ਹੋਇ ਸਫਲਾਨੀ।

੧੯. ਹੋਰ ਉਚਾਰ ਗੁਰੂ ਜੀ ਦੀ ਰੂਹਾਨੀਅਤ ਬਾਬਤ ਭਾਈ ਨੰਦ ਲਾਲ ਜੀ ਦੇ ਲਈ ਦੇਖੋ ਇਸ ਪੋਥੀ ਦਾ ਪਿਛੇ ਆ ਚੁਕਾ ਪ੍ਰਸੰਗ 'ਭਾਈ ਨੰਦ ਲਾਲ ਨਿਸਤਾਰਾ।'

## ੨. ਚੰਦ ਕਵੀ*।

ਚੰਦ ਨਾਮੇ ਇਕ ਕਵੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਹੋਏ ਹਨ। ਆਪ ਲਾਹੌਰ ਦੇ ਨਿਵਾਸੀ ਸਨ ਤੇ ਇਸ ਤੋਂ ਵੱਧ ਹੋਰ ਪਤਾ ਅਜੇ ਨਹੀਂ ਚਲਦਾ ਕਿ ਆਪ ਦਾ ਜੀਵਨ ਕੀ ਸੀ? ਪਰ ਆਪ ਦੀਆਂ ਦੋ ਅਮੋਲਕ ਸੁਗਾਤਾਂ ਸਾਡੇ ਤਕ ਪਹੁੰਚੀਆਂ ਹਨ, ਜਿਨ੍ਹਾਂ ਤੋਂ ਉਹ ਉਗਾਹੀ ਦ੍ਰਿੜ੍ਹ ਹੁੰਦੀ ਹੈ ਜੋ ਭਾਈ ਨੰਦ ਲਾਲ ਜੀ ਨੇ ਭਰੀ ਹੈ ਕਿ ਸਾਰੇ ਗੁਰੂ ਸਾਹਿਬ ਇਕ ਰੂਪ ਹਨ। ਆਪ ਦੀ ਸੁਗਾਤ ਦੋ ਛੰਦ ਏਹ ਹੈਨ:–

੧. ਕਲ ਮੈ ਭਇਓ ਏਕ ਮਰਦ ਨਾਨਕ ਹੈ ਨਾਮ ਜਾਕੋ ਤਾਤੇ ਭਏ ਨੌ ਏਕ ਜੋਤੀ ਸੁਹਾ- ਇਓ ਹੈ। ਫੇਰ ਗੁਰ ਗੋਬਿੰਦ ਸਿੰਘ ਕਲਗੀ ਅਵਤਾਰ ਹੋਏ ਖੜਗ ਧਾਰੀ ਹੋਇ ਮਹਲ ਦਸਵਾਂ ਕਹਾਇਓ ਹੈ। ਤੇਈਅਨ ਮੈਂ ਆਏ ਬੀਚ ਪੌਂਠੇ ਸਮਾਏ ਗੁਰ ਦੂਨੀਆਂ ਬਸਾਇ ਜਾਇ ਪਾਉਂਟਾ ਬਸਾਇਓ ਹੈ। ਸਤਿਗੁਰ ਬਚਨ ਸਾਰ ਮਰਦ ਗੁਰ ਕਾ ਬਿਚਾਰ ਗੋਬਿੰਦ ਸਿੰਘ ਕ੍ਰਿਪਾ ਤੇ ਦਾਸ ਚੰਦ ਕਹਿ ਸੁਨਾਇਓ ਹੈ।

੨. ਛਪੈ॥

ਗੁਰ ਨਾਨਕ (ਗੁਰੂ) ਅੰਗਦ (ਗੁਰੂ) ਅਮਰ- ਦਾਸ ਰਾਮਦਾਸ ਗੁਰੂ ਅਰਜਨ ਧਾਰਿਓ। ਗੁਰੂ ਹਰਿਗੋਬਿੰਦ ਹਰਿਰਾਇ ਗੁਰੂ ਹਰਿ ਕ੍ਰਿਸ਼ਨ ਬਿਚਾਰਿਓ। ਗੁਰ ਤੇਗ ਬਹਾਦਰ ਭਇਓ ਨਾਮ ਜਿਨ ਇਕ ਮਨ ਲੀਨੋ। ਸ਼ਬਦ ਗੁਰੂ ਉਪਦੇਸ਼ ਦਾਨ ਸੰਗਤ ਕਉ ਦੀਨੋ। ਕਲਾਧਾਰ ਗੁਰ ਗੋਬਿੰਦ ਸਿੰਘ ਭਏ ਪ੍ਰਗਟ ਭਈ ਕਲ ਮੈ ਸਿੱਖੀ। ਜੈਕਾਰ ਭਇਓ ਤ੍ਰੈਲੋਕ ਮੈਂ ਜੋ ਬਿਰਦ ਪੈਜ ਸਤਿਗੁਰ ਰੱਖੀ॥*

## ੩. ਭਾਈ ਨਨੂਆਂ ਜੀ†।

ਲਾਹੌਰ ਵਿਚ ਸਤਿਗੁਰ ਦੇ ਘਰ ਦੇ ਪ੍ਰੇਮ ਵਿਚ ਲਗੇ ਇਕ ਗਦਾ ਨਰਾਇਣੀ ਜੀ ਫਕੀਰ ਹੋਏ ਹਨ। ਨਾਵੇਂ ਸਤਿਗੁਰਾਂ ਦੀ ਬਖਸ਼ਿਸ਼ ਇਹਨਾਂ ਪਰ ਸੀ। ਏਹ ਜਨਮ ਦੇ ਮੁਸਲਮਾਨ ਸੇ ਤੇ ਇਨ੍ਹਾਂ ਹੀ ਦਿਨਾਂ ਵਿੱਚ ਨਨੂਆਂ ਜੀ ਇਕ ਸਿਖ ਨਾਵੇਂ ਗੁਰਾਂ ਦੇ ਦੁਆਰੇ ਸੇਵਾ ਕਰਦੇ ਸੇ। ਇਕ ਦਿਨ ਸਤਿਗੁਰ ਜੀ ਨੇ ਇਨ੍ਹਾਂ ਨੂੰ ਕਿਹਾ ਕਿ ਲਾਹੌਰ ਜਾਓ ਤੇ ਕੁਝ ਦਿਨ ਮਸਤਾਨੇ ਸਾਈਂ ਲੋਕ ਸਾਡੇ ਪ੍ਰੇਮੀ ਗਦਾ ਨਰਾਇਣੀ ਪਾਸ ਰਹੋ। ਹੁਕਮ ਮੰਨ ਕੇ ਨਨੂਆਂ ਜੀ ਚਲੇ ਗਏ। ਗਦਾ ਨਰਾਇਣੀ ਜੀ ਨੇ ਨਨੂਆਂ ਜੀ ਨੂੰ ਆਉਂਦਿਆਂ ਹੀ ਕਿਹਾ, ਆ ਬਈ ਵਪਾਰੀਆ! ਸਾਡੇ ਸ਼ਾਹਾਂ ਦੀ ਹੁੰਡੀ ਗੁਮਾਸ਼ਤਿਆਂ ਪਾਸ ਲੈਕੇ ਆਯਾ ਹੈਂ? ਚੰਗਾ, ਸਤਿਗੁਰਾਂ ਦੀ ਮਿਹਰ ਨਾਲ ਸਤਿਗੁਰ ਆਪ ਹੀ ਹੁੰਡੀ ਸਕਾਰਨਗੇ। ਸੋ ਨਨੂਆਂ ਜੀ ਇਨ੍ਹਾਂ ਦੇ ਸਤਿਸੰਗ ਵਿਚ ਲਗ ਪਏ। ਅੰਤ ਇਨ੍ਹਾਂ ਦੇ ਸਤਿਸੰਗ ਵਿਚੋਂ ਦਾਤ ਲੈਕੇ ਨਨੂਆਂ ਜੀ ਆਪਣੇ ਦੇਸ਼ ਜਾ ਰਹੇ। ਇਨ੍ਹਾਂ ਦੀ ਜਦ ਕੀਰਤੀ ਫੈਲੀ ਤਾਂ ਭਾਈ ਕਨ੍ਹੱਯਾ‡ ਨਾਮੇ ਇਕ

---

*ਇਹ ਲੇਖ ੧੪ ਪੋਹ ਸੰ: ਗੁ: ਨਾ: ਸਾ: ੪੪੮ (੨੮ ਦਸੰਬਰ ੧੯੧੬) ਦੇ ਗੁਰਪੁਰਬ ਸਪਤਮੀ ਦੇ ਖਾਲਸਾ ਸਮਾਚਾਰ ਵਿਖੇ ਪ੍ਰਕਾਸ਼ਿਆ ਸੀ

*ਇਹ ਦੋ ਛੰਦ ਬਈ ਭੱਟਾਂ ਦੇ ਯਾਦ ਹਨ ਤੇ ਅਜੇ ਤੱਕ ਸਿਹਰਾ ਬੰਦੀ ਵੇਲੇ ਪੜ੍ਹਦੇ ਹਨ। †ਇਹ ਪ੍ਰਸੰਗ ੩ ਪੋਹ ਸੰ: ਗੁ: ਨਾ: ਸਾ: ੪੪੬ (੧੭ ਦਸੰਬਰ ੧੯੧੪) ਦੇ ਗੁਰਪਰਬ ਸਪਤਮੀ ਦੇ ਖਾਲਸਾ ਸਮਾਚਾਰ ਵਿਖੇ ਪ੍ਰਕਾਸ਼ਿਆ ਸੀ।

‡ਸੇਵਾ ਪੰਥੀ ਸੰਪ੍ਰਦਾ ਦੇ ਵਡਕੇ ਸੀ।

ਰੱਬ ਦੇ ਖੋਜੀ ਇਨ੍ਹਾਂ ਪਾਸ ਪੁੱਜੇ। ਆਪ ਨੇ ਨਨੂਆ ਜੀ ਦੀ ਬਹੁਤ ਸੇਵਾ ਕੀਤੀ ਤੇ ਆਪ ਦਾ ਆਪ ਨਾਲ ਪਿਆਰ ਅਤਿ ਦਾ ਪੈ ਗਿਆ। ਇਕ ਦਿਨ ਕਨ੍ਹੱਯਾ ਜੀ ਨੇ ਬੇਨਤੀ ਕੀਤੀ ਕਿ ਕੋਈ ਬਾਣੀ ਰਚੋ। ਉਨ੍ਹਾਂ ਆਖਿਆ, 'ਸਾਨੂੰ ਹੁਕਮ ਨਹੀਂ ਹੈ' ਪਰ ਹੁਕਮ ਆ ਜਾਵੇ, ਤਾਂ ਰਚੀਏ। ਬੇਨਤੀ ਕੀਤੀ ਹੁਕਮ ਪੁੱਛ ਆਵਾਂ? ਆਪ ਨੇ ਕਿਹਾ, ਹੱਛਾ। ਇਹ ਸੁਣਕੇ ਕਨ੍ਹੱਯਾ ਜੀ ਗੁਦਾ ਨਰਾਇਣੀ ਜੀ ਪਾਸ ਲਹੌਰ ਗਏ, ਪਰ ਪੁੱਛਣ ਦਾ ਹੌਂਸਲਾ ਨਾ ਪਿਆ ਕਿ ਮਤਾਂ ਨਾਂਹ ਕਰ ਦੇਣ। ਇਸ ਲਈ ਅਪਣੇ ਪ੍ਰੇਮ ਵਿਚ ਰੱਤੇ ਮੁੜ ਆਏ ਤੇ ਆ ਕੇ ਕਹਿ ਦਿੱਤਾ "ਆਗਜ਼ਾ ਹੈ"। ਤਦ ਤੋਂ ਭਾਈ ਨਨੂਆ ਜੀ ਨੇ ਸਤਿਗੁਰ ਦੇ ਪ੍ਰੇਮ, ਆਮ ਉਪਦੇਸ਼ ਅਰ ਸੂਖ ਤ੍ਰੰਗਾਂ ਵਿਚ ਗਜ਼ਾਨ ਦੇ ਕਈ ਇਕ ਛੰਦ ਰਚੇ। ਇਕ ਦਿਨ ਖੂਹ ਤੇ ਨਹਾ ਰਹੇ ਸੇ ਕਿ ਕੋਈ 'ਘੜੀਐ ਸਬਦੁ ਸਚੀ ਟਕਸਾਲ' ਪਾਠ ਕਰ ਰਿਹਾ ਸੀ। ਆਪ ਦਾ ਧਿਆਨ ਅਰਥ ਵਲ ਜੁ ਲੱਗਾ, ਅਨੋਖੀ ਸੋਚ ਫੁਰੀ ਕਿ ਸ਼ਬਦ ਦੀ ਟਕਸਾਲ ਅਰਥਾਤ ਵਾਹਿਗੁਰੂ ਸੰਬੰਧੀ ਬਾਣੀ ਰਚਨ ਦਾ ਹਿਰਦਾ ਐਸਾ ਹੋਵੇ ਜੈਸਾ 'ਜਤੁਪਹਾਰਾ' ਦੀ ਪੌੜੀ ਵਿਚ ਕਿਹਾਹੈ, ਤੇ ਮੇਰਾ ਹਿਰਦਾ ਐਸਾ ਨਹੀਂ, ਐਸਾ ਹਿਰਦਾ ਕੇਵਲ ਸਤਿਗੁਰ ਜੀ ਦਾ ਹੈ ਤੇ ਸਤਿਗੁਰ ਜੀ ਨੇ ਆਪ ਬਾਣੀ ਰਚੀ ਹੈ, ਤਾਂਤੇ ਮੈਂ ਬਾਣੀ ਰਚਨ ਵਿਚ ਬੇਅਦਬੀ ਕੀਤੀ ਹੈ। ਇਹ ਸੋਚਕੇ ਬੜਾ ਵੈਰਾਗ ਲੱਗਾ, ਵਿਰਾਗੇ ਹੋਏ ਲਹੌਰ ਪਹੁੰਚੇ ਤੇ ਜਾ ਗਦਾ ਨਰਾਇਣੀ ਜੀ ਨੂੰ ਦੱਸਿਆ ਕਿ ਮੈਂ ਚਾਹੋ ਆਪ ਦੀ ਆਗਜ਼ਾ ਮੰਗਾ ਲਈ ਸੀ, ਪਰ ਫੇਰ ਬੀ ਮੈਂ ਜਪੁਜੀ ਦੀ ਇਸ ਪੌੜੀ ਮੂਜਬ ਭੁੱਲ ਕੀਤੀ ਹੈ, ਮੈਨੂੰ ਬਖਸ਼ੋ। ਉਹ ਹੱਸ ਪਏ ਤੇ ਆਖਣ ਲਗੇ, ਭਈ ਅਸਾਂ ਤਾਂ ਬਾਣੀ ਰਚਨ ਦੀ ਆਗਯਾ ਨਹੀਂ ਘੱਲੀ, ਬਾਣੀ ਤਾਂ ਧੁਰ ਦੀ ਬਾਣੀ ਦਾ ਜਾਣੂ ਸਾਡਾ ਸਾਹਿਬ ਰਚਦਾ ਹੈ, ਪਰ ਤੂੰ ਕਨ੍ਹੱਯਾ ਜੀ ਤੇ ਖ਼ਫਾ ਨਹੀਂ ਹੋਣਾ, ਉਸ ਨੂੰ ਤੇਰੇ ਨਾਲ ਅਧਿਕ ਪ੍ਰੇਮ ਸੀ, ਇਸ ਕਰਕੇ ਉਸ ਨੇ 'ਆਗਜ਼ਾ ਹੈ' ਦਾ ਵਾਕ ਜਾ ਕਿਹਾ। ਉਸ ਪਰ ਰੰਜ ਨਹੀਂ ਕਰਨਾ, ਉਸ ਤੋਂ ਜੋ ਕੁਛ ਹੋਇਆ ਹੈ ਮੋਹ ਦੀ ਪ੍ਰਬਲਤਾ ਵਿਚ ਹੋਇਆ ਹੈ। ਉਹ ਬੜਾ ਚੰਗਾ ਫਕੀਰ ਹੋਵੇਗਾ, ਅਨੇਕਾਂ ਨੂੰ ਤਾਰੇਗਾ। ਤੁਸਾਂ ਹੁਣ ਅੱਗੋਂ ਤੋਂ ਰਚਨਾ ਨਹੀਂ ਕਰਨੀ, ਪਿਛਲੀ ਦਾ ਸ਼ੋਕ ਨਹੀਂ ਧਾਰਨਾ। ਭਾਈ ਨਨੂਆ ਜੀ ਦੀ ਬਾਣੀ ਵਿਸ਼ੇਸ਼ ਕਰਕੇ ਕਲਗੀਧਰ ਜੀ ਦੇ ਪ੍ਰੇਮ ਵਾਲੀ ਯਾ ਗਜ਼ਾਨਮਈ ਹੈ, ਅਰ ਕਿਤੋਂ ਕਿਤੋਂ ਟਾਵੀਂ ਟਾਵੀਂ ਹੁਣ ਤਕ ਲੱਭਦੀ ਬੀ ਹੈ। ਸਤਿਗੁਰ ਦੇ ਦਰਸ਼ਨਾਂ ਦੇ ਕਰਨਹਾਰੇ ਭਾਈ ਜੀ ਦੇ ਮੁੱਖ ਥੀਂ ਉਚਰੀ ਸਤਿਗੁਰ ਮਹਿਮਾ ਦੀ ਵੰਨਗੀ ਮਾਤ੍ਰ ਨਨੂਆਂ ਜੀ ਦੀ ਰਚਨਾ ਸਾਧ ਸੰਗਤ ਦੇ ਪੇਸ਼ ਕਰਦੇ ਹਾਂ। ਇਹੋ ਜੇਹੀਆਂ ਵਸਤਾਂ ਅਮੋਲਕ ਖਜ਼ਾਨੇ ਹਨ ਤੇ ਗੁਰ ਘਰ ਦੀ ਇਤਿਹਾਸਕ ਗੌਰਵਤਾ ਦੀਆਂ ਸੱਦੀਆਂ ਸਾਖੀਆਂ ਹਨ।

**ਰਾਗ ਕਿਦਾਰਾ**

ਅਸਾਂ ਸਾਹਿਬ ਦਰਸ ਦਿਖਾਇਆ।
ਖੁੱਲ੍ਹੀ ਬੰਦੀ ਡੁੱਲ੍ਹਦੇ ਨੈਣੀਂ
ਹੱਸਦਾ ਹੱਸਦਾ ਆਇਆ।
ਪਜਾਰ ਆਪਣਾ ਭਰ ਭਰ ਬੁੱਕੀਂ
ਮਨ ਤਨ ਸਾਡੇ ਪਾਇਆ।
ਨਨੂਏ ਨੂੰ ਹੋਰ ਚਿੱਤ ਨ ਕਾਈ
ਧਾ ਸਿਰ ਚਰਨਾਂ ਤੇ ਲਾਇਆ ॥ ੧ ॥
ਲੋਇਨ ਨਿਪਟ ਲਾਲਚੀ ਤੇ ਮੇਰੇ।
ਭੁੱਖੇ ਧਾਵੇਂ ਤ੍ਰਿਪਤ ਨ ਪਾਵੇਂ
ਸਦਾ ਰਹੇਂ ਗੁਰ ਮੂਰਤ ਘੇਰੇ।
ਜੋੜੇ ਹਾਥ ਅਨਾਥ ਨਾਥ ਪਹਿ
ਅਪਨੇ ਠਾਕੁਰ ਕੇਰੇ ਚੇਰੇ।
ਹੇਰ ਹੇਰ ਨਨੂਆ ਹੈਰਾਨਾ
ਗੁਰ ਮੂਰਤ ਵਿਚ ਹਰਿ ਜੀ ਹੇਰੇ ॥੨॥

—o—

ਸੂਚਨਾ-ਬਾਕੀ ਅੱਖੀਂ ਦੇਖਣ ਵਾਲੇ ਸਮਕਾਲੀ ਵਿਦਵਾਨਾਂ ਦੇ ਪ੍ਰਸੰਗ ਅਗਲੇ ਧਿਆਇ ਵਿਚ ਹਨ। ਪਿਛੇ ਸਫ਼ੇ 765 ਪਰ ਉਨ੍ਹਾਂ ਕਵੀਆਂ ਦੀ ਰਚਨਾ ਆ ਚੁਕੀ ਹੈ ਜੋ ਜੰਗਲ ਵਿਚ ਆ ਜੁੜੇ ਸਨ, ਉਨ੍ਹਾਂ ਦੇ ਨਾਮ ਸਨ:- ਵਿਹਾਰੀ, ਅੰਡਾ, ਲਾਲ, ਨੰਦ ਲਾਲ ਤੇ ਤ੍ਰੈ ਚਾਰ ਹੋਰ।

# ੧੦੦. ਵਿਦਆ ਦਰਬਾਰ* ।

੧.

ਜਦੋਂ ਕਿਸੇ ਪੜ੍ਹੇ ਲਿਖੇ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਣਾਂ ਬਾਬਤ ਕੁਛ ਪੁੱਛੀਏ ਤਾਂ ਉਹ ਸਭ ਤੋਂ ਵਿਸ਼ੇਸ਼ ਗੁਣ ਉਨ੍ਹਾਂ ਦੇ ਬੀਰ ਰਸੀ ਕਮਾਲ ਦਾ ਦੱਸਦਾ ਹੈ ਅਤੇ ਉਨ੍ਹਾਂ ਨੂੰ ਇਕ ਪ੍ਰਬੀਨ ਤੇ ਪੂਰਨ ਸੈਨਪਤ ਯਾ ਅਜ ਕਲ ਦੀ ਬੋਲੀ ਵਿਚ ਜ਼ਮਣੀ ਜਰਨੈਲ ਵਰਣਨ ਕਰਦਾ ਹੈ। ਇਸ ਵਿਚ ਸ਼ੱਕ ਬੀ ਕੋਈ ਨਹੀਂ। ਹਿੰਦ ਦੇਸ਼ ਦੀ ਪਰਜਾ, ਅਰਥਾਤ ਇਸ ਦੇਸ਼ ਦੀ ਆਪਣੀ ਹਿੰਦੀ ਪਰਜਾ ਸੱਤ ਅੱਠ ਸਦੀਆਂ ਦੇ ਜ਼ੁਲਮ ਨਾਲ ਪੀੜਤ ਹੋ ਹੋ ਨਿਤਾਣੀ ਹੋ ਚੁਕੀ ਸੀ ਤੇ ਉਸਦੇ ਮਨਵਿਚ ਬੀਰਤਾ ਦੇ ਥਾਂ ਸ੍ਵੈਹੀਣਤਾ ਨੇ ਮੱਲ ਲਈ ਹੋਈ ਸੀ। ਪਛਮੋਤ੍ਰੀ ਹਮਲਾਆਵਰਾਂ ਦਾ ਰੁਅਬ ਐਸਾ ਛਾ ਚੁਕਾ ਸੀ ਕਿ ਉਹਨਾਂ ਲਈ ਇਨ੍ਹਾਂ ਦੇ ਜੂਲੇ ਹੇਠੋਂ ਨਿਕਲ ਕੇ ਕਦੇ ਸੁਤੰਤਰ ਹੋ ਸਕਣਾ ਅਸੰਭਵ ਦੀ ਪਦਵੀ ਲੈ ਚੁੱਕਾ ਸੀ। ਜਦੋਂ ਗੁਰੂ ਜੀ ਨੇ ਇਸ ਅਨਿਆਈ ਹਾਕਮਾਂ ਦੇ ਪ੍ਰਬੰਧ ਹੇਠ ਦੁਖੀ ਪਰਜਾ ਨੂੰ ਸੁਤੰਤ੍ਰਤਾ ਦਾ ਖਿਆਲ ਦੇਣਾ ਤਾਂ ਉਨ੍ਹਾਂ ਨੇ ਕੰਬ ਕੇ ਆਖਣਾ ਮਹਾਰਾਜ ! ਅਸੀਂ ਦਾਲ ਭਾਜੀ ਖਾਣ ਵਾਲੇ ਕਦੇ ਟਾਕਰਾ ਕਰ ਸਕਦੇ ਹਾਂ ਉਨ੍ਹਾਂ ਦੁੰਬੇ ਖਾਣਿਆਂ ਦਾ, ਜਿਨ੍ਹਾਂ ਵਿਚ ਬਲਪ੍ਰਾਕ੍ਰਮ ਅਤਿਹੈ ਤੇ ਡੀਲਹੀਜਿਨ੍ਹਾਂ ਦੀ ਭੈਹਾਵਲੀ ਹੈ।ਉਸ ਦਰਦਰਵਾਣੀ,ਸ੍ਵੈਸਤਿਕਾਰ ਸ੍ਵੈਭਰੋਸਾ ਗੁਆਕੇ ਸ੍ਵੈਹੀਣਤਾ ਦੇ ਨਿਸ਼ਚੇ ਵਿਚ ਪੱਕੀ ਹੋ ਚੁਕੀ ਪਰਜਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਨੋਂ ਇਕ ਕਰਨਾਅ ਫੂਕ ਕੇ ਇਕ ਨਵੀਂ ਜਿੰਦ ਲਾ ਦਿਤੀ। ਹਾਂ ਉਸ ਵੇਲੇ ਔਰੰਗਜ਼ੇਬ ਜੈਸੇ ਕਾਮਯਾਬ ਤੇ ਬਲੀ ਪਾਤਸ਼ਾਹ ਦੇ ਟਾਕਰੇ ਦਾ ਖਿਆਲ ਵੀਚਾਰਿਆ ਤੇ ਦੂਸਰਿਆਂ ਨੂੰ ਦਿਤਾ, ਜੋ ਜਾਦੂ ਦੀ ਤਰ੍ਹਾਂ ਆਪਣਾ ਅਸਰ ਕਰ ਗਿਆ। ਪੱਛਮੋਤ੍ਰੀ ਹਮਲਾ ਆਵਰਾਂ ਦਾ ਨਾਉਂ ਸੁਣਕੇ ਕੰਬਣਵਾਲਿਆਂ ਨੇ ਸਾਹਸ ਧਾਰਿਆ ਤੇ ਆਖਿਆ: ਹਾਂ, ਆਪ ਦੇ ਬਲ ਆਸਰੇ ਇਹਨਾ ਦੇ ਟਾਕਰੇ ਤੇ ਕਾਮਯਾਬ ਹੋਵਾਂਗੇ। ਅੰਮ੍ਰਿਤ ਨਾਲ ਜੀ ਉਠ ਇਨ੍ਹਾਂ ਨਵੇਂ ਜਾਗੇ ਹਿੰਦੀਆਂ ਨੇ ਥੋਹੜੇ ਹੀ ਬਰਸਾਂ ਵਿਚ ਪਹਾੜੀ ਰਾਜਿਆਂ ਤੇ ਸਰਹਿੰਦ ਦੀਆਂ ਫੌਜਾਂ ਵਲੋਂ ਹੋਏ ਹਮਲਿਆਂ ਦੇ ਜੁਵਾਬ ਵਿਚ ਕਈ ਟਾਕਰੇ ਕਰਕੇ ਫਤਹਯਾਬੀਆਂ ਲਈਆਂ। ਇੱਥੋਂ ਤਾਈਂ ਗੁਰੂ ਜੀ ਨੇ ਏਹ ਲੋਕ ਸਰੀਰ ਦੇ ਬਲੀ ਤੇ ਮਨ ਦੇ ਅਜੱਤ ਸੂਰਮੇ ਬਣਾ ਦਿਤੇ ਕਿ ਸਾਰੇ ਰਾਜਿਆਂ, ਲਾਹੌਰ ਸਰਹਿੰਦ ਦੀਆਂ ਫੌਜਾਂ ਤੇ ਦਿੱਲੀ ਦੀ ਕੁਮਕ ਨੇ ਸੱਤ ਅੱਠ ਮਹੀਨੇ ਜੰਗ ਕਰਕੇ ਇਨ੍ਹਾਂ ਉਤੇ ਕਾਮਯਾਬੀ ਪ੍ਰਾਪਤ ਨਾ ਕੀਤੀ ਤੇ ਅੰਤ ਫਰੇਬ ਅਰ ਛਲ ਨਾਲ ਆਪਣੀਆਂ ਸਹੁੰਵਾਂ ਸੁਗੰਧਾਂ ਤੋੜਕੇ—ਮਾਨੋਂ ਆਪਣੀ ਇਖ਼ਲਾਕੀ ਹਾਰ ਖਾਕੇ ਗੁਰੂ ਜੀ ਤੋਂ ਅਨੰਦਪੁਰ ਛੁਡਵਾਇਆ ਤੇ ਚਮਕੌਰ ਦੇ ਟਿਕਾਣੇ ਗੁਰੂ ਜੀ ਨੂੰ ਜੋ ਉਸ ਵੇਲੇ ੪੦ ਕੁ ਸਿਖਾਂ ਨਾਲ ਸਨ —ਘੇਰ ਲਿਆ। ਪਰ ਗੁਰੂ ਗੋਬਿੰਦ ਸਿੰਘ ਜੀ ਦੇ ਜਾਗ੍ਰਤ ਵਿਚ ਆਂਦ ਇਨ੍ਹਾਂ ੪੦ ਥੱਕੇ ਟੁੱਟੇ ਭੁੱਖੇ ਪਰ ਅਜਿੱਤ ਸੂਰਮਿਆਂ ਨੇ ਅਣਗਿਣਤਾਂ ਦੇ ਘੇਰੇ ਵਿਚ ਆਕੇ ਬੀ ਸ਼ਸਤ੍ਰ ਨਾ ਸੁੱਟੇ, ਇਕ ਇਕ ਦੋ ਦੋ ਕਰਕੇ ਲੜੇ ਤੇ ਐਨਾ ਵਧਾਇਆ ਆਪਣਾ ਜੰਗ ਕਰਨ ਦਾ ਰੌ ਕਿ ਚਾਰ ਪਹਿਰ ਕਸਮ ਤੋੜ ਹਮਲਾ ਆਵਰਾਂ ਨੂੰ ਵਖਤ ਪਾਈ ਰੱਖਿਆ। ਸ਼ਾਮਾਂ ਹੋ ਆਈਆਂ ਤਾਂ ਅਜੇ ਪੰਜ ਚਾਰ ਜੀਉਂਦੇ ਸਨ, ਪਰ ਗੜ੍ਹੀ ਆਕੀ ਸੀ ਤੇ ਬੇਸ਼ੁਮਾਰ ਦਲ ਤੋਂ ਟੁੱਟ ਨਹੀਂ ਸੀ ਸਕੀ।ਏਹ ਪੈਂਤੀ ਛੱਤੀ ਸੂਰਮੇਂ ਭਾਵੇਂ ਸ਼ਹੀਦ ਹੋ ਗਏ, ਪਰ ਹਮਲਾ ਆਵਰਾਂ ਦੇ ਵੱਡੇ ਵੱਡੇ ਸਰਦਾਰ ਤੇ ਅਣਗਿਣਤ ਸੂਰਮੇ ਮਾਰੇ ਗਏ। ਫੇਰ ਭੀ ਗੁਰੂ ਜੀ ਅਤੇ ਦੋ ਤ੍ਰੈ ਸਿਖ ਰਾਤ ਪਈ ਤੇ ਸਹੀ ਸਲਾਮਤ ਨਿਕਲ ਗਏ। ਅਨੇਕ ਖਖੇੜ ਬਖੇੜ

---

*ਇਹ ਪ੍ਰਸੰਗ [ਸੰ: ਗੁ: ਨਾ: ੪੭੨ ਪੋਹ ਦੀ ੨੧ ਸੰਮਤ ੧੯੯੭ ਬਿ: ( ੪ ਜਨਵਰੀ ੧੯੪੧ ) ਨੂੰ ਗੁਰ ਪੁਰਬ ਸਪਤਮੀ ਪਰ ਖਾਲਸਾ ਸਮਾਚਾਰ ਅੰਮ੍ਰਿਤਸਰ ਵਿਚ ਪ੍ਰਕਾਸ਼ਿਆ ਸੀ।

ਸਹਾਰਦੇ ਗੁਰੂ ਜੀ ਅੰਤ ਮਾਲਵੇ ਜਾ ਅੱਪੜੇ। ਚਾਹੋ ਪਹੁੰਚਦੇ ਸਾਰ ਆਪ ਨੇ ਜੰਗ ਦਾ ਸਾਮਾਨ ਕੀਤਾ, ਪਰ ਇਹ ਸ਼ਾਹੀ ਸੈਨਾ ਦੇ ਟਾਕਰੇ ਤੇ ਅਤਿ ਥੋੜ੍ਹਾ ਸੀ। ਇਸ ਹੋ ਚੁਕੀ ਬੇ-ਸਰੋ ਸਾਮਾਨੀ ਵਿਚ ਸੂਬਾ ਸਰਹਿੰਦ ਫੇਰ ਮੁਕਤਸਰ ਵਾਲੇ ਟਿਕਾ ਗੁਰੂ ਜੀ ਪਰ ਜਾ ਪਿਆ। ਫਿਰ ਭੀ ਨਵੀਂ ਬੀਰਰਸੀ ਜਾਗ੍ਰਤ ਵਿਚ ਆਏ ਏਹ ਗੇਣਤੀ ਵਿਚ ਮੁੱਠੀ ਭਰ ਸੂਰਮੇ ਸਿੰਘ, ਬਿਨਾਂ ਕਿਲ੍ਹੇ ਕੋਟ ਦੇ, ਖੁੱਲ੍ਹੇ ਮੈਦਾਨ ਵਿਚ ਜੰਗ ਕਰਦੇ ਸਾਰਾ ਦਿਨ ਲੜਦੇ ਤੇ ਜ਼ਾਲਮ ਦੇ ਵਾਰਾਂ ਨੂੰ ਰੋਕਦੇ ਚੰਗੇ ਤੋਂ ਚੰਗੇ ਸੂਰਮਿਆਂ ਨੂੰ ਮਾਰਦੇ ਰਹੇ, ਪਰ ਅੰਤ ਸ਼ਹੀਦ ਹੋ ਗਏ ਤੇ ਸੂਬੇ ਨੂੰ ਆਪਣਾ ਸਾ ਮੂੰਹ ਲੈਕੇ ਸਰਹਿੰਦ ਵਾਪਸ ਹਣਾ ਪਿਆ। ਐਸੀ ਅਜਿੱਤ ਸੂਰਮਗਤੀ ਨਾ ਕੇਵਲ ਸਰੀਰਾਂ ਵਿਚ, ਸਗੋਂ, ਮਨ ਵਿਚ ਤੇ ਮਨ ਦੇ ਨਿਸਚੇ ਵਿਚ ਭਰ ਦੇਣੀ ਇਕ ਉਹ ਕਮਾਲ ਹੈ, ਜਿਸ ਦੀ ਨਜ਼ੀਰ ਨਹੀਂ ਮਿਲਦੀ। ਅੱਜ ਅਸੀਂ ਪੂਰਾ ਅੰਦਾਜ਼ਾ ਨਹੀਂ ਲਾ ਸਕਦੇ,ਕਿਉਂਕਿ ਓਹ ਲੋਕ,ਜਿਨ੍ਹਾਂ ਵਿਚੋਂ ਇਹ ਬੀਰਰਸੀ ਠ ਠ ਬਣਾਇਆਂ ਗਿਆ ਸੀ ਹੁਣ ਜੀਉਂਦੇ ਨਹੀਂ, ਜਿਨ੍ਹਾਂ ਨੂੰ ਦੇਖ ਕੇ ਰਾਇ ਬਣਾਈ ਜਾ ਸਕਦੀ ਕਿ ਹੈਂ ਇਨ੍ਹਾਂ ਹੀਣੇ ਦਥੇਲ ਤੇ ਮਰ ਮਿਟੇ ਲੋਕਾਂ ਵਿਚੋਂ ਅਝੁੱਕ ਤੇ ਅਜਿੱਤ ਸੂਰਮੇ ਪੈਦਾ ਕਰ ਦਿੱਤੇ ਗਏ ਸਨ।

ਪਰੰਤੂ ਗੁਰੂ ਸਾਹਿਬ ਜੀ ਨਿਰੇ ਇਸ ਮਹਾਨ ਗੁਣ ਦੇ ਪਰਤੰਤ੍ਰ ਪਰਜਾ ਨੂੰ ਦਲੇਰ ਤੇ ਸੁਤੰਤ੍ਰ ਬਣਾ ਦੇਣ ਦੇ ਹੀ ਮਾਲਕ ਨਹੀਂ ਸਨ, ਇਸ ਤੋਂ ਛੁੱਟ ਆਪ ਰੂਹਾਨੀਅਤ ਦੇ ਮਾਲਕ ਸਨ, ਪੂਰੇ ਗੁਰੂ ਸਨ, ਧਰਮ ਦੇ ਆਗੂ ਸਨ, ਆਪ ਦਾ ਆਪਣਾ ਫੁਰਮਾਨ ਹੈ:—

ਹਮ ਇਹ ਕਾਜ ਜਗਤ ਮੋ ਆਏ ॥
ਧਰਮ ਹੇਤ ਗੁਰਦੇਵ ਪਠਾਏ ॥

ਇਹ ਆਪ ਦਾ ਮੁੱਖ ਕੰਮ ਸੀ ਜਿਸਨੂੰ ਆਪ ਨੇ ਪੂਰੀ ਤਰ੍ਹਾਂ ਸਿਰੇ ਚਾੜ੍ਹਿਆ। ਹਾਂ, ਬੀਰ ਰਸੀ ਸਾਮਾਨ ਦੇ ਨਾਲ ਸ਼ਾਂਤਿ ਰਸੀ ਸਾਮਾਨ—ਜਿਸ ਦੇ ਆਪ ਮਹਾਨ ਆਚਾਰਯ ਸੇ—ਪੂਰੀ ਤਰ੍ਹਾਂ ਨਿਭਾਇਆ। ਅਸਲ ਵਿਚ ਸ਼ਾਂਤਿ ਰਸ ਦੀ ਕਾਯਮੀ ਤੇ ਸੁਤੰਤ੍ਰਤਾ ਲਈ ਹੀ ਤਾਂ ਗੁਰੂ ਜੀ ਨੇ ਬੀਰ ਰਸ ਦਾ ਕਮਾਲ ਸਿਖਾਇਆ ਸੀ ਕਿ ਨਿਰੇ ਸ਼ਾਂਤਿ ਮਈ ਲੋਕਾਂ ਨੂੰ ਹੀਣੇ ਸਮਝ ਕੇ ਮੂਰਖ ਤੇ ਜ਼ਾਲਮ ਤਬਾਹ ਕਰਦੇ ਹਨ ਤੇ ਜਗਤ ਦੀ ਆਤਮ ਉੱਨਤੀ ਨੂੰ ਰੋਕਦੇ ਹਨ, ਉਨ੍ਹਾਂ ਦੀ ਮੂੰਹ ਜ਼ੋਰ ਤਅੱਦੀ ਨੂੰ ਉਨ੍ਹਾਂ ਦੇ ਤਰੀਕੇ ਨਾਲ ਰੋਕ ਪਾਈ ਜਾਵੇ। ਸੋ ਆਪ ਨੇ ਇਸ ਰਖਯਾ ਦੇ ਕੰਮ ਨੂੰ ਕਰਦੇ ਹੋਏ ਆਪਣੇਅਸਲੀ —ਗੁਰਿਆਈ ਦੇ—ਫਰਜ਼ 'ਨੂੰ ਪਹਿਲੇ ਗੁਰੂ ਸਾਹਿਬਾਂ ਵਾਂਗ ਪੂਰੀ ਤਰ੍ਹਾਂ ਨਿਭਾਇਆ। ਆਪ ਵਿਚ ਹੋਰਬੀ ਅਨੇਕਾਂ ਗੁਣ ਸਨ, ਜਿਨ੍ਹਾਂ ਵਿਚੋਂ ਵਿਦਯਾ ਦਾ ਗੁਣ ਵਿਸ਼ੇਸ਼ ਸੀ। ਆਪ ਦੀਆਂ ਤਬਾਹੀ ਤੋਂ ਬਚ ਰਹੀਆਂ ਕੁਛ ਰਚਨਾਂ ਜੋ ਹਨ ਉਹਨਾਂਨੂੰ ਪੜ੍ਹਪੜ੍ਹਕੇ ਤਜੱਲੀ ਹੋ ਜਾਂਦੀ ਹੈ ਕਿ ਆਪ ਮਹਾਨ ਕਵੀ ਸੇ। ਵਿਦਯਾ ਵਿਚ ਪੂਰੀ ਗੰਮਤਾ ਸੀ। ਸ਼ੌਕ ਇਤਨਾਸੀ ਵਿਦਯਾ ਦਾ ਕਿ ਉਸ ਵੇਲੇ ਦੇ ਪ੍ਰਸਿੱਧ ਗ੍ਰੰਥਾਂ ਦੇ ਸੰਸਕ੍ਰਿਤ ਆਦਿ ਭਾਸ਼ਾ ਤੋਂ ਤਰਜੁਮੇ ਕਰਵਾਏ, ਨਵੀਂ ਗ੍ਰੰਥ ਰਚੇ ਤ ਰਚਵਾਏ। ਗੁਣੀਆਂ, ਵਿਦਵਾਨਾਂ, ਕਵੀਆਂ ਦੀ ਕਦਰਦਾਨੀ ਕੀਤੀ, ਐਤਨੀ ਕਿ ਅੱਜ ਕੱਲ ਉਸ ਦੀ ਨਜ਼ੀਰ ਨਹੀਂ ਦਿੱਸਦੀ। ਮਹਾਂ ਭਾਰਥ ਦੇ ਇਕ ਇਕ ਪਰਬ ਦੇ ਟੀਕੇ ਲਈ ਸਠ ਸਠ ਹਜ਼ਾਰ ਰੁਪੱਯਾ ਉਲਥਾਕਾਰਾਂ ਨੂੰ ਦਿਤਾ। ਸੋ ਨਾ ਕੇਵਲ ਆਪ ਕਵੀ ਤੇ ਦ੍ਰਿਸ਼ਟਾ ਤੇ ਦ੍ਰਿਸ਼ਟਮਾਨ ਦੋਹਾਂ ਵਿਦਯਾ ਵਿਚ ਪ੍ਰਬੀਨ ਸੇ, ਸਗੋਂ ਆਪ ਵਿਦਯਾ ਤੇ ਵਿਦਯਾਵਾਨਾਂ ਦੇ ਬੀ ਭਾਰੇ ਸਰਪ੍ਰਸਤ ਸੇ। ਹਿੰਦੁਸਤਾਨ ਭਰ ਤੋਂ,ਜ਼ੁਲਮ ਤੋਂਪੀੜਤ ਹੋਏ ਗੁਣੀ ਆਕੇ ਆਪਦੀ ਸ਼ਰਣ ਲੈਂਦੇ ਸੇ।ਆਪਣੇ ਦਾਨ, ਮਾਨ ਸਨਮਾਨ ਦੀ ਪ੍ਰਾਪਤੀ ਲਈ ਬੀ ਕਈ ਵਿਦਵਾਨ ਆਪ ਪਾਸ ਪਹੁੰਚਦੇ ਸੇ। ਫਿਰ ਕਈ ਵਿਦਯਾ ਪਾ ਕੇ, ਪਰ ਅਸ਼ਾਂਤਿ ਰਹੇਵਿਦਵਾਨ ਬਲਿਆਨ ਦਾਨ ਦੀ ਖ਼ਾਤਰ ਬੀ ਚਰਨਾਂ ਨੂੰ ਪ੍ਰਾਪਤ ਹੁੰਦੇ ਸੇ। ਸਭਨਾਂ ਦੀ ਲੋੜ ਆਪ ਪੂਰੀ ਕਰਦੇ ਸੇ। ਇਉਂ ਆਪ ਦੇ ਪਾਸ ਗੁਣੀਆਂ ਤੇ ਵਿਦਵਾਨਾਂ ਦਾ ਇਕ ਚੋਖਾ ਸੰਘਟਨ ਹੋ ਗਿਆ ਸੀ। ਸੋ ਨਾ ਕੇਵਲ ਆਪ ਦੇ ਦੁਆਰੇ ਕਥਾ ਕੀਰਤਨ, ਧਰਮ ਉਪਦੇਸ਼ ਤੇ ਜੀਆਦਾਨ ਦਾ ਪ੍ਰਵਾਹ ਚਲਦਾ ਸੀ, ਨਾਂ ਕੇਵਲ ਫੌਜੀ ਕਵਾਇਦਾ, ਬੀਰ ਰਸੀ ਅਭਿਆਸਾਂ ਦੇ ਕਾਰਨਾਮੇ ਹੋ ਰਹੇ ਸਨ, ਨਾ ਕੇਵਲ ਸ਼ਸਤਰਾਂ ਦੀ ਘਾੜਤ ਤੇ ਠਕਾਠਕ ਝਨਕਾਰ ਲੱਗੀ ਰਹਿੰਦੀ ਸੀ ਪਰ ਵਿਦਯਾ ਦੀ ਰੌਣਕ ਬੀ ਪੂਰੇ ਜੋਬਨਾਂ ਤੇ ਪ੍ਹੁੰਚੀ

ਸੀ। ਆਪ ਪਰਜਾ ਨੂੰ ਨਾ ਕੇਵਲ ਧਰਮੀ ਤੇ ਸੂਰ-ਬੀਰ ਬਣਾ ਰਹੇ ਸੇ, ਪਰ ਇਨ੍ਹਾਂ ਗੁਣਾਂ ਨੂੰ ਵਿਦਜਾ ਨਾਲ ਬੀ ਭੂਸ਼ਿਤ ਕਰ ਰਹੇ ਸੇ। ਨਵੀਆਂ ਰਚਨਾਂ ਨਵੇਂ ਕਾਵਜ ਰਚੇ ਜਾਂਦੇ ਸੇ, ਸੰਸਕ੍ਰਿਤ ਫਾਰਸੀ ਆਦਿ ਤੋਂ ਚੰਗੇ ਚੰਗੇ ਪੁਸਤਕਾਂ ਦੇ ਤਰਜਮੇ ਕਰ-ਵਾਏ ਜਾਂਦੇ ਸੇ। ਵਿਦਜਾ ਦੇ ਦੀਵਾਨ ਲਗਦੇ ਤੇ ਕਵੀਆਂ ਦੇ ਸੰਮੇਲਨ ਹੁੰਦੇ ਸੇ। ਇਨ੍ਹਾਂ ਸਮਾਗਮਾਂ ਵਿਚ ਵਿਦਵਾਨ ਆਪਣੇ ਜੌਹਰ ਦਿਖਾਲਦੇ ਸੇ ਅਤੇ ਇਨ੍ਹਾਂ ਦਰਬਾਰਾਂ ਵਿਚ ਗੁਰੂ ਕੇ ਸੂਰਮੇ, ਆਈਆਂ ਸੰਗਤਾਂ ਤੇ ਓਥੇ ਰਹਿਣ ਵਾਲੇ ਸਿਖ ਸਾਰੇ ਸ਼ਾਮਲ ਹੋਕੇ ਵਿਦਜਾ ਦੇ ਗੁਣਾਂ ਦਾ ਲਾਭ ਲੈਂਦੇ ਸਨ, ਤਾਂਕਿ ਸਿਪਾਹੀ ਤੇ ਸਾਧਾਰਨ ਸਿਖ ਬੀ ਨਾਮ ਦੇ ਨਾਲ ਵਿਦਜਾ ਦੇ ਗੁਣ ਪ੍ਰਾਪਤ ਕਰਕੇ ਤੇ ਉੱਚੇ ਹੋ ਕੇ ਸੁਖ ਪਾਉਣ ਤੇ ਸੁਖ ਦੇਣ। ਇਸ ਵਿਦਜਾ ਦਰ-ਬਾਰ ਦਾ ਅਨੰਦਪੁਰ ਵਿਚ ਹੋਣਾ ਕਵੀ ਸੈਨਾਪਤ, ਜੋ ਇਸ ਮਾਲਾ ਦਾ ਇਕ ਮੋਤੀ ਸੀ, ਇਕ ਪਦ —ਸਭਾ—ਵਿਚ ਪਤਾ ਦੇਂਦਾ ਹੈ:—

ਗੁਰ ਗੋਬਿੰਦ ਕੀ 'ਸਭਾ' ਮਹਿ ਲੇਖਕ ਪਰਮ ਸੁਜਾਨ।

ਅਸਲ ਵਿਚ ਸੰਸਕ੍ਰਿਤ ਵਿਦਜਾ ਵਿਚ ਲੁਕੇ ਦਬੇ ਪਏ ਇਲਮੀ ਖ਼ਜ਼ਾਨੇ ਆਪ ਹਿੰਦੀ ਵਿਚ ਤਰਜਮੇ ਕਰਵਾਕੇ ਸਰਬ ਸਾਧਾਰਣ ਦੀ ਪਹੁੰਚ ਗੋਚਰਾ ਬਨਵਾ ਰਹੇ ਸਨ, ਆਪ ਦਾ ਆਸ਼ਾ ਇਹ ਸੀ ਕਿ ਵਿਦਜਾ ਆਮ ਹੋ ਜਾਏ ਤਾਂ ਲੋਕੀਂ ਉੱਚ ਖਿਆਲੇ ਹੋ ਜਾਣ। ਨਾ ਕੇਵਲ ਸੰਸਕ੍ਰਿਤ ਸਗੋਂ ਅਰਬੀ ਫਾਰਸੀ ਵਿਦਜਾ ਬੀ ਹਿੰਦੀ ਵਿਚ ਕਰਵਾਉਣ ਦੇ ਆਪ ਨੇ ਆਹਰ ਕੀਤੇ ਸਨ। ਹਿੰਦ ਦੇ ਵਿਦਜਕ ਇਤਿਹਾਸ ਵਿਚ ਇਕ ਆਪ ਦਾ ਚੱਲਾਇਆ ਨਵੀਨ ਦੌਰ ਸੀ। ਸ਼ੋਕ ਹੈ ਕਿ ਆਪਦੇ ਤਿਆਰ ਕਰਵਾਏ ਤੇ ਕੀਤੇ ਸਾਰੇ ਗ੍ਰੰਥ ਨਹੀਂ ਮਿਲਦੇ, ਓਹ ਆਖ਼ਰੀ ਜੰਗ ਵਿਚ ਬਹੁਤੇ ਤਬਾਹ ਹੋ ਗਏ, ਇਸ ਕਰਕੇ ਇਸ ਵਿਸ਼ੇ ਤੇ ਪੂਰਾ ਚਾਨਣਾ ਪਾਇਆ ਜਾ ਸਕਣਾ ਇਸ ਵੇਲੇ ਕਠਨ ਹੈ, ਪਰ ਜੋ ਕੁਛ ਸਾਮਾਨ ਮਿਲਦੇ ਹਨ ਉਨ੍ਹਾਂ ਦੇ ਆਧਾਰ ਤੇ ਅਸੀਂ ਅੰਦਾਜ਼ਾ ਲਾ ਸਕਦੇ ਹਾਂ ਕਿ ਗੁਰੂ ਕੇ ਦਰ-ਬਾਰ ਵਿਚ ਵਿਦਵਾਨਾਂ ਦੀ ਕਿਤਨੀ ਕਦਰ ਹੁੰਦੀ ਸੀ ਤੇ ਓਹ ਵਿਦਵਾਨ ਆਪ ਗੁਰੂ ਜੀ ਦੀ ਉਸ ਵਿਦਜਾ ਦੀ ਸਰਪ੍ਰਸਤੀ ਬਾਬਤ ਕੀਹ ਕੁਝ ਕਹਿੰਦੇ ਲਿਖਦੇ ਸੇ, ਜਿਸ ਦਾ ਕੋਈ ਕੋਈ ਪੁਰਜ਼ਾ ਮਾਤ੍ਰ ਕਿਤੋਂ ਕਿਤੋਂ ਲੱਝ ਪੈਂਦਾ ਹੈ। ਅਨੰਦਪੁਰ ਵਿਚ ਰਹਿੰਦਿਆਂ ਜੋ ਵਿਦਜਕ ਸਾਮਾਨ ਤਿਆਰ ਹੋਏ ਓਹ ਚੰਗੇ ਬਰੀਕ ਲਿਖੇ ਜਾਣ ਪਰ ਵੀ ਤੋਲ ਵਿਚ ਨੌਂ ਮਣ ਸਨ। ਇਸ ਰਚਨਾਂ ਨੂੰ 'ਵਿਦਜਾ ਸਾਗਰ' 'ਵਿਦਜਾਧਰ' ਆਦਿ ਨਾਮਾਂ ਨਾਲ ਪੁਕਾਰਿਆ ਜਾਂਦਾ—

ਨਾਮ ਗ੍ਰੰਥ ਕੋ ਵਿਦਜਾ ਸਾਗਰ।
ਰਾਖਨ ਕੀਨੋ ਸ੍ਰੀ ਪ੍ਰਭੁ ਨਾਗਰ।

ਰੁਤ ੩, ਅੰਸੂ ੫੧

ਜਦੋਂ ਅਨੰਦਪੁਰਦੇਜੰਗ ਬਾਦ ਹਮਲਾ ਆਵਰਾਂ ਦੀਆਂ ਸੌਹਾਂ ਸੁਗੰਧਾਂ ਮੂਜਬ ਗੁਰੂ ਜੀ ਅਨੰਦਪੁਰੋਂ ਨਿਕਲੇ ਤਾਂ ਉਨ੍ਹਾਂ ਨੇ ਕੀਤੇ ਅਹਿਦ ਤੋੜਕੇ ਗੁਰੂ ਜੀ ਪਰ ਹਮਲਾ ਕਰ ਦਿੱਤਾ। ਗੁਰੂ ਜੀ ਉਸ ਵੇਲੇ ਇਸ ਹਮਲੇ ਲਈ ਅਗੋਂ ਹਮਲਾ ਕਰਨ ਨੂੰ ਤਿਆਰ ਨਹੀਂ ਸੇ, ਪਰ ਫਿਰ ਭੀ ਅਪਣੇ ਬਚਾਉ ਵਿਚ ਉਹ ਸੂਰਮਗਤੀ ਦਿਖਾਈ ਕਿ ਹੱਦ ਮੁਕਾ ਦਿੱਤੀ। ਇਸ ਘਮਸਾਣ ਵਿਚ ਪਰਵਾਰ ਕਿਸੇ ਪਾਸੇ, ਆਪ ਕਿਸੇ ਪਾਸੇ ਤੇ ਸਿੱਖ ਕਿਸੇ ਪਾਸੇ ਚਲੇ ਗਏ। ਮਾਲ ਅਸ-ਬਾਬ ਜੋ ਕੁਛ ਨਾਲ ਸੀ ਤਬਾਹ ਹੋ ਗਿਆ। ਅਨੰਦ ਪੁਰ ਵਿਚ ਜੋ ਕੁਛ ਸੀ ਉਹ ਸੁਖਨ ਹਾਰੇ ਵੈਰੀਆਂ ਨੇ ਤਬਾਹ ਕੀਤਾ। ਇਸ ਘਮਸਾਣ ਵਿਚ ਦਿਨ੍ਹਾਂ ਨੇ ਅਪਣੀ ਮੂੰਹ ਜ਼ੋਰੀ ਵਿਚ ਵਿਦਜਾ ਦਾ ਬੀ ਲਿਹਾਜ਼ ਨਾ ਕੀਤਾ।ਅਨੰਦਪੁਰ ਦੇ ਅੰਦਰ ਕਿ ਬਾਹਰ ਜੋ ਕੁਛ ਹੱਥ ਚੜ੍ਹਿਆ ਗ੍ਰੰਥਾਂ ਸਮੇਤ ਵਿਸਰਜਨ ਕਰ ਦਿੱਤਾ। ਇਉਂ ਗੁਰੂ ਜੀ ਨੇ ਜੋ ਪੁਸਤਕਾਂ ਦਾ ਸੰਚਯ ਬੀ ਦੂਰ ਦੂਰ ਤੋਂ ਖੋਜ ਕੇ ਕੱਠਾ ਕੀਤਾ ਸੀ, ਕੁਛ ਤਬਾਹ ਤੇ ਕੁਛ ਵਿਰੋਲਿਤਰਾ ਹੋ ਗਿਆ। ਅਜ ਕਲ ਯੂਰਪ ਦੇ ਸਭਯ ਕਹਿਲਾਉਣਵਾਲੇ ਹਮਲਾਆਵਰਬੀ ਪੁਸਤ-ਕਾਲਯ (ਲਾਇਬ੍ਰੇਰੀਆਂ), ਧਰਮ ਮੰਦਰ ਤੇ ਸਾਇੰਸ ਸ਼ਾਲਾ ਤਬਾਹ ਕਰਨੋਂ ਜ਼ਰਾ ਸੰਕੋਚ ਨਹੀਂ ਕਰਦੇ*

*ਮਹਾਰਾਜਾ ਰਣਜੀਤ ਸਿੰਘ ਦੀ ਇਹ ਤਾਰੀਫ ਹੈ ਕਿ ਉਸ ਨੇ ਪਿਸ਼ਾਵਰ ਤੇ ਹਮਲਾ ਕਰਨਵੇਲੇ ਸੈਨਾਪਤ ਨੂੰ ਆਖ ਦਿਤਾਸੀ ਕਿ 'ਬਮਕਣੀ' ਵਿਚ ਪਸਤਕਾਲਯਹਨ,ਤਸਾਂ ਨੂੰ ਪੂਰੀ ਇਹਤਿਆਤ ਕਰਨੀ ਹਵੇਗੀ ਕਿ ਕੋਈ ਪੁਸਤਕ ਜ਼ਾਇਆ ਨਾ ਹੋਣੀ ਪਾਵੇ। ਇਹ ਵਿਦਜਾ ਪ੍ਰਸਤੀ ਦਾ ਗੁਣ ਹਮਲੇ ਵੇਲੇ ਯਾਦ ਰਖਣਾ ਤੇ ਵਰਤਣਾ ਇਸ ਸਿਖ ਮਹਾਰਾਜੇ ਦਾ ਗੁਣ ਸੀ ਜੋ ਦੱਸਦਾ ਸੀ ਕਿ ਵਿਦਜਾ ਦੀ ਕਿੰਨੀ ਕਦਰ ਸਿੱਖਾਂ ਵਿਚ ਹੈਸੀ।

(ਮ: ਰਣਜੀਤ ਸਿੰਘ, ਕ੍ਰਿਤ, ਸੀ: ਗੁ: ਕੰਚਲੀ, ਸਫਾ ੩੨੨

ਤੇ ਉਸ ਵੇਲੇ ਦੇ ਜਰਵਾਣੇ ਤੇ ਅਨਪੜ੍ਹ ਸਿਪਾਹੀਆਂ ਨੂੰ ਤਾਂ ਗ੍ਰੰਥਾਂ ਦੀ ਕਦਰ ਹੀ ਕੀ ਸੀ। ਉਨ੍ਹਾਂ ਲੋਕਾਂ ਦੇ ਹਥੋਂ ਇਹ ਨੌਮਣੀ ਸੰਚਯ ਬੀ ਜਿਸ ਨੂੰ 'ਵਿਦਯਾਸਾਗਰ' ਯਾ 'ਵਿਦਯਾਧਰ'* ਆਖਿਆ ਜਾਂਦਾ ਸੀ, ਉਹ ਕਹਿਰ ਕਹਾਰਾਂ ਦੀ ਰਾਤ ਵਿਸਰਜਨ ਹੋ ਗਿਆ; ਦੇਖੋ ਸੂ: ਪ੍ਰ: ।

ਤਿਨ ਕਵਿਯਨ ਬਾਣੀ ਰਚੀ ਲਿਖ ਕਾਗਦ ਤੁਲ਼ਵਾਇ। ਨੌ ਮਣ ਹੋਏ ਤੋਲ ਮਹਿੰ ਸੂਖਮ ਲਿਖਤ ਲਿਖਾਇ। 'ਬਿਦਯਾਧਰ'* ਤਿਸ ਗ੍ਰੰਥ ਕੋ ਨਾਮ ਧਰਯੋ ਕਰਿ ਪ੍ਰੀਤ। ਨਾਨਾ ਵਿਧਿ ਕ਼ਵਿਤਾ ਰਚੀ ਰਖਿ ਰਖਿ ਨੌ ਰਸ ਰੀਤ। ਮਚਯੋ ਜੰਗ ਗੁਰ ਸੰਗ ਬਡ ਰਹਯੋ ਗ੍ਰੰਥ ਸੋ ਬੀਰ। ਨਿਕਸੇ ਆਨੰਦਪੁਰ ਤਜਯੋ ਲੂਟਯੋ ਪੁਨ ਮਿਲ ਨੀਰ। ਪ੍ਰਿਥਕ ਪ੍ਰਿਥਕ ਪੱਤ੍ਰੇ ਹੁਤੇ ਲੂਟਯੋ ਸੁ ਗ੍ਰੰਥ ਬਿਖੇਰ। ਇਕ ਥਲ ਰਹਯੋ ਨ ਇਮ ਗਯੋ ਜਿਸਤੇ ਮਿਲਯੋ ਨ ਫੇਰ ॥ ੫॥ [ਰੁਤ ੫, ਅੰਸੂ ੫੨

ਇਹ ਸੰਚਯ ਕੁਛ ਤਾਂ ਪਾੜਿਆ, ਰੋਂਦਿਆਂ ਮਲੀਆਮੇਟ ਹੋਇਆ, ਕੁਛ ਦੇ ਪਤ੍ਰੇ ਉਡਅਡ ਕਿਸੇ ਦੇ ਹੱਥ ਆਏ, ਕੋਈ ਹਿੱਸਾ ਸਲਾਮਤ ਕਿਤੇ ਜਾ ਪਿਆ ਤੇ ਫੌਜਾਂ ਟੁਰ ਜਾਣ ਮਗਰੋਂ ਹੱਥ ਆਇਆ। ਕਿਸੇ ਸ਼ੈ ਦਾ ਪਹਿਲਾ ਖਰੜਾ ਉਤਾਰਾ ਕਿਸੇ ਰਚਣਹਾਰੇ ਦੇ ਘਰ ਤੋਂ ਲੱਭਾ। ਐਉਂ ਸਿੱਖਾਂ ਨੇ ਸਮੇਂ ਬਾਦ ਕੁਛ ਕੁਛ ਲੱਭ ਕੱਠਾ ਕਰਕੇ ਉਸ ਵੇਲੇ ਦੀ ਵੀਚਾਰ ਅਨੁਸਾਰ ਇਕ ਥਾਂ ਕਰ ਲਿਆ। ਪਰ ਫਿਰ ਬੀ ਕਈ ਚੀਜ਼ਾਂ ਬਾਹਰ ਸਨ। ਕਿਸੇ ਕਿਸੇ ਕਵੀ ਦੀ ਕੋਈ ਚੀਜ਼ ਪਟਿਆਲੇ ਪੁਸਤਕਾਲਯ ਵਿਚ ਹੈ। ਕੁਛ ਪਤ੍ਰੇ ਕਵੀ ਸੰਤੋਖ ਸਿੰਘ ਜੀ ਨੂੰ ਆਨੰਦ ਪੁਰੋਂ ਮਿਲੇ ਸੇ ਜੋ ਉਨ੍ਹਾਂ ਨੇ ਅਪਣੇ ਗੁਰ ਪ੍ਰ: ਸੂ: ਗ੍ਰੰਥ ਵਿਚ ਦਿਤੇ ਹਨ। ਕੁਛ ਕਿਸੇ ਦੇ ਲਿਖੇ ਬਾਵਾ ਸੁਮੇਰ ਸਿੰਘ ਜੀ ਨੂੰ ਮਿਲੇ ਸੇ। ਕੋਈ ਕੋਈ ਸ਼ੈ ਅਜੇ ਪਤਾ ਨਹੀਂ ਹੋਰਥੇ ਬੀ ਹੋਵੇ। ਮਸਲਨ ਸਾਨੂੰ ਇਕ ਆਪ ਦਾ ਵਿਖਮ ਪਦ ਮਿਲਿਆ ਹੈ, ਜਿਸ ਪਰ ਲਿਖਿਆ ਹੈ— 'ਵਿਖਮ ਪਦ ਪਾਤਸ਼ਾਹੀ ੧੦' ਇਸ ਦਾ ਪਾਠ ਇਸ ਪ੍ਰਕਾਰ ਹੈ:—

ਹਰਿ ਕੇ ਨੈਨਾ ਜਲ ਠਏ ॥ ਦਿਪਤ ਜੋਤ ਦਿਨ ਮਨ ਦੁਤਿ ਮੁਖ ਤੇ ਕਬ੍ਹੂ ਨ ਮੂੰਦ ਭਏ ॥ ੧ ॥ ਰਹਾਉ ॥ ਤਿਨ ਕੋ ਦੇਖ ਜਨਨ ਦ੍ਰਿਗ ਪੁਤਰੀ ਲਾਲੀ ਰੰਗਰੰਗਏ! ਜਨੁ ਪਰਾਗ ਕਵਲਿਨ ਕੀ ਊਪਰ ਭ੍ਰਮਰ ਕੋਟ ਭਰਮਏ।

ਇਸ ਤਰ੍ਹਾਂ ਖੋਜ ਦੀ ਲੋੜ ਹੈ, ਜੋ ਕੁਛ ਲੱਭੇ, ਤਦ ਨਿਸਚੇ ਕਰਨੇ ਦੀ ਲੋੜ ਹੈ ਕਿ ਠੀਕ ਉਸੇ ਸੰਚਯ ਦਾ ਕੋਈ ਹਿੱਸਾ ਹੈ? ਗੁਰੂ ਕਾ ਹੈ ਕਿ ਉਨ੍ਹਾਂ ਦੇ ਦਰਬਾਰੀ ਕਵੀਆਂ ਦਾ ਹੈ। ਅਗਲੇ ਸੰਚਯ ਵਿਚੋਂ ਹੈ ਕਿ ਹੋਰ ਕਿਸੇ ਦਾ ਹੈ ਤੇ ਕਿਸੇ ਨੇ ਨਾਮ ਲਿਖ ਦਿਤਾ ਹੈ?

## ੨

ਆਪ ਜੀ ਦੀ ਵਿਦਯਾ ਦੀ ਵਿਸ਼ਾਲ ਕਦਰਦਾਨੀ ਕੇਵਲ ਉਨ੍ਹਾਂ ਦੇ ਉਸ ਦਾਨ ਸਨਮਾਨ ਤੋਂ ਹੀ ਨਹੀਂ ਅੰਦਾਜ਼ਾ ਹੁੰਦੀ ਜੋ ਉਹਨਾਂ ਦੇ ਦਰਬਾਰ ਵਿਚ ਆਏ ਵਿਦਵਾਨਾਂ ਨੂੰ ਪ੍ਰਾਪਤ ਹੁੰਦਾ ਸੀ, ਸਗੋਂ ਇਸ ਗਲ ਤੋਂ ਬੀ ਕਿ ਉਨ੍ਹਾਂ ਦੀ ਜਿੰਦ ਦੀ ਓਹ ਕਿਤਨੀ ਭਲਿਆਈ ਤੱਕਦੇ ਸਨ। ਇਹ ਗਲ ਇਕੋ ਵਾਕਿਆ ਤੋਂ ਪਤਾ ਲਗ ਜਾਂਦੀ ਹੈ, ਜਦੋਂ ਆਨੰਦਪੁਰ ਦਾ ਵੱਡਾ ਜੰਗ ਛਿੜਨ ਵਾਲਾ ਸੀ ਉਸ ਤੋਂ ਪਹਿਲਾ ਗੁਰੂ ਜੀ ਨੇ ਆਪਣੇ ਦਰਬਾਰ ਦੇ ਸਾਰੇ ਕਵੀ ਕੋਵਿਦ* ਇਕੱਠੇ ਕਰਕੇ ਉਹਨਾਂ ਨੂੰ ਖੁੱਲ੍ਹੇ ਦਾਨ ਦੇ ਕੇ ਨਿਹਾਲ ਕੀਤਾ, ਰੁਪੱਯੇ, ਬਸਤਰ, ਘੋੜੇ, ਗਲ ਕੀਹ ਹਾਥੀਆਂ ਤੱਕ ਦਿਤੇ ਤੇ ਆਗਯਾ ਕੀਤੀ ਕਿ ਆਪ ਹੁਣ ਜਿੱਥੇ ਜਿੱਥੇ ਸੁਖ ਹੋਵੇ, ਜਾ ਟਿਕੋ, ਇਥੇ ਭਿਆਨਕ ਜੁੱਧ ਛਿੜਨੇ ਵਾਲਾ ਹੈ; ਆਪ ਦੀਆਂ ਜ਼ਿੰਦਗੀਆਂ ਕੀਮਤੀ ਹਨ; ਉਸ ਭਿਆਨਕ ਸਮੇਂ ਤੋਂ ਪਹਿਲਾਂ ਸੁਖ ਸਬੀਲੀ ਦੇ ਸਮੇਂ ਹੀ ਆਪ ਐਥੋਂ ਟੁਰ ਜਾਓ ਤਾਂ ਠੀਕ ਹੈ। ਇਸ ਤਰ੍ਹਾਂ ਪਿਆਰ ਕਰਕੇ ਵਿਦਾ ਕਰ ਦਿੱਤੇ†। ਹੰਸ ਰਾਮ ਦਾ ਇਕ ਛੰਦ ਹੈ ਜਿਸ ਤੋਂ ਜਾਪਦਾ ਹੈ ਕਿ ਉਸ ਵੇਲੇ ਵਿਦਾ ਹੋਕੇ ਜਾ ਰਹੇ ਕਵੀ ਸਮਾਜ ਵਲੋਂ ਉਸ ਵਿਚ ਗੁਰੂ ਕੇ ਦਾਨ ਦਾ ਯਸ਼ ਵਰਣਨ ਹੈ:—

ਦੁੰਦਭੀ ਧੁੰਕਾਰੇ ਬਾਜੇ ਮਾਨੋ ਜਲਧਰ ਗਾਜੇ,
ਰਾਜਤ ਨਿਸ਼ਾਨ ਭਯ ਭਾਨੁ ਛਿਪ ਜਾਤ ਹੈਂ।
ਹਾਥਿਨਿ ਕੇ ਹਲਕਾ ਹਚਾਰਨਿ ਗਨੇ ਕੋ ਹਯ,

---

*ਲਿਖਾਰੀ ਦੀ ਕਲਮ ਉਕਾਈ ਜਾਪਦੀ ਹੈ, ਪਾਠ 'ਬਿਦਯਾਸਰ' ਚਾਹੀਦਾ ਸੀ।

*ਕੋਵਿਦ=ਵਿਦਵਾਨ, ਪੰਡਿਤ। †ਪ੍ਰ: ਕਿ: ਖਾ: ਸੂ: ਸਿੰਘ।

ਜਟਤਿ ਜਵਾਹਰ ਜੋ ਜਗਮਗ ਗਾਤ ਹੈਂ।
ਕੋਰ ਸਾਜੇ ਜਤ ਕਰਨਾਲਨ ਕੋ ਸ਼ੋਰ ਸੁਨੋ,
ਸੈਕਤਿ ਸੁਰੇਸ਼ ਔ ਨਰੇਸ਼ ਬਿਲਖਾਤ ਹੈਂ।
'ਹੰਸ ਰਾਮ' ਕਹਿਤ ਬਿਰਾਜੋ ਜਿਨ ਭਾਜੋ
ਗੁਰਗੋਬਿੰਦ ਕ ਮਾਗੇ ਕਵਿਰਾਜ ਚਲੇ ਜਾਤਹੈਂ।

ਇਸ ਵਾਕਿਆ ਤੋਂ ਥਹੁ ਪੈ ਗਿਆ ਕਿ ਵਿਦ-ਵਾਨਾਂ ਦੇ ਜੀਵਨਾਂ ਨੂੰ ਆਪ ਕਿਤਨਾ ਕੀਮਤੀ ਸਮਝਦੇ ਸਨ ਤੇ ਉਸ ਨੂੰ ਸੁਰੱਖਜਤ ਕਰਦੇ ਸਨ। ਅੱਗ ਅਸੀਂ ਹੁਣ ਕਵੀਆਂ ਦੇ ਛੰਦ ਤੇ ਉਨ੍ਹਾਂ ਪਰ ਟੀਕੇਟਿਪਣੀਆਂ ਦੇਂਦੇ ਹਾਂ ਜਿਨ੍ਹਾਂ ਦੀ ਵੰਡ ਇਉਂ ਹੈ:

ਪਹਿਲੇ ਓਹ ਛੰਦ ਹਨ ਜਿਨ੍ਹਾਂ ਵਿਚ ਕਵੀਆਂ ਨੇ ਆਪਣੀ ਛਾਪ (ਕਵਿਤਾ ਦਾ ਨਾਮ) ਦਿਤੀ ਹੈ ਯਾ ਉਨ੍ਹਾਂ ਦੀਆਂ ਰਚੀਆਂ ਪੁਸਤਕਾਂ ਵਿਚੋਂ ਲਏ ਗਏਹਨ। ਦੂਜੇ ਓਹ ਛੰਦ ਹੋਣਗੇ ਜੋ ਹਨ ਤਾਂ ਗੁਰੂਜੀਦੇ ਹਜ਼ੂਰੀ ਕਵੀਆਂਦੇ, ਪਰ ਉਨ੍ਹਾਂਵਿਚ ਉਨ੍ਹਾਂਨੇ ਆਪਣੀ ਛਾਪ ਨਹੀਂ ਦਿਤੀ, ਉਂਞ ਉਹ ਆਏ ਹਜ਼ੂਰੀ ਕਵੀਆਂ ਦੇ ਛੰਦਾਂ ਦੇ ਵਿਚ ਵਿਚ ਯਾ ਨਾਲ ਨਾਲ ਹਨ।

ਓਹ ਛੰਦ ਜੋ ਆਨੰਦ ਪੁਰ ਦੇ ਜੁੱਧ ਚਮਕੌਰ ਦੇ ਘੇਰੇ ਤੇ ਮੁਕਤਸਰ ਦੇ ਹਮਲੇ ਤੋਂ ਮਗਰੋਂ ਲੱਖੀ ਜੰਗਲ ਵਿਚ ਉਚਾਰ ਹੋਏ ਏਥੇ ਪਹੁੰਚ ਕੇ ਮੁੜ ਵਿਦਯਾ ਦਰਬਾਰ ਲਗਾ ਹੈ ਤੇ ਓਥੇ ਕੋਈ ਕੋਈ ਕਵੀ ਕੋਵਿਦ ਪਹੁੰਚੇ ਹਨ ਤੇ ਕਾਵਯ ਸ਼ਾਰਦਾ ਨੇ ਤਲਵਾਰ ਮਗਰੋਂ ਏਥੇ ਕੋਮਲਤਾ ਦੀ ਵੀਣਾਵਜਾਈ ਹੈ, ਪਿਛੇ ਪ੍ਰਸੰਗ 'ਇਬ੍ਰਾਹੀਮ-ਅਜਮੇਰ ਸਿੰਘ' ਵਿਚ ਆ ਚੁਕੇ ਹਨ।

## ੪. ਕਵੀ ਸੈਨਾਪਤ*।

ਆਪ ਦਾ ਨਾਮ ੫੨ ਕਵੀਆਂ ਵਿਚ ਹੈ। ਆਪ ਗੁਰੂ ਸਾਹਿਬ ਜੀ ਦੇ ਸਨਮਾਨਿਤ ਦਰਬਾਰੀ ਕਵੀ ਸਨ। ਆਪ ਖ਼ੁਦ ਲਿਖਦੇ ਹਨ:-

ਗੁਰ ਗੋਬਿੰਦ ਕੀ ਸਭਾ ਮਹਿ ਲੇਖਕ ਪਰਮ ਸੁਜਾਨ।
ਚਾਣਾਕੈ ਭਾਸ਼ਾ ਕਰੀ ਕਵਿ 'ਸੈਨਾਪਤਿ' ਨਾਮ।

ਇਸ ਦੋਹੇ ਤੋਂ ਖਿਆਲ ਕੀਤਾ ਜਾਂਦਾ ਹੈ ਕਿ ਇਸ ਦਾ ਨਾਮ ਸੈਨਾਪਤਿ ਸੀ ਤੇ ਇਹ ਸਹਿਜਧਾਰੀ ਸੀ, ਪਰ ਸੈਨਾਪਤ ਨਾਮ ਆਪ ਦਾ ਕਵਿ ਨਾਮ ਅਰਥਾਤ ਛਾਪ ਸੀ ਆਪ ਦੀ ਨਾਮ ਨਹੀਂ ਸੀ। ਗੁਰ ਸੋਭਾ ਗ੍ਰੰਥ ਪੜਨ ਤੋਂ ਸਹੀ ਹੁੰਦਾ ਹੈ ਕਿ ਇਸ ਦਾ ਲੇਖਕ ਸੈਨਾਪਤਿ ਗੁਰੂ ਸਾਹਿਬ ਤੇ ਪੂਰਨ ਭਰੋਸਾਰਖਣੇਵਾਲਾ, ਸਿਦਕੀ ਤੇ ਰਹਿਤ ਮਰਿਯਾਦਾ ਖਾਲਸੇ ਦੇ ਆਦਰਸ਼ ਦਾ ਪੂਰਨ ਪ੍ਰੇਮੀ ਸੀ, ਤੇ ਸਿੰਘ ਸੀ, ਇਸ ਲਈ ਆਪਦਾ ਸਿੰਘ ਨਾਮ ਲੱਭਣੇ ਲਈ ਖੋਜ ਪੜਤਾਲ ਦੀ ਲੋੜ ਹੈ। ਆਪ ਦੇ ਇਸ ਪ੍ਰਕਾਰ ਦੇ ਲੇਖਾਂ ਤੋਂ, ਜਿਸਦੀ ਵੰਨਗੀ ਇਕ ਕਬਿੱਤ ਅਗੇ ਦਿੰਦੇ ਹਾਂ, ਦੱਸ ਰਹੀ ਹੈ ਕਿ ਆਪ ਖਾਲਸਾ ਆਦਰਸ਼ ਦੀ ਕਮਾਈ ਵਾਲੇ ਸਨ:--ਕਬਿੱਤ—

ਬਚਨ ਕੀਓ ਕਰਨਹਾਰ ਸੰਤਨ ਕੀਓ ਬੀਚਾਰ,
ਸੁਪਨੋ ਸੰਸਾਰ ਜਾਨ ਕਾਹੇ ਲਪਟਾਈਐ।
ਬਿਖਜਨ ਸੋਂ ਤਜਿਸਨਹ, ਸਤਿਗੁਰ ਕੀ ਸਿੱਖ ਲੇਹਿ,
ਬਿਨਸੈ ਛਿਨ ਮਾਹਿ ਦੇਹਿ, ਜਮਪੁਰਿ ਨ ਜਾਈਐ।
ਸੀਸ ਨਾ ਮੁੰਡਾਵ ਮੀਤ, ਹੁੱਕਾ ਤਜਿ ਭਲੀ ਰੀਤਿ।
ਮਨ ਮੈਂ ਕਰ ਪ੍ਰੇਮ ਪ੍ਰੀਤ ਸੰਗਤ ਮੇਂ ਜਾਈਐ।
ਜੀਵਨ ਦਿਨ ਚਾਰਿ ਸਮਝ ਦੇਖ ਬੂਝਿ ਮਨ ਬਿਚਾਰ,
ਵਾਹਿਗੁਰੂ ਗੁਰੂ ਜੀ ਕਾ ਖਾਲਸਾ ਕਮਾਈਐ ॥੧॥

ਇਨ੍ਹਾਂ ਦੀ ਰਚਨਾਂ ਦਾ ਇਕ ਗ੍ਰੰਥ ਮਿਲਦਾ ਹੈ ਜਿਸ ਦਾ ਨਾਮ ਹੈ 'ਗੁਰ ਸ਼ੋਭਾ'। ਇਸ ਵਿਚ ਆਪ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਕੁਛ ਜੀਵਨ ਸਮਾਚਾਰ ਲਿਖੇ ਹਨ ਜਿਨ੍ਹਾਂ ਵਿਚ ਬਹੁਤ ਸਾਰਾ ਲਾਭਦਾਇਕ ਤੇ ਕੀਮਤੀ ਇਤਹਾਸਕ ਮਸਾਲਾ ਮਿਲਦਾ ਹੈ। ਆਪ ਨੇ ਦੱਸਿਆ ਹੈ ਕਿ ਦੱਖਣ ਦੇ ਹਾਲਾਤ ਮੈਂ ਸੱਜਣਾ ਤੋਂ ਸ੍ਰਵਣ ਕਰਕੇ ਲਿਖੇ ਹਨ। ਇਸੇ ਗ੍ਰੰਥ ਵਿਚ ਅਕਸਮਾਤ ਆਪ ਨੇ ਆਪਣੀ ਸ੍ਵੈ ਜੀਵਨੀ ਸੰਬੰਧੀ ਬੀ ਕੁਛ ਛੰਦ ਦਿੱਤੇ ਹਨ, ਜਿਨ੍ਹਾਂ ਤੋਂ ਪਤਾ ਚਲਦਾ ਹੈ ਕਿ ਆਪ ਗੁਰੂ ਸਾਹਿਬ ਜੀ ਪਰ ਪੂਰਨ ਭਰੋਸਾ ਤੇ ਸਿਦਕ ਰੱਖਣ ਵਾਲੇ ਸਨ, ਪਰਮਾਰਥਿਕ ਲਗਨ ਬੀ ਜਾਪਦੀ ਹੈ ਤੇ ਖਾਲਸੇ ਦੀ ਰਹਿਤਮਰਿਯਾਦਾ ਆਦਿ ਦੇ ਧਾਰਨੀਬੀ ਪ੍ਰਤੀਤ ਦਿੰਦੇ ਹਨ। ਯਥਾ;-

ਚੌਪਈ ॥ ਕ੍ਰਿਪਾਦਿ ਗੁਰੂ ਉਪਦੇਸੇ।
ਜਨਮ ਜਨਮ ਕੇ ਮਿਟੇ ਅੰਦੇਸੇ।
ਤਬ ਇਹ ਕੀਟ ਪਤਿਤ* ਮਨ ਆਯੋ।
ਭਈ ਕ੍ਰਿਪਾ ਗੁਰ ਮਾਰਗ ਪਾਯੋ† ॥੮॥

*ਇਹ ਲੇਖ ਇਸੇ ਸੰਚਯ ਲਈ ਦੂਸਰੀ ਐਡੀਸ਼ਨ ਦੇ ਪ੍ਰਕਾਸ਼ਤ ਹੋਣ ਸਮੇਂ ਲਿਖਿਆ ਗਿਆ ਸੀ।

*ਨੀਵਾਂ ਕੀੜਾ ਭਾਵ ਕਵੀ ਆਪਣੀ ਬਾਬਤ ਲਿਖ ਰਿਹਾ ਹੈ।
†ਭਾਵ ਹੈ ਕਿ ਸਿਖੀ ਮਾਰਗ ਵਿਚ ਗੁਰੂ ਜੀ ਨੇ ਮੈਨੂੰ ਟੋਰਿਆ।

ਦੋਹਰਾ—
ਓਟ ਤਿਹਾਰੀ ਧਰਤ ਹੌਂ ਜਾਨਤ ਅਵਰ ਨ ਕੋਇ।
ਮਨ ਬਚ ਕ੍ਰਮ ਕਰ ਭਾਵਨੀਸਿਮ੍ਰਤ ਹੌਂ ਇਮ ਤੋਇ।
ਸਵੈਯਾ—
ਕਾਹੂੰ ਕੇ ਮਾਤ ਪਿਤਾ ਸੁਤ ਹੈਂ* ਅਰ,
ਕਾਹੂੰ ਕੇ ਭ੍ਰਾਤ ਮਹਾ ਬਲਕਾਰੀ।
ਕਾਹੂੰ ਕੇ ਮੀਤ ਸਖਾ, ਹਿਤੂ, ਸਾਜਨ,
ਕਾਹੂੰ ਕੇ ਗ੍ਰੇਹ ਬਿਰਾਜਤ ਨਾਰੀ।
ਕਾਹੂੰ ਕੇ ਧਾਮ ਮਹਾਂ ਨਿਧ† ਰਾਜਤ,
ਆਪਸ ਮੈਂ ਕਰ ਹੈਂ ਹਿਤ ਭਾਰੀ।
ਹੋਹੁ ਦਿਆਲ ਦਯਾ ਕਰਕੈ ਪ੍ਰਭੁ,
ਗੋਬਿੰਦ ਜੀ ਮੁਹਿ ਟੇਕ ਤੁਹਾਰੀ‡ ॥ ੪ ॥

ਗੁਰੂ ਗੋਬਿੰਦ ਸਿੰਘ ਜੀ ਨੂੰ ਆਪ ਅਵਤਾਰ ਮੰਨਦੇ ਸ, ਯਥ— ਦੋਹਰਾ—
ਨਿਰੰਕਾਰ ਆਕਾਰ ਕਰ ਮਨਸਾ ਮਨਿ ਬੀਚਾਰ।
ਮੁਕਤ ਕਰਨ ਸੰਸਾਰ ਕੋ ਪ੍ਰਗਟ ਭਯੋ ਕਰਤਾਰ।
ਕਰਨ ਕਰਾਵਨ ਹਾਰ ਪ੍ਰਭ ਸਮਰਥ ਸਿੰਘ ਗੋਬਿੰਦ।
ਕਲਾ ਧਾਰ ਪਰਗਟ ਭਯੋ ਚਹੁ ਦਿਸ਼ ਭਯੋ ਅਨੰਦ।
ਸ੍ਵੈਯਾ—ਜੁਗਤਿ ਕੈ ਜੋਗ ਕੈਂ ਭਾਵਨੀ ਭੋਗ ਲੈ ਭੇਖ ਅਲੇਖ ਨਹਿੰ ਹਾਥ ਅਹੁਰੇ। ਜ ਇ ਕਰਵਤ ਲੇ ਹੈਵਰੇ ਗਰਤ ਜੋਹੇ ਮੀਰ ਅਮੀਰ ਕੈ ਲੇਤ ਭਹੁਰੇ। ਮੋਨ ਗਹਿ ਜੀਵ ਮੈਂ ਬਸਤ੍ਰ ਤਜਿ ਸੀਵ ਮੈਂ ਦ੍ਰਿਸ਼ਟ ਅਕਾਸ਼ ਕਰੁ ਨਾਂਹਿ ਲਹੁਰੇ। ਟੇਰ ਹੈ ਸੰਤ ਬੇਅੰਤ ਮਹਿਮਾਂ ਮਹਾ ਨਾਮ ਗੋਬਿੰਦ ਗੋਬਿੰਦ ਕਹੁ ਰੇ।
ਕੋਟਿ ਉਪਾਵ ਬੀਚਾਰ ਕੇਹੂ ਕਰੋ ਪਾਰ ਜਿਹ ਤੇ ਪਰੋ ਬਾਤ ਅਹੁ ਰੇ। ਅਨਿਕ ਤੀਰਥ ਕਰੋ ਜਾਇ ਕਾਸ਼ੀ ਮਰਉ ਚੜ੍ਹੋ ਕੇਦਾਰ ਨਹਿ ਪਾਪ ਪਹੁ ਰੇ। ਅਨਿਕ ਤਪ ਸਾਧ ਅਗਾਧ ਜਾਨਿਓ ਨਹੀ ਹੇਤ ਹੈ ਔਤ ਕੀ ਔਰ ਅਹੁਰੇ। ਟੇਰ ਹੈ ਸੰਤ ਬੇਅੰਤ ਮਹਿਮਾ ਮਹਾ ਨਾਮ ਗੋਬਿੰਦ ਗੋਬਿੰਦ ਕਹੁ ਰੇ।

ਇਨ੍ਹਾਂ ਦੀ ਕਵਿਤਾ ਵਿਚੋਂ ਖਾਲਸਾ ਸਜਣ ਦਾ ਹਾਲ, ਖ਼ਾਲਸੇ ਦੇ ਗੁਣ ਅਤੇ ਕੇਸ ਕ੍ਰਿਪਾਨ ਆਦਿ ਦੀ ਰਹਿਤ ਮਰਿਯਾਦਾ ਦਾ ਗੁਰੂ ਸਾਹਿਬ ਦਾ ਆਪ ਕ਼ਾਇਮ ਕਰਨਾ ਤੇ ਵੇਤਨਾ ਅਖੀਂ ਡਿੱਠਾ ਦੱਸਿਆ ਹੈ। ਆਪ ਦੀ ਕਵਿਤਾ ਦੇ ਨਮੂਨੇ ਏਹ ਹਨ:—

[ਖਾਲਸਾ ਪ੍ਰਗਟਾਇਆ]

ਛਪਯ—ਨਿਰਮਲ ਕਰਿ ਸੰਸਾਰ, ਜਗਤ ਮੈਂ ਬਚਨ ਸੁਨਾਏ। ਕੀਓ ਖਾਲਸਾ ਪ੍ਰਗਟਿ, ਸੁਨਤ ਦੁਰਜਨ ਡਰਪਾਏ। ਮੁਨਿ ਜਨ ਕਰਤ ਬਿਚਾਰ, ਚਾਰ ਅਚਰਜ ਸੁਨਿ ਭਾਈ। ਗੁਪਤ ਬਾਤ ਭਈ ਪ੍ਰਗਟਿ ਅੰਤ ਗੁਰਦੇਵ ਬਤਾਈ। ਮਾਨਹਿ ਸੁ ਸੰਤ ਇਹ ਮੰਤ੍ਰ* ਕੋ ਜਨਮ ਜੀਤ ਮੁਕਤਾ ਭਯੇ। ਕਵਿ ਤਾਸ ਰੇਨ ਤਿਹ ਸਿਖ ਕੀ, ਜੁ ਸਤਿਗੁਰ ਕੀ ਸ਼ਰਨ੍ਹੀ ਅਯੇ।
ਦੋਹਰਾ—
ਸੋ ਸਮਰਥ ਕਾਰਨ ਕਰਨਤਿਹ ਸਮਾਨ ਨਹੀ ਕੋਇ।
ਤਾਂਕੀ ਸੇਵਾ ਸੋ ਕਰੇ ਜਿਸਹਿ ਪਰਾਪਤਿ ਹੋਇ।
ਸਰਬ ਆਨੰਦ ਗੋਬਿੰਦ ਕੇ ਜਾਪ ਤੇ,
ਜਪੇ ਨਿਤ ਨਿਤ ਕੈ ਪ੍ਰੀਤਿ†, ਮੀਤਾ।
ਸਰਬ ਕੋ ਤੰਤ‡ ਯਹਿ ਮੰਤ ਗੁਰਦੇਵ ਕਾ—
ਏਕ ਮਨ ਜੀਤ ਸੰਸਾਰ ਜੀਤਾ।
ਸਰਬ ਜੰਜਾਰ ਬੇਕਾਰ[] ਛਿਨ ਮੈਂ ਤਜੇ,
ਸਰਬ ਗੁਰਦੇਵ ਸਨ ਗਜਾਨ ਗੀਤਾ।
ਭਯੋ ਜੈਕਾਰ ਤ੍ਰੈਲੋਕ ਚੌਦੇ ਭਵਨ,
ਸਤਿਗੁਰੂ ਖਾਲਸਾ ਖਾਸ ਕੀਤਾ।

[ਅੰਮ੍ਰਿਤ ਮਰਿਯਾਦਾ ਕਾਇਮ ਕੀਤੀ]

ਦੋਹਰਾ—
ਖਾਂਡੇ ਕੀ ਪਾਹੁਲ ਦਈ ਕਰਨਹਾਰ ਪ੍ਰਭ ਸੋਇ।
ਕੀਓ ਦਸੋਦਿਸ਼ ਖਾਲਸਾ ਤਾ ਬਿਨ ਅਵਰ ਨ ਕੋਇ।
ਪਉੜੀ॥ ਦੇ ਖਾਂਡੇ ਕੀ ਪਾਹੁਲ ਤੇਜ ਬਢਾਇਆ।
ਜ਼ੋਰਾਵਰ ਕਰ ਸਿੰਘ ਹੁਕਮ ਵਰਤਾਇਆ।

[ਖਾਲਸੇ ਦੀ ਰਹਿਤ]

ਕਹੇ ਜਦਿ ਬਚਨ ਸਤਿਗੁਰੂ ਕਾਰਨ ਕਰਨ—
'ਸਰਬ ਸੰਗਤਿ ਆਦਿ ਅੰਤ ਮੇਰਾ ਖਾਲਸਾ।
'ਮਾਨੇਗਾ ਹੁਕਮੁ ਸੋ ਤੋ ਹੋਵੇਗਾ ਸਿਖ ਸਹੀ,
ਨ ਮਾਨੇਗਾ ਹੁਕਮ ਸੋ ਤੋ ਹੋਵੇਗਾ ਕਿਹਾਲਸਾ।
'ਪਾਂਚ ਕੀ ਕੁਸੰਗਤ ਤਜਿ, ਸੰਗਤਿ ਸੋਂ ਪ੍ਰੀਤ ਕਰੇ,
ਦਯਾ ਔਰ ਧਰਮ ਧਾਰਿ ਤਜਾਰੇ ਸਭ ਲਾਲਸਾ।

---

*ਕਿਸੇ ਦੇ ਮਾਤਾ, ਪਿਤਾ ਤੇ ਪੁੱਤ੍ਰ ਹਨ (ਤੇ ਉਸਨੂੰ ਉਨ੍ਹਾਂ ਦਾ ਆਸਰਾ ਹੈ)। †ਭਾਵ ਬੜਾ ਧਨ ਦੌਲਤ। ‡ਕਵੀ ਕਹਿੰਦਾ ਹੈ ਕਿ ਮੈਨੂੰ ਕੇਵਲ ਤੇਰੀ ਹੀ ਟੇਕ ਹੈ।

*ਮੰਤ੍ਰ, ਸਲਾਹ। †ਪ੍ਰੀਤ ਕਰਕੇ ਨਿਤ ਨਿਤ ਜਪੇ। ‡ਤੱਤ ਰੂਪ, ਸਾਰ ਰੂਪ। []ਜੰਜਾਲ ਅਤੇ ਵਿਕਾਰ।

ਹੁਕਾ ਨਹੀਂ ਪੀਵੇ, ਸੀਸ ਦਾੜੀ ਨ ਮੁੰਡਾਵੈ, ਸੋ ਤੋ
ਵਾਹਿਗੁਰੂ ਵਾਹਿਗੁਰੂ ਗੁਰੂ ਜੀ ਕਾ ਖਾਲਸਾ ॥੩੦॥

ਪਉੜੀ ॥

ਬਚਨ ਕੀਓ ਕਰਤਾਰ ਖੁਰ* ਨਹੀਂ ਲਾਈਐ।
ਮਨ ਅੰਤਰ ਕਰਿ ਪ੍ਰੀਤਿ ਬਚਨਿ ਕਮਾਈਐ।
ਮਾਤ ਪਿਤਾ ਮਰ ਜਾਇ ਨ ਭਦਰ† ਕਰਾਈਐ।

[ਖਾਲਸਾ ਉਹ ਜੋ ਨਾਮ ਜਪੇ]

ਦੋਹਰਾ–ਜਿਨ ਜਨ ਉਪਜਤ ਨਾਮ ਧੁਨਿ ਤਿਨ
ਜਨ ਨਿਰਮਲ ਰੀਤਿ। ਭਜਿ ਗੋਬਿੰਦ ਭਏ
ਖਾਲਸਾ ਜਿਨ ਅੰਤਰਿ ਪਰਤੀਤਿ।

ਪਉੜੀ–

ਜਹਿੰ ਦੂਤਨ ਕੋ ਤ੍ਰਾਸ ਪਰਤ ਜਮ ਜਾਰਸਾ।
ਸਾਚਾ ਨਾਮ ਪੁਨੀਤ ਓਟ ਭਈ ਢਾਲਸਾ।
ਬਿਨਸੇ ਸਕਲ ਕਲੇਸ਼ ਗਯੋ ਜੰਜਾਲਸਾ।
ਚੂਕਿਓ ਆਵਨ ਜਾਨ ਮਿਟੀ ਸਭ ਲਾਲਸਾਂ।
ਖਾਲਸ ਜਪਿ ਗੋਬਿੰਦ ਭਯੋ ਹੈ ਖਾਲਸਾ।

[ਖਾਲਸੇ ਦੇ ਹੋਰ ਲੱਛਣ]

ਜਾਕੇ ਹਿਰਦੇ ਭਰਮ ਨ ਹੋਈ
ਭਰਮ ਭੇਖ ਤੇ ਰਹੇ ਨਿਆਰਾ।
ਸੋ ਖਾਲਸ ਸਤਿਗੁਰੂ ਹਮਾਰਾ।

[ਗੁਰੂ ਜੀ ਆਪ ਕੇਸਾਧਾਰੀ ਸਨ]

ਆਨੰਦ ਰੂਪ। ਸੁੰਦਰ ਸਰੂਪ।
ਐਸੇ ਨਿਹਾਰ। ਗੁਰੂ ਕੇਸ ਧਾਰ।

ਪੁਨਾ—

ਬਚਨ ਗੁਰਦੇਵ ਕੇ ਗਯਾਨ ਐਸੋ ਕੀਓ,
ਮੁਕਤਿ ਕੀ ਯੁਕਤਿ ਐਸੇ ਬਿਚਾਰੀ।
ਰਚੇ ਕਰਤਾਰ ਯੌਂ ਰਚੀ ਆਕਾਰ ਤੇ
ਜਪੈਗੀ ਜਾਪ ਸਭ ਸ੍ਰਿਸ਼ਟਿ ਸਾਰੀ।
ਤੱਤੂ ਕੋ ਧਾਰਿਕੈ ਜੀਤ ਬੋਲੀ ਫਤੇ
ਮਾਰਿ ਦੂਤਨ ਕੀਓ ਭਸਮ ਛਾਰੀ।
ਭਯੋ ਜੈਕਾਰ ਤ੍ਰੈਲੋਕ ਚੌਦੈ ਭਵਨ
ਅਚਲ ਪਰਤਾਪ ਗੁਰ ਕੇਸ ਧਾਰੀ।

[ਆਨੰਦ ਪਰ ਦੇ ਜੰਗ ਵਿਚ ਅੱਖੀਂ ਡਿੱਠੇ ਹਾਲ]

ਲਗੇ ਮੋਰਚੇ ਤੁਰਕ ਕੇ ਊਪਰਿ ਚਢੀ ਕਮਾਨ।
ਇਤ ਸਨਮੁਖ ਭਯੋ ਖਾਲਸਾਹੋਤ ਬੀਰ ਸੰਗ੍ਰਾਮ।

ਸ੍ਵੈਯਾ—ਤੋਪ ਛੁਟੇ ਗਰਜੇ ਘਨ* ਜਯੋਂ,
ਲਰਜੈ† ਹੀਅਰਾ, ਸੁ ਮਹਾਂ ਭਯ ਮਾਹੀ।
ਐਸੇ ਮਨੋਜ‡ ਚਲੇ ਭੁਵਚਾਲ,
ਹਲੇ ਬਸੁਧਾA ਸਮ ਤਾਸ ਕੀ ਆਹੀ।
ਦਾਮਨਿB ਜਿਉਂ ਚਮਕੇ ਤਿਹ ਠਉਰ
ਸੁ ਲਾਗਤ ਜਾ ਮਗ ਹੀ ਸੁ ਤਹਾਂਹੀ।
ਸੇਤC ਮਨੋ ਬਰਖੈਂ ਘਨ ਤੇ,
ਤਹਾਂ ਗੋਲਾ ਚਲੈਂ ਸਮਤਾ ਸੁ ਅਸਾਹੀD।

[ਅਨੰਦ ਪੁਰੋਂ ਤੋਪ ਦਾ ਚੱਲਣਾ]

ਤੋਪ ਛੁਟੇ ਗਰਜੈ ਘਨ ਜਯੋਂ
ਲਰਜੈ ਹਿਯਰਾ ਮਾਨੋ ਬਿੱਜ ਕੜੱਕੇ।
ਠਉਰ ਰਹੈ ਜਿਹਕੇ ਉਰ ਲਾਗਤ
ਹੋਤ ਹੈ ਛਾਤੀ ਕੇ ਪਾਟ ਪੜੱਕੇ।
ਯਾ ਬਿਧਿ ਸੋਂ ਤਹਿੰ ਗੋਲਾ ਚਲੈ
ਟਿਕ ਹੈ ਨਹੀਂ ਸੂਰਾ ਤਾਹੀ ਕੇ ਧੱਕੇ।
ਰਾਜਨ ਕੇ ਅਵਸਾਨE ਗਏ ਜਬ
ਆਨੰਦ ਕੋਟ ਤੇ ਤੋਪ ਛੁੜੱਕੇ।

[ਬਾਬਾ ਅਜੀਤ ਸਿੰਘ ਜੀ ਦਾ ਜੰਗ]

ਤਾਂ ਦਿਨ ਗਡਯੋ ਰਣ ਖੰਭ ਸਿੰਘ ਰਣਜੀਤF
ਧਰਤ ਪਰ। ਧਰਤ ਲਰਜ਼, ਉਠੀ ਧੂਰ, ਭਾਨ
ਛਿਪ ਗਯੋ ਆਪ ਘਰ। ਪਵਨ ਮੰਦ ਹੁਇ
ਰਹੀ ਰੈਣ ਭਈ ਦਿਵਸ ਛੁਪਾਨੋ। ਲਰਜ਼ੇ
ਸਕਲ ਅਕਾਸ਼ ਤੋਪ ਛੁਟੀ ਪਰਮਾਨੋ। ਬਜਯੋ
ਨਿਸਾਨ ਤਿਹੁੰ ਲੋਕ ਮੈਂ ਸੁਨ ਦੇਵਨ ਮਨ ਯੌਂ
ਭਯੋ। ਚੜਿ ਚੜਿ ਬਿਬਾਨ ਦੇਖਨ ਚਲੇ
ਸੁ ਸ਼ੰਕਰG ਸਮੇਤ, ਨਹੀਂ, ਕੋ ਰਹਯੋH।

[ਗੁਰੂ ਜੀ ਨੇ ਜਗਤ ਉਧਾਰਨੇ ਵਾਸਤੇ ਸਾਕਾ ਕੁਝ ਕੀਤਾ ਸੀ]

ਸ੍ਵੈਯਾ—ਕਲ ਮੈਂ ਕਲਿ ਧਾਰਿ ਅਕਾਰ ਕੀਓ
ਕਰ ਆਪਨ ਦੂਤ ਸੰਘਾਰਨ ਕੋI।
ਚਮਕੀ ਦਿਸ਼ ਚਾਰ ਹੂੰ ਜੋਤ ਮਹਾਂ
ਜਲ ਪਾਪ ਸਮੂਹ ਬਿਡਾਰਨ ਕੋJ।

---

*ਖੁਰ=ਉਸਤਰਾ।

†ਭਦਰ=ਭੱਦਣ=ਸਿਰ ਦੇ ਵਾਲ ਦੂਰ ਕਰਨੇ।ਖਾਸਕਰ ਮਾਤਾ ਪਿਤਾ ਦੇ ਮਰਨੇ ਪਰ ਜੋ ਹਿੰਦੂ ਸਿਰ ਮੂੰਹ ਮਨਾਉਂਦੇ ਹਨ।

*ਬਦਲ। †ਕੰਬਦਾ ਹੈ। ‡ਸੁੰਦਰ। Aਪ੍ਰਿਥਵੀ। Bਬਿਜਲੀ Cਓਲੇ, ਗੜੇ Dਉਸ ਦੀ ਉਪਮਾ ਐਸੀ ਹੈ। Eਹੋਸ਼। Fਅਰਥਾਤ,ਬਾਬਾ ਅਜੀਤ ਸਿਘ ਜੀ। ਗਾਲਬਨ ਇਹ ਨਮਤੂਲਾ ਫਾਉ ਵਾਲੇ ਜੰਗ ਦਾ ਹਾਲ ਹੈ ਜਿਸ ਵਿਚ ਸਾਹਿਬ ਅਜੀਤ ਸਿੰਘ (=ਰਣਜੀਤ ਸਿੰਘ ਜੀ) ਲੜੇ ਸਨ। Gਸ਼ਿਵਜੀ ਸਣੇ। Hਭਾਵ ਸਾਰੇ ਦੇਵਤੇ ਦੇਖਣ ਆਏ ਸੁਰ ਪੁਰ ਵਿਚ ਕੋਈ ਨਾ ਰਿਹਾ। Iਕਲਜੁਗ ਵਿਚ ਦੁਸ਼ਟਾਂ ਨੂੰ ਨਾਸ਼ ਕਰਨ ਹਿਤ ਆਪ ਨੇ ਸੁਹਣਾ ਰੂਪ ਧਾਰਨ ਕੀਤਾ। Jਦੂਰ ਕਰਨ ਨੂੰ।

ਕਰਿ ਖਾਲਸA ਜਾਪ ਦਏ ਹਰਿ ਨੇ
ਹਥਿਆਰ ਅਪਾਰ ਜੁਝਾਰਨ ਕੋ।
ਗੁਰ ਗੋਬਿੰਦ ਸਿੰਘ ਕੀਓ ਇਤਨਾ
ਭਵ ਸਾਗਰ ਪਾਰ ਉਤਾਰਨ ਕੋ।

[ਸਤਿਗੁਰੂ ਜੀ ਦੇ ਘੋੜੇ ਦੀ ਉਪਮਾ]

ਤੁਰਕੀ ਅਸੁ ਅੱਛ ਸੁਪੱਛਿ ਬਡੋB,
ਤਿਹ ਊਪਰਿ ਪਾਖਰC ਆਨ ਧਰੀ।
ਛਬਿ ਸੋਹਤ ਜ਼ੀਨ ਜਰਾਇਨD ਕੀ,
ਸਠ ਸਾਜ਼ ਸਮੇਤ ਅਨੂਪ ਖਰੀ।
ਗਜ ਮੋਤਿਨ ਕੇ ਗੁਲਬੰਦਨ ਕੇE
ਕਲਗੀ ਸਿਰ ਸ਼ੋਭ ਜਰਾਵ ਜਰੀ।
ਬਰਨੋ ਛਬਿ, ਯੌ ਜਲ ਚਾਲ ਚਲੈ;
ਛਿਪ ਹੈ ਤਿਹ ਦੇਖਤ ਹੂਰ ਪਰੀ।

[ਦੂਸਰੇ ਕਵੀਆਂ ਦੀ ਖਯਾਲ ਪੂਰਤੀ ਵਿਚ ਗੁਰੂ ਜੀ ਦਾ ਰੋਅਬ]

ਸਵੈਯਾ—ਡੰਕਨ ਘੋਰ ਸੁ ਘੋਰ ਭਈ,
ਸੁਨਿਕੈ ਪੁਰੀਆਂ ਸਭ ਹੀ ਲਰਜ਼ੀF।
ਲਰਜ਼ੇ ਸਭ ਭਾਨ ਭਿਆਨ ਭਏ,
ਕਿਹ ਕਾਰਨ ਕਾਜ ਚੜਜੇ ਹਰਿ ਜੀG।
ਲੋਕ ਅਲੋਕ ਸਭੇ ਲਰਜ਼ੇ,
ਸ਼ਿਵਜੀ ਕੈਲਾਸ਼ ਪਤਿ ਯੌ ਡਰ ਜੀH।
ਸੁਨ ਸ਼ੇਸ਼ ਮਹੇਸ਼ ਸੁਰੇਸ਼ ਬਡੇ,
ਲਰਜ਼ੇ ਸਿੰਘ ਗੋਬਿੰਦ ਕੇ ਡਰ ਜੀ।

[ਸੈਨਾਪਤ ਜੀ ਪੰਜਾਬੀ ਸਨ, ਜੈਸਾ ਕਿ ਉਨ੍ਹਾਂ ਦੀ ਪੰਜਾਬੀ ਕਵਿਤਾ ਤੋਂ ਅਨੁਮਾਨ ਹੁੰਦਾ ਹੈ। ਨਮੂਨਾ ਏਹ ਹੈ-]

ਪਉੜੀ ॥

ਸਭ ਤੇਰੀ ਤੂੰ ਸਭਸਦਾ ਕੋ ਕਿੱਧਰ ਜਾਵੈ।
ਪੁਤ ਕਪੁੱਤੀ ਜੇ ਕਰੇ ਪਿਉ ਮੁਖਹੁ ਨ ਪਾਵੈ।
ਭਾਵੇਂ ਕੇਤਾ ਭਰਮਣਾ ਜੇ ਸ਼ਰਣੀ ਆਵੈ।
ਅਉਗਣ ਮੇਟੇ ਗੁਣ ਕਰੇ ਭੀ ਮਾਹਿ ਸਮਾਵੈ।
ਜੀ,ਗੋਬਿੰਦਸਿੰਘ ਦਿਆਲਹੈਸਤਿਸੰਗਮਿਲਾਵੈ।

## ੫. ਆਸਾ ਸਿੰਘ (ਮੁਤਸੱਦੀ)*।

ਸ੍ਰੀ ਗੁਰੂ ਜੀ ਦੇ ਦਰਬਾਰ ਦਾ ਇਕ ਮੁਸੱਦੀ ਹੁੰਦਾ ਸੀ, ਇਸ ਦਾ ਨਾਮ ਸੀ ਆਸਾ ਸਿੰਘ। ਬੜਾ ਗੁਰੂ ਕਾ ਪ੍ਰੇਮੀ ਤੇ ਨੇਕ ਚਲਨ ਦਿਆਨਤਦਾਰ ਆਦਮੀ ਸੀ। ਵਿਦਵਾਨ ਤੇ ਕਵੀ ਵੀ ਸੀ। ਪਰਾਈ ਪੀੜਾ ਨਾਲ ਪੀੜਤ ਹੋਕੇ ਦ੍ਰਵ ਜਾਣ ਦਾ ਗੁਣ ਵਿਸ਼ੇਸ਼ ਰਖਦਾ ਸੀ। ਇਕ ਦਿਨ ਇਕ ਦੁਖੀ ਲਾਚਾਰ ਆਦਮੀ, ਜਿਸ ਦੀ ਕਾਕੀ ਦਾ ਵਿਆਹ ਸੀ, ਆਪ ਪਾਸ ਆਇਆ ਤੇ ਦੁੱਖ ਰੋਕੇ ਮਦਦ ਮੰਗੀ। ਕੇਵਲ ਮਦਦ ਹੀ ਨਾ ਮੰਗੀ ਗੁਰੂ ਕਾ ਵਾਸਤਾ ਬੀ ਪਾ ਦਿਤਾ। ਆਪ ਪਸੀਜ ਗਏ ਪੰਜ ਸੌ ਦਾ ਟੌਂਬੂ ਲਿਖ ਦਿਤਾ, ਜਿਸ ਜਗ੍ਹਾ ਦਾ ਉਹ ਦੁਖੀ ਪੁਰਖ ਰਹਿਣੇ ਵਾਲਾ ਸੀ ਓਥੋਂ ਦੇ ਇਕ ਸਿਖ ਵਪਾਰੀ ਦੇ ਨਾਮ ਤੇ। ਗੁਰੂ ਕਾ ਟੌਂਬੂ ਲੈਕੇ ਉਸ ਸਿੱਖ ਨੇ ਰੁਪਏ ਦੇ ਦਿਤੇ,ਗ਼ਰੀਬ ਦਾ ਕਾਰਜਹੋਗਿਆ। ਕੁਛ ਸਮੇਂ ਮਗਰੋਂ ਉਹ ਵਪਾਰੀ ਸਿੱਖ ਆਨੰਦਪੁਰ ਸਾਹਿਬ ਆਇਆ ਤੇ ਸਾਹਿਬਾਂ ਦੀ ਹਜ਼ੂਰੀ ਵਿਚ ਗੁਣ ਗਾਉਣ ਲਗਾ ਕਿ ਪਾਤਸ਼ਾਹ! ਆਪ ਨੇ ਜੋ ਅਮਕੇ ਲੋੜਵੰਦ ਨੂੰ ਪੰਜ ਸੌ ਦਾਨ ਕੀਤਾ ਤੇ ਮੇਰੇ ਵਲ ਟੌਂਬੂ ਘੱਲਿਆ ਸੀ, ਉਸ ਦਾ ਕਾਰਜ ਰਾਸ ਹੋ ਗਿਆ ਤੇ ਆਪ ਦਾ ਬੜਾ ਸੁਜਸ ਹੋਇਆ ਕਿ ਆਪ 'ਇਨਸਾਨੀ ਪੀੜਾ ਹਰਨ' ਵਿਚ ਗੁਰੂ ਨਾਨਕ ਦੇਵ ਹੀ ਹੋ।

ਗੁਰੂ ਜੀ ਸੁਣਕੇ ਮੁਸਕ੍ਰਾਏ ਤੇ ਕਹਿਣ ਲਗੇ: ਭਾਈ ਅਸਾਂ ਤਾਂ ਕਿਸੇ ਨੂੰ ਟੌਂਬੂ ਨਹੀਂ ਦਿਤਾ। ਸਿੱਖ ਨੇ ਕਿਹਾ ਆਪ ਦੀ ਮੁਹਰ ਟੌਂਬੂ ਉਤੇ ਲੱਗੀ ਹੋਈ ਸੀ। ਦਾਤਾ ਜੀ ਫੁਰਮਾਉਣ ਲੱਗੇ: ਸਾਡੀ ਮੋਹਰ ਆਸਾ ਸਿੰਘ ਪਰਮ ਇਤਬਾਰੀ ਦੇ ਹੱਥ ਹੈ, ਹੋਨਹੀਂ ਸਕਦਾ ਕਿ ਬਿਨਾਂ ਪੁੱਛੇ ਉਹ ਟੌਂਬੂ ਲਿਖੇ ਤੇ ਮੋਹਰ ਲਾਵੇ। ਕਿਵੇਂ ਉਸ ਨੇ ਆਪੇ ਟੌਂਬੂ ਲਿਖਕੇ ਦੇ ਦਿਤਾ ਤੇ ਖੋਟ ਕੀਤਾ? ਇਹ ਗਲ ਕਿਸੇ ਨੇ ਆਸਾ ਸਿੰਘ ਨੂੰ ਪੁਚਾ ਦਿਤੀ। ਆਸਾ ਸਿੰਘ ਜਾਣਦਾ ਸੀ ਕਿ ਚਾਹੇ ਮੈਂ ਨੇਕੀ ਕੀਤੀ ਹੈ, ਪਰ ਮੇਰੇ ਫਰਜ਼ ਮਨਸਬੀ ਵਿਚ ਇਹ ਈਮਾਨਦਾਰੀ ਦਾ ਕੰਮ ਨਹੀਂ।

---

Aਖਾਲਸਾ ਸਜਾਕੇ। Bਤੁਰਕੀ ਘੋੜਾ ਜੋ ਸ੍ਰੇਸ਼ਟ ਵਡੇ ਪੰਛੀ ਵਰਗਾ ਦਿਖਾਈ ਦਿੰਦਾ ਹੈ। Cਪਾਖਰ=ਲੋਹੇ ਦੀਆਂ ਕੜੀਆਂ ਦਾ ਝੂਲ ਜੋ ਜੰਗ ਵਿਚ ਰਖਯਾ ਲਈ ਘੋੜੇ ਤੇ ਪਾਇਆ ਜਾਂਦਾ ਹੈ। Dਜੜਾਊਆਂ ਨਾਲ ਜੜਤ ਕਾਠੀ। Eਗਜ ਮੋਤੀਆਂ ਦੇ ਕੁਲੂਬੰਦ ਬਣੇ ਹਨ। Fਕੰਬ ਗਈਆਂ। Gਗੁਰੂ ਗੋਬਿੰਦ ਸਿੰਘ ਜੀ। Hਕੈਲਾਸ਼ ਪਤਿ ਸ਼ਿਵ ਜੀ ਇਉਂ ਡਰਿਆ।

*ਅਰਬੀ, ਤਸੁਦੀਅ=ਔਖੇ ਆਉਣਾ, ਪੇਸ਼ ਹੋਣਾ।ਮੁਤਸੁਦੀ=ਪੇਸ਼ਕਾਰ।

ਮੈਂ ਕੇਵਲ ਮੁਸੱਦੀ ਹਾਂ ਮੈਨੂੰ ਪੁੱਛ ਲੈਣਾ ਚਾਹੀਦਾ ਸੀ। ਹੁਣ ਮੇਰੇ ਪਾਸ ਕੋਈ ਉਜ਼ਰ ਆਪਣੀ ਸਫਾਈ ਦਾ ਨਹੀਂ, ਮੈਂ ਕਿੰਞ ਕਰਾਂ ? ਸੋਚ ਸਾਚ ਕੇ ਭੈ ਨੇ ਭੱਜਣਾ ਹੀ ਠੀਕ ਰਸਤਾ ਦੱਸਿਆ। ਸੋ ਕੰਮ ਸਾਰਾ ਆਪਣੇ ਮਾਤਹਿਤ ਮੁਸੱਦੀ ਦੇ ਹੱਥ ਛੱਡ ਕੇ ਘਰ ਜਾ ਛੁਪਿਆ ਤੇ ਮੁਨਸ਼ੀ ਖਾਨੇ ਆਉਣਾ ਬੰਦ ਕਰ ਦਿੱਤਾ। ਘਰ ਬੈਠਾ ਸੋਚੇ ਪਰਉਪਕਾਰ ਚੰਗਾ ਹੈ ਪਰ ਮਾੜਾ ਵੀ ਕੇਡਾਕੁ ਹੈ। ਮੈਂ ਜੇ ਨਾ ਦ੍ਰਵਦਾ ਤਾਂ ਕਉਂ ਦਿਆਨਤਦਾਰ ਹੁੰਦੇ ਹੋਏ ਖੁਨਾਮੀਆ ਹੋ ਜਾਂਦਾ। ਇਹ ਦ੍ਰਵਣਾ ਗੁਰਸਿਖੀ ਦਾ ਗੁਣ ਹੈ, ਪਰ ਮੇਰੇ ਨਾਲ ਕੀ ਵਰਤੀ !....ਦ੍ਰਵਣਾ ਦੋ ਪ੍ਰਕਾਰ ਦਾ ਹੋਣਾ ਹੈ-ਇਕ ਤਾਂ ਵਾਹਿਗੁਰੂ ਜੀ ਦੇ ਪ੍ਰੇਮ ਵਿਚ ਦ੍ਰਵਣਾ,ਦੂਜੇ ਪਰ-ਪੀੜਾ ਪੁਰ ਦ੍ਰਵਣਾ,ਪਰ ਪਰਾਈ ਪੀੜਾ ਤੇ ਦ੍ਰਵਣਾ ਫਿਰ ਦੋ ਪ੍ਰਕਾਰ ਦਾ ਸਹੀ ਹੁੰਦਾ ਹੈ, ਇਕ ਤਾਂ ਅਕਲਮੰਦੀ ਨਾਲ਼ ਤੇ ਇਕ ਮਨ ਤੇ ਸਰੀਰ ਦੀ ਕਮਜ਼ੋਰੀ ਨਾਲ ਰੁੜ੍ਹ ਪਿਆਂ। ਮੈਂ ਜਿਸ ਨੂੰ ਆਪਣਾ ਗੁਣ ਜਾਣਿਆਂ ਸੀ, ਉਹ ਮੇਰੇ ਮਨ ਦੀ ਕਮਜ਼ੋਰੀ ਦਾ ਰੋੜ੍ਹ ਸੀ, ਜਿਸਨੂੰ ਲੋਕੋਕਤੀ ਐਉਂ ਦੱਸਦੀ ਹੈ—'ਜਿਸ ਲਾਈ ਗੱਲੀਂ ਓਸੇ ਨਾਲ ਉਠ ਚਲੀ।' ਐਸੇ ਆਦਮੀਆਂ ਨੂੰ ਲਾਈ ਲਗ ਕਹਿੰਦੇ ਹੋਣਗੇ, ਕਿਉਂਕਿ ਜੇ ਮੇਰੇ ਵਿਚ ਦ੍ਰਵਣਤਾ ਉਹ ਹੁੰਦੀ ਜੋ ਗੁਰੂ ਜੀ ਨੇ ਫੁਰਮਾਈ ਹੈ:

ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ ॥
ਹਰਿ ਦਰਗਹ ਕਹੁ ਕੈਸੇ ਗਵੈ ॥ [ਸੁਖ:

ਤਦ ਮੈਨੂੰ ਦੁਖ ਨਾ ਹੁੰਦਾ। ਮੈਨੂੰ ਦੁਖ ਹੋਇਆ ਹੈ ਤਾਂ ਤੇ ਮੇਰੀ ਦ੍ਰਵਣਤਾ ਮੇਰੇ ਮਨ ਦੀ ਕਮਜ਼ੋਰੀ ਸੀ ਜਿਸ ਨੇ ਦਿਆਨਤਦਾਰੀ ਦੇ ਇਖ਼ਲਾਕੀ ਗੁਣ ਨੂੰ ਗੁਆ ਲਿਆ। ਪਰ ਹਾਇ ਇਹ ਸੋਚਾਂ ਮੈਨੂੰ ਤਦੋਂ ਕਿਉਂ ਨਾ ਫੁਰੀਆਂ। ਮੇਰੀ ਮਨ-ਕਮਜ਼ੋਰੀ ਨੇ ਮੇਰੀ ਅਕਲ ਦੇ ਤੋਲ ਨੂੰ ਉਸ ਵੇਲੇ ਝਿਲਮਿਲਾ ਕਰ ਦਿੱਤਾ ਸੀ। ਫਿਰ ਸੋਚੇ, ਮੈਂ ਕੋਈ ਆਪ ਤਾਂ ਨਹੀਂ ਖਾ ਗਿਆ, ਮੈਂ ਭਾਵੇਂ ਭੁੱਲ ਕੇ ਕੁਛ ਦਿੱਤਾ ਪਰੰਤੂ ਦਿੱਤਾ ਹੈ ਪਰਉਪਕਾਰ ਵਿਚ ਹੈ। ਇਸ ਹਿਸਾਬ ਮੈ ਅਪ੍ਰਾਧੀ ਨਹੀਂ, ਪਰ ਦੂਸਰੇ ਹਿਸਾਬ ਅਨ-ਆਗਜਾਕਾਰੀ ਤੇ ਦੋਸ਼ੀ ਹਾਂ। ਇਸ ਤਰ੍ਹਾਂ ਦੇ ਲਹਾ ਚੜ੍ਹਾ ਲਗੇ ਰਹੇ। ਅੰਤ ਕੁਛ ਦਿਨ ਸੋਚ ਸਾਚ ਕੇ ਹੌਸਲਾ ਪਰਤਿਆ ਤੇ ਵੀਚਾਰ ਕੀਤੀ ਕਿ ਇਹੋ ਗੱਲ ਗੁਰੂ ਜੀ ਨੂੰ ਲਿਖ ਕੇ ਕਿਉਂ ਨਾ ਘੱਲਾਂ ਤੇ ਘੱਲਾਂ ਕਵਿਤਾ ਵਿਚ। ਇਕ ਤਾਂ ਆਪ ਬਖ਼ਸ਼ਿੰਦ ਹਨ, ਦੂਜੇ ਮੇਰੀ ਕਮਜ਼ੋਰੀ ਦੇਖ ਲੈਣਗੇ ਤੇ ਮੇਰੇ ਬਦਦਿਆਨਤੀ ਵਾਲੇ ਪੱਖ ਵਿਚ ਨਿਰ ਅਪ੍ਰਾਧਤਾ ਤੱਕ ਲੈਣਗੇ, ਤੀਸਰੇ ਵਿਦਜਾ ਤੇ ਵਿਦਵਾਨਾਂ ਦੇ ਦਾਤਾ ਹਨ, ਹੋ ਸਕਦਾ ਹੈ ਮੇਰੀ ਟੁੱਟੀ ਫੁੱਟੀ ਕਵਿਤਾ ਤੇ ਰੀਝ ਪੈਣ। ਇਉਂ ਵਿਚਾਰਕੇ ਉਸ ਨੇ ਇਹ ਕਵਿਤਾ ਲਿਖਕੇ ਸ੍ਰੀ ਹਜ਼ੂਰ ਦੇ ਚਰਨਾਂ ਵਿਚ ਘਲੀ—

ਕਲਮੰ ਬਾਚ ॥ ਦੋਹਰਾ ॥
ਮੁਖ ਕਾਰਾ ਮੇਰੁ ਕਰੈ ਕਰਤ ਨ ਪਰਉਪਕਾਰ॥
ਤਾਹੂਕੋ ਮਨ ਕਰਤ ਨਿਜਕ ਰੇ ਬਦਨਨਿਹਾਰ॥੬੭॥
ਫਟ ਛਾਤੀ ਦੋ ਟੂਕਭਈ ਰੁਦਨ ਕਰਤ ਲਿਖ ਜਾਤ,
ਪਰਸ੍ਵਾਰਥਉਪਕਾਰ ਬਿਨਮੁਝ ਨ ਸੁਪਨੇਸ਼ਾਤ॥੬੮॥
ਚੌਪਈ ॥ ਯੋ ਲਿਖਨੀ ਬਚ ਹੈ ਖਰ ਰਰਾ ॥
ਸੋ ਪਕਰਾਈ ਗੁਰ ਮੁਰ ਕਰਾ ॥
ਯੋ ਉਪਕਾਰ ਨਾਥ ਨਾ ਕਰੋਂ ॥
ਤੱਦਪਿ ਤੁਮ ਤੇ ਬਹੁ ਬਿਧਿ ਡਰੋਂ ॥੬੯॥
ਯੋ ਸਿਖ ਤੁਮਰੀ ਦਈ ਦੁਹਾਈ ॥
ਤੋ ਮਮ ਟੋਂਬ੍ਹ ਦਯੋ ਕਰਾਈ ॥
ਭੂਲਨ ਮੱਧ ਸਦਾ ਇਹ ਜੰਤੁ ॥
ਸਤਿਗੁਰ ਹੈ ਬਖਸ਼ਿੰਦ ਬਿਅੰਤ ॥ ੭੦॥
ਮੇਰੀ ਖਤਾ ਓਰ ਨਹੀਂ ਜਾਨਹੁ ॥
ਅਪਨੋ ਲੀਜੈ ਬਿਰਦ ਪਛਾਨਹੁ ॥
ਸਰਬ ਲਛ ਜਗ ਮੈਂ ਏਹ ਤੋਰੀ ॥
ਖਾਵਤ ਭੁੰਚ ਜੀਵ ਕਰਿ ਜੋਰੀ* ॥ ੭੧ ॥
[ਗੁਰ: ਬਿ: ਸ੍ਰ ਸਿੰ:

ਇਹ ਕਵਿਤਾ ਪੜ੍ਹ ਕੇ ਸਤਿਗੁਰ ਜੀ ਹੱਸ ਪਏ ਤੇ ਬੋਲੇ: ਸਿੱਖ ਨੇ ਬਦਨੀਯਤੀ ਨਾਲ ਪਹੇਮਾਨਗੀ

---

*ਇਸ ਕਵਿਤਾ ਦਾ ਇਕ ਪਾਠਾਂਤਰ ਹੈ ਜੋ ਭਾਈ ਸੰਤੋਖ ਸਿੰਘ ਜੀ ਨੇ ਐਉਂ ਲਿਖਿਆ ਹੈ— ਕਲਮੰ ਬਾਚ ॥ ਦੋਹਰਾ ਮੁਖ ਕਾਰਾ ਮੇਰੇ ਕਰੇਂ, ਕਰਤ ਨ ਪਰਉਪਕਾਰ ॥ ਤਿਸਕੋ ਮੈਂ ਇਹ ਕਰਹੂੰਗੀ, ਪਲਟਾ ਇਹੁ ਦਰਬਾਰਿ ॥ ਫਟ ਛਾਤੀ ਦੋ ਟੂਕ ਹੁਇ, ਰੁਦਨ ਕਰਤ ਲਿਖ ਜਾਤਿ ॥ ਪਰਸੁਾਰਥ ਉਪਕਾਰ ਬਿਨੁ, ਮੋਹਿ ਨ ਉਪਜਤ ਸ਼ਾਂਤਿ ॥ ਚੌ: ਐਸੋ ਕਲਮ ਕਹਤਿ ਸਤਿ ਸਾਚ । ਛੁੱਟੇ ਪਕਰਾਈ ਗੁਰ ਮੁਰਿ ਹਾਥ। ਗੁਰ ਕੀ ਆਨ ਜਬਹਿ ਸਿਖ ਕੀਨੀ । ਸਹੀ ਨ ਮੈਂ, ਫਿਰੀ ਲਿਖ ਦੀਨੀ। ਸਰਬ ਲਛਮੀ ਜਗਤ ਕੁਮਾਰੀ । ਕੂੰਚਤ ਹੈ ਇਹ ਸ੍ਰਿਸ਼ਟੀ ਸਾਰੀ । ਇਮਹੂ ਗੁਰੂ ਅਪਰਾਧ ਛਮਾਹਾ । ਸਭ ਬਖਸ਼ਿੰਦ ਹੈ ਬਿਰਦ ਤੁਹਾਰਾ ।

ਨਹੀਂ ਕੀਤੀ, ਗੁਰੂ ਦੀ ਆਨ ਸੁਣ ਕੇ ਦੂਰ ਗਿਆ ਹੈ।"""ਵਿਦਵਾਨ ਹੈ, ਕਵੀ ਹੈ, ਗੁਣੀ ਹੈ, ਜਾਓ ਲੈ ਆਓ। ਸੋ ਆਸਾ ਸਿੰਘ ਨੇ ਆ ਚਰਨ ਪਰਸੇ ਤੇ ਹੰਝੂਆਂ ਦੇ ਮਾਨੋਂ ਗੁਲਾਬ-ਛਿਣਕਾਉ ਨਾਲ ਤ੍ਰੇਲ ਪਏ ਕਮਲ ਵਾਙੂ ਮੋਤੀ ਮੋਤੀ ਕਰ ਦਿ... । ਤਦ 'ਵਿਦਯਾ ਅਧਿਪਤੀ' ਜੀ ਨੇ ਸਿਰ ਤੇ ਹੱਥ ਦੇਕੇ ਉਚਿਆਇਆ ਤੇ ਫੁਰਮਾਇਆ—ਆਸਾ ਸਿੰਘ ਨੂੰ ਪੱਗ ਬੰਨ੍ਹਾਓ, ਸਿਰੋਪਾਓ ਦਜੋ'। ਲੈ ਬਈ ਪਰ-ਉਪਕਾਰ ਲਈ ਚੱਲਣ ਵਾਲੀ ਕਲਮ ਦੇ ਕਲਮ-ਕਸ਼! ਪਰ ਅਸੰਚਵਾਨ।""ਦਿਓ ਬਈ ਉਹੋ ਕਲਮ ਇਸਦੇ ਹੱਥ, ਪਰ ਕਲਮ ਦਿਮਾਗ ਨਾਲ ਇਕਸੁਰ ਹੋਕੇ ਟਰੇ, ਨਿਰੇ ਹੱਥਾਂ ਨਾਲ ਚਲਾਈ ਕਲਮ ਚੀਰ ਗਲੋਲੇ ਵਾਹੁੰਦੀ ਹੈ। ਆਸਾ ਸਿੰਘ! ਪਰਉਪਕਾਰ ਦੇ ਚਰਨ ਦਾਨਾਈ ਦੇ ਹਨ।

ਚਿੜੀਆ ਪਰੇ ਉਪਕਾਰਦੀ, 'ਦਰਦ'
'ਉਦਾਰਤਾ' ਖੰਭ। ਦਾਨਾਈ ਦੇ ਪੈਰ ਪਰ,
ਪ੍ਰਭੂ ਟੇਕ ਅਵਿਲੰਬ*।

## ੬. ਹੰਸ ਰਾਮ।

ਇਹ ਕਵੀ ਗੁਰੂ ਕੇ ਦਰਬਾਰ ਦਾ ਇਕ ਪ੍ਰਬਲ ਕਵੀ ਹੋਇਆ ਹੈ। ਇਸ ਦੀ ਇਕ ਰਚਨਾ—ਮਹਾਂ ਭਾਰਤ ਦੇ ਕਰਣ ਪਰਬਦਾ ਭਾਸ਼ਾ ਵਿਚਅਨੁਵਾਦ—ਹੈ†|ਇਸ ਵਿਚ ਲਿਖੇ ਕਵੀ ਦੇ ਆਪਣੇ ਲੇਖ ਤੋਂ ਅੰਦਾਜ਼ਾ ਲਗਦਾ ਹੈ ਕਿ ਸ੍ਰੀ ਗੁਰੂ ਜੀ ਵਿਦਯਾ ਦੀ ਸਰਪ੍ਰਸਤੀ ਕਿੰਡੀ ਉਦਾਰਤਾ ਨਾਲ ਕਰਦੇ ਹੁੰਦੇ ਸਨ। ਹੋਰ ਨਿਤ ਦਾਨ ਤੋਂ ਛੁੱਟ ਹੰਸਰਾਮ ਨੂੰ ਗੁਰੂ ਜੀ ਨੇ ਸਠ ਹਜ਼ਾਰ ਰੁਪੱਯਾ ਦਿਤਾ ਸੀ। ਦੇਖੋ ਇਕ ਇਕ ਪਰਬ ਤਰਜਮੇ ਲਈ ਇਤਨੀ ਇਤਨੀ ਭਾਰੀ ਰਕਮ ਦਾਨ ਦੇ ਕੇ ਵਿਦਵਾਨ ਰਪ ਲੈਣੇ ਕਿਤਨੀ ਭਾਰੀ ਵਿਦਯਾ ਦੀ ਕਦਰਦਾਨੀ ਹੈ।-ਜਿਸਦੀ ਸਾਖ ਕਵੀ ਆਪ ਐਉਂ ਭਰਦਾ ਹੈ—

ਪ੍ਰਿਥਮ ਕ੍ਰਿਪਾ ਕਰਿ ਰਾਖ ਕਰਿ ਗੁਰ ਗੋਬਿੰਦ
ਉਦਾਰ। ਟਕਾ‡ ਕਰੇ ਬਖਸ਼ੀਸ਼ ਤਬ ਮੋਕੋ

*ਪਰਉਪਕਾਰ ਦੇ ਪੰਛੀ ਦੇ ਖੰਭ ਹਮਦਰਦੀ ਤੇ ਉਦਾਰਤਾ (ਸਖੀਪਨਾ) ਹੈਨ, ਪਰੰਤੂ ਪੈਰ ਇਸ ਪੰਛੀ ਦੇ ਦਾਨਾਈ ਦੇ ਹਨ ਤੇ ਹਾਏ ਦਾ ਭਾਵ—ਵਾਹਿਗੁਰੂ ਜੀ ਜੀ ਟਕ ਹੈ'। †ਇਹ—ਕਰਣ ਪਰਬ ਦਾ ਅਨੁਵਾਦ ਹੰਸ ਰਾਮ ਦਾ ਕੀਤਾ ਹੋਯਾ ਹੁਣ ਪਟਿਆਲੇ ਦੀ ਲਾਇਬ੍ਰੇਰੀ ਵਿਚ ਹੈ। ਨੰਬਰ—੧–੧੦ ਦਾ ਹੈ। ‡ਰੁਪਏ

ਸਾਠ ਹਜ਼ਾਰ। ਤਾਂ ਕੋ ਆਯਸੁ* ਪਾਇਕੇ
ਕਰਣ ਪਰਬ ਮੈਂ ਕੀਨ। ਭਾਖਾ ਅਰਥ ਵਚਿਤ੍ਰ
ਕਰ ਸੁਨੇ ਸੁਕਵਿ ਪਰਬੀਨ।

[ਕਰਣ ਪਰਬ ਦਾ ਉਲਥਾ ਆਰੰਭ]

ਸੰਬਤ ਸਤ੍ਰਾਂ ਸੈ ਬਰਸ ਬਾਵਨ ਬੀਤਨ-
ਹਾਰ†। ਮਾਰਗ-ਵਦਿ ਤਿਥਿ ਦੂਜ ਕੋ ਤਾਂ
ਦਿਨ ਮੰਗਲਵਾਰ‡। ਹੰਸਰਾਮ ਤਾਂ ਦਿਨ ਕਰਯੋ
'ਕਰਨ ਪਰਬ[]' ਆਰੰਭ।

[ਗੁਰੂ ਜੀ ਤੇ ਆਨਦ ਪੁਰ ਦਾ ਵਰਣਨ]

ਕੌਨ ਬਡੋ ਯਾ ਜਗਤ ਮੈਂ ਕੋ ਦਾਤਾ ਕੋ ਸੂਰ?
ਕਾਂਕੇ ਰਣਅਰੁ ਦਾਨ ਮੈਂ ਮੁਖਪਰ ਬਰਸਤ ਨੂਰ?
ਰਚਯੋ ਬ੍ਰਹਮ ਕਰ ਆਪਨੇ ਦੀਨੋ ਭੂ ਕੋ ਭਾਰ,
ਸੋ ਤੌ ਗੁਰੁ ਗੋਬਿਦ ਹੈ ਨਾਨਕ ਕੋ ਔਤਾਰ।
ਐਸੋ ਕਾਹੂੰ ਕੋ ਨਹੀਂ ਸੁਰ ਸੁਰਪਤਿ ਕੇ ਭੌਨ,
ਈਸ਼ ਮੁਨੀਸ਼ ਦਿਲੀਸ਼ ਏ ਨਰ ਨਰੇਸ਼ ਕੇ ਕੌਨ?
ਚਾਰ ਬਰਨ ਚਾਰੋਂ ਜਹਾਂ ਆਸ੍ਰਮ ਕਰਤ ਅਨੰਦA,
ਤਾਂ ਕੇ ਨਾਮ ਅਨੰਦ ਪੁਰ ਹੈ ਅਨੰਦ ਕੋ ਕੰਦ।

[ਅਸੀਸ]

ਕਬਿੱਤ—ਕਾਯਮ ਕੁਬੇਰ ਸਾਤ ਸਾਯਰB ਸੁਮੇਰ ਜੌ ਲੌ, ਕੀਰਤਿ ਕਰਨ ਕੀ ਕਰਨ ਅਵਗਾਹ-ਬੀC। ਜੋ ਲੌ ਪੌਣ ਪੰਨਗ ਪ੍ਰਬਲ ਪੁਹਮੀ ਕੇ ਭਾਰD, ਪਾਰਥ ਕੋ ਜੌ ਲੌ ਪੁਰਖਾਰਥ ਸਰਾਹ-ਬੀE। ਜੌ ਲੌ ਸ਼ਿਵ ਸਲਿਤਾF ਸੁ ਕਵਿ 'ਹੰਸ ਰਾਮ' ਕਹੈ ਜੌ ਲੌ ਰਾਮ ਰਾਵਨ ਕੋ ਰਾਮਾਯਨ ਚਾਹ ਬੀ। ਜੌ ਲੌ ਧ੍ਰੂਵ ਧਰਨਿ ਤਰੁਨG ਤੇਜ ਰਾਜੈ ਜਗ ਤੌ ਲੌ ਸ੍ਰੀ ਗੁਬਿੰਦ ਸਿੰਘ ਤੇਰ ਸੀਸ ਸਾਹਿਬੀ।

[ਮੁਕਤੀ ਦਾਤਾ]

ਕਵੀ ਹੰਸ ਰਾਮ ਜੀ ਗੁਰੂ 'ਗੋਬਿੰਦ ਸਿੰਘ' ਜੀ

*ਆਗਯਾ। †੧੭੫੨। ‡ਮੱਘਰ ਵਦੀ ਦੂਜ ਮੰਗਲਵਾਰ। []ਮਹਾ ਭਾਰਥ ਦਾ ਇਕ ਧਿਆਯ।

Aਅਨੰਦਪੁਰ ਚੌਹਾਂ ਵਰਣਾਂ ਤੇ ਚੌਹਾਂ ਹੀ ਆਸ਼੍ਰਮਾਂ ਦੇ ਲੋਕ ਗੁਰੂ ਜੀ ਨੇ ਵਸਾਏ ਏਹ ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ' ਦੇ ਅਮਲੀ ਵਰਤਾਰੇ ਦੀ ਅਖੀਂ ਡਿੱਠੀ ਉਗਾਹੀ ਹੈ।

Bਸੱਤ ਸਮੁੰਦਰ। Cਜਦ ਤਕ (ਦਾਨੀ)ਕਰਨ ਦੀ ਕੀਰਤੀ ਨੂੰ ਕੰਨ ਗ੍ਰਹਿਣ ਕਰਦੇ ਰਹਿਣਗੇ। Dਭਾਵ, ਜਦ ਤਕ ਧਰਤੀ ਦੇ ਭਾਰ ਨੂੰ ਸ਼ੇਸ਼ਨਾਗ ਚੁੱਕਣ ਨੂੰ ਪ੍ਰਬਲ ਹੈ ਤੇ ਵਾਯੂ ਚੁੱਕਣ ਨੂੰ ਧਰਤੀ ਪ੍ਰਬਲ ਹੈ। Eਅਰਜੁਨ ਦੇ ਪੁਰਖਾਰਥ ਦੀ ਮਹਿਮਾ ਦੀ ਸਲਾਹੁਤਾ ਜਦ ਤਕ ਹਹੇਗੀ। Fਗੰਗਾ ਜਦ ਤਕ ਵਗੇਗੀ। Gਸੂਰਜ।

ਦੇ 'ਮੁਕਤੀ ਦਾਤਾ' ਹੋਣ ਬਾਬਤ ਆਪਣੇ ਕਬਿਤਾਂ ਵਿਚ ਸੁੰਦਰ ਵਰਣਨ ਕਰਦੇ ਹਨ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਉਸ ਮਹਾਂ ਬਲੀ ਨੇ ਆਪਣੇ ਬੀਰਰਸੀ ਠਾਠ ਵਿਚ ਸ਼ਾਂਤਿ ਰਸ ਦੇ ਕੰਮ ਨੂੰ ਇਸ ਖੂਬੀ ਨਾਲ ਕੀਤਾ ਸੀ ਕਿ ਹੰਸ ਰਾਮ ਵਰਗੇ ਵਿਦਵਾਨ ਨੇ ਉਨ੍ਹਾਂ ਨੂੰ ਪ੍ਰਤੱਖ ਦਰਸ਼ਨ ਕਰਦੇ ਹੋਏ 'ਅਵਤਾਰ ਸ਼ਿਰੋਮਣਿ' ਤੇ 'ਮੁਕਤੀ ਦਾਤਾ' ਮੰਨਿਆ, ਯਥਾ:—

ਅਵਧ ਅਨਾਏ ਕਹਾਂ, ਤਿਲਕ ਬਨਾਏ ਕਹਾਂ,
ਦ੍ਵਾਰਕਾ ਛਪਾਏ ਕਹਾਂ ਤਨ ਤਾਈਯਤਿ ਹੈ।
ਕੋਵਿਦ ਕਹਾਏ ਕਹਾਂ, ਬੇਨੀ ਕੇ ਮੁੰਡਾਏ ਕਹਾਂ
ਕਾਸੀ ਕੇ ਬਸਾਏ ਕਹਾਂ ਲਾਹਾ ਲਖੀਯਤ ਹੈ।
ਮੋਹਨ ਮਨਾਏ ਕਹਾਂ, ਭੂਪਤਿ ਰਿਝਾਏ ਕਹਾਂ
ਕਹਾਂ 'ਹੰਸਰਾਮ' ਜੋ ਧਰਾ ਮੈਂ ਧਾਈਯਤ ਹੈ
ਚਾਰ ਹੂੰ ਬਰਨ ਤਾਂਕੇ ਹਰਨ ਕਲੇਸ਼ ਗੁਰ
ਗੋਬਿੰਦ ਕੇ ਚਰਨ ਮੁਕਤਿ ਪਾਈਯਤ ਹੈ*।

ਅਰਥ—੧. ਅਯੁੱਧਿਆ ਜਾਕੇ (ਸਰਜੂ ਨਦੀ ਵਿਚ) ਨ੍ਹਾਉਣ ਦੀ ਕੀ ਲੋੜ ਹੈ, ਮੱਥੇ (ਵਰਣਾ-ਸ਼੍ਰਮੀ) ਤਿਲਕ ਲਾਉਣ ਦੀ ਕੀ ਲੋੜ ਹੈ, ਦ੍ਵਾਰਕਾ ਜਾਕੇ (ਤੱਤੇ) ਛਾਪੇ ਲੁਆਉਣ ਦੀ ਕੀ ਲੋੜ ਹੈ; ਤੇ ਕਾਹਨੂੰ ਐਵੇਂ ਤਨ ਤਪਾਈਦਾ ਹੈ (ਭਾਵ ਪੰਚ ਅਗਨੀਆਂ ਸੇਵੀਦੀਆਂ ਹਨ)। ੨. ਪੰਡਿਤ ਕਹਾਉਣ ਦਾ ਕੀ ਲਾਭ, ਬੋਦੀ ਮਨਾਉਣ (ਸੰਨ੍ਯਾਸੀ ਬਣਨ) ਦਾ ਕੀ ਲਾਭ, ਕਾਸ਼ੀ ਜਾਕੇ ਵੱਸਣ ਦਾ ਕੀ ਲਾਭ ਲਖੀਦਾ ਭਾਵ ਪਾਈਦਾ ਹੈ। ੩. ਮੋਹਨ ਕ੍ਰਿਸ਼ਨ ਨੂੰ ਮਨਾਉਣ ਦਾ, ਰਾਜੇ ਨੂੰ ਖੁਸ਼ ਕਰਨ ਦਾ, ਧਰਤੀ ਤੇ ਭਟਕਦੇ ਫਿਰਨ ਦਾ ਹੇ ਹੰਸਰਾਮ ਕੀ ਲਾਭ ਹੈ?੪. ਜਦ ਕਿ ਚਹੁ ਵਰਨਾਂ ਦੇ ਕਲੇਸ਼ ਨੂੰ ਦੂਰ ਕਰਨ ਵਾਲੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨ ਮੌਜੂਦ ਹਨ ਜਿਨ੍ਹਾਂ ਤੋਂ ਕਿ ਮੁਕਤੀ ਪ੍ਰਾਪਤ ਹੁੰਦੀ ਹੈ।

[ਮਹਾਂ ਦਾਨੀ ਤੇ ਪਰ ਪੀੜਾ ਹਰਨ ਅਵਤਾਰ]

ਚਾਰੋਂ ਚੱਕ ਸੇਵੈਂ ਗੁਰੂ ਗੋਬਿੰਦ ਤਿਹਾਰੇ ਪਾਇ,
ਮੇਰੇ ਜਾਨੇ ਆਜ ਤੂਹੀ ਦੂਜੋ ਕਰਤਾਰ ਹੈਂ।
ਪ੍ਰਬਲ ਪ੍ਰਚੰਡ ਖੰਡ ਖੰਡ ਮਹਿ ਮੰਡਲ ਮੈਂ,
ਸਾਚੋ ਪਾਤਸ਼ਾਹ ਜਾਂਕੋ ਸਾਚੋ ਸਿਰ ਭਾਰ ਹੈ।
ਕਾਮਨਾ ਕੇ ਦਾਨ ਬਾਨ ਜਾਂਕੀ 'ਹੰਸਰਾਮ' ਕਹੈ,
ਪਰਮ ਧਰਮ ਦੇਖੇ ਬਿਧਿਪੌ ਬਿਚਾਰ ਹੈ।
ਪਰਮ ਉਦਾਰ ਪਰ ਪੀਰ ਕੋ ਹਰਨਹਾਰ,
ਕੌਨ ਜਾਨੇ ਕੌਨੇ ਭਾਤ ਲੀਨੋ ਅਵਤਾਰ ਹੈ।

੧. ਚਹੁੰ ਚਕਾਂ ਵਿਚ ਹੇ ਗੁਰੂ ਗੋਬਿੰਦ ਸਿੰਘ ਜੀ ਆਪ ਦੇ ਚਰਨ ਸੇਵੇ ਜਾ ਰਹੇ ਹਨ, ਮੇਰੀ ਸਮਝ ਵਿਚ ਤਾਂ ਤੂੰ ਅੱਜ ਦਾ ਦੂਜਾ ਕਰਤਾਰ ਹੈਂ। ੨.ਧਰਤੀ ਦੇ ਖੰਡਾਂ ਵਿਚ (ਦੁਸ਼ਟਾਂ ਨੂੰ ਦਲਨ ਦਾ ਆਪ ਦਾ) ਤੇਜ ਮਹਾਂ ਪ੍ਰਜੁਲਤ ਹੈ। ਸੱਚਾ ਪਾਤਸ਼ਾਹ ਤੇ ਜਿਸ ਨੇ ਸੱਚਾ ਬਿਰਦ ਸਿਰ ਤੇ ਲਿਆ ਹੋਇਆ ਹੈ । ੩. (ਲੋੜਵੰਦਾਂ ਦੀਆਂ) ਮੁਰਾਦਾਂ ਪੂਰਨ ਕਰ ਦੇਣਾ ਜਿਨ੍ਹਾਂ ਦਾ ਸੁਭਾਵ ਹੀ ਹੈ, (ਜਿਨ੍ਹਾਂ ਦੇ ਦੇਖੇ=) ਦਰਸ਼ਨ ਕਰਨ ਨਾਲ ਪੂਰਨ ਧਰਮ ਤੇ ਦੈਵੀ ਵਿਚਾਰ ਪ੍ਰਾਪਤ ਹੁੰਦਾ ਹੈ । ੪. ਬਹੁਤ ਵੱਡੇ ਦਾਤੇ ਹਨ, ਪਰਾਈ ਪੀੜਾ ਹਰਨ ਵਾਲੇ ਹਨ, ਕੀਕੂੰ ਜਾਣੀਏ ਕਿਉਂ (ਇਸ ਧਰਤੀ ਪਰ ਆਪ ਨੇ) ਅਵਤਾਰ ਲਿਆ ਹੈ।

[ਗੁਰੂ ਦਲ ਦੀ ਚੜ੍ਹਾਈ]

ਛਪਯ—ਡੁੱਲਤਿ ਅਪਰ ਨਰੇਸ ਪ੍ਰਤਿ ਹੱਥਹਿ
ਜਿਮ ਹੱਲੇ । ਸੂਖਤ ਸਾਇਰ ਸਲਲ, ਸੰਕ
ਧ੍ਰੂਅ ਧਾਮ ਨ ਚੱਲੈ । ਖਲਕ ਖੇਲ ਖਲਭਲਤਿ
ਭੈਲ ਭਗਹਿ ਤਿਲੋਕ ਮਹਿ। ਪਲਕ ਪੇਲ ਗਢ
ਲੇਤ ਹਤ ਹੁੰਕਤਿ ਸੁ ਜੰਗ ਮਹਿਂ । ਕਹਿ
ਹੰਸ ਰਾਮ ਸਤਿ ਸਿਮਰਕੈ ਸਕੁਚ ਰਹਿਤ ਦਿਗ-
ਪਾਲ ਤਬਿ। ਧਸਮਸਤ ਧਰਨ ਦਲ ਭਾਰ ਤੇ
ਸੇ ਬਿਰਚਰਾਇੰ ਗੋਬਿੰਦ ਜਬਿ।

੧. ਡੋਲਦੇ ਹਨ ਹੋਰ ਰਾਜੇ ਜਿਵੇਂ ਹੱਥ ਫੜਿਆ ਪੱਤਾ (ਹਵਾ ਨਾਲ) ਹਿੱਲਦਾ ਹੈ। ੨. ਸਮੁੰਦਰ ਦਾ ਪਾਣੀ ਸੁੱਕਦਾ ਹੈ ਤੇ ਧ੍ਰੂ ਸੰਕਮਾਨ ਹੋ ਜਾਂਦਾ ਹੈ ਕਿ ਮਤਾਂ ਮੇਰਾ ਧਾਮ ਚਲਾਇਮਾਨ ਨਾ ਹੋ ਜਾਏ। ੩. ਸਮੂਹ ਖ਼ਲਕਤ ਵਿਚ ਖੜਬੜਾਟ ਪੈਂਦੀ ਹੈ (ਤੇ ਉਹ ਉੱਠ ਭਜਦੀ ਹੈ ਅਰ ਤ੍ਰਿਲੋਕੀ ਤੇ ਭੈ ਛਾ ਜਾਂਦਾ ਹੈ। (ਭੈਲ=ਭੈ ਸੰਯੁਕਤ ਹੋਣਾ)। ੪. ਕਿਲ੍ਹਾ ਲੈਣ ਵਾਸਤੇ ਜੰਗ ਵਿਚ ਜਦ ਹੰਗੂਰਾ ਮਾਰਦੇ ਹਨ ਤਦ ਪਲ ਵਿਚ ਕਿਲ੍ਹਾਮਾਰ ਲੈਂਦੇ ਹਨ।੫.ਹੰਸਰਾਮ ਕਹਿੰਦਾ ਹੈ ਤਦੋਂ (ਗੁਰੂ ਜੀ ਦੀ) ਸਤਜਾ ਨੂੰ ਯਾਦ

---

*ਇਸੇ ਤਰ੍ਹਾਂ ਦਾ ਲੰਬ ਇਜੇ ਖਿਆਲ ਪੂਰਤੀ ਦਾ ਇਕ ਹੋਰ ਹੈ ਜਿਸਦੀ ਦੇਖੋ ਬੇਣਾਪਧਿਆਯ-ਛੰਦਦੀ ਪਹਿਲੀਸਤਰ ਇਹ ਹੈ— ਕੌਨ ਬਨਾਰਸੀ ਬਾਸ ਕੀਏ ਜਹਿ ਬਾਸਕ ਨਾਗ ਹੀਏ ਮੈ ਬਸੈਂ।

ਕਰਕੇ* ਹੀ ਦਿਗਪਾਲ ਡਰੇ ਰਹਿੰਦੇ ਹਨ। ੬. ਜਦ ਗੁਰੂ ਜੀ ਦਲਾਂ ਨੂੰ ਨਾਲ ਲੈਕੇ ਫਿਰਦੇ ਹਨ ਤਦ ਭਾਰ ਨਾਲ ਧਰਤੀ ਧਸਕਦੀ ਹੈ।

ਦੁੰਦਭੀ ਧੁੰਕਾਰੇ ਬਾਜੇ ਮਾਨੋਂ ਜਲਧਰ ਗਾਜੇ,
ਰਾਜਤ ਨਿਸ਼ਾਨ ਭਯ ਭਾਨੁ ਛਿਪੇ ਜਾਤ ਹੈਂ।
ਹਾਥਿਨਿ ਕੇ ਹਲਕਾ ਹਜ਼ਾਰਨਿ, ਗਨੈ ਕੋ ਹਯ,
ਜਟਿਤ ਜਵਾਹਰ ਜੇ ਜਗਮਗ ਗਾਤ ਹੈਂ।
ਕੋਰ ਸਾਜੇ ਜੋਰ ਕਰਨਾਲਨ ਕੋ ਸ਼ੋਰ ਸੁਨੇ,
ਸੰਕਤਿ ਸੁਰੇਸ਼ ਔ ਨਰੇਸ਼ ਬਿਲਖਾਤ ਹੈਂ।
'ਹੰਸਰਾਮ' ਕਹਿਤ, ਬਿਰਾਜੋ ਜਿਨ ਭਾਜੋ
ਗੁਰਗੋਬਿੰਦ ਕੋ ਮਾਂਗੇ ਕਵਿਰਾਜ ਚਲੇ ਜਾਤ ਹੈਂ।

. ਦੁੰਦਭੀ ਧੁੰਕਾਰਦੀ ਤੇ ਵੱਜਦੀ ਹੈ (ਐਸੀ ਕਿ) ਮਾਨੋਂ ਬੱਦਲ ਗੱਜਦੇ ਹਨ, ਝੰਡਿਆਂ ਦੇ ਫਹਿਰਾਉਣ ਨਾਲ ਡਰ ਖਾ ਕੇ ਸੂਰਜ ਹੁਰੀਂ ਛੁਪੇ ਜਾ ਰਹੇ ਹਨ। ੨. ਹਾਥੀਆਂ ਦੇ ਨਗ ਹਜ਼ਾਰਾਂ ਹਨ ਤੇ ਘੋੜਿਆਂ ਨੂੰ ਗਿਣੇ ਹੀ ਕੌਣ ? ਜਿਨ੍ਹਾਂ ਦੇ ਸਰੀਰ ਜੜਾਊ ਗਹਿਣਿਆਂ ਨਾਲ ਜਗਮਗ ਜਗਮਗ ਕਰ ਰਹੇ ਹਨ। [ਅ:, ਹ਼ਲਕਹ਼=ਨਗ, ਅਦਦ]।੩. (ਇਨ੍ਹਾਂ ਦੀਆਂ) ਕਤਾਰਾਂ ਜੁੜਕੇ (ਜਦੋਂ ਚਲਦੀਆਂ ਹਨ ਤਾਂ ਉਨ੍ਹਾਂ ਦੀਆਂ) ਨਾਅਲਾਂ ਦਾ ਸ਼ੋਰ ਸੁਣਕੇ (ਪ੍ਰਿਥਵੀ ਦੇ) ਰਾਜੇ ਘਾਬਰਦੇ ਹਨ ਤੇ(ਸੁਰਗਾਂ ਦਾ) ਇੰਦਰ ਡਰਦਾ ਹੈ†। ੪. ਹੰਸਰਾਮ ਕਹਿੰਦਾ ਹੈ ਕਿ (ਹੇ ਸੁਰੇਸ਼ੋ ਨਰੇਸ਼ੋ) ਟਿਕੇ ਰਹੋ ਨੱਸੋ ਨਾ (ਇਹ ਫੌਜ ਨਹੀਂ ਚੜ੍ਹਕੇ ਆਈ ਇਹ ਤਾਂ) ਗੁਰੂ ਗੋਬਿੰਦ ਸਿੰਘ ਜੀ ਤੋਂ ਦਾਨ ਲੈਕੇ ਕਵੀਰਾਜ (ਘੋੜੇ ਤੇ ਹਾਥੀਆਂ ਤੇ ਚੜ੍ਹੇ) ਜਾ ਰਹੇ ਹਨ‡।

(ਗੁਰੂ ਦਰਬਾਰ ਦਾ ਜਲਾਲ)

ਜਿਨ ਕੋ ਪ੍ਰਤਾਪ ਪਰਿ ਪੂਰਨ ਪ੍ਰਹਮਿ ਪਰਿ,
ਸੋਊ ਤੇਰ ਚਰਨ ਕੋ ਕਰਤ ਬਖਾਨ ਹੈਂ।
ਜਿਨੈ ਚਾਹ ਚੱਕ੍ਰਵੈ ਚਕਿਤ ਹੋਤ 'ਹੰਸਰਾਮ
ਤੇਊ ਤੇਰੇ ਚਾਹਿਬੇ ਕੋ ਧਾਰਤ ਧਿਆਨ ਹੈਂ।
ਜਿਨ ਕੌ ਬਿਜਯ ਪਾਰਾਵਾਰ ਪਾਰ ਦੇਖੀਯਤਿ,
ਪ੍ਰਬਲ ਪ੍ਰਚੰਡ ਸੁਨੇ ਜ਼ਾਹਰ ਜਹਾਨ ਹੈਂ।
ਜਿਨ ਕੌ ਨ ਦਰਬਾਰ ਪਾਯਤ ਮਹੀਨਿਕ ਲੌ,
ਤੇਊ ਤੇਰੇ ਦਰਬਾਰ ਦੇਖੇ ਦਰਬਾਨ ਹੈਂ।

੧. ਜਿਨ੍ਹਾਂ ਦਾ ਪ੍ਰਤਾਪ ਪ੍ਰਿਥਵੀ ਉਤੇ (ਭਰਪੂਰ ਹੈ=)ਫੈਲ ਰਿਹਾ ਹੈ, ਉਹ ਤੇਰੇ ਚਰਨਾਂ (ਦਾ ਯਸ਼) ਵਰਨਣ ਕਰਦੇ ਹਨ। ੨. ਜਿਨ੍ਹਾਂ (ਰਿਖੀਆਂ ਮੁਨੀਆਂ ਸਿੱਧਾਂ) ਨੂੰ ਚੱਕ੍ਰਵਰਤੀ ਰਾਜੇ ਦੇਖ ਕੇ ਚੱਕ੍ਰਿਤ ਹੁੰਦੇ ਹਨ, ਓਹ ਆਪ ਦੇ ਦਰਸ਼ਨਾਂ ਲਈ ਧਿਆਨ ਧਾਰਦੇ ਹਨ। ੩. ਜਿਨ੍ਹਾਂ ਰਾਜਿਆਂ (ਦੀ) ਫਤਹ ਸਮੁੰਦਰੋਂ* ਪਾਰ ਦੇਖੀਦੀ ਹੈ ਤੇ ਜਿਨ੍ਹਾਂ ਦਾ ਪ੍ਰਬਲ ਤੇਜ ਜਗਤ ਵਿਚ ਪ੍ਰਗਟ ਸੁਣੀਦਾ ਹੈ, ੪. (ਅਤੇ) ਜਿਨ੍ਹਾਂ(ਰਾਜਿਆਂ)ਦੇ ਦਰਬਾਰ ਵਿਚ ਮਹੀਨਿਆਂ ਤੱਕ (ਜਾਣਾ ਨਹੀਂ) ਪਾ ਸਕੀਦਾ ਓਹ ਰਾਜੇ ਤੇਰੇ ਦਰਵਾਜੇ ਤੇ ਦਰਬਾਨ ਤੱਕੀਦੇ ਹਨ, (ਅਥਵਾ ਦਰਵਾਜੇ ਤੇ ਉਡੀਕਦੇ ਦੇਖੀਦੇ ਹਨ)।

[ਸਰਬ ਗੁਣ ਸੰਪੰਨਤਾ]

ਕਰਨ ਸੇ ਦਾਤਾ ਹੋ, ਬਿਧਾਤਾ ਮਹੀ ਮੰਡਲ ਕੇ,
ਬੈਰੀ ਕੇ ਬਿਹੰਡਨਿ ਪ੍ਰਚੰਡ ਭੁਅ ਭਾਰ ਕੋ।
ਪੂਰਖ ਪੁਰਾਨ ਮੇ ਪੁਰਾਨਨ ਮੇਂ ਗਾਈਯਤਿ
ਸਾਚੇ ਗੁਰ ਗੋਬਿੰਦ ਅਧਾਰ ਨਿਰਾਧਾਰ ਕੋ।
ਜੌਨ ਤੇਰੀ ਕੀਰਤਿ ਜਗਾਤੋ ਜੰਬੂ ਦੀਪ ਕੈ ਕੈ,
ਪਸਰੇ ਉਜਾਰੋ ਪਰਸਤ ਪਾਰਾਵਾਰ ਕੋ।
ਗੁਰਨ ਕੇ ਬੰਸ ਚਲਿ ਆਈ 'ਹੰਸਰਾਮ' ਸਦਾ
ਗੁਨੀ ਸੋਂ ਉਦਾਰ, ਤੋਰਾਦਾਰ ਤਰਵਾਰ ਕੋ।

੧. ਕਰਨ ਵਰਗੇ ਦਾਤੇ ਹੋ, ਪ੍ਰਿਥਵੀ ਮੰਡਲ ਦੇ ਰਚਣਹਾਰ ਹੋ, ਵੈਰੀ ਦੇ ਨਾਸ਼ ਕਰਨ ਨੂੰ (ਅਤੇ) ਧਰਤੀ ਦੇ ਭਾਰ ਉਤਾਰਨ ਨੂੰ ਮਹਾਂ ਤੇਜੱਸ੍ਵੀ ਹੋ,(ਅ) ਪ੍ਰਿਥਵੀ ਤੇ ਭਾਰ ਰੂਪ ਜੋ ਵੈਰੀ ਹਨ ਉਹਨਾਂਦੇ ਨਾਸ਼ ਕਰਤਾ ਹੋ। ੨ ਪੁਰਾਣਾਂ ਵਿਚ ਤੁਸੀਂ ਪੁਰਾਤਨ ਪੁਰਖ† ਕਰਕੇ ਗਾਇਨ ਕੀਤੇ ਗਏ ਹੋ, ਹੇ ਸੱਚੇ ਗੁਰੂ ਗੋਬਿੰਦ ਸਿੰਘ ਜੀ ਆਪ ਨਿਆਸਰਿਆਂਦ ਆਸਰਾ ਹੋ। ੩. ਜੰਬੂ(ਦੀਪ)ਵਿਚਆਪ ਦੀ ਜਿਸ ਕੀਰਤੀ

---

*ਸਤਿ = ਸਤਯਾ। (ਅ) ਹੰਸਰਾਮ ਸਚ ਕਹਿੰਦਾ ਹੈ। (ੲ) ਸਤਿ-ਸਤਿਗੁਰ ਦਾ ਸੰਖੇਪ।

†[ਅ] 'ਕਰਨਾਲਨ' ਪਾਠ ਕਰਕੇ ਬੰਦੂਕ ਅਰਥ ਬੀ ਲਗਦਾ ਹੈ, ਪਰ ਅਗਲੀ ਤੁਕ ਉਸ ਨੂੰ ਖੰਡਦੀ ਹੈ। ੲ) ਕਰਨਾਇ-ਨਰਸਿੰਘਾ ਅਰਥ ਬੀ ਲਾਉਂਦੇ ਹਨ। ‡ ਜਾਪਦਾ ਹੈ ਕਿ ਜਦੋਂ ਸ੍ਰੀਗੁਰੂ ਜੀ ਨੇ ਜੰਗ ਸ਼ੁਰੂ ਹੋਣ ਤੋਂ ਪਹਿਲਾਂ ਕਵੀਆਂ ਤੇ ਵਿਦ-ਵਾਨਾਂ ਨੂੰ ਦਾਨ ਸਨਮਾਨ ਘੋੜੇ ਹਾਥੀ ਦੇ ਕੇ ਟੋਰਿਆ ਹੈ ਤਦੋਂ ਦੀ ਕਵਿ ਸਤਿਕਾਰ ਵਿਚ ਡਿਠੀ ਫੌਜੀ ਵਿਦੈਗੀ ਦਾ ਇਸ ਛੰਦ ਵਿਚ ਅਲੰਕਾਰਕ ਨਕਸ਼ਾ ਹੈ।

*ਪਾਰਾਵਾਰ = ਸਮੁੰਦਰ।

†ਪੁਰਾਤਨ ਪੁਰਖ ਯਾ ਪੁਰਾਣ ਪੁਰਖ = ਅਨਾਦੀ ਪਰਮਾਤਮਾ

ਨੂੰ ਅਸੀਂ ਦੀਵੇ ਬਣਾ ਬਣਾਕੇ ਜਗਾ ਰਹੇ ਹਾਂ, (ਉਹ ਆਪ ਦੀ ਕੀਰਤੀ) ਚਾਂਦਨੀ ਹੋਕੇ ਸੱਤਾਂ ਸਮੁੰਦਰਾਂ ਤੋਂ ਪਾਰ ਆਪਣਾ ਉਜਾਲਾ ਪਸਾਰ ਰਹੀ ਹੈ। ੪. ਗੁਰੂ ਸਾਹਿਬਾ ਦੇ ਬੰਸ ਵਿਚ (ਇਹ ਗੱਲ) ਚਲੀ ਆਈ ਹੈ ਕਿ ਗੁਣੀਆਂ ਨਾਲ ਸਦਾ ਉਦਾਰ ਰਹੇ ਹਨ ਤੇ ਤਲਵਾਰ (ਖਿੱਚਣ ਵਾਲੇ ਨੂੰ) ਤੋੜੇਦਾਰ ਹੋਕੇ ਟੱਕਰਦੇ ਰਹੇ ਹਨ, (ਭਾਵ ਪ੍ਰਬਲ ਪੈਕੇ ਜ਼ੋਰ ਕਰਦੇ ਰਹੇ ਹਨ)।

ਪਯ-ਕ੍ਰਮਨ ਪੀਠ ਕਸਮਸਤ, ਅਸਤ ਰਜ
ਭਾਨ ਛਾਇ ਭੁਅ। ਕੋਲ ਕੱਛ ਕਲਮਲਤ,
ਹਲਤ ਪੰਨਗ ਪਤੰਗ ਹੁਅ। ਤੁਟਤ ਪੱਬ ਜਰ
ਪਗ ਚਲਤ ਹੁਟਤ ਦਿੱਗਜ ਬਿਤ ਤਾਨੁਯੋ।
ਲੁੱਟਿ ਕੁੱਟਿ ਪਰਿਪੂਰ ਛੁੱਟ ਬਨ ਬਨ ਬਿਲ-
ਖਾਨਜੋ ਕਹਿ 'ਹੰਸਰਾਮ' ਹਰਖੰਤ ਹਰਿ, ਧਰਧਰ
ਧੂਅ ਲੰਕੇਸ਼ ਸਬ। ਘਰ ਘਰਨ ਦੁੱਖ ਦੱਬਜੋ
ਧਰਨਿ ਸੁ ਚਢਤਿ ਸਿੰਘ ਗੋਬਿੰਦ ਜਬ।

੧. ਕਛੂ ਦੀ ਪਿੱਠ ਦਬਣੀ ਗਈ ਹੈ, ਧੂੜ ਦੇ ਛਾ ਜਾਣ ਨਾਲ ਸੂਰਜ ਡੁੱਬ ਗਿਆ ਮਾਨੋਂ। ੨. ਸੂਰ, ਕੱਛੂ ਘਬਰਾਂਦੇ ਹਨ, ਸ਼ੇਸ਼ਨਾਗ ਪਤੰਗ ਵਾਂਙੂ ਕੰਬ ਰਿਹਾ ਹੈ*। ੩. ਪਹਾੜਾਂ ਦੀਆਂ ਜੜ੍ਹਾਂ ਟੁਟਦੀਆਂ ਹਨ ਜਦ (ਫੌਜ) ਦੇ ਪੈਰ (ਕਵਾਇਦ) ਬੱਝਵੇਂ ਤੁਰਦੇ ਹਨ ਤੇ ਦਿਸ਼ਾਪਾਲ ਹਾਥੀ (ਇਸ ਜਤਨ ਵਿਚ ਕਿ ਨਾ ਹਿੱਲੀਏ) ਸਾਰਾ ਜ਼ੋਰ ਲਾ ਕੇ ਭੀ ਥੱਕ ਰਹੇ ਹਨ। ੪. (ਜ਼ਿਮੀਂ ਦੇ ਲੋਕਾਂ ਦੇ) ਪੂਰਾਂ ਦੇ ਪੂਰ (ਡਰ ਕੇ ਕਿ ਮਤਾਂ ਲੁੱਟ ਕੁੱਟ ਪੈ ਜਾਵੇ) ਘਬਰਾ ਕੇ ਬਨਾਂ ਬਨਾਂ ਵਿਚ ਦੌੜਦੇ ਹਨ। ੫. ਧ੍ਰੂਅ ਤੇ (ਲੰਕੇਸ਼-) ਵਿਭੀਖਣ ਬੀ ਥਰ ਥਰ ਕਰਦੇ ਹਨ (ਕਿ ਮਤੇ ਸਾਡੇ ਅਟੱਲ ਰਾਜ ਨਾ ਖੁੱਸ ਜਾਣ ਪਰ) ਵਿਸ਼ਨੂੰ ਜੀ ਪ੍ਰਸੰਨ ਹੁੰਦੇ ਹਨ (ਕਿ ਗੁਰੂ ਜੀ ਨ ਤਾਂ ਕੇਵਲ ਦੁਸ਼ਟਾਂ, ਪਰਜਾ ਦੋਖੀਆਂ ਤੇ ਜ਼ਾਲਮਾਂ ਨੂੰ ਸੋਧਣਾ ਹੈ, ਇਹ ਐਵੇਂ ਪਏ ਡਰਦੇ ਹਨ, ਕਿਉਂਕਿ) ਗੁਰੂ ਗੋਬਿੰਦ ਸਿੰਘ ਜਦ ਚੜ੍ਹਾਈ ਕਰਦੇ ਹਨ ਤਾਂ ਧਰਤੀ ਉਤੇ ਘਰ ਘਰ ਵਿਚ ਜੋ ਦੁੱਖ ਹੈ ਉਹ ਦੱਬੀਂਦਾ ਹੈ (ਭਾਵ ਨਾਸ਼ ਹੁੰਦਾ ਹੈ)।

*ਸੂਰ, ਕੱਛੂ, ਸ਼ੇਸ਼ਨਾਗ ਦੂ ਧਰਤੀ ਦੇ ਹੇਠਾਂ ਇਸਦਾ ਭਾਰ ਚੁੱਕੀ ਬੈਠੇ ਮੰਨੇ ਹਨ।

ਕਰਾਚੋਲੀ ਕੋ ਕਬਿੱਤ—

ਸੂਰਨ ਕੀ ਪਤਿ ਅਤਿ ਜਾਨਤਿ ਜਹਾਨ ਜਾਂਕੋ
ਤਾਂਕੋ ਫਲ ਦੇਤ ਸਦਾ ਅਰਿ ਪਰ ਜੀਤ ਹੈ।
ਪੂਰ ਜੋ ਹਰੀ ਕੇ ਹਿਏ ਕਾਮਨਾ ਥਮਤ ਜਾਤੇ
'ਹੰਸਰਾਮ' ਕਹੈ ਸਦਾ ਪ ਨਿਪ* ਸਾਂ ਪ੍ਰੀਤ ਹੈ।
ਜੋਗਨ ਕੀ ਜੀਵਨ ਸਜੀਵਨ ਹੈ ਭੂਤਨ ਕੀ
ਮ੍ਰਿਤਨ† ਸੁ ਹੀਨ ਨਿਤ ਬਾਢਤ ਪੁਨੀਤ ਹੈ।
ਪ੍ਰਬਲ ਪ੍ਰਤਾਪੀ ਪਾਤਸ਼ਾਹ ਗੁਰੂ ਗੋਬਿੰਦ ਸਿੰਘ
ਤੇਰੀ ਕਰਾਚੋਲੀ‡ ਕਾਮਤਰੁਕੀ ਸੀ ਰੀਤ ਹੈ।੧੩

੪. ਹੇ ਗੁਰੂ ਗੋਬਿੰਦ ਸਿੰਘ ਜੀ! (ਤੁਸੀਂ) ਬੜੇ ਪ੍ਰਤਾਪੀ ਪਾਤਸ਼ਾਹ ਹੋ, ਤੁਹਾਡੀ ਤਲਵਾਰ (ਕਾਤਲ ਸ਼ ਨਹੀਂ ਇਹ) ਕਲਪ ਬ੍ਰਿਛ ਦੀ ਰੀਤੀ ਰੱਖਦੀ ਹੈ। (ਕਿਵੇਂ? ਉੱਤਰ ਹੈ:—) ੧. ਸਾਰਾ ਜਹਾਨ ਇਸ ਨੂੰ ਜਾਣਦਾ ਹੈ ਕਿ ਇਹ ਸੂਰਮਿਆਂ ਦੀ ਅਤਿ ਦੀ ਅਬਰੋ ਹੈ, ਉਹਨਾਂ ਨੂੰ ਇਹ ਦੁਸ਼ਟਾਂ ਪਰ ਫਤੇ ਦਾ ਫਲ ਦੇਂਦੀ ਹੈ। ੨. (ਪਰਾਏ ਸੁਖ ਨੂੰ) ਹਰਿ ਲੈਣ ਵਾਲਿਆਂ ਦੇ ਹਿਰਦਿਆਂ ਦੀਆਂ ਜੋ (ਲੁੱਟ, ਕੁੱਟ, ਮਾਰ, ਜ਼ੁਲਮ ਦੀਆਂ) ਕਾਮਨਾਂ ਭਰ ਰਹੀਆਂ ਹਨ ਓਹ (ਇਸ ਤੇਰੀ ਤਲਵਾਰ ਦੇ ਭੈ ਨਾਲ) ਥੰਮ੍ਹ ਜਾਂਦੀਆਂ ਹਨ ਤੇ ਸ਼ਰਨਾਗਤਾਂ ਨਾਲ ਇਸ ਦੀ ਸਦਾ ਪ੍ਰੀਤ ਹੈ (ਭਾਵ ਉਹਨਾਂ ਨੂੰ ਪ੍ਰਤਿਪਾਲਦੀ ਹੈ)। ੩. ਜੋਗਣੀਆਂ ਦਾ ਇਹ ਜੀਵਨ ਹੈ ਤੇ ਭੂਤਾਂ ਦਾ ਭੀ ਸੁਹਣਾ ਜੀਵਨ ਭਾਵ ਭੋਜਨ ਦਾਤੀ ਹੈ (ਪਰ) ਪਵਿੱਤ੍ਰਤਾ ਰਹਿਤ (ਮਨੁੱਖਾਂ ਨੂੰ) ਹੀਨਤਾ ਦੇਣਵਾਲੀ ਅਤੇ ਪੁਨੀਤਾਂ ਨੂੰ ਵਾਧਾ ਦੇਣ ਵਾਲੀ ਹੈ।

## ੭. ਚੰਦਨ।

ਇਕ ਦਿਨ ਸ੍ਰੀ ਕਲਗੀਧਰ ਜੀ ਵਿਦਵਾਨਾਂ ਦੀ ਸਭਾ ਲਾਈ ਬੈਠੇ ਸਨ, ਬੜੇ ਬੜੇ ਵਿਦਵਾਨ ਤੇ ਕਵੀ ਦੁਆਲੇ ਬੈਠੇ ਸਨ, ਸੁਹਣੇ ਸੁਹਣੇ ਵਿਦਯਾ ਦੇ ਦਾਰਸ਼ਨਿਕ ਤੇ ਕਾਵ੍ਯ ਦੇ ਕਟਾਖਯ ਚਲ ਰਹੇ ਸਨ ਕਿ ਇਕ ਕਵੀ ਦੀ ਆਉਦਣ ਹੋਈ। ਇਸ ਦਾ ਨਾਮ 'ਚੰਦਨ' ਸੀ। ਇਹ ਜ਼ਾਤ ਦਾ ਬ੍ਰਾਹਮਣ ਸੀ। ਜਦ ਇਸਦੀ ਭੇਟ ਹੋ ਚੁਕੀ ਤਾਂ ਸ੍ਰੀ ਗੁਰੂ ਜੀ ਨੇ ਪੁੱਛਿਆ ਕਵੀ ਜੀਓ ਕੀਕੁਣ ਆਉਂਦਣ ਹੋਈ?

*ਪਾਨਪ=ਭੱਭਾ। (ਅ। ਸ਼ਰਨਾਗਤ=ਪ੍ਰਤਿਪਾਲ।
†ਮ੍ਰਿਤਨ=ਪਵਿਤ੍ਰਤਾ ਰਹਿਤ ਭਾਵ ਅਪਵਿੱਤ੍ਰ।
‡ਕਰਾਚੋਲ=ਫਾਰਸੀ, ਕਰਾਚੂਰ=ਤਲਵਾਰ।

ਕਹਿਣ ਲੱਗਾ ਆਪ ਦਾ ਯਸ਼ ਬਹੁਤ ਸੁਣਿਆ ਹੈ, ਆਪ ਦੇ ਗੁਣਾਂ ਦੀ ਦੇਸ਼ ਵਿਚ ਘਰ ਘਰ ਕੀਰਤੀ ਹੋ ਰਹੀ ਹੈ। ਆਪ ਨੇ ਹਿੰਦੂ ਧਰਮ ਦੀ ਲਾਜ ਰੱਖ ਦਿਖਾਈ ਹੈ। ਆਪ ਨੇ ਪ੍ਰਜਾ ਦੀ ਪਾਲਣਾ ਤੇ ਰਖਯਾ ਕੀਤੀ ਹੈ, ਧੰਨ ਹੋ। ਫਿਰ ਆਪ ਦੀ ਕੀਰਤੀ ਵਿਦਯਾ ਦੀ ਕਦਰਦਾਨੀ ਵੀ ਹੋ ਰਹੀ ਹੈ। ਆਪ ਦੇ ਦਰਬਾਰ ਦੇ ਕਵੀਆਂ ਤੇ ਵਿਦ੍ਵਾਨਾਂ ਦੀ ਬੀ ਅਤਿ ਮਹਿਮਾ ਹੋ ਰਹੀ ਹੈ। ਮੈਂ ਭੀ ਆਇਆ ਹਾਂ ਕਿ ਦੇਖਾਂ ਆਪ ਦੇ ਕਵੀ ਕੋਵਿਦ ਮੇਰੇ ਇਕ ਸ੍ਵੈਯੇ ਨੂੰ ਸਮਝਦੇ ਹਨ ਕਿ ਨਹੀਂ। ਜੇ ਮਰੀ ਯੋਗਤਾ ਦੀ ਬੀ ਸ੍ਰੀ ਜੀ ਨੂੰ ਯੋਗਤਾ ਭਾਸ ਜਾਵੇ ਤਾਂ ਮੈਂ ਬੀ ਸੇਵਾ ਵਿਚ ਟਿਕ ਜਾਵਾਂ। ਤਦ ਗੁਰੂ ਜੀ ਉਸ ਦੀ ਗੁਣ ਗਹਬਿਤ ਅਵਸਥਾ ਤੇ ਮੁਸਕ੍ਰਾਏ, ਪਰ ਬੋਲੇ ਸੁਣਾਓ ਕਵਿ ਜੀ ਆਪਣੀ ਰਚਨਾ। ਫਿਰ ਉਸ ਨੇ ਸ੍ਵੈਯਾ ਪੜ੍ਹਿਆ—

ਨਵ ਸਾਤ ਤਿਯ, ਨਵ ਸਾਤ ਕਿਯੇ,
ਨਵ ਸਾਤਿ ਪਿਯੇ ਨਿਵਸਾਤ ਪਿਯਾਏ।
ਨਵ ਸਾਤ ਰਚੇ, ਨਵ ਸਾਤ ਬਦੇ,
ਨਵਸਾਤ ਪਿਯਾ ਪਹਿ ਦਾਯਕ ਪਾਏ।
ਜੀਤ ਕਲਾ ਨਵਸਾਤਨ ਕੀ,
ਨਵਸਾਤਨ ਕੇ ਮੁਖ ਅੰਦਰ ਛਾਏ।
ਮਾਨਹੁ ਮੇਘ ਕੇ ਮੰਡਲ ਮੈਂ ਕਵਿ
'ਚੰਦਨ' ਚੰਦ ਕਲੇਵਰ ਛਾਏ॥ ੧॥

ਸੁਣਕੇ ਗੁਰੂ ਜੀ ਫੇਰ ਮੁਸਕ੍ਰਾਏ ਤੇ ਬੋਲੇ—

ਇਸ ਜੈਸਨਿ ਕੇ ਅਰਥ ਬਿਚਾਰਨ।
ਹਮਰੇ ਘਾਹੀ ਕਰੈਂ ਉਚਾਰਨਿ।

ਚੰਦਨ ਕਵੀ ਅਚਰਜ ਰਹਿ ਗਿਆ ਕਿ ਮੇਰਾ ਐਡਾ ਪ੍ਰਾਗੱਲਭ ਸ੍ਵੈਯਾ ਤੇ ਐਸੇ ਸ੍ਵੈਯੇ ਇਥੋਂ ਦੇ ਘਾਹੀ ਸਮਝ ਸਕਦੇ ਹਨ। ਫਿਰ ਬੋਲਿਆ, ਪਾਤਸ਼ਾਹ! ਕੋਈ ਘਾਹੀ ਬੁਲਾਓ ਤਾਂ ਜੋ ਇਸ ਦੇ ਅਰਥ ਕਰੇ। ਤਦ ਚੋਬਦਾਰ ਨੂੰ ਹੁਕਮ ਹੋਇਆ—ਧੰਨਾ ਸਿੰਘ ਨੂੰ ਬੁਲਾ ਲਿਆਓ। ਥੋੜ੍ਹੀ ਦੇਰ ਬਾਦ ਹੱਥ ਵਿਚ ਰੰਬਾ ਤੇ ਮੋਢੇ ਤੇ ਜਾਲੀ ਸੁੱਟੀ ਧੰਨਾ ਸਿੰਘ ਆ ਗਿਆ। ਸਤਿਗੁਰਾਂ ਨੇ ਆਗਯਾ ਕੀਤੀ, ਭਾਈ ਧੰਨਾ ਸਿੰਘ! ਇਸ ਕਵੀਸ਼ਰ ਜੀ ਦਾ ਸ੍ਵੈਯਾ ਸੁਣੋ ਤੇ ਇਸੇ ਦਾ ਅਰਥ ਜੋ ਸਮਝੋ ਸੁਣਾ ਦਿਓ। ਤਦ ਕਵੀ ਨੇ ਸ੍ਵੈਯਾ ਪੜ੍ਹਿਆ। ਧੰਨਾ ਸਿੰਘ ਨੇ ਇਕ ਦੋ ਵਾਰ ਸੁਣਿਆ ਤੇ ਕਿਹਾ, ਪਾਤਸ਼ਾਹ ਇਸ ਵਿਚ ਕੋਈ ਉੱਚਾ ਵਲਵਲਾ, ਕੋਈ ਕਾਵਯ ਦਾ ਡੂੰਘਾ ਖਿਆਲ ਤਾਂ ਨਹੀਂ ਹੈ ਇਹ ਤਾਂ ਸੋਲਾਂ ਪਦ ਦੀ ਗਿਣਤੀ ਹੈ ਉਸ ਦੇ ਕਈ ਪ੍ਰਕਾਰ ਵਿਚ ਕਈ ਚੀਜ਼ਾਂ ਤੇ ਘਟਣ ਦੀ। ਜੋ ਇਉਂ ਹੈ—

ਨਵ ਸਾਤ, ਨੌਂ ਤੇ ਸਤ ਹੋਏ ਸੋਲਾਂ, ੧੬ ਬਰਸਾਂ ਦੀ ਇਕ ਇਸਤ੍ਰੀ ਨੇ ੧੬ ਸ਼ਿੰਗਾਰ ਕੀਤੇ, ਪਤੀ ਉਸ ਦਾ ਬੀ ੧੬ ਬਰਸਾਂ ਦਾ ਸੀ ਜੋ ਪ੍ਰਦੇਸ ਸੀ ਉਹ ੧੬ ਮਹੀਨਿਆਂ ਪਿਛੋਂ ਘਰ ਆਯਾ ਸੀ*। ਸੋਲਾਂ ਘਰਾਂ ਵਾਲੀ ਖੇਲ (=ਚੌਪੜ) ਦੀ ਬਾਜ਼ੀ ਲਾਈ ਗਈ, (ਨਵਸਾਤ ਬਦੇ=) ੧੬ ਦਾਉ ਪਾਉਣ ਦੀ ਸ਼ਰਤ ਲਾਈ ਗਈ। ਜੋ ੧੬ਵਾਂ ਦਾਉ ਪਤੀ ਦਾ (ਜਿੱਤ ਵਾਲਾ) ਪੈ ਗਿਆ (ਫਿਰ) ਚੋਪੜ ਦੀ ਬਾਜ਼ੀ (ਪਤੀ ਨੇ) ਜਿੱਤ ਲਈ। ੧੬ ਕਲਾ ਵਾਲੇ ਚੰਦ ਦੇ ਮੁਖ ਵਾਲੀ ਇਸਤ੍ਰੀ ਨੇ ਹਾਰ ਖਾ ਕੇ ਮੂੰਹ ਲੁਕਾ ਲਿਆ, (ਉਸ ਪੱਲੇ ਵਿਚ ਮੂੰਹ ਢਕਿਆ ਗਿਆ ਪਰ ਫੇਰ ਭਾਸਦਾ ਬੀ ਰਿਹਾ) ਜਿਵੇਂ ਬੱਦਲ ਦੇ ਮੰਡਲ ਵਿਚ 'ਚੰਦ' ਛਾਯਾ ਵਿਚ ਆ ਜਾਂਦਾ ਹੈ।

## ੮. ਧੰਨਾ ਸਿੰਘ !

ਇਹ ਅਰਥ ਸੁਣਕੇ ਚੰਦਨ ਸ਼ਰਮਿੰਦਾ ਹੋ ਗਿਆ ਪਰ ਆਪਾ ਸੰਭਾਲਕੇ ਬੋਲਿਆ, ਸਾਹਿਬ ਜੀਓ, ਆਪ ਨਿਰੇ ਪੰਡਿਤ, ਨਿਰੇ ਵਿਦਯਾਧਰ, ਨਿਰੇ ਕਵੀ ਨਹੀਂ ਹੋ ਨਾ, ਆਪ ਅਵਤਾਰ ਤੇ ਸਾਹਿਬ ਕਰਾਮਾਤ ਹੋ, ਜੋ ਚਾਹੋ ਸੋ ਕਰ ਸਕਦੇ ਹੋ। ਸੁਣਿਆ ਸੀ ਆਪ ਦੇ ਵਡੇਰੇ ਗੁਰੂ ਹਰਕ੍ਰਿਸ਼ਨ ਜੀ ਨੇ ਝੀਵਰ ਤੋਂ ਪੰਡਤ ਨੂੰ ਸ਼ਾਸਤ੍ਰਾਰਥ ਵਿਚ ਹਰਾ ਦਿਤਾ ਸੀ, ਅਜ ਘਾਹੀ ਨੇ ਮੇਰਾ ਸ੍ਵੈਯਾ ਸਮਝ ਲਿਆ ਤਾਂ ਆਪ ਦੀ ਬਰਕਤ ਹੈ। ਤਦ ਗੁਰੂ ਜੀ ਬੋਲੇ, ਧੰਨਾ ਸਿੰਘ ਤੂੰ ਕੋਈ ਆਪਣੀ ਸ਼ਾਬਦੀ ਸੁੰਦਰਤਾ ਦੀ ਰਚਨਾ ਸੁਣਾ ਜੋ ਕਵੀ ਜੀ ਨੂੰ ਸਮਝ ਪਵੇ ਕਿ ਤੁਸੀਂ ਬੀ ਕਵਿਤਾ ਕਰ ਸਕਦੇ ਹੋ। ਤਾਂ ਧੰਨਾ ਸਿੰਘ ਬੋਲਿਆ—

ਮੀਨ ਮਰੇ ਜਲ ਕੇ ਪਰਸੇ ਕਬਹੂੰ ਨ ਮਰੇ ਪਰ
ਪਾਵਕ ਪਾਏ। ਹਾਥੀ ਮਰੇ ਮਦ ਕੇ ਪਰਸੇ
ਕਬਹੂੰ ਨ ਮਰੇ ਤਨ ਤਾਪ ਕੇ ਆਏ। ਤੀਯ ਮਰੇ
ਪਿਯ ਕੇ ਪਰਸੇ ਕਬਹੂੰ ਨ ਮਰੇ ਪਰਦੇਸ ਸਿਧਾਏ।

*ਐਉਂ ਬੀ ਲਾਉਂਦੇ ਹਨ-੧੬ ਰਸਾਂ ਦੇ ਖਾਣੇ ਖੁਆਏ।

ਗੂੜ ਮੈਂ ਬਾਤ ਕਹੀ ਦਿਜਰਾਜ* ! ਬਿਚਾਰ ਸਕੇ ਨ ਬਿਨਾ ਚਿਤ ਲਾਏ । ਕਉਲ ਮਰੇ ਰਵਿ ਕੋ† ਪਰਸੇ ਕਬਹੂੰਨ ਮੁਰੇ ਸਸਿ ਕੀ ਛਬਿ‡ ਪਾਏ। ਮਿਤ੍ਰ ਮਰੇ ਮਿਤ ਕੇ ਮਿਲਬੇ ਕਬਹੂੰ ਨ ਮਰੇ ਜਬ ਦੂਰ ਸਿਧਾਇ। ਸਿੰਘ ਮਰੇ ਜਬ ਮਾਸ ਮਿਲੇ ਕਬਹੂੰ ਨ ਮਰੇ ਜਬ ਹਾਥ ਨ ਆਏ** । ਗੂੜ੍ਹ ਮੈਂ ਬਾਤ ਕਹੀ ਦਿਜਰਾਜ ! ਬਿਚਾਰ ਸਕੇ ਨ ਬਿਨਾ ਚਿਤ ਲਾਏ ।

ਇਹ ਸੁਣ ਕੇ ਚੰਦਨ ਜੀ ਨੂੰ ਅਰਥ ਦੀ ਸੁਗੰਧੀ ਨਾ ਆਈ, ਤਦ ਬੋਲਿਆ, ਪਾਤਸ਼ਾਹ ਵਿਦਯਾ ਦੇ ਜਲ ਉੱਪਰ ਅਭਿਮਾਨ ਦਾ ਬੂਰ ਬੀ ਛਾ ਜਾਂਦਾਹੈ। ਮੇਰੇ ਤਾਂ ਵਿਦਯਾ ਅਭਿਮਾਨ ਦੇ ਨਾਲ ਜਾਤੀ ਅਭਿਮਾਨ ਬੀ ਰਲ ਗਿਆ, ਖਿਮਾਂ ਕਰੋ ਤੇ ਇਹ ਦੂਰ ਕਰੋ । ਗੁਰੂ ਜੀ ਉਸਦੀ 'ਸ੍ਵੈ ਅਵਗੁਣ ਲੱਖਤਾ' ਤੇ ਪ੍ਰਸੰਨ ਹੋ ਗਏ ਤੇ ਉਸ ਦਾ ਰੋਜ਼ੀਨਾ ਲਾ ਕੇ ਕਵੀ ਸਮੁਦਾਇ ਵਿਚ ਰੱਖ ਲਿਆ ।

ਅਰਥ–ਉਪਰਲੇ ਦੋਹਾਂ ਸ੍ਵੈਯਾਂ ਦੇ ਅਰਥ ਦੀ ਕੁੰਜੀ ਇਹ ਹੈ,ਹਰ ਤੁਕਦਾ ਪਾਠ ਐਉਂ ਕਰਨਾਹੈ–

ਮੀਨ ਮਰੇ ਜਲ ਕੇ ਪਰਸੇ ਕਬਹੂੰ ਨ,
ਮਰੇ ਪਰ ਪਾਵਕ ਪਾਏ।

ਮੱਛੀ ਕਦੀ ਨਹੀਂ ਮਰਦੀ ਜਲ ਦੇ ਸਪਰਸ਼ ਨਾਲ, ਪਰ ਅਗਨੀ ਦੇ ਸਪਰਸ਼ ਨਾਲ ਮਰ ਜਾਂਦੀ ਹੈ†† । ਇਸੇਤਰ੍ਹਾਂ ਸਾਰੀਆਂ ਤੁਕਾਂਦੇ ਅਰਥ ਲਗ ਜਾਂਦੇਹਨ।

## ੯. ਅੰਮ੍ਰਿਤ ਰਾਇ।

ਇਹ ਕਵੀ ਪੰਜਾਬੀ ਸੀ, ਲਾਹੌਰ ਦਾ ਰਹਿਣ ਵਾਲਾ ਸੀ, ਪਰ ਇਸ ਦੀ ਬ੍ਰਿਜ ਭਾਸ਼ਾ ਦੀ ਰਚਨਾ ਕਮਾਲ ਦੀ ਹੈ। ਇਸ ਦੇ ਪਿਤਾ ਦਾ ਨਾਮ ਛੈਲ ਰਾਇ ਸੀ। ਇਸ ਨੇ ਮਹਾਂ ਭਾਰਤ ਦੇ ਸਭਾ ਪਰਬ ਦਾ ਤਰਜਮਾ ਭਾਖਾ ਵਿਚ ਗੁਰੂ ਜੀ ਦੇ ਹੁਕਮ ਨਾਲ ਕੀਤਾ ਤੇ ਦਾਨ ਮਾਨ ਨਾਲ ਸਨਮਾਨਿਆ ਗਿਆ ਸੀ*। ਇਹ ਪਰਬ ਪਟਿਆਲਾ ਲਾਇਬ੍ਰੇਰੀ ਵਿਚ ਹੈ†। ਇਸ ਦੀ ਰਚਨਾਂ ਦੇ ਇਕ ਛੰਦ ਦੀ ਇਕ ਸਤਰ ਟੱਪਾ ਬਣਕੇ ਅੱਜ ਤਕ ਜ਼ੁਬਾਨਾਂ ਤੇ ਚੜ੍ਹੀ ਹੋਈ ਹੈ, 'ਪਾਈਏ ਕਰੋਰ ਤਊ ਨ ਜਾਈਏ ਲਾਹੌਰ ਤੇ'‡ । ਜਿਵੇਂ ਜ਼ੌਕ ਕਵੀ ਨੇ ਕਿਹਾ ਸੀ 'ਆਜ ਕਲ ਗਰਚਿਹ ਦੱਕਨ ਮੇਂ ਹੈ ਬੜੀ ਕਦਰੇ ਸੁਖ਼ਨ, ਕੌਨ ਜਾਏ ਜ਼ੌਕ ਪਰ ਦਿੱਲੀ ਕੀ ਗਲੀਆਂ ਛੋੜ ਕਰ' । ਤਿਵੇਂ ਦਾ ਇਹ ਅਹਿਸਾਸ ਅੰਮ੍ਰਿਤਰਾਇ ਦਾਹੈਪਰ ਹੈ ਉਸ ਤੋਂ ਮੁਹਰੇ ਦਾ। ਅੰਮ੍ਰਿਤ ਰਾਇ ਜੀ ਆਮ ਕਵੀਆਂਦੀਤਰ੍ਹਾਂ ਅਮੀਰਾਂਦੇ ਦੁਆਰੇ ਨਹੀਂ ਜਾਂਦਿਆ

---

*ਹੇ ਚੰਦਨ ਕਵੀ ! †ਸੂਰਜ ਦੀ ਧੁੱਪ । ‡ਭਾਵ ਚੰਦ ਦੀ ਚਾਂਦਨੀ । **ਮਾਸ ਹੱਥ ਨਾ ਆਵੇ ।

††ਇਸ ਰਚਨਾ ਵਿਚ ਅਲੰਕਾਰ ਹੈ–ਵਿਰੋਧਾਭਾਸ਼ ।

---

*ਗੁ॰ ਪ੍ਰ: ਸੂ: ਵਿਚ ਲਿਖਿਆ ਹੈ ਕਿ ਅੰਮ੍ਰਿਤ ਰਾਇ ਨੇ 'ਕਰਣ' ਪਰਬ ਭਾਖਾ ਕੀਤਾ, ਪਰ ਇਸ ਨੇ 'ਸਭਾ ਪਰਬ' ਦਾ ਅਨੁਵਾਦ ਕੀਤਾ ਸੀ। ਇਹ ਗਲ ਇਸ ਦੇ ਪੁਸਤਕ ਤੋਂ ਅਤੇ ਗੁਰ ਬਿ:;ਬਾ: ਸੁ: ਸਿੰਘ ਤੋਂ ਸਹੀ ਹੋ ਜਾਂਦੀ ਹੈ। ਯਥਾ –
ਸਭਾ ਪਰਬ ਤਾਂਤੇ ਬਨਵਾਯੋ । ਸੁਵਣ ਜੋਗ ਕਵਿਤਾ ਮਨ ਭਾਯੋ।
ਸਾਠ ਸਹਸ੍ਰ ਰੁਪੱਯਾ ਦੀਨਾ । ਸਿਰੋਪਾਉ ਪਸ਼ਮੰਬਰ ਕੀਨਾ।
(ਸਫਾ ੧੧੧

ਇਹ ਬੀ ਓਥੇ ਹੀ ਲਿਖਿਆ ਹੈ ਕਿ ਪਹਿਲੇ ਇਸ ਨੇ 'ਨੌ' ਰਸ ਦੇ ਵਿਸ਼ੇ ਤੇ ਇਕ ਚਮਤਕਾਰੀ ਗ੍ਰੰਥ ਲਿਖਿਆ ਸੀ ।

†ਪਟਿਆਲਾ ਲਾਇਬ੍ਰੇਰੀ ਦੇ ਨੰ: ੧–੫ ਵਿਚ ਹੈ।

‡ਅੰਮ੍ਰਿਤ ਰਾਇ ਨੇ ਚਿਤ੍ਰ ਬਿਲਾਸ ਨਾਮੇ ਗਰੰਥ ਲਿਖਿਆ ਸੀ ਉਸ ਵਿਚ ਇਹ ਛੰਦ ਲਿਖਿਆ ਹੈ

ਬਾਚਤ ਪੁਰਾਨ ਕਹੂੰ ਨਾਚਤ ਨਿਰਤਕਾਰੀ
ਗਾਵਤ ਹੈ ਗੀਤ ਕਹੂੰ ਮੀਠੀ ਧਨਿ ਮੋਰ ਤੇ।
ਕੌਤਕ ਕਹਾਨੀ ਕੇਲ ਜਹਾਂ ਤਹਾਂ ਹਾਸੀ ਖੇਲ
ਸਾਧਨ ਸੋਂ ਮੇਲ, ਡਰ ਹੈ ਨ ਠਗ ਚੋਰ ਤੇ।
ਲੋਨੇ ਲੋਨੇ ਰੂਪ ਸਭ ਭੂਪ ਭੇਖ ਦੇਖੀਅਤ
'ਅੰਮ੍ਰਿਤ' ਸਹਜ ਸੁਖ ਸਾਂਝ ਔਰ ਭੋਰ ਤੇ।
ਰਤਿਪਤਿ ਭੋਗ ਤਹਾਂ ਰੋਗ ਨ ਬਿਯੋਗ ਸੋਗ,
ਪਾਈਏ ਕਰੋਰ ਤੋ ਨ ਜਾਈਏ ਲਹੌਰ ਤੇ ॥ ੧੩।

[ਐਰਾਵਤੀ ਨਦੀ ਵਰਨਨ । ਕਬਿੱਤ]

ਗੰਗਾ ਜੂ ਕੇ ਸੰਗ ਕੀ ਤੁਰੰਗਨੀ ਤੁਰੰਗ ਅੰਗ,
ਕਰੇ ਪਾਪ ਭੰਗ ਵਾਸੇ ਨੰਕ ਜੁ ਅਨ੍ਹਾਈਏ।
ਮੱਛ ਕਛ ਤਤਕਾਲ ਭੌਰਨ ਮੈ ਭੁਮੰ ਘਜਾਲ,
ਮੰਗਲ ਕਰਾਲ ਹੇਤ ਕਹਾਂ ਲੌ ਸੁਨਾਈਏ ।
ਤੀਰ ਤਰੁ ਲਲਿਤ ਬਲਿਤ ਬੇਲ ਫੂਲ ਫਲ,
ਚੱਕ੍ਰਵਾਕ ਸਾਰਸ ਮਰਾਲ ਮਨ ਭਾਈਏ ।
ਪਾਪੀ ਜਾਤ ਤਰ ਅਰ ਤਰਤ ਹੀ ਜਾਤ ਤਰ,
ਐਸੀ ਐਰਾਵਤੀ ਲੋਕ ਲੋਕਨ ਮੈ ਗਾਈਏ। ੧੪॥

(ਲਿਖਤੀ ਨੁਸਖਾ 'ਚਿਤ੍ਰ ਬਿਲਾਸ' ਸ੍ਰੀ ਚਰਨਸੁਮਾਨ ਡਾ: ਚਰਨਸਿੰਘ ਜੀ

ਜਿਸ ਵਿਦਵਾਨ ਨੂੰ ਲਾਹੌਰ ਇਤਨਾ ਪਿਆਰਾ ਸੀ ਕਿ ਕਿਸੇ ਰਾਜੇ ਦਾ ਦਾਨ ਸਨਮਾਨ ਉਸ ਨੂੰ ਲਾਹੌਰ ਤੋਂ ਨਹੀਂ ਸੀ ਕੱਢ ਸਕਦਾ, ਉਸ ਪਰ ਗੁਰੂ ਗੋਬਿੰਦ ਸਿੰਘ ਜੀ ਦੀ ਅਦੁਤੀ ਸ਼ਖਸੀਅਤ ਉਹ ਪ੍ਰਭਾਵ ਪਾਉਂਦੀ ਹੈ ਕਿ ਲਾਹੌਰ ਛੱਡ ਕੇ ਉਹ ਅਨੰਦ ਪੁਰ ਜਾਂਦਾ ਹੈ ਤੇ ਗੁਰੂ ਜੀ ਦੇ ਯਸ਼ ਕਰਦਾ ਰੱਜਦਾ ਨਹੀਂ ।

ਕਰਦੇ ਸੇ। ਆਪ ਦੀ ਸ੍ਵੈਸਤਿਕਾਰ ਦੀ 'ਮਨ-ਪ੍ਰਤੀਤੀ' ਕਮਾਲ ਦੀ ਸੀ। ਪਰ ਗੁਰੂ ਜੀ ਦੀ 'ਦੀਨ ਰਖ੍ਯਾ ਤੇ ਆਤਮ ਤੱਤ ਦਰਸਤਾ' ਦੀਆਂ ਖੂਬੀਆਂ ਦੇ ਕਮਾਲ ਸੁਣ ਸੁਣ ਕੇ ਆਪ ਨੂੰ ਦਰਸ਼ਨ ਪ੍ਰੇਮ ਉਮਗ ਪਿਆ ਤੇ ਜਾ ਹਾਜ਼ਰ ਹੋਏ। ਦੇਖੇ ਸੁਣੇ ਦਾ ਫਰਕ ਹੁੰਦਾ ਹੈ, ਜੋ ਕੁਛ ਇਸ ਨੇ ਜਾ ਕੇ ਉੱਥੇ ਡਿੱਠਾ ਉਸ ਨੇ ਹੋਰ ਮੋਹਿਤ ਕਰ ਲਿਆ ਤੇ ਇਸ ਨੇ ਗੁਰੂ ਯਸ਼ ਗਾਏ। ਇਸ ਦੇ ਬੇ-ਪਰਵਾਹ ਤੇ ਕਮਾਲ ਦੇ ਸ੍ਵੈਸਤਿਕਾਰੀ ਹੁੰਦਿਆਂ ਹੋਇਆਂ ਇਸ ਦੇ ਰਚੇ ਗੁਰੂ ਗੀਤ ਗਾਯਨ ਦੇ ਛੰਦ ਇਤਿਹਾਸਕ ਨੁਕਤੇ ਤੋਂ ਬੀ ਵੱਡੇ ਕੀਮਤੀ ਹਨ। ਇਸ ਦੀ ਕਵਿਤਾ ਦੇ ਨਮੂਨੇ ਏਹ ਹਨ*:—

[ਉਦਾਰਤਾ]

ਜਾਹੀਂ ਓਰ ਜਾਊਂ, ਅਤਿ ਆਦਰ ਤਹਾਂ ਤੇ ਪਾਊਂ,
ਤੇਰੇ ਗੁਨ ਗਨ ਕਉ ਅਗਾਊ ਗਨੈ ਸ਼ੇਸ਼ ਜੂ।
ਹੀਰ ਚੀਰ ਮੁਕਤਾ ਜੋ ਦੇਤਿ ਦਿਨ ਪ੍ਰਤਿ ਦਾਨ,
ਤਿਨੈ ਦੇਖ ਦੇਖ ਅਭਿਲਾਖਤ ਧਨੇਸ਼ ਜੂ।
ਗੁਨਨ ਮੈਂ ਗੁਨੀ ਕਵਿ ਅੰਮ੍ਰਿਤ ਪਢੈਯਾ ਮਰੋ†
ਜਬੈ ਇਨੈ ਹੇਰੋ ਪਯਾਰ ਕੀਜੈ ਅਮਰੇਸ਼ ਜੂ।
ਸ੍ਰੀ ਗੁਰੂ ਗੋਬਿੰਦ ਸਿੰਘ ਛੀਰਨਿਧ ਪਾਰ ਭਈ,
ਕੀਰਤ ਤਿਹਾਰੀ ਤੁਮੈਂ ਕਹਿਕੇ ਸੰਦੇਸ਼ ਜੂ।

੧, ਜਿਸ ਤਰਫ ਮੈਂ ਜਾਂਦਾ ਹਾਂ, ਓਥੋਂ ਹੀ ਆਦਰ ਪਾਂਵਦਾ ਹਾਂ, ਤੇਰੇ ਸਾਰੇ ਗੁਣਾਂ ਨੂੰ ਤਾਂ ਸ਼ੇਸ਼ਨਾਗ ਪਹਿਲੇ ਤੋਂ ਹੀ ਗਿਣ ਰਿਹਾ ਹੈ, (ਉਸ ਦੀ ਹਜ਼ਾਰ ਜੀਭ ਹੈ ਤੇ ਮੇਰੀ ਇਕ ਹੈ, ਉਹ ਆਦਿ ਤੋਂ ਆਪਦੀ ਕੀਰਤ ਕਰ ਰਿਹਾ ਹੈ ਤੇ ਮੈਂ ਅੱਜ ਕਰਨ ਲੱਗਾ ਹਾਂ)। ੨. ਹੀਰੇ, ਬਸਤ੍ਰ, ਮੋਤੀ ਜਿਹੜੇ ਆਪ ਹਰ ਰੋਜ਼ ਦਾਨ ਦਿੰਦੇ ਹੋ ਤਿਨ੍ਹਾਂ ਨੂੰ ਵੇਖ ਵੇਖ ਕੁਬੇਰ ਵੀ ਚਾਹੁੰਦਾ ਹੈ (ਕਿ ਮੈਨੂੰ ਵੀ ਇਹੋ ਜਿਹਾ ਦਾਨ ਮਿਲੇ)। ੩. ਹੇ ਅਮਰਾਂ (ਦੇਵਤਿਆਂ) ਦੇ ਈਸ਼੍ਵਰ ਜੀ! ਆਪ ਗੁਣੀਆਂ ਤੋਂ ਵੱਡੇ ਗੁਣੀ ਹੋ ਤੇ ਅੰਮ੍ਰਿਤ ਕਵੀ ਨੂੰ (ਜਦ ਇਹ ਦੇਖੋਗੇ ਕਿ) ਮੇਰੇ (ਗੁਣਾਂ ਦਾ) ਪੜ੍ਹਨ ਵਾਲਾ (=ਉਚਾਰਨ ਵਾਲਾ) ਹੈ ਤਾਂ ਪਿਆਰ ਕਰੋਗੇ। ੪. ਹੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ! ਆਪ ਦੀ ਕੀਰਤੀ ਖੀਰ ਸਮੁੰਦਰੋਂ ਭੀ ਪਾਰ ਨਿਕਲ ਗਈ ਹੈ (ਕੇਵਲ ਇਤਨਾ) ਸੰਦੇਸਾ ਕਹਿ ਕੇ ਆਪ ਜੀ ਨੂੰ ਸੁਨਾਉਣ ਲਈ ਮੈਂ ਆਇਆ ਹਾਂ। (ਭਾਵ—ਮੈਂ ਆਦਰ ਪਾਏ ਬਿਨਾ ਕਿਤੇ ਨਹੀਂ ਜਾਂਦਾ, ਤੇਰੇ ਗੁਣ ਗਾਯਨ ਕਰਨ ਲਈ ਇਥੇ ਆਪ ਆਇਆ ਹਾਂ। ਮੇਰੇ ਗੁਣ ਗਾਯਨ ਦੀ ਆਪ ਨੂੰ ਲੋੜ ਨਹੀਂ ਜਿਨ੍ਹਾਂ ਦੇ ਗੁਣ ਕਿ ਸ਼ੇਸ਼ਨਾਗ ਆਪ ਗਾ ਰਿਹਾ ਹੈ। ਮੈਂ ਤਾਂ ਇਤਨਾ ਸੰਦੇਸਾ ਦੇਣ ਆਯਾ ਹਾਂ ਕਿ ਆਪ ਦੀ ਕੀਰਤੀ ਸੱਤਾਂ ਸਮੁੰਦਰਾਂ ਤੋਂ ਭੀ ਪਾਰ ਨਿਕਲ ਗਈ ਹੈ)।

(ਗੁਰੂ ਜੀ ਦੇ ਅਨੇਕ ਗੁਣਾਂ ਦਾ ਵਰਣਨ)

ਪ੍ਰਿਯਾ ਪ੍ਰੇਮ ਸ ਸ਼ਿੰਗਾਰੀ, ਹਾਸ੍ਯ ਸੋਂ ਵਿਨੋਦ ਭਾਰੀ,
ਦੀਨਨ ਪੈ ਕਰੁਣਾ ਅਨੁਸਾਰੀ ਸੁਖ ਦੀਨੋ ਹੈ।
ਕੀਨੋ ਅਰਿ ਰੁੰਡ ਮੁੰਡ, ਰੁਦ੍ਰ ਰਸ ਭਰਯੋ, ਝੁੰਡ,
ਫੌਜਨ ਸੁਧਾਰਨ ਮੇਂ ਬੀਰ ਰਸ ਕੀਨੋ ਹੈ।
ਡੰਕ ਸੁਨ ਲੰਕ ਭਯਭੀਤ, ਸ਼ਤ੍ਰ ਬਾਮ ਨਿੰਦਾ,
ਵਿਕ੍ਰਮ ਪ੍ਰਬਲ ਅਦਭੁਤ ਰਸ ਲੀਨੋ ਹੈ।
ਬ੍ਰਹਮ ਗਯਾਨ ਸਮ ਰਸ 'ਅੰਮ੍ਰਿਤ' ਵਿਰਾਜੈ ਸਦਾ,
ਸ੍ਰੀ ਗੁਰੂ ਗੋਬਿੰਦ ਰਾਇ ਨਵੋ ਰਸ ਭੀਨੋ ਹੈ।

ਅਰਥ—ਕਾਵ੍ਯ ਗ੍ਰੰਥਾਂ ਵਿਚ ਕਵੀਆਂ ਨੇ ਨੌਂ ਰਸ ਮੰਨੇ ਹਨ। ਯਥਾ—

ਪ੍ਰਿਥਮ ਸ਼ਿੰਗਾਰ. ਸੁਹਾਸਯਰਮ, ਕਰੁਨਾ, ਰੌਦ੍ਰ, ਸੁਵੀਰ।
ਭਯ, ਬੀਭਤਸ, ਬਖਾਨਿਯੇ ਅਦਭੁਤ, ਸ਼ਾਂਤਿ ਸੁਧੀਰ।

ਨਵਾਂ ਰਸਾਂ ਦੇ ਵਰਣਨ ਵਿਚ ਪ੍ਰਾਗੱਲਭ ਲੇਖਕ ਹੋਣ ਕਰਕੇ ਇਸ ਨੇ ਗੁਰੂ ਜੀ ਵਿਚ ਨਵਾਂ ਹੀ ਰਸਾਂ ਦੀ ਪੂਰਨਤਾ ਦਿਖਲਾਈ ਹੈ:—੧. ਪਿਆਰੇ (ਵਾਹਿਗੁਰੂ ਜੀ) ਦੇ ਪ੍ਰੇਮ ਦਾ ਜੋ ਸ਼ਿੰਗਾਰ (ਧਾਰਨ ਕੀਤਾ ਹੈ, ਇਹੋ ਸ਼ਿੰਗਾਰ ਰਸ ਹੈ), ਜੋ ਭਾਰੀ ਕੌਤਕ ਕਰਦੇ ਹੋ (ਜੋ ਕੌਤਕ ਸਿਖ੍ਯਾਦਾਇਕ ਹੁੰਦੇ ਹੋਏ ਬੀ ਹਸਾਉਂਦੇ ਹਨ) ਉਹ ਹਾਸ ਰਸ ਹੈ*। ਗਰੀਬਾਂ ਤੇ ਮੇਹਰ ਕਰਕੇ ਜੋ ਸੁਖ ਦੇ ਰਹੇ ਹੋ, ਇਹ ਕਰੁਨਾ ਰਸ ਹੈ। ੨. ਵੈਰੀਆਂ ਦੇ ਝੁੰਡਾਂ ਨੂੰ (ਮੈਦਾਨੇ ਜੰਗ ਵਿਚ) ਜੋ

---

*ਸੂ: ਪ੍ਰ: ਵਿਚ ਲਿਖਿਆ ਹੈ ਕਿ ਦਰਬਾਰ ਵਿਚ ਪਹਿਲੀ ਹਾਜ਼ਰੀ ਸਮੇਂ ਇਹ ਅਗਲਾ ਛੰਦ ਸੁਣਾਯਾ ਸੀ। ਪਰੰਤੂ ਇਸ ਦਾ ਭਾਵ ਐਉਂ ਬੀ ਜਾਪਦਾ ਹੈ ਕਿ ਅਨੰਦ ਪੁਰ ਵਿਚ ਆ ਕੇ ਆਪਣਾ ਆਦਰ ਗੁਰੂ ਕੇ ਦਾਨ ਸਨਮਾਨ ਆਦਿ ਨੂੰ ਤੱਕ ਕੇ ਕਵੀ ਕਹਿ ਰਿਹਾ ਹੈ।

†ਪੁਰਾਤਨ ਲਿਖਤੀ ਤੇ ਸੋਧੇ ਹੋਏ ਗੁ:ਪ੍ਰ: ਵਿਚ ਪਾਠ 'ਮੇਰੋ' ਹੈ।

*ਇਕ ਗਧੇ ਪਰ ਸ਼ੇਰ ਦੀ ਖੱਲ ਪਹਿਨਾ ਕੇ ਜੋ ਕੌਤਕ ਕੀਤਾ ਸੀ ਓਹ ਸਿਖ੍ਯਾ ਦੇ ਨਾਲ 'ਹਾਸ ਰਸ ਦਾ ਸੀ, ਵੇਖ ਸੂਰਜ ਪ੍ਰਕਾਸ਼ ਵਿਚ ਰਵਾਲਸਰ ਪਰ ਪੱਗਾਂ ਦਾ ਕੌਤਕ।

ਤਹਿ ਤੇਗ ਕੀਤਾ ਹੈ ਇਹੋ ਰੌਦ੍ਰ ਰਸ (ਆਪ ਜੀ ਵਿਚ) ਭਰ ਰਿਹਾ ਹੈ ਤੇ ਫੌਜਾਂ ਦੇ ਤਿਆਰ ਬਰ ਤਿਆਰ ਕਰਨ ਵਿਚ ਆਪ ਬੀਰ ਰਸੀਏ ਹੋ। ੩. (ਆਪ ਦੇ 'ਰਣਜੀਤ ਨਗਾਰ' ਦੀਆਂ) ਚਟਾ ਨੂੰ ਸੁਣਕੇ ਲੋਕਾਂ ਵਾਲੇ ਭੈ ਭੀਤ ਹੋ ਰਹੇ ਹਨ. ਇਹ ਆਪ ਜੀ ਵਿਚ ਭਿਆਨਕ ਰਸ ਹੈ। (ਸ਼ਤਰੂਆਂ ਦੀਆਂ) ਇਸਤਰੀਆਂ (ਜੋ ਆਪਣੇ ਪਿਆਰਿਆਂ ਦੇ ਵਿਜੋਗ ਵਿਚ ਵਿਆਕੁਲ ਹੋ) ਅਨਚਿਤ ਬੋਲ ਰਹੀਆਂ ਹਨ (ਇਹ ਬੀਭਤਸ ਰਸ ਹੈ), (ਮਹਾ ਕਹਿਰਾਂ ਤੇ ਨਿਰਬਲਾਂ ਨੂੰ) ਬੜੇ ਬਲਵਾਨ ਬਣਾ ਰਹੇ ਹੋ (ਇਹ) ਅਦਭੁਤ ਰਸ ਹੈ। ੪ ਅੰਮ੍ਰਿਤ ਕਵੀ ਵੀ ਕਹਿੰਦੇ ਹਨ, ਆਪ ਜੀ ਦੇ ਅੰਦਰ ਜੋ ਸਦਾ ਬ੍ਰਹਮ ਦਾ ਗਯਾਨ ਵਿਰਾਜ ਰਿਹਾ ਹੈ ਇਹੋ ਸ਼ਾਂਤਿ ਰਸ ਹੈ, ਇਉਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਚ ਨਵੇਂ ਹੀ ਰਸ ਭਰਪੂਰ ਹਨ*।

ਗੁਰੂ ਜੀ ਦੇ ਦਾਨ ਤੋਂ ਹੈਰਾਨ ਹੋਕੇ ਅੰਮ੍ਰਿਤ ਰਾਇ ਨੇ ਇਸ ਵਿਸ਼ ਵਿਚ ਭੀ ਆਪ ਨੂੰ ਸ਼ਿਰੋਮਣ ਦਾਨੀ ਤੇ ਯਸ਼ ਦੇ ਯੋਗ ਵਰਣਨ ਕੀਤਾ ਹੈ: -

ਪ੍ਰਿਥਮੇ ਹੈ ਜਾਯੋ ਪ੍ਰਿਥੁ, ਬੇਨ ਨ੍ਰਿਪ ਲੈ ਖਿਲਾਯੋ,
ਚੂਮ ਚੂਮ ਮੁਖੈ ਦੇ ਦਧੀਚ ਸੁਖ ਦੀਨੋ ਹੈ।
ਬਲਿਰਾਜ ਮਨਿ ਭਾਯੋ, ਹਰਿਚਦ ਲੈ ਲਡਾਯੋ,
ਚਲਿਨ ਸਿਖਾਯੋ ਰਲ ਕਰਣ ਪ੍ਰਬੀਨੋ ਹੈ।
ਵਿਕ੍ਰਮ ਪਢਾਯੋ, ਭਜ ਭੋਜਨ ਕਰਾਯੋ, ਜਗ-
ਦੇਵ ਪਹਿਰਾਯੋ ਜਗ ਅਭਿਲਾਖ ਲੀਨੋ ਹੈ।
ਸ੍ਰੀ ਗੁਰ ਗੋਬਿੰਦਰਾਇ ਅੰਮ੍ਰਿਤ'ਸੁਦ੍ਰਿਸ਼ਟਿ ਹੀ ਤੇ,
ਤੈਂ ਤੇ ਪ੍ਰਤਿਪਾਲ ਛਿਤਪਾਲ ਜਸ ਕੀਨੋ ਹੈ।

ਕਵੀ ਜੀ ਯਸ਼ ਨੂੰ ਇਕ ਬਾਲਕ ਦੇ ਅਲੰਕਾਰ ਵਿਚ ਵਰਣਨ ਕਰਦੇ ਹਨ:—੧. ਪਹਿਲਾਂ ਪ੍ਰਿਥੂ ਰਾਜੇ ਨੇ ਯਸ਼ ਨੂੰ ਜਨਮ ਦਿੱਤਾ ਬੇਨੂੰ ਰਾਜੇ ਨੇ (ਇਸ ਨੂੰ) ਖਿਡਾਇਆ; ਦਧੀਚੀ ਜੀ ਨੇ (ਇਸਦਾ) ਮੁੱਖੜਾ ਚੁੰਮ ਚੁੰਮ ਕੇ ਇਸਨੂੰ ਸੁੱਖ ਦਿੱਤਾ। ੨. ਬਲੀ ਰਾਜੇ ਨੇ ਇਸ ਨੂੰ ਪਿਆਰ ਕੀਤਾ, ਹਰੀ ਚੰਦ (ਰਾਜੇ ਨੇ ਇਸ ਨੂੰ) ਲਾਡ ਕਰਾਏ, ਪ੍ਰਬੀਨ (ਮਹਾਰਾਜੇ) ਕਰਨ ਜੀਨੇ ਇਸ ਨੂੰ ਸੋਹਣੀ ਚਾਲ ਸਿਖਾਈ। ੩. (ਮਹਾਂ-ਰਾਜਾ) ਵਿਕ੍ਰਮਾ ਦਿੱਤ ਜੀ ਨੇ ਇਸ ਨੂੰ ਪੜ੍ਹਾਇਆ, (ਮਹਾਰਾਜਾ) ਭੋਜ ਜੀ ਨੇ ਇਸ ਨੂੰ ਭੋਜਨ ਛਕਾ ਕੇ (ਪੁਸ਼ਟ ਕੀਤਾ) ਜਗਦੇਵ ਜੀ ਨੇ ਵਸਤ੍ਰ ਪਹਿਨਾ ਕੇ ਇਸ ਤੋਂ ਜਗਤ ਦੀਆਂ ਇਛਾਂ ਪੂਰਨ ਕੀਤੀਆਂ *। ੪. 'ਅੰਮ੍ਰਿਤ' ਕਵੀ ਕਹਿੰਦਾ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ! ਆਪ ਜੀ ਨੇ ਤਾਂ (ਅੰਮ੍ਰਿਤ) ਦ੍ਰਿਸ਼ਟੀ ਤੱਕ ਕੇ ਯਸ਼ ਨੂੰ ਐਸਾ ਪਾਲਨ ਕੀਤਾ ਹੈ ਕਿ ਜਗਤ ਦਾ ਪਾਤਸ਼ਾਹ ਬਣਾ ਦਿੱਤਾ ਹੈ। (ਭਾਵ ਸਭ ਤੋਂ ਵਧੀਕ ਯਸ਼ ਆਪ ਦੇ ਹਿੱਸੇ ਆਇਆ ਹੈ)।

## ੧੦. ਮੰਗਲ।

ਇਸ ਕਵੀ ਨੂੰ ਗੁਰੂ ਜੀ ਨੇ ਆਪ ਬੁਲਾਇਆ ਸੀ ਤੇ ਮਹਾਭਾਰਤ ਦਾ ਇਕ ਪਰਬ ਉਲਥਾ ਕਰਨੇ ਲਈ ਦਿੱਤਾ ਸਾ, ਜਿਸਦਾ ਨਾਮ ਹੈ 'ਸ਼ਲਜ ਪਰਬ'। ਜਿਸ ਬਾਬਤ ਉਹ ਇਉਂ ਲਿਖਦਾ ਹੈ:—

ਗੁਰ ਗੋਬਿੰਦ ਮਨ ਹਰਖ ਹੈ ਮੰਗਲ ਲਿਯੋ ਬੁਲਾਇ। ਸ਼ਲਜ ਪਰਬ ਆਗਯਾ ਕਰੀ ਲੀਜੈ ਤੁਰਤ ਬਨਾਇ। ਸੰਬਤ ਸਤ੍ਰਹ ਸੈ ਬਰਖ ਤ੍ਰੇਪਨ ਬੀਤਨ ਹਾਰ। ਮਾਧਵ ਰਿਤੁ ਥਿਤਿ ਤ੍ਰੌਦਸ਼ੀ ਭਾਂ ਦਿਨ ਮੰਗਲਵਾਰ। ਸਲਜ ਪਰਬ ਭਾਸ਼ਾ ਭਯੋ ਗੁਰ ਗੋਬਿੰਦ ਕੇ ਰਾਜ। ਅਰਬ ਖਰਬ ਬਹੁ ਦਰਬ ਦੇ ਕਰਿ ਕਵਿ ਜਨ ਕੇ ਕਾਜ। ਜੌ ਲੌ ਧਰਨ ਅਕਾਸ਼ ਗਿਰਿ ਚੰਦ ਸੂਰ ਸੁਰ ਇੰਦ। ਤੌ ਲੌ ਚਿਰਜੀਵੈ ਜਗਤ ਸਾਹਿਬ ਗੁਰ ਗੋਬਿੰਦ।

ਇਸ ਤੋਂ ਪਤਾ ਲੱਗਾ ਕਿ ਇਸ ਨੂੰ ਭੀ ਇਕ ਪਰਬ ਦੇ ਅਨੁਵਾਦ ਲਈ ਕੋਈ ਭਾਰੀ ਰਕਮ ਮਿਲੀ ਹੈ। ਹੰਸ ਰਾਮ ਨੇ ੬੦ ਹਜ਼ਾਰ ਰੁਪੱਯਾ ਮਿਲਿਆ ਲਿਖਿਆ ਹੈ। ਇਸ ਦੇ ਅਰਬ ਖਰਬ ਕਹਿਣ ਤੋਂ ਅਨੁਮਾਨ ਹੁੰਦਾ ਹੈ ਕਿ ਇਤਨੀ ਯਾ ਇਸਤੋਂ ਵਧੀਕ ਰਕਮ ਮੰਗਲ ਨੂੰ ਬੀ ਮਿਲੀ ਹੈ ਤੇ ਯਾ ਇਤਨੀ ਮਿਲੀ ਹੈ ਕਿ ਜਿਤਨੀ ਦੀ ਉਸਨੂੰ ਆਸ ਨਹੀਂ ਸੀ। ਲੈ ਕੇ ਗਦਗਦ ਹੋਇਆ ਹੈ ਤੇ ਉਸਨੂੰ ਅਰਬ ਖਰਬ ਕਹਿ ਕੇ ਚਿੱਤ ਦਾ ਅਹਿਲਾਦ ਪ੍ਰਗਟ ਕਰ ਰਿਹਾ ਹੈ। ਇਹ ਸ਼ਲਜ ਪਰਬ ਦਾ ਅਨੁਵਾਦ ਭੀ ਪਟਿਆਲਾ ਲਾਇਬਰੇਰੀ ਵਿਚ ਹੈ। [ਦੇਖੋ ਲਾਇਬਰੇਰੀ ਦਾ ਨੰ: ੧ ਦਾ ਅੰਕ੧੧, ਸੰ:੧੯੮੬]

*ਰਸ ਪਦ ਦਾ ਅਰਥ ਜਲ ਭੀ ਹੈ, ਇਸ ਲਈ 'ਭੀਨੇ' ਪਦ ਵਰਤਿਆ ਹੈ। ਭੀਨੇ = ਭਿੱਜੇ ਹੋਏ। 'ਭੀਨੇ' ਦਾ ਦੂਸਰਾ ਅਰਥ ਹੈ 'ਸਮਾ' ਜਾਣਾ ਭਰਪੂਰ ਹੋਣਾ।

*ਜਾਂ ਜਦ ਵਸਤ੍ਰਾਂ ਨਾਲ ਯਸ਼ ਰੂਪੀ ਬਾਲਕ ਸਜ ਫਬ ਗਿਆ ਤਾਂ ਜਿਸਨੂੰ ਇੱਛਾ ਹੋਈ ਉਸੇ ਨੇ ਜਗਤ ਵਿਚ ਇਸਨੂੰ ਲੈ ਲਿਆ।

ਇਸ ਕਵੀ ਜੀ ਦੀ ਕਵਿਤਾ ਦੇ ਹੋਰ ਨਮੂਨੇ ਏਹ ਹਨ:-

[ਪਾਮਰੀ]

ਪਾਮਰੀ ਤੋਂ ਭਾਵ ਕਸ਼ਮੀਰੀ ਦੁਸ਼ਾਲੇ ਦਾ ਹੈ। ਇਕ ਕਬਿੱਤ ਵਿਚ ਇਹ ਕਵੀ ਜੀ ਜੀ ਦੇ ਅਧਿਕਾਰੀ ਕਵੀ ਕੋਵਿਦਾਂ ਨੂੰ ਦੁਸ਼ਾਲੇ ਬਖਸ਼ਣ ਦਾ ਜ਼ਿਕਰ ਐਉਂ ਕਰਦੇ ਹਨ, ਮਾਨੋਂ ਸਿਆਲੇ ਦੀ ਸੀਤ ਵਿਚ ਮਿਲ ਰਹੇ ਦੁਸ਼ਾਲਿਆਂ ਦਾ ਨਜ਼ਾਰਾ ਅੱਖਾਂ ਅੱਗੇ ਆ ਜਾਂਦਾ ਹੈ:

ਊਪਰ ਨਰੇਸ਼ ਹੂੰ ਕੀ ਹੋਹਿੰ ਸ਼ੁਭ ਬਸ਼ ਹੂੰ ਕੀ,
ਕਾਸ਼ਮੀਰ ਦੇਸ਼ ਹੂੰ ਕੀ ਭਰੀ ਆਨ ਧਾਮਰੀ।
ਬੁਨੀ ਕਾਰੀਗਰ ਭਾਰੀ ਕਰੀ ਖੂਬ ਗੁਲਕਾਰੀ,
ਪਹਿਰੇਂ ਭਿਖਾਰੀ ਮੋਲ ਪਾਵੈਂ ਲਾਖ ਦਾਮਰੀ।
ਸੀਤ ਹੂੰ ਕੌ ਜੀਤ ਲੇਤ, ਐਸੀ ਸ਼ੋਭਾ ਦੇਹਿਦੇਤਿ,
ਮੰਗਲ ਸੁ ਕਵਿ ਜਯੋਂ ਕਨ੍ਹੱਯਾ ਜੀਕੋ ਕਾਮਰੀ।
ਸ਼ਜਾਮ, ਸੇਤ, ਪੀਰੋ, ਲਾਲ ਜ਼ਰਦ, ਸਬਜ਼ ਰੰਗ
ਗੁਰੂ ਜੀ ਗੋਬਿੰਦ ਐਸੀ ਦੇਤਿ ਮੌਜ ਪਾਮਰੀ*।

੧. ਕਸ਼ਮੀਰ ਦੇਸ਼ ਦੀਆਂ (ਬਣੀਆਂ ਹੋਈਆਂ) ਰਾਜਿਆਂ ਦੇ ਉਪਰ ਲੈਣ ਵਾਲੀਆਂ ਜੋ ਪਹਿਨੀਆਂ ਹੋਈਆਂ (ਉਨ੍ਹਾਂ ਉਤੇ ਭੀ) ਚੰਗੀਆਂ ਲਗਦੀਆਂ ਹਨ. (ਉਹ ਪਾਮਰੀਆਂ) ਘਰ ਵਿਚ (ਮੰਗਾਕੇ) ਭਰ ਰੱਖੀਆਂ ਹਨ। ੨. ਭਾਰੀ ਕਰੀਗਰਾਂ ਦੀਆਂ ਬੁਣੀਆਂ ਹੋਈਆਂ, (ਉਪਰਿ) ਚੰਗੇ ਫੁੱਲਾਂ ਦੀ ਕਾਢ ਕੱਢੀ ਹੋਈ, ਲੱਖਾਂ ਰੁਪਏ ਜਿਨ੍ਹਾਂ ਦਾ ਮੁੱਲ ਪਵੇ, (ਮੇਰੇ ਵਰਗੇ) ਭਿਖਾਰੀ ਪਹਿਨ ਰਹੇ ਹਨ। ੩. ਠੰਢ ਨੂੰ ਜਿੱਤ ਲੈਂਦੀਆਂ ਹਨ ਤੇ ਦੇਹੀ ਨੂੰ ਐਸੀ ਸ਼ੋਭਾ ਦਿੰਦੀਆਂ ਹਨ ਜਿਵੇਂ ਕਨ੍ਹੱਯਾ ਜੀ ਦੀ ਕੰਬਲੀ। ੪. ਕਾਲੀ ਚਿੱਟੀ, ਪੀਲੀ, ਲਾਲ, ਖੱਟੀ, ਸਾਵੇ ਰੰਗ ਦੀ ਗੁਰੂ ਜੀ ਐਸੀਆਂ ਪਾਮਰੀਆਂ ਬਖਸ਼ਦੇ ਹਨ।

[ਗੁਰ ਜੀ ਦੇ ਦਾਨ ਦਾ ਵਰਣਨ]

ਜਾਚੇ ਧ੍ਰੂ ਪਾਯੋ ਹੈ ਅਮਰ ਪਦ ਸੁਰਲੋਕ,
ਨਾਮੇਂ ਜੁਕੇ ਜਾਚੇ ਦੀਓ ਦੇਹਰਾ ਫਿਰਾਇ ਜੀ।
ਬਿਪਦਾ ਮੈਂ ਲੰਕਾ ਦੀਨੀ ਜਾਚੇ ਤੇ ਬਿਭੀਖਨਕੋ,
'ਮੰਗਲ' ਸੁ ਕਬਿ ਜਾਚੌਂ ਮੰਗਲ ਸੁਨਾਇ ਜੀ।
ਦ੍ਰੋਪਤੀ ਨਗਨ ਹੋਤ ਜਾਚਜੇ ਸਭਾ ਮਾਹਿ ਠਾਢੇ,
ਅੰਬਰ ਲੈ ਅੰਬਰ ਮਹੀ ਪੈ ਰਹੇ ਛਾਇ ਜੀ।
ਐਸੋ ਦਾਨ ਦੇਬੋ ਕੌਨ ਕੋਊ ਸਤਿਗੁਰੂ ਬਿਨਾ
ਔਰ ਕਉ ਨ ਜਾਚੀਏ ਬਿਨਾ ਗੁਬਿੰਦ ਰਾਇ ਜੀ।

੧. (ਆਪ ਤੋਂ) ਧ੍ਰੂ ਨੇ ਮੰਗ ਕੇ ਸੁਰ ਲੋਕ ਵਿਚ ਅਮਰ ਪਦਵੀ ਪਾਈ ਤੇ ਨਾਮ ਦੇਵ ਦੇ ਜਾਚਣ ਨਾਲ (ਉਸਦਾ) ਦੇਹੁਰਾ ਫਿਰਾ ਦਿੱਤਾ। ੩. ਦ੍ਰੋਪਤੀ ਨੇ ਸਭਾ ਵਿਚ ਖੜੋਤੇ ਨੰਗੇਹੁੰਦਿਆਂ ਕੱਪੜਾ ਮੰਗਿਆ ਤਾਂ ਅਕਾਸ਼ ਤਕ (ਆਪ ਦੇ ਬਖਸ਼ੇ) ਕੱਪੜੇ ਪ੍ਰਿਥਵੀ ਤੇ ਛਾ ਗਏ। ੨. ਬਿਭੀਖਨ ਬਿਪਤਾ ਫਸੇ ਨੂੰ ਮੰਗਣ ਤੇ (ਆਪ ਨੇ) ਲੰਕਾ ਦਿੱਤੀ ਪਰ ਮੰਗਲ ਕਵੀ ਇਹ ਜਾਚਦਾ ਹੈ ਕਿ ਮੈਂ ਸਦਾ ਆਪਨੂੰਮੰਗਲ ਸੁਣਾਉਂਦਾ ਰਹਾਂ। ੪. ਸਤਿਗੁਰ ਜੀ ਤੋਂ ਬਿਨਾ ਐਸਾ ਦਾਨ ਕੌਣ ਹੋਈ ਦੇ ਸਕਦਾ ਹੈ ਸੋ ਬਿਨਾਂ ਗੁਰੂਗੋਬਿੰਦਸਿੰਘ ਜੀ ਤੋਂ ਹੋਰ ਨੂੰ ਨਾ ਮਗੀਏ।

ਭਾਵੇਂ ਜਾਇ ਤੀਰਥ ਭ੍ਰਮਤਿ ਸੇਤਬੰਦ ਹੂੰ ਲੌ*,
ਭਾਵੇਂ ਜਾਇ ਕੰਦਰਾ ਮੈਂ ਕੰਦ ਮੂਲ ਖਾਈਏ।
ਭਾਵੇਂ ਦੇਹਿ ਦ੍ਵਾਰਕਾ ਦਗਧ ਕਰੇ ਛਾਪੇ ਲਾਇ†,
ਭਾਵੇਂ ਕਾਸ਼ੀ ਮਾਹਿ ਜਾਇ ਜੁੱਗ ਲੌ ਵਸਾਈਏ।
ਭਾਵੇਂ ਪੂਜੋ ਦੇਹੁਰੇ ਦਿਵਾਲੇ ਸਭ ਜੱਗ ਹੂੰ ਕੇ,
ਭਾਵੇਂ ਖਟ ਦਰਸ਼ਨ ਕੇ ਭੇਖ ਮੈਂ ਫਿਰਾਈਏ।
ਜੋ ਤੂੰ ਚਾਹੇਂ ਮਨਸਾ ਕੋ 'ਮੰਗਲ' ਤੁਰਤ ਫਲ,
ਗੋਬਿੰਦ ਗੁਰੂ ਕੀ ਏਕ ਮੌਜ ਹੂੰਮੇਂ ਪਾਈਏ‡।੧।

[ਮੰਗਲ ਕਵੀ ਕਿਸੇ ਹੋਰ ਮਿੱਤਰ ਕਵੀ ਨੂੰ ਅਨੰਦਪੁਰ ਸੱਦਦਾਹੈ]

ਪੂਰਨ ਪੁਰਖ ਅਵਤਾਰ ਆਨ ਲੀਨ ਆਪ,
ਜਾਕੇ ਦਰਬਾਰ ਮਨ ਚਿਤਵੇਂ ਸੋ ਪਾਇਏ।
ਘਟਿ ਘਟਿ ਬਾਸੀ, ਅਬਿਨਾਸੀ ਨਾਮ ਜਾਂ ਕੋ ਜਗ,
ਕਰਤਾ ਕਰਨਹਾਰ ਸੋਈ ਦਿਖਰਾਈਏ()।
ਨੌਮੇ ਗੁਰ ਨੰਦ, ਜਗ ਬੰਦ ਤੇਗ ਤਯਾਗ ਪੂਰੇ[],

*ਗ੍ਰਿ:, ਪਾਮਰੀ = ਦੁਪੱਟਾ। ਸੰਸ 'ਪ੍ਰਾਵਰ' = ਉਪਰਲਾ ਕੱਪੜਾ ਯਾ ਚੋਗਾ। ਇਸ ਕਬਿੱਤ ਵਿਚ ਜੋ ਵਿਆਖਿਆ ਆਈ ਹੈ ਉਸਤੋਂ ਸਪਸ਼ਟ ਹੈ ਕਿ ਇਹ ਕਸ਼ਮੀਰੀ ਦੁਸ਼ਾਲੇ ਸਨ, ਕਸ਼ਮੀਰ ਦੇ ਦਾਮੇਦਾਰ ਉਣੀ ਹੋਈ ਗੁਲਕਾਰੀ ਦੇ ਛੜੇ ਕੱਪੜੇ ਹੁੰਦੇ ਹਨ। ਫਿਰ ਇਸ ਛੰਦ ਵਿਚ ਪਾਮਰੀ ਨੂੰ ਉਪਮਾ ਕੰਬਲੀ ਨਾਲ ਦਿੱਤੀ ਹੈ, ਜਿਸ ਤੋਂ ਸਤੇ 'ਉਤੇ ਲੈਣ ਦਾ ਕੱਪੜਾ' = ਦੁਸ਼ਾਲਾ ਹੀ ਠੀਕ ਅਰਥ ਭਾਵ ਹੈ।

*ਤੀਰਥਾਂ ਤੇ ਫਿਰਦੇ ਸੇਤਬੰਦ ਤਕ ਚਲੇ ਜਾਓ। ਹਿੰਦ ਦੇ ਦੱਖਣ ਦੇ ਅੰਤ ਪਰ ਸੇਤਬੰਦ ਰਾਮੇਸ਼ੁਰ ਚੌਥਾ ਧਾਮ ਹੈ)। †ਛਾਪੇ ਲੁਆ ਕੇ ਦੇਹ ਨੂੰ ਸਾੜੇ। ‡ ਹੇ ਮੰਗਲ ਕਵੀ! ਜੇ ਤੂੰ ਕਾਮਨੀ ਦਾ ਤੁਰਤ ਫਲ ਚਾਹੁੰਦਾ ਹੈ ਤਾਂ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਬਖਸ਼ਿਸ ਵਿਚੋਂ ਮਿਲਸਕਦਾ ਹੈ (ਹੋਰਕਿਤੋਂ ਨਹੀਂ)। ()ਬ੍ਰਹਮ ਦਾ ਰਚਨਹਾਰ ਭਾਵ ਪਰਮਾਤਮਾ ਉਸੇ ਨੂੰ ਦੇਖੀਦਾ ਹੈ। []ਜੋ ਨੌਵੇਂ ਗੁਰੂ ਦਾ ਸਪੁੱਤ੍ਰ ਹੈ ਤੇ ਦਗਤ ਦੇ ਬੰਦਨ ਕਰਨੇਯੋਗ ਤ (ਵਾਹੁਣ ਤੇ ਮਾਯਾ) ਤਿਆਗਣ ਵਿਚ ਪੂਰਾ ਹੈ।

ਮੰਗਲ ਸੁ ਕਬਿ ਕਹਿ ਮੰਗਲ ਸੁਬਾਈਏ*।
ਆਨੰਦ ਕੋ ਦਾਤਾ ਗੁਰ ਸਾਹਿਬ ਗੋਬਿੰਦ ਰਾਇ,
ਚਾਹੈ ਜੌ ਆਨਿਦ ਤੌ ਅਨੰਦਪੁਰ ਆਈਏ†।੧੪।

[ਤੋਖਲਾ ਦੱਸਕੇ ਦਾਨ ਦੀ ਉਪਮਾ]

ਮੰਗਲ ਕਵੀ ਪੰਜਾਬੀ ਵਿਚ ਵੀ ਸੋਹਣੀ ਕਵਿਤਾ ਕਰਦਾ ਹੁੰਦਾ ਸੀ, ਉਸਦਾ ਇਕ ਕਬਿੱਤ ਅਨੋਖਾ ਹੈ, ਇਸ ਵਿਚ ਉਹ ਗੁਰੂ ਜੀ ਦੇ ਦਾਨ ਦੀ ਬਹੁਲਤਾ ਨੂੰ ਇਸ ਤੋਖਲੇ ਵਿਚ ਦਰਸਾਉਂਦਾ ਹੈ ਕਿ ਬਲ ਰਾਜੇ ਕੋਲ ਇਕ ਮੰਗਤਾ ਆਇਆ ਸੀ ਤੇ ਉਹ ਛਲਿਆ ਗਿਆ ਸੀ ਤੇਰੇ ਕੋਲ ਅਮੁੱਕ ਲੈਣ ਵਾਲੇ ਆਂਵਦੇ ਹਨ ਵੇਖੀਂ ਕੋਈ ਉਸਤਰ੍ਹਾਂ ਦਾ ਛਲ ਨਾ ਕਰਜਾਵੇ:-

ਸਮੁੰਦਰ ਦੇ ਵਾਰ ਪਾਰ, ਵਿਚ ਮਹੀ ਮੰਡਲ ਦੇ
ਜੈਂਦਾ‡ ਜਸ ਦੇਸ਼ ਦੇਸ਼ ਸੱਭੇ ਲੋਕ ਗਾਂਵਦੇ।
ਸੇਂਵਦੇ ਭਿਖਾਰੀ ਸੋਈ ਹੋਂਦੇ ਨੀ ਹਜ਼ਾਰੀ()ਹੁਣ,
ਵਾਰੀ ਵਾਰੀ ਪਢਿਕੇ ਕਬਿੱਤ ਨੀ ਸੁਨਾਵਦੇ।
ਚਾਰੋਂ ਹੀ ਬਰਨ ਖਟ ਦਰਸ਼ਨ ਜੈਂਦੇ ਦ੍ਵਾਰ
'ਮੰਗਲ ਸੁਕਬਿ' ਮਨ ਇੱਛਾ ਫਲ ਪਾਂਵ੍ਦੇ।
ਵੇਖੀਂ ਬਲ ਵਾਂਙੂ ਕੋਈ ਛਲੀ ਗੁਰੂ ਗੋਬਿੰਦ ਜੀ
ਇਕ ਲੈ ਲੈ ਜਾਂਦੇ ਇਕ ਲੇਵਣੇ ਨੂੰ ਆਂਵਦੇ[]।

## ੧੧. ਸੁੰਦਰ

ਇਸ ਦਾ ਨਾਮ ਗੁਰੂ ਕੇ ਕਵੀਆਂ ਵਿਚ ਆਯਾ ਹੈ, ਪਰ ਇਹ ਸ਼ਾਹਜਹਾ ਦੇ ਦਰਬਾਰੀ ਕਵੀ ਸੁੰਦਰ ਤੋਂ, ਜੋ 'ਸੁੰਦਰ ਸ਼ਿੰਗਾਰ' ਨਾਮੇ ਗ੍ਰੰਥ ਦਾ ਕਰਤਾ ਹੈ ਵੱਖਰਾ ਹੈ। ਇਸ ਦੀ ਛਾਪ ਦੇ ਦੋ ਛੰਦ ਮਿਲਦੇ ਹਨ,ਜੋ ਏਹ ਹਨ:—

ਸਾਧਨ ਕੋ ਸਿੱਧ ਸ਼ਰਣਾਗਤ, ਸਮਰ ਸਿੰਧੁ,
ਸੁਧਾਧਰ 'ਸੁੰਦਰ' ਸਰਸ ਪਦ ਪਾਯੋ ਹੈ।
ਕੁਲ ਕੋ ਕਲਸ, ਕਵਿ ਕਾਮਨਾ ਕੋ ਕਾਮਤਰੁ,
ਕੋਪ ਕੀਏ ਕਾਲ, ਕਵੀਯਨ ਗਨ ਗਾਯ਼ ਹੈ।
ਦੇਵਨ ਮੈਂ, ਦਾਨਵ ਮੈਂ,ਮਾਨਵ,ਮੁਨਿਨਿ ਹੂੰ ਮੈਂ,
ਜਾਂਕੋ ਜਸ ਜ਼ਾਹਰ ਜਹਾਨ ਚਲਿ ਆਯੋ ਹੈ।
ਤੇਗ ਸਾਚੋ, ਦੇਗ ਸਾਚੋ, ਸੂਰਮਾ ਸ਼ਰਨ ਸਾਚੋ,
ਸਾਚੋ ਪਾਤਿਸਾਹੁ ਗੁਰੂ ਗੋਬਿੰਦ ਕਹਾਯੋ ਹੈ।੩੦।

੨.ਸ਼ਰਣਾਗਤ ਸਾਧਕਾਂ ਦੀ ਆਪ ਸਿਧਿ ਹੋ (ਸਿੱਧਿ ਦਾਤਾ ਹੋ), ਜੁੱਧ ਦੇ ਸਮੁੰਦਰ ਹੋ,ਸੁੰਦਰ (ਕਹਿੰਦਾ ਹੈ ਆਪ ਨੇ) ਚਦ੍ਰਮਾਂ ਤੋਂ ਉੱਚੀ ਪਦਵੀ ਪਾਈ ਹੈ,ਭਾਵ ਆਪਦੀ ਸੁੰਦਰਤਾ ਨਿਸ਼ਕਲੰਕ ਹੈ। ੨. ੩. ਕੁਲ ਦੇ ਸ਼ਿਰੋਮਣੀ, ਕਵੀਆਂ ਦੀ ਇੱਛਾ ਪੂਰਨ ਲਈ ਕਲਪ ਬ੍ਰਿਛ ਹੋ ਕੋਪ ਕੀਤਿਆਂ ਕਾਲ ਰੂਪ ਹੋ,ਐਸੇ ਕਵੀਆਂ ਨੇ (ਆਪ ਦੇ) ਗੁਣ ਗਾਏ ਹਨ। ਦੇਵਤਿਆਂ ਵਿਚ ਦਾਨਵਾਂ ਵਿਚ, ਮਾਨਵਾਂ ਮੁਨੀਆਂ ਵਿਚ ਜਿਨ੍ਹਾਂ ਦਾ ਜਸ (ਭਾਵ ਆਪ ਦਾ ਜਸ) ਜਹਾਨ ਵਿਚ ਜ਼ਾਹਰ ਚਲਿਆ ਆ ਰਿਹਾ ਹੈ। ੪. (ਆਪ ਦੀ) ਤੇਗ ਸੱਚੀ ਹੈ, ਦੇਗ ਸੱਚੀ ਹੈ, ਸੂਰਮਿਆਂ ਦੇ ਸੱਚੇ ਸ਼ਰਨ ਪਾਲ ਹੋ (ਏਸੇ ਲਈ) ਹੇ ਗੁਰੂ ਗੋਬਿੰਦ ਸਿੰਘ ਜੀਓ, ਆਪ ਸੱਚੇ ਪਾਤਸ਼ਾਹ ਸਦਵਾਂਦੇ ਹੋ।

ਬੇਦਨ ਮਹਿਂ ਸ਼ਾਮ ਸੁਨੇ, ਸਿੰਧੁ ਮਰਿਜਾਦਾ ਮੇਰੁ,
ਮੰਡਲ ਮਹੀਂ ਮੈਂ ਗੁਰਿਆਈ ਗੁਨ ਗਾਏ ਹੋ।
ਸ਼ਰਮ ਕੇ ਸਾਗਰ; ਸਪੂਤਨ ਕੇ ਸਿਰਮੌਰ,
ਸੁੰਦਰ ਸੁਧਾਸਰ ਸੇ 'ਸੁੰਦਰ' ਗਨਾਏ ਹੋ।
ਰਚਨਮੇਂ ਦਾਨ ਬਾਨਿ ਬਾਨੀ ਹਰੀਚੰਦ ਕੀ ਸੀ,
ਬਿਦਤ ਬਿਨਯ ਬਡੇ ਬੰਸ ਚਲਿ ਆਏ ਹੋ।
ਤੇਜ ਕੋ ਤਰਨਿ ਤ਼ਰਵਾਰ ਕੋ ਪਰਸਰਾਮ,
ਗੁਰਨ ਮਹਿਂ ਐਸੇ ਗੁਰੂਗੋਬਿੰਦ ਕਹਾਏ ਹੋ। ੩।

੧. ਵੇਦਾਂ ਵਿਚ ਸ਼ਾਮ, ਮਰਿਯਾਦਾ ਵਿਚ ਸਮੁੰਦਰ, ਪ੍ਰਿਥਵੀ ਦੇ ਮੰਡਲ ਵਿਚ ਸੁਮੇਰੁ (ਅਸਾਂ ਸ਼ਿਰੋਮਣੀ ਸੁਣੇ ਹਨ,ਪਰ ਤੁਸੀਂ ਇਨ੍ਹਾਂ) ਗੁਣਾਂ ਵਿਚ (ਇਨ੍ਹਾਂ ਤੋਂ ਬੀ) ਅਧਿਕ ਗੁਣਾਂ ਵਾਲੇ ਗਾਏ ਗਏ ਹੋ। (ਭਾਵ ਗਜਾਨ,ਮਰਿਜਾਦਾ ਪੁਰਸ਼ੋਤਮਤਾਤੇਅਚੱਲ ਉੱਚਤਾ ਵਿਚ ਤੁਸੀਂ ਇਨ੍ਹਾਂ ਤੋਂ ਬੀ ਅਧਿਕ ਹੋ)। (ਅ)ਵੇਦਾਂ ਵਿਚੋਂ ਸ਼ਾਮ (ਵਡਾ ਸੁਣਿਆ ਹੈ, ਉਸ ਨੇ ਆਪ ਦੀ ਗੁਰਿਆਈ ਤੇ ਗਜਾਨ ਦੇ ਗੁਣ ਗਾਂਦੇ ਹਨ,ਸਮੁੰਦਰ ਨੇ ਆਪ ਦੀ ਗੁਰਿਆਈ ਵਿਚ ਮਰਿਯਾਦਾ ਦੀ ਅਵਧੀ ਵੇਖ ਕੇ ਗੁਣ ਗਾਏ ਹਨ। ੨. ਸ਼ਰਮ ਦੇ ਸਮੁੰਦਰ ਹੋ, ਸਪੂਤਾਂ ਵਿਚੋਂ ਸ਼ਿਰੋਮਣੀ ਹੋ ਤੇ(ਸੁੰਦਰ ਕਹਿੰਦਾ ਹੈ) ਸੋਹਣੇ ਚੰਦ ਤੋਂ ਬੀ ਸੋਹਣੇ ਗਿਣੇ ਗਏ ਹੋ। [ਸੁੰਦਰ ਸ਼ਲੇਖ਼ ਹੈ, ਕਵੀ ਦੀ ਛਾਪ ਬੀ ਤੇ

---

*ਮੰਗਲ ਕਵੀ ਕਹਿੰਦਾ ਹੈ ਮੰਗਲ ਤਾਂ ਏਸੇ ਥਾਂ ਹੈ।

†ਉਹ ਹੈ ਆਨੰਦ ਦਾ ਦਾਤਾ ਸਾਹਿਬ ਗੁਰੂ ਗੋਬਿੰਦ ਸਿੰਘ, ਜੇ ਤੂੰ ਆਨੰਦ ਲੋੜਦਾ ਹੈਂ ਤਾਂ ਅਨੰਦਪੁਰ ਆ ਜਾ।

‡ਜਿਸ ਗੁਰੂ (ਗੋਬਿੰਦ ਸਿੰਘ ਜੀ) ਦਾ। ()ਭਿਖਾਰੀ ਹਜ਼ਾਰਾਂ ਵਾਲੇ ਹੋ ਜਾਂਦੇ ਹਨ। [] ਹੇ ਗੁਰੂ ਗੋਬਿੰਦ ਸਿੰਘ ! ਵੇਖੀਂ ਮਤਾਂ ਕੋਈ [ਦਾਨ ਬਹਾਨੇ] ਬਲ ਵਾਂਗੂ ਤੁਸਾਨੂੰ ਛਲ ਨਾ ਜਾਵੇ, (ਕਿਉਂ ਕਿ ਉਥੇ ਤਾਂ ਯਾਚਕ ਇਕ ਆਇਆ ਸੀ ਤੇ ਏਥੇ) ਇਕ ਲੈ ਲੈ ਜਾਂਦੇ ਹਨ ਇਕ ਲੈਣ ਨੂੰ ਹੋਰ ਆ ਰਹੇ ਹਨ।

ਸੋਹਣਾ ਬੀ] । ੩. ਬਾਣੀ ਰਚਣ ਵਿਚ (ਬਾਣੀ=) ਸ਼ਾਰਦਾ ਹੋ ਤੇ ਦਾਨ ਹਰੀ ਚੰਦ ਵਾਂਙੂ (ਦੇਂਦੇ ਹੋ), ਵਡੇ ਵੰਸ਼ (ਭਾਵ ਗੁਰੂ ਪ੍ਰਣਾਲੀ) ਵਿਚੋਂ ਚਲੇ ਆਏ ਹੋ (ਫਿਰ ਆਪ ਦੀ) ਨਿੰਮ੍ਰਤਾ ਵਿਦਿਤ ਹੈ। (ਅ) ਰਚਨਾ (ਰਚਨ ਵਿਚ ਬਾਣੀ=) ਸ਼ਾਰਦਾ ਤੁੱਲ ਹੋ, ਬਾਣਾਂ (ਵਿਚ ਰਾਮ ਹੋ), ਦਾਨ ਵਿਚ ਹਰੀ ਚੰਦ ਹੋ। ੪. ਤੇਜ ਦੇ ਸੂਰਜ ਹੋ, ਪਰਸਰਾਮ (ਜਿਵੇਂ ਕੁਹਾੜ ਫੜਨ ਵਿਚ ਤਿਵੇਂ ਆਪ) ਤਲਵਾਰ (ਫੜਨ ਵਿਚ ਸਿੱਧ) ਹੋ, ਗੁਰੂ ਸਾਹਿਬਾਂ ਵਿਚੋਂ ਐਸੇ (ਸਰਬ ਗੁਣ ਸੰਪੰਨ) ਗੁਰੂ ਗੋਬਿੰਦ ਸਿੰਘ ਜੀ ਸੱਦੇ ਜਾਂਦੇ ਹਨ।

## ੧੨. ਆਲਮ।

ਹਿੰਦੀ ਕੋਸ਼ ਦੀ ਪ੍ਰਸਤਾਵਨਾ ਵਾਲੇ ਲਿਖਦੇ ਹਨ ਕਿ ਇਹ ਬ੍ਰਾਹਮਣ* ਸੀ ਤੇ ਫੇਰ ਇਕ ਰੰਗਰੇਜਣ 'ਸ਼ੇਖ' ਨਾਮੀ ਦੇ ਪ੍ਰੇਮ ਵਿਚ ਮੁਸਲਮਾਨ ਹੋ ਗਿਆ ਸੀ। ਇਸਨੇ ਜੋਧ ਕਵੀ ਦੀ ਸੰਸਕ੍ਰਿਤ ਪੁਸਤਕ ਦਾ(ਜੋ ੬੯੧ ਹਿਜਰੀਵਿਚ ਜੋਧਕਵੀ ਨੇਲਿਖੀ ਸੀ) ਹਿੰਦੀ ਵਿਚ ਅਨੁਵਾਦ ਕੀਤਾ, ਜਿਸਦਾ ਨਾਉਂ 'ਮਾਧਵਾਨਲ ਕਾਮ ਕੰਦਲਾ' ਹੈ। 'ਸ਼ਿਵ ਸਿੰਹ ਸਰੋਜ' ਵਿਚ ਲਿਖਿਆ ਹੈ ਕਿ ਇਹ ਸ਼ਹਿਜ਼ਾਦੇ ਮੁਅੱਜ਼ਮ ਪਾਸ 'ਬਹੁਤ ਦਿਨੋਂ ਤਕ ਰਹੇ'। ਮਗਰੋਂ ਜਾਪਦਾ ਹੈ ਕਿ ਇਹ ਗੁਰੂ ਜੀ ਪਾਸ ਰਿਹਾ। ਕਾਮ-ਕੰਦਲਾ ਦੇ ਤਰਜਮੇ ਦਾ ਸੰਮਤ ਹਿੰਦੀ ਲਿਪੀ ਲਿਖੇ ਕਾਮਕੰਦਲਾ ਦੇ ਨੁਸਖ ਵਿਚ ਸਿ: ੧੭੭੪ ਦਿਤਾ ਹੈ। ਸੂ: ਪ੍ਰ: ਵਿਚ ਕਵੀਆਂ ਦੇ ਕਬਿੱਤਾਂ ਵਿਚ ਇਕ ਕਬਿੱਤ ਇਨ੍ਹਾਂ ਦਾ ਆਇਆ ਹੈ, ਬਾਬਾ ਸੁਮੇਰਸਿੰਘ ਜੀ ਨੇ ਬੀ ਇਹੋ ਕਬਿੱਤ ਦਿਤਾ ਹੈ ਤੇ ਆਲਮ ਕਵੀ ਦਾ ਰਚਿਤ ਦੱਸਿਆ ਹੈ:—

ਸ਼ੋਭਾ ਹੂੰ ਕੇ ਸਾਗਰ, ਨਵਲ ਨੇਹ ਨਾਗਰ ਹੈਂ,<br>
ਬਲ ਭੀਮ ਸਮ, ਸ਼ੀਲ ਕਹਾਂ ਲੌ ਗਿਨਾਈਏ।<br>
ਭੂਮ ਕੇ ਬਿਭੂਖਨ, ਜੁ ਦੂਖਨ ਕੇ ਦੂਖਨ<br>
ਸਮੂਹ ਸੁਖ ਹੂੰਕੇ ਮੁਖ ਦੇਖ ਤੇ ਅਘਾਈਏ।<br>
ਹਿੰਮਤ ਨਿਧਾਨ, ਆਨ ਦਾਨ ਕੋ ਬਖਾਨੈ? ਜਾਨੈ<br>
'ਆਲਮ' ਤਮਾਮ ਜਾਮ ਆਠੋਂ ਗੁਨ ਗਾਈਏ<br>
ਪ੍ਰਬਲ ਪ੍ਰਤਾਪੀ ਪਾਤਿਸ਼ਾਹ ਗੁਰੂ ਗੋਬਿੰਦ ਜੀ!<br>
ਭੋਜ ਕੀ ਸੀ ਮੌਜ ਤੇਰੇ ਰੋਜ਼ ਰੋਜ਼ ਪਾਈਏ।

੧. ਸ਼ੋਭਾ ਦੇ ਸਮੁੰਦਰ ਹੋ, ਨਿਤ ਨਵੇਂ ਪ੍ਰੇਮ ਵਾਲੇ ਦਾਨੇ ਯਾ ਛਬੀਲੇ ਹੋ (ਭਾਵ ਭਗਤਾਂ ਨਾਲ ਆਪਦਾ ਪ੍ਰੇਮ ਬੁੱਢਾ ਨਹੀਂ ਹੁੰਦਾ) ਭੀਮ ਜਿਹਾ ਬਲ ਹੈ ਤੇ ਸ਼ੀਲ ਸੁਭਾਵ ਦੀ ਸ੍ਰੇਸ਼ਟਤਾ ਦੀ ਗਿਣਤੀ ਹੀ ਨਹੀਂ ਹੈ। ੨. ਪ੍ਰਿਥਵੀ ਦਾ ਸ਼ਿੰਗਾਰ ਹੋ, ਦੋਖੀਆਂ ਨੂੰ ਨਾਸ਼ ਕਰਦੇ ਹੋ, ਸਾਰੇ ਸੁਖਾਂ ਦੇ ਦਾਤੇ ਹੋ, ਦੇਖਕੇ ਤ੍ਰਿਪਤ ਹੋਈਦਾ ਹੈ। [ਸੂਚਨਾ—ਜਾਪਦਾ ਹੈ ਕਿ ਦਰੁਸਤ ਪਾਠ ਐਉਂ ਸੀ: 'ਸਮੂਹ ਸੁਖ ਹੂੰ ਕੇ ਸੁਖ ਦੇਖੇ ਤੇ ਅਘਾਈਏ'। ਲਿਖਾਰੀ ਦੀ ਕਲਮ ਉਕਾਈ ਨੇ ਪਾਠ 'ਸੁਖ' ਦਾ ਮੁਖ ਕਰ ਦਿਤਾ ਹੈ]। ੩. ਹਿੰਮਤ ਦੇ ਖਜ਼ਾਨੇ ਹੋ, ਆਪ ਦੇ ਦਾਨਾਂ ਨੂੰ ਕੌਣ ਵਰਣਨ ਕਰੇ? ਉਸ ਨੂੰ ਤਾਂ ਸਾਰਾ ਜਹਾਨ ਹੀ ਜਾਣਦਾ ਹੈ, (ਆਲਮ ਕਹਿੰਦਾ ਹੈ) ਅੱਠੇ ਪਹਿਰ ਆਪਦਾ ਗੁਣ ਗਾਈਦਾ ਹੈ। ('ਆਲਮ' ਪਦ ਸੁਲੇਖ ਹੈ—ਜਹਾਨ ਅਰਥ ਬੀ ਹੈ ਤੇ ਕਵੀ ਦੀ ਛਾਪ ਭੀ ਹੈ) ੪. ਮਹਾਂ ਬਲਵਾਨ ਪ੍ਰਤਾਪੀ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀਓ! (ਰਾਜੇ) ਭੋਜ ਵਰਗੀ ਬਖਸ਼ਿਸ਼ (ਜੋ ਭੋਜ ਤੋਂ ਤਾਂ ਕਦੀ ਕਦੀ ਆਉਂਦੀ ਸੀ) ਤੁਸਾਂ ਦੇ ਹਰ ਰੋਜ਼ ਪਾਈਦੀ ਹੈ।

ਸੂਚਨਾ—ਇਸਛੰਦ ਵਿਚ ਆਲਮ, ਜੋ ਸ਼ਹਿਜ਼ਾਦੇ ਪਾਸ ਰਾਹ ਚੱਕਾ ਸੀ ਗੁਰੂ ਜੀ ਦੀ ਬਖਸ਼ਿਸ਼ ਨੂੰ ਉਸ ਤੋਂ ਵਧੀਕ ਦੇਖਕ ਉਨ੍ਹਾਂ ਨੂੰ ਪਾਤਸ਼ਾਹ ਤੇ ਉਨ੍ਹਾਂ ਦੇ ਬਖ਼ਸ਼ਸ਼ ਨੂੰ ਰਾਜੇ ਭੋਜ ਤੋਂ ਵੱਡੀ ਦੱਸ ਰਿਹਾ ਹੈ।

## ੧੩. ਸਾਰਦਾ।

ਇਸ ਨਾਮ ਦਾ ਕੋਈ ਕਵੀ ਯਾ ਕਵੀ ਇਸਤ੍ਰੀ ਦਾ ਨਾਮ ਹੁਣ ਤਕ ਦੇ ਮਿਲੇ ਗੁਰੂ ਦੁਆਰੇ ਆਏ ਕਵੀਆਂ ਦੀ ਕਿਸੇ ਗਿਣਤੀ ਵਿਚ ਨਹੀਂ ਆਇਆ ਪਰ ਦੋ ਛੰਦ ਗੁ: ਪ੍ਰ: ਸੂ: ਵਿਚ ਐਸੇ ਮਿਲਦੇ ਹਨ ਜਿਨ੍ਹਾਂ ਵਿਚ ਪਾਠ ਆਉਂਦਾ ਹੈ, 'ਸ਼ਾਰਦਾ ਕਹਿਤ ਹੈ'। ਉਂਞ ਦੋਹਾਂ ਵਿਚ ਇਸ ਦਾ ਅਰਥ—ਸੁਰਸ੍ਵਤੀ ਇਉਂ ਕਹਿੰਦੀ ਹੈ—ਬੀ ਲੱਗ ਜਾਂਦਾ ਹੈ, ਪਰਵਿਸ਼ੇਸ਼ ਸੰਭਾਵਨਾ ਹੁੰਦੀ ਹੈ ਕਿ 'ਸ਼ਾਰਦਾ' ਕਵਿ ਛਾਪ ਹੈ। ਦੂਸਰੇ ਛੰਦ ਤੋਂ ਐਉਂ ਟਪਕਦਾ ਹੈ ਕਿ ਮੰਗਲਕਵੀ ਦੇ ਖਿਆਲਦੀ ਹੀਪੂਰਤੀ ਸਾਰਦਾਵਲ ਹੋ ਰਹੀ ਹੈ। ਛੰਦ ਇਹ ਹਨ:—

ਦਿਸ ਦਿਸ਼ ਦੇਸ਼ ਦੇਸ਼ ਏਸ਼ ਦਿਗਪਾਲ ਕੇਤੇ,

---

*'ਸ਼ਿਵਸਿੰਹਸਰੋਜ' ਵਾਲੇ ਇਨ੍ਹਾਂਨੂੰ ਸਨਾਢ ਬ੍ਰਾਹਮਣ ਲਿਖਦੇ ਹਨ।

ਆਜ ਕਰੇ ਕਾਲ ਕੇਤੇ ਗੁਨਹ ਗਹਿਤ ਹੈਂ।
ਪ੍ਰਬਲ ਪ੍ਰਤਾਪੀ ਪਾਤਸ਼ਾਹ ਸਾਚੇ ਸੁਨੀਅਤਿ,
ਤੇਰੇ ਸਿਰ ਭਾਰ ਭੂ ਕੋ ਸ਼ਾਰਦਾ ਕਹਿਤ ਹੈਂ।
ਓਜਨ ਕੇ ਸੂਰ ਮਹਾਂ ਮੌਜਨ ਸੋਂ ਘੇਰ ਮਾਰ,
ਔਰ ਨ ਬਿਚਾਰ ਕੀਜੈ ਦਾਰਿਦ ਦਹਿਤ ਹੈਂ।
ਹਰ ਮਾਂਗੇ ਬਰ ਦੇਤਿ ਮਾਂਗ ਗੁਰ ਗੋਬਿੰਦ ਕੇ,
*ਕਰਤਾਰ ਮਾਂਗੇ ਕਰਤਾਰ ਦੇ ਰਹਤ ਹੈਂ।

੧. ਦਿਸ਼ਾ ਦਿਸ਼ਾ ਦੇ ਸੁਆਮੀ ਦਿਗਪਾਲ ਤੇ ਦੇਸ਼ ਦੇਸ਼ ਦੇ ਰਾਜੇ (ਅਜ=) ਦੇ ਸਮੇਂ ਕਿੰਨੇ ਹੀ (ਆਪ ਦੇ ਗੁਣਾਂ ਨੂੰ ਗ੍ਰਹਣ ਕਰਦੇ ਹਨ, ਕਿੰਨੇ (ਕਲ=) ਅੱਗੇ ਨੂੰ ਗ੍ਰਹਣ ਕਰਨਗੇ। ੨. ਆਪ ਪ੍ਰਬਲ ਪ੍ਰਤਾਪ ਵਾਲੇ ਤੇ ਸੱਚੇ ਪਾਤਸ਼ਾਹ ਸੁਣੀਂਦੇ ਹੋ, ਸ਼ਾਰਦਾ ਕਹਿੰਦਾ ਹੈ ਕਿ ਆਪ ਦੇ ਸਿਰ ਤੇ ਹੀ ਪ੍ਰਿਥਵੀ ਦਾ ਭਾਰਹੈ(ਭਾਵ ਆਪ ਦੇ ਆਸ਼੍ਰਯ ਹੈ) ੩. (ਉਮੰਗ ਤੇ ਉਤਸ਼ਾਹ ਦੇ) ਮਹਾਂ ਸੂਰਮੇ ਹੋ, ਬਖਸ਼ਿਸ਼ਾਂ ਨਾਲ ਘੇਰ ਕੇ ਮਾਰ ਦਿੰਦੇ ਹੋ, (ਮੇਰੇ ਮਨ!) ਹੋਰਵਿਚਾਰਾਂ ਵਿਚ ਨਾ ਪੌ, (ਉਹ ਤਾਂ ਐਉਂ ਕਰਨ ਵਿਚ)ਦਰਿਦ੍ਰ (ਗ਼ਰੀਬੀ)ਦਾ ਨਾਸ਼ ਕਰ ਰਹੇ ਹਨ। [ਓਜ=ਉਤਸਾਹ, ਉਮੰਗ, ਜੋਸ਼। ਬਲ]। (ਭਾਵ ਦਾਨ ਦੇਣ ਵੇਲੇ ਕਿਸੇ ਦੇ ਅਧਿਕਾਰ ਆਦਿ ਦੀ ਵੀਚਾਰ ਨਹੀਂ ਕਰਦੇ, ਉਸਦਾ ਦਰਿੱਦਰ ਦੂਰ ਕਰ ਦੇਂਦੇ ਹਨ)। ੪. ਹਰੀ ਤੋਂ ਕੁਛਮੰਗੀਏ ਤਾਂ ਓਹਵਰ ਦੇ ਦੇਂਦੇਹਨ (ਪਰ ਮੇਰੇ ਮਨ ਤੂੰ)ਗੁਰੂ ਗੋਬਿੰਦ(ਸਿੰਘ)ਜੀ ਤੋਂਮੰਗ (ਜੋ)ਮੰਗਿਆਂਹੱਥਾਂ(ਦੇਦਾਨ)ਨਾਲਤਾਰ ਦਿੰਦੇਹਨ ਨੇ (ਨਾਲ) ਕਰਤਾਰ* ਭੀ ਦੇ ਦੇਂਦੇ ਹਨ, (ਭਾਵ ਵਾਹਿਗੁਰੂ ਪ੍ਰਾਪਤ ਭੀ ਕਰਾ ਦਿੰਦੇ ਹਨ)।

[ਗੁਰੂ ਜੀ ਦੀ ਛੜੀ]

ਇਹ ਛੰਦ ਮੰਗਲ ਦੇ ਛੜੀ ਪਰ ਕਹੇ ਛੰਦ ਦੇ ਖਿਆਲ ਨੂੰ ਦੂਸਰੇ ਖਿਆਲ ਵਿਚ ਅਦਾ ਕੀਤਾ ਗਿਆ ਹੈ। ਮੰਗਲ ਨੇ ਗੁਰੂ ਜੀ ਨੂੰ ਵਿਸ਼ਨੂੰ ਤੇ ਛੜੀ ਨੂੰ ਵਿਸ਼ਨੂੰ ਦੀ ਗਦਾ ਤੌਂ ਰੂਪਧਾਰੀ ਹੋਇਆ ਦੱਸਿਆ ਹੈ ਤੇ ਸ਼ਾਰਦਾ ਨੇ ਗੁਰੂ ਜੀ ਨੂੰ ਕ੍ਰਿਸ਼ਨ ਤੇ ਛੜੀ ਨੂੰ ਬੰਸਰੀ ਰੂਪਧਾਰੀ ਹੋਈ ਦੱਸਿਆ ਹੈ। ਛੰਦ ਇਉਂ ਹੈ—

ਕੁੰਜ ਕੁੰਜ ਗਲਿਨਿ ਬਜਾਈ ਬਨ ਬਾਂਸਰੀ ਸੀ,
ਉਨਹੀ ਕੇ ਸੰਗ ਸੋਈ, 'ਸ਼ਾਰਦਾ' ਕਹਤਿ ਹੈ।
ਜਮਨਾ ਕੇ ਤਟ ਬਸੀ ਬਟ ਕੇ ਨਿਕਟ ਸੋਈ,
ਤਟ ਸਤੁਦ੍ਰਵ ਆਨ ਸਾਹਿਬੀ ਕਰਤ ਹੈ।
ਦੇਖੋ ਭੂਪ ਭੂਪਨਿ ਕੇ, ਭੂਮ ਕੇ ਭਗਤ ਲੋਗੇ।
ਭਾਗ ਯਾ ਛਰੀ ਕੇ ਮੈ ਸੋਂ ਕਹਿਬੇ ਬਨਤ ਹੈਂ।
ਕਾਨ੍ਹ ਹ੍ਵੈ ਕੇ ਔਤਰਜੋ ਤੋਮੁੱਖ ਹੀ ਰਹਤ ਲਾਗੀ,
ਗੋਬਿੰਦ ਹ੍ਵੈ ਔਤਰਜੋ ਤੋ ਹਾਥ ਹੀ ਰਹਤ ਹੈ।

੧. ਬ੍ਰਿੰਦਾਬਨ ਦੀ ਕੁੰਜ ਕੁੰਜ ਤੇ ਗਲੀ ਗਲੀ ਵਿਚ ਬਾਂਸਰੀ ਬਜਾਈ ਸੀ। ਸ਼ਾਰਦਾ ਕਵੀ ਕਹਿੰਦਾ ਹੈ ਕਿ ਉਹੋ (ਬਾਂਸਰੀ) ਹੀ ਹੁਣ ਉਨ੍ਹਾਂ ਦੇ ਨਾਲ ਹੈ (ਛੜੀ ਦੇ ਰੂਪ ਵਿਚ)। ੨. ਜਮੁਨਾ ਦੇ ਕਿਨਾਰੇ ਜੋ ਬੰਸੀ ਬਟ ਦੇ ਨੇੜੇ (ਬੰਸੀ ਬਜਾਉਂਦਾ ਸੀ*) ਉਹੋ ਸਤਿਲੁਜ ਦੇ ਕਿਨਾਰੇ ਆ ਕੇ ਹੁਣ ਸਾਹਿਬੀ ਕਰ ਰਿਹਾ ਹੈ। ੩ ਹੇ (ਸਿੰਘਾਸਣ ਤੇ ਵਿਰਾਜੇ)ਰਾਜਿਆਂ ਦੇ ਰਾਜੇ (ਗੁਰੂ ਜੀ!ਤੇ) ਹੇ ਪ੍ਰਿਥਵੀ(ਤੇ ਬੈਠ)ਭਗਤ ਜਨੋ (ਸਾਧ ਸੰਗਤ ਜੀ!) ਦੇਖੋ ਇਸ ਛੜੀ ਦੇ ਭਾਗ ਮੈਨੂੰ ਕਹਿਣੇ ਹੀ ਬਣੇ ਹਨ। ੪. ਕਿ ਜਦੋਂ ਕਾਨ੍ਹਹੋਕੇ ਅਵਤਰੇ ਸਨ ਤਾਂ ਮੁੱਖ ਨਾਲ ਹੀ ਲੱਗੀ ਰਹਿੰਦੀ ਸੀ, ਗੁਰੂ ਗੋਬਿੰਦ ਸਿੰਘ ਜੀ ਹੋਕੇ ਜਦ ਅਵਤਰੇ ਹਨ ਤਾਂ ਹੱਥ ਵਿਚ ਹੀ ਰਹਿੰਦੀ ਹੈ।

## ੧੪. ਸੁਦਾਮਾ।

ਇਸ ਨਾਮ ਦਾ ਇਕ ਬ੍ਰਾਹਮਣ ਸ੍ਰੀ ਕ੍ਰਿਸ਼ਨ ਜੀ ਦੇ ਸਮੇਂ ਹੋਯਾ ਹੈ ਜੋ ਉਹਨਾਂ ਦੇ ਨਾਲ ਇਕੱਠਾ ਪੜ੍ਹਦਾ ਰਿਹਾ ਸੀ। ਇਹ ਅਤਿ ਨਿਰਧਨ ਸੀ।ਇਕ ਵੇਰ ਇਹ ਥੋੜੇ ਚਾਵਲ ਭੇਟਾ ਲੈਕੇ ਕ੍ਰਿਸ਼ਨ ਜੀ ਨੂੰ ਦੁਆਰਕਾ ਜਾ ਮਿਲਿਆ। ਸ੍ਰੀ ਜੀ ਉਸ ਨੂੰ ਅਤਿ ਪਿਆਰ ਤੇ ਸਤਿਕਾਰ ਨਾਲ ਮਿਲੇ ਤੇ ਉਸ ਦਾ ਦਰਿਦ੍ਰ ਦੂਰ ਕੀਤਾ। ਇਸ ਦੀ ਇਹ ਵਿਥਯਾ ਭਾਈ ਗੁਰਦਾਸ ਜੀ ਨੇ ਬੀ ਲਿਖੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਬੀ ਇਸ ਨਾਮ ਦਾ ਇਕ ਬ੍ਰਾਹਮਣ ਹੋਯਾ ਹੈ ਜੋ ਬੁੰਦੇਲ ਖੰਡ ਦਾ ਰਹਿਣੇ ਵਾਲਾ ਸੀ। ਇਹ ਚੰਗਾ ਕਵੀ ਬੀ ਸੀ, ਪਰ ਗ੍ਰੀਬ ਸੀ, ਇਹ ਸੁਣਕੇ ਕਿ ਗੁਰੂ ਗੋਬਿੰਦ ਸਿੰਘ ਜੀ ਕਵੀਆਂ ਨੂੰ ਸਨਮਾਨਦੇ ਹਨ ਇਹ ਅਪਣਾ ਦਰਿਦਰ ਦੂਰ

*[ਕਰਤਾਰ=ਹਥਾਂ ਨਾਲ ਤਾਰਨਾ। ਕਰਤਾਰ=ਈਸ਼੍ਵਰ।] ਕਰਤਾਰ ਪਦ ਦੇ ਦਥੇ ਹੋਰ ਬੀ ਦੇ ਤੇ ਅਰਥ ਲਗਦੇ ਹਨ, ਦੇਖ ਸੰਪਾਦਿਤ ਸੂਰਜ ਪ੍ਰਕਾਸ਼ ਸਫਾ ੫੭੧੬।

*ਬੰਸੀ ਬਟ ਉਹਬੋੜ੍ਹ ਜਿਸ ਹੇਠ ਕ੍ਰਿਸ਼ਨ ਜੀ ਬੰਸੀਵਜਾਉਂਦੇ ਸਨ।

ਕਰਨ ਹਿਤ ਆਨੰਦਪੁਰ ਗਿਆ ਤੇ ਗੁਰੂ ਕੇ ਹਜ਼ੂਰ ਦੁਆਪਰ ਦੇ ਸੁਦਾਮੇ ਦੀ ਅਪਣੇ ਨਾਲ ਸਮਾਨਤਾ ਲੈਕੇ ਗੁਰੂ ਜੀ ਨੂੰ ਮਿਲਿਆ ਤੇ ਦਾਨ ਪਾਕੇ ਸੁਖੀ ਹੋਇਆ, ਉਸ ਦੀ ਰਚਨਾ ਦਾ ਇਕ ਕਬਿਤ ਹੈ—

ਏਕ ਸੰਗ ਪਢੇ ਅਵੰਤਕਾ ਸੰਦੀਪਨ ਕੇ,<br>
  ਸੋਈ ਸੁਧ ਆਈ ਤੌ ਬੁਲਾਇ ਬੂਝੀ ਬਾਮਾਂ ਮੈਂ—<br>
ਪੂੰਗੀ ਫਲ ਹੋਤ ਤੌ ਅਸੀਸ ਦੇਤੋ ਨਾਥ ਜੀ ਕੋ,<br>
  ਤੰਦੁਲ ਲੇ, ਦੀਜੇ, ਬਾਂਧ ਲੀਜੇ ਫਟੇ ਜਾਮਾ ਮੈਂ।<br>
ਦੀਨ ਦੁਆਰ ਸੁਨਿਕੈ ਦਯਾਲ ਦਰਬਾਰ ਮਿਲੇ<br>
  ਏਤੋ ਕੁਛ ਦੀਨੋ ਪਾਈ ਅਗਨਤ ਸਾਮਾਂ ਮੈਂ।<br>
ਪ੍ਰੀਤਿ ਕਰਿ ਜਾਨੇ ਗੁਰੂ ਗੋਬਿੰਦ ਕੈ ਮਾਨੇ<br>
  ਤਾਂਤੇ ਵਹੈ ਤੂੰ ਗੋਬਿੰਦ ਵਹੈ ਬਾਮਨ ਸੁਦਾਮਾਂ ਮੈਂ।

੧. ਅਵੰਤਕਾ ਪੁਰੀ ਵਿਚ ਸੰਦੀਪਨ (ਉਸਤਾਦ ਪਾਸ) ਇਕੱਠੇ ਪੜ੍ਹੇ ਸੀ (ਕ੍ਰਿਸ਼ਨ ਤੇ ਸੁਦਾਮਾ), ਇਹ ਗੱਲ ਚੇਤੇ ਆਈ ਤਾਂ ਮੈਂ (ਅਪਣੀ) ਇਸਤ੍ਰੀ ਨੂੰ ਬੁਲਾ ਕੇ ਪੁੱਛਿਆ। ੨. ਜੇ(ਘਰ ਵਿਚ)ਸੁਪਾਰੀ ਹੁੰਦੀ ਤਾਂ ਮੈਂ ਜਾ ਕੇ ਨਾਥ (ਭਾਵ ਗੁਰੂ ਗੋਬਿੰਦਸਿੰਘ ਜੀ) ਨੂੰ (ਭੇਟਾ ਧਰਕੇ) ਅਸੀਸ ਦੇਂਦਾ। (ਇਸਤ੍ਰੀ ਨੇ ਕਿਹਾ) ਚਾਵਲ ਹੀ ਲਿਜਾ (ਕੇ ਭੇਟਾ) ਦੇ ਦਿਓ ਤੇ ਬੰਨ੍ਹਲਿਜਾਓ ਪਾਟੇ ਟੱਲੇ ਵਿਚ*। ੩. (ਨਾਥਜੀ ਮੇਰੇ ਵਰਗਾ) ਗਰੀਬ ਦੁਆਰੇ ਆਇਆ ਸੁਣ ਕੇ ਦਰਬਾਰ ਵਿਚ ਦਿਆਲੂ ਹੋਕੇ ਮਿਲੇ ਤੇ ਇੰਨਾਂ ਕੁਝ ਦਿਤਾ ਕਿ ਮੈਂ ਅਣਗਿਣਤ ਸਮਿੱਗ੍ਰੀ ਪਾ ਲਈ। [ਸਾਮਾਂ=ਸਾਮਾਨ, ਸਮੱਗ੍ਰੀ]। ੪. ਪ੍ਰੀਤ ਕਰਕੇ (ਮੈਂ ਤੁਸਾਨੂੰ)ਜਾਣ ਲਿਆਹੈ ਤੇ (ਪਰਖ)ਮੰਨ(=ਨਿਸ਼ਚੇ ਕਰ)ਲਿਆ ਹੈ ਕਿ ਤੂੰ ਹੇ ਗੁਰੂ ਗੋਬਿੰਦਸਿੰਘ ਜੀਉਹੋ ਗੋਬਿੰਦਹੈਂ ਤੇ(ਮੈਂ)ਉਹੀ ਸੁਦਾਮਾ (ਬ੍ਰਾਹਮਣ ਹਾਂ†)।

## ੧੫. ਸੈਣਾ।

ਇਹ ਗੁਰੂ ਕੇ ਦਰਬਾਰ ਦਾ ਇਕ ਲਿਖਾਰੀ ਸੀ। ਇਸ ਤੋਂ ਕੁਛ ਖ਼ਤਾ ਹੋ ਗਈ, ਮਾਫੀ ਮੰਗ ਲੈਣ ਦੀ ਥਾਂ ਨੱਸ ਗਿਆ ਤੇ ਘਰ ਜਾ ਕੇ ਖੇਤੀ ਬਾੜੀ ਵਿਚ ਲਗ ਗਿਆ। ਅੱਖਰ ਇਹ ਬਹੁਤ ਸੁਹਣੇ ਲਿਖਿਆ ਕਰਦਾ ਸੀ ਜਿਸ ਕਰਕੇ ਗੁਰੂ ਜੀ ਇਸ ਨੂੰ ਯਾਦ ਕਰਦੇ ਹੁੰਦੇ ਸੇ। ਇਸਾ ਗੁਰੂ ਜੀ ਕਦਰ ਭੀ ਕਰਦੇ ਸੇ, ਕਦੇ ਕਦੇ ਇਹ ਕੁਛ ਕਵਿਤਾ ਬੀ ਕਰ ਲੈਂਦਾ ਸੀ। ਕੁਛ ਚਿਰ ਘਰ ਰਹਿਕੇ 'ਗੁਰੂ ਮਿਹਰ' ਨੂੰ ਯਾਦ ਕਰਕੇ ਇਸ ਨੇ ਕੁਛ ਕਵਿਤਾ ਲਿਖ ਘੱਲੀ ਜਿਸ ਦਾ ਇਹ ਰੂਪ ਮਿਲਦਾ ਹੈ—

ਜਬ ਕੇ ਪ੍ਰਭੁ ਤੇ ਬਿਛੁਰੇ, ਕੀਯੋ ਕ੍ਰਿਖਿ* ਕੋ ਠਾਟ।<br>
ਬ੍ਰਿਖਭਨ† ਸੰਗਤਿ ਹਮ ਕਰੀ ਭਏ ਜਾਟ ਕੇ ਜਾਟ।<br>
  ਅਬ ਕਾ ਮੁਖ ਪ੍ਰਭੁ ਕਉ ਦਿਖਰਾਊਂ।<br>
  ਸਿਮਰ ਨਾਮ ਨਿਤ ਆਨੰਦ ਪਾਊਂ।<br>
  ਗੁਰ ਗਤਿ ਅਗਮ ਜਾਣ ਨਹਿੰ ਜਾਈ।<br>
  ਨਾਰਦਾਦਿ ਕੀ ਮਤਿ ਭਰਮਾਈ‡।

ਇਹ ਪੜ੍ਹਕੇ ਸਤਿਗੁਰਾਂ ਨੇ ਮਾਫ ਕਰ ਦਿਤਾ ਤੇ ਬੁਲਾ ਲਿਆ ਤੇ ਫੇਰ ਉਸ ਨੂੰ ਲਿਖਤ ਦੀ ਸੇਵਾ ਤੇ ਲਾ ਲਿਆ।

## ੧੬. ਕੁਵਰੇਸ਼।

ਓੜਛਾ ਦੇ ਰਾਜੇ ਇੰਦ੍ਰਜੀਤ ਪਾਸ ਇਕ ਬ੍ਰਾਹਮਣ ਕਵੀ ਸੀ, ਜਿਸ ਦਾ ਨਾਮ ਕੇਸ਼ੁਦਾਸ ਸੀ। ਇਸ ਰਾਜਾ ਨੇ ਕਵੀ ਨੂੰ ੨੧ ਪਿੰਡ ਇਨਾਮ ਦਿਤੇ ਸਨ। ਇਸ ਸ਼ਿਰੋਮਣੀ ਕਵੀ ਨੇ 'ਕਵਿ ਪ੍ਰਿਯਾ' 'ਰਸਿਕ ਪ੍ਰਿਯਾ' ਦੋ ਗ੍ਰੰਥ ਲਿਖੇ ਹਨ ਜੋ ਬ੍ਰਿਜ ਭਾਸ਼ਾ ਵਿਚ ਕਾਵ੍ਯ ਵਿਦ੍ਯਾ ਦੇ ਉੱਚੇ ਪਾਏ ਦੇ ਗ੍ਰੰਥ ਮੰਨੇ,ਪੜ੍ਹੇ ਪੜ੍ਹਾਏ ਤੇ ਸਤਿਕਾਰੇ ਜਾਂਦੇ ਹਨ। 'ਰਾਮ ਚੰਦ ਚੰਦ੍ਰਿਕਾ' ਭੀ ਇਕ ਅਲੰਕ੍ਰਿਤ ਰਚਨਾ ਇਸੇ ਮਹਾਨ ਕਵੀ ਦੀ ਹੈ। ਹੋਰ ਛੋਟੇ ਗ੍ਰੰਥ ਬੀ ਕੁਛ ਹੈਨ ਜੈਸੇ ਬੀਰ ਸਿੰਘ ਦੇਵ ਚਰਿਤ, ਵਿਗ੍ਯਾਨ ਗੀਤਾ। ਇਸ ਦੇ ਜਨਮ ਦਾ ਸੰਮਤ 'ਸ਼ਿਵਸਿੰ:ਸਰੋਜ'ਨੇ ੧੬੨੪ ਤੇ ਹਿੰ: ਕੋ ਨੇ ੧੬੧੨ ਦਿਤਾ ਹੈ, ਚਲਾਣਾ ੧੬੭੪ ਵਿਚ ਬੁੰਦੇਲ ਖੰਡ ਵਿਚ ਹੋਇਆA। ਕਵੀ ਸੰਤੋਖ ਸਿੰਘ ਜੀ ਇਸ ਮਹਾਨ ਕਵੀ ਦੇ ਪੁੱਤਰ ਦਾ ਨਾਮ

---

*(ਅ) (ਇਸਤ੍ਰੀ ਨੇ ਕਿਹਾ:-) ਤੰਦੁਲ ਲੇ। (ਮੈਂ ਕਿਹਾ–) ਦੀਜੇ ਬਾਂਧ। (ਇਸਤ੍ਰੀ ਬੋਲੀ:–) ਲੀਜੇ ਫਟੇ ਜਾਮਾ ਮੈਂ (ਬਾਝ ਹੋਰ ਕਪੜਾ ਨਹੀਂ ਘਰ ਵਿਚ)।

†[ਅ] ਹੇ ਗੁਰੂ ਗੋਬਿਦ ਸਿੰਘ ਜੀ! [ਆਪ ਨੇ ਜੋ] ਪ੍ਰੀਤ ਕਰਕੇ [ਮੈਨੂੰ] ਮਾਣ ਦਿਤਾ ਹੈ ਉਸ ਤੋਂ 'ਮੈਂ'] ਜਾਣ ਲਿਆ ਹੈ ਕਿ [ਓਹੋ] ਤੂੰ ਗੋਬਿੰਦ (ਕ੍ਰਿਸ਼ਨ, ਹੈਂ ਤੇ ਓਹੀ ਮੈਂ ਸੁਦਾਮਾ ਹਾਂ।

*ਖੇਤੀ। †ਬੈਲਾਂ ਦੀ। ‡ਇਹ ਚੌਪਈ ਦੋਹਿਰੇ ਦੇ ਨਾਲ ਬਾਬਾ ਸੁਮੇਰ ਸਿੰਘ-ਜੀ ਨੇ ਦਿਤੀ ਹੈ, ਸਫ਼ਾ ੨੬੭।

Aਅਕਬਰ ਨੇ ਰਾਜਾ ਇੰਦਰਜੀਤ ਪਰ ਕਿਸੇ ਗਲੇ ਇਕ ਕ੍ਰੋੜ ਰੁਪੱਯਾ ਜੁਰਮਾਨਾ ਕੀਤਾ. ਕੇਸ਼ਵ ਦਾਸ ਨੇ ਚੋਰੀ ਚੋਰੀ ਜਾਕੇ ਬੀਰ ਬਲ ਨੂੰ ਅਪਣੀ ਕਵਿਤਾ ਨਾਲ ਰਿਝਾਯਾ ਤੇ ਉਸ ਦੀ ਸਿਫਾਰਸ਼ ਨਾਲ ਕਰੋੜ ਦਾ ਜੁਰਮਾਨਾ ਮਾਫ ਕਰਵਾਇਆ। [ਸ਼ਿਵ ਸਿੰ: ਸਰੋਜ

ਕੁਵਰੇਸ ਲਿਖਦੇ ਹਨ* ਇਹ ਭੀ ਕਵੀ ਤੇ ਸੰਸ-ਕ੍ਰਿਤ ਦਾ ਮਹਾਨ ਪੰਡਿਤ ਸੀ। ਔਰੰਗਜ਼ੇਬ ਨੇ ਇਸ ਨੂੰ ਮੁਸਲਮਾਨ ਬਨਾਉਣਾ ਚਾਹਿਆ। ਜਦ ਕੁਵ-ਰੇਸ ਨੂੰ ਪਤਾ ਲੱਗਾ ਤਾਂ ਚੁਪਾਤਾ ਉਠ ਟੁਰਿਆ। ਭੇਸ ਵਟਾ ਕੇ ਲੁਕ ਛਿਪ ਕੇ ਅਨੰਦਪੁਰ ਪਹੁੰਚਾ ਤੇ ਗੁਰੂ ਚਰਨਾਂ ਵਿਚ ਹਾਜ਼ਰ ਹੋਕੇ ਐਉਂ ਬਿਨੈ ਕੀਤੀ—

'ਸੁਨਾ ਨਿਥਾਂਵਨ ਕੇ ਤੁਮ ਥਾਨ। ਸਦਾ ਨਿਮਾ-ਨਨ ਕੇ ਬਡ ਮਾਨ। ਅਹੋ ਨਿਤਾਨਨ ਕੇ ਤੁਮ ਤ੍ਰਾਨ। ਅਸ ਸੋਭਾ ਕੋ ਕਥੈ ਜਹਾਨ। ਤੁਰਕ ਤੇਜ ਤੇ ਬਿਨ ਬਲ ਹਿੰਦੂ। ਧਰਮ ਬਿਨਾਸਤ ਮੇਲ੍ਹਤ ਬਿੰਦੂ। ਮਹਾਂ ਤ੍ਰਾਸ ਤੇ ਮੈਂ ਚਲਿ ਆਯ। ਚਹਿਤ ਆਪਨੋ ਧਰਮ ਬਚਾਯੋ।'

ਸ੍ਰੀ ਸਤਿਗੁਰ ਜੀ ਬ੍ਰਾਹਮਣ ਵਿਦਵਾਨ ਦੀ ਦੁਖੀ ਦਸ਼ਾ ਤੇ ਪਸੀਜੇ ਤੇ ਪੰਜ ਰੁਪੈ ਰੋਜ਼ ਦਾ ਰੁਜ਼ੀਨਾ ਲਾ ਕੇ ਆਪਣੇ ਕਵੀ ਸਮਾਜ ਵਿਚ ਰੱਖ ਲਿਆ†। ਇਸ ਨੇ ਗੁਰੂ ਆਗਜਾ ਵਿਚ ਮਹਾਂਭਾਰਥ ਦੇ 'ਦ੍ਰੋਣ ਪਰਬ' ਦਾ ਹਿੰਦੀ ਅਨੁਵਾਦ ਕੀਤਾ‡ ਜਿਸ ਬਾਬਤ ਉਹ ਆਪ ਐਉਂ ਲਿਖਦਾ ਹੈ:—

ਸੰਬਤ ਸਤ੍ਰਹ ਸੈ ਅਧਿਕ ਬਾਵਨ ਬੀਤੇ ਔਰ A;
ਤਾਮੈ ਕਵਿ ਕੁਵਰੇਸ਼ ਯਹ ਕਿਯੋ ਗ੍ਰੰਥ ਕੋ ਡੌਰB।
ਵਾਹੁਜC ਬੇਦੀ ਕੁਲ ਭਯੋ ਨਾਨਕ ਗੁਰੂ ਅਨੂਪ,
ਜਿਨ ਮੈਂ ਪੂਰੇ ਪਾਈਏ ਪਾਰਬ੍ਰਹਮ ਕੇ ਰੂਪ।
ਨਾਨਕ ਸਿੱਖ ਕੀਏ ਤਿਹੁ ਨਕੁਲ ਅੰਗਦ ਸ਼ੁਭ ਨਾਮ,
ਭਕਤਿ ਸਰੋਰੁਹ ਕੋ ਭਯੇ ਜੇ ਰਵਿ ਆਠੋ ਜਾਮD।
ਅੰਗਦ ਨਿਜ ਗੁਰੁਤਾ ਦਈ ਭੱਲੇ ਭਲੇ ਵਿਚਾਰ,
ਅਮਰਦਾਸ ਕੋ ਨਿਜ ਸਕਲ ਦੀਨੋ ਜਗਤ ਉਧਾਰ।
ਅਮਰਦਾਸ ਆਪਨੇ ਸਕਲ ਗੁਰਤਾ ਪ੍ਰਭੁਤਾ ਗਜਾਨE
ਰਾਮਦਾਸ ਕੋ ਸਭ ਦਿਯੋ ਜੋ ਸੇਵੀ ਸੁਲਤਾਨ।
ਅਰਜੁਨ ਬਿਕ੍ਰਮ ਨਾਮ ਹੂ ਅਰਜੁਨ ਜਗ ਪੁਰਹੂਤ,
ਜਿਨ ਜਗ ਜਸ ਅਰਜੁਨ ਕਿਯੋ ਰਾਮਦਾਸ ਕੇ ਪੂਤF।
ਅਰਜੁਨ ਸੂਨੁ* ਉਦਾਰ ਮਤਿ ਹਰਿ ਗੋਬਿੰਦ ਨਰਿੰਦ
ਜਿਨ ਹਰਿਲੌ ਮਾਰੇ ਨਿਖਿਲ ਬੈਰੀ ਪ੍ਰਬਲ ਕਰਿੰਦ†।
ਛੋਡਯੋ ਜਬ ਗੁਰਦਿੱਤ ਜੂ ਜਗ ਮਾਯਾ ਵਿਸਤਾਰ‡,
ਤਿਨ ਕੇ ਸੁਤ ਹਰਿਰਾਯ ਕੋ ਦੀਨੋ ਗੁਰੁਤਾ ਭਾਰ।
ਭਏ ਸੂਨੁA ਹਰਰਾਇ ਕ ਗੁਰ ਅਤ੍ਰਿਸ਼ਨB ਹਰਿਕ੍ਰਿਸ਼ਨ
ਤਜ ਜੋਜਬ ਤੈ ਤਿਨਹੂੰ ਜਗਤ ਤਬਹਿ ਕਰੀ ਯਹ ਪ੍ਰਸ਼ਨ।
ਗੁਰੁਤਾ ਪ੍ਰਭੁਤਾ ਕੌ ਉਚਿਤC? ਤੇਗ ਬਹਾਦਰ ਏਕ।
ਨਾਰਾਯਨ ਜਾਂ ਪਰ ਕਿਯੇ ਭਕਤਿ ਸੁਧਾ ਕੋ ਸੇਕD,
ਨਿਜ ਜਨ ਕੈਰਵE ਸੁਖ ਕਰਨ ਤੇਗ ਬਹਾਦਰ ਚੰਦ।
ਜਿਨ ਭਵ ਪਾਰਾਵਾਰF ਕ ਦੂਰ ਕਿਯੇ ਦੁਖ ਦੰਦ,
ਗੁਰ ਗੋਬਿੰਦ ਨਰਿੰਦ ਹੈ ਤੇਗ ਬਹਾਦਰ ਨੰਦG।
ਜਿਨ ਤੇ ਜੀਵਤ ਹੈਂ ਸਕਲ ਭੂਤਲ ਕਵਿ ਬੁਧ ਬ੍ਰਿੰਦ,
ਨਦੀ ਸਤੱਦ੍ਰ ਤੀਰ ਤਹਿੰ ਸੁਭ ਅਨੰਦਪੁਰ ਨਾਮ
ਗੁਰ ਗੋਬਿੰਦ ਨਰਿੰਦ ਕੇ ਰਾਜਤ ਸੁਭਗ ਸੁਧਾਮ,
ਗੰਗਾ ਜਮਨਾ ਬੀਚ ਮੇਂ ਬਰੀ ਗ੍ਰਾਮ ਕੋ ਨਾਮ।
ਤਹਾਂ ਸੁ ਕਵਿ ਕੁਵਰੇਸ਼ ਕੋ ਬਾਸ ਕਰੈ ਕੋ ਧਾਮH,

## ੧੭. ਰੋਸ਼ਨ ਸਿੰਘ।

ਕਵੀ ਕਵਿਤਾ ਕਰਦੇ ਹਨ। ਕਵਿਤਾ ਬੀ ਧਨ ਵਾਙੂ ਇਕ ਧਨ ਹੈ ਤੇ ਇਸ ਦੀ ਬੀ ਚੋਰੀ ਹੁੰਦੀ ਹੈ। ਕਵਿਤਾ ਦੀ ਚੋਰੀ ਵਾਲੇ ਨੂੰ ਚੋਰਕਵੀ ਆਖਦੇ ਹਨ। ਕਈ ਤਾਂ ਖਯਾਲ ਚੁਰਾਉਂਦੇ ਹਨ, ਦੂਸਰੇ ਕਵੀ ਦੇ ਖ਼ਿਆਲ ਲੈਕੇ ਕੁਝ ਛੰਦ ਬਦਲਕੇ ਕੁਛ ਭੰਨ ਤੋੜ ਕਰਕੇ ਆਪਣੇ ਕਰ ਦੱਸਦੇ ਹਨ, ਕਈ ਰਚੀ ਰਚਾਈ ਵਿਚ ਆਪਣੇ ਨਾਮ ਦੀ ਛਾਪ ਦੇਕੇ ਸਮੂਲਚਾ ਧਾੜਾ ਮਾਰਦੇ ਸਨ, ਕਈ ਅਦਲਾ ਬਦਲੀ ਕਰਕੇ ਦੁਇ ਤਰ੍ਹਾਂ ਛਾਪਾ ਮਾਰ ਲੈਂਦੇ ਹਨ। ਜਿੱਥੇ ਐਤਨੇ ਕਵੀ ਕੱਠੇ ਹੋਏ, ਉੱਥੇ ਕਿਸੇ ਐਸੇ ਕਵੀ ਦਾ ਹੋਣਾ ਬੀ ਅਚਰਜ ਨਹੀਂ ਸੀ। ਐਸੇ ਇਕ ਸੱਜਣ ਦਾ ਨਾਮ ਗੁਰਬਿਲਾਸ (ਬਾ:ਸੁਮੇ:ਸਿੰ:) ਵਿਚ ਆਇਆ ਹੈ। ਪਰ ਇਸ ਦੀ ਇਸ ਵਾਦੀ ਨੂੰ ਦੂਰ ਕਰਨ ਲਈ 'ਹਾਸ

---

*'ਮੂੰਹ ਦਿਉ' ਬੀ ਪਈ ਸੀ ਕਿ ਕੁਵਰੇਸ਼ ਪੋਤਾ ਸੀ।
†ਬਾਬਾ ਸੁਮੇਰ ਸਿੰਘ ਜੀ ੫੦੦) ਮਹੀਨਾ ਲਿਖਦੇ ਹਨ।
‡ਇਹ ਗ੍ਰੰਥ ਪਟਿਆਲਾ ਲਾਇਬਰੇਰੀ ਵਿਖੇ ਹੈ, ਨੰਬਰ੧-੯
A੧੭੫੨ ਸੰਮਤ ਬਿ:। Bਡੇਰ, ਘਾੜਤ। Cਖੱਤ੍ਰੀ। Dਭਗਤੀ ਰੂਪੀ ਕਵਲਨੂੰ ਜੋ ਅੱਠੇ ਪਹਿਰ ਸੂਰਜਵਤ ਹੋਏ। [ਸਰੋਰੁਹ=ਕਵਲ]
Eਗੁਰਿਆਈ, ਵਡਿਆਈ ਦੇ ਖਜ਼ਾਨੇ। Fਗੁਰੂ ਰਾਮ ਦਾਸ ਦੇ ਪੁਤ੍ਰ ਜਿਨ੍ਹਾਂ ਦਾ ਬਲ ਵਾਲਾ ਨਾਮ ਹੈ 'ਅਰਜਨ' (ਸੁਰਲੋਕ ਦੇ) ਇੰਦਰ ਵਾਂਙ ਜੋ ਜਗਤ ਦੇ ਇੰਦਰ ਹਨ, ਜਿਨ੍ਹਾਂ ਨੇ ਉੱਜਲ ਜਸ ਜਗਤ ਵਿਚ ਕੀਤਾ।

*ਗੁਰੂ ਅਰਜਨ ਦੇਵ ਜੀ ਦੇ ਸਪੁਤ੍ਰ। †ਜਿਸ ਨੇ ਧਕਾ ਕਰਨ ਵਾਲੇ (ਇਨਸਾਨ ਦੇ ਇਨਸਾਨੀ) ਵੈਰੀਆਂ ਤੋਂ ਲੈਕੇ (ਪਸ਼ੂ ਵੈਰੀ ਪ੍ਰਬਲ ਸ਼ੇਰਾਂ ਤਕ ਸਭ ਨੂੰ ਮਾਰਿਆ। ‡ਭਾਵ ਸਰੀਰ ਤਿਆਗ ਗਏ। Aਸਪੁਤ੍ਰ। Bਤ੍ਰਿਸ਼ਨਾਂ ਤੋਂ ਰਹਿਤ। Cਯੋਗ, ਲਾਇਕ। Dਭਗਤੀ ਰਪੀ ਅਮ੍ਰਤ (ਜਿਨ੍ਹਾਂ ਨੇ) ਸਿੰਚਨ ਕੀਤਾ ਹੈ। Eਕਵੀਆਂ, ਕਮੁਦਨੀਆਂ। Eਸੰਸਾਰ ਸਾਗਰ ਦੇ। Gਗੁਰੂ ਤੇਗ ਬਹਾਦਰ ਜੀ ਦੇ ਸਪੁਤ੍ਰ। Hਭਾਵ ਕਵੀ ਦਾ ਘਰ ਬਰੀ ਪਿੰਡ ਵਿਚ ਹੈ।

ਬਿਲਾਸ ਦੇ ਪਾਤਸ਼ਾਹ' ਤੇ ਫੇਰ 'ਪਰਦੇ ਢਕ' ਗੁਰੂ ਜੀ ਨੇ ਇਕ ਕੌਤਕ ਕੀਤਾ।

ਗੁਰੂ ਜੀ ਪਾਸ ੩੬ ਲਿਖਾਰੀ ਸਨ। ਉਹਨਾਂ ਵਿਚੋਂ ੪ ਬਹੁਤ ਸਿਆਣੇ ਤੇ ਵਿਦਵਾਨ ਸਨ।ਉਨ੍ਹਾਂ ਵਿਚੋਂ ਇਕ ਦਾ ਨਾਉਂ ਰੌਸ਼ਨ ਸਿੰਘ ਸੀ।ਇਕ ਦਿਨ ਗੁਰੂ ਜੀ ਨੇ ਕੁਛ ਸ੍ਵੈਯਾ ਦੀ ਰਚਨਾ ਰਚ ਕੇ ਰੌਸ਼ਨ ਸਿੰਘ ਨੂੰ ਉਤਾਰਾ ਕਰਨ ਲਈ ਦਿਤੀ ਤੇ ਆਪ ਉਸ ਦਫਤਰ ਵਿਚੋਂ, ਜਿੱਥੇ ਲਿਖਾਰੀ ਆਪ ਦੀ ਉਚਾਰ ਹੁੰਦੀ ਰਚਨਾ ਲਿਖਦੇ ਹੁੰਦੇ ਸੇ ਬਾਹਰ ਚਲੇ ਗਏ। ਰੌਸ਼ਨ ਸਿੰਘ ਇਕੱਲਾ ਸੀ ਉਸ ਨੇ ਕੁਛ ਸ੍ਵੈਯੇ ਅਪਣੇ ਪੱਟ ਤੇ ਲਿਖ ਲਏ ਕਿ ਘਰ ਜਾਕੇ ਉਤਾਰਾ ਕਰਕੇ ਅਪਣੀ ਛਾਪ ਵਿਚ ਪਾ ਕੇ ਲਿਖ ਲਵਾਂਗੇ। ਇਸ ਨੇ ਜਾਤਾ ਕਿ ਗੁਰੂ ਜੀ ਭੁੱਲ ਜਾਣਗੇ ਯਾਦ ਨਹੀਂ ਰਹਿਣ ਲਗਾ। ਗੁਰੂ ਜੀ ਇਸ ਵੇਲੇ ਬਾਹਰ ਸਮਾਗਮ ਵਿਚ ਜਾ ਬੈਠੇ ਸਨ। ਥੋੜੇ ਚਿਰ ਵਿਚ ਹੀ ਆਪ ਜੀ ਨੇ ਖਜ਼ਾਨਚੀ ਨੂੰ ਸੱਦਿਆ ਤੇ ਕਿਹਾ ਕਿ ਜਾਓ ਰੌਸ਼ਨ ਸਿੰਘ ਨੂੰ ਸਾਬਣ ਦਹੀਂ ਦੇਕੇ ਆਪ ਨਾਲਹੋਕੇ ਕੇਸੀਂ ਸਣੇ ਇਸ਼ਨਾਨ ਕਰਾਇਓ ਤੇ ਨਵੇਂ ਕਪੜੇ ਪੁਆਕੇ ਘਰ ਜਾਣ ਦੀ ਛੁੱਟੀ ਦੇ ਦਿਓ। ਜਦ ਐਸਾ ਕੀਤਾ ਗਿਆ ਤਾਂ ਸਾਰੇ ਅੱਖਰ ਪੱਟ ਤੇ ਲਿਖੇ ਹੋਏ ਮਿਟ ਗਏ। ਰੌਸ਼ਨ ਸਿੰਘ ਸਿਰ ਧੁਨਦਾ ਤੇ ਪਛੁਤਾਂਦਾ ਨ੍ਹਾ ਧੋਕੇ, ਚੋਰੀ ਦੇ ਨਿਸ਼ਾਨਾਂ ਤੋਂ ਬੀ ਧੋਤਾ ਜਾਕੇ ਘਰ ਗਿਆ। ਕੁਛ ਦਿਨ ਪਾਕੇ ਗੁਰੂ ਜੀ ਨੇ ਇਕ ਦਿਨ ਇਕੱਲੇ ਨੂੰ ਹੱਸ ਕੇ ਕਿਹਾ 'ਸੁਣਾ ਭਈ ਰੌਸ਼ਨ ਸਿੰਘ! ਰੌਸ਼ਨੀ ਕਿ ਰੁਸ਼ਨਾਈ*? ਚਾਨਣਾ ਕਿ ਸ਼ਾਹੀ? ਸ਼ਰਮਿੰਦਾ ਹੋਕੇ ਚਰਨੀ ਪੈ ਗਿਆ, 'ਪਾਤਸ਼ਾਹ! ਤੇਰੀ ਅੰਤਰਯਾਮਤਾ ਦੇ ਸਦਕੇ ਤੇ ਵਧੀਕ ਸਦਕੇ ਤੇਰੀ ਪੜਦੇ ਕੱਜ ਗਰੀਬ ਨਿਵਾਜਤਾ ਦੇ, ਮੈਂ ਤਾਂ ਚਾਨਣੇ ਤੋਂ ਸਿਆਹੀ ਬਣਨ ਦੀ ਕਰਤੂਤ ਕੀਤੀ ਸੀ ਪਰ ਹੇ ਦਾਤਾ ਤੂੰ ਧੋ ਦਿਤੀ ਸਿਆਹੀ, ਉੱਜਲ ਕਰ ਦਿਤਾ ਸਰੀਰ ਬੀ ਤੇ ਮਨ ਬੀ। ਨਾਲ ਮੇਰਾ ਪਰਦਾ ਬੀ ਬਣਿਆ ਰਿਹਾ ਜਿਸ ਆਪ ਦੇ ਪਰਦੇ ਢਕ ਬਿਰਦ ਦੇ ਸਦਕੇ ਮੇਰਾ ਜਨਮ ਸੁੰਵਰ ਗਿਆ ਮਿਹਰ ਕਰ ਹੁਣ ਕਦੇ ਪਰੇਸ਼ਾਨਗੀ ਨਾ ਹੋਵੇ। ਤੀਜੀ ਇਹ ਮਿਹਰ ਕੇਡੀ ਹੈ ਕਿ ਪੜਦੇ ਬੀ ਢਕੇ ਤੇ ਫੇਰ ਹਜ਼ੂਰੀ ਵਿਚੋਂ ਧੱਕੇ ਬੀ ਨਹੀਂ ਦਿਤੇ, ਮੇਰੇ ਕੰਮ ਤੇ ਲਾਈ ਰਖਿਆ ਮੇਰੀ ਪੈਜ ਰੱਖ ਲਈ।'

ਇਸ ਲੇਖਕ ਨੇ ਕਵਿਤਾ ਬੀ ਕੀਤੀ ਸੀ ਲਿਖਾਰੀ ਤੇ ਕਵੀ ਦੁਇ ਸੀ, ਪਰ ਸ਼ੋਕ ਹੈ ਕਿ ਇਸ, ਦੀ ਕਵਿਤਾ ਅਜੇ ਮਿਲੀ ਨਹੀਂ।

*ਰੁਸ਼ਨਾਈ ਨਾਮ ਸਯਾਹੀ ਦਾ ਬੀ ਹੈ।

## ੧੮. ਹੀਰ ਕਵਿ।

ਇਹ ਚੰਗਾ ਚਮਤਕਾਰੀ ਕਵੀ ਹੋਇਆ ਹੈ। ਇਸੇ ਦੀ ਰਚਨਾ ਤੋਂ ਪਤਾ ਲਗਦਾ ਹੈ ਕਿ ਇਹ ਖਾਲਸਾ ਸਜਣ ਤੋਂ ਬਾਦ ਅਨੰਦਪੁਰ ਹਾਜ਼ਰ ਸੀ ਤੇ ਇਸ ਨੇ ਕਈ ਜੁੱਧ ਗੁਰੂ ਸਾਹਿਬਾਂ ਦੇ ਦੇਖੇ ਸਨ ਤੇ ਆਪਣੇ ਦੇਖੇ ਸਮਿਆ ਨੂੰ ਅਲੰਕਾਰੀ ਰਚਨਾ ਵਿਚ ਰਚਦਾ ਰਿਹਾ ਹੈ ਗੁਰੂ ਚਰਨਾਂ ਵਿਚ ਹਾਜ਼ਰ ਹੋਣ ਦੀ ਇਸਦੀ ਕਥਾ ਮਨੋਹਰ ਹੈ। ਗੁਰੂ ਕਾ ਦਰ-ਬਾਰ ਲਗ ਰਿਹਾ ਸੀ, ਸਾਰੇ ਕਵਿ ਹਾਜ਼ਰ ਸਨ ਤੇ ਬੀਰ ਰਸੀ ਕਵਿਤਾ ਤੇ ਛੰਦ ਕਹੇ ਜਾ ਰਹੇ ਸਨ ਤਦ ਹੀਰ ਕਵਿ ਭੀ ਹਾਜ਼ਰ ਆ ਹੋਇਆ। ਉਸਨੂੰ ਪਤਾ ਲਗ ਗਿਆ ਸੀ ਕਿ ਬੀਰ ਰਸੀ ਕਵਿਤਾ ਤੇ ਆਪ ਬਹੁਤ ਪ੍ਰਸਨ ਹੁੰਦੇ ਹਨ। ਸੋ ਉਹ ਉਠ ਕੇ ਹੱਥਾਂ ਬਾਹਾਂ ਅੱਖੀ ਆਦਿ ਨਾਲ ਐਉਂ ਨਾਟ ਕਰਨ ਲਗ ਗਿਆ ਜਿਵੇਂ ਕਿਸੇ ਵੈਰੀ ਨਾਲ ਘੁਲ ਰਿਹਾ ਹੈ ਤੇ ਉਸ ਨੂੰ ਪ੍ਰਾਜੈ ਕਰਨ ਦੇ ਜਤਨ ਵਿਚ ਹੈ। ਸਾਰੀ ਸਭਾ ਹੱਸ ਪਈ ਤੇ ਗੁਰੂ ਜੀ ਨੇ ਕਿਹਾ ਕਵੀਸ਼ਰ ਜੀ ਕੀਹ ਕਰ ਰਹੇ ਹੋ?ਹੀਰ ਮਹਾਰਾਜ ਵਲ ਹੱਥਜੋੜਕੇ ਬੋਲਿਓ—ਏਕ ਬੀਰ ਬਲਵਾਨ।

ਦਤ ਪਵਨ ਨਹਿ ਕ੍ਰਿਪਾ ਨਿਧਾਨ।
ਤਾ ਸਨ ਲਰ ਲਰ ਕਬਿਤ ਸੁਝੇ ਹਾਂ।
ਮਹਾਰਾਜ ਸੁਖ ਖਾਨ ਰਿਝੈ ਹੌਂ।

ਤਦ ਹੁਕਮ ਹੋਇਆ ਉਹ ਕਬਿੱਤ ਸੁਣਾਓ,ਤਦ ਹੀਰ ਨੇ ਉਸੇ ਤਰ੍ਹਾਂ ਨਾਟ ਕਰ ਕਰਕੇ ਦ ਕਬਿੱਤ ਸੁਣਾਏ, ਉਹ ਕਬਿੱਤ ਏਹ ਹੈਨ:—

ਹੀਰ ਗੁਰੂ ਜੀ ਵਲ ਮੁਖਾਤਬ ਹੋਕੇ ਦਲਿਦਰ ਦਾ ਹਾਲ ਬੋਲਿਆ—

ਪਾਸ ਠਾਢੋ ਝਗਰਤ, ਝੁਕਤ ਦਰੇਰੈ ਮੋਹਿ,
ਬਾਤ ਨ ਕਰਨ ਪਾਊ ਮਹਾ ਬਲੀ ਬੀਰ ਸੋਂ।
ਐਸੋ ਅਰਿ ਬਿਕਟ ਨਿਕਟ ਬਸੈ ਨਿਸ਼ਦਿਨ,
ਨਿਪਟ ਨਿਸੰਕ ਸਠ ਘੇਰੇ ਫੇਰ ਭੀਰ ਸੋ

ਅਪਣੇ ਖਯਾਲੀ ਵੈਰੀ ਵਲ ਮੁਖ ਕਰਕੇ—

ਦਾਰਿਦ ਕਪੂਤ'! ਤੇਰੋ ਮਰਨ ਬਨੌ ਹੈ ਆਜ,

ਕਰਕੈ ਸਲਾਮ ਵਿਦਾ ਹੂਜੈ ਕਵਿ 'ਹੀਰ' ਸੋਂ।
ਨਾਤੁਰ ਗੋਬਿੰਦ ਸਿੰਘ ਵਿਕਲ ਕਰੈਂਗੇ ਤੋਹਿ,
ਟੂਕ ਟੂਕ ਹ੍ਵੈ ਹੈਂ ਗਾਢੇ ਦਾਨਨ ਕੇ ਤੀਰ ਸੋਂ।

੧. (ਹੇ ਗੁਰੂ ਜੀ ! ਇਸ ਵੇਲੇ ਬੀ 'ਦਰਿਦ੍ਰ*) ਮੇਰੇ ਪਾਸ ਖੜਾ ਹੈ, ਝਗੜਦਾ ਹੈ, ਝੁਕ ਝੁਕ ਕੇ ਦਰੇੜਾਂ ਦੇਂਦਾ ਹੈ ਮੈਨੂੰ, ਐਨਾ ਕਿ ਮਹਾਂ ਬਲੀ ਬੀਰ (ਸ੍ਰੀ ਹਜ਼ੂਰ ਨਾਲ) ਗਲ ਬੀ ਨਹੀਂ ਕਰਨ ਦੇਂਦਾ। ੨. (ਉਂਞ)ਐਸਾ ਕਰੜਾ ਵੈਰੀ ਨਿਸਦਿਨ ਮੇਰੇਪਾਸ ਵਸਦਾ ਹੈ, ਇਹ ਦੁਸ਼ਟ ਬੜਾ ਬੇਸਰਮ ਹੈ, (ਦੇਖੋ ਹੁਣ) ਫੇਰ (ਮੈਨੂੰ)ਡਰਾ ਡਰਾਕੇ ਘੇਰ ਰਿਹਾ ਹੈ। ੩. ਹੇ,ਕਪੂਤਰਦਰਿਦ੍ਰ! ਅਜ ਤੇਰਾ ਮਰਨ ਆ ਬਣਿਆਂ ਹੈ, (ਚੰਗੀ ਗੱਲ ਹੈ ਕਿ) ਸਲਾਮ ਕਰਕੇ ਹੀਰ ਕਵੀ ਪਾਸੋਂ ਵਿਦਾ ਹੋ ਜਾਹ। ੪. ਨਹੀਂ ਤਾਂ ਗੁਰੂ ਗੋਬਿੰਦ ਸਿੰਘ ਜੀ (ਹੁਣੇ) ਤੈਨੂੰ ਵਿਆਕੁਲ ਕਰ ਦੇਣਗੇ, (ਖਬਰਦਾਰ ਰਹੁ) ਤੂੰ ਉਹਨਾਂ ਦੇ ਭਾਰੀ ਦਾਨ ਦੇ ਤੀਰਾਂ ਨਾਲ ਟੁਕੜੇ ਟੁਕੜੇ ਹੋ ਜਾਏਂਗਾ।

**ਫੇਰ ਗੁਰੂ ਜੀ ਵਲ ਬਿਨੈ ਦੇ ਰੰਗ ਵਿਚ—**

ਜੈਸੇ ਪ੍ਰਹਲਾਦ ਸੁਰਪਤਿ ਕੀਨੋ ਪਤਿ ਦੈ ਕੈ,
ਯਾਹੂ ਪਤਿਕਾਜੈ ਨੈਕ ਚਿਤ ਦੈ ਸਮਾਰੀਏ।
ਜੈਸੇ ਬਲ ਬਾਂਧਯੋ ਹਰ ਬਾਵਨ ਸਰੂਪ 'ਹੀਰ',
ਟੂਕ ਟੂਕ ਕਰੋ ਚਾਢ ਆਂਖਿਨ ਪਛਾਰੀਏ:
ਛਾਡਤ ਨ ਸੰਗ ਜੁਰਯੋ ਰਹੈ ਆਠੋ ਜਾਮ ਮੇਰੇ,
ਤੇਰੇ ਦਾਨ ਨਾਮ ਤੇ ਪਰੇਤ ਮੇਰੇ ਝਾਰੀਏ।
ਏਕੈ ਗੁਰੂ ਗੋਬਿੰਦ. ਗਰੁਰ ਜਾਂਕੋ ਬਾਹਨ ਹੈ†,
ਜੈਸੇ ਮੁਰ ਮਾਰਯੋ ਤੈਸੇ ਮੇਰੋ ਅਰਿ ਮਾਰੀਏ।

੧. ਜਿਸ ਤਰ੍ਹਾਂ ਆਪਨੇ(ਜੋ ਕਦੇ ਨਰਸਿੰਘ ਅਵ-ਤਾਰ ਸੇ) ਪ੍ਰਹਿਲਾਦ ਨੂੰ ਇੱਜ਼ਤ ਦੇਕੇ ਦੇਵਤਿਆਂਦਾ ਰਾਜਾ ਬਣਾ ਦਿਤਾ ਸੀ, ਇਸ ਪਤਿ (ਦੇਣ) ਦੇ ਕੰਮ ਨੂੰ ਚੰਗੀ ਤਰ੍ਹਾਂ ਚਿੱਤ ਦੇਕੇ ਯਾਦ ਕਰੋ। ੨. ਜਿਸ ਤਰ੍ਹਾਂ ਤੁਸਾਂ ਬਾਵਨ ਰੂਪ ਧਾਰਕੇ ਬਲ ਦੈਂਤ ਨੂੰ ਬੰਨ੍ਹ ਲਿਆ ਸੀ ਉਸ ਤਰ੍ਹਾਂ (ਇਸ ਮੇਰੇ ਦੈਂਤ ਦਰਿਦ੍ਰ ਨੂੰ) ਅੱਖਾਂ ਚੜ੍ਹਾਕੇ ਹੀ ਪਛਾੜ ਕੇ ਟੋਟੇ ਟੋਟੇ ਕਰ ਸਿੱਟੋ। [ਇਸ ਤੁਕ ਵਿਚ ਲੱਛਣਾਂ ਦੁਆਰਾ ਬਾਵਨ ਸਰੂਪ ਤੋਂ ਭਾਵ ਇਹ ਹੈ ਕਿ ਜਿਵੇਂ ਬਲ ਨੂੰ ਦਮਨ ਕਰਨ ਵੇਲੇ ਵੈਰਾਟ ਰੂਪ ਧਾਰਕੇ ਦੋਕਦਮਾਂ ਵਿਚ ਧਰਤੀ ਤੇ ਅਕਾਸ਼ ਮਿਣ ਲਿਆ ਤੇ ਤੀਜਾ ਕਦਮ ਚੁੱਕ ਕੇ ਬਲ ਦਾ ਸਰੀਰ ਲੈ ਲਿਆ ਸੀ,ਓਥੇ ਤਾਂ ਬ੍ਰਾਹਮਣ ਨੂੰ ਦਲਨ ਵੇਲੇ ਲੱਤ ਚਾੜ੍ਹਨੀ ਪਈ ਸੀ, ਏਥੇ ਅੱਖਾਂ ਹੀ ਚਾੜ੍ਹਕੇ ਦੈਂਤ ਨੂੰ ਮਾਰ ਦਿਓ। ੩. ਮੇਰਾ ਇਹ ਸੰਗ ਨਹੀਂ ਛੱਡਦਾ, ਅੱਠੇ ਪਹਿਰ ਮੇਰੇ ਨਾਲ ਜੁੜਿਆ ਰਹਿੰਦਾ ਹੈ.ਆਪਣੇ ਦਾਨਰੂਪੀ ਮੰਤ੍ਰ (ਝਾੜੇ)ਨਾਲ ਮੇਰੇ (ਮਗਰ ਪਏ ਇਸ) ਪ੍ਰੇਤ ਨੂੰ ਝਾੜ ਦਿਓ। ੪. ਗੁਰੂ ਗੋਬਿੰਦ ਸਿੰਘ ਤੇ ਵਿਸ਼ਨੂੰ ਇਕੋ ਹੀ ਹੈ ਜਿਸ ਤਰ੍ਹਾਂ (ਵਿਸ਼ਨੂੰ ਰੂਪ ਵਿਚ) ਮੁਰ-ਨਾਮੇ ਰਾਖਸ਼ ਨੂੰ ਮਾਰਿਆ ਸੀ, ਉਸ ਤਰ੍ਹਾਂ ਮੇਰੇ ਵੈਰੀ ਦਰਿੱਦ੍ਰ ਨੂੰ ਬੀ ਮਾਰ ਦਿਓ।

ਇਨ੍ਹਾਂ ਕਬਿੱਤਾਂ ਨੂੰ ਸੁਣਕੇ ਗੁਰੂ ਜੀ ਸਮੇਤ ਸਾਰੀ ਸਭਾ ਅਤਿ ਪ੍ਰਸੰਨ ਹੋਈ। ਗੁਰੂ ਜੀ ਵਲੋਂ ਉਸ ਵੇਲੇ ਉਸ ਨੂੰ ਬਹੁਤ ਦਾਨ ਤੇ ਸਨਮਾਨ ਮਿਲਿਆ ਤੇ ਕਵੀਆਂ ਵਿਚ ਰੁਜੀਨਾ ਲਾਕੇ ਰੱਖ ਲੀਤਾ ਗਿਆ। ਯਥਾ:—ਸੁਨ ਸਾਚੇ ਸਤਿਗੁਰ ਅਬਿਨਾਸ਼ੀ।
ਦੀਨੋ ਧਨ ਅਨਗਨ ਗੁਨ ਰਾਸੀ।
ਕਵਿ ਜਨ ਮੱਧ ਰੋਜ਼ ਕਰ ਦੀਓ।
ਦਾਰਿਦਦੂਰਦ ਦਮਨ ਸੁਖਕੀਓ। [ਬਾ:ਸ ਸਿੰ:

ਹੀਰ ਦੀ ਕਵਿਤਾ ਜਿੰਨੀ ਕੁ ਲੱਭ ਚੁਕੀ ਹੈ ਉਸ ਤੋਂ ਅਨੁਮਾਨ ਹੁੰਦਾ ਹੈ ਕਿ ਇਹ ਜੁੱਧਾਂ ਜੰਗਾਂਦੇਘੋਰ ਸੰਗ੍ਰਾਮਾਂ ਵੇਲੇ ਆਇਆ ਹੈ। ਇਸ ਨੇ ਅਪਣ ਦੇਖੇ ਸੰਗ੍ਰਾਮਾਂ ਦੇ ਅਪਣੇ ਕਾਵ੍ਯ ਵਿਚ ਕਈ ਅਲੰਕਾਰ ਵਰਤਕੇ ਬੀਰ ਤੇ ਰੌਦ੍ਰ ਰਸ ਦੇ ਨਕਸ਼ੇ ਬੱਧੇ ਹਨ। ਤਰਜ਼ ਕੁਛ ਉਸੇ ਤਰ੍ਹਾਂ ਦੀ ਹੈ ਜਿਵੇਂ ਕਵੀ ਭੂਸ਼ਣ ਦੀ ਸ਼ਿਵਾ ਬਾਵਨੀ ਵਿਚ ਹੈ। ਇਸ ਦੇ ਇਨ੍ਹਾਂ ਛੰਦਾਂ ਦੀ ਸੁਰਖੀ ਹੈ—'ਅਤੰਕ ਸਮਰ ਬੀਰ ਕੇ ਕਬਿੱਤ' ਅਰਥਾਤ ਭਯਾਨਕ ਜੰਗਾਂ ਦੀ ਬੀਰਤਾ ਦੇ ਕਬਿੱਤ। ਇਹ ਕਵੀ ਆਪ ਚੰਗੀ ਬੀਰਰਸੀ ਤਬੀਅਤ ਦਾ ਜਾਪਦਾ ਹੈ ਤੇ ਅਪਣੇ ਵਰਣਨ ਵਿਚ ਕਮਾਲ ਕਰ ਜਾਂਦਾ ਹੈ। ਹੋ ਸਕਦਾ ਹੈ ਇਹ ਸਿੰਘ ਹੋਵੇ ਤੇ ਇਸ ਨੇ ਆਨੰਦ ਪੁਰ ਨਿਹਰਕੇ ਅਖੀਰਲੇ ਜੰਗ ਦੇ ਬੀ ਕਈ ਨਜ਼ਾਰੇ ਤੱਕੇ ਹੋਣ। ਕਵਿਤਾ ਦੇ ਨਮੂਨੇ ਏਹ ਹਨ:—

[ਨਗਾਰਿਆਂ ਦੀ ਚੋਟ]

ਚਲ ਨਹਿ ਪਰਤ ਬਿਕਲ ਦੇਸ਼ ਬੰਗਸ ਕੋ,

---

*ਕੰਗਾਲਪਣਾ।

†ਗਰੁੜ ਜਾਂਕੋ ਬਾਹਨ ਹੈ, ਇਸ ਸਾਰੇ ਵਾਕ ਦਾ ਅਰਥ ਹੈ; ਵਿਸ਼ਨੂੰ। 'ਗਰੁੜ ਗਾਮੀ' ਵਿਸ਼ਨੂੰ ਦਾ ਨਾਮ ਹੈ।

ਪਲਕ ਨ ਲਾਗੈ ਪਲ ਰੂਮ ਸਾਮ* ਸਾਮਨੀ।
ਗੋਲਕੰਡ ਕੰਪਤਿ ਨਗਾਰਨਿ ਕੀ ਧਨਿ ਸੁਨਿ,
ਬੀਜਾਪੁਰ ਬੰਦਰ ਬਸਤ ਬਨ ਜਾਮਨੀ।
ਆਸਮਾਨ ਦਹਲ, ਹਹਲ ਗਿਰਤ ਲੰਕ 'ਹੀਰ'।
ਦਰੀ ਮੈਂ ਦਬਤ ਫਿਰੈ ਦਸਨ ਜਿਉਂ ਦਾਮਨੀ।
ਤੇਰੇ ਡਰ ਗੋਬਿੰਦ ਮ੍ਰਿਗਿੰਦ ਗੁਰੂ ਅਰਿਨਿ ਕੀ,
ਟੋਲਾ ਟੋਲ ਜਾਇ ਸੋ ਖਟੋਲਾ ਮਾਂਗੈਂ ਭਾਮਿਨੀ।

੧.੨.(ਹੇ ਗੁਰੂ ਜੀ! ਤੇਰੇ)ਨਗਾਰਿਆਂ ਦੀ ਧੁਨੀ ਸੁਣ ਕੇ (ਬੰਗਸ=) ਕੁਰਮ ਤੇ ਕੋਹਾਟ (ਦੇ ਪਠਾਣ ਲੋਕ) ਵਿਆਕੁਲ ਹੈਨ, ਚੈਨ ਨਹੀਂ ਨੇ ਪੈਂਦਾ? ਰੂਮ ਸ਼ਾਮ* ਦੇ ਸ਼ਾਮੀਆਂ (ਲੋਕਾਂ) ਦੀ ਪਲ ਭਰ ਅੱਖ ਨਹੀਂ ਲੱਗਦੀ। ਗੋਲਕੰਡਾ† ਕੰਬਦਾ ਹੈ ਤੇ ਬੀਜਾ ਪੁਰ ਅਤੇ ਬਦਰਗਾਹਾਂ (ਬੰਬਈ, ਰਤਨਾਗਿਰੀ ਆਦਿ ਦੇ ਵਸਨੀਕ)ਲੋਕ ਐਉਂ ਰਹਿੰਦੇ ਹਨ ਜਿਵੇਂ ਰਾਤ ਨੂੰ ਬਨ ਵਿਚ ਰਹੀਦਾ ਹੈ(ਭਾਵ ਡਰਦੇ ਰਹਿੰਦੇ ਹਨ)। ੩. ਆਸਮਾਨ ਦਹਲਦਾ ਹੈ,ਲੰਕਾ ਡਰ ਖਾ ਕੇ ਡਿਗਦੀ ਹੈ, ਹੇ ਹੀਰ! ਬਿਜਲੀ ਐਉਂ ਦਬਕਦੀ ਫਿਰਦੀ ਹੈ ਜਿਵੇਂ ਦੰਦਾਂ ਦੀ ਦੂਤੀ ਮੂੰਹ ਰੂਪੀ ਕੰਦਰਾਂ ਵਿਚ ਛਿਪਦੀ ਹੈ। ੪. ਹੇ ਗੁਰੂ ਗੋਬਿੰਦ ਸਿੰਘ ਜੀ ਤੇਰਾ ਦਬਦਬਾ ਐਸਾ ਛਾਇਆ ਹੈ (ਕਿ ਦੂਰ ਦੂਰ ਦੇਸ਼ ਦੇ ਤੇਰੇ ਵੈਰੀਆਂ ਦੀਆਂ) ਇਸਤ੍ਰੀਆਂ ਦੀਆਂ ਟੋਲੀਆਂ (ਭੱਜਦੀਆਂ ਥੱਕ ਟੁੱਟ ਕੇ ਹੁਣ) ਮੰਜੇ ਮੰਗਦੀਆਂ ਫਿਰਦੀਆਂ ਹਨ।

[ਫੌਜਾਂ ਦੀ ਤਿਆਰੀ ਤੋਂ ਭੈ]

ਭਭਰਯੋ ਭਭੀਖਨ ਭਵਨ ਤਜਿ ਭਟਕਤ
ਦਹੇ ਪੈਰ ਲੰਕ ਕੀ ਨਿਸ਼ਾਨਨ ਕੇ ਬਾਜੇ ਤੇ।
ਪਾਪਰ ਸੇ ਫੂਟਤ ਧਰਾਧਰ ਸੁ ਚੂਰ ਹੋਤ,
ਸਿੰਧੁ ਅਕੁਲਾਤ ਗਜਰਾਜਨ ਕੇ ਗਾਜ ਤੇ।
ਬਰਨਤ 'ਹੀਰ' ਗੁਰੂ ਗੋਬਿੰਦ ਤਿਹਾਰੋ ਤ੍ਰਾਸ
ਦਬਤ ਫਿਰਤਿ ਅਰਿ ਕੰਦਰਾਨ ਭਾਜੇ ਤੇ।
ਚੂਰ ਹੋਤ ਕਮਠ; ਦਰਾਰੇ ਦਾਢ ਅਟਕਤ,
ਫਟੇ ਫਨ ਸਹਸ ਪ੍ਰਬਲ ਦਲ ਸਾਜੇ ਤੇ।

੧. (ਗੁਰੂ ਜੀ ਦੇ) ਨਗਾਰਿਆਂ ਦੇ ਵੱਜ ਪਿਆ ਭਭੀਖਨ ਭੈ ਖਾਕੇ ਘਰ ਛੱਡ ਦੌੜਦਾ ਭੱਜਦਾ ਲੰਕਾ ਦੇ ਦਰਵਾਜ਼ੇ ਤੇ ਡਿੱਗ ਪੈਂਦਾ ਹੈ। ੨. (ਗੁਰੂ ਜੀ ਦੇ) ਹਾਥੀਆਂ ਦੇ ਗੱਜਣ ਨਾਲ ਪਹਾੜ ਪਾਪੜ ਵਾਂਙੂ ਫੁਟਦੇ ਤੇ ਚੂਰ ਹੁੰਦੇ ਹਨ ਤੇ ਸਮੁੰਦਰ ਤੂਫਾਨ ਵਿਚ ਆ ਜਾਂਦੇ ਹਨ। ੩. ਵਰਣਨ ਕਰਦਾ ਹੈ ਹੀਰ ਹੇ ਗੁਰੂ ਗੋਬਿੰਦ ਸਿੰਘ! ਆਪ ਦੇ ਭੈ ਕਰਕੇ ਵੈਰੀ ਨੱਠੇ ਹੋਏ ਕੰਦਰਾਂ ਵਿਚ ਲੁਕਦੇ ਫਿਰਦੇ ਹਨ। ੪. ਜਦੋਂ ਤੁਸੀਂ ਬਲੀ ਫੌਜਾਂ ਨੂੰ ਤਯਾਰ ਬਰਤਯਾਰ ਕਰਦੇ ਹੋ ਤਾਂ (ਧਰਤੀ ਹੇਠਲਾ) ਕਛੂ (ਭੈ ਨਾਲ) ਚੂਰ ਹੁੰਦਾ ਹੈ, (ਕੰਬਦੇ ਸੂਰ ਦੀ) ਹੁੜ ਦਰਾੜਾਂ ਵਿਚ ਫਸਦੀ ਹੈ ਤੇ ਸ਼ੇਸ਼ਨਾਗ ਦੇ ਫਨ ਫਟਦੇ ਹਨ।

[ਰਣਭੂਮੀ]

ਤੇਰੇ ਮਾਰੇ ਖਲ ਦਲ ਘੂੰਮਤ ਘੁਸਾਤ ਮਹਿ
ਛਾਤੀ ਛੋਰ ਜੋਰ ਸੋਂ ਸਹੇਂ ਬਨ ਕੀ ਚਭਕੇਂ*।
ਕਹੂੰ ਮੁਖ ਚੋਂਚ ਸੇ ਸਮੇਟ ਡਾਰੇ ਗੀਧ ਗਨ,
ਖੇਲਤ ਧਿਡਾਨੇ ਧਿੰਗਜ ਮੁਖ ਕੀ ਹਭਕੈਂ†।
ਸ੍ਰੀ ਗੋਬਿੰਦ ਸਿੰਘ ਰਨ ਭੂਮ ਕੋ ਮਚੱਯਾ 'ਹੀਰ',
ਲੋਹੂ ਕੀ ਲਲਕ ਘਾਟ ਘਾਟਨ‡ ਕੀ ਡਭਕੈਂ।
ਭੈਰੋ8 ਫਿਰੈਭੂਤ ਲੈ ਭਭੀਖ ਨਾਚੈ ਦ੍ਵਾਰਪਾਰC,
ਭਭਕ ਭਭਕ ਬੋਲੈਂ ਘਾਇਨ ਕੀ ਭਭਕੈਂ।

੩. ਹੇ 'ਹੀਰ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਚੀ ਰਣਭੂਮੀ ਵਿਚ (ਜਦ) ਆਉਂਦੇ ਹਨ ਭਾਵ ਜਦੋਂ ਜੁੱਧ ਵਿਚ ਰੁੱਝਦੇ ਹਨ ਤਾਂ ਤਲਵਾਰਾਂ ਦੀਆਂ ਧਾਰਾਂ ਲਹੂਦੇ ਲਾਲਚ ਵਿਚ ਗਰਦਨਾਂ ਤੇ ਐਉਂ ਪੈਂਦੀਆਂ ਹਨ ਜਿਵੇਂ (ਲੋਕੀ) ਨਦੀਂ ਦੇ ਘਾਟਾਂ ਤੇ ਡੁਬਕੀਆਂ ਲੈਂਦੇ ਹਨ। ੧. ਤੇਰੇ (ਡਰ ਦੇ) ਮਾਰੇ ਹੋਏ ਦੁਸ਼ਟਾਂ ਦੇ ਦਲ ਛਾਤੀ ਦਾ ਜ਼ੋਰ ਛਡਕੇ (ਨੱਠ ਜਾਂਦੇ) ਜੰਗਲਾਂ ਵਿਚ ਘੁੰਮਦੇ ਧਰਤੀ ਵਿਚ ਧਸਦੇ, (ਖੁੜੱਲਾਂ ਵਿਚ ਲੁਕਦੇ) ਬਨ(ਦਿਆਂ ਕੰਡਿਆਂ)ਦੀਆਂ ਚੋਭਾਂ ਸਹਾਰਦੇ ਹਨ। ੨. (ਪਈਆਂ) ਲੋਥਾਂ ਨੂੰ ਗਿਰਝਾਂ ਦੇ

*ਸ਼ਾਮ ਦੇਸ=ਸਿਰੀਆ,ਜਿਸਦਾ ਪ੍ਰਸਿਧ ਨਗਰ ਦਮਿਸ਼ਕ ਹੈ। ਨੂਹ ਦੇ ਪੁੱਤ 'ਸ਼ਾਮ'ਦੇ ਨਾਮ ਤੇ ਦੇਸ਼ ਦਾ ਨਾਮ ਹੈ।

†ਗੋਲ ਕੰਡਾ, ਦਖਣ ਵਿਚ ਮੁਸਲਿਮ ਸਲਤਨਤ ਦੀ ਰਾਜਧਾਨੀ ਸੀ,ਹੁਣ ਨਿਜ਼ਾਮ ਹੈਦਰਾਬਾਦ ਦੇ ਰਾਜ ਵਿਚ ਹੈ। ਮੁਸਲਮਾਨੀ ਰਾਜ ਬਾਹਮਣੀ ਦੇ ਟੁੱਟਣ ਤੇ ਤ੍ਰੈ ਮੁਸਲਮ ਰਾਜਧਾਨੀਆਂ ਬਣੀਆਂ ਸਨ, ਗੋਲਕੰਡਾ, ਬੀਜਾਪੁਰ ਤੇ ਅਹਿਮਦ ਨਗਰ।

*ਚੋਭ ਯਾ ਡੰਗ ਸਹਿਣਾ ਭਾਵ ਦੁਖ ਸਹਾਰਨਾ। †ਮੂੰਹ ਅੱਡ ਕੇ ਖਾਣ ਲਈ ਪੈਣਾ। ‡ਘਾਟ=ਤਲਵਾਰ ਦੀ ਧਾਰ ਦੀ ਅਣੀ। ਘਾਟਨ=ਘਾਟਿਕਾ=ਗਰਦਨ ਦਾ ਪਿਛਲਾ ਭਾਗ। ਇਹ ਪਦ ਸ਼ਲੇਖ ਹੈ। ਦੂਸਰਾ ਅਰਥ ਹੈ ਨਦੀ ਦਾ ਘਾਟ।

8ਭੈਰੋਨਾਥ=ਸ਼ਿਵ।ਸ਼ਿਵ ਜੀ ਦਾ ਪ੍ਰਸਿੱਧ ਨਾਮ 'ਭੂਤਨਾਥ'ਹੈ।

Cਦੁਆਰਪਾਲ=ਤੰਤ੍ਰ ਸ਼ਾਸਤ੍ਰ ਅਨੁਸਾਰ ਕਾਲੀ ਦੁਰਗਾ ਦੇ ਚਾਰ ਦੁਆਰਪਾਲ ਹਨ—ਗਨੇਸ਼, ਖੇਤ੍ਰਪਾਲ, ਵਟਕ ਤੇ ਯੋਗਨੀ।

ਜਮੂੰਹ ਚੁੰਝਾਂ ਨਾਲ ਸਮੇਟ ਲੈਂਦੇ ਹਨ (ਭਾਵ ਖਾ ਜਾਂਦੇ ਹਨ ਤੇ) ਫੇਰ ਮੂੰਹ ਨੂੰ ਐਵੇਂ ਖੁਹਲ ਖੁਹਲ ਕੇ (ਖਾਣ ਨੂੰ) ਤਾਂਘਦੀਆਂ ਧਿੰਗਾਣੇਜ਼ੋਰੀ ਕਰਦੀਆਂ ਖੋਲਦੀਆਂ ਹਨ। ੪. ਭੂਤਾਂ ਨੂੰ ਨਾਲ ਲੈ ਕੇ ਸ਼ਿਵ ਫਿਰ ਰਿਹਾ ਹੈ, ਦੁਆਰਪਾਲ ਭਿਆਨਕ ਨਾਚ ਨੱਚ ਰਹੇ ਹਨ ਤੇ ਜ਼ਖਮੀਆਂ ਦੇ ਜ਼ਖਮਾਂ ਤੋਂ ਲਹੂ ਨਿਕ ਲਣ ਦੀਆਂ ਆਵਾਜ਼ਾਂ ਭੁਭਕ ਭੁਭਕ ਕਰਕੇ ਆ ਰਹੀਆਂ ਹਨ।

[ਦੁਸ਼ਟ ਮਾਰਕੇ ਨਿਕਲੀ ਤਲਵਾਰ ਦਾ ਰੂਪਕ]

ਨਾਹਰ ਸਮਾਨ ਝੁਕਿ ਝਰਿ ਪਰੇ ਗੁਬਿੰਦ ਸਿੰਘ
ਖਗ ਗਹਿ ਖੰਡ ਕੀਨੀ ਖਲਨ ਕੀ ਖੱਪਰੀ।
ਹਨੇ ਘਨੇ ਘਰ ਘਮਸਾਨ ਕੋ ਘਮੰਡ ਕੀਨੋ
ਘਾਇਨ ਘੁਮਤਿ, ਘਾਇਲਨ ਕੀ ਧਰਾਧਰੀ।
ਰੁਧਰ ਕੇ ਕੁੰਡ ਤੇ ਨਿਕਸ ਕਾਲੀ ਕੂਲ ਠਾਢੀ
ਉਪਮਾ ਬਢੀ ਹੈ 'ਹੀਰ' ਅਭਿਮਤਿ ਤੇ ਖਰੀ।
ਦਲ ਦਸਮਾਥ ਰਘੁਨਾਥ ਕੋ ਮਨਾਇ ਮਨ
ਮਾਨੋਂ ਸੀਅ ਸੌਂਹ ਦੇ ਹੁਤਾਸਨ ਤੇ ਨਿੱਸਰੀ।੧੧।

੧. (ਅਪਣੇ ਉਤੇ ਆ ਪਏ ਹਮਲਾ ਆਵਰ) ਦੁਸ਼ਟਾਂ ਉਤੇ ਸ਼ੇਰ ਵਾਂਙੂ ਝੁਕਕੇ ਤੇ ਝਪਟਕੇ ਪਏ ਗੁਰੂ ਗੋਬਿੰਦ ਸਿੰਘ ਜੀ ਨੇ ਹੱਥ ਫੜੀ ਤਲਵਾਰ ਨਾਲ ਉਹਨਾਂ ਦੀਆਂ ਖੋਪਰੀਆਂ ਫੋੜੀਆਂ। ੨. ਪੂਰਨ ਸ੍ਵੈ ਭਰੋਸੇ ਨਾਲ ਘੋਰ ਯੁਧ ਕਰਕੇ ਘੇਰ ਘੇਰ ਕੇ ਘਣੇ (ਦੁਸ਼ਟ ਤਾਂ) ਮਾਰ ਦਿਤੇ (ਤੇ ਧਰਾਧਰੀ=) ਢੇਰਾਂ ਦੇ ਢੇਰ ਜ਼ਖਮੀਆਂ ਦੇ ਲਗ ਗਏ, (ਫੇਰ ਬੀ ਤਲਵਾਰ ਥੱਕ ਕੇ) ਚੋਟ ਕਰਨੋਂ ਪਿਛੇ ਨਹੀਂ ਮੁੜਦੀ। ੩. (ਹੁਣ ਮਾਨੋਂ) ਲਹੂ ਦੇ ਕੁੰਡ ਤੋਂ ਤਲਵਾਰ ਨਿਕਲਕੇ ਖੜੋ ਗਈ ਹੈ, ਜਿਸ ਦੀ ਖਰੀ ਖਰੀ ਉਪਮਾ ਹੀਰ(ਕਵੀ) ਦੀ ਸਰਬ ਓਰ ਤੋਂ ਵਿਚਾਰੀ ਮਤ ਤੋਂ ਐਉਂ ਬਣੀ ਹੈ ੪. (ਕਿ ਮਾਨੋ) ਸੀਤਾ ਰਾਮ ਨੂੰ ਮਨ ਵਿਚ ਮਨਾਕੇ ਰਾਵਣ ਨੂੰ ਮਾਰ ਕੇ, ਸਹੁੰ ਦੇਕੇ ਅੱਗ ਤੋਂ ਨਿਕਲੀ ਹੈ।

ਇਸ ਛੰਦ ਵਿਚ ਕਵਿਤਾ ਦੀ ਨਫਾਸਤ ਦਾ ਕਮਾਲ ਤ੍ਰੈ ਪਦਾਂ ਦੇ ਸੰਮੇਲਨ ਵਿਚ ਹੈ, ਗੁਰੂਗੋਬਿੰਦ ਸਿੰਘ ਜੀ ਨੂੰ(ਘਮੰਡ=)ਪੂਰਨ ਵਿਸ਼ਵਾਸ਼ ਹੈ ਅਪਣੀ ਤਲਵਾਰ ਦੇ ਕਮਾਲ ਉਤੇ, ਕਵੀ ਨੂੰ 'ਸਰਬ ਓਰ ਤੋਂ ਵਿਚਾਰੀ ਮਤੀਂ' ਤੋਂ ਖਰੀ ਉਪਮਾ ਲਿਆਉਣ ਦੀ ਪਰੀ ਤਸੱਲੀ ਹੈ, ਤੇ ਉਧਰ ਸੀਤਾ ਨੂੰ ਅਪਣੇ ਸਤ ਦਾ ਸ੍ਵੈਭਰੋਸਾ ਇਤਨਾ ਹੈ ਕਿ ਅੱਜ ਦੇ ਪਰਤਾਵੇ ਵਿਚੋਂ ਜੀਉਂਦੀ ਨਿਕਲਦੀ ਹੈ, ਕਵੀ ਨੇ ਤ੍ਰੈ ਸ੍ਵੈ ਭਰੋਸੇ ਇਕਤ੍ਰ ਕੀਤੇ ਹਨ।

[ਕੁਰੂ ਦਲ ਗੁਰੂ ਕ੍ਰਿਪਾਨ ਗੁਰੂ ਗਾਂਸੀ=ਤੀਰ ਦੀ ਮੁਖੀ]

ਪਾਰਥ ਕੇ ਬਾਨ ਕੈ ਕ੍ਰਿਪਾਨ ਸਿੰਘ ਗੋਬਿਦ ਕੇ
ਸਿੰਘ ਨੇ ਬਚਤ ਬਨ, ਮਾਰੇ ਝਾਰ ਝਾਰ ਕੈ।
ਕੇਤੇ ਭਟ ਸੁਭਟ ਭਜਾਏ 'ਹੀਰ' ਕਈ ਓਰ
ਕਈ ਬੇਰ ਕਾਲੀ ਸ੍ਰੋਨ ਪੀਵਤ ਅਹਾਰ ਕੈ।
ਤੇਰੇ ਦਲ ਦਲਤ ਦਲਤ ਦਲ ਅਰਿਨਿ ਕੇ
ਕੇਹੂੰ ਨ ਸੰਭਾਰੇ ਤਨ ਹਾਂਕਤ ਪਹਾਰ ਕੈ।
ਗਾਂਸੀਕੇ ਲਗੇ ਤੇ ਪੀਲਵਾਨਗਿਰਤ ਪੀਲ ਹੂੰ ਤੇ
ਮਾਨੋਗਿਰਤੇ ਬਾਦਰ ਪਹਾਰਫਾਧ ਮਾਰਕੈ।੨੦।

੧. ਅਰਜਨ ਦੇ ਤੀਰ ਤੋਂ ਯਾ ਗੁਰੂ ਗੋਬਿਦ ਸਿੰਘ ਜੀ ਦੀ ਕ੍ਰਿਪਾਨ ਤੋਂ (ਕੋਈ) ਸ਼ੇਰ ਨਹੀਂ ਬਚਿਆ, ਝਾੜ ਝਾੜ ਕੇ ਬਨ ਦੇ (ਸਾਰੇ ਸ਼ੇਰ) ਮਾਰ ਦਿਤੇ। ੨. ਕਿੰਨੇ ਹੀ(ਵੈਰੀ ਦੇ)ਸੂਰਮੇ ਤੇ ਮਹਾਂਸੂਰਮੇਕਈ ਪਾਸੀਂ ਭਜਾ ਦਿਤੇ ਤੇ ਕਈ ਵਾਰ ਕਾਲੀ ਨੇ ਲਹੂ ਪੀਣ ਦਾ ਭੋਜਨ ਕੀਤਾ। ੩. ਤੇਰੇ ਦਲ ਜਦਦਲਦੇ ਹਨ ਤਦ ਵੈਰੀਆਂ ਦੇ ਦਲ ਨੂੰ ਐਉਂ ਦਲਦੇ ਹਨ ਕਿ ਮਾਨੋ ਪਹਾੜ ਧੱਕੇ ਜਾ ਰਹੇ ਹਨ ਤੇ ਕਿਸੇਕੋਲੋਂ ਬੀ ਅਪਣੇ ਤਨ ਦੀ ਸੰਭਾਲ ਨਹੀਂ ਹੋ ਸਕਦੀ। ੪. ਤੇਰੇ ਚਲਾਏ ਤੀਰ ਦੀ ਮੁਖੀ ਲੱਗਣ ਨਾਲ ਹਾਥੀ ਤੋਂ ਮਹਾਵਤ ਐਉਂ ਡਿਗਦਾ ਹੈ ਮਾਨੋਂ ਬੱਦਲ ਪਹਾੜ ਤੋਂ ਛਾਲ ਮਾਰਕੇ ਡਿੱਗਦਾ ਹੈ।

[ਗੁਰੂ ਜੀ ਦੀ ਤੀਰੰਦਾਜ਼ੀ ਦਾ ਕਮਾਲ]

ਕਸ ਤਰਕਸ* ਧਰਕਸ† ਬਰਕਸ‡ ਧਰ,
ਐਸੇ ਸਰA ਕਸ ਹਿਤ ਚਿਤ ਬਿਤ ਗਾਢੇ ਹੈ।
ਕੀਨੇ ਘਮਸਾਨ ਰਣ ਭੂਮ ਕੇ ਮੈਦਾਨ 'ਹੀਰ',
ਬਾਜਤ ਨਿਸ਼ਾਨ ਲੈ ਹਥਯਾਰ ਹਥ ਬਾਢੇ ਹੈ।
ਸ੍ਰੀ ਗੁਬਿੰਦ ਸਿੰਘ ਕੀ ਕਮਾਨ ਤੇ ਦਲੇਹੈਂ ਤੀਰ,
ਉਰਵਾਰ ਹੋਤ ਪਾਰਾਵਾਰ ਪਾਰ ਠਾਢੇ ਹੈ।
ਬਖਤਰB ਬੇਹ, ਬਖਤਰੀ ਬੇਹ, ਬਾਕੇ ਬੇਹ,
ਬਾਨਨ ਸੇ ਬੇਹ ਕੈ ਬਰਾ ਸੈ ਬੇਹ ਕਾਢੇ ਹੈ।

੧ (ਇਕ ਪਾਸੇD) ਭੱਥਾ ਲਾਕੇ, ਉਸਦੇ ਉਲਟ ਪਾਸੇF ਕਮਾਨ ਲਾਕੇ (ਗੁਰੂ ਜੀ ਆਪ ਚੜ੍ਹਦੇ ਹਨ

---

*ਭੱਥਾ। †'ਧਨਖ ਕਸ' ਦਾ ਸੰਖੇਪ ਹੈ–ਧਨਖ ਕੱਸ ਕੇ। ‡ਬਰ ਅਕਸ। Aਤੀਰ। Bਸੰਜੋਅ। Cਘੋੜਾਂ=ਘੋੜਾਂ। Dਸੱਜੇ। Fਖੱਬੇ।

ਤੇ) ਐਸੇ ਤੀਰ ਕੱਸ ਕੱਸ ਕੇ ਚਿਤ ਤੇ ਸਰੀਰ ਦੇ ਹਿਤ ਨਾਲ ਚੜ੍ਹਾਉਂਦੇ ਹਨ ਕਿ ੨. ਜਦੋਂ ਨਗਾਰੇ ਵੱਜ ਰਹੇ ਹੁੰਦੇ ਹਨ ਤੇ ਹੱਥ ਹਥਿਆਰ ਲੈਕੇ ਫੌਜਾਂ ਵਧਕੇ ਰੰਗ ਭੂਮੀ ਦੇ ਮੈਦਾਨ ਵਿਚ ਘੋਰ ਯੁੱਧ ਕਰ-ਦੀਆਂ ਹੁੰਦੀਆਂ ਹਨ ਤਦੋਂ ੩. ਸ੍ਰੀ ਗੁਰੂ ਗੋਬਿੰਦ ਸਿੰਘ ਜੀਦੀ ਕਮਾਨਤੋਂ ਜੋ ਤੀਰ ਚਲਦੇ ਹਨ(ਉਹ) ਉਰਲਿਆਂ ਤੇ ਉਹਨਾਂ ਤੋਂ ਪਰਲਿਆਂ ਵਿਚੋਂ ਪਾਰ ਹੋਕੇ ਜਾ ਗਡੀਂਦੇ ਹਨ (ਧਰਤੀ ਵਿਚ)। ੪. (ਏਹ ਤੀਰ) ਸੰਜੋਅ ਨੂੰ ਵਿੰਨ੍ਹਦੇ ਹਨ, ਫੇਰ ਸੰਜੋਅ ਪਹਿ-ਨਣ ਵਾਲੇ ਨੂੰ ਵਿੰਨ੍ਹਦੇ ਹਨ,ਫੇਰ ਘੋੜੇ ਨੂੰ ਜਾਵਿੰਨ੍ਹਦੇ ਹਨ (ਜਿਵੇ ਕੜਾਹੀ ਵਿਚੋਂ ਵੜੇ ਤਲਨ ਵਾਲਾ ਤੱਕਲੇ ਨਾਲ ਇਕ ਦੋ ਤਿੰਨ) ਵੜੇ (ਇੱਕੋ ਵੇਰ ਅਸਾਨੀ ਨਾਲ ਵਿੰਨ੍ਹ ਵਿੰਨ੍ਹ ਕੇ) ਕੱਢ ਲੈਂਦਾ ਹੈ ਤਿਵੇਂ (ਗੁਰੂ ਜੀ) ਬਾਣਾਂ ਨਾਲ ਬਕਤਰ, ਬਕਤਰੀ ਤੇ ਘੋੜਾ (ਸੁਖੱਲਾ ਹੀ) ਵਿੰਨ੍ਹ ਦੇਂਦੇ ਹਨ।

[ਗੁਰੂ ਜੀ ਦੀ ਅੜਬੀਂ ਵਜਕਤੀ ਹੈ]

ਕਮਠ ਸੋਂ ਸਸ ਮੁਰੈ, ਬੈਲ ਸੋਂ ਮਹੇਸ਼ ਮੁਰੈ,
ਸ਼ੰਭੁ ਸੋਂ ਗਨੇਸ਼ ਮੁਰੈ, ਮੁਰੈ ਤੀ ਅਨੰਗ ਤੇ।
ਮੁਰ ਚੱਲੈ ਸਰਿਤਾ, ਮਤੰਗਨ ਕੈ ਮਦ ਮੁਰੈ
ਭੀਮ ਮੁਰੈ ਭਾਰਥ, ਪਾਰਥ ਮੁਰੈ ਸੰਗ ਤੇ।
ਗੋਬਿੰਦ ਮੁਰੈ ਨ*, ਪਰਸਰਾਮ ਸੌਂ ਸਮੱਥ ਮੁਰੈ।
ਸੀਅ ਸਤ ਮੁਰੈ, ਰੂਪ ਮੂਰਤ ਅਨੰਗ ਤੇ।
ਭੂਪ ਮੁਰੈ ਲੰਕ ਕੋ, ਅਤੰਕ ਹਨੂਮਾਨ 'ਹੀਰ'
ਮੇਰੁ ਮੁਰੈ, ਮਸਕ ਮੁਰੈ, ਮੁਰੈ ਨ ਗੁਰੂ ਜੰਗ ਤੇ।

੧. ਸ਼ੇਸ਼ਨਾਗ ਕਛੂ ਤੋਂ ਪਰੇ ਹਟੇ ਤਾਂ ਹਟਸਕਦਾ ਹੈ, ਸ਼ਿਵ ਜੀ (ਆਪਣੇ ਵਾਹਨ) ਬੈਲ ਦੀ ਸਵਾਰੀ ਛੱਡ ਸਕਦਾ ਹੈ, ਗਨੇਸ਼ ਸ਼ਿਵ ਜੀ ਨੂੰ ਛਡ ਸਕਦਾ ਹੈ, ਕਾਮਦੇਵ ਨੂੰ (ਉਸ ਦੀ)ਇਸਤ੍ਰੀ (=ਰਤੀ)ਛੱਡ ਸਕਦੀ ਹੈ। ੨. ਨਦੀਆਂ ,(ਪਿਛਾਂ) ਮੁੜ ਕੇ (ਜਿਧਰੋਂ ਆਈ ਸੀ ਉਧਰ'ਨੂੰ) ਜਾ ਸਕਦੀ ਹੈ, ਹਾਥੀਆਂ ਦਾ ਮਦ ਉਤਰ ਸਕਦਾ ਹੈ, ਭੀਮ ਮਹਾਂ ਭਾਰਥ ਦੇ ਜੁੱਧ ਤੋਂ ਟਲ ਸਕਦਾ ਹੈ, ਅਰਜੁਨ (ਸ੍ਰੀ ਕ੍ਰਿਸ਼ਨ ਦੇ)ਸੰਗ ਨੂੰ ਛੱਡ ਸਕਦਾ ਹੈ। ੩. ਕ੍ਰਿਸ਼ਨ ਮੁਰ (ਰਾਖਸ਼) ਨੂੰ ਨਾ ਮਾਰੇ ਤਾਂ ਨਾ ਮਾਰੇ, ਪਰਸਰਾਮ ਵਰਗਾ ਸਮਰੱਥ (ਬਲੀ ਖੱਤ੍ਰੀ ਕੁਲ ਨਾਸ਼ ਕਰਨੋ) ਮੁੜ ਸਕਦਾ ਹੈ। ਸੀਤਾ (ਅਪਣੇ ਸਤ ਤੋਂ) ਮੁੜ ਸਕਦੀ ਹੈ, ਰੂਪ ਕਾਮ ਤੋਂ ਮੁੜ ਸਕਦਾ ਹੈ। ੪. ਲੰਕਾ ਦਾ ਰਾਜਾ (ਬਿਭੀ-ਖਣ ਅਪਣੇ ਅਟੱਲ ਰਾਜ ਤੋਂ) ਟਲ ਸਕਦਾ ਹੈ ਤੇ ਹਨੂੰਮਾਨ ਭੈ ਖਾ ਸਕਦਾ ਹੈ, ਸੁਮੇਰ ਟਲ ਸਕਦਾ ਹੈ, ਮੱਛਰ (ਡੰਗ ਮਾਰਨੋਂ) ਹਟ ਸਕਦਾ ਹੈ, ਪਰ ਗੁਰੂ ਗੋਬਿੰਦ ਸਿੰਘ ਜੀ (ਫਤੇ ਪ੍ਰਾਪਤ ਕੀਤੇ ਬਿਨਾ) ਜੰਗ ਤੋਂ ਨਹੀਂ ਮੁੜ ਸਕਦੇ।

*ਮੁਰੈ ਨ=ਮੁਰ ਨੂੰ ਨਾ (ਮਾਰੇ ਤਾਂ ਨਾ ਮਾਰੇ)।

[ਦਲਾਂ ਦੇ ਚਾਲੇ ਪੈਣ ਦਾ ਡਰ ਮਾਤ੍ਰ]

ਅੱਚਲ ਚਲਤ ਚਾਲ ਪਾਲਸੇ, ਹਲਤ ਹਾਲ,
ਧਰ ਰਨ ਮਸਤ ਮਲ ਗਯੋ ਦੇਸ਼ ਹਰਿ ਕੋ।
ਅਹਿ ਫਨ ਫਟਤ, ਘਟਤ ਸਿੰਧ ਪਲਕ ਮੈਂ,
ਦ੍ਵਾਰ ਭਯੋ ਗਰਦ ਬਭੀਖਨ ਕੇ ਘਰ ਕੋ।
ਐਲ ਪਰੀ ਬਲਖ, ਫਿਰੰਗ ਦੇਸ਼ ਖੇਲ ਭੇਲ,
ਗੈਲ ਕੋਊ ਪਾਵੈ ਨਾਹਿ ਬਲ ਛੂਟਯੋ ਕਰ ਕੋ।
ਸ੍ਰੀ ਗੁਬਿੰਦ ਸਿੰਘ ਗੁਰ . ਦਲ ਕੇ ਚਲਤ 'ਹੀਰ'
ਪਤਿਨ ਸੰਭਾਰੇ ਨਾਰਿ ਐਸੇ ਹਾਲ ਡਰ ਕੋ।੨੭।

੧. ਜਦੋਂ (ਗੁਰੂ ਦਾ ਦਲ) ਕਤਾਰਾਂ ਬੰਨ੍ਹ ਕੇ ਚਲ ਪੈਂਦਾ ਹੈ ਤਾਂ ਪਹਾੜ ਝੱਟ ਹਿੱਲ ਪੈਂਦੇ ਹਨ, ਰਣ ਦੀ ਧਰਤੀ (ਪੈਰਾਂ ਹੇਠ) ਮਲੀ ਦਲੀ ਜਾ (ਮਲ=) ਧੂੜ(ਬਣਕੇ) ਹਰੀ ਦੇ ਦੇਸ਼ (ਅਕਾਸ਼) ਜਾ ਅੱਪੜਦਾ ਹੈ। ੨. ਸ਼ੇਸ਼ਨਾਗ ਦੇ ਫਨ ਫਟਦੇ ਹਨ, ਸਮੁੰਦਰ ਪਲ ਵਿਚ ਘਟ ਜਾਂਦਾ ਹੈ (ਮਿੱਟੀ ਪੈ ਜਾਣ ਨਾਲ) ਤੇ ਭਬੀਖਨ ਦੇ ਘਰ ਦਾ ਦਰਵਾਜਾ ਗਰਦ ਹੋਜਾਂਦਾ ਹੈ (ਭਾਵ ਮਿੱਟੀ ਨਾਲ ਭਰ ਜਾਂਦਾ ਹੈ ਯਾ ਮਿੱਟੀ ਹੋਕੇ ਡਿੱਗ ਪੈਂਦਾ ਹੈ)। ੩. ਬਲਖ ਵਿਚ ਰੌਲਾ ਪੈ ਜਾਂਦਾ ਹੈ, ਫਿਰੰਗ ਦੇਸ਼ ਵਿਚ ਖਿਲਬਿਲੀ ਮੱਚ ਜਾਂਦੀ ਹੈ, (ਘਾਬਰਿਆਂ ਨੂੰ) ਰਾਹ ਕੋਈ ਲੱਭਦਾ ਨਹੀਂ ਤੇ ਹੱਥਾਂ ਦਾ ਬਲ ਨਾਸ਼ ਹੋ ਜਾਂਦਾ ਹੈ (ਭਾਵ ਘਾਬਰ ਵਿਚ ਹੱਥ ਪੈਰ ਝੂਠੇ ਹੁੰਦੇ ਜਾਂਦੇ ਹਨ)। ੪. ਹੇ ਹੀਰ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਦਲ ਦੇ ਤੁਰ ਪਿਆਂ ਐਸਾ ਹਾਲ ਡਰ (ਮਾਤ੍ਰ) ਨਾਲ ਹੋ ਹੋ ਜਾਂਦਾ ਹੈ ਕਿ ਇਸਤ੍ਰੀਆਂ ਪਤੀਆਂ ਨੂੰ ਸੰਭਾਲਦੀਆਂ ਭਾਵ ਲੁਕਾਉਂਦੀਆਂ ਫਿਰਦੀਆਂ ਹਨ। (ਕਿਉਂਕਿ ਮਰਦ ਤਾਂ ਡਰਦੇ ਮਾਰੇ ਬੇਸੁਧ ਹੋ ਜਾਂਦੇ ਹਨ, ਤਦ ਨਾਰੀਆਂ ਹੀ ਫਿਰ ਉਹਨਾਂ ਨੂੰ ਸੰਭਾਲਦੀਆਂ ਹਨ, ਕਿਉਂਕਿ ਨਾਰੀਆਂ ਨੂੰ ਪਤਾ ਹੈ ਕਿ ਗੁਰੂ ਦਲ ਨਾਰੀਆਂ ਨੂੰ ਨਹੀ ਛੇੜਦਾ,ਇਸ ਲਈ ਉਹ ਹੋਸ਼ ਵਿਚ ਰਹਿੰਦੀਆਂ ਹਨ),(ਗੁਰੂ ਦਲ ਦੇ ਉਚੇ ਇਖ-

ਲਾਤ ਦੀ ਕੈਸੀ ਅੱਛੀ ਉਗਾਹੀ ਹੈ।)

[ਹਾਥੀਆਂ ਨੂੰ ਮਾਰ]

ਫੋਰਤ ਪਹਾਰਨ ਚੁਵਤ ਮਦ ਧਾਰਨ ਜੇ
ਗਢਨ ਉਦਾਰਨ ਲਖੇ ਤੇ ਬੜੀ ਗਤ ਕੇ*।
ਧੂਹਿ ਭਰੇ ਧੂਸਰੇ ਧਰਨਿ ਧਸਕਤਿ ਪਗ
ਕੱਜਲ ਸੇ ਕਾਰੇ ਵੇ ਦਤਾਰੇ† ਮਹਾਗਤਿਕੇ‡।
ਗਾਜੇਰਨ ਸਾਜੇ[A] ਗਜ ਐਸੇ ਪੀਲਵਾਨ ਬਨੇ[B]
ਬਰਨਤ 'ਹੀਰ' ਮਹਾਂਬੀਰ ਰਤਿਪਤ ਕੇ।
ਮਹਾਂ ਅੰਗ ਭਾਰੇ ਤੇ ਬਿਦਾਰੇ ਸ੍ਰੀ ਗੁਬਿੰਦ ਸਿੰਘ
ਡੀਲਨ ਡਰਾਰੇ ਹਨੇ ਹਿੰਦਵਾਨ ਪਤਿ ਕੇ।

੧. (ਐਸੇ ਹਾਥੀ ਜੋ ਟੱਕਰ ਮਾਰਕੇ) ਪਹਾੜਾਂ ਨੂੰ ਫੋੜ ਦੇਂਦੇ ਸਨ (ਜਿਨ੍ਹਾਂ ਦੇ ਮੱਥੇ ਤੋਂ) ਮਦ ਧਾਰਾਂ ਬੰਨ੍ਹ ਕੇ ਚੋਂਦਾ ਸੀ, ਦੇਖਣ ਨੂੰ ਕਿਲ੍ਹਿਆਂ ਵਰਗੇ ਤੇ ਬੜੀ ਚਾਲ ਵਾਲੇ ਸਨ। ੨. (ਜਿਨ੍ਹਾਂ ਦੇ)ਪੈਰ(ਤੁਰਨ ਵੇਲੇ) ਧਰਤੀ ਵਿਚ ਧਸਦੇ ਜਾਂਦੇ ਸਨ, ਤੇ ਮਿੱਟੀ ਦੇ ਭਰੇ ਹੋਏ ਜੋ ਧੂਸਰੇ ਦਿੱਸ ਪੈਂਦੇ ਸਨ,ਓਹ ਵਡੇ ਹਾਥੀ ਜੋ ਕੱਜਲ ਵਰਗੇ ਕਾਲੇ ਰੂਪ ਦੇ ਸਨ। ੩. ਹੀਰ ਵਰ-ਣਨ ਕਰਦਾ ਹੈ ਕਿ (ਐਸੇ)ਰਣ ਵਿਚ ਗੱਜਣ ਵਾਲੇ ਮਹਾਂਬੀਰ ਕਾਮਦੇਵ ਰੂਪੀ ਪੀਲਵਾਨ ਨੇ ਜੋ ਸਜਾਏ ਫਬਾਏ ਹੋਏ ਸਨ। ੪. ਹਾਂ,(ਪਹਾੜੀ)ਹਿੰਦੂ ਰਾਜਿਆਂ ਦੇ ਓਹ ਹਾਥੀ ਜਿਨ੍ਹਾਂ ਦੇ ਅੰਗ ਬੜੇ ਹੀ ਭਾਰੇ ਸਨ, ਜਿਨ੍ਹਾਂ ਦੇ ਡੀਲ ਡੌਲ ਭਯਾਨਕ ਸਨ, ਓਹ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਾਜੈ ਕਰ ਦਿੱਤੇ ਹਨ।

[ਦਲ ਦੀ ਚੜ੍ਹਾਈ]

ਛਪਯ–ਉਡਤ ਗਰਦ, ਡਰ ਭਾਨ ਮਾਨ, ਸੁਰਪਤ
ਨ ਗਹਤ ਮਨ। ਨੀਰ ਛੀਰ ਭਏ ਇੱਕ, ਕਰਕ
ਟੁੱਟਤ ਉਪਬਨ ਬਨ। ਮਥਨ ਕਹਤ ਫਿਰ ਸਿੰਧ
ਬਿੰਧ ਦਹਲਤ ਚਲੰਤ ਡਰ। ਸਿਮਿਟ ਸਕੁਚ
ਰਹਯੋ ਨਾਗ ਕਮਠ ਕੋ ਚਭਕ ਬਿਕਟ ਭਰ।
ਭਨ 'ਹੀਰ' ਚਦਤ ਹਿੰਦਵਾਨ ਹਦ
ਦਿਗਪਾਲ ਕੰਪ ਧਰਨੀ ਹਲਤ।
ਗੋਬਿੰਦ ਸਿੰਘ ਦਲ ਚਦਤ ਜਬ
ਅਤਲ ਬਿਤਲ ਸੁਤਲ ਤਲਤ।

੧. ਗਰਦ ਉਡਦੀ ਹੈ ਸੂਰਜ ਡਰ ਮੰਨਦਾ ਹੈ, ਇੰਦਰ ਦਾ ਮਨ ਬੀ ਨਹੀ ਠਹਿਰਦਾ। ੨. ਦੁਧ ਪਾਣੀ ਇਕ ਹੋ ਜਾਂਦੇ ਹਨ। (ਭਾਵ ਸੱਤਾਂ ਸਮੁੰਦਰਾਂ ਵਿਚ ਹਲਚਲੀ ਮਚਦੀ ਹੈ ਤੇ ਪਾਣੀ ਤੇ ਦੁੱਧ ਦੇ ਸਮੁੰਦਰ ਰਲ ਮਿਲ ਜਾਂਦੇ ਹਨ), ਬਾਗ ਤੇ ਬਨ ਕੜਕ ਕੜਕ ਕਰਕੇ ਟੁੱਟਦੇ ਹਨ। ੩. ਬਿੰਧਯਾਚਲ ਪਹਾੜ ਕਹਿੰਦਾ ਹੈਕਿ ਭਾਵੇਂ ਫੇਰ ਸਮੁੰਦਰ ਰਿੜਕਨ ਲਗੇ ਹਨ (ਇਸ ਕਰਕੇ) ਡਰਦਾ ਹੈ ਕਿ ਮੈਨੂੰ (ਹੀ ਕਿਤੇ ਮਧਾਣੀ ਬਣਾਕੇ) ਨਾ ਚਲਾ ਦੇਣ। ੪. ਸ਼ੇਸ਼-ਨਾਗ (ਡਰ ਨਾਲ) ਗੁੱਛਾ ਮੁੱਛਾ ਹੋ ਰਿਹਾ ਹੈ ਤੇ ਕੱਛੂ ਨੂੰ ਬਿਕਟ ਚੀਸਾਂ ਪੈ ਰਹੀਆਂ ਹਨ (ਕਿ ਜੇ ਸਮੁੰਦਰ ਮੁੜ ਰਿੜਕਿਆ ਤਾਂ ਸ਼ੇਸ਼ਨਾਗ ਦਾ ਫੇਰ ਨੇਤ੍ਰਾ ਬਣਗਾ ਤੇ ਮੈਂ ਕੱਛੂ ਮਧਾਣੀ ਦਾ ਜੁਟ ਬਣਾਂਗਾ।) ੫. ਕਹਿੰਦਾ ਹੈ ਹੀਰ ਹਿੰਦੂਆਂ ਦੀ ਅਵਧੀ(ਗੁਰੂਜੀ) ਜਦ ਚੜ੍ਹਦੇ ਹਨ ਤਾਂ ਧਰਤੀ ਹਿੱਲਦੀ ਹੈ ਤੇ 'ਦਸਾ-ਪਾਲ (ਦਿੱਗਜ) ਕੰਬਦੇ ਹਨ। ੬. ਗੁਰੂ ਗੋਬਿੰਦ ਸਿੰਘ ਦਾ ਦਲ ਜਦ ਚੜ੍ਹਦਾ ਹੈ ਤਦ ਅਤਲ ਬਿਤਲ ਤੇ ਸੁਤਲ (ਨਾਮੇ ਪਤਾਲ ਤਲਤ=) ਹੇਠ ਉਪਰ ਹੋ ਜਾਂਦੇ ਹਨ।

[ਪ੍ਰਬਲ ਵੈਰੀ ਪਰ ਗੁਰੂ ਜੀ ਦੀ ਪ੍ਰਬਲਤਾ]

ਏਤੀ ਅਨੀ ਬਨੀ ਜੌ ਗਨੀ ਨ ਜਾਤ ਕਾਹੂ ਬਿਧਿ,
ਮਨੀ ਨ ਰਹਤ 'ਹੀਰ' ਤੀਰ ਬੂੰਦੈਂ ਝਰੀ ਹੈ।
ਤਹਾਂ ਗੁਰੁ ਗੋਬਿੰਦ ਤਮਕ* ਮਾਰੇ ਅਰੀ ਤਬ,
ਤੂਟ ਤੂਟ ਜਾਤ ਬਖਤਰਨ† ਕੀ ਕਰੀ ਹੈਂ।
ਗੀਧ ਚੋਚੈਂ ਲੋਥਨ ਕਰਾਲ, ਉਡੈਂ ਖੋਪਰੀ ਲੈ,
ਲਾਲ ਜੋਗਨੀ ਜਮਾਤ ਬਿਖ‡ ਸਾਥ ਭਰੀ ਹੈਂ।
ਐਸੀ ਲਾਗੀ ਬਰਛੀ ਗਇੰਦਨ ਕੇ ਸੀਸ ਪਰ,
ਮਾਨੋ ਕਾਹੂ ਭੂਧਰ[A] ਮਸਾਲੈਂ ਬਾਲ ਧਰੀ ਹੈਂ।

੧. (ਵੈਰੀਆਂ ਦੀ) ਫੌਜ ਏਨੀ (ਕੱਠੀ ਹੋਕੇ) ਡਟ ਰਹੀ ਸੀ ਜੋ ਕਿਸੇ ਤਰ੍ਹਾਂ ਗਿਣੀ ਨਹੀਂ ਸੀ ਜਾਂਦੀ. ਹੇ ਹੀਰ! ਮੰਨਣ ਵਿਚ ਨਹੀਂ ਆਉਂਦਾ; (ਪਰ ਸਚਮੁਚ ਉਨ੍ਹਾਂ ਦੇ) ਤੀਰਾਂ ਦੀ ਬੁਛਾੜ (ਐਉਂ ਆਉਂਦੀ ਸੀ ਜਿਵੇਂ ਮੀਂਹ ਦੀਆਂ) ਬੂੰਦਾਂ। ੨. ਤਦ ਉਥੇ ਗੁਰੂ ਗੋਬਿੰਦ ਸਿੰਘ ਜੀ ਨੇ ਰੋਹ ਵਿਚ ਆਕੇ ਵੈਰੀਆਂ ਤੇ (ਐਸੇ ਤੀਰ)ਮਾਰੇ ਕਿ(ਵੈਰੀਆਂ ਦੀਆਂ)

---

*ਸ਼ਰੀਰ ਦੇ। †ਦਤਾਰੇ=ਹਾਥੀ। ‡ਰੂਪ ਵਾਲੇ।
A ਸਜਾਏ B ਫਬਾਏ।

*ਰੋਹ ਨਾਲ। †ਸਿੰਜੋਆਂ।
‡ਬਿਖ=ਰੁਹਿਰ। [ਅ] ਪਾਣੀ, [ੲ] ਵਿਖਾ ਨਾਂ ਬਿਰਛ ਦਾ ਰਸ ਜੋ ਲਾਲ ਹੁੰਦਾ ਹੈ ਤੇ ਲਾਲ ਰੰਗ ਚਾੜ੍ਹ ਦੇਂਦਾ ਹੈ। A ਪਹਾੜਾਂ ਉਤੇ।

ਸਿਜੋਆਂ ਦੀਆਂ ਕੜੀਆਂ ਟੁੱਟ ਟੁੱਟ ਗਈਆਂ। ੩. (ਐਸੀ ਮਾਰ ਹੋਈ ਕਿ) ਭਿਆਨਕ ਗਿੱਧਾਂ ਉਡੀਆਂ, ਆਕੇ ਲੋਥਾਂ ਨੂੰ ਚੁੰਝਾਂ ਨਾਲ (ਖਾਣ ਲੱਗੀਆਂ,ਅਤੇ) ਜੋਗਨੀਆਂ ਦੀ ਜਮਾਤ ਨੇ ਖੋਪਰੀਆਂ ਲੈ ਲੈ ਲਾਲ ਜ਼ਹਿਰ (ਲਹੂ) ਨਾਲ ਭਰ ਲਈਆਂ। (ਅਥਵਾ— ਲਾਲ ਪਾਣੀ ਨਾਲ। ਬਿਖ ਦਾ ਅਰਥ ਪਾਣੀ ਬੀ ਹੈ।) ੪. ਹਾਥੀਆਂ ਦੇ ਸਿਰਾਂ ਤੇ ਬਰਛੀਆਂ ਵੱਜੀਆਂ ਐਉਂ (ਦਿਸਦੀਆਂ)ਹਨ ਕਿ ਮਾਨੋ ਕਿਸੇ ਨੇ ਪਹਾੜਾਂ ਤੇ ਮਸਾਲਾਂ ਬਾਲ ਕੇ ਧਰੀਆਂ ਹਨ।

[ਗੁਰੂ ਜੀ ਦਾ ਹਾਥੀ ਦੀ ਸੁੰਡ ਕਟਣ ਦਾ ਕਮਾਲ]

ਸ੍ਰੀ ਗੁਰ ਗੋਬਿੰਦ ਸਿੰਘ ਬਲੀ
ਕਰ ਖੱਗ ਗਹੇ ਅਰਿ ਕੇ ਪਰ ਧਾਯੋ।
ਰੰਭਕ* ਸੁੰਡ ਅਨੇਕ ਗਿਰੇ ਰਣ,
ਧੂਮ ਕਰੀ ਧਰ ਧੀਂਗ ਨਚਾਯੋ।
ਐਸੋ ਦਯੋ ਧਰ ਕੁੰਭ† ਕੇ ਛੋਰ,
ਸੁ ਬੀਰ ਲਖੇ ਜਸ 'ਹੀਰ' ਜੁ ਗਾਯੋ।
ਸੁੰਡ ਬਿਨਾ ਗਜਰਾਜ ਚਲਯੋ ਭਜਿ,
ਸੁੰਡ ਮਨੋ ਘਰ ਹੀ ਧਰਿ ਆਯੋ।

੧. ਮਹਾਂ ਬਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੱਥ ਵਿਚ ਤਲਵਾਰ ਪਕੜਕੇ ਵੈਰੀ ਪਰ ਜਾ ਪਏ, ੨. (ਉਨ੍ਹਾਂ ਦੀ ਤਲਵਾਰ ਦੀ ਮਾਰ ਨਾਲ) ਅਨੇਕਾਂ (ਹਾਥੀਆਂ ਦੇ) ਸੁੰਡ ਭਾਰੀ ਸ਼ਬਦ ਕਰਕੇ ਕੱਟਕੇ) ਡਿੱਗ ਪਏ, (ਜਿਨ੍ਹਾਂ ਦੇ ਕੱਟਣੇ ਕਰਕੇ) ਹਾਥੀਆਂ ਨੇ ਧੂਮ ਮਚਾ ਦਿੱਤੀ ਤੇ ਧਰਤੀ ਤੇ ਜ਼ੋਰੋ ਜ਼ੋਰੀ ਨੱਚਪਏ। ੩. (ਸੁੰਡ ਕਟੀਣ ਵੇਲੇ) ਸੂਰਮਿਆਂ ਨੇ (ਤਲਵਾਰ ਦਾ ਕਮਾਲ) ਡਿੱਠਾ (ਕਿ ਗੁਰੂ ਜੀ ਨੇ ਹਾਥੀ ਦੇ ਮੱਥੇ ਦੇ) ਕੁੰਭ ਦੇ ਲਾਗੇ (ਤਲਵਾਰ ਦਾ ਵਾਰ)ਐਸਾ ਮਾਰਿਆ ਕਿ (ਉਸ ਨੂੰ) ਕੱਟ ਦਿੱਤਾ,(ਇਸ ਸੂਰਮ-ਗਤੀ ਦਾ) ਜਸ ਹੀਰ ਨੇ ਗਾਇਆ ਕਿ ੪. ਵੱਡਾ ਹਾਥੀ ਸੁੰਡ ਕਟਵਾ ਕੇ ਐਉਂ ਭੱਜ ਚਲਿਆ ਕਿ ਮਾਨੋਂ ਸੁੰਡ ਘਰ ਰੱਖ ਕੇ ਹੀ ਆਇਆ ਸੀ।

## ੧੯. ਟਹਿਕਣ।

ਇਸ ਕਵੀ ਦਾ ਨਾਮ ੫੨ ਕਵੀਆਂ ਦੀ ਫਹਿ-ਰਿਸਤ ਵਿਚ ਹੈ, ਪਰ ਅਜੇ ਤੱਕ ਇਸ ਦੀ ਗੁਰੂ ਦਰਬਾਰ ਆਕੇ ਕੀਤੀ ਰਚਨਾ ਦੀ ਕੋਈ ਵੰਨਗੀ ਨਹੀਂ ਲੱਭੀ। ਜਦੋਂ ਗੁਰੂ ਦਰਬਾਰ ਆਇਆ ਤਾਂ ਵਡੇਰੀ ਉਮਰ ਦਾ ਜਾਪਦਾ ਹੈ। ਇਹ ਪਹਿਲਾਂ ਉਮਰੇ ਸਿਪਾਹੀ ਰਿਹਾ ਹੈ। ਤਦੋਂ ਇਸਨੇ 'ਅਸ੍ਵਮੇਧ ਭਾਖਾ ਗ੍ਰੰਥ' ਲਿਖਿਆ ਹੈ। ਜਿਸ ਬਾਬਤ ਉਹ ਲਿਖਦਾ ਹੈ:—

ਕਛੁਕ ਉਕਤਿ ਬਲ ਬੁਧਿ ਕਛੁਕ ਪਰ ਕ੍ਰਿਤ[A]
ਹਰ ਲੀਨੀ। ਬੀਨ ਬੀਨ ਅੱਛਰ ਪ੍ਰਬੀਨ[B]
ਪੋਥੀ ਸੁਭ ਕੀਨੀ।

ਇਸ ਗ੍ਰੰਥ ਦੇ ਆਦਿ ਅੰਤ ਇਸ ਨੇ ਆਪਣਾ ਨਾਮ ਠਾਮ ਦਾ ਪਤਾ ਦਿੱਤਾ ਹੈ ਜੋ ਉਸਦੀ ਕਵਿਤਾ ਦੇ ਨਮੂਨੇ ਵਜੋਂ ਉਸ ਦੇ ਆਪਣੇ ਛੰਦਾਂ ਵਿਚ ਹੇਠਾਂ ਦੇਂਦੇ ਹਾਂ:—

ਬਰਨੋ ਕਥਾ ਸੁਧਾ ਰਮ ਸਾਨੀ[C]।
ਕਹੌਂ ਜਥਾਮਤ[D] ਉਕਤ ਕਹਾਨੀ।
ਪ੍ਰਥਮੇ ਸੁਰ ਭਾਖਾ[E] ਸੁਨਿ ਲੀਨੀ।
ਦੋਹਾ ਸਰਸ ਚਉਪਈ ਕੀਨੀ।
ਕਹੂੰ ਕਬਿਤ ਸੋਰਠਾ ਕੀ ਗਤਿ।
ਟਹਕਨ ਬਰਨਨ ਕੀਓ ਅਲਪਮਤਿ[F]।

ਦੋ:—ਸੰਬਤਸਰ ਦਸ ਸਪਤ ਸ਼ਤ, ਅਧਿਕ ਬਰਖ ਖਟ ਬੀਸ[G]। ਥਿਤ ਤ੍ਰਯੋਦਸ਼ੀ ਅਖਾਢਿ ਬਦਿ ਬੁਧਿ ਬਾਸੁਰ ਸੁਭਦੀਸ[H]।

'ਟਹਿਕਣ' ਕਵੀ 'ਜਲਾਲ ਪੁਰ' ਬਾਸੀ।
ਛਤ੍ਰਿ ਧਰਮ 'ਨੰਦ ਲਾਲ' ਉਪਾਸੀ।
ਪਿਤਾ 'ਰੰਗੀਲਦਾਸ' ਜਿਹ ਨਾਮਾ।
ਗਜਾਤ[I] 'ਚੋਪਰਾ' ਕੁਲ ਅਭਿਰਾਮਾ।
ਸਮੈ ਪਾਇ ਕਰਿ ਗਯੇ ਸਿਪਾਹੀ।
'ਹੈ ਕ੍ਰਿਤ ਭਾਖਾ'[J] ਕਰੀ ਤਹਾਂ ਹੀ।
ਪ੍ਰਥਮ ਸਹਸਕ੍ਰਿਤ ਸ੍ਰਤਿ[K] ਸੁਨਿ ਲੀਨੀ।
ਤਾਂ ਪਾਛੇ ਭਾਖਾ ਬਰ ਕੀਨੀ। [ਅਧਯਾਯ—੭੩

੩

ਇਹ ਦਰਬਾਰ ਆਪਣੇ ਪੂਰੇ ਰੰਗ ਰੂਪ ਵਿਚ ਨਹੀਂ ਲਿਖਿਆ ਜਾ ਸਕਦਾ,ਕਿਉਂਕਿ ਜਿਸਵਿਦਜਾ

---

*ਰੰਭਕ=ਰੰਭ ਕਰਦਾ,ਭਾਰੀ ਸ਼ਬਦ ਕਰਕੇ। ਰੰਭਾ=ਕੇਲੇ ਵਾਂਙੂ।
†ਹਾਥੀ ਦੇ ਮੱਥੇ ਤੇ ਵਧਿਆ ਹੋਇਆ ਘੜੇ ਵਰਗਾ ਥਾਉਂ।

A ਪਰਾਈ ਰਚਨਾ। B ਚਤੁਰਤਾ ਨਾਲ। C ਅੰਮ੍ਰਿਤ ਰਸ ਨਾਲ ਮਿਲੀ। D [ਆਪਣੀ] ਬੁਧੀ ਅਨੁਸਾਰ। E ਸੰਸਕ੍ਰਿਤ। F ਥੋੜ੍ਹੀ ਬੁਧੀ ਅਨੁਸਾਰ। G ਬਿਕ੍ਰਮੀ ਸੰਮਤ ੧੭੨੬ H ਥਿਥ ਹਾੜ ਵਦੀ ਤ੍ਰੋਦਸ਼ੀ, ਬੁਧ ਵਾਰ ਦਾ ਸ਼ੁਭ ਦਿਨ। I ਜਾਤ। J 'ਅਸ੍ਵ ਮੇਧ ਭਾਖਾ'। K ਕਥਨੀ।

ਦੇ ਸਰਪ੍ਰਸਤ ਦੇ ਤਸਨੀਫ ਕਰਵਾਏ, ਤਰਜੁਮਾ ਕਰਵਾਏ, ਖ਼ੁਦ ਰਚੇ ਤੇ ਰਚਵਾਏ ਗ੍ਰੰਥਾਂ ਦਾ ਤੋਲ ੯ ਮਣ ਸੀ, ਜਿਸ ਨੂੰ ਲਿਖਣ ਵਾਸਤੇ ੩੬ ਦੇ ਕਰੀਬ ਲਿਖਾਰੀ ਮੁਲਾਜ਼ਮ ਸਨ, ਜਿਸਦੀ ਤਿਆਰੀ ਵਿਚ ਘਟ ਤੋਂ ਘਟ ੫੨ ਤਾਂ ਕਵੀ ਸਮਝੇ ਜਾਂਦੇ ਹਨ, ਹੋਰ ਆਲਮ ਫਾਜ਼ਲ ਪੰਡਤ ਵਿਦਵਾਨ ਆਉਂਦੇ ਜਾਂਦੇ ਕੰਮ ਕਰਦੇ ਰਹਿੰਦੇ ਸੀ, ਉਹ ਸਾਰਾ ਤਬਾਹ ਹੋ ਗਿਆ, ਜੋ ਕੁਛ ਵਿਕੋਲਿਤ੍ਰਾ ਹੱਥ ਆਇਆ ਤੇ ਸਾਡਿਆਂ ਬਜ਼ੁਰਗਾਂ ਸਾਂਭਿਆ ਉਹ ਇਤਨਾ ਥੋੜ੍ਹਾ ਹੈ ਕਿ ਜਿਵੇਂ ਖਜ਼ਾਨੇ ਗੁਆਚੇ ਵਿਚੋਂ ਕੁਛ ਸੈਂਕੜੇ ਲੱਭ ਪੈਣ। ਫਿਰ ਭੀ ਉਹ ਐਸਾ ਹੈ ਜਿਸ ਤੋਂ ਥੋੜਾ ਜਿਹਾ ਅੰਦਾਜ਼ਾ ਲਗ ਸਕਦਾ ਹੈ ਕਿ ਕੈਸੇ ਕੈਸੇ ਗੁਣੀ ਤੇ ਪ੍ਰਬੀਨ ਪੁਰਖ ਉਥੇ ਕੱਠੇ ਹੋਏ ਸੀ, ਅਰ ਉਨ੍ਹਾਂ ਨੂੰ ਕਿਤਨਾ ਅਮਿਤ ਧਨ ਦੇ ਕੇ ਗੁਰੂ ਜੀ ਵਿਦਿਆ ਦੇ ਸਾਮਾਨ ਰਚਵਾ ਤੇ ਤਰਜਮੇ ਕਰਵਾ ਰਹੇ ਸੇ। ਇਸੇ ਘਾਲ ਨੂੰ ਮੁੱਖ ਰੱਖਕੇ ਪਿਛੇ ਅੰਕ ੨ ਵਿਚ ਦਰਬਾਰੀ ਵਿਦਵਾਨਾਂ ਦੇ ਮਿਲੇ ਹਾਲਾਤ, ਵਿਦਜਵਾਨਾਂ ਦੀ ਸਰਪ੍ਰਸਤੀ ਤੇ ਕਦਰ-ਦਾਨੀ ਬਾਬਤ ਦਿੱਤੀਆਂ ਉਗਾਹੀਆਂ ਆਦਿ ਸਾਮਾਨ ਢੂੰਡ, ਲੱਭ ਇਕਤ੍ਰ ਕਰ ਕੇ ਦੇ ਦਿੱਤੇ ਹਨ। ਉਸ ਵਿਚ ਉਹ ਛੰਦ ਬੀ ਦਿੱਤੇ ਗਏ ਹਨ ਜਿਹੜੇ ਕਿ ਕਵੀਆਂ ਦੀ ਆਪਣੀ ਰਚਨਾਂ ਦੇ ਹਨ ਤੇ ਵਿਚ ਉਨ੍ਹਾਂ ਦੀ ਛਾਪ ਹੈ, ਯਾ ਉਨ੍ਹਾਂ ਦੀਆਂ ਰਚੀਆਂ ਪੁਸਤਕਾਂ ਵਿਚੋਂ ਹਨ, ਯਾ ਉਨ੍ਹਾਂ ਛੰਦਾਂ ਬਾਬਤ ਇਤਿਹਾਸ ਵਿਚ ਉਨ੍ਹਾਂ ਦੇ ਆਪਣੇ ਰਚੇ ਹੋਣ ਦੀ ਉਗਾਹੀ ਮਿਲੀ ਹੈ। ਹੁਣ ਅੰਕ ੩ ਵਿਚ ਉਹ ਛੰਦ ਦੇਂਦੇ ਹਾਂ, ਕਿ ਜੋ ਹੈਨ ਤਾਂ ਦਰਬਾਰੀ ਕਵੀਆਂ ਦੇ, ਜੋ ਹਜ਼ੂਰੀ ਵਿਚ ਹਾਜ਼ਰ ਹੋਏ ਸਨ, ਪਰ ਉਨ੍ਹਾਂ ਵਿਚ ਛਾਪ (ਕਵੀ ਦਾ ਨਾਮ) ਨਹੀਂ ਹੈ। ਕਿੰਤੂ ਨਾਲ ਨਾਲ ਟੂਕਾਂ ਵਿਚ ਜਿੱਥੇ ਬਣ ਪਿਆ ਅਸੀਂ ਦੱਸੀਂ ਜਾਵਾਂਗੇ ਕਿ ਇਹ ਛੰਦ ਫਲਾਣੇ ਦੇ ਹਨ ਯਾ ਹੋਣ ਦੀ ਸੰਭਾਵਨਾ ਹੋ ਸਕਦੀ ਹੈ; ਤਾਂ ਜੋ ਪਾਠਕਾਂ ਨੂੰ ਜਿੰਨਾ ਸਾਮਾਨ ਕਿ ਦਸਤਯਾਬ ਹੋ ਚੁਕਾ ਹੈ ਉਸ ਸਾਰੇ ਦੇ ਦਰਸ਼ਨ ਹੋ ਜਾਣ।

## ਹੰਸ ਰਾਮ।

[ਸ਼ਿਵ. ਰਾਮ, ਪ੍ਰਜਾਪਤ ਤੋਂ ਗੁਰੂ ਜੀ ਦੀ ਵਿਸ਼ੇਸ਼ਤਾ]

ਕੌਨ ਬਨਾਰਸੀ ਬਾਸ ਕਰੈ ਜਹਿਂ ਬਾਜਕ ਨਾਗ ਹੀਯੇ ਮੈਂ ਲਸੈ। ਔਧ ਕੌ ਔਸਰ ਨਾਥ ਭਇਓ ਰਘੁਨਾਥ ਕੇ ਪਾਇਨ ਪਾਪ ਨਸੈ। ਕਰ ਮੂੰਡਨ ਕੌਨ ਸਿਤਾਸਿਤ ਮੇਂ ਜਹਿਂ ਦੇਖਿਕੈ ਲੋਕਰੁ ਦੇਵ ਹਸੈਂ। ਇਮ ਤੇਗ ਬਹਾਦਰ ਨੰਦ ਜਗੈ, ਕਿਨ ਗੋਬਿੰਦ ਰਾਇ ਗੁਰੂ ਦਰਸੈਂ*।

੧. ਬਨਾਰਸ ਜਾਕੇ ਕੌਣ ਵੱਸੇ ਜਿੱਥੇ ਕਿ ਸ਼ਿਵ ਜੀ (ਹੋਏ ਦੱਸੀਦੇ ਹਨ) ਜਿਨ੍ਹਾਂ ਦੀ ਛਾਤੀ ਤੇ ਬਾਸ਼ਕ ਨਾਗ ਲਸ ਲਸ ਕਰਦਾ ਸੀ। ੨ (ਅਪਣੇ) ਸਮੇਂ ਅਵਧ ਦਾ ਨਾਥ (ਰਾਮ ਜੀ) ਹੋਏ, (ਪਰ ਹੁਣ) ਰਘਨਾਥ (ਦੀ ਮੂਰਤੀ) ਦੇ ਪੈਰੀਂ ਪਿਆਂ ਪਾਪ ਨਹੀਂ ਦੂਰ ਹੁੰਦੇ। ੩. ਪ੍ਰਯਾਗ† ਵਿਚ ਜਾ ਕੇ ਸਿਰ ਮਨ ਉਣ (ਦਾ ਕੀ ਲਾਭ ਹੈ) ਜਿਸ (ਮੁੰਨੇ ਸਿਰ) ਨੂੰ ਦੇਖ ਕੇ ਲੋਕ ਤੇ ਦੇਵਤੇ ਮਖ਼ੌਲ ਕਰਦੇ ਹਨ। ੪. ਇਥੇ (=ਅਨੰਦ ਪੁਰ ਵਿਚ ਕਿ ਜਿਥੇ) ਗੁਰੂ ਤੇਗ ਬਹਾਦਰ ਜੀ ਦੇ ਸਪੁਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਾਜ ਰਹੇ ਹਨ, (ਆ ਕੇ) ਕਿਉਂ ਨਹੀਂ ਉਹਨਾਂ ਦੇ ਦਰਸ਼ਨ ਕਰਦਾ, (ਭਾਵੇਹ ਕਿ ਉਨ੍ਹਾਂ ਤੋਂ ਵਿਸ਼ੇਸ਼ ਪ੍ਰਤੱਖ ਮੁਕਤੀ ਦਾਤਾ ਦਾ ਦਰਸ਼ਨ ਕਰ)'।

[ਗੁਰੂ ਕੀਰਤੀ ਦਾ ਵਿਸਥਾਰ]

ਜਹਾਂ ਦਿਨਕਰ ਕੋ ਪ੍ਰਤਾਪ ਦਿਨ ਮਾਨ ਨਾਹੀ,
ਜਹਾਂ ਨ ਦਿਲੇਸ਼ ਕੋ ਪ੍ਰਤਾਪ ਛਾਈਯਤ ਹੈ।
ਜਹਾਂ ਨ ਕਲਾਨਿਧ ਕੀ ਕਲਾ ਕੀ ਕਿਰਨ ਏਕ,
ਜਹਾਂ ਮ੍ਰਿਗ਼ਰਾਜਨ ਕੇ ਥਰ ਧਾਈਯਤ ਹੈਂ।
ਜਹਾਂ ਸੁਰਪਤਿਕੀ ਨ ਗਤਿ, ਰਤਿਪਤਿਕੀ ਨਮਤਿ,
ਕਹਾਂ ਧੋਲਪਤਿ ਹੂ ਮੈਂ ਪਾਈਯਤ ਹੈ।
ਜਹਾਂ ਸ਼੍ਰੁਤ ਸਿੰਮ੍ਰਤ ਸੁਨੀ ਨ ਸੌਨ ਸਪਨੇ ਹੂ,
ਤਹਾਂ ਗੁਰੂ ਗੋਬਿੰਦ ਕੋ ਜਸ ਗਾਈਯਤ ਹੈ।

੧. ਜਿਥੇ ਸੂਰਜ ਦੇ ਪ੍ਰਤਾਪ ਕਰਕੇ ਦਿਨ ਵਾਰ ਦਾ ਹਿਸਾਬ ਨਹੀਂ ਹੈ, ਜਿੱਥ ਦਿੱਲੀ ਦੇ ਈਸ਼ (ਔਰੰਗਜ਼ੇਬ ਦਾ ਰਾਜ ਨਹੀਂ ਹੈ, ੨. ਜਿਥੇ ਚੰਦ੍ਰਮਾ

---

*ਸੂ: ਪ੍ਰ: ਵਿਚ ਇਹ ਛੰਦ ਹੰਸ ਰਾਮ ਦੇ ਕਬਿਤਾਂ ਵਿਚਾਲੇ ਆਯਾ ਹੈ, ਪਰ ਬੇਛਾਪ ਹੋਣ ਕਰਕੇ ਇਹ ਭੀ ਸੰਭਾਵਨਾ ਹੋ ਸਕਦੀ ਹੈ ਕਿ ਹੰਸ ਰਾਮ ਦੇ ਪਿਛੇ ਆਏ ਛੰਦ–'ਅਵਧ ਅ ਏ ਕਹਾਂ' ਵਾਲੇ ਖ਼ਯਾਲ ਪਰ ਕਿਸੇ ਦੂਸਰੇ ਨੇ ਆਪਣਾ ਛੰਦ ਅ ਪਣੀ ਸਮਸਯਾ ਪੂਰਤੀ ਦੀ ਤਰ੍ਹਾਂ ਦਾ ਲਿਖਿਆ ਹੋਵੇ। ਪਰੰਤੂ ਬਾਬਾ ਸਮੇਰ ਸਿੰਘ ਜੀ ਨੇ ਇਸ ਨੂੰ ਤੇ ਅਗਲੇ ਨੂੰ ਹੰਸ ਰਾਮ ਦੀ ਸੁਰਖੀ ਹੇਠ ਹੀ ਲਿਖਿਆ ਹੈ। ਸੋ ਉਸੇ ਦਾ ਸਮਝਣਾ ਠੀਕ ਹੈ।

†ਮਤਸਯ ਪਰਾਣ ਅਨੁਸਾਰ–ਪ੍ਰਯਾਗ ਪਜਾਪਤਿ ਅਰਥਾਤ ਬ੍ਰਹਮਾ ਜੀ ਦਾ ਛੇਤਰ ਹੈ।

ਦੀ ਕਲਾ ਦੀ ਇਕ ਕਿਰਨ ਬੀ ਨਹੀਂ ਅੱਪੜਦੀ, ਜਿਥੋਂ ਸ਼ੇਰਾਂ ਦੇ ਝੁੰਡ ਹੀ ਦੌੜ ਫਿਰਦੇ ਹਨ। ੩. ਜਿਥੇ ਇੰਦ੍ਰ ਦੀ ਪਹੁੰਚ ਨਹੀਂ, ਕਾਮਦੇਵ ਦੀ ਬੁੱਧੀ ਜਿਥੇ ਨਹੀਂ ਅੱਪੜਦੀ, ਸ਼ਿਵ ਜੀ (ਦੀ ਮਤੀ ਭੀ ਜਿਥ) ਨਹੀਂ ਪਹੁੰਚਦੀ. ੪. ਜਿਥੇ ਕਦੇ ਵੇਦ ਤੇ ਸ੍ਮ੍ਰਿਤੀਆਂ ਦੀ ਅਵਾਜ਼ ਸੁਪਨੇ ਵਿਚ ਸੁਣੀ ਨਹੀਂ ਗਈ ਓਥੇ ਗੁਰੂ ਗੋਬਿੰਦ ਸਿੰਘ ਜੀ ਦਾ ਜਸ ਗਾਂਵਿਆ ਜਾ ਰਿਹਾ ਹੈ। (ਭਾਵ ਸੁੰਨ ਮੰਡਲ ਵਿਚ, ਲੋਕ ਤੇ ਪ੍ਰਲੋਕ ਵਿਚ, ਧਰਤੀ ਤੇ ਹਿੰਦੁਸਤਾਨ ਤੋਂ ਦੂਰ ਦੂਰ, ਗੁਰੂ ਗੋਬਿੰਦ ਸਿੰਘ ਜੀ ਦਾ ਜਸ ਹੋ ਰਿਹਾ ਹੈ)।

[ਨਗਾਰਾ ਵੱਜਣ ਦਾ ਹੌਲ]

ਕਬਿਤ

ਬਾਜਤਿ ਨਿਸ਼ਾਨ ਕੇ ਦਿਸ਼ਾਨ ਭੂਪ ਭਹਿਰਤਿ,
ਹਾਲਾ ਡੋਲ ਪਰਤਿ ਕੁਬੇਰ ਹੂੰ ਕੇ ਘਰ ਮੈਂ।
ਹੋਤ ਹੈ ਅਤੰਕ ਸ਼ੰਕ ਲੰਕ ਹੂੰ ਮੈਂ ਮਾਨੀਯਤਿ,
ਰੰਕ ਹ੍ਵੈ ਬਿਭੀਖਨ ਸੋ ਡੋਲਤ ਗਹਰ ਮੈਂ।
ਭੂ ਮੈਂ ਗੁਰ ਗੋਬਿੰਦ ਸੋਂ ਭੂਪਤਿ ਕਹਤਿ ਠਾਢੇ,
ਭੂ ਮੈਂ ਹਮੈਂ ਰਾਖ ਜੋ ਤੁਹਾਰੇ ਆਵੇ ਧਰ ਮੈਂ।
ਅਰਿਨਿਕੀਰਾਨੀ ਬਿਲਲਾਨੀ ਚਹੈਂ ਪਾਨੀਤੇ ਵੈ,
ਮੋਤਿਨ ਕੀ ਮਾਲ ਲੈ ਨਿਚੋਵਤੀ ਅਧਰ ਮੈਂ*।

੧. ਨਗਾਰੇ ਦੇ ਵਜਦਿਆਂ ਦਿਸ਼ਾ ਦੇ ਰਾਜੇ ਡਰਦੇ ਹਨ ਤੇ ਕੁਬੇਰ ਦੇ ਘਰ ਵਿਚ ਤਾਂ ਹਲਚਲੀ ਮਚ ਜਾਂਦੀ ਹੈ। ੨. (ਐਸਾ) ਹੁੰਦਾ ਹੈ ਡਰ ਕਿ ਲੰਕਾ ਦੇ ਵਿਚ ਬੀ ਭੈ ਮੰਨਿਆ ਜਾਂਦਾ ਹੈ ਤੇ ਬਿਭੀਖਨ ਕਾਇਰ ਹੋਕੇ ਜੰਗਲਾਂ ਵਿਚ ਫਿਰਦਾ ਹੈ ਡੋਲਦਾ। ੩. ਪ੍ਰਿਥਵੀ ਤੇ ਖੜੇ ਰਾਜੇ ਗੁਰੂ ਗੋਬਿੰਦ ਸਿੰਘ ਜੀ ਨੂੰ ਕਹਿ ਰਹੇ ਹਨ–ਜਿਮੀ ਤੇ ਸਾਨੂੰ ਰੱਖ ਲੋ (ਕਿਉਂਕਿ) ਤੁਹਾਡੀ (ਸ਼ਰਨ ਜੋ) ਆਵੇ (ਉਸ ਨੂੰ ਰੱਖਣਾ ਤੁਹਾਡਾ) ਧਰਮ ਹੈ। (ਅ) ਜੋ ਅਸੀਂ ਤੁਹਾਡੀ (ਧਰ–ਮੈਂ) ਸ਼ਰਨ ਵਿਚ ਆਏ ਹਾਂ। ੪. ਵੈਰੀਆਂ ਦੀਆਂ ਰਾਣੀਆਂ (ਭੈ ਨਾਲ) ਵਿਲਪਦੀਆਂ ਦੇ (ਹੋਠ ਸੁਕਦੇ ਹਨ ਤਾਂ) ਪਾਣੀ ਮੰਗਦੀਆਂ ਹਨ, (ਪਾਣੀ ਘਬਰਾ ਵਿਚ ਲੱਭਦਾ ਨਹੀਂ ਤਾਂ) ਮੋਤੀਆਂ ਦੀ ਮਾਲਾ ਹੋਨਾਂ ਤੇ ਨਿਚੋੜਦੀਆਂ ਹਨ।

[ਚੰਦ ਤੇ ਗੁਰੂ ਜੀ ਦਾ ਮੁਕਾਬਲਾ ਤੇ ਗੁਰੂ ਵਿਸ਼ੇਸ਼ਤਾ]

ਪੂਨਜਾਈ ਹੂੰ ਸਰਸਾਤ ਦੂਜ ਜਾਤ ਅਵਦਾਤ,
ਕਲਾਕਰ ਨਾਮ ਭ੍ਰਾਂਤ ਅੰਮ੍ਰਿਤ ਬਨਾਏ ਹੈਂ।
ਗ੍ਰਿਹਿ ਗ੍ਰਿਹਿ ਬਾਸੀ ਤਮ ਨਾਸੀ ਸ੍ਰੀ ਪ੍ਰਕਾਸ,
ਅਬਿਨਾਸੀਪਦਪਾਇ ਲੋਕ ਲੋਕਨਮੇਂ ਗਾਏ ਹੈਂ।
ਦੋਊ ਪਰਮਾਨੰਦ ਸੋਂ ਕੀਰਤ ਕੇ ਉਜਿਯਾਰੇ,
ਪੂਜਿ ਪੂਜਿ ਉਮਾਪਤਿ ਭਲੇ ਲੇ ਚਢ ਏ ਹੈਂ।
ਸਸਿ ਬੇਖੀ ਭਯੋ ਇੰਦ ਸੁਨਿਐ ਗੁਰੂ ਗੋਬਿੰਦ,
ਕੁਹੂ ਕੇ ਅਨਿੰਦ ਸਸਿ ਨਿੰਦਿਤ ਕਹਾਏ ਹੈਂ*।

[ਇਸ ਛੰਦ ਦੇ ਅਰਥ ਉਖੇਰੇ ਹਨ ਪਰ ਸ਼ਲੇਖ ਦੀ ਸਹਾਇਤਾ ਨਾਲ ਸਾਰੇ ਪਦ ਪਦਾਰਥ ਲਗ ਜਾਂਦੇ ਹਨ]।

੧. (ਚੰਦ) ਪੁੰਨਜਾਂ ਤਕ ਹੀ ਵਧਦਾ ਹੈ (ਫੇਰ ਘਟ ਘਟ ਕੇ) ਦੂਜ ਤੱਕ ਜਾਂਦਾ ਹੈ.(ਪਰ ਗੁਰੂ ਗੋਬਿੰਦ ਸਿੰਘ ਜੀ) ਪੂਰਨ ਹੋਕੇ ਬੀ ਦੂਜ ਦੇ ਚੰਦ ਵਾਂਙੂ ਵਧਦੇ ਜਾਂਦੇ ਹਨ, (ਇਹ ਗਲ) ਪ੍ਰਗਟ ਹੈ†। (ਚੰਦ ਦਾ ਨਾਮ ਹੈ) ਕਲਾ ਵਾਲਾ (ਪਰ ਉਹ ਕਲਾ ੧੬ ਹਨ ਤੇ ਗੁਰੂ ਜੀ ਦਾ ਨਾਮ ਬੀ) ਕਲਾਕਰ ਹੈ, (ਪਰ ਉਹ ਹੈ ਕਲਾ+ ਆਕਰ=ਕਲਾ ਦੀ ਖਾਣ, ਅਨੰਤ ਕਲਾ ਹਨ ਜਿਸ ਵਿਚ)।(ਚੰਦ) ਅੰਮ੍ਰਿਤ ਬਣਾਉਂਦਾ ਹੈ (ਪਰ ਉਹ ਔਖਧੀਆਂ ਵਿਚ ਪੈਕੇ ਸਰੀਰ ਨੂੰ ਸੁਖ ਦੇਂਦਾ ਹੈ, ਮਨ ਦੀ) ਭ੍ਰਾਂਤੀ (ਦੂਰ ਨਹੀਂ ਹੁੰਦੀ, ਗੁਰੂ ਜੀ ਬੀ) ਅੰਮ੍ਰਿਤ ਬਣਾਉਂਦੇ ਹਨ (ਪਰ ਉਹ ਮਨ ਦੀ ਅਗਯਾਨ) ਭ੍ਰਾਂਤੀ ਨੂੰ (ਦੂਰ ਕਰਦਾ ਹੈ)।

੨ (ਚੰਦ) ਘਰ ਘਰ ਵਿਚ ਛਾਏ ਹਨੇਰੇ ਮਾਤ੍ਰ ਨੂੰ ਸੁਹਣੇ ਪ੍ਰਕਾਸ਼ ਨਾਲ ਦੂਰ ਕਰਦਾ ਹੈ ਤੇ ਲੋਕਾਲੋਕ ਪਰਬਤ ਦੇ ਦੁਆਲੇ ਘੁੰਮਦਾ ਦੱਸੀਦਾ ਹੈ (ਪਰ ਗੁਰੂ ਜੀ) ਹਿਰਦੇ ਹਿਰਦੇ ਵਿਚ ਵੱਸ ਰਹੇ ਹਨੇਰੇ ਨੂੰ ਸੁਹਣੇ ਪ੍ਰਕਾਸ਼ ਨਾਲ ਦੂਰ ਕਰਦੇ ਹਨ, ਜਿਸ ਕਰਕੇ ਅਬਿਨਾਸ਼ੀ ਪਦ ਪਾਕੇ (ਪਾਉਣ ਵਾਲੇ) ਲੋਕ ਅਲੋਕ (ਲੋਕ ਪ੍ਰਲੋਕ) ਵਿਚ ਗੁਣ ਗਾਉਂਦੇ ਹਨ।

---

*ਇਹ ਛੰਦ ਸੂ ਪ੍ਰ: ਵਿਚ ਹੰਸਰਾਮ ਦੇ ਛੰਦਾਂ ਦੇ ਵਿਚਾਲੇ ਹੈ। ਬਾਬਾ ਸਮੇਰ ਸਿੰਘ ਜੀ ਨੇ ਇਹ ਹੰਸਰਾਮ ਛਾਪ ਵਾਲੇ ਦੇ ਬਾਦ ਅਖੀਰਲਾ ਛੰਦ ਦਿਤਾ ਹੈ। ਇਸ ਮੂਜਬ ਇਹ ਭੀ ਹੰਸ ਰਾਮ ਦਾ ਹੀ ਮੰਨਣਾ ਚਾਹੀਏ ਚਾਲ ਢਾਲ ਬੀ ਉਸੇ ਵਰਗੀ।

*ਇਹ ਅਤੇ ਅਗਲਾ ਛੰਦ ਸੂਰਜ ਪ੍ਰਕਾਸ਼ ਵਿਚ ਨਹੀਂ ਹੈ। ਇਨ੍ਹਾਂ ਵਿਚ ਛਾਪ ਨਹੀਂ ਹੈ ਪਰ ਬਾਬਾ ਸਮੇਰ ਸਿੰਘ ਜੀ ਨੇ ਇਨ੍ਹਾਂ ਨੂੰ ਹੰਸ ਰਾਮ ਦਿਆਂ ਛੰਦਾਂ ਵਿਚ ਲਿਖਿਆ ਹੈ ਸੋ ਉਸੇ ਦੇ ਹੀ ਮੰਨਣੇ ਠੀਕ ਹਨ।

†(ਅ (ਇਹ ਗਲ) ਪ੍ਰਗਟ ਹੈ ਕਿ (ਚੰਦ) ਦੂਜ ਨੂੰ [ਜਾਤ...] ਜਨਮ ਲੈਕੇ ਪੁੰਨਜਾਂ ਤਕ ਹੀ ਵਧਦਾ ਹੈ [ਪਰ ਗੁਰੂ ਗੋਬਿੰਦ ਸਿੰਘ ਜੀ] ਪੂਰਨ ਹੋਕੇ ਬੀ ਦੂਜ ਦੇ ਚੰਦ ਵਾਂਙ ਵਧਦੇ [illegible]।

੩. ਦੋਵੇਂ ਪਰਮ ਆਨੰਦ ਦੇ ਦਾਤੇ ਹਨ, ਇਕ (ਭਾਵ ਚੰਦ) ਚਾਨਣਾ ਦੇਕੇ (ਅਤੇ ਦੂਜੇ ਭਾਵ)ਗੁਰੂ ਜੀ(ਆਪਣੀ)ਕੀਰਤੀ ਦੇ ਚਾਨਣੇ ਕਰਕੇ,(ਫਿਰ ਦੇਖ ਪੂਜ=) ਲੋਕਾਂ ਤੋਂ ਪੂਜਿਆ ਗਿਆ ਚੰਦ) ਸ਼ਿਵ ਨੇ (ਮੱਥੇ ਤੇ)ਚੜ੍ਹਾ ਲਿਆਹੈ(ਪਰ ਪੂਜਭਾਵ)ਗੁਰੂਜੀ ਦਾ ਪੂਜਨ ਕਰਦਾ ਹੈ ਸ਼ਿਵ (ਭਾਵ, ਸ਼ਿਵ ਜਦ ਗੁਰੂ ਜੀ ਦਾ ਪੂਜਨ ਕਰਦਾ, ਮੱਥਾ ਟੇਕਦਾ ਹੈ ਤਾਂ ਉਨ੍ਹਾਂ ਦੇ ਮੱਥੇ ਤੇ ਵਿਰਾਜਿਆ ਚੰਦ ਭੀ ਨਮਸਕਾਰ ਵਿਚ ਪੈ ਜਾਂਦਾ ਹੈ)।

੪ ਸੁਨੋ ਹੇ ਲੋਕੋ ਚੰਦ ਤੇ ਗੁਰੂ ਗੋਬਿੰਦ ਸਿੰਘ ਦੋਵੇਂ ਚੰਦਮਾਂ ਸਰੂਪ ਹਨ(ਪਰ ਚੰਦ੍ਰਮਾਂ ਤਾਂ ਕੁਹੂ=) ਮਸਯਾ ਨੂੰ (ਲੋਪ ਹੁੰਦਾ ਹੈ ਤੇ ਗੁਰੂ ਜੀ ਦਰਬਾਰ ਵਿਚ ਦਰਸ਼ਨ ਖੁੱਲੇ ਦਿੰਦੇ ਹਨ। ਉਹ ਉਸ ਦਿਨ ਚਾਨਣਾ ਨਾ ਦੇਣ ਕਰਕੇ ਚਾਨਣੇ ਦੇ ਲੋੜਕੂਆਂ ਤੋਂ) ਨਿੰਦਿਆ ਜਾਂਦਾ ਹੈ, (ਪਰ ਏਹ) ਦਰਸ਼ਨ ਕਰਨ ਹਾਰਿਆਂ ਤੋਂ (ਅਨਿੰਦ=) ਸਲਾਹੇ ਜਾਂਦੇ ਹਨ।

ਗੁਨਨ ਮੈਂ ਗੁਨੀ* ਕਹੈਂ,ਗਯਾਨ ਨਿਧਿ ਮੁਨੀ† ਕਹੈਂ
ਦਾਤਾ ਸਭ ਦੁਨੀ ਕਹੈ ਦਾਰਿਦ ਨਸਾਈਏ।
ਏਕ ਕਹੈਂ ਦੱਛਨ‡ ਕੇ ਲੱਛਨ ਪ੍ਰਤੱਛ ਯਾ ਮੈਂ,
ਏਕ ਕਹੈ ਛਬਿ ਕੇ ਬਿਤਾਨ ਛਿਤ ਛਾਈਏ।
ਏਕ ਬੀਰ ਭਾਰੀ ਕਹੈਂ, ਏਕ ਉਪਕਾਰੀ ਕਹੈਂ,
ਏਕ ਧਰਮਧਾਰੀ ਕਹੈਂ, ਲੋਕਾਲੋਕA ਗਾਈਏ।
ਲਾਜ ਕੇ ਜਹਾਜ ਗੁਰੂ ਗੋਬਿੰਦ ਬਿਰਾਜੈਂ ਆਜ,
ਜਗ ਕੇ ਸਮਾਜ*‡ ਸਭ ਰਾਉਰੇ ਮੈਂ ਪਾਈਏ।

ਇਹ ਛੰਦ ਉੱਲੇਖ ਅਲੰਕਾਰ ਦਾ ਉੱਤਮ ਨਮੂਨਾ ਹੈ। ਇਕ ਵਸਤੂ ਦਾ ਵੇਖਣ ਵਾਲਿਆਂ ਦੇ ਭਾਵਨਾ ਭੇਦ ਕਰਕੇ ਅਨੇਕ ਪ੍ਰਕਾਰ ਦਾ ਵਰਣਨ ਕਰਨਾ ਉੱਲੇਖ ਅਲੰਕਾਰ ਕਹਾਉਂਦਾ ਹੈ। ਅਰਥ ਐਉਂ ਹੈ:-

੧. ਗੁਣੀਆਂ (ਦੀ ਦ੍ਰਿਸ਼ਟੀ) ਵਿਚ (ਗੁਰੂ ਗੋਬਿੰਦ ਸਿੰਘ ਜੇਹੀ ਵਯਕਤੀ)ਗੁਣਾਂ ਵਿਚ ਪ੍ਰਬੀਨ ਕਹੀ ਜਾਂਦੀ ਹੈ,ਮੁਨੀ (ਉਸਨੂੰ) ਗਯਾਨ ਦਾ ਖਜ਼ਾਨਾ ਸਮਝਦੇ ਹਨ, ਸਾਧਾਰਨ ਦੁਨੀਆਂ ਦੇ ਲੋਕ (ਉਸ ਨੂੰ) ਦਾਤਾ ਸਮਝਦੇ ਹਨ (ਕਿਉਂਕਿ ਉਹ ਹਰ ਕਿਸੇ ਦਾ)ਦਰਿਦ੍ਰ ਦੂਰ ਕਰਦੇ ਹਨ।੨ ਇਕ ਕਹਿੰਦੇ ਹਨ ਇਨ੍ਹਾਂ ਵਿਚ ਨਿਪੁਨਾਂ ਵਾਲੇ ਪੂਰੇ ਲੱਛਣ ਪ੍ਰਤੱਖ ਹਨ, ਇਕ ਕਹਿੰਦੇ ਹਨ ਇਹ ਸੁੰਦਰਤਾ ਦੇ (ਮਾਨੋ) ਚੰਦੋਏ ਧਰਤੀ ਉਤੇ ਤਣੇ (ਖੜੋਤੇ) ਹਨ। ੩ ਇਕ ਕਹਿੰਦੇ ਹਨ ਬੜੇ ਬਹਾਦਰ ਹਨ, ਇਕ ਉਪਕਾਰੀ ਕਹਿੰਦੇ ਹਨ, ਇਕ (ਆਪ ਨੂੰ) ਧਰਮਧਾਰੀ ਕਹਿੰਦੇ ਹਨ ਲੋਕ ਪ੍ਰਲੋਕ ਵਿਚ ਹਰ ਕੋਈ ਆਪਣੀ ਭਾਵਨਾ ਅਨੁਸਾਰ ਉਨ੍ਹਾਂ ਦਾ) ਯਸ਼ ਗਾ ਰਿਹਾ ਹੈ। ਜਿਨ ਕੀ ਰਹੀ ਭਾਵਨਾ ਜੈਸੀ। ਪ੍ਰਭੁ ਮੂਰਤ ਦੇਖੀ ਤਿਨ ਤੈਸੀ) ੪.(ਪਰ ਕਵਿ ਕਹਿੰਦਾ ਹੈਕਿ ਹੇ)ਗੁਰੂ ਗੋਬਿੰਦਸਿੰਘ ਜੀ (ਮੈਨੂੰ) ਆਪ ਜੀ ਦੀ (ਵਯਕਤੀ) ਜੋ ਜਗਤ ਦੇ ਸਮੂਹ ਗੁਣਾਂ ਦਾ ਸੰਪੰਨ ਹੈ, ਬਿਰਦ ਪਾਲਕ ਜਹਾਜ਼ ਵਾਕਣ ਸ਼ੋਭਾ ਪਾਉਂਦੀ ਨਜ਼ਰ ਆਂ ਰਹੀ ਹੈ।

-o-

ਇਸ ਤੋਂ ਅਗਲੇ ਤ੍ਰੈ ਛੰਦ ਸੂਰਜ ਪ੍ਰਕਾਸ਼ ਵਿਚ ਕਵੀ ਸੰਤੋਖਸਿੰਘ ਦੇ ਛਾਪ ਵਾਲੇ ਤੋਂ ਬਾਦ ਆਉਣ ਕਰਕੇ ਸੰਭਾਵਨਾ ਹੋ ਸਕਦੀ ਹੈ ਕਿ ਉਨ੍ਹਾਂ ਦੇ ਹੋਣ, ਪਰ ਇਹ ਉਨ੍ਹਾਂ ਦੇ ਨਹੀਂ। ਬਾ: ਸੁਮੇਰ ਸਿੰਘਜੀ ਨੇ ਹਜ਼ੂਰੀ ਕਵੀਆਂ ਦੇ ਮੰਨੇ ਹਨ।ਪਹਿਲੇ ਨੂੰ ਤਾਂ ਕਵੀ ਦਾ ਨਾਮ ਦਿੱਤੇ ਬਿਨਾਂ 'ਦਾਨ ਕਬਿੱਤ' ਦੇ ਸਿਰਲੇਖ ਹੇਠ ਦਿੱਤਾ ਹੈ ਤੇ ਅਗਲੇ ਦੋ ਹੰਸਰਾਮ ਦੇ ਛੰਦਾਂ ਦੇ ਵਿਚਕਾਰੇ ਦਿੱਤੇ ਹਨ ਤੇ ਦੋਹਾਂ ਨੂੰ 'ਅਤੰਕ ਸਮਰ ਬੀਰ ਕੇ ਕਬਿੱਤ' ਦੀ ਸੁਰਖੀ ਦੇ ਹੇਠ ਲਿਖਿਆ ਹੈ-

[ਘੋੜਿਆਂ ਦਾ ਦਾਨ]

ਅਰਬ ਅਰਾਕਵੇ ਦ੍ਵੈ ਨੂਬ ਦ੍ਵੈ ਰਕਾਬ ਵਾਰੇ,
ਬਾਰੇ ਬਡੇ ਡੀਲ ਪੀਲ ਸੈਨਕ ਹੈਂ ਕੂਤ ਕੇ।
ਚਪਲਾ ਸੇ ਚਪਲ, ਚਲਾਕ ਚਹੂੰ ਪਾਇ ਪੂਰੇ,
ਪੌਨ ਗੌਨ, ਪਲ ਕੌ ਸਕੇ ਨ ਦਿਨ ਦੂਤ ਕੇ।
ਮਨ ਕੌ ਹਰਨ, ਮਨ ਮਨਿ ਕੇ ਦਰਨ, ਜਿਨ੍ਹੈ,
ਚਾਹਨ ਕੀ ਚਾਹ ਪਾਤਸ਼ਾਹਨ ਕੇ ਪੂਤਿ ਕੇ
ਬਖਸ਼ੇ ਤਿਹਾਰੇ ਗੁਰੂ ਗੋਬਿੰਦ ਜੀ ਐਸੇ ਹਯ,
ਬਿਰਬ ਹੈਂ,ਨ ਜਾਇ ਪਾਇ ਗਏ ਪੁਰਹਤ ਕੇ।

---

*ਗੁਣੀ=ਕਲਾ ਕੌਸ਼ਲ ਵਾਲਾ,ਕੋਮਲ ਹੁਨਰਾਂ ਦਾ ਪ੍ਰਬੀਨ।
†ਮੁਨੀ=ਉਹ ਮਹਾਤਮਾ ਜੋ ਧਰਮ ਤੇ ਈਸ਼੍ਵਰ ਗਯਾਨ ਵਿਚ ਪੂਰਨ ਹੋਵੇ ਤੇ ਚਰਤਰ੍ਹਾਂ ਸਤਿਕਾਰਯੋਗ ਹੋਵੇ। ‡ਦੱਛਨ=ਦਕਸ਼=ਨਿਪੁੰਨਤਾ ਦੇ ਕਮਾਲ ਵਾਲਾ। ਜੋ ਥੋੜੇ ਚਿਰ ਵਿਚ ਮੁਸ਼ਕਲ ਤੋਂ ਮੁਸ਼ਕਲ ਵੀ ਵੇਰਵੇ ਹੱਲ ਕਰਦਾ ਹੋਇਆ ਅਪਣੇ ਕਾਰਜ ਜਾਂ ਹੁਨਰ ਨੂੰ ਸਿਰੇ ਚਾੜ ਲਵੇ(Genius)। Aਲੋਕਾਲੋਕ=ਲੋਕ ਪ੍ਰਲੋਕ।
*‡ਸਮਾਜ=ਸਮੂਹ, ਭਾਵ ਗੁਣਾਂ ਦੇ ਸਮੂਹ।

੧. (ਹੇ ਨਾਬ) ਇਰਾਕ ਅਰਬ* ਦੇ ਦੋ ਅਸਵਾਰੀ ਵਾਲੇ ਘੋੜੇ, ਦੋਵੇਂ ਨਾਯਾਬ, (ਬਾਰੇ=ਉਮਰ ਦੇ ਕੁਮਾਰ ਭਾਵ) ਚੜ੍ਹਦੀ ਜਵਾਨੀ ਵਾਲੇ, ਵਡੀ ਡੀਲ ਵਾਲੇ (ਐਸੇ ਕਿ)ਮਾਨੋਂ ਹਾਥੀਆਂ ਦੇ ਸਰਦਾਰ ਹਨ ਕੁੱਵਤ ਵਿਚ। ੨. ਬਿਜਲੀ ਵਾਂਗ ਚਚਲ , ਚਹੁੰ ਪੈਰਾਂ ਤੋਂ ਪੂਰੇ ਚਲਾਕ ਹਨ,ਚਾਲ ਵਿਚ ਪੌਣ(ਵਰਗੇ ਹਨ,) ਸੂਰਜ† ਦੇ ਘੋੜੇ ਇਨ੍ਹਾਂ ਦੀ ਬਰਾਬਰੀ ਨਹੀਂ ਕਰ ਸਕਦੇ ੩. ਮਨ ਦੇ ਹਰਣ ਵਾਲੇ(ਭਾਵ ਸੁਹਣੇ) ਹਨ, ਮੱਛੀ ਦੇ ਮਨ ਨੂੰ ਦਲਨ ਵਾਲੇ (ਭਾਵ ਚੰਚਲਤਾ ਤੋਂ ਹੈ,) ਜਿਨ੍ਹਾਂ ਦੇ (ਚਾਹਨ=) ਦੇਖਣ ਦੀ ਚਾਹ ਪਾਤਸ਼ਾਹਾਂ ਦੇ ਪੁਤ੍ਰਾਂ ਨੂੰ ਬੀ ਹੈ। ੪. ਹੇ ਗੁਰੂ ਗੋਬਿੰਦ ਸਿੰਘ ਜੀ ਤੁਹਾਡ ਬਖਸ਼ੇ ਹੋਏ ਘੋੜੇ ਐਸੇ ਅਸਵਾਰੀ ਦੇ ਘੋੜੇ ਹਨ ਕਿ ਇੰਦਰ ਕੋਲ ਗਿਆਂ ਬੀ ਨਹੀਂ ਲੱਭ ਸਕਦੇ‡।

[ਗੁਰੂ ਜੀ ਦੇ ਇਕ ਜੁੱਧ ਦਾ ਦਰਸ਼ਨ]

ਪਾਰਥ ਸਮਾਨ ਮਹਾਂਭਾਰਥ ਮਚਾਯੋ ਤਹਾਂ,
ਖਾਯੋ ਮਾਸਹਾਰਨੀ ਅਹਾਰ ਜੇਤੋ ਖਾਇਗੋ।
ਮੰਦਰ ਸੇ ਮੋਕਲ ਗਇੰਦਨ ਕੀ ਗਰਜਨਿ,
ਧੌਂਸਾ ਕੀ ਧੁੰਕਾਰ ਧਰਾਧੀਸ਼ ਅਕੁਲਾਇਗੋ।
ਐਸੋ ਕੌਨੋ ਸਮਰ ਅਮਰ ਲੋਕ ਸੁਨਿਯਤ,
ਤੇਰੋ ਹੀ ਬਖਾਨ ਖਾਨ ਪਾਨ ਸੋ ਭੁਲਾਇਗੋ।
ਮਾਰਕੈ ਮਦਾਨ ਅਰਿ ਡਾਰੇ ਗੁਰ ਗੋਬਿੰਦ ਕੇ,
ਕਾਲ ਕਲਾ ਫੇਰ ਕੋਊ ਕਾਲਹਿ ਸੁਹਾਇਗੋ।

੧. ਓਥੇ (ਗੁਰੂ ਜੀ ਨੇ) ਅਰਜਨ ਵਾਂਗ ਐਸਾ ਜੁੱਧ ਕੀਤਾ ਕਿ ਮਾਸਾਹਾਰੀ ਪੰਛੀਆਂ ਇੱਲ ਆਦਿਕਾਂ ਨੇ ਰੱਜ ਰੱਜ ਕੇ ਮਾਸ ਖਾਧਾ ਮੁਰਦਿਆਂ ਦਾ। ੨. ਮੰਦ੍ਰਾਚਲ ਵਰਗੇ ਖੁੱਲੇ ਛੁੱਟੇ ਹੋਏ ਹਾਥੀਆਂ ਦੀ ਗਰਜ ਤੇ ਧੌਂਸਿਆਂ ਦੀ ਧੁੰਕਾਰ ਸੁਣਕੇ ਰਾਜੇਘਬਰਾ ਗਏ। (ਅ) ਮੰਦਰਾਂ ਤੋਂ ਨਿਕਲਕੇ ਹਾਥੀਆਂ ਦੀ ਗਰਜ...। ੩ ਐਸਾ ਜੁੱਧ ਕੀਤਾ ਕਿ ਜਦ ਸੁਰਗ ਲੋਕ ਵਿਚ ਸੁਣਿਆਂ ਗਿਆ ਤਾਂ ਦੇਵਤੇ ਆਪ ਦੇ ਹੀ ਜ਼ਿਕਰ ਵਿਚ ਲਗ ਗਏ, ਖਾਣ ਪੀਣ ਤਕ ਭੁੱਲ ਗਿਓ ਨੇ। ੪. ਸ੍ਰੀ ਗੁਰੂ ਗੋਬਿੰਦ ਜੀਦੇ ਮਦਾਨ ਵਿਚ ਮਾਰ ਕੇ ਸੁੱਟੇ ਹੋਏ ਵੈਰੀ (ਐਸੇ ਹੁਣ ਮਰੇ ਹਨ ਕਿ) ਕਾਲ ਹੀ ਆਪਣਾ ਚੱਕਰ (ਫੇਰਕੇ) ਕੋਈ ਸਮਾਂ ਬੀਤਣੇ ਪਰ ਮੁੜ ਸੁਰਜੀਤ ਕਰ ਸਕੇ ਤਾਂ ਕਰ ਸਕੇ।

ਮਹਾਂ ਬਾਹੁ ਬੀਰ ਗੁਰੂ ਗੋਬਿੰਦ ਤਿਹਾਰੇ ਤ੍ਰਾਸ,
ਬੈਰਿਨ ਕੀ ਸੈਨਾ ਬਨ ਬਨ ਬਿਚਰਤਿ ਹੈ।
ਗਹਿ ਕਰਵਾਰ ਕਾਟਿ ਕਾਟਿ ਕੈ ਦੁਜਨ ਦਲ,
ਜੋਗਿ ਜੁਰੇ ਜੋਗਨ ਜਮਾਤ ਬਿਹੋਰਤਿ ਹੈ।
ਸੈਹਥਿਨਿ ਹਨੇ ਰਿਪੁ ਹਾਥਨ ਕੇ ਘਾਇਨ ਤੇ,
ਰੁਧ੍ਰ ਧਾਰ ਐਸੀ ਬਹੀ ਆਸ ਨ ਧਰਤਿ ਹੈ।
ਆਗ ਲਗੇ ਧੂਮ ਭਏ ਘਰਨਿ ਅਕਾਰ ਸਮ,
ਮਾਨਹੁ ਝਰੋਖਨਿ ਝਰੱਪਨਿ ਕਰਤ ਹੈਂ।

੧. ਮਹਾਂਬਾਹੂ* ਸ੍ਰੀ ਗੁਰੂ ਗੋਬਿੰਦ ਸਿੰਘ ਜੀਓ ਵੈਰੀਆਂ ਦੀ ਸੈਨਾ ਆਪ ਦੇ ਡਰ ਤੋਂ ਬਨ ਬਨ ਵਿਚ ਫਿਰ ਰਹੀ ਹੈ (ਭਾਵ ਛੁਪੀ ਫਿਰਦੀ ਹੈ)। ੨. (ਮਿਆਨ ਤੋਂ) ਤਲਵਾਰ ਫੜ ਕੇ ਕੱਢੀ ਤੇ ਦੁਰਜਨਾਂ ਦੇ ਦਲਾਂ ਨੂੰ ਕੱਟ ਲਿਆ(ਜਿਨ੍ਹਾਂ ਦੇ ਸਿਰਾਂ ਨੂੰ ਲਈ) ਸ਼ਿਵ† ਤੇ ਜੋਗਣੀਆਂ ਦੀ ਜਮਾਤ ਜੁੜਕੇ ਮਦਾਨ ਵਿਚ ਫਿਰ ਰਹੀ ਹੈ।੩.(ਆਪਦੇ ਸੂਰਮਿਆਂ ਦੇ) ਹੱਥਾਂ ਤੋਂ ਸੈਹਥੀ (ਬਰਛੀ) ਨਾਲ ਮਾਰੇ ਗਏ ਦੁਸ਼ਮਨਾਂ ਦੇ ਘਾਵਾਂ ਤੋਂ ਐਸੀ ਲਹੂ ਧਾਰਾ ਵਹੀ ਕਿ ਬਚਨ ਦੀ ਆਸ ਚੁੱਕ ਗਈ। ੪. (ਜੈਸੇ ਕਿ) ਅੱਗ ਲਗਿਆਂ ਧੂਆਂ ਘਰਾਂ ਦੇ ਆਕਾਰ ਦਾ ਹੋ ਜਾਂਦਾ(ਘਰਾਂ ਵਿਚ ਭਰ ਜਾਂਦਾ ਹੈ) ਤਾਂ ਝਰੋਖਿਆਂ ਵਿਚੋਂ ਝੜਪ ਝੜਪ ਕਰ ਕੇ (ਅੱਗ ਦੀ ਲਾਟ) ਨਿਕਲਦੀ ਹੈ (ਐਉਂ ਲਹੂ ਧਾਰਾ ਚਲ ਰਹੀ ਹੈ, ਤਦ ਫਿਰ ਕੀ ਆਸ ਬਚਣ ਦੀ ਹੋ ਸਕਦੀ ਹੈ)।

[ ਅਵਿਤਾਰਤਾ ]

ਸ੍ਵੈ ਮਤਿ ਅਨੁਸਾਰ ਕਵੀ ਇਸ ਛੰਦ ਵਿਚ ਸ੍ਰੀ ਗੁਰੂ ਜੀ ਨੂੰ ਹਰੀ ਦਾ ਅਵਤਾਰ ਮੰਨਦਾ ਤੇ ਗੁਣਾਂ ਸੰਯੁਕਤ ਵਰਣਨ ਕਰਦਾ ਹੈ:—

ਸਤਿਜੁਗ ਪ੍ਰਬਲ ਪ੍ਰਗਟ ਪਰਸਰਾਮ ਹ੍ਵੈ ਕੈ,

---

*ਅਰਬ ਅਰਾਕ=ਇਰਾਕ ਅਰਬ। ਘੋੜਿਆਂ ਲਈ ਪ੍ਰਸਿਧ ਦੇਸ। ਫ਼ਾ:, ਨਾਬ=ਨਾਯਾਬ, ਦੁਰਲਭ। [ਅ] ਸੁੰਦਰ,ਸੁੱਛੀ। ਰਕਾਬ=ਅਸੁਵਾਰੀ ਦਾ ਘੋੜਾ।

†ਦਿਨ ਦੂਤ=ਦਿਨ ਦਾ ਦੂਤ, ਭਾਵ ਸੂਰਜ। [ਅ] ਦਿਨ ਦੂਤ=ਅਰੁਣ, ਸੂਰਜ ਦਾ ਰਥਵਾਹੀ।

‡ਹਯ ਵਿਰੱਥ=ਵਿ+ਰਥ+ਹਯ=ਓਹ ਘੋੜੇ ਜੋ ਰਥ ਵਿਚ ਨਾ ਲਗੇ ਹੋਣ ਖਾਸ ਸੁਵਾਰੀ ਦੇ ਘੋੜੇ। (ਅ) ਹੇ ਗੁਰੂ ਜੀ ਤੁਹਾਡੇ ਬਖਸ਼ੇ ਹੋਏ ਘੋੜੇ ਐਸੇ ਹਨ ਕਿ ਜਿਨ੍ਹਾਂ ਨੇ ਪਾ ਲਏ ਸੋ ਸਰਬਾ ਰਾਹੀਂ ਲਗੇ, ਇੰਦਰ ਰੋ ਗਏ।

*ਲੰਮੀਆਂ ਬਾਹਾਂ ਵਾਲਾ, ਆਜਾਨੁ ਬਾਹੂ, ਬਲਵਾਨ।
†ਜੋਗਿ=ਭਾਵ ਸ਼ਿਵ।

ਛੋਕ ਛਾਡੇ ਛੱਤ੍ਰੀ ਕਰ ਕਾਹੂੰ ਅੱਤ੍ਰ ਨਾ ਧਰਜੈ*।
ਤ੍ਰੇਤੈ ਰਘੁਨਾਥ ਹ੍ਵੈ ਕੇ ਰਾਵਨ ਸਨਾਥ ਕੀਨੋ,
ਗੀਧਨ ਖੁਵਾਯੋ ਮਾਸ ਲੰਕਪਤਿ ਜੋ ਲਰਜੈ†।
ਦ੍ਵਾਪਰ ਕਨ੍ਹਾਈ ਬਨਿ‡ਬਾਸਰੀ ਬਜਾਈ ਸੁਨਿ,
ਸੁਰ ਨਰ ਮੁਨਿ ਕਾਹੂੰ ਧੀਰ ਨਾ ਤਬੈ ਕਰਜੈA।
ਕਲਿਜੁਗ ਤਾਰਿਬੇ ਕੋ, ਸਾਧਨ ਕੇ ਪਾਰਬੇ ਕੋ,
ਸੁੰਦਰ ਸਰੂਪ ਗੁਰੂ ਗੋਬਿੰਦ ਹ੍ਵੈ ਅਵਤਰਜੈB।

[ਅਦੁਤੀ ਦਾਤਾ]

ਜੌਨੈ ਦੇਸ਼ ਜੱਯਤਿ ਨਰੇਸ਼ਨਿ ਕੇ ਪਾਸ ਤਹਾਂ,
ਠੌਰ ਠੌਰ ਤੁਮਰੋ ਹੀ ਜਸ ਗਾਈਯਤਿ, ਹੈ।
ਪਾਇ ਗਏ ਤੇਰੇ ਪਾਇਗਹੇ ਪਾਈਯਤਿ, ਕਹੂੰ
ਔਰ ਜਾਇ ਗਰਜ਼ਾਇ ਗਰੋ ਪਾਈਯਤਿ ਹੈ।
ਐਸੇ ਗੁਰ ਗੋਬਿੰਦ ਕੀ ਸੁਕਬਿ ਸ਼ਰੱਨ ਤਾਂਕੋ
ਪੂਰਨ ਪ੍ਰਤਾਪ ਜਾਂਕੋ ਜੱਗ ਛਾਈਯਤਿ ਹੈ।
ਰਾਜੀ ਹੂਜੀਯਤ ਗਾਜੀਯਤ ਜਾਂਕੇ ਦਰਬਾਰ,
ਘਰ ਬਾਜੀ ਬਾਂਧ ਬਾਜੀ ਲੈਨ ਆਈਯਤ ਹੈC।

੧. ਜਿਸ ਜਿਸ ਦੇਸ਼ ਦੇ ਰਾਜਿਆਂ ਦੇ ਕੋਲ ਜਾਂਦੇ ਹਾਂ ਓਥੇ ਹਰ ਥਾਵੇਂ ਆਪ ਦਾ ਜਸ ਹੀ ਗਾਇਆ ਜਾਂਦਾ ਹੈ। ੨.(ਜਦ ਤੇਰੇ ਚਰਨ ਪਕੜ ਲਈਦੇ ਹਨ, ਤਾਂ ਮਰਤਬਾ ਪਾ ਲਈਦਾ ਹੈ, ਕਿਤੇ ਹੋਰ ਥਾਂਜਾ ਕੇ ਗ਼ਰਜ਼ਮੰਦ ਹੋਈਏ ਤਾਂ ਗਿਰਾਉ ਪਾਈਦਾ ਹੈD। ੩. ਹੇ ਕਵਿ ! ਐਸੇ ਗੁਰ ਗੋਬਿੰਦ ਸਿੰਘ ਜੀ ਦੀ ਸ਼ਰਨ ਤੱਕੋ ਜਿਸ ਦਾ ਪੂਰਨ ਪ੍ਰਤਾਪ ਜਗਤ ਤੇ ਛਾ ਰਿਹਾ ਹੈ। ੪. ਜਿਸ ਦੇ ਦਰਬਾਰ ਵਿਚ ਜਦ ਗੱਜੀਦਾ ਹੈ (ਭਾਵ ਕਵਿਤਾ ਕਹੀਦੀ ਹੈ ਤਾਂ ਦਾਨ ਸਨਮਾਨ ਐਨਾ ਮਿਲਦਾ ਹੈ ਕਿ) ਰਾਜ਼ੀ ਹੋ ਜਾਈਦਾ ਹੈ, (ਇਕ) ਘੋੜਾ (ਦਾਨ ਮਿਲਿਆ) ਘਰ ਬੰਨ੍ਹ ਕੇ ਇਕ ਹੋਰ) ਘੋੜਾ ਲੈਣ ਫਰ ਆ ਜਾਈਦਾ ਹੈ।

[ਜਨਵਾਈਆਂ ਦੇ ਹਾਥੀ ਦਾ ਸਾਕਾ]

ਸ੍ਵੈਯਾ—ਸ੍ਰੀ ਗੁਰ ਗੋਬਿੰਦ ਖੱਗ ਗਹਜੈ, ਅਰਿ
ਫੌਜਨ ਰੇ ਇਭ ਸੈਲ ਬਿਭੇਲਹਿ।
ਸਾਂਗ ਸੰਭਾਰਿ ਦਈ ਗਜ ਸੀਸ,
ਅਸੀਸ ਦਈ ਹਰਿ ਘੁਮਤਿ ਗੈਲਹਿ।
ਘਾਇਨ ਤੇ ਭਭਕੇ ਨਿਜ ਸ੍ਰੋਨ
ਫੁਹਾਰਨ ਲੌ ਉਪਮਾ ਛਬਿ ਫੈਲਹਿ।
ਦੋ ਭੁਜ ਹੇਲ ਮਨੋ ਹਨੂਮਾਨ
ਹਿਲਾਵਤਿ ਜਾਨਿ ਸੰਜੀਵਨਿ ਸੈਲਹਿ।

੧. (ਬਚਿਤ੍ਰ ਸਿੰਘ ਦੇ ਪਰੋਏ ਹਾਥੀ ਦਾ ਰੂਪਕ ਹੈ:) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦ ਤਲਵਾਰ ਪਕੜੀ ਤਾਂ ਵੈਰੀ ਪਹਾੜੀਆਂ ਨੇ ਫੌਜਾਂ ਦੇ (ਅੱਗੇ) ਹਾਥੀ ਪ੍ਰੇਰਿਆ*। ੨, (ਜਦੋਂ ਬਚਿੱਤ੍ਰ ਸਿੰਘ ਨੇ) ਸਾਂਗ ਸੰਭਾਲੀ ਤੇ ਹਾਥੀ ਦੇ ਸਿਰ ਵਿਚ ਖੋਭ ਦਿੱਤੀ ਤਾਂ ਹਾਥੀ ਨੇ (ਸਿਰ ਨਿਵਾਇਆ ਮਾਨੋ) ਅਸੀਸ ਦਿੱਤੀ ਤੇ ਪਿਛਲੇ ਪਾਸੇ ਮੁੜ ਪਿਆ†। ੩. (ਹਾਥੀ ਦੇ) ਆਪਣੇ ਘਾਵਾਂ ਤੋਂ ਲਹੂ ਐਉਂ ਫੁਟਿਆ ਕਿ ਫੁਹਾਰਿਆਂ ਦੀ ਉਪਮਾ ਦੀ ਸੁੰਦਰਤਾ ਫੈਲੀ। ੪. (ਸਾਂਗ ਕੱਢਣ ਵੇਲੇ ਦੀ ਉਪਮਾ:—) ਮਾਨੋ ਹਨੂੰਮਾਨ ਆਪਣੀਆਂ ਦੋ ਬਾਹਵਾਂ ਨਾਲ ਘੁਮਾ ਕੇ ਸੰਜੀਵਨੀ ਬੂਟੀ ਦੇ ਪਰਬਤ ਨੂੰ ਹਿਲਾ ਰਿਹਾ ਹੈ (ਭਾਵ ਬਚਿਤ੍ਰ ਸਿੰਘ ਹਨੂਮਾਨ ਹੈ, ਹਾਥੀ ਪਰਬਤ ਹੈ, ਲਹੂ ਦਾ ਫੁਹਾਰਾ ਸੰਜੀਵਨੀ ਬੂਟੀ ਹੈ)।

[ਜੰਗ ਦੇ ਖਾਦ ਦਾ ਸਾਕਾ]

ਮਹਾਂਬਾਹੁ ਬਿਰਚ ਬਨੈਤਿ ਗੁਰੂ ਗੋਬਿੰਦ ਜੀ
ਅਰ ਗਜਿ ਮਾਰਿ ਡਾਰੇ ਮਾਨੋ ਦਰਖਤ ਹੈ।
ਭੈਰੋਂ ਔ ਬਿਤਾਲ ਭੂਤ ਕਰਤ ਬਿਹਾਰ ਤਹਾਂ
ਹਾਰ ਕਰਿਬੇ ਕੋ ਮੁਖੀਪੰਚ ਪਰਖਤਿ ਹੈ।

---

*ਮੁਕਾਬਲੇ ਕੇ ਕੋਈ ਹੱਥ ਵਿਚ ਸ਼ਸਤ੍ਰ ਫੜਕੇ ਨਾ ਆਇਆ।
†ਲੰਕਾਪਤੀ (ਰਾਵਨ) ਜਾ ਲੜਿਆ ਤਾਂ ਉਸਦੇ (ਲਸ਼ਕਰ ਦਾ) ਮਾਸ ਗਿੱਧਾਂ ਨੂੰ ਖੁਵਾਇਆ। ‡ਕ੍ਰਿਸ਼ਨ ਬਣਕੇ। Aਕਿਸੇ ਨੇ ਬੀ ਧੀਰਜ ਨਾ ਕੀਤਾ; ਭਾਵ ਸਾਰੇ ਮੋਹਿਤ ਹੋ ਗਏ।
Bਇਹ ਛੰਦ ਹੰਸਰਾਮ ਦੇ ਛਾਪ ਵਾਲੇ ਛੰਦਾਂ ਦੇ ਬਾਦ ਲਿਖਿਆ ਮਿਲਦਾ ਹੈ, ਹੋ ਸਕਦਾ ਹੈ ਉਸੇ ਦਾ ਹੋਵੇ, ਪਰ ਜੇ ਅਖੀਰਲੇ ਬੰਦ ਦੇ ਪਦ 'ਸੁੰਦਰ' ਨੂੰ ਸਲੇਖ ਸਮਝੀਏ ਤਾਂ ਇਹ ਸੁੰਦਰ ਕਵੀ ਦਾ ਬੀ ਸਹੀ ਹੁੰਦਾ ਹੈ, ਜਿਸ ਦੇ ਦੋ ਛੰਦ ਪਿਛੇ ਦੇ ਆਏ ਹਾਂ।
ਜੇ ਸ਼ਾਰਦਾ ਨੂੰ ਕਵਿਛਾਪ ਮੰਨੀਏ ਤਾਂ ਇਹ ਛੰਦ ਸੂ:ਪ੍ਰ:ਮੂਜਬ ਉਸ ਦੇ ਛਾਪ ਵਾਲੇ ਦੇ ਮਗਰੋਂ ਹੋਣ ਕਰਕੇ ਉਸ ਦਾ ਸੰਭਾਵਿਤ ਹੋ ਸਕਦਾ ਹੈ। ਪਰ ਬਾ: ਸਮੇਰ ਸਿੰਘ ਮੂਜਬ ਇਹ ਹੰਸਰਾਮ ਦੇ ਛਾਪ ਵਾਲੇ ਛੰਦਾਂ ਦੇ ਬਾਦੋ ਆਏ ਬੇ ਛਾਪਾਂ ਵਿਚੋ ਹੈ, ਸੋ ਹਾਲੇ ਸੰਭਾਵਨਾ ਇਸ ਦੇ ਹੰਸਰਾਮ ਦਾ ਹੀ ਹੋਣ ਦੀ ਹੈ। ਇਸ ਤੋਂ ਅਗਲੇ ਦੋ ਛੰਦ ਸੂ: ਪ੍ਰ: ਵਿਚ ਇਸਦੇ ਨਾਲ ਹੀ ਆਏ ਹਨ, ਇਸ ਕਰਕੇ ਹਾਲੇ ਉਨ੍ਹਾਂ ਨੂੰ ਬੀ ਹੰਸਰਾਮ ਵਾਲਿਆਂ ਵਿਚ ਹੀ ਥਾਂ ਦੇਂਦੇ ਹਾਂ। । [ਫ਼ਾ:, ਪਾਏਹ: ]=ਦਰਜਾ, ਮੁਰਾਤਬਾ। ਗਰਜ਼ਾਇ=ਗ਼ਰਜ਼ਮੰਦ ਹੋਈਏ। ਅ, ਗ਼ਰਜ਼=ਲੋੜ]।

*(ਅ)ਇਭਸੈਲ=ਪਹਾੜੀਆਂ ਨੇ ਹਾਥੀ ਟੋਰਿਆ,[ਸੰਸ:, ਇਭ=ਹਾਥੀ]। †ਹਰਿ=ਹਾਥੀ। ਘੁਮਤਿ ਗੈਲਹਿ=ਰਸਤਾ ਮੋੜ (ਗਿਆ)

ਲਹੂ ਕੀਚ ਭਰੇ ਗਜ ਮੋਤੀ ਲੈ ਗਗਨ ਗੀਧ,
ਗਰਜੇ ਅਗਨ ਦੇਖੇ ਹਰ ਹਰਖਤ ਹੈ।
ਧੋਖੇ ਨ ਭੁਖਤਿ, ਛੂਟ ਧਰਨ ਲਖਤਿ ਮਨੋ,
ਬਿਥਰੇ ਹ੍ਵੈ ਬਾਦਰ ਨਖਤ ਬਰਖਤ ਹੈ।

ਆਜਾਨ ਬਾਹੂ ਗੁਰੂ ਗੋਬਿੰਦ ਸਿੰਘ ਜੀ ਸਨੱਧਬੱਧ ਹੋਕੇ ਜਦ (ਜੁੱਧ ਵਿਚ ਵਿਚਰਦੇ ਹਨ ਤਾਂ) ਦੁਸ਼ਮਨ ਐਉਂ ਮਾਰੇ ਗਏ ਜਿਵੇਂ ਹਾਥੀ ਨੇ ਬ੍ਰਿੱਛ ਤੋੜੇ ਹਨ*। ੨. ਭੈਰੋਂ ਤੇ ਭੂਤ ਬੇਤਾਲ ਓਥੇ ਫਿਰਦੇ ਹਨ, ਸ਼ਿਵਜੀ ਹਾਰ ਪ੍ਰੋਣ ਲਈ (ਕੱਟੇ ਪਏ ਸਿਰਾਂ ਨੂੰ ਪਰਖਦੇ ਹਨ। ੩. ਲਹੂ ਦੇ ਚਿਕੜ ਦੇ ਭਰੇ ਗਜਮੋਤੀ ਗਿੱਧਾਂ ਲੈਕੇ ਅਕਾਸ਼ ਵਿਚ ਜਦ ਉਡਦੀਆਂ (ਉਨ੍ਹਾਂ ਮੋਤੀਆਂ ਨੂੰ) ਅਗਨ ਰੂਪ ਦੇਖਕੇ ਗਜਦੀਆਂ ਹਨ ਤਾਂ ਸ਼ਿਵਜੀ(ਇਹ ਦੇਖਕੇ) ਖੁਸ਼ ਹੁੰਦੇ ਹਨ। ੪. (ਗਿਰਝਾਂ ਗਜਮੋਤੀਆਂ ਨੂੰ ਅੱਗ ਦੇ ਭੁਲੇਖੇ) ਖਾਂਦੀਆਂ ਨਹੀਂ. (ਸੋ ਉਹ) ਛੁਟ ਕੇ ਧਰਤੀ ਵਲ ਡਿਗਦੇ ਹਨ,ਬਿਖਰੇ ਹੋਏ(ਡਿਗਦੇ) ਮੋਤੀ ਐਉਂ ਲਖੀਦੇ ਹਨ ਕਿ ਮਾਨੋਂ ਬੱਦਲਾਂ ਤੋਂ ਤਾਰੇ ਬਰਸ ਰਹੇ ਹਨ†।

## ਮੰਗਲ

ਅਨੰਦ ਦਾ ਵਾਜਾ ਨਿਤ ਵਜਦਾ ਅਨੰਦ ਪੁਰ,
ਸੁਣਿ ਸੁਣਿ ਸੁਧ ਭੁੱਲਦੀ ਏ ਨਰ ਨਾਹ ਦੀ‡।
ਭੌ ਭਯਾ ਭਭੀਸ਼ਣ ਨੂੰ ਲੰਕਾ ਗੜ੍ਹ ਵੱਸਣੇ ਦਾ
ਫੇਰ ਅਸਵਾਰੀ ਆਂਵਦੀ ਏ ਮਹਾਂ ਬਾਹੂ ਦੀA

ਬਲਛਡ ਬਲ* ਜਾਇ ਛਪਿਆ ਪਤਾਲ ਵਿਚ,
ਫਤੇ ਦੀ ਨਿਸ਼ਾਨੀ ਜੈਂਦੇ ਦ੍ਵਾਰ ਦਰਗਾਹ ਦੀ†।
ਸਵਣ ਨ ਦੇਂਦੀ ਸੁਖ ਦੁੱਜਨਾ ਨੂੰ ਰਾਤ ਦਿਨ,
ਨੌਬਤ‡ ਗੋਬਿੰਦ ਸਿੰਘ ਗੁਰੂ ਪਾਤਸ਼ਾਹ ਦੀA।

[ਅਦ੍ਭੁਤੀ ਦਾਤਾ]

ਦਿੱਜਨ ਕੇ ਦਲ, ਜੋਗੀ ਜੰਗਮ ਜਮਾਤ ਦ੍ਵਾਰ,
ਬੰਦੀਜਨ ਕਿੱਤ ਕਹੈਂ, ਜਗਤ ਮੇਂ ਜਾਹਿੰ ਕੀ।
ਸ਼ੋਭਾ ਸੁਭ ਲੇਤਿ ਦਤਿ ਲੱਛਨ ਕੇ ਲੱਛ ਰੋਜ,
ਦੇਖਿ ਦੇਖਿ ਸੁਧਿ ਭੁਲ ਜਾਤਿ ਸੁਰ ਨਾਹ ਕੀ।
ਗੋਬਿੰਦ ਗੁਰੂ ਕੋ ਦਾਨ ਮਾਲਮ ਜਹਾਨ ਭਯੋ,
ਭਿੱਛਕ ਕੀਏ ਹੈਂ ਭੂਪ, ਪਰਵਾਹ ਨ ਕਾਹਿ ਕੀ।
ਬਲਿ, ਬੈਨ, ਬਿੱਕ੍ਰਮ ਨ ਭੋਜ ਹੂੰ ਮੇਂ ਮੌਜ ਐਸੀ
ਜਾਂਕੀ ਏਕ ਮੌਜ ਨਵਰੋਜ ਪਾਤਸ਼ਾਹ ਕੀ ( )।

੧.੨. (ਜਿਸਦੇ) ਦ੍ਵਾਰੇ ਤੇ ਬ੍ਰਹਮਣਾਂ ਦੇ ਦਲ, ਜੋਗੀ ਜੰਗਮਾਂ ਦੀਆਂ ਜਮਾਤਾਂ ਤੇ ਕਿਤਨੇ ਹੀ ਯਸ਼ ਗਾਇਣ ਵਾਲੇ ਹਨ। ਜਗਤ ਵਿਚ ਜਿਸਦੀ ਸ਼ੁਭ ਸ਼ੋਭਾ (ਹੋ ਰਹੀ ਹੈ ਕਿ) ਖੁਸ਼ੀ ਨਾਲ ਦਿੰਦੇ ਹਨ (ਗੁਰੂ ਜੀ ਤੇ) ਲੈਂਦੇ ਹਨ (ਯਾਚਕ) ਲੱਖਾਂ ਦੇ ਲੱਖ ਕਿ ਵਖ ਵੇਖ ਕੇ ਇੰਦ੍ਰ ਦੀ ਹੋਸ਼ ਭੁੱਲ ਜਾਂਦੀ ਹੈ। ੩. ਗੁਰੂ ਗੋਬਿੰਦ ਸਿੰਘ ਜੀ ਦਾ ਦਾਨ ਜਹਾਨ ਨੂੰ ਮਲੂਮ ਹੋ ਗਿਆ ਹੈ ਜਿਸਨੇ ਮੰਗਤੇ ਜੋ ਸਨ ਉਹ ਰਾਜੇ ਕਰ ਦਿਤੇ ਹਨਤੇ ਕਿਸੇ ਚੀਜ਼ ਦੀ ਪਰਵਾਹਨਹੀਂ ਰਹਿਣ ਦਿੱਤੀ। ੪. [ਪਿਛਲੇ ਸਮੇਂ] ਬਲਿ, ਬੈਨ ਵਿਕ੍ਰਮ ਤੇਭੋਜ (ਆਦਿ)ਰਾਜਿਆਂਵਿਚ ਉਹ ਬਖਸ਼ਿਸ਼ ਨਹੀਂ

---

*(ਅ) ਵੈਰੀ ਤੇ ਹਾਥੀ ਬ੍ਰਿਛਾਂ ਵਾਙੂ ਕੱਟੇ।

†ਦੂਸਰੇ ਅਰਥ=ਲਹੂ ਚਿੱਕੜ ਭਰੇ ਗਜ ਮੋਤੀ ਅਣਗਿਣਤ ਗਿਰਝਾਂ ਲੈਕੇ ਘਰ ਘਰ ਕਰਦੀਆਂ ਆਕਾਸ਼ ਚੜ੍ਹਦੀਆਂ ਹਨ, ਸ਼ਿਵਜੀ ਦੇਖਕੇ ਹੱਸਦੇ ਹਨ, ਰੱਜੀਆਂ ਹਈਆਂ(ਗਿਰਝਾਂ) ਮੋਤੀਆਂ ਨੂੰ ਖਾਂਦੀਆਂ ਨਹੀਂ:ਧਰਤੀ ਤੇ ਸਿੱਟ ਦੇਂਦੀਆਂ ਹਨ,(ਗਿਰਝਾਂ) ਅਕਾਸ਼ ਤੇ ਉਡਦੀਆਂ ਐਉਂ ਦਿਖਾਈ ਦੇਂਦੀਆਂ ਹਨ ਕਿ ਮਾਨੋ ਖਿਲਰੇ ਹੋਏ ਬੱਦਲ ਹਨ (ਤੇ ਮੋਤੀ ਉਨ੍ਹਾਂ ਤੋਂ ਡਿਗ ਕੇ ਐਉਂ ਲਗਦੇ ਹਨ ਕਿ ਮਾਨੋ) ਤਾਰੇ ਬਰਸ ਰਹੇ ਹਨ। [ਗਜ ਮੋਤੀ= ਉਹ ਮੋਤੀ ਜੋ ਹਾਥੀ ਦੇ ਮੱਥੇ ਵਿਚੋਂ ਨਿਕਲਦਾ ਮੰਨਿਆਂ ਜਾਂਦਾ ਹੈ। ਅਗਨ=ਅੱਗ ਵਿਚੋਂ, ਅਥਵਾ ਅਣਗਿਣਤ ਹਰ=ਸ਼ਿਵ। ਧਖੇ=ਭੁਲੇਖੇ, ਅਥਵਾ ਰੱਜੀਆਂ ਹੋਈਆਂ]।

‡ਰਾਜਿਆਂ ਦੀ ਹੋਸ਼ ਭੁੱਲ ਜਾਂਦੀ ਹੈ। Aਭਭੀਖਣ ਨੂੰ ਲੰਕਾ ਗੜ੍ਹ ਵੱਸਣ ਦਾ ਭੌ ਪੈ ਰਿਹਾ ਹੈਕਿ ਮਹਾਂਬਾਹੂ ਜੀ ਦੀ ਅਸਵਾਰੀ ਫੇਰ ਆ ਰਹੀ ਹੈ, ਭਾਵ ਕਿ ਅੱਗੇ ਰਾਵਣ ਨੂੰ ਕੱਢਕੇ ਮੈਨੂੰਦੇਗਏ ਸਨ ਹੁਣ ਮਤਾਂ ਮੈਨੂੰ ਕੱਢਕੇ ਕਿਸੇ ਹੋਰ ਨੂੰ ਦੇਣ ਨਾ ਆ ਰਹੇ ਹੋਣ।[ਮਹਾਬਾਹੂ=ਲੰਮੀਆਂ ਬਾਹਾਂ ਵਾਲੇ ਭਾਵਆਜਾਨੁ ਬਾਹੂ]।

*ਬਲ ਰਾਜਾ ਬਲ ਛਡ ਕੇ†।ਦਰਗਾਹਦੀ ਮਿਲੀ ਫਤਹ ਦੀ ਨਿਸ਼ਾਨੀ ਜਿਸ (ਗੁਰੂ ਜੀ ਦੇ) ਦਰ ਤੇ ਹੈ। ‡ਬਾਦਿਸ਼ ਸ਼ਾਹੀ ਦਾ ਭਾਵ ਰਣਜੀਤ ਨਗਾਰੇ ਤੋਂ ਹੈ[ਅਰਬੀ,ਨਬਤ=ਨਗਾਰਾ।]

Aਸੂ: ਪ੍ਰ: ਵਿਚ ਇਸ ਛੰਦ ਤੋਂ ਅਗਲੇ ਛੰਦ ਵਿਚ ਮੰਗਲ ਦਾ ਨਾਮ ਆਇਆ ਹੈ। ਇਹ ਭੀ ਛੰਦ ਮੰਗਲ ਦਾ ਹੀ ਹੈ। ਮੰਗਲ ਪੰਜਾਬੀ ਦਾ ਰੰਗਾ ਕਵੀ ਹੋਇਆ ਹੈ, ਇਹ ਚਾਲ ਤੇ ਬੰਦਸ਼ ਉਸੇ ਦੀ ਸਹੀ ਪਈ ਹੁੰਦੀ ਹੈ। ( )ਇਹ ਛੰਦ ਸੂ: ਪ੍ਰ: ਤੇ ਬਾ: ਸੂ: ਸਿੰਘ ਜੀ ਦੋਹਾਂ ਵਿਚ ਮੰਗਲ ਦੇ ਛਾਪ ਵਾਲੇ ਦੇ ਨਾਲਦਿੱਤਾ ਹੈ। ਇਸ ਵਿਚ ਪਹਿਲੇ ਛੰਦ ਦਾ ਮਜ਼ਮੂਨ ਹੀ ਜਾਰੀ ਹੈ। ਜਿਸ ਦੀ ਪਹਿਲੀ ਸਤਰ ਹੈ 'ਪੂਰਣ ਪੁਰਖ ਅਵਤਾਰ ਆਨ ਲੀਨ ਆਪ'। ਉਸ ਵਿਚ ਕਿਸੇ ਮਿੱਤਰ ਨੂੰ ਅਨੰਦਪੁਰ ਸੱਦਿਆ ਹੈ ਤੇ ਇਸ ਛੰਦ ਵਿਚ ਦੱਸਿਆ ਹੈ ਕਿ ਇਥੇ ਪਾਤਸ਼ਾਹਾਂ ਦੇ ਨੌਰੋਜ਼ਦੀ ਬਖਸ਼ਸ਼ ਰੋਜ਼ ਹੁੰਦੀ ਹੈ, ਸੋ ਇਹ ਮੰਗਲ ਦਾ ਹੀ ਸਮਝਣਾ ਠੀਕ ਹੈ। ਚਾਲ ਬੰਦਸ਼ ਭੀ ਉਸੇ ਦੀ ਸਹੀ ਹੁੰਦੀ ਹੈ। ਉਪਰਲੇ ਪੰਜਾਬੀ ਦੇ ਛੰਦ ਦੇ ਤੁਕਾਂਤ 'ਨਾਹ ਦੀ' 'ਬਾਹ ਦੀ' ਦੇ ਮੇਲਵੇਂ ਤੁਕਾਂਤ ਇਸ ਵਿਚ ਭੀ ਆਏ ਹਨ, 'ਨਾਹ ਕੀ' 'ਜਾਹਿ ਕੀ'।

ਹੈਸੀ,(ਜੋ ਗੁਰੂ ਜੀ ਵਿਚ ਹੈ ਤੇ ਅਜਕਲ ਦੇ)ਪਾਤ-
ਸ਼ਾਹਾਂ ਦੇ ਨੌਰੋਜ਼ ਜੈਸੀ ਬਖਸ਼ਿਸ਼ (ਗੁਰੂ ਜੀਦੀ ਇਕ
ਰੋਜ਼ ਦੀ) ਬਖਸ਼ਿਸ਼ ਦੇ ਸਮਾਨ ਹੁੰਦੀ ਹੈ*।

[ਗੁਰੂ ਜੀ ਦੀ ਪਾਤਸ਼ਾਹੀ ਸੱਚੀ ਪਾਤਸ਼ਾਹੀਹੈ ਸ਼ਾਹਅਵਤਾਰ ਹਨ]

ਰਾਵਣ ਤੇ ਛੀਨ ਦਈ ਬਖਸ਼ ਬਿਭੀਖਣ ਕੋ,
ਬਾਵਨ ਹ੍ਵੈ ਬਾਂਧਜੋ ਬਲਿ†ਜਬਿ ਤੁਮ ਚਾਹੀ ਹੈ।
ਕਬਿ ਚਾਰਮੁੱਖ ਰਚਜੋ ਥੰਭ ਬੀਚ ਨਰਸਿੰਘ
ਪ੍ਰਹਲਾਦ ਜੂ ਕੀ ਪੈਜ ਪੂਰਨ ਨਿਬਾਹੀ ਹੈ‡।
ਗੁਰੂ ਜੀ ਗੋਬਿੰਦ ਰਾਇ ਚਾਹੋ ਤੁਮ ਸੋਈ ਕਰੋ,
ਬੂਝਿ ਦੇਖੋ ਬੇਦ ਇਸ ਬਾਤ ਕੋ ਉਗਾਹੀ ਹੈA।
ਔਰ ਪਾਤਸ਼ਾਹੀ ਸਭ ਲੰਗਨਿ ਕੇ ਪਾਤਸ਼ਾਹ
ਪਾਤਸ਼ਾਹੋਂ ਪਰ ਸਾਚੀ ਤੇਰੀ ਪਾਤਸ਼ਾਹੀ ਹੈ()।

[ਗੁਰੂ ਜੀ ਦੀ ਛੜੀ]

ਅਸੁਰ ਬਿਦਾਰਿਬੇ ਕੋ, ਸੁਰਪਤਿ ਪਾਰਬੇ ਕੋ,
ਭਗਤ ਉਧਾਰਿਬੇ ਕੋ ਮੁਕਤਿ ਕੀ ਜਰੀ ਹੈ:
ਅਰਿ ਦਲ ਭੰਜਿਬੇ ਕੋ ਗਾੜ੍ਹੇ ਗੜ ਗੰਜਬੇ ਕੋ,
ਸਭਿ ਸੁਖ ਸੰਜਿਬੇ ਕੋ ਮਹਾਂ ਸੁਖ ਭਰੀ ਹੈ।
ਕਰਤ ਕਲੋਲ ਗੁਰ ਗੋਬਿੰਦ ਕੇ ਕਰਿ ਮਾਂਹਿ,
ਚੱਕ੍ਰ ਸਾਥ ਹੂੰ ਤੇ ਮਾਰਿਬੇ ਕੀ ਬਿਧਿ ਪਰੀ ਹੈ।
ਫਤੇ ਕੀ ਨਿਸ਼ਾਨੀ ਯਹ ਪੂਰਬ ਜਨਮ ਹੂੰ ਕੀ,
ਤਬ ਹੁਤੀ ਗਦਾ ਅਬ ਸ੍ਯਾਮ ਰੰਗ ਛਰੀ ਹੈ*।

੧. ਦੈਤਾਂ ਨੂੰ ਮਾਰਨ ਨੂੰ ਇੰਦਰ ਨੂੰ ਪਾਲਣ ਨੂੰ, ਭਗਤਾਂ ਦੇ ਤਾਰਨ ਨੂੰ ਇਹ ਮੁਕਤੀ ਦੀ ਜੜ੍ਹੀ (ਬੂਟੀ) ਹੈ। ੨. ਵੈਰੀ ਦਲ ਦੇ ਭੰਨਣ ਨੂੰ, ਪੱਕੇ ਕਿਲ੍ਹੇ ਤੋੜਨ ਨੂੰ, ਸਾਰੇ ਸੁਖ ਕੱਠੇ ਕਰਨ ਨੂੰ ਇਹ ਮਹਾਨਸੁਖਾਂ ਦੀ ਪਿੰਡ ਹੈ।੩.ਸ੍ਰੀਗੁਰੂਗੋਬਿੰਦਸਿੰਘ ਜੀ ਦੇ ਹੱਥ ਵਿਚ ਕਲੋਲ ਕਰ ਰਹੀ (ਇਹ ਛੜੀ) ਚੱਕ੍ਰ ਨਾਲਰਹੀ ਹੋਣਕਰਕੇ(ਦੋਹਾਂਆਂਨੂੰ)ਮਾਰਨਦੀਰੀਤੀ ਵਿਚ (ਬੀ) ਪੈ ਗਈ ਹੋਈ ਹੈ,(ਚੱਕ੍ਰ ਵਿਚਇਸ਼ਾਰਾ ਸੁਦਰਸ਼ਨ ਚੱਕ੍ਰ ਵਲ ਹੈ ਕਿ ਉਸ ਚੱਕ੍ਰ ਦੇ ਨਾਲ ਗਦਾ ਦੀ ਸ਼ਕਲ ਵਿਚ ਇਹ ਛੜੀ ਵਿਸ਼ਨੂੰ ਦੇ ਹੱਥਾਂ ਵਿਚ ਰਹੀ ਹੈ,ਗੁਰੂ ਜੀ ਨੂੰ ਕਵੀ ਇਥੇ ਵਿਸ਼ਨੂੰ ਰੂਪ ਵਰਣਨ ਕਰ ਰਿਹਾ ਹੈ) ੪. ਪਹਿਲੇ ਜਨਮ ਵਿਚ ਇਹ (ਵਿਸ਼ਨੂੰ ਦੀ) ਗਦਾ ਹੁੰਦੀ ਸੀ ਤੇ ਹੁਣ ਕਾਲੇ ਰੰਗ ਦੀ ਸੋਟੀ ਹੈ, ਸੋ ਇਹ ਅਪਣੇ ਪਹਿਲੇ ਜਨਮ (ਗਦਾ ਹੋਣ) ਤੋਂ (ਹੀ) ਫਤਹ ਦੀ ਨਿਸ਼ਾਨੀ ਹੈ।

# ਹੀਰ

[ਗੁਰੂ ਗੋਬਿੰਦ ਸਿੰਘ ਜੀ ਦਾ ਸਿੰਘ]

ਜਾਪਦਾ ਹੈ ਕਿ ਹੀਰ ਕਵੀ ਅੰਮ੍ਰਿਤ ਛਕਣ ਦੇ ਬਾਦ ਤੇ ਖਾਲਸੇ ਦੇ ਮੂਰਤਿਮਾਨ ਹੋ ਜਾਣਦੇ ਮਗਰੋਂ ਆਨਦ ਪੁਰ ਵਿਚ ਹੀ ਸੀ। ਇਕ ਕਬਿੱਤ ਵਿਚ ਇਹ ਸਿੰਘ ਦਾ ਰੂਪ ਬੰਨ੍ਹਦਾ ਹੈ, ਜਿਸ ਵਿਚ ਸਿੰਘ ਦੀ ਬੀਰਤਾ ਤੇ ਤਿਆਰ ਬਰ ਤਿਆਰ ਦਰਸ਼ਨਅਤੇ ਆਪਣੀ ਅੱਖੀਂ ਡਿੱਠਾ ਦਰਸ਼ਨ ਕਰਵਾਉਂਦਾ ਹੈ।

ਚੜਤ ਹੀ ਤਾਜੀ ਚਢਜੋ ਗਾਢਗਾਢ ਚਾਹਿਬੇ†ਕਰੇ,
ਦਾਹਿਬੇ ਤੜ੍ਹੇ ਦੁੱਖ ਰੀਝੇ ਬਰ ਜਨੋਂ ਭਵਾਨੀ ਕੋ।
ਆਵਤ ਹੀ ਦਾਢੀ ਛਾਤੀ ਦਾਦੀ ਛਿਤਪਾਲਨ ਕੀ
ਤਜ ਕੇ ਕਰੋਜਾ ਉਨ ਹੀ ਕੀ ਰਜਧਾਨੀ ਕੋ।
ਮਹਾਂ ਬਾਹੂ ਗੁਰੂ ਜੀ ਗੋਬਿੰਦ ਸਿੰਘ ਪਾਰਥ ਜਜੋਂ,
ਭਾਰਥ ਕੋ ਜੀਤ ਲੇਤ ਬਸੁਧਾ ਬਿਰਾਨੀ ਕੋ।
ਪਾਗ ਹੂ ਕੋ ਬਾਂਧਿਕੇ ਕਛੁਕ ਦਿਨ ਪੀਛੇ ਸੀਖਸੋ,

---

*ਨੌਰੋਜ਼=ਸਾਲ ਦਾ ਨਵਾਂ ਦਿਨ;ਜੋਇਰਾਨੀ ਹਿਸਾਬ ਮੂਜਬ ੨੨ ਮਾਰਚ ਤੇ ਢੁਕਦਾ ਹੈ। ਪਾਤਸ਼ਾਹ ਦਾ ਨੌਰੋਜ਼=ਪਾਤਸ਼ਾਹ ਦੀਵਰ੍ਹੇ ਗੰਢ ਯਾ ਗੱਦੀ ਨਸ਼ੀਨੀ ਦੇ ਜਸ਼ਨ ਦਾ ਦਿਨ। ਭਾਵ ਇਹਹੈ ਕਿ ਪਾਤਸ਼ਾਹ ਦੀ ਬਖਸ਼ਸ਼ ਵਰ੍ਹੇ ਮਗਰੋਂ ਨੌਰੋਜ਼ ਨੂੰ ਜਿਨਾ ਹਦੀ ਹੈ ਉਨੀ ਇਥੇ ਰੋਜ਼ ਹੁੰਦੀ ਹੈ। (ਅ) ਨਵੀਂ ਤੋਂ ਨਵੀਂ ਤੇ ਰੋਜ਼ ਰੋਜ਼ ਬਖਸ਼ਿਸ਼ ਮਿਲਦੀ ਹੈ। ਇਹ ਅਰਥ ਭੀ ਕਰਦੇ ਹਨ।

†ਬਾਵਨ ਅਵਤਾਰ ਹੋਕੇ ਬੱਧਾ ਬਲ ਰਾਜਾ ਨੂੰ। ‡ਬ੍ਰਹਮਾ ਨੇ ਥੰਮ੍ਹੇ ਵਿਚ ਨਰਸਿੰਘ ਕਦੋਂ ਰਚਿਆ ਸੀ? (ਪਰਤੂੰ ਨਰਸਿੰਘ ਰੂਪ ਧਾਰਕੇ ਪਹਲਾਦ ਦੀ ਪੂਰਨ ਪੈਜ ਨਿਬਾਹੀ ਸੀ. (ਪ੍ਰਹਲਾਦ ਦੇ ਪਿਉ ਨੇ ਵਰ ਲਿਆ ਹੋਇਆ ਸੀ ਕਿ ਬ੍ਰਹਮਾ ਦੇ ਰਚਿਆਂ ਵਿਚੋਂ ਮੈਂ ਕਿਸੇ ਦੇ ਹੱਥੋਂ ਨਾ ਮਰਾਂ, ਸੋ ਨਰ ਸਿੰਘ ਉਸ ਦੀ ਰਚਨਾ ਤੋਂ ਬਾਹਰ ਸੀ। Aਵੇਦ ਇਸ ਗਲ ਦੀ ਉਗਾਹੀ ਹੈ ਕਿ ਜੋ ਤੁਸੀਂ ਚਾਹੋ ਕਰ ਸਕਦੇ ਹੋ।

()ਇਹ ਛੰਦ ਸ੍ਰੀ ਮੰਗਲ ਦੇ ਛਾਪ ਵਾਲੇਛੰਦਾਂਨਾਲ ਹੀ ਚੋਹੀਂ ਥਾਂਈਂ ਆਇਆ ਹੈ, ਚਾਲ ਭੀ ਵੈਸੀ ਹੀ ਹੈ, ਤਾਂਤੇ ਉਸ ਦਾ ਸਮਝਣਾ ਠੀਕ ਹੋਸੀ, ਪਿਛਲੇ ਛੰਦ ਵਿਚ ਭੀ ਪਾਤਸ਼ਾਹੀ ਨਾਲ ਮੁਕਾਬਲਾ ਹੈ; ਇਸ ਵਿਚ ਭੀ ਉਹੋ ਖਿਆਲ ਪਾਤਸ਼ਾਹੀ ਦੀ ਵਿਸ਼ੇਸ਼ਤਾ ਦਰਸਾਉਣ ਦਾ ਖਿਆਲ ਸਚੀਪਾਤਸ਼ਾਹੀ ਸਿਧਕਰਨੇ ਵਿਚ ਆਇਆ ਹੈ, ਇਹ ਭੀ ਨਿਸ਼ਾਨੀ ਉਸੇ ਦੇ ਹੋਣ ਦੀ ਹੈ

*ਸੂ: ਪ੍ਰ: ਵਿਚ ਇਹ ਛੰਦ ਮੰਗਲ ਦੇ ਅਖੀਰ ਵਿਚ ਹੈ ਜਿਸ ਤੇ ਸੰਭਾਵਨਾ ਹੁੰਦੀ ਹੈ ਕਿ ਇਹ ਮੰਗਲ ਦਾ ਹੈ ਤੇ ਇਸੇ 'ਛੜੀ' ਪਰ ਦੂਸਰਾ ਛੰਦ ਸ਼ਾਇਦ ਦਾ ਹੈ ਜੋ ਪਿਛੇ ਆ ਚੁਕਾ ਹੈ। ਜੇ ਸਾਰਤਾ ਦਾ ਅਤੇ ਪਰਤੀ ਕਿਆ ਜਾਏ ਤਾਂ ਦੁਇ ਛਿਰਪੰਗਲ ਦੇ ਸੰਭਾਵਿਤ ਹੋਣਗੇ। †ਪਾਠਾਂਤ੍ਰ=ਚਾਹਿਤੇ

ਪਹਿਲੇ ਹੀ ਸ ਸੀਖਜੈ ਸਿੰਘ ਬਾਂਧਬੇ ਕ੍ਰਿਪਾਨੀ ਕੋ*।

੧. ਘੋੜੇ ਤੇ ਚੜ੍ਹਦਿਆਂ ਹੀ (ਸਿੰਘ) ਤਕੜੇਕਿਲ੍ਹੇ ਦੇ (ਫਤਹ) ਕਰਨ ਦੀ ਚਾਹ ਕਰਦਾ ਹੈ,(ਜਗਤਦੇ) ਦੁਖਾਂ ਨੂੰ ਸਾੜਨ ਲਈ ਉਹ ਐਉਂ ਰੀਝਦਾ ਹੈ ਜਿਵੇਂ ਸ਼ਿਵ,ਭਾਵ ਦੁਨੀਆਂ ਦੇ ਦੁਖ ਦੂਰ ਕਰਨ ਨੂੰ ਉਹ ਕਲਯਾਣ ਸਰੂਪ ਹੈ। [ਭਵਾਨੀ ਕੋ ਬਰ = ਪਾਰਬਤੀ ਦਾ ਪਤੀ = ਸ਼ਿਵਜੀ।ਸ਼ਿਵ = ਕਲਯਾਣ ਸਰੂਪ]। ੨. ਦੌੜ੍ਹੀ ਆਉਂਦਿਆ ਹੀ ਰਾਜਿਆਂਦੀ ਛਾਤੀ ਸਾੜਦਾ ਹੈ ਤੇ ਉਨ੍ਹਾਂ ਦੀ ਰਾਜਧਾਨੀ ਨੂੰ ਰਜ = ) ਧੂੜ ਕਰਦਾ ਹੈ।੩. ਲੰਮੀਆਂ ਭੁਜਾਂ ਵਾਲੇ ਗੁਰੂ ਗੋਬਿੰਦ ਸਿੰਘ ਜੀ (ਦੇ ਸਿੰਘ) ਵੈਰੀਆਂ ਦੀ ਧਰਤੀ ਐਉਂ ਜਿੱਤ ਲੈਂਦੇ ਹਨ ਜਿਵੇਂ ਅਰਜਨ ਨੇ ਭਾਰਥ ਜਿੱਤਿਆ ਸੀ। ੪. ਪੱਗ ਬੰਨ੍ਹਣੀ ਤਾਂ ਸਿੰਘ (ਬੱਚਾ) ਕੁਛ ਦਿਨ ਮਗਰੋਂ ਸਿਖਦਾ ਹੈ ਪਰ ਕ੍ਰਿਪਾਨ ਬੰਨ੍ਹਣੀ ਪਹਿਲੇ ਸਿੱਖਦਾ ਹੈ।

[ਵੈਰੀਆਂ ਪਰ ਗੁਰੂ ਗੋਬਿੰਦ ਸਿੰਘ ਜੀ ਦਾ ਰੋਅਬ]

ਇਨ੍ਹਾਂ ਕਬਿੱਤਾਂ† ਵਿਚ ਗੁਰੂ ਜੀ ਦੇ ਰੋਅਬ ਦਾ ਜੋ ਅਸਰ ਉਨ੍ਹਾਂ ਸ਼ੱਤਰੂਆਂ ਪਰ ਪਿਆ ਹੈ, ਉਸਦਾ ਨਕਸ਼ਾ ਬੱਧਾ ਹੈ:—

ਤੋ ਸੋਂ ਬੈਰ ਬਾਂਧ ਬੈਰੀ ਧੀਰ ਨ ਧਰਤਿ ਕਹੂੰ,
ਧੌਂਸਾ ਕੀ ਧੁੰਕਾਰ ਧਰਾਧਰ ਧਸਕੱਤ ਹੈਂ।
ਦਲ ਕੇ ਚਲਤ,ਮਹਿ ਹਾਲਤ, ਹਲਤ ਕੋਲ,
ਕੂਰਮ ਕਹੱਲ, ਫਨੀ ਫਨ ਨ ਸਕਤ ਹੈ।
ਪ੍ਰਬਲ ਪ੍ਰਤਾਪੀ ਪਾਤਸ਼ਾਹ ਗੁਰੂ ਗੋਬਿੰਦ ਜੀ,
ਤੇਰੇ ਭਯ ਭੀਤ ਭਾਰੀ ਭੂਪ ਸਸਕੱਤ ਹੈਂ।
ਹੋਤ ਭੂਮਚਾਲ ਦਿਗਪਾਲ ਪਾਇਮਾਲ ਹੋਤਿ,
ਹਲਕੇ ਹਹੱਲ ਹਾਥੀ ਮਾਥੇ ਮਸਕੱਤ ਹੈਂ।
ਮਹਾਂ ਬਾਹੁ ਬੀਰ ਗੁਰੂ ਗੋਬਿੰਦ! ਤਿਹਾਰੇ ਰੋਸ
ਬੈਰਿਨਿ ਕੀ ਬਧੂ ਬਨ ਬਨ ਬਿਲਖਾਨੀ ਹੈਂ।
ਕਰੈਂ ਨ ਗਵਨ ਭੂਲ ਭਵਨ ਕੇ ਭੀਤਰ ਤੇ,
ਚਢਤੀ ਪਹਾਰ ਨਿਰਾਧਾਰ ਅਕੁਲਾਨੀ ਹੈਂ।
ਸੁੰਦਰ ਸਰੋਜ ਮੁਖੀ ਦੁਖੀ ਭਈ ਭੁੱਖ ਪਯਾਸ,
ਪਤਿਨਿ ਸੋਂ ਖੀਝੈਂ ਕਹੈਂ ਮੋਤਨ ਮੇਂ ਪਾਨੀ ਹੈ।
ਚੰਦ ਸੀ ਚਕੋਰ ਜਾਨੈਂ, ਬਿੰਬ ਸੇ ਸੂਆ ਕੇ ਮਾਨੈ,
ਕੋਕਲ ਸੀ ਕਾਕ ਨਾਗ ਮੋਰਨ ਕੀ ਮਾਨੀ ਹੈ।

੧. ਤੇਰੇ ਨਾਲ ਵੈਰ ਬੰਨ੍ਹਕੇ ਵੈਰੀ ਧੀਰਜ ਛਡ ਬੈਠਏ ਹਨ ਤੇ ਧੌਂਸੇ ਦਾ ਧੁਕਾਰ ਨਾਲਪਹਾੜਕੰਬਦੇ ਹਨ। ੨. ਫੌਜ ਦੇ ਟੁਰਦਿਆਂ ਪ੍ਰਿਥਵੀ ਹਿਲਦੀ ਹੈ, ਹਿੱਲਦਾ ਹੈ ਸੂਰ ਤੇ ਕੱਛੂ ਨੂੰ ਘਬਰਾ ਪੈਂਦਾ ਜਾਂਦਾ ਹੈ,ਸ਼ੇਸ਼ਨਾਗ ਦੇ ਫਨਾਂ ਵਿਚ ਸ਼ਕਤੀ ਨਹੀਂ ਰਹਿੰਦੀ। (ਕਹੱਲ = ਕਾਹਲ,ਘਬਰਾ। ਸੂਰ ਕੱਛੂ ਤੋਂ ਮੁਰਾਦ ਧਰਤੀ ਹੇਠਲੇ ਸੂਰ ਕੱਛੂ ਦੀ ਹੈ)।੩.ਹੇ ਗੁਰੂ ਗੋਬਿੰਦ ਸਿੰਘ ਜੀ! ਤੁਹਾਡੇ ਡਰ ਨਾਲ ਬੜੇ ਬੜੇ ਭਾਰੇ ਰਾਜੇ ਸਹਿਕਦੇ ਹਨ। ੪. ਭੁਚਾਲ ਆਉਂਦਾ ਹੈ, ਦਿਗਪਾਲ (ਹਾਥੀ)ਦੁਖੀ ਹੁੰਦੇਹਨ;(ਆਪਣੇਆਪਣੇ ਹਲਕਿਆਂ ਵਿਚ ਭਾਵ)ਦਿਸ਼ਾ ਵਿਚ ਓਹ (ਦਿਗ-ਪਾਲ) ਹਾਥੀ ਡਰੇ ਹੋਏ (ਆਪ ਅਗੇ) ਮੱਥੇ ਰਗੜਦੇ ਹਨ। (ਅ) ਹਾਥੀਅ ਦੇ ਹਲਕੇ (ਸਮੁਦਾਇ) ਡਰ ਕੇ ਮੱਥੇ ਧਰਤੀ ਤੇਰਗੜਦੇਹਨ [ਫਾ; ਪਾਮਾਲ = ਦੁਖੀ, ਮੁਸੀਬਤ ਜ਼ਦਹ]।੫. ਹੇ ਆਜਾਨ ਬਾਹੁ ਗੁਰੂ ਗੋਬਿੰਦ ਸਿੰਘ ਜੀ! ਤੁਹਾਡੇਰੋਸ ਨਾਲ ਵੈਰੀਆਂ ਦੀਆਂ ਇਸਤ੍ਰੀਅ ਬਨ ਬਨ ਵਿਚ ਦੁਖੀ ਹਨ। ੬. (ਜਿਨ੍ਹਾਂ ਨੇ ਕਦੇ) ਭੁੱਲਕੇ ਘਰ ਅੰਦਰੋਂ ਬਾਹਰ ਨਹੀਂ ਜਾਣਾ ਕੀਤਾ ਸੀ ਓਹ ਹੁਣ ਇਕੱਲਿਆਂ ਪਹਾੜ ਤੇ ਚੜ੍ਹਦੀਆਂ ਬਿਆਕੁਲ ਹੋ ਰਹੀਆਂ ਹਨ। ੭. ਕਵਲ (ਵਰਗੇ) ਮੁਖ (ਵਾਲੀਆਂ ਇਸਤ੍ਰੀਆਂ ਭੁੱਖ ਤੇ ਪਿਆਸ ਨਾਲ ਦੁਖੀ ਹੋਈਆਂ (ਆਪਣੇ) ਪਤੀਆਂ ਨਾਲ ਖਿਝਦੀਆਂ ਤੇ ਮੋਤੀਆਂ ਦੀ ਆਬ ਨੂੰ ਪਾਣੀ ਸਮਝਦੀਆਂ ਹਨ। [ਜੋਹਰੀ ਰਤਨਾਂ ਦੀ ਆਬ ਨੂੰ ਪਾਣੀ ਭੀ ਆਖਦੇ ਹਨ]। ੮. ਚਕੋਰ (ਉਨ੍ਹਾਂ ਦੇ ਮੁਖੜੇ ਨੂੰ) ਚੰਦ ਸਮਝਦਾ ਹੈ ਤੇ ਤੋਤਾ ਹੋਠਾਂ ਨੂੰ ਕੁੰਦਰੂ ਫਲ ਤੇ ਕਾਂ (ਉਨ੍ਹਾਂ ਦੀ ਆਵਾਜ਼ ਤੋਂ ਉਨ੍ਹਾਂ ਨੂੰ) ਕੋਇਲ ਤੇ ਮੋਰ (ਉਨ੍ਹਾਂ ਦੀ ਗੁਤ) ਨੂੰ ਨਾਗਣੀ ਸਮਝ ਰਹੇ ਹਨ।

*ਸੂ: ਪ੍ਰ: ਨੇ ਹੀਰ ਦਾ ਨਾਮ ਏਥੇ ਕੋਈ ਛੰਦ ਨਹੀਂ ਦਿਤਾ, ਪਰ ਇਹ ਛੰਦ ਦਿਤਾ ਹੈ ਜੋ ਮੰਗਲਦੇ ਦੋਛੰਦਾਂ ਤੋਂ ਪਿਛਲੇ ਛੰਦ ਤੋਂ ਮਗਰੋਂ ਆਇਆ ਹੈ। ਬਾਬਾ ਸੁ: ਸਿੰਘ ਜੀ ਨੇ 'ਹੀਰ' ਦੀ ਸੁਰਖੀ ਦੇ ਕੇ ਜੋ ਛੰਦ 'ਹੀਰ' ਛਾਪ ਵਾਲੇ ਦਿਤੇ ਹਨ, ਉਨ੍ਹਾਂ ਵਿਚ ਇਹ ਛੰਦ ਭੀ ਦਿਤਾ ਹੈ, ਸੋ ਇਹ ਹੀਰ ਕਵੀ ਦਾ ਹੀ ਸਮਝਣਾ ਚਾਹੀਏ। ਚਾਲ ਬੰਦਸ਼ ਭੀ ਉਸੇ ਦੀ ਸਹੀ ਪਈ ਹੁੰਦੀ ਹੈ।

†ਸੂ: ਪ੍ਰ:ਸੂ: ਵਿਚ ਅਗਲਿਆਂ ਚਹੁੰ ਛੰਦਾਂ ਵਿਚੋਂ ਪਹਿਲੇ ਦ ਛਦ ਮੰਗਲ ਦੇ ਬਾਦ ਹਨ ਤੇ ਅਗਲੇ ਦੋ ਸੁੰਦਰ ਦੇ ਬਾਦ ਹਨ, ਪਰ ਸੁਰਖੀ ਨਹੀਂ ਦਿੱਤੀ ਹੋਈ। ਬਾ: ਸੁ: ਸਿੰਘ ਜੀ ਨੇ ਏਹ ਚਾਰੇ ਹੀਰ' ਦੀ ਸੁਰਖੀ ਹੇਠ ਦਿੱਤੇ ਹਨ, ਰੰਗ ਢੰਗ ਭੀ ਹੀਰ ਦਾ ਹੀ ਹੈ। ਇਹ ਛੰਦ ਕਿਸੇ ਖਜ਼ਾਨਾ ਦਾ ਤਰਹ-ਸਮਸਜਾ—ਪਰ ਕਿਹਾ ਹੋਇਆ ਜਾਪਦਾ ਹੈ।

[ਗੁਰੂ ਜੀ ਦਾ ਤਲਵਾਰ ਫੜਨਾ]

ਸ੍ਵੈਯਾ–ਗੌਰਿ ਦੁਰਾਵਤਿ ਗੋਦ ਗਨੇਸ਼ਹਿ
ਅੰਗ ਬਿਭੂਤ ਮਹੇਸ਼ ਮਲੈ ਨਿਤ ।
ਸ਼ੋਰ ਪਰੇ ਦਿਗਪਾਲਨ ਕੇ,
ਭਵਪਾਲਨ ਕੇ ਮਨ ਮਾਂਹਿ ਨਹੀਂ ਥਿਤ ।
ਦ੍ਵਾਰਿ ਮੂੰਦੇ ਪੁਰਿ ਸ਼ੱਤ੍ਰੁਨ ਕੇ,ਗੁਰ
ਗੋਬਿੰਦ ਖਯਾਲ ਹੀ ਖੱਗ ਗਹੇ ਇਤ ।
ਹਾਥੀ ਨ ਸਾਥੀ ਸਭਾਰ ਸਕੈ ਕੋਊ
ਚਾਲ ਪਰੇ ਚਤੁਰੰਗ ਚਮੂੰ ਚਿਤ ।

੧. ਪਾਰਬਤੀ ਗੋਦ ਵਿਚ ਗਣੇਸ਼ ਨੂੰ ਲੁਕਾਉਂਦੀ ਹੈ ਤੇ ਸ਼ਿਵ ਸਦਾ ਅੰਗਾਂ ਨੂੰ ਸੁਆਹ ਮਲਦਾ ਹੈ। ੨. ਸ਼ੋਰ ਪੈ ਗਿਆ ਹੈ ਦਿਸ਼ਾਪਾਲਾਂ ਵਿਚ ਤੇ ਪ੍ਰਿਥਵੀ ਪਤੀ ਰਾਜਿਆਂ ਦੇ ਤਾਂ ਮਨ ਹੀ ਡੋਲ ਰਹੇ ਹਨ। ੩. ਸ਼ੱਤਰ ਸ਼ਹਿਰਾਂ ਦੇ ਦਰਵਾਜ਼ ਬੰਦ ਕਰ ਲੈਂਦੇ ਹਨ ਜਦੋਂ ਇਧਰ ਗੁਰੂ ਗੋਬਿੰਦ ਸਿੰਘ ਜੀ ਤਲਵਾਰ ਪਕੜਨ ਦਾ ਖਿਆਲ ਹੀ ਕਰਦੇ ਹਨ। ੪ ਸ਼ਤਰੂਆਂ ਦੀ ਚਤੁਰੰਗਨੀ ਸੈਨਾਂ ਦੇ ਚਿਤਾਂ ਵਿਚ ਹਲਚਲ ਪੈ ਜਾਂਦੀ ਹੈ, ਫਿਰ ਹਾਥੀ (ਰਥ ਘੋੜੇ ਤੇ) ਸਾਥੀ ਕਿਸੇ ਨੂੰ ਕੋਈ ਸੰਭਾਲ ਨਹੀਂ ਸਕਦਾ। (ਅ) (ਹਾਥੀਆਂ ਦੇ ਸਾਥੀ ਭਾਵ) ਮਹਾਵਤ ਹਾਥੀ ਨਹੀਂ ਸੰਭਾਲ ਸਕਦੇ,ਕੋਊ (ਕੋਈ ਬੀ, ਭਾਵ ਸਵਾਰ ਘੋੜਿਆਂ ਨੂੰ, ਰਥਵਾਨ ਰਥਾਂ ਨੂੰ, ਗਲ ਕੀ ਸਭ)ਚਤੁਰੰਗਨੀ ਸੈਨਾ ਚਾਲੇ ਪੈ ਜਾਂਦੀ ਹੈ, (ਭਾਵ ਉਠ ਭੱਜਦੀ ਹੈ)। (ੲ) (ਫਿਰ ਜਦ ਗੁਰੂ ਜੀ) ਹਾਥੀ (ਤੇ ਸ੍ਵਾਰ ਹੋ ਜਾਣ ਤਦ ਤਾਂ ਦੇਖਦੇ ਸਾਰ) ਚਤੁਰੰਗਨੀ ਸੈਨਾ ਹੀ ਵੈਰੀ ਦੀ ਉੱਠ ਭੱਜਦੀ ਹੈ, ਕੋਈ ਆਪਣੇ ਸਾਥੀ ਨੂੰ ਭੀ ਨਹੀਂ ਸੰਭਾਲ ਸਕਦਾ।

[ਗੁਰੂ ਜੀ ਦੇ ਸਨਧਬੱਧ ਹੋਣੇ ਤੇ]

ਛਪਯ-ਬਨ ਟੂਟਤਿ, ਗਿਰ ਫਟਤਿ, ਛਟਤਿ
ਧੀਰਜ ਸੁਧਰਨ ਤਨ। ਦਿੱਗਜ ਦਿਗ ਕਲਮਲਤ
ਹਲਤ ਤਲ ਸ਼ੇਖ ਨਾਗ ਮਨ । ਉਡਿਯ ਰੇਨ
ਹਯ ਖ਼ੁਰਨਿ ਸੂਰ ਬਰ ਕਹੂੰ ਲੁੱਕ ਗਿਯ। ਬਿਭੀ-
ਛਨ ਡਰਹਤਿ ਮੂੰਦਿ ਗੜ ਦ੍ਵਾਰ ਦੁਰਤਿ ਭਯ।
ਕਰ ਗਹਿ ਕ੍ਰਿਪਾਣ. ਗੋਬਿੰਦ ਗੁਰ
ਜਬਿ ਸਲੋਹ ਪੱਖਰ ਸਜਤਿ।
ਕਲਮਲਤ ਹਰਤਿ ਪੁਰ ਚਕ੍ਰਵੈ
ਸੁਘਰਨ ਛਾਡ ਘਰ ਤੇ ਭਜਤਿ।

੧. ਜੰਗਲਾਂ ਦੇ ਬ੍ਰਿੱਛ ਟੁੱਟਦੇ ਹਨ,ਪਹਾੜ ਫਟਦੇ ਹਨ ਤੇ ਧਰਤੀ ਦੇ ਦੇਹ ਧਾਰੀਆਂ ਦੇ ਧੀਰਜ ਛੁਟ ਜਾਂਦੇ ਹਨ। ੨ ਦਿਗਪਾਲ ਹਾਥੀ ਕਲਮਲਾ ਜਾਂਦੇ ਹਨ, (ਪ੍ਰਿਥਵੀ ਦੇ) ਹਠ(ਪਤਾਲ ਵਿਚ) ਸ਼ੇਸ਼ਨਾਗ ਦਾ ਮਨ ਹਿੱਲ ਜਾਂਦਾ ਹੈ। ੩ ਘੋੜਿਆਂ ਦੇ ਖੁਰਾਂ ਨਾਲ ਐਸੀ ਮਿੱਟੀ ਉਡਦੀ ਹੈ ਕਿ ਸ੍ਰੇਸ਼ਟ ਸੂਰਜ ਹੁਰੀਂ ਬੀ(ਮਾਨੋ) ਕਿਤੇ ਲੁਕ ਗਏ (ਜਾਪਦੇ ਹਨ)। ੪ ਬਿਭੀਖਨ ਭੈਭੀਤ ਹੋਕੇ(ਲੰਕਾ)ਗੜ੍ਹ ਦਾ ਦੁਆਰ ਬੰਦ ਕਰ ਲੈਂਦਾ ਹੈ ਤੇ ਭੈ ਨਾਲ ਲੁਕ ਜਾਂਦਾ ਹੈ। ੫. ਹੱਥ ਵਿਚ ਤਲਵਾਰ ਫੜਕੇ ਜਦੋਂ ਗੁਰੂ ਗੋਬਿੰਦ ਸਿੰਘ ਜੀ ਸ਼ਸਤ੍ਰ ਧਾਰੀ ਹੋ ਕੇ (ਘੋੜੇ ਦੀ)ਕਾਠੀ ਤੇ (ਆਕੇ) ਸਜਦੇ ਹਨ। ੬. ਚਕ੍ਰਵਰਤੀ(ਇਹ ਸਮਝ ਕੇ ਕਿ ਸਾਡੇ) ਸ਼ਹਿਰ ਹੁਣੇ ਹਰਦੇ ਹਨ ਘਾਬਰ ਕੇ ਵਹੁਟੀਆਂ ਨੂੰ ਭੀ ਛਡਕੇ ਘਰਾਂ ਤੋਂ ਉਠ ਭੱਜਦੇ ਹਨ। (ਅ) ਕਲ਼ਮਲਤ ਹਲਤ=ਘਬਰਾ ਕੇ ਤੇ ਸਾਵੇ ਪੀਲੇ ਹੋਕੇ... ।

[ਤਲਵਾਰ ਫੜਦਿਆਂ ਖੁਸ਼ੀ ਤੇ ਗਮੀ]

ਹੂਰਨ ਕੋ ਨਰ ਸੂਰ ਮਿਲੇ ਬਰ,
ਚੌਸਠ ਜੋਗਨ ਸੈਨ ਅਘਾਈ।
ਦੇਤਿ ਅਸੀਸ ਸਭੈ ਮਿਲਿ ਜੰਬੁਕ,
ਗੀਧਨ ਤੇ ਰਣ ਭੂਮਿ ਸੁਹਾਈ।
ਛਾਡਿ ਸੁਹਾਗ ਲੀਏ ਬਿਧਵਾ ਇਕ
ਬੈਰਨ ਕੀ ਤ੍ਰਿਯ ਕੋ ਦੁਖਤਾਈ।
ਖੱਗ ਗਹੇ ਗੁਰ ਗੋਬਿੰਦ ਕੇ ਕਰ,
ਨਾਰਦ ਕੇ ਘਰ ਹੋਤ ਬਧਾਈ* ।

੪. (ਜਰਵਾਣਿਆਂ ਦੇ ਟਾਕਰੇ ਤੇ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਥ ਤਲਵਾਰ ਫੜਦਿਆਂ ਨਾਰਦ ਦੇ ਘਰ ਵਧਾਈ ਹੁੰਦੀ ਹੈ। (ਨਾਰਦ ਦੀ ਵਹੁਟੀ ਦਾ ਨਾਉਂ ਕਲਹ ਹੈ ਤੇ ਉਹ ਲੜਾਈ ਸੁਣ ਕੇ ਖੁਸ਼ ਹੁੰਦੀ ਹੈ)।੧.ਹੂਰਾਂ ਨੂੰ ਸੂਰਮੇ ਵਰ ਮਿਲਣਗੇ ਚੌਸਠ ਜੋਗਣੀਆਂ ਦੀ ਸੈਨਾ ਰੱਜ ਜਾਏਗੀ। ੨, (ਦੂਜੇ ਪਾਸੇ) ਸਾਰੇ ਗਿੱਦੜ ਮਿਲ ਕੇ ਅਸੀਸਾਂ ਦਿੰਦੇ ਹਨ,ਗਿੱਧਾਂ ਨਾਲ ਰਣ ਭੂਮ ਸੁਹਾ ਜਾਂਦੀ ਹੈ।

---

*ਸੂ: ਪ੍ਰ: ਵਿਚ ਇਹ ਤੇ ਇਸਤੋਂ ਅਗਲਾ ਛੰਦ ਦੁਇ ਸੁੰਦਰ ਛੰਦ ਮਗਰੋਂ ਹਨ ਤੇ ਛੰਦ ਕਵੀ ਸੰਤੋਖ ਸਿੰਘ ਜੀ ਆਪਣਾ ਛੰਦ ਦੇ ਕੇ ਅੰਸੂ ਪੂਰਾ ਕਰਦੇ ਹਨ, ਪਰ ਬਾ: ਸੂ: ਸਿੰਘ ਦੁਹਾਂ ਛੰਦਾਂ ਨੂੰ ਹੀਰਦਾ ਲਿਖਦੇ ਹਨ ਤੇ ਬਾਲ ਦੁਹਾਂ ਦੀ ਹੋਰ ਵਾਰੀ ਗਈ ਹੈ।

੩ (ਹਾਂ, ਜਰਵਾਣੇ) ਵੈਰੀਆਂ ਦੀਆਂ ਇਸਤ੍ਰੀਆਂ ਨੂੰ ਦੁੱਖ ਹੁੰਦਾ ਹੈ ਕਿ ਜਿਨ੍ਹਾਂ ਨੂੰ ਸੁਹਾਗ ਛੱਡ ਕੇ ਵਿਧਵਾ ਪਨ ਲੈਣਾ ਪੈਂਦਾ ਹੈ।

ਆਵਤ ਨ ਤੀਰ ਤੀਰ, ਮਾਨ ਨ ਕਮਾਨ ਕਰੋ,
ਗੋਲਨ ਕੀ ਗੂੰਦ ਦੂੰਦ ਬੂੰਦ ਮਨੋ ਬ ਹੈ ।
ਛੀਨ ਬਰਛੀਨ ਲੇਯ, ਸੈਹਥੀ ਹੈ ਕੋ ਟਿਕ,
ਕਟਾਰਨ ਕੋ ਬੀਰ ਅਤਿ ਬੈਠੀ ਬਰਦਾਰ ਹੈ।
ਛੁਰੀ ਨ ਛਹਤਿ, ਗਰਜਨ ਹੂੰ ਕੀ ਗੁਰਜ ਨ
ਬਰ ਤਬਰਨਿ ਕੋ ਨਿਵਾਰਤਿ ਨਿਹਾਰ ਹੈ।
ਸੈਨਾ ਅਰਿ ਘਾ ਕੀਏ, ਕਹਾਂ ਕਹੂੰ ਸੂਹਾ ਕੀ
ਗੁਰੁ ਗੋਬਿੰਦ ਕੇ ਕਰ ਐਸੀ ਬਾਂਕੀ ਤਰਵਾਰ ਹੈ।

੧. (ਤਲਵਾਰ ਐਸੀ ਹੈਕਿ) ਤੀਰ (ਇਸਦੇ) ਨੇੜੇ ਨਹੀਂ ਆਉਂਦੇ, ਕਮਾਨ ਮਾਨ ਨਹੀਂ ਕਰਦੀ ਜੰਗ ਵਿਚ ਗੋਲੀਆਂ ਦੀ ਬੁਛਾੜ ਮਾਨੋਂ ਪਾਣੀ ਦੀਆਂ ਬੂੰਦਾਂ ਹਨ। [ਗੂੰਦ=ਇਕੱਠ, ਭਾਵ ਬਛਾੜ। (ਅ) ਗੂੰਜ। ਦੂੰਦ=ਦੂੰਦ=ਜੰਗ] ੨.ਬਰਛੀਆਂ ਨੂੰ ਛੀਨ ਕਰ ਦੇਂਦੀ ਹੈ, ਅਥਵਾ ਖੋਹ ਲੈਂਦੀ ਹੈ ਸੈਹਥੀ ਨੂੰ ਕੀ ਟਿਕਾਉ (ਹੋ ਸਕਦਾ ਹੈ) ? ਵੱਡੇ ਬੀਰਾਂ ਦੀਆਂ ਕਟਾਰਾਂ ਨੂੰ ਪਰੇ ਸੱਟਣ ਲਈ (ਤਿਆਰ) ਬੈਠੀ ਹੈ। [ਬਰਦਾਰ=ਪਰੇ ਸਿੱਟਣ ਵਾਲੀ, ਝੱਪਣ ਵਾਲੀ]। ੩ ਛੁਰੀ (ਨੇੜੇ) ਨਹੀਂ ਛੁਹੰਦੀ, ਗੁਰਜਾਂ ਦੀ ਭੀ (ਗੁਰੱਜ+ਨ) ਵਡਿਆਈ ਨਹੀਂ ਰਹਿੰਦੀ ਜੰਗੇ ਕੁਹਾੜਿਆਂ ਨੂੰ ਪਰੇ ਸੁੱਟਦੀ ਦੇਖੀਦੀ ਹੈ। [ਫਾ: ਤਬਰ=ਕੁਹਾੜਾ]। ੪. ਗੁਰੂ ਗੋਬਿੰਦ ਸਿੰਘ ਜੀ ਦੇ ਹੱਥ ਵਿਚ ਇਕ ਐਸੀ ਤਲਵਾਰ ਹੈ ਕਿ ਜਿਸਨੇ ਵੈਰੀ ਦੀ ਸੈਨਾ ਘਾ ਕੇ ਸਫਾਈ ਕਰ ਦਿੱਤੀ (ਉਸ ਦੀ ਉਪਮਾਂ ਮੈਂ ਕੀ ਕਰਾਂ।) [ਸੂਹਾ=ਬੁਹਾਰੀ ਦੇ ਦਿੱਤੀ, ਸਫਾਈ ਕਰ ਦਿੱਤੀ]।

[ਗੁਰੂ ਜੀ ਅੱਗੇ ਹੰਕਾਰ ਦੀ ਪੇਸ਼ ਨਹੀਂ ਜਾਂਦੀ]

ਸ਼ਾਹਨ ਕੇ ਸੋਚ ਸਾਹਜ਼ਾਦਨ ਕੇ ਰੋਜ ਹੋਤ,
ਖੇਲਿਬੇ ਕੋ ਖੋਜ ਗੋ ਸ਼ਿਕਾਰਨ* ਸਜਤ ਹੈਂ।
ਬਜ਼ਾਕੁਲ ਬਿਹੰਗ ਬਿਲਲਾਤ ਫਿਰੈਂ ਅੰਗਭੰਗ
ਅੰਗ ਭੰਗ ਕੈ ਕੈ ਜਲ ਥਲ ਤੇ ਭਜਤ ਹੈਂ।
ਬੇਸ਼ ਬਾਹੁ ਬੇਸਰਾ† ਸੁਨ ਤੇ ਗੁਰੂ ਗੋਬਿੰਦ ਸਿਘ
ਜਾਕੇ ਗੁਨ ਉਰ ਗੁਨਿਬੇ* ਕੋ ਉਪਜਤ ਹੈਂ
ਕਾਹੇ ਮਗਰੂਰ ਖਗ† ਪੂਛਤ ਸ਼ਹੂਰ‡ ਗਯੋ,
ਗਹੁਰA ਗਰੂਰ ਗਯੋ ਕਾਹੇ ਨ ਤਜਤ ਹੈB।

੧.ਪਾਤਸ਼ਾਹਾਂ ਦੇ ਸ਼ਾਹਜ਼ਾਦਿਆਂ ਵਿਚ ਰੋਜ਼ ਸੋਚ ਹੁੰਦੀ ਸੀ, (ਕਿ ਸ਼ਿਕਾਰ) ਖੇਡਿਆ ਜਾਵੇ, (ਪਰ ਸ਼ਿਕਾਰ ਮਿਲਦਾ ਨਹੀਂ ਸੀ, ਛੇਕੜ ਉਨ੍ਹਾਂ ਨੇ ਸੋਚਿਆ ਕਿ) ਸ਼ਿਕਰਾ ਸ਼ਿਕਾਰ ਖੋਜ ਲਏਗਾ (ਸੋ ਉਸਨੂੰ ਤਿਆਰ ਕਰਕੇ ਛੱਡਿਆ)। ੨.੩. (ਸ਼ਿਕਾਰ ਦੀ ਭਾਲ ਵਿਚ ਉਡੇ ਤੇ ਹੰਕਾਰ ਭਰੇ ਸ਼ਿਕਰੇਨੂੰਕਵੀ ਆਖਦਾ ਹੈ) ਗੁਰੂ ਗੋਬਿੰਦ ਸਿੰਘ ਜੀ ਦੇ ਗੁਣ (ਤਾਂ ਭਾਈ) ਹੰਕਾਰ ਰਹਿਤ ਹਿਰਦੇ ਵਿਚ ਉਪਜਦੇ ਹਨ, (ਤੈਨੂੰ ਪਤਾ ਨਹੀਂ ? ਕਿ ਉਸ ਗੁਰੂ ਦੇ) ਵਧੀਆ ਬਾਜ਼ੂਆਂ ਵਾਲੇ ਬੇਸਰੇ ਦਾ (ਨਾਉਂ) ਸੁਣਨ ਤੇ ਹੀ ਪੰਛੀ ਅੰਗ ਭੰਗ ਹੋ ਵਯਾਕੁਲ ਹੋ ਹੋ ਰੋਂਦੇ ਤੇ ਅੰਗ ਭੰਗ ਹੋਏ ਭੀ ਜਲਾਂ ਥਲਾਂ ਵਿਚ ਭੱਜੇ ਜਾਂਦੇ ਹਨ। ੪. ਹੈ ਹੰਕਾਰੇ ਹੋਏ (ਸ਼ਿਕਰੇ) ਪੰਛੀ (ਤੂੰ ਸ਼ਿਕਾਰ ਦੀ) ਪੁੱਛ ਭਾਲ ਕੀ ਕਰ ਰਿਹਾ ਹੈਂ, ਕੀ ਤੇਰੀ ਮਤਿ ਮਾਰੀ ਗਈ ਹੈ (ਜਿੱਥੇ ਪੰਛੀਆਂ ਦੇ ਰਾਜਾ) ਗਰੁੜ ਨੇ ਹੰਕਾਰ ਛੱਡ ਦਿੱਤਾ ਹੈ, ਉਥੇ ਤੂੰ ਕਿਉਂ ਨਹੀਂ ਹੰਕਾਰ ਛੱਡ ਦੇਂਦਾ।

[ਗੁਰੂ ਜੀ ਦਾ ਸ਼ੱਤਰੂ ਪਰ ਕੋਪ, ਰੋਸ ਦੀ ਮੱਟ ਤੇ ਬਖ਼ਸ਼ਿਦ-ਦਾਨ ਭੋਜ ਦਾ ਹੱਥ]

ਮਹਾਂ ਬਾਹੁ ਬੀਰ ਗੁਰੂ ਗੋਬਿੰਦ ਤਿਹਾਰੇ ਰੋਸ,
ਸ਼ੇਸ਼ ਸੁਰ ਪਰਿ ਹੂੰ ਧਰਾ ਮੈਂ ਧੀਰ ਕੋ ਧਰੈ।
ਲੰਕਪਤਿ ਸੰਕੈ, ਔ ਪਲੰਕD ਹੂੰ ਮੈਂ ਖੇਲਭੇਲ,
ਝੰਕE ਬਾਰ-ਖੰਡਹੈਂF ਅਤੰਕ ਨਾਗ ਹੀ ਧਰੈ।

---

†ਸ਼ਿਕਾਰਨ—ਸ਼ਿਕਰਾਂ=ਸ਼ਿਕਰੇ ਨੂੰ।ਸ਼ਿਕਰਾ ਇਕ ਸ਼ਿਕਾਰੀ ਪੰਛੀ ਦਾ ਨਾਮ ਹੈ। † ਬੇਸਰਾ=ਇਕ ਹੋਰ ਸ਼ਿਕਾਰੀ ਪੰਛੀ ਦਾ ਨਾਮ ਹੈ। ਬੇਸ=ਵਧੀਆ। ਬਾਹੁ=ਬਾਜ਼ੂ।ਪੰਛ ਦੇ 'ਖੰਭਾਂ ਦੇ ਪੁਰਬਧ' ਨੂੰ ਬਾਜ਼ੂ ਕਹਿ ਲੈਂਦੇ ਹਨ।

*ਉਰ=ਹਿਰਦਾ। ਗਨਬੇ—ਵੇਗੁਨ। ਤਿੰਨਾਂ ਗੁਣਾਂ ਤੋਂ ਰਹਿਤ ਭਾਵ ਹੰਕਾਰ ਰਹਿਤ। †ਮਗਰੂਰ ਖਗ= ਹੇ ਹੰਕਾਰੀ ਪੰਛੀ, ਭਾਵ ਹੇ ਹੰਕਾਰੀ ਸ਼ਿਕਰੇ। ‡ਸ਼ਹੂਰ=ਅ, ਸ਼ਊਰ=ਅਕਲ, ਹੋਸ਼। ਗਰੁੜ, ਗਰੁੜ, ਹਿੰਦੂ ਅਖਯਾਨਕਾਂ ਨੇ ਗਰੁੜ ਸਾਰੇ ਪੰਛੀਆਂ ਦਾ ਰਾਜਾ ਤੇ ਵਿਸ਼ਨੂੰ ਦਾ ਵਾਹਨ ਮੰਨਿਆਂ ਹੈ।

B ਇਹ ਅਤੇ ਅਗਲਾ ਛੰਦ ਗੁ: ਪ੍ਰ: ਸੂ; ਵਿਚ ਨਹੀਂ ਹਨ ਪਰ ਬਾਬਾ ਜੀ ਨੇ 'ਹੋਰ ਲੇ' ਸੁਰਖੀ ਹੇਠ ਦਿੱਤੇ ਹਨ ਸੋ ਹੀਰਦੇਹਨ।

Cਸੰਸ: ਮਹਾਂ ਬਾਹੁ=ਵਡੀਆਂ ਬਾਂਹਾਂ ਵਾਲਾ। ਆਜਾਨ ਬਾਹੁ ਤੋਂ ਭੀ ਮੁਰਾਦ ਹੁੰਦੀ ਹੈ। ਵਿਸ਼ਨੂੰ ਦਾ ਇਕ ਨਾਮ।(ਅ) ਬਲਵਾਨਆਦਿ! Dਪਲੰਕ=ਪਲਕਸ਼=ਜੰਬੂ ਦੀਪ ਤੋਂ ਅਗਲਾ ਦੀਪ। (ਅ) ਪਲੰਕ=ਫਲਕ=ਆਸਮਾਨ। ਭਾਵ ਆਸਮਾਨ ਵਿਚ ਖਿਲਬਲੀ ਮੱਚ ਜਾਂਦੀ ਹੈ। Cਝੰਕ=ਝੀਕਣਾ ਤੋਂ, ਦੁਖ ਰੋਣਾ, ਦੁਖ ਰੋਣੀ ਕਰਨੀ। ਬਾਰ=ਸਾਰ, ਭਾਵ ਹੈ ਸਤਾ ਦੀਪਾਂ ਦੇ ਸਾਰੇ ਖੰਡ(੭×੯=੬੩)।ਖੰਡ ਹਰੇਕ ਦੀਪ ਦੇ ਹਿਸੇ ਜੋ ਨੌਂ ਨੌ ਹਨ।

ਧੌਂਸਾ ਕੀ ਧੁੰਕਾਰ ਤੇ ਪੁਕਾਰ ਪਰੇ ਅਲਕਾ* ਮੈਂ,
ਦਲ ਕੇ ਦਲੇਲ† ਹੇਲਾ ਪਾਰਾਵਾਰ ਧਾਹਰੈ।
ਸਸਕੈ ਸੁਮੇਰ ਭਾਰ, ਮਸਕੈ ਕਮਠ ਪੀਠ,
ਕਸਕੈ ਕਰੇਜਾ ਅਰ ਰਾਤ ਦਿਨ ਜੀ ਡਰੈ।

੧. ਹੇ ਮਹਾਂ ਬਾਹੂ ਬਹਾਦਰ ਗੁਰੂ ਗੋਬਿੰਦ ਸਿੰਘਜੀ ਆਪ ਨੂੰ ਗੁੱਸਾ ਆਉਣ ਤੇ ਸ਼ੇਸ਼ਨਾਗ (ਪਤਾਲ ਵਿਚ ਤੇ ਇੰਦਰ ਆਦਿ ਦੇਵਤੇ) ਇੰਦਰ ਪੁਰੀ ਵਿਚ (ਧੀਰਜ ਛੱਡ ਬੈਠਦੇ ਹਨ ਸੋ) ਧਰਤੀ ਉਤੇ ਧੀਰਜ ਕਿਸਦਾ ਰਹਿ ਜਾਏ। ੨. ਲੰਕਾ ਦਾ ਪਤੀ ਭੈ ਖਾਂਦਾ ਹੈ ਤੇ ਪਲਕਸ਼ ਦੀਪ ਵਿਚ ਖਿਲਬਲੀ ਮਚ ਜਾਂਦੀ ਹੈ, ਸਾਰੇ ਖੰਡ ਦੁਖ ਰੋਣੀਆਂ ਰੋਂਦੇ ਹਨ, ਸ਼ੇਸ਼ ਨਾਗ ਹਿਰਦੇ ਵਿਚ ਡਰਦਾ ਹੈ। ੩. (ਆਪ ਦੇ) ਧੌਂਸੇ ਦੀ ਆਵਾਜ਼ ਨਾਲ ਕੁਬੇਰ ਦੀ ਪੁਰੀ ਵਿਚ ਪੁਕਾਰ ਪੈ ਜਾਂਦੀ ਹੈ, (ਆਪਦੀ) ਫ਼ੌਜ ਦੇ ਕਵਾਇਦ ਨਾਲ ਹੱਲੇ ਕਰਨ ਤੇ ਸਮੁੰਦਰ ਧਾਹਾਂ ਮਾਰਦਾ ਹੈ। ੪. (ਫੌਜੀ ਹੱਲੇ ਦੇ) ਭਾਰ ਨਾਲ ਸੁਮੇਰ ਪਰਬਤ ਸਸਕਦਾ ਹੈ, (ਧਰਤੀ ਹੇਠਲੇ) ਕੱਛੂ ਦੀ ਪਿੱਠ ਮਲੀ ਜਾਂਦੀ ਹੈ, ਕਲੇਜਾ ਪੀੜ ਕਰਦਾ ਹੈ ਤੇ ਦਿਨ ਰਾਤ ਜੀ ਡਰਦਾ ਰਹਿੰਦਾ ਹੈ।

## ਰਲੇ ਮਿਲੇ

ਹੁਣ ਉਹ ਛੰਦ ਦੇਂਦੇਹਾਂ ਜੋ ਹੈਨ ਤਾਂ ਦਰਬਾਰੀ ਕਵੀਆਂ ਦੇ, ਪਰ ਹੈਨ ਬੇਛਾਪ ਤੇ ਹੁਣ ਤਕ ਦੀ ਕੀਤੀ ਖੋਜ ਨਾਲ ਕੋਈ ਸੰਭਾਵਨਾ ਉਨ੍ਹਾਂ ਦੇ ਕਰਤਿਆਂ ਬਾਬਤ ਨਹੀਂ ਹੋ ਸਕੀ।

ਅਗਲੇ ਦੋਇ ਛੰਦ ਬੇਛਾਪ ਹਨ। ਦੋਹਾਂ ਨੂੰ ਬਾਬਾ ਸੁ: ਸਿੰਘ ਹੀਰ ਦੇ ਛੰਦਾਂ ਦੇ ਮਗਰੋਂ ਪਰ 'ਸ਼ਿਕਾਰ' ਦੀ ਵੱਖਰੀ ਸੁਰਖੀ ਹੇਠ ਲਿਖਦੇ ਹਨ।

ਬੇਸਰੇ ਦੀ ਤਾਰੀਫ ਵਿਚ ਇਕ ਛੰਦ ਹੀਰਦਿਆਂ ਵਿਚ ਪਿਛੇ ਆ ਚੁਕਾ ਹੈ:—'ਸ਼ਾਹਨ ਕੇ ਸੋਚ...' ਵਾਲਾ (ਪੰਨਾ ੪੯੧ ਪਰ) ਤੇ ਇਕ ਛੰਦ ਇਹ ਆਉਂਦਾ ਹੈ, ਦੋਵੇਂ ਛੰਦ ਚੰਗੇ ਹਨ, ਪਰ ਬਹੁਤ ਵਧੀਆ ਨਹੀਂ। ਹਾਂ, ਤੀਸਰਾ ਛੰਦ—ਗਰੂਰ ਗਰੂਰ ਤਜਜੇ—ਇਨ੍ਹਾਂ ਦੋਹਾਂ ਛੰਦਾਂ ਤੋਂ ਬੇਸ਼ ਹੈ।

ਬੇਸ਼ ਬੇਸਰਾ ਹੈ ਗੁਰੂ ਗੋਬਿੰਦ ਕੀ ਸਰਕਾਰ,
ਜਾਂਕੀ ਦਹਸ਼ਤ ਗਿਰੇ ਕੋਹਨ ਕੇ ਘਰ ਹੈਂ।
ਜਾਂਕੀ ਦਹਸ਼ਤ ਬਰ ਬਾਜਨ ਬਰ ਨ ਧਰੈਂ,
ਜਾਂਕੀ ਦਹਸ਼ਤ ਛੂਟੇ ਬਹਰੀ ਕੇ ਬਰ ਹੈਂ।
ਜਾਂਕੀ ਦਹਸ਼ਤ ਚਾਰਾ ਚੁਗਤ ਨ ਚਕ੍ਰਵਾਕ,
ਜਾਂਕੀ ਦਹਸ਼ਤ ਸ਼ਾਰਦੂਲ ਸੁਰਤ ਰਹੈਂ।
ਸਗਰੇ ਜਹਾਨ ਕੇ ਬਿਹੰਗ ਜਿਨ ਭੰਗ ਕੀਨੇ,
ਕੋਪ ਸੁਨਿ ਆਵਤ ਕੁਲੰਗ ਪਾਇ ਤਰ ਹੈਂ।

੧. ਗੁਰੂ ਗੋਬਿੰਦ ਸਿੰਘ ਜੀਦੀ ਸਰਕਾਰ ਦਾ ਬੇਸਰਾ* ਬਹੁਤ ਵਧੀਆ ਹੈ, ਜਿਸ ਦੇ ਭੈ ਨਾਲ ਕੁਹੀਆਂ ਦੇ ਘਰ ਡਿੱਗ ਪਏ ਹਨ। ੨. ਜਿਸਦੇ ਡਰ ਕਰਕੇ ਸ੍ਰੇਸ਼ਟ ਬਾਜ਼ ਭੀ ਬਲ ਨਹੀਂ ਧਾਰਦੇ ਤੇ ਬਹਿਰੀਆਂ ਦੇ ਬਲ ਛੁਟ ਗਏ ਹਨ। ੩. ਜਿਸਦੇ ਡਰ ਕਰਕੇ ਚਕਵੇ ਚੋਗਾ ਨਹੀਂ ਚੁਗਦੇ ਤੇ ਸ਼ੇਰਾਂ ਦੀ ਸੁਰਤ ਰਹਿ ਗਈ ਹੈ†। ੪. ਸਾਰੇ ਜਹਾਨ ਦੇ ਪੰਛੀ ਜਿਸ ਨੇ ਨਾਸ਼ ਕਰ ਦਿੱਤੇ ਹਨ, (ਜਿਸਦਾ) ਗੁੱਸਾ ਸੁਣਕੇ ਕੁਲੰਗ‡ (ਪੰਛੀ) ਆਪ ਪੈਰਾਂ ਹੇਠ ਆ ਜਾਂਦੇ ਹਨ।

[ਬੇਸਰ ਦੀ ਪ੍ਰਾਗਲਭਤਾ; ਸ਼ਿਕਾਰ ਔਰਵਾ ਤੇਘੜਿਆਂ ਦਾ ਦਾਨ]

ਗਰੁੜ ਗਰੂਰ ਤਜਯੋ ਬਾਜ਼ ਸਭ ਬਾਜ਼ ਆਏ,
ਜ਼ੋਰਾਵਰ ਜੁਰ੍ਹਾ ਜਾਨ ਜ਼ੇਰ ਆਨਹੈਂ ਭਏ।
ਹਾਥ ਗੁਰੂ ਗੋਬਿੰਦ ਕੇ ਬੇਸਰਾ ਸਿਧਾਯੋ ਨਾਨੋਂ,
ਛੂਟਜੇ ਲਖ ਲਾਖਨ ਬਿਹੰਗ ਲੀਨ ਹ੍ਵੈ ਗਏ।
ਚਰਨ ਚਪੇਟ, ਚਿੰਚ ਚੋਭਤੇ ਚਿਮਿਟਿ ਚਪਿ,
ਮਾਰਜੇ ਕੁਲਮੁਰਗ, ਕਲੋਲ ਜੀਅ ਮੈਂ ਭਏ।
ਤਾਹੀ ਖਿਨ ਤੀਖੇ ਤੇਜ਼ ਤਰਲ ਤੁਰੰਗ ਕੇਤੇ,
ਮੌਜ ਸੋਂ ਮੰਗਾਇ ਮੋਲ ਮਹਾਂ ਬਾਹੁ ਤੈਂ ਦਏ।

੧. ਗਰੁੜ ਨੇ ਗਰੂਰ ਛੱਡ ਦਿੱਤਾ ਹੈ, ਬਾਜ਼ ਪਿੱਛੇ ਹਟ ਗਏ ਹਨ, ਜੁਰਰੇ (ਬੇਸਰੇ ਨੂੰ) ਜ਼ੋਰਾਵਰ ਜਾਣਕੇ ਤਾਬੇਦਾਰ ਹੋ ਗਏ ਹਨ। ੨. ਗੁਰੂ ਗੋਬਿੰਦ ਸਿੰਘ ਜੀ ਦੇ ਹਥੋਂ ਛੋਟਾ ਬੇਸਰਾ ਉਡਿਆ ਜਿਸ ਨੂੰ ਛਟਿਆ

---

*ਕੁਬੇਰ ਦੀ ਪੁਰੀ। †ਦਲੇਲ=ਕਵਾਇਦ ਕਰਨਾ, ਖਾਸ ਤਰੀਕੇ ਅਨੁਸਾਰ ਟੁਰਨਾ, ਅਗੇ ਪਿਛੇ ਹੋਣਾ। ਦਲ+ਏਲ= ਜੋ ਕੰਮ ਕਿ ਫੌਜ ਕਰੇ ਭਾਵ ਕਵਾਇਦ। ਇਸ ਪਦ ਨੂੰ ਅੰਗ੍ਰੇਜ਼ੀ ਪਦ ਡ੍ਰਿਲ ਤੋਂ ਬਣਿਆ ਬੀ ਖਿਆਲ ਕੀਤਾ ਜਾਂਦਾ ਹੈ। ਅਜ ਕਲ ਇਸ ਦੇ ਅਰਥ 'ਇਕ ਫੰਜੀ ਦੰਡ' ਏਹਨ, ਜਿਵੇਂ ਫਲਾਣੇ ਦੀ ਦਲੇਲ ਬੋਲੀ ਹੈ।

*ਬੇਸ਼=ਵਧੀਆ। ਬੇਸਰਾ =ਬਾਜ਼ ਦੀ ਤਰਾਂ ਦਾ ਇਕ ਸ਼ਿਕਾਰੀ ਪੰਛੀ। ਬਾਸ਼ੀਨ ਤੇ ਸ਼ਿਕਰੇ ਤੋਂ ਜੰਮਿਆ ਦੋਗਲਾ ਪੰਛੀ: ਬੇਸਰਾ ਯਾ ਗਲ ਚਸ਼ਮ' ਕਹੀਦਾ ਹੈ। ਕੁਹੀ =ਇਕ ਸ਼ਿਕਾਰੀ ਪੰਛੀ। †(ਅ) ਸ਼ਾਰਦੂਲ ਸੁਰ ਤਰ ਹੈ। =ਸ਼ੇਰਾਂ ਦੀ ਗਰਜ (ਤਰ =) ਨੀਵੀਂ ਪੈ ਜਾਂਦੀ ਹੈ ‡ਵਾ: ਕੁਲੰਗ =ਸਾਰਸ ਵਰਗਾ ਜਲ ਕਿਨਾਰੇ ਰਹਿਣ ਵਾਲਾ ਪੰਛੀ, ਜਿਸਦਾ ਸਿਰ ਲਾਲ ਹੁੰਦਾਹੈ।

ਦੇਖ ਕੇ ਲੱਖਾਂ ਹੋ ਪਛੀ ਗ੍ਰੀਮ ਹੈ ਗਏ । ੩. (ਇਸਨੇ ਕੁਲਮੁਰਗ*ਉਤੇ ਪੈਕੇ ਪਹਿਲਾਂ)ਪੈਰਾਂ ਦੀ ਚਪੇਟ ਮਾਰੀ (ਫੇਰ) ਚੁੰਝ ਦੀ ਚੋਭ ਦਿੱਤੀ (ਫਿਰ) ਗੁੱਸੇ ਵਿਚ ਆਕੇ ਚੜਤੜਕੇ ਮਾਰਲਿਆ, ਦੇਖਕੇ(ਗੁਰੂ ਜੀ) ਮਨ ਵਿਚ ਪ੍ਰਸੰਨ ਹੋਏ ।੪. ਉਸੇ ਸਮੇਂ ਛੇ.. ਨਾਲ ਕਿੰਨੇ ਹੀ ਚੰਚਲ ਤੇ ਤ੍ਰਿੱਖੇ ਘੋੜੇ ਮੁੱਲ ਮੰਗਵਾਏ ਤੇ ਹੇ ਮਹਾਂ ਬਾਹੂ (ਗੁਰੂ ਗੋਬਿੰਦ ਸਿੰਘ ! ਤੂੰ) ਖੁਸ਼ੀ ਨਾਲ ਬਖਸ਼ੀਸ ਕੀਤੇ ।

[ਗੁਰੂ ਜੀ ਕਵੀਆਂ ਨੂੰ ਅਤਿ ਕੀਮਤੀ ਘੋੜੇ ਦਾਨ ਦਿੰਦੇ ਸਨ]

ਸੁੰਦਰ ਅਨੰਗ, ਕਿਧੌਂ ਚਪਲ ਕੁਰੰਗ ਸਮ.
ਗਰੁੜ ਕੇ ਸੰਗ ਚਲਿ ਆਗੇ ਹੀ ਕੋ ਚੇਤ ਹੈਂ ।
ਪਵੰਨ ਕੋ ਪਾਛੇ ਕਰਿ, ਮਨ ਕੋ ਗਵਨ ਹਰਿ
ਦੌਰ ਮੈਂ ਪਲਕ ਮਾਹਿ ਫਾਂਧ ਜਾਹਿ ਸੇਤ ਹੈਂ ।
ਰਵਿ ਰਥ ਚਢਤ ਉਤਰ ਜਾਤ ਯਾਹੀ ਲੀਏ,
ਮੇਰੇ ਏਕ ਏ ਅਨੇਕ ਸਾਜ਼ਨ ਸਮੇਤ ਹੈਂ ।
ਐਸੇ ਬਾਜੀ ਦੇਖੀਐ ਨ ਕਹੂੰ ਤੀਨ ਭਵਨ ਮੈਂ,
ਜੈਸੇ ਗੁਰੂ ਗੋਬਿੰਦ ਜੀ ਕਵਿਨ ਕੋ ਦੇਤ ਹੈ ।

੧.ਕਾਮ ਵਰਗੇ ਸੁਹਣੇ, ਹਰਨ ਵਰਗੇ ਚੰਚਲ (ਆਪ ਦੇ ਘੋੜੇ ਹਨ , ਗਰੁੜ (ਜੇ ਆਪ ਜੀ ਦੇ ਘੋੜਿਆਂ) ਨਾਲ ਚੱਲੇ (ਤਾਂ ਘੋੜਿਆਂ ਨੂੰ) ਅੱਗੇ ਜਾਂਦੇ ਹੀ ਵੇਖੇਗਾ । ੨. (ਇਹ ਘੋੜੇ) ਪੌਣ ਨੂੰ ਪਿੱਛੇ ਸੁੱਟ ਕੇ ਮਨ ਦੀ ਗਤੀ ਨੂੰ ਹਰਾਉਂਦੇ ਹਨ, ਦੌੜ ਵਿਚ ਪੁਲ ਨੂੰ ਪਲ ਵਿਚ ਟੱਪ ਜਾਂਦੇ ਹਨ । ੩. ਸੂਰਜ (ਆਪਣੇ ਘੋੜਿਆਂ ਦੇ)ਰਥ ਤੇ (ਦਿਨੇ ਚੜ੍ਹ ਕੇ (ਰਾਤੀਂ) ਉਤਰ ਜਾਂਦਾ ਹੈ ਕਿ ਮੇਰੇ ਪਾਸ ਤਾਂ (ਐਸੇ ਘੋੜਿਆ ਵਾਲਾ ਰਥ)ਇਕੋ ਹੈ, ਪਰ ਗੁਰੂ ਜੀ ਪਾਸ ਐਸੇ (ਰਥ)ਸਾਜ਼ਾਂ ਸਮੇਤ ਅਨੇਕਾਂ ਹਨ। ੪ ਤਿੰਨਾਂ ਲੋਕਾਂ ਵਿਚ ਐਸੇ ਘੋੜੇ ਕਿਤੇ ਨਹੀਂ ਦੇਖੀਦੇ ਜੈਸੇ ਘੋੜੇ ਕਿ ਗੁਰੂ ਜੀ ਕਵੀਆਂ ਨੂੰ ਦਿੰਦੇ ਹਨ ।

[ਸ਼ਿਕਾਰ ਚੜ੍ਹਨ ਦਾ ਦਬਦਬਾ]

ਸੈਲਹਿੰ ਦਬਤ, ਐਲ ਪਰਤਿ ਅਲੰਕ ਪਰ,
ਖੇਲਭੇਲ ਖਲਕ ਖਲਨ ਘਰਬਾਰ ਹੈਂ ।
ਕਾਨਨ ਕੁਰੰਕ, ਬਾਰੇ ਮਦ ਕੇ ਮਤੰਗ ਕਹੂੰ
ਬਾਘਨ, ਬਿਹੰਗ, ਬ੍ਰਿਕ ਬਾਨਰ ਕਹਾਂ ਰਹੈਂ ।
ਝਾਂਖ, ਰੋਝ, ਰੀਛ, ਘਰਝਾਖਤ, ਬਰਾਹਨ ਕੇ,
ਦਾਹਨ ਦਰਨ ਦੇਵਿਬਾਹਨ ਸੁ ਮਾਰ ਹੈ ।
ਪਰਨ ਪੁਕਾਰ ਅਰਿ ਛਾਡੇ ਘਰ ਬਾਰ ਭਾਜ,
ਸੋ ਤੋ ਗੁਰੂ ਗੋਬਿੰਦ ਕੀ ਸਹਜ ਸ਼ਿਕਾਰ ਹੈ* ।

੧.(ਜਦ ਸ਼ਿਕਾਰ ਚੜ੍ਹਦੇ ਹਨ ਤਾਂ ਪਹਾੜ ਦੱਬਦੇ ਹਨ, ਰੌਲਾ ਆਕਾਸ਼ ਵਿਚ ਪੈਂਦਾ ਹੈ; ਖਲਕਤਾਂ (ਵਿਚ) ਤੇ ਖਲਾਂ ਦੁਸ਼ਟਾਂ ਦੇ ਘਰਬਾਰਾਂ ਵਿਚ ਹਲਚਲ ਮਚ ਜਾਂਦੀ ਹੈ । ੨. ਜੰਗਲ ਵਿਚ ਹਰਨ ਤੇ ਮਦਮੱਤੇ ਹਾਥੀ, ਸ਼ੇਰ, ਪੰਛੀ, ਬਘਿਆੜ ਤੇ ਬਾਂਦਰ ਬਚ ਕੇ ਕਿੱਥੇ ਰਹਿਣ । ੩. ਝਾਂਖ, ਰੋਝ, ਰਿੱਛ, ਬਾਰਾਂ ਸਿੰਙੇ ਤੇ ਸ਼ੇਰਾਂ ਨੂੰ (ਉਨ੍ਹਾਂ ਦੇ) ਘਰ (ਘੁਰਿਆਂ) ਵਿਚ ਤੇ ਸ਼ੇਰਾਂ ਨੂੰ ਕੰਦ੍ਰਾਂ ਵਿਚੋਂ ਦਾਹੁੰਦੇ ਤੇ ਮਾਰਦੇ ਹਨ† । ੪. ਸ਼ਿਕਾਰ ਦੀ ਐਉਂ ਪੁਕਾਰ ਪੈਣ ਤੇ ਵੈਰੀ ਘਰ ਬਾਰ ਛੱਡ ਕੇ ਭਜ ਉਠਦੇ ਹਨ; ਇਹ ਗੁਰੂ ਜੀ ਦੇ ਸਹਿਜੇ ਭਾਣੇ ਦੇ ਸ਼ਿਕਾਰ (ਦਾ ਰੋਅਬ ਹੈ । (ਅ) ਪੁਕਾਰ ਪੈ ਜਾਣ ਨਾਲ ਤੋਂ ਮਤਲਬ 'ਦੁਹਾਈ ਏ ਰਖ ਲੌ' ਦੀ ਆਵਾਜ਼ ਹੋਣ ਲਗ ਪੈਂਦੇ ਹਨ ।

(ਚਤੁਰੰਗਨੀ ਸੈਨਾ ਦੀ ਚੜ੍ਹਾਈ)

ਸ੍ਵੈਯਾ–ਸਾਜ ਸ਼ਿੰਗਾਰ ਚਢੇ ਗੁਰ ਗੋਬਿੰਦ,
ਪਬਯਨ ਸ਼੍ਰਿੰਗ ਪਿਸਾਨ ਭਏ ਨਿਤ ।
ਲੰਕ ਅਤੰਕ ਪੁਕਾਰ ਪਰੀ, ਪੁਰਿ
ਸ਼ੰਕ ਬਿਭੀਖਨ ਰੰਕ ਭਯ ਤਿਤ ।
ਟੂਟਿ ਫਨੀ ਫਨ ਹੂਟਿਗੇ ਦਿੱਗਜ,
ਧੀਰਜ ਧੌਲ ਕੀ ਜਾਇ ਰਹੀ ਕਿਤ ।
ਕੱਛਪ ਕੋਲ ਬਿਹਾਲ ਭਏ ਸਭਿ,
ਚਾਲ ਪਰੇ ਚਤੁਰੰਗ ਚਮੂੰ ਚਿਤ ।

੧. ਸ਼ਿੰਗਾਰ ਸਾਜਕੇ ਗੁਰੂ ਗੋਬਿੰਦ ਸਿੰਘ ਜੀ ਚੜ੍ਹਦੇ ਹਨ ਤਾਂ ਪਹਾੜਾਂ ਦੀਆਂ ਚੋਟੀਆਂ ਨਿਤ ਪਿਸਦੀਆਂ ਹਨ । ੨. ਭੈ ਦੀ ਪੁਕਾਰ ਲੰਕਾ ਵਿਚ ਪੈ ਗਈ, (ਲੰਕਾ) ਪੁਰ ਤੇ ਬਿਭੀਖਨ ਸ਼ੰਕਾਮਾਨ੍ਹ ਹੋਕੇ ਦਿਲੋਂ) ਰੰਕ ਹੋ ਗਿਆ, (ਭਾਵ ਕਾਇਰ ਹੋ

---

*ਵਾ: ਕੁਲਮੁਰਗ = ਗਿੱਧ ਦੀ ਇਕ ਕਿਸਮ, ਜਿਸਦਾ ਸਿਰ ਲਾਲ ਤੇ ਕੁੰਜਾ ਜਿਹਾ ਹੁੰਦਾ ਹੈ, ਘੋਗੜ।

*ਇਹ ਤੇ ਅਗਲਾ ਛੰਦ ਦੋਵੇਂ ਸ਼ਿਕਾਰ ਦੇ ਸਿਰਨਾਮੇ ਹੇਠ ਆਏ ਹਨ ਤੇ ਪ੍ਰਾਪਤ ਚਰੀਇਆਂ ਤੋਂ ਸੰਭਾਵਿਤ ਨਹੀਂ ਹੁੰਦੇ ਕਿ ਕਿਸਦੇ ਹਨ । । †ਦਾਹਨ ਤੋਂ ਮੁਰਾਦ ਬੰਦੂਕ ਨਾਲ ਮਾਰਨ ਤੇ ਮਾਰ' ਤੋਂ ਮੁਰਾਦ ਤੀਰ ਤਲਵਾਰ ਨਾਲ ਮਾਰਨ ਦੀ ਹੈ । (ਅ)ਦਾਹਨ ਦਰਨ =(ਸੂਰਾਂ ਦੀਆਂ) ਦਾਹੜਾਂ ਦਲਦੇ ਹਨ।ਦੇਵਿ ਬਾਹਨ = ਦੇਵੀ ਦੀ ਅਸਵਾਰੀ,ਭਾਵਸ਼ੇਰ । ਝਾਖ = ਚੀਤਲਮ੍ਰਿਗ ਰੋਝ = ਨੀਲਗਾਇ । ਝਾਂਖਰ = ਬਾਰਾਂ ਸਿੰਗਾ ।

ਗਿਆ)। ੩. ਸ਼ੇਸ਼ਨਾਗ ਦੇ ਫਨ ਟੁੱਟ ਗਏ, ਦਿਗ-ਪਾਲ (ਹਾਥੀ) ਥੱਕ ਗਏ ਤੇ ਧੌਲ ਦਾ ਧੀਰਜ ਛਿੜੇ ਚਲਾ ਗਿਆ। ੪.(ਧਰਤੀ-ਹੇਠਲੇ) ਕੱਛੂ ਤੇ ਸੂਰ ਘਬਰਾ ਗਏ(ਗੁਰੂ ਜੀ ਦੀ) ਚਤੁਰੰਗਨੀ ਸੈਨ ਨੂੰ ਚਾਲੇ ਪਿਆਂ ਵੇਖਕੇ।

[ਖੜਗ ਦਾ ਰੰਗ ਤੇ ਖੜਗਧਾਰੀ ਹੋਣ ਦਾ ਜਸ]

ਸ਼ੀਲ ਰਸ ਸਾਇਰ, ਰਜੀਲੋ† ਰਣ ਰੰਗ ਧੀਰ,
ਜੰਗ ਜੁਰੇ ਜੈਤਵਾਰ ਕਰਨੀ ਕੁਬੇਰ ਕੀ।
ਕਹੈ ਕਬਿ ਕੌਨ, ਤੇਜ ਤਰਨ ਲੌ ਤਪੇ ਤੁਅੰਗ,
ਪਾਰਾਵਾਰ ਲਗਿ ਫੈਲੀ ਜੀਤ ਸ਼ਮਸ਼ਰ ਕੀ।
ਕਰ ਰਣ ਰੋਸ, ਖਲ ਖੰਡਨਿ ਕਟਕ ਕੂਟ,
ਦੁੱਜਨ ਦਰੇਰ ਜਗ ਜੀਤ ਛਿਮੀ ਜ਼ੇਰ ਕੀ।
ਤੇਗ ਤ੍ਰਾਸ ਸਾਚੇ ਗੁਰ ਗੋਬਿੰਦ ਜੂ ਤੇਰੋ ਜਸ
ਜਗਰ ਮਗਰ ਭਏ ਸ਼ੋਭਾ ਗਈ ਮੇਰੁ ਕੀ* ।

੧. ਸ਼ਾਂਤਿਰਸ ਦੇ (ਆਪ) ਸਮੁੰਦਰ ਹੋ, ਬੀਰ ਰਸ† ਵਿਚ ਰਣ ਦੇ (ਸਾਰੇ) ਰੰਗਾਂ ਵਿਚ ਧੀਰ ਹੋ(ਇੰਨੇ ਕਿ) ਜੰਗ ਆ ਪਏ ਤੇ (ਸਦਾ) ਜਿੱਤਣ ਵਾਲੇ ਹੋ ਤੇ ਕੁਬਰ ਤੁੱਲ ਆਪਦੀ ਕਰਨੀ ਹੈ (ਭਾਵ ਦਾਨ ਬੀਰ ਭੀ ਹੋ ਤੇ ਜੁੱਧ ਬੀਰ ਭੀ)।੨. ਕਿਹੜਾ ਕਵੀ (ਆਪ ਦੇ ਤੇਜ ਦਾ ਵਰਣਨ ਕਰੇ ਜੋ ਉਪਰ‡ ਨੂੰ ਸੂਰਜ ਤੀਕ ਤਪ ਰਿਹਾ ਹੈ (ਤੇ ਹੇਠਾਂ)ਸਮੁੰਦਰ ਤਕ(ਆਪ ਦੀ) ਸ੍ਰੀ ਸਾਹਿਬ ਦੀ ਫਤਹ (ਦੀ ਕੀਰਤੀ) ਫੈਲ ਰਹੀ ਹੈ।੩. ਜੁੱਧ ਮਚੇ ਵਿਚ ਗੁੱਸੇ ਵਿਚ ਆ ਕੇ ਖਲਾਂ ਤੇ ਕੂਟਾਂ (ਭਾਵ ਛਲੀਏ ਪਹਾੜੀਆਂ ਦੇ ਲਸ਼ਕਰਾਂ ਨੂੰ ਖੰਡ ਸੁਟਿਆ,ਦੁਰਜਨਾਂ(ਭਾਵ ਤੁਰਕਾਂ ਨੂੰ) ਦਰੇੜ ਕੇ ਜਗਤ ਨੂੰ ਜਿੱਤ ਜ਼ਿਮੀ ਤਾਬੇ ਕੀਤੀ ਹੈ। ੪. ਹੇ ਸੱਚੇ ਗੁਰੂ ਗੋਬਿੰਦ ਸਿੰਘ ਤੇਰੀ ਤੇਗ ਦਾ ਡਰ ਤੇ ਤੇਰਾ ਜਸ (ਦੋਵੇਂ ਐਨੇ) ਜਗਮਗਾΔ ਉਠੇ ਹਨ ਕਿ ਹੁਣ ਸੁਮੇਰ ਦੀ ਸ਼ੋਭਾ ਕੋਈ ਨਹੀਂ ਰਹੀ।

[ਸ਼ਿਕਾਰ ਚੜ੍ਹਨ ਦਾ ਰੋਅਬ]

ਉਦਧਿ ਸਿਮਟਿ ਜਾਇ ਊਚੇ ਨ ਲਹਿਰ ਉਠੈ,
ਭੈ ਤੇ ਬਿਭੀਖਨਦੇਤ ਲੰਕਾ ਕੇ ਕਿਵਾਰ ਕੋ।
ਮੇਰੁ ਸੁਕਚਾਨੋ ਦੇਖਿ, ਮਘਵਾ ਭੁਲਾਨੋ ਗਜ,
ਬਲ ਛਡ ਬਲ ਜਾਇ ਦੁਰਜੋ ਹੈ ਪਤਾਰ ਕੋ।
ਮਹੀ ਪਰ ਜੇਤੇ ਸੁ ਮਹੀਪਤ ਬਸਤ ਨਾਥ,
ਪਰਤ ਭਾਗਨੋ ਨ ਸੰਭਾਰ ਨਰ ਨਾਰਿ ਕੋ।
ਗੁਰੂ ਸ੍ਰੀ ਗੁਬਿੰਦ ਸਿੰਘ ਬਾਂਧਿ ਕਰਵਾਰ ਹੂੰ ਕੋ,
ਪਾਇਰੈ ਦੈ ਪਾਇ ਜਬ ਚਢਤ ਸ਼ਿਕਾਰ ਕੋ* ।

੪. ਜਦੋਂ ਗੁਰੂ ਗੋਬਿੰਦ ਸਿੰਘ ਜੀ ਤਲਵਾਰ ਬੰਨ੍ਹ ਕੇ (ਤਿਆਰ ਬਰਤਿਆਰ ਹੋਕੇ) ਰਕਾਬ ਵਿਚ ਪੈਰ ਦੇ ਕੇ ਸ਼ਿਕਾਰ ਨੂੰ ਚੜ੍ਹਦੇ ਹਨ ਤਦ ੧. ਸਮੁੰਦਰ ਸਿਮਿਟ ਜਾਂਦਾ ਹੈ, ਇਸਦੀ (ਫਰ ਕੋਈ) ਲਹਿਰ ਉਚੀ ਨਹੀਂ ਉਠਦੀ, ਭੈ ਖਾ ਕੇ ਬਿਭੀਖਨ ਲੰਕਾ ਦੇ ਤਖਤੇ ਬੰਦ ਕਰ ਲੈਂਦਾ ਹੈ। ੨. ਦੇਖਕੇ ਸੁਮੇਰ ਸੰਕੁਚ ਜਾਂਦਾ ਹੈ, ਇੰਦਰ (ਆਪਣੇ ਸੁਵਰਗ ਦੇ ਐਰਾਵਤ) ਹਾਥੀ ਨੂੰ ਭੁੱਲ ਜਾਂਦਾ ਹੈ, ਬਲ ਆਪਣੀ ਸੱਤਿਆ ਛਡ ਕੇ ਪਤਾਲ ਵਿਚ ਜਾ ਲੁਕਦਾ ਹੈ। ੩. ਧਰਤੀ ਉਤੇ ਜਿੰਨੇ ਪ੍ਰਿਥਵੀ ਪਤ ਤੇ ਇਸਦੇ ਮਾਲਕ ਹੈਨ ਸਭ ਨੂੰ ਨੱਸਣ ਦੀ ਪੈ ਜਾਂਦੀ ਹੈ (ਆਮ)ਆਦ-ਮੀਆਂ ਤੇਇਸਤ੍ਰੀਆਂ ਨੂੰ ਤਾਂ ਹੋਸ਼ ਹੀ ਨਹੀਂ ਰਹਿੰਦੀ।

—o—

## ਹੋਰ ਛੰਦ

ਕਵੀ ਸੰਤੋਖ ਸਿੰਘ ਜੀ ਨੇ ਕਵੀਆਂ ਦੇ ਜਿਹੜੇ ਛੰਦ ਗੁ: ਪ੍ਰ: ਸੂ: ਵਿਚ ਦਿੱਤੇ ਹਨ, ਉਨ੍ਹਾਂ ਵਿਚ ਆਪਣੇ ਭੀ ਕੁਛ ਦਿੱਤੇ ਹਨ, ਜਿਨ੍ਹਾਂ ਵਿਚ ਛਾਪ ਹੈ ਉਹ ਤਾਂ ਸਾਫ ਉਹਨਾਂ ਦੇ ਹੋਏ, ਪਰ ਬੇਛਾਪ ਵੇਲੇ ਗਲ ਸੋਚਨੀਯ ਹੋ ਜਾਂਦੀ ਹੈ। ਜਿਹਾਕੁ ਇਹ ਛੰਦ ਸੂ: ਪ੍ਰ: ਵਿਚ ਹਜ਼ੂਰੀ ਕਵੀਆਂ ਦੇ ਛੰਦਾਂ ਵਿਚ ਆਇਆ ਹੈ:—

ਰਾਮ ਛਰੂਬੰਧ ਪਰ, ਰਾਮ ਦਸਕੰਧ ਪਰ,
ਰਾਮ ਜਰਾਸਿੰਧ ਪਰ ਤ੍ਰੈ ਜਸੋਂ ਨਰ ਸਿੰਘ ਹੈਂ।
ਰੁਦ੍ਰ ਜਿਮ ਮਾਰ ਪਰ, ਬੈਨਤੇਯ ਮਾਰ ਪਰ,
ਪੌਨ ਦੀਪਮਾਰ ਪਰਿ, ਮਾਰ ਪਰ ਸਿੰਘ ਹੈ।
ਸੂਰ ਭਮ ਬ੍ਰਿੰਦ ਪਰ, ਸੂਰ ਰਣ ਦੂੰਦ ਪਰ,
ਸੂਰ ਦਿਤੀ ਨੰਦ ਪਰ ਦੂਜੋ ਨਰ ਸਿੰਘ ਹੈ।

*ਇਹ ਛੰਦ ਸੂ: ਪ੍ਰਕਾਸ਼ ਵਿਚ ਆਲਮ ਦੇ ਨਾਂ ਦਾ ਹੈ ਤੇ ਹੰਸ ਰਾਮ ਦੇ ਛੰਦ ਦੇ ਪਹਿਲੇ ਹੀ ਪਰ ਭਾ: ਸ: ਸਿੰ: ਜੀ ਨੇ ਮੰਗਲ ਦੇ ਨਾਂ ਦਿਤਾ ਹੈ। ਸੋ ਨਿਰਣੇ ਯੋਗ ਬਾਤ ਹੈ ਕਿ ਮੰਗਲ ਦਾ ਹੈ, ਆਲਮ ਦਾ ਹੈ ਯਾ ਕਿਸੇ ਹੋਰ ਦਾ ਹੈ ਜਿਸ ਦਾ ਕਿ ਨਾਮ ਨਹੀਂ ਆਇਆ। †ਅ:. ਰਜੀਲ=ਮਰਦਾਨਗੀ, ਮੁਰਾਦ ਹੈ ਬੀਰ ਰਸ ਤੋਂ। ‡ਤੁਰੰਗ=ਤੁੰਗ=ਉੱਚਾ। ਅ ਤੁਰੰਗ=ਤਰ ਤੂ=ਤੁਸਾਡਾ। Δਸੰਗਲ ਮਗਰ+ਜਗਮਗ=ਰੌਸ਼ਨ।

*ਇਹ ਛੰਦ ਸੂ: ਪ੍ਰ; ਵਿਚ ਨਹੀਂ, ਡਾ: ਸੂ: ਸਿੰਘ ਨੇ ਸ਼ਿਕਾਰ ਬਰਨਨ ਦੀ ਸੁਰਖੀ ਵਿਚ ਦਿਤਾ ਹੈ, ਨਾਮ ਨਹੀਂ ਦਿੱਤਾ।

ਲ ਸਰਬੰਸ ਪਰ, ਦਾਵਾ ਬਨਬੰਸ ਪਰ,
ਤਜ ਮਲੇਛ ਵੰਸ਼ ਪਰ ਸ੍ਰੀ ਗੁਬਿੰਦ ਸਿੰਘ ਹੈ।

੧. (ਜਿਵੇਂ) ਪਰਸਰਾਮ ਛਤ੍ਰੀਆਂ ਦੇ ਬੰਨ੍ਹਣ (ਜਾਂ ਮਾਰਨ) ਪਰ, ਰਾਮ ਜਿਵੇਂ ਰਾਵਣ ਉਤੇ, ਬਲਰਾਮ ਜਿਵੇਂ ਜਰਾਸੰਧ ਉਤੇ, ਜਿਵੇਂ ਤਿੰਨੇ ਨਰਾਂ ਵਿਚ ਸਿੰਘ ਹਨ (ਭਾਵ ਨਰ ਸ਼ਿਰੋਮਣ ਹਨ)।੨. ਜਿਵੇਂ ਸ਼ਿਵਜੀ ਕਾਮ ਉਤੇ, ਗਰੜ ਸੱਪਾਂ ਉਪਰ, ਹਵਾ ਜਿਵੇਂ ਦੀਪ ਮਾਲਾ ਪਰ*ਤੇ ਸ਼ੇਰ ਜਿਵੇਂ ਸਿਕਾਰ ਪਰ.੩. ਸੂਰਜ ਸਾਰੇ ਹਨੇਰੇ ਉਤੇ ਸੰਗ੍ਰਮਾ ਦੁੰਦਾਂ ਯੁੱਧ ਪਰ, ਸੂਰ (= ਵਰਾਹ ਅਵਤਾਰ) ਹਰਨਕਸਜਪ ਪਰ, ਦੂਜੇ (ਅਰਥਾਤ ਹਰਨਕਸ਼ਜਪ ਦੇ ਦੂਜੇ ਭਰਾ ਅਰਥਾਤ ਹਰਨਾਕਸ਼ ਪਰ ਜਿਵੇਂ) ਨਰਸਿੰਘ ਸੀ। ੪. ਕਾਲ ਜਿਵੇਂ ਸਭਨਾ ਪਰ,ਦਾਵਾ ਅੰਗਨੀ ਬਾਂਸਾਂ ਦੇ ਬਨ ਪਰ, ਤਿਵੇਂ ਮਲੇਛਾਂ ਦੇ ਬੰਸ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਹਾਵੀ) ਹਨ।

ਬਾਬਾ ਸੁਮੇਰ ਸਿੰਘ ਜੀ ਨੇ ਇਸ ਛੰਦ ਨੂੰ ਹੀਰ ਦਾ ਸਮਝਿਆ ਹੈ, ਪਰ ਕਵੀ ਸੰਤੋਖ ਸਿੰਘ ਜੀ ਨੇ ਇਹੋ ਛੰਦ ਆਪਣੀ ਉਲਥਾ ਕੀਤੀ ਬਾਲਮੀਕੀ ਰਾਮਾਯਣ ਦੇ ਮੰਗਲਾਂ ਵਿਚ ਦੋ ਬਾਰੀ (ਸੁੰਦਰ ਕਾਂਡ ਸਰਗ ੧ ਅੰਕ ੬ ਤੇ ਉਤਰ ਕਾਂਡ ਸਰਗ ੧੨੧ ਅੰਕ ੪੯ ਵਿਚ)ਦਿੱਤਾ ਹੈ, ਜਿਸ ਤੋਂ ਨਿਸ-ਚਿਤ ਹੋ ਗਿਆ ਕਿ ਇਹ ਛੰਦ ਕਵੀ ਜੀ ਦਾ ਆਪਣਾ ਹੈ ਤੇ ਹਜ਼ੂਰੀ ਕਵੀਆਂ ਵਿਚੋਂ ਕਿਸੇ ਦਾ ਨਹੀਂ। ਉਂਜ ਇਹ ਛੰਦ 'ਸਿਵਾ ਜੀ' ਦੇ ਦਰਬਾਰੀ ਕਵੀ 'ਭੂਸ਼ਣ' ਦੇ ਛੰਦ ਦੀ ਇਕ ਪ੍ਰਕਾਰ ਦੀ ਸਮਸਜਾ ਪੂਰਤੀ ਹੈ ਜੋ ਇਸ ਪ੍ਰਕਾਰ ਹੈ:-

ਇੰਦਰ ਜਿਮ ਜੰਭ ਪਰ, ਬਾੜਵ ਸੁਅਭ ਪਰ,
ਰਾਵਨ ਸਦੰਭ ਪਰ ਰਘੁਕੁਲ ਰਾਜ ਹੈ
ਪੌਨ ਬਾਰਿ ਬਾਹ ਪਰ, ਸੰਭੂ ਰਤਿਨਾਹ ਪਰ,
ਜਯੋਂ ਸਹੰਸ ਬਾਹੁ ਪਰ, ਰਾਮ ਦ੍ਵਿਜਰਾਜ ਹੈ
ਦਾਵਾ ਦ੍ਰੁਮ ਦੰਡ ਪਰ,ਚੀਤਾ ਮ੍ਰਿਗ ਝੁੰਡ ਪਰ,
'ਭੂਖਨ' ਵਿਤੁੰਡ ਪਰ ਜੈਸੇ ਮ੍ਰਿਗਰਾਜ ਹੈ
ਤੇਜ ਤਮ ਅੰਸ ਪਰ ਕਾਨ੍ਹ ਜਿਮ ਕੰਸ ਪਰ,
ਤਯੋਂ ਮਲੇਛ ਵੰਸ਼ ਪਰ ਸ਼ੇਰ ਸ਼ਿਵਰਾਜ ਹੈ

*(ਅ ਦੀਵੇ ਦੀ ਲਾਟ ਪਰ।
†ਦੁੰਦ=ਦੋਹਾਂ ਪੁਰਸ਼ਾਂ ਦਾ ਪਰਸਪਰ ਯੁੱਧ। (ਅ) ਇਕ ... ਜੋੜੀਆਂ ਦੇ ਮੁਕਾਬਲੇ ਤੇ ਇਕੱਲਾ ਜੁੱਟ ਜਾਣਾ। (ੲ) ਤੂਫ਼ਾਨਕ ਜੰਗ!

# ੨

ਪਿੱਛੇ ਪੰਨਾ ੪੫੭ ਪਰ ਅਸੀਂ ਕਵੀ ਅੰਮ੍ਰਿਤ ਰਾਇ ਦੇ ਓਹ ਛੰਦ ਜੋ ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਪ੍ਰਾਪਤ ਹੋਕੇ ਕਹੇ ਸਨ ਦੇਆਏ ਹਾਂ ਤੇ ਉਨ੍ਹਾਂ ਦੀ ਇਕ ਪ੍ਰਸਿਧ ਸਤਰ – 'ਪਾਈਏ ਕਰੋੜ ਤੇ ਨ ਜਾਈਏ ਲਹੌਰ ਤੇ' ਜੋ ਲੋਕੋਕਤੀ ਬਣ ਚੁਕੀ ਹੈ—ਭੀ ਪੂਰੇ ਛੰਦ ਸਮੇਤ (ਪਨਾ੪੧੯ ਪਰ) ਦੇ ਆਏ ਹਾਂ। ਇਥੇ ਅਸੀਂ ਆਪ ਦੇ ਰਚੇ 'ਚਿਤ੍ਰ ਬਿਲਾਸ*' ਗ੍ਰੰਥ ਵਿਚੋਂ ਤਿਥਿ ਸੰਮਤ ਆਦਿ ਦੇ ਛੰਦ ਦੇਂਦੇ ਹਾਂ ਜਿਨ੍ਹਾਂ ਤੋਂ ਉਨ੍ਹਾਂ ਦਾ ਆਪਣਾ ਲਿਖਿਆ ਪਤਾ ਉਹਨਾਂ ਦਾ ਸਮਾਂ ਤੇ ਲਾਹਰ ਨਾਲ ਉਨ੍ਹਾਂ ਦਾ ਪ੍ਰੇਮ ਪ੍ਰਗਟ ਹੋ ਜਾਂਦਾ ਹੈ—

ਬੈਠੇ ਹੈਂ ਬਹ ਮਿਤ੍ਰ ਮਿਲ ਕਵਿ ਅੰਮ੍ਰਿਤ ਕੇ ਧਾਮ। ਤਿਨ ਸਭਹਿਨ ਮਿਲ ਯੌਂ ਕਹਯੋ ਰਚਹੁ ਗ੍ਰੰਥ ਅਭਿਰਾਮ।੫।

ਕੁੰਡਲੀਆ ਪੰਡਤ ਬਡੇ ਲਹੌਰ ਮਹਿੰ ਅੰਤ ਗੁਨਨ ਕੋ ਨਾਹਿ। ਕਛੁ ਐਸੀ ਬਿਧਿ ਕੀਜੀਏ ਜਯੋਂ ਸਭ ਮੋਹੇ ਜਾਂਹਿ। ਜਯੋਂ ਸਭ ਮੋਹੇ ਜਾਹਿ ਗ੍ਰੰਥ ਰਚੀਐ ਅਤਿ ਰੁਚਿ ਕਰ। ਆਗੇ ਭਯੋ ਨ ਹੋਇ ਔਰ ਭਾਖਾ ਮੈਂ ਸਰਬਰ। ਹੋ ਤੁਮ ਚਤੁਰ ਸੁਜਾਨ ਸਕਲ ਬਿਦਜਾ ਗੁਨ ਮੰਡਤ। ਕੀਜੈ ਵਹੈ ਉਪਾਇ ਜਾਂਹਿ ਰੀਝੈਂ ਸੁਨਿ ਪੰਡਤ।੬।

ਦੋਹਰਾ—ਤਿਨਕੀ ਆਗਜਾ ਤੇ ਭਯੋ ਕਵਿ ਕੇ ਚਿੱਤ ਹੁਲਾਸ। ਚਤੁਰਦਾਸ ਛਤ੍ਰੀ ਬਹਲ ਬਰਨਯੋ ਚਿੱਤ੍ਰ ਬਿਲਾਸ।੭। ਸੰਮਤ ਸਤ੍ਰਹ ਸੈ ਅਧਿਕ ਬੀਤੇ ਅਧਿਕ ਛਤੀਸ। ਕਾਤਿਕ ਸੁਦਿ ਨਵਮੀ ਸਤਿਥ ਬਾਰ ਚਾਰੁ ਦਿਨ ਈਸ਼।੮।

ਸੋਰਠਾ—ਚੌਗਤਾ ਕੋ ਰਾਜ ਰਾਜਤ ਦੇਸਨ ਦੇਸ਼ ਮੈਂ। ਹੈ ਤਿਨਕੇ ਸਿਰਤਾਜ ਅਵਰੰਗ ਸ਼ਾਹ ਮਹਾਂਬਲੀ।

ਦੋਹਰਾ—ਤਿਨਕੇ ਸ਼ਹਿਰ ਬਡੇ ਬਡੇ ਅਪਨੀ ਅਪਨੀ ਠੌਰ। ਤਿਨ ਸਭ ਮੈਂ ਸਭ ਬਿਧ ਅਧਿਕ ਨਾਗਰ ਨਗਰ ਲਾਹੌਰ।੧੦।

*'ਚਿਤ੍ਰ ਬਿਲਾਸ' ਦੇ ਲਿਖਤੀ ਨੁਸਖੇ ਵਿਚੋਂ ਜੋ ਨੁਸਖਾ ਕਿ ਸ੍ਰੀ ਮਾਨ ਸਰਖੰਡ ਵਾਸੀ ਡਾਕਟਰ ਚਰਨ ਸਿੰਘ ਜੀ ਦੇ ਸੰਗ੍ਰਹ ਵਿਚ ਹੈ।

[ਲਹੌਰ ਉਸਤਤ ॥ ਕਬਿਤ ॥]

ਅਤਿ ਹੀ ਉਤੰਗ ਦੁਰਗ ਜਾਹਿ ਦੇਖ ਲਾਜੇ ਸੁਰਗ,
ਰਾਜੈਂ ਰਾਜ ਮੰਦਰ ਜੋ ਮੰਦਰ ਸਮਾਨ ਹੈਂ।
ਛੱਜਾ ਛਾਤ ਛਾਤਰੀ ਕਨਕ ਕੇ ਕਲਸ ਲਸੈਂ।
ਜਗਮਗ ਜਗਮਗ ਮਾਨੋ ਭੂਰ ਭਾਨ ਹੈਂ।
ਮਨਿਨਿ ਕੇ ਚੌਕਨ ਕੀ ਚਮਕ ਨ ਕਹੀ ਪਰਤ,
ਬੈਰਾਗਿਰ ਨਾਗਰ ਹੈਂ ਮਹਾਂ ਦਾਨ ਦਾਨ ਹੈ।
ਸਾਤੋਂ ਦੀਪ ਨਉਖੰਡ ਸੁਭ ਮੰਡ ਮੰਡਨ ਹੈ,
ਲਵਪੁਰ ਨਗਰ ਸੇ ਨਗਰ ਨ ਆਨ ਹੈ॥ ੧੧ ॥

ਪੁਨ:– ਕਬਿੱਤ !

ਊਚੀ ਊਚੀ ਅਟਾ ਮਿਲ ਘਟਾ ਸੰਗ ਬਾਤੈਂ ਕਰੈਂ,
ਤਿਨ ਮੈਂ ਪਤਾਕਾ ਰੰਗ ਰੰਗ ਅਵਰੋਹੀਏ।
ਊਡ ਨ ਪਹੂਚੇ ਪੱਛ, ਜਤਨ ਕਰਤ ਲੱਛ,
ਲੱਛ ਲੱਛ ਭਾਵ ਉਮਰਾ ਨ ਆਨ ਟੋਹੀਏ।
ਚੌਪਖਾ ਅਟਾਰੀ ਬੰਕ ਦੁਾਰੀ ਔ ਤਿਵਾਰੀ ਭਾਰੀ,
ਦੇਖ ਚਿਤ੍ਰਸਾਰੀ ਚਿਤ ਕੌਨ ਕੋ ਨ ਮੋਹੀਏ।
ਲਵਪੁਰ ਨਗਰ ਮੇਂ ਨਗਰ ਬਜਾਰ ਐਸੇ,
ਜੈਸੇ ਲੋਕਾਲੋਕਨ ਕੇ ਪੁੰਨ ਫਲ ਜੋਹੀਏ।

## ੧੦੧. ਕੀਰ ਮੂਰਤੀ* ।

ਦਰਸ਼ਨ ਨੈਣਾਂ ਨਾਲ ਹੁੰਦੇ ਹਨ ਤੇ ਮਨ ਦੀ ਧ੍ਯਾਨ ਸ਼ਕਤੀ ਵਿਚ ਟਿਕਦੇ ਹਨ। ਪਰ ਕੰਨਾਂ ਦੁਆਰਾ ਸੁਣ ਸੁਣ ਕੇ ਹਿਰਦੇ ਵਿਚ ਗੁਣਾਂ ਦੀ ਤਸਵੀਰ ਖਿੱਚਦੀ ਹੈ। ਸੋ ਗੁਰੂ ਜੀ ਦੇ ਸਰੀਰ ਦੇ ਦਰਸ਼ਨ ਅਜ ਨਹੀਂ ਹੋ ਰਹੇ. ਪਰ ਉਨ੍ਹਾਂ ਦੇ ਗੁਣਾਂ ਦੀ ਮੂਰਤੀ ਐਉਂ ਅਸੀਂ ਮਨ ਦੇ ਨੈਣਾਂ ਨਾਲ ਵੇਖ ਸਕਦੇ ਹਾਂ।

ਗੁਰੂ(Guru)-ਸੰਸਾਰ ਦਾ ਰਚਣਹਾਰ ਹੀ 'ਗੁਰੂ' ਹੈ। ਸੰਸਾਰ ਦਾ ਰਚਨਹਾਰ, ਉਸ ਰਚਨਾਂ ਵਿਚ ਬੁੱਧੀ ਦਾ ਸਿਰਜਨਹਾਰ, ਅਰ ਬੁੱਧੀ ਵਿਚ ਸੁਤੇਸਿਖ੍ਯਾ,ਅਰ ਉਸ ਬੁੱਧੀ ਵਿਚ ਵਿਸ਼ੇਸ਼ ਸਿੱਖ੍ਯਾ ਸਿੱਖਣ ਦਾ ਮਾਦਾ ਪੈਦਾ ਕਰਨ ਵਾਲਾ ਹੈ। ਜੇ ਪਰਮੇਸ਼ੁਰ ਬੁਧੀ ਨਾ ਦੇਵੇ ਜਾਂ ਬੁਧੀ ਵਿਚ ਸਿੱਖਣ ਦਾ ਮਾਦਾ ਹੀ ਨਾ ਪਾਵੇ, ਯਾ ਪਾਕੇ ਕੁਛ ਵਿਘਨ ਕਰ ਦੇਵੇ ਤਦ ਸਿੱਖ੍ਯਾ ਦੇਣ ਵਾਲੇ ਕੁਛ ਨਹੀਂ ਸਿਖਾ ਸਕਦੇ। ਇਸ ਲਈ ਆਦਿ ਗੁਰੂ ਅਕਾਲ ਪੁਰਖ ਹੈ ਜੋ ਬੁੱਧੀ ਪ੍ਰਦਾਨ ਕਰਦਾ ਹੈ।

ਵਾਹਿਗੁਰੂ ਟਿਕੇ ਮਨਾਂ ਨੂੰ ਅਨੁਭਵ ਦੁਆਰਾ ਸਿੱਖਿਆ ਦੇਂਦਾ ਹੈ, ਵਾਹਿਗੁਰੂ ਜਗਿਆਸੂਆਂ ਨੂੰ ਆਪਣੇ ਸੁਸਿੱਖ੍ਯਤ ਪਿਆਰਿਆਂ ਦੇ ਰਸਤੇ ਸਿੱਖਿਆ ਦੇਂਦਾ ਹੈ, ਵਾਹਿਗੁਰੂ ਦੁਨੀਆਂ ਨੂੰ ਅਵਤਾਰਾਂ ਅਰਥਾਤ ਪੈਗੰਬਰਾਂ ਅਤੇ ਸੁਧਾਰ ਕਰਤਿਆਂ ਦੁਆਰਾ ਸਿੱਖਿਆ ਦੇਂਦਾ ਹੈ। ਸੁਧਾਰ ਕਰਤੇ ਤੇ ਅਵਤਾਰਾਂ ਦੀ ਸਿੱਖ੍ਯਾ ਉਥੋਂ ਤਾਂਈਂ ਲਿਜਾਂਦੀ ਹੈ ਕਿ ਜਿਥੇ ਜਾਕੇ ਅੰਤਹਕਰਣ ਸ਼ੁੱਧ ਹੋਕੇ ਵਾਹਿਗੁਰੂ ਦੇ ਅਨੁਭਵ ਤੋਂ ਸਿੱਧੀ ਸਿੱਖ੍ਯਾ ਲੈਣ ਦਾ ਅਧਿਕਾਰੀ ਹੋ ਜਾਂਦਾ ਹੈ। ਤਾਂ ਤੇ ਗੁਰੂ ਅਵਸਥਾ ਆਦਿ ਰੂਪ ਕਰਕੇ ਅਕਾਲ ਪੁਰਖ ਵਿਚ ਹੀ ਪੂਰਨ ਹੈ। ਫਿਰ ਵਾਹਿਗੁਰੂ ਦੀ ਬਖਸ਼ੀ ਅਵਤਾਰਾਂ ਦੇ ਸੁਧਾਰ ਕਰਤਿਆਂ ਨੂੰ ਸ਼ਕਤੀ ਹੁੰਦੀ ਹੈ ਜਿਸ ਨਾਲ ਉਹ ਜੀਵਾਂ ਨੂੰ ਸਿੱਖਿਆ ਦੇਕੇ ਉੱਨਤ ਕਰਦੇ ਹਨ। ਪਰ ਅਵਤਾਰ ਤੇ ਸੁਧਾਰ ਕਰਤੇ ਆਪ ਬੀ 'ਗੁਰੂ' ਦੇ ਮੁਥਾਜ ਹੋਏ ਅਰ ਉਨ੍ਹਾਂ ਨੇ ਗੁਰੂ ਤੋਂ ਸਿੱਖ੍ਯਾ ਪਾਕੇ ਉਪਦੇਸ਼ ਕੀਤਾ। ਕਿੰਤੂ 'ਗੁਰੂ' ਪਦ ਜੋ ਸਤਿਗੁਰ ਨਾਨਕ ਨੂੰ ਮਿਲਿਆ, ਇਹ ਅਵਤਾਰ-ਸ਼ਿਰੋਮਣੀ ਇਸ ਕਰਕੇ ਹੈ ਕਿ ਇਨ੍ਹਾਂ ਨੂੰ ਗੁਰੂ ਦੀ ਲੋੜ ਨਹੀਂ ਪਈ, ਅਕਾਲ ਪੁਰਖ ਨੇ ਆਪ ਗੁਰੂ ਹੋਕੇ ਸਿਧਾ ਅਨੁਭਵ ਦੁਆਰਾ ਇਨ੍ਹਾਂ ਨੂੰ ਸੁਸਿੱਖ੍ਯਤ ਕਰ ਕੇ ਭੇਜਿਆ, ਇਸੇ ਕਰਕੇ ਗੁਰੂ ਨਾਨਕ ਜੀ ਨੇ ਕਿਹਾ:-

ਅਪਰੰਪਰ ਪਾਰਬ੍ਰਹਮ ਪਰਮੇਸਰੁ ਨਾਨਕ
ਗੁਰੁ ਮਿਲਿਆ ਸੋਈ ਜੀਉ ॥ [ਸੋਰਠ ਮ: ੧

ਪੁਨ: 'ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ॥'

ਵੇਈਂ ਵਿਚ ਪ੍ਰਵੇਸ਼, ਸੋਦਰ ਤੇ ਆਰਤੀ ਦਾ ਉਚਾਰ ਦੱਸਦੇ ਹਨ ਕਿ ਵਾਹਿਗੁਰੂ ਆਪ ਦਾ ਗੁਰੂ

---

*ਇਹ ਲੇਖ ੨੪ ਪੋਹ ਸੰ: ਗੁ: ਨਾ; ਸਾ; ੪੪੦ (੨੩ ਦਸੰਬਰ ੧੯੦੮) ਦੇ ਗੁਰਪੁਰਬ ਸਪਤਮੀ ਦੇ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਿਆ ਸੀ।

ਹੈ। ਆਪ ਵਾਹਿਗੁਰੂ ਜੀ ਦੀ ਕੀਮਤ ਕੁਤੰਫਿਲਸਫ਼ੇ ਤੇ ਮਜ਼ਹਬ ਦੇ ਹਿਸਾਬਾਂ ਤੋਂ ਲੰਘ ਕੇ ਅਮੋਲਕਤਾ ਵਿਚ ਦੇਖਦੇ ਸਨ,ਇਸ ਕਰਕੇ ਅਸਚਰਜਅਦਭੁਤ. ਵਿਸਮਾਦ ਦੇ ਰੰਗ ਰੰਗੇ ਰਹਿੰਦੇ ਸਨ ਤੇ ਸਿਫਤ ਸਲਾਹ ਨੂੰ ਰਾਹ ਦੱਸਦੇ ਸਨ। ਇਸ ਕਰਕੇ ਅਪਣੇ ਰੱਬ ਦਾ ਨਾਉਂ ਵਾਹਿਗੁਰੂ ਦੱਸਦੇ ਸਨ 'ਵਾਹਿ ਨਾਮ ਅਚਰਜ ਕੋ ਹੋਈ॥ ਅਚਰਜ ਤੇ ਪਰ ਉਕਤਿ ਨ ਕੋਈ' ॥ ਇਸੇ ਕਰਕੇ ਉਨ੍ਹਾਂ ਨੇ ਅਕਾਲ ਪੁਰਖ ਦਾ ਨਾਮ 'ਵਾਹਿਗੁਰੂ' ਰੱਖਿਆ । ਇਸੀ ਤਰ੍ਹਾਂ ਦਸਮੇ ਜਾਮੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਗੁਰੂ ਦਾ ਪਤਾ ਆਪ ਦੱਸਿਆ:—

"ਆਦਿ ਅੰਤ ਏਕੈ ਅਵਤਾਰਾ ॥
ਸੋਈ ਗੁਰੂ ਸਮਝੀਅਹੁ ਹਮਾਰਾ"

ਫਿਰ ਗੁਰੂ ਪਦ ਵਿਚ ਵਾਹਿਗੁਰੂ ਦੀ ਅਤਯੰਤ ਸਮੀਪਤਾ ਯਾ ਅਭੇਦਤਾ ਪਰ ਵਾਹਿਗੁਰੂ ਦਾ ਵਾਕ ਆਪ ਫੁਰਮਾਉਂਦੇ ਹਨ:—

"ਮੈਂ ਅਪਨਾ ਸੁਤ ਤੋਹਿ ਨਿਵਾਜਾ,
ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥"

ਇਨ੍ਹਾਂ ਅਰ ਹੋਰ ਵਾਕਾਂ ਤੋਂ ਸਪਸ਼ਟ ਹੈ ਕਿ ਸ੍ਰੀ ਗੁਰੂ ਸਾਹਿਬਾਨ ਜੀ ਸਿੱਧੇ ਅਕਾਲ ਪੁਰਖ ਦੇ ਸਿੱਖ ਸੇ ਅਰ ਉਸ ਦੇ ਥਾਪੇ ਹੋਏ ਸੰਸਾਰ ਦੇ ਗੁਰੂ ਸੇ, ਇਸ ਕਰਕੇ ਅਵਤਾਰ ਸ਼ਿਰੋਮਣ ਸੇ। ਹੁਣ ਉਨ੍ਹਾਂ ਦੇ ਗੁਰੂ ਪਦ ਦਾ ਕਰਤੱਵ ਵੇਖੀਏ। ਗੁਰੂ ਉਹ ਹੈਜੋ ਜੀਵਨੂੰ ਸੁਧਾਰ ਕੇ,ਸਾਧ ਕੇ, ਵਾਹਿਗੁਰੂ ਦਾ ਸ਼ਬਦ ਪ੍ਰਦਾਨ ਕਰਕੇ ਸਿਰਜਣਹਾਰ ਨਾਲ ਮਿਲਾ ਦੇਵੇ। ਇਹ ਕਰਤੱਵ ਨਵੇਂ ਗੁਰੂ ਸਾਹਿਬਾਨ ਜੀ ਕਰਦੇ ਆਏ ਅਰ ਦਸਵੇਂ ਗੁਰੂ ਜੀ ਨੇ ਬੀ ਕੀਤੇ। ਬਾਲਪਨ ਵਿਚ ਹੀ ਗੱਦੀ ਤੇ ਬਿਰਾਜਕੇ ਉਪਦੇਸ਼ ਸ਼ੁਰੂ ਕੀਤਾ। ਭਾਈ ਨੰਦ ਲਾਲ ਵਰਗੇ ਅਰਬੀ ਫਾਰਸੀ ਦੇ ਆਲਮ, ਅਭਿਆਸੀ, ਸੂਫੀ ਮਤ ਦੇ ਜਾਣੂੰ, ਸਾਰੇ ਜਹਾਨ ਦੇ ਸੁਧਾਰ ਕਰਤਿਆਂ ਨੂੰ ਵੇਖਕੇ, ਅਵਤਾਰਾਂ ਦੇ ਮਤਾਂ ਨੂੰ ਖੋਜਕੇ ਪੈਗੰਬਰਾਂ ਦੇ ਪੁਸਤਕਪੜਤਾਲ ਕੇ ਸ਼ਾਤ ਨਾ ਹੋਏ, ਠੰਢ ਜੇ ਪਈ ਤਦ ਪੂਰੇ ਸਤਿ-ਗੁਰੂ ਸ੍ਰੀ ਕਲਗੀਧਰ ਜੀ ਨੇ ਪਾਈ। ਉਹ ਸਾਈਂ ਦੇ ਅਗੰਮ ਦਾ ਦਰਵਾਜ਼ਾ ਇਨ੍ਹਾਂ ਨ ਖੋਲ੍ਹਿਆ। ਸਾਹਿਬ ਰਾਮ ਕੌਰ ਵਰਗ ਪੰਡਤ ਇਸ ਦਰੋਂ ਆ ਕੇ ਠਰੇ। ਭਾਈ ਨਨੂਆ, ਭਾਈ ਕਨ੍ਹੱਯਾ ਆਦਿਕ ਬ੍ਰਹਮ ਗਿਆਨੀ ਏਥੇ ਆਕੇ ਅੰਤਰ ਗਜ਼ਾਨ ਪਾਕ ਠੰਢੇ ਹੋਏ। ਭਾਈ ਚੰਦ ਵਰਗੇ ਸ਼ਾਇਰ ਨੇ ਅੱਖੀਂ ਵੇਖ ਕੇ ਮਹਿਮਾ ਕੀਤੀ। ਕਵੀ ਸੈਨਾਪਤ ਤੇ ਹੋਰ ਅਨੇਕ ਵਿਦ੍ਵਾਨਾਂ, ਕਵੀਆਂ ਤੇ ਗੁਣੀਆਂ ਨੇ ਅੱਖੀਂ ਵੇਖ ਕੇ ਜਸ ਗਾਵੇਂ। ਗੁਰੂ ਜੀ ਐਸੇ ਪ੍ਰਿਯ ਗੁਰੂ ਸੇ ਕਿ ਸਿੱਖ ਜਾਨਾਂ ਦੇਂਦੇ ਤੇ ਸੀਸ ਭੇਟ ਕਰਦੇ ਸੇ। ਇਕੇਰਾਂ ਡੱਲੇ ਨੇ ਆਪਣੀ ਫੌਜ ਦੇ ਪਿਆਰ ਦੀ ਮਹਿਮਾ ਕਹੀ। ਗੁਰੂ ਜੀ ਨੇ ਕਿਹਾ: ਜਾਹ ਕੋਈ ਆਦਮੀ ਲਿਆ, ਜਿਸ ਨੂੰ ਅਸੀਂ ਆਪਣੀ ਨਵੀਂ ਬੰਦੂਕ ਦਾ ਨਿਸ਼ਾਨਾ ਬਣਾਈਏ। ਡੱਲੇ ਦੀ ਸਾਰੀ ਫੌਜ ਖਿਸਕ ਗਈ, ਪਰ ਗੁਰਾਂ ਦੇ ਦੋ ਸਿੱਖ ਸੁਣਦੇ ਸਾਰ ਹੀ ਦੌੜੇ ਆਏ।ਦੋਵੇਂ ਕਹਿਣ ਕਿ ਮੈਨੂੰ ਮਾਰੋ। ਇਸ ਤੋਂ ਸਾਫ ਪ੍ਰਗਟ ਹੈ ਕਿ 'ਗੁਰੂ-ਸ਼ਕਤੀ' ਨੇ ਸਿੱਖਾਂ ਨੂੰ ਕਿੱਥੋਂ ਤਕ ਖਿੱਚ ਲਿਆ ਹੋਇਆ ਸੀ। ਇਹ ਕੋਈ ਮਾਮੂਲੀ ਗਲ ਨਹੀਂ ਸੀ।ਗੁਰੂ ਦੇ ਸ਼ਬਦ ਦੀ ਦਾਤ ਨੇ ਸਿੱਖਾਂ ਨੂੰ ਸ਼ਬਦ ਵਿਚ ਪ੍ਰੋ ਕੇ ਗੁਰੂ ਦ ਚਰਨਾਂ ਵਿਚ ਲੀਨ ਕਰ ਰਖਿਆ ਹੋਇਆ ਸੀ। ਸ੍ਰੀ ਗੁਰੂ ਜੀ ਨ ਸਿੱਖਾਂ ਨੂੰ ਅੰਮ੍ਰਿਤ ਛਕਾਇਆ, ਮੰਤ੍ਰ ਦਿੱਤਾ, ਗੋਇਆ ਗੁਰੂ ਪ੍ਰਣੇ ਦਾ ਅਧਿਕਾਰ ਜੋ ਵਾਹਿਗੁਰੂ ਵਲੋਂ ਆਪ ਨੂੰ ਪ੍ਰਾਪਤ ਸੀ, ਪੂਰਾ ਵਰਤਿਆ। ਫਿਰ ਸੰਗਤ ਵਿਚ ਜੋ ਵਾਹਿਗੁਰੂ ਦਾ ਅਸਲ ਰੂਪ ਆਪ ਵਸਾ-ਇਆ ਸਾਨੇ ਉਸ ਰੂਪ ਨੂੰ ਦੇਖਦੇ ਸਨ, ਉਸ ਨੂੰ ਵੱਡਾ ਸਮਝਦੇ ਸਨ, ਇਸ ਲਈ ਪੰਜਾਂ ਦੀ ਸੰਗਤ ਬਣਾ ਕੇ ਆਪ ਅੰਮ੍ਰਿਤ ਛਕ ਕੇ ਅਮਲੀ ਤੌਰ ਤੇ ਸੰਗਤ ਦੀ ਵਡਿਆਈ ਦਿਖਾ ਦਿੱਤੀ। ਆਪ ਇਕੱਲਿਆਂ ਅੰਮ੍ਰਿਤ ਛਕਾ ਕੇ ਦਿਖਾ ਦਿੱਤਾ ਕਿ ਮੈਂ ਇਕੱਲਾ ਪੂਰਨ ਗੁਰੂ ਹਾਂ। ਫਿਰ ਆਪ ਛਕ ਕੇ ਦਿਖਾ ਦਿੱਤਾ ਹੈ—

'ਇਕ ਸਿੱਖ ਦੋਇ ਸਾਧ ਸੰਗ, ਪੰਜੀਂ ਪਰਮੇਸਰ' ਦਾ ਅਸੂਲ ਪਰਪੱਕ ਅਸੂਲ ਹੈ । ਹਾਂ ਪੰਜਾਂ ਵਿਚ ਪਰਮੇਸ਼ਰਦਾ ਰੂਪ ਵੇਖਕੇਗੁਰੂ ਸਿੱਖੀ ਵਾਲਾ ਨਾਤਾ ਕਰਦਾ ਹੈ। ਗੁਰੂ ਜੀ ਨੇ ਗੁਰੂ ਪਦ ਵਿਚ ਨਾਮ ਦਾ ਉਹ ਛੱਟਾ ਦਿੱਤਾ ਜੋ ਪਹਿਲੇਗੁਰੂ ਜੀ ਦੇਂਦੇ ਰਹੇ ਸੇ। ਬਾਣੀ ਕਈ ਪ੍ਰਕਾਰ ਦੀ ਰਚੀ ਪਰ ਉਹ ਸ਼ਾਂਤਮਈ ਬੀ ਰਚੀ, ਜੈਸੇ ਕਿ ਪਹਿਲੇ ਗੁਰੂ ਸਾਹਿਬਾਂ ਦੀ ਬਾਣੀ ਵਿਚ ਰਲੀ ਪਛਾਣੀ

ਨਹੀ ਜਾ ਸਕਦੀ। ਉਸ ਬਾਣੀ ਵਿਚ ਕਵਲ ਇਕ ਵਾਹਿਗੁਰੂ ਦਾ ਪਿਆਰ ਦ੍ਰਿੜ੍ਹ ਕਰਾਇਆ। ਅਵਤਾਰਾਂ ਵਿਚ ਬੀ ਲੇਸ਼ ਅਵਿਦ੍ਯਾ ਰਹਿ ਜਾਂਦੀ ਹੈ, ਪਰ ਸ੍ਰੀ ਗੁਰੂ ਜੀ ਗੁਰੂ ਸੇ ਉਨ੍ਹਾਂ ਨੇ ਮੈਂ ਮੈਂ ਨਹੀਂ ਕੀਤੀ, ਡੰਕੇ ਦੀ ਚੋਟ ਲਕਾਂ ਨੂੰ ਸੱਚਾ ਸਾਧਨ ਦੱਸਿਆ।

ਸਾਚ ਕਹਉ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ
ਤਿਨਹੀ ਪ੍ਰਭ ਪਾਇਓ ॥'

ਆਪਣਾ ਅਤੀਤਤਾ ਕਹਿਕੇ ਦਿਖਾ ਦਿੱਤੀ:—

'ਜੋ ਹਮ ਕੋ ਪਰਮੇਸਰ ਉਚਰ ਹੈਂ॥ ਤੇ ਨਰਨਰਕ ਕੁੰਡ ਮੈਂ ਪਰ ਹੈਂ ॥' 'ਮੈਂ ਹੂੰ ਪਰਮ ਪੁਰਖ ਕੋ ਦਾਸਾ। ਦੇਖਨ ਆਇਓ ਜਗਤ ਤਮਾਸ਼ਾ ॥'

ਪੁਨਾ—'ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ'। ਐਸੇ ਵਾਕ ਉਨ੍ਹਾਂ ਦੀ ਹਉਮੈ ਅਤੀਤਤਾ ਦੇ ਸੂਚਕ ਹਨ।

ਸੋ ਪਹਿਲਾ ਦਰਸ਼ਨ ਹੈ ਉਨ੍ਹਾਂ ਦਾ 'ਗੁਰੂ'। ਪੂਰਨ ਗੁਰੂ। ਗੁਰੂ ਮੁਰਸ਼ਿਦ ਤੇ ਉਸਤਾਦ ਦੇ ਨਿਰੇ ਅਰਥਾਂ ਵਿਚ ਨਾ ਪਰ ਪੈਗੰਬਰਾਂ ਅਵਿਤਾਰਾਂ ਤੋਂ ਸ਼ਿਰੋਮਣ ਪੂਰਨ ਗੁਰੱਤੂ ਦੀ ਪਦਵੀ ਦੇ ਭਾਵ ਵਾਲਾ ਪਦ 'ਗੁਰੂ'। ਯਾਦ ਰਹੇ ਕਿ ਜਿਤਨੇ ਅਵਤਾਰ ਤੇ ਪੈਗੰਬਰ ਆਏ ਉਹ ਗੁਰ ਜਯੋਤੀ ਦੇ ਤਾਬਿਆ ਆਏ। ਅੰਤ ਕਲਿਜੁਗ ਵਿਚ ਜਯੋਤੀ ਅਵਤਰਣ ਹੋਈ, ਉਸ ਦਾ ਨਾਮ ਗੁਰ ਨਾਨਕ ਹੋਇਆ ਜੋ ਦਸਾਂ ਜਾਮਿਆਂ ਵਿਚ ਪ੍ਰਕਾਸ਼ ਦੇ ਦੀ ਰਹੀ।(ਵਿਸ਼ੇਸ਼ ਲਈ ਦੇਖੋ ਜਪੁਜੀ ਦੇ ਟੀਕੇ ਦੀ ਉਥਾਨਕਾ ਕ੍ਰਿਤ ਸ੍ਰੀ ਸ਼ੰਕਰ ਦਿਆਲ ਜੀ ਫੈਜ਼ਾਬਾਦੀ)।

ਅਵਤਾਰ (Propnet)—ਦੂਸਰਾ ਦਰਸ਼ਨ ਸਤਿਗੁਰਾਂ ਦੇ ਅਵਤਾਰ ਹੋਣ ਦਾ ਹੈ। ਜੇ ਤਾਂ ਇਹ ਕਿਹਾ ਜਾਵੇ ਕਿ ਪਰਮੇਸ਼ਰ ਮਨੁਖ ਜੂਨ ਵਿਚ ਪੈਕੇ ਗੁਰੂ ਗੋਬਿੰਦ ਸਿੰਘ ਬਣ ਗਿਆ, ਤਦ ਉਨ੍ਹਾਂ ਦੇ ਵਾਕ ਦੇ ਵਿਰੁੱਧ ਹੈ ਪਰ:—

"ਗੁਰ ਨਾਨਕ ਦੇਵ ਗੋਵਿੰਦ ਰੂਪ।"

ਦੇ ਵਾਕ ਅਨੁਸਾਰ ਗੁਰੂ ਸਾਹਿਬ ਅਵਤਾਰ ਸਨ।

ਭਾਈ ਗੁਰਦਾਸ ਦੂਜਾ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ, ਬੜਾ ਕਵੀ ਤੇ ਪੰਡਤ ਸੀ, ਉਸ ਨੇ ਗੁਰੂ ਗੋਬਿੰਦ ਸਿੰਘ ਜੀ ਬਾਬਤ ਕਿਹਾ ਹੈ:—

"ਵਹ ਪ੍ਰਗਟਿਓ ਪੁਰਖ ਭਗਵੰਤ ਰੂਪ ਗੁਰ ਗੋਬਿੰਦ (ਸਿੰਘ) ਸੂਰਾ।

ਅਵਤਾਰ ਦਾ ਅਰਥ ਇਹ ਕਿ ਜੋ ਵਾਹਿਗੁਰੂ ਦਾ ਪਿਆਰਾ ਸੱਚ ਖੰਡ ਤੋਂ ਮਾਤ ਲੋਕ ਵਿਚ ਅਵਤਰੇ। ਐਸੇ ਆਵਨ ਵਾਲੇ ਦਾ ਪ੍ਰਯੋਜਨ ਸੰਸਾਰ ਦੀ ਕਲਯਾਨ ਹੁੰਦਾ ਹੈ। ਯਾ ਖਾਸ ਬਿਪਤਾ ਜਗਤ ਵਿਚ ਹੁੰਦੀਆਂ ਹਨ ਯਾ ਖਾਸ ਧਰਮ ਦੀ ਗਿਲਾਨੀ ਪੈਦਾ ਹੋ ਜਾਂਦੀ ਹੈ, ਉਸ ਦੇ ਦੂਰ ਕਰਨ ਲਈ ਕੋਈ ਪੂਰਨ ਪੁਰਸ਼ ਪ੍ਰਗਟ ਹੁੰਦਾ ਹੈ ਉਸਦਾ ਪ੍ਰਯੋਜਨ ਉਸ ਵਕਤ ਦੇ ਦੁਖ ਨੂੰ ਦੂਰ ਕਰਨਾ ਖਾਸ ਕਰਕੇ ਹੁੰਦਾ ਹੈ। ਇਹ ਜੋਤ ਜ ਗੁਰੂ ਕਹਿਲਾਈ ਅਵਤਾਰਾਂ ਤੋਂ ਵਾਧਾ ਇਹ ਰੱਖਦੀ ਸੀ ਕਿ ਇਹ ਸੰਸਾਰ ਦਾ ਪਰਮ ਹਨੇਰਾ ਦੂਰ ਕਰਨ ਲਈ ਆਈ ਸੀ।ਕੇਵਲ ਤੇਸ ਸਮੇਂ ਦੀ ਖਾਸ ਮੁਸ਼ਕਲ ਦੂਰ ਕਰਨਾ ਹੀ ਪ੍ਰਯੋਜਨ ਨਹੀਂ ਸੀ, ਪਰ ਮਨੁੱਖ ਮਾਤ੍ਰ ਨੂੰ ਸਦਾ ਲਈ ਵਿਸ਼ੇਸ਼ ਗਯਾਨ ਦੇ ਗਹਿਰੇ ਭੇਤ ਦੱਸਣੇ ਸਨ। ਸੋ ਇਸ ਵਿਸ਼ੇਸ਼ ਕਾਰਜ ਕਰਕੇ ਗੁਰੂ ਸੋ, ਪਰ ਜੋ ਸਾਧਾਰਨ ਅਵਤਾਰ ਯਾ ਰਸੂਲ ਦਾ ਧਰਮ ਹੈ ਕਿ ਸਮੇਂ ਦੀ ਖਾਸ ਔਕੜ ਨੂੰ ਦੂਰ ਕਰੇ, ਅਧਰਮ ਨੂੰ ਵਿਧੁੰਸ ਕਰੇ, ਇਹ ਉਨ੍ਹਾਂ ਦੇ ਅਵਤਾਰ ਦੇ ਅਧਿ-ਕਾਰ ਦਾ ਕੰਮ ਸੀ। ਇਸ ਵੇਲੇ ਬਿਦੇਸ਼ੀ ਜ਼ਾਲਮਾਂ ਨੇ ਰਾਜ ਪਾਕੇ ਪਰਜਾ ਉਤੇ ਅਤਯਾਚਾਰ ਚੱਕਿਆ ਹੋਇਆ ਸੀ, । ਅਰ ਦੁਖੀ ਪਰਜਾ ਹਾਵੇ ਭਰ ਰਹੀ ਸੀ। ਧਰਮ ਦੇ ਆਗੂ ਅਵਿਦ੍ਯਾ, ਲਾਲਚ ਅਰ ਧੱਕੇ ਨਾਲ ਜ਼ਾਲਮ ਹੋ ਰਹੇ ਸਨ। ਇਨ੍ਹਾਂ ਤੋਂ ਪਰਜਾ ਦੀ ਰਖ੍ਯਾ ਕਰਾਉਣ ਲਈ ਅਵਤਾਰ ਦੀ ਲੋੜ ਸੀ। ਇਸ ਲਈ ਸ੍ਰੀ ਗੁਰੂ ਜੀ ਨੇ ਅਵਤਾਰ ਧਾਰਿਆ ਅਰ ਇਸੇ ਖਿਆਲ ਪਰ ਉਨ੍ਹਾਂ ਨੂੰ ਆਮ ਤੌਰ ਤੇ ਅਵਤਾਰ ਕਿਹਾ ਜਾਂਦਾ ਹੈ। ਸ੍ਰੀ ਗੁਰੂ ਜੀ ਨੇ ਆਪਣੇ ਵਕਤ ਵਿਚ ਉਹ ਸਾਮਾਨ ਪੈਦਾ ਕੀਤਾ ਕਿ ਜਿਸ ਕਰਕੇ ਸਮੇਂ ਦਾ ਕਲੇਸ਼ ਪੂਰੀ ਤਰ੍ਹਾਂ ਨਵਿਰਤ ਹੋਵੇ। ਜ਼ੁਲਮ ਪਾਪ, ਅੰਧੇਰ ਦਾ ਨਾਸ਼ ਕੀਤਾ। ਇਸ ਕਾਰਜ ਦੇ ਕਰਨ ਵਿਚ ਸ੍ਰੀ ਗੁਰੂ ਜੀ ਨੇ ਦੋ ਤਰ੍ਹਾਂ ਨਾਲ ਕਾਰਜ ਕਰਨਾ ਸੀ। ਇਸ ਕਰਕੇ ਉਨ੍ਹਾਂ ਦੇ ਦੋ ਹੋਰ ਪਦ ਪੈਦਾ ਹੋਏ, ਇਕ 'ਸੁਧਾਰ ਕਰਤਾ' ਦੂਸਰੇ 'ਜੋਧਾ'।

ਸੁਧਾਰ ਕਰਤਾ (Reformer)—ਜੈਸੇ ਪੂਰਨ ਗੁਰ ਹੈ ਵੈਸ ਹੀ ਸ੍ਰੀ ਗੁਰੂ ਜੀ ਪੂਰਨ ਸੁਧਾਰ ਕਰਤਾ

ਸੇ। ਸੁਧਾਰ ਕਰਤਾ ਉਸ ਨੂੰ ਕਹਿੰਦੇ ਹਨ,ਜੋ ਆਪਣੇ ਸਮੇਂ ਆਪਣੇ ਇਰਦ ਗਿਰਦ ਦੇ ਲੋਕਾਂ ਵਿਚੋਂ ਪ੍ਰਚਲਤ ਕੁਰੀਤੀਆਂ ਦੂਰ ਕਰੇ ਅਰ ਸੁਰੀਤੀਆਂ ਨੂੰ ਫੈਲਾ ਦੇਵੇ। ਕਿਉਂਕਿ ਸ੍ਰੀ ਗੁਰੂ ਜੀ ਗੁਰੂ ਸੇ, ਅਵਤਾਰ ਸੇ, ਐਸਾ ਹਣ ਕਰਕੇ ਨਿਰੋਲ ਪ੍ਰੇਮ ਦਾਤੇ ਸੇ। ਸੋ ਆਪ ਐਸਾ ਤ੍ਰੀਕਾ ਅਖਤਿਆਰ ਕਰਕੇ ਸੁਧਾਰ ਕਰਤਾ ਬਣੇ ਕਿ ਧੱਕੇ ਨਾਲ ਕਿਸੇ ਨੂੰ ਨਹੀਂ ਸੁਧਾਰਿਆ। ਆਪ ਨੇ ਪ੍ਰੇਮ ਉਪਦੇਸ਼ ਨਾਲ ਜਗਤ ਦੇ ਹਨੇਰੇ ਨੂੰ ਸਾਫ ਕੀਤਾ ਹੈ। ਜਿਹਾਕੂ, ਬੁਤ ਪ੍ਰਸਤੀ ਦੇ ਹਟਾਉਣ ਵਲ ਮੱਲੋ ਮੱਲੀ ਬੁਤ ਤੋੜਦੇ ਤੇ ਧਰਮ ਖੀਨ ਕਰਦੇ ਰਹੇ, ਗੁਰੂ ਜੀ ਬੁੱਤ ਪ੍ਰਸਤੀ ਚੰਗੀ ਨਹੀਂ ਸੇ ਆਖਦੇ, ਪਰ ਆਪ ਨੇ ਹੱਥਾਂ ਨਾਲ ਪੱਥਰਾਂ ਦੇ ਬੁੱਤ ਕਦੇ ਨਹੀਂ ਤੋੜੇ; ਅਪਣੀ ਉਪਦੇਸ਼ ਸ਼ਕਤੀ ਨਾਲ ਆਪ ਨੇ ਬੁੱਤ ਪ੍ਰਸਤਾਂ ਦੇ ਦਿਲਾਂ ਤੋਂ ਬੁੱਤ ਕੱਢ ਦਿੱਤੇ ਤੇ ਓਹਨਾਂ ਨੇ ਫੇਰ ਪੱਥਰਾਂ ਦੇ ਬੁੱਤ ਆਪੇ ਛੋੜ ਦਿੱਤੇ। ਜਿਨ੍ਹਾਂ ਨੇ ਬੁੱਤ ਹਥੋੜੇ ਨਾਲ ਤੋੜੇ ਓਹ ਕਾਮਯਾਬ ਨਾ ਹੋਏ, ਕਿਉਂਕਿ ਦਿਲਾਂ ਵਿਚ ਬੁਤਖਾਨੇ ਰੱਖਣ ਵਾਲਿਆਂ ਨੇ ਫੇਰ ਬੁਤ ਘੜ ਲਏ ਤੇ ਬੁਤਖਾਨੇ ਬਣਾ ਲਏ. ਪਰ ਗੁਰੂ ਜੀ ਦੇ ਦਿਲ ਮੰਦਰਾਂ ਤੋਂ ਤੋੜੇ ਬੁੱਤ ਤੇ ਉਹਨਾਂ ਦੀ ਥਾਂ ਵਸਾਏ ਸ਼ਬਦ ਦੇ ਰੰਗ ਐਸੇ ਜੰਮੇ ਕਿ ਫੇਰ ਓਹ ਦਿਲ ਨਿਰੰਕਾਰ ਦੇ ਮੰਦਰ ਬਣੇ। ਐਉਂ ਆਪ ਬੁਤ ਸ਼ਿਕਨ ਸੇ ਓਹ ਦਿਲਾਂ ਤੋਂ ਅਨੀਤੀਆਂ ਕੁਰੀਤੀਆਂ ਕੱਢਦੇ ਸੇ, ਪਰ ਪ੍ਰੇਮ, ਆਪਣੀ ਵਾਕ ਸੱਤਾ ਅਤੇ ਰੂਹ ਦੀ ਸ਼ਕਤੀ ਨਾਲ। ਉਨ੍ਹਾਂ ਦੇ ਉਪਦੇਸ਼ ਵਿਚ ਐਸੀ ਸ਼ਕਤੀ ਸੀ ਕਿ ਜੀਵਨ ਨੂੰ ਪਲਟਾ ਦੇਂਦੀ ਸੀ, ਉਨ੍ਹਾਂ ਦੇ ਦਰਸ਼ਨ ਵਿਚ ਉਹ ਖਿੱਚ ਸੀ ਕਿ ਜੀਵ ਉਨ੍ਹਾਂ ਦਾ ਪ੍ਰੇਮੀ ਹੋਕੇ ਉਨ੍ਹਾਂ ਦੇ ਵਾਕਾਂ ਤੋਂ ਬਾਹਰ ਤੁਰਨ ਦਾ ਅਪ੍ਰੇਮ ਨਹੀਂ ਕਰ ਸਕਦਾ ਸੀ। ਸਿੱਖਾਂ ਵਿਚ ਇੰਨਾ ਪ੍ਰੇਮ ਸੀ ਕਿ ਉਨ੍ਹਾਂ ਵਿਚ ਤਾਬ ਨਹੀਂ ਸੀ ਕਿ ਆਖਾ ਨਾ ਮੰਨਦੇ। ਇਹ ਉਨ੍ਹਾਂ ਦੇ ਪ੍ਰੇਮ ਅਰ ਉਪਦੇਸ਼ ਦਾ ਪ੍ਰਭਾਵ ਸੀ। ਇਸ ਕਰਕੇ ਉਨ੍ਹਾਂ ਦਾ ਸੁਧਾਰ ਗਹਿਰਾ ਅਸਰ ਵਾਲਾ ਅਰ ਪੱਕੀ ਤਾਸੀਰ ਵਾਲਾ ਹੁੰਦਾ ਸੀ। ਆਪਣੇ ਵਕਤ ਵਿਚ ਸੁਧਰੇ ਹੋਏ ਲੋਕਾਂ ਦੀ ਗੇਣਤੀ ਗੁਰੂ ਸਾਹਿਬ ਨੇ ਅੱਧ ਕ੍ਰੋੜ ਤੋਂ ਵਧੀਕ ਕਰ ਦਿੱਤੀ ਸੀ। ਅਰ ਆਮ ਲੋਕ ਜੋ ਤਾਸੀਰ ਪਾ ਗਏ, ਅਨੇਕ ਸਨ। ਅੱਜ ਤੱਕ ਉਨ੍ਹਾਂ ਦੇ ਸੁਧਾਰ ਦਾ ਆਮ ਅਸਰ ਪੰਜਾਬ ਵਿਚ ਹੈ। ਚੌਂਕੇ ਦੀ ਛੂਤ, ਜ਼ਾਤ ਨਾ ਹੋਣੀ, ਜ਼ਾਤਾਂ ਦੇ ਮਿਲਵਰਤਣ, ਵਿਧਵਾ ਦੇ ਵਿਵਾਹ ਦੀ ਖੁੱਲ੍ਹ, ਹਿੰਦੂ ਮੁਸਲਮਾਨ ਦਾ ਇੱਕੋ ਪਰਮੇਸ਼ੁਰ ਦਾ ਨਾਂ ਲੈਣਾ, ਦਇਆ ਦਾਨ, ਸਫਾ ਦਿਲੀ ਪੰਜਾਬ ਵਿਚ ਗੁਰੂ ਸਾਹਿਬਾਂ ਦੀ ਮਿਹਨਤ ਦਾ ਫਲ ਹਨ। ਹੁਣ ਤਕ ਵਲੈਤ ਹੋ ਆਏ ਬੰਗਾਲੀ ਨੂੰ ਬੰਗਾਲੀ ਛੇਕ ਦੇਂਦੇ ਹਨ, ਪਰ ਪੰਜਾਬੀ ਕੁਛ ਵਿਚਾਰ ਨਹੀਂ ਕਰਦੇ। ਤ੍ਰੀਮਤਾਂ ਦੀ ਅਧੋਗਤੀ, ਵਿਧਵਾਂ ਨਾਲ ਜ਼ੁਲਮ, ਪੰਜਾਬ ਵਿਚ ਓਹ ਨਹੀਂ ਹਨ, ਜੋ ਬੰਗਾਲ ਵਿਚ ਹਨ। ਸਤੀ ਦੀ ਰਸਮ ਰੋਕਣੀ, ਧੀ ਮਾਰਨੀ ਬੰਦ ਕਰਨੀ, ਧੀ ਵੇਚਣੀ ਮਨ੍ਹਾਂ ਕਰਨੀ, ਏਹ ਸਾਰੇ ਖਿਆਲ ਪੰਜਾਬ ਵਿਚ ਗੁਰੂ ਸਾਹਿਬਾਂ ਨੇ ਫੈਲਾਏ। ਜਿਸ ਪ੍ਰਕਾਰ ਧਾਰਮਿਕ, ਭਾਈਚਾਰਕ, ਵਿਦਜਕ ਸੁਧਾਰ ਗੁਰੂ ਜੀ ਨੇ ਐਸੇ ਉੱਚੇ ਕੀਤੇ ਕਿ ਜਿਸ ਦੀ ਨਜ਼ੀਰ ਨਹੀਂ ਮਿਲ ਸਕਦੀ।

ਜਨਰਲ (General)- ਗੁਰੂ ਗੁਰੂ ਪਹਿਲੇ ਉਪਦੇਸ਼ ਨਾਲ ਲੋਕਾਂ ਨੂੰ ਪਾਪ ਤੋਂ ਕੱਢਕੇ ਵਾਹਿਗੁਰੂ ਨਾਲ ਮੇਲਦੇ ਰਹੇ, ਪਰ ਦੂਸਰਾ ਅਧਿਕਾਰ ਅਵਤਾਰ ਪਦ ਦੀ ਹੈਸੀਅਤ ਵਿਚ ਉਸ ਖਾਸ ਵਕਤ ਦੇ ਸੰਕਟ ਨਿਵਿਰਤ ਕਰਨ ਦਾ ਸੀ, ਜਿਸ ਦੇ ਦੋ ਸਾਧਨ ਸਨ, ਸੁਧਾਰ ਤੇ ਜੰਗ, ਸੋ ਵੀ ਗੁਰੂ ਜੀ ਕਰਦੇ ਰਹੇ। ਪਹਿਲੇ ਜ਼ਾਲਮ ਮਜ਼ਲੂਮ ਦੋਹਾਂ ਨੂੰ ਸਮਝਾਇਆ ਸਿਖਾਇਆ, ਮਰ ਜਦ ਡਿੱਠਾ ਕਿ—

'ਦੁਹੂੰ ਪੰਥ ਮੈਂ ਕਪਟ ਵਿਦਜਾ ਚਲਾਨੀ'
ਤਦ ਜ਼ਰੂਰ ਹੋਇਆ ਕਿ:—
ਬਹੁਰ ਤੀਸਰਾ ਪੰਥ ਕੀਜੈ ਪ੍ਰਧਾਨੀ' ॥

ਜੋ ਲੋਕ ਸੁਧਰ ਚੁਕੇ ਸੇ ਉਨ੍ਹਾਂ ਨੂੰ ਪ੍ਰਧਾਨ ਬਣਾ ਕੇ ਬਿਨਸਾਫ ਦੇ ਪਦ ਪਰ ਲਿਆਉਣ ਦੀ ਲੋੜ ਸੀ। ਇਸ ਕਾਰਜ ਲਈ ਪਹਿਲਾਂ ਤਾਂ ਦੁਵੱਲੀ ਉਪਦੇਸ਼ ਕੀਤੇ, ਪਰ ਜਦ ਲਾਲਚ ਅੱਟਿਆਂ ਨੂੰ ਜ਼ੁਲਮ ਤੋਂ ਟਲਦਿਆਂ ਨਾਂ ਡਿੱਠਾ ਤਦ ਹੋਰ ਰਸਤਾ ਫੜਿਆ। ਹਾਂ, ਜਦ ਸਾਫ ਦਿੱਸ ਰਿਹਾ ਸੀ ਕਿ ਪਰਜਾ ਦੀ ਸਦੀਆਂ ਦੀ ਖਿਮਾਂ ਨੇ ਹਾਕਮਾਂ ਵਿਚ ਜ਼ੁਲਮ ਨੂੰ ਘਟਾਇਆ ਨਹੀਂ, ਤਦ ਕੇਵਲ ਉਪਦੇਸ਼ ਤੋਂ ਛੁਟ ਏਸ ਗੱਲ ਦੀ ਲੋੜ ਸੀ ਕਿ ਸਮੱਸਿਆ ਕਰਾਉਣ ਵਾਲਾ ਮਜ਼ਲੂਮ ਦੀ ਥਾਂ

ਆਪਣੀ ਜਾਨ ਪਰ ਖੇਡ ਜਾਣ ਤਕ ਦੀ ਕੁਰ ਬਾਨੀ ਲਈ ਤਿਆਰ ਹੋਵੇ। ਇਸ ਲਈ ਸਤਿ-ਗੁਰਾਂ ਨੂੰ ਕੁਰਬਾਨੀ ਕਰਨੀ ਤੇ ਸਿਖਲਾਉਣੀ ਪਈ। ਪਹਿਲੇ ਵਾਂਙੂ ਸ਼ਾਂਤ ਰਹਿਕੇ ਕੁਰਬਾਨ ਹਣ ਵਾਲਾ ਜੰਤ੍ਰ ਤਾਂ ਵਰਤੀਜਿਆ ਜਾ ਚੁਕਾ ਸੀ*, ਪਰ ਉਹ ਕਾਰਗਰ ਨਹੀਂ ਸੀ ਹੋਇਆ, ਤੇ ਆਪਣੇ ਰਾਜ ਭਾਗ ਲਈ ਲੜਨਾ ਕੁਰਬਾਨੀ ਨਹੀਂ ਸੀ, ਇਸ ਕਰਕੇ ਦੁਖੀ ਦੀਨ ਦੀ ਰਖਜਾ ਕਰਨੀ ਅਰ ਉਸ ਪਰਹਿਤ ਵਿਚ ਜਾਨ ਦੇ ਦੇਣੀ, ਏਸ ਕੁਰਬਾਨੀ ਦੀ ਲੋੜ ਆ ਪਈ ਸੀ। ਇਹੋ ਸਤਿ-ਗੁਰਾਂ ਨੇ ਕੀਤੀ ਤੇ ਸਿਖਾਈ। ਪਰ ਰਖਜਾ ਵਿਚ ਮੁਕਾਬਲੇ ਦੀ ਲੋੜ ਹੁੰਦੀ ਹੈ, ਇਸ ਲਈ ਸੀਸ ਦੇਣ ਤੋਂ ਪਹਿਲੇ ਸਾਮ੍ਹਣਾ ਕਰਨ ਦੀ ਜਾਚ ਦੱਸਣੀ ਜ਼ਰੂਰੀ ਸੀ, ਉਹ ਜਾਚ ਰਣ ਵਿਦਜਾ ਯਾ ਜੁੱਧ ਦੀ ਜਾਚ ਸੀ, ਇਸ ਵਿਚ ਇਕ ਭਾਰੇ ਜੋਧੇ ਦੀ ਲੋੜ ਸੀ। ਉਹ ਜੋਧਾ ਗੁਰੂ ਜੀ ਆਪ ਬਣੇ। ਉਹ ਜਿਸਨੂੰ ਆਪ ਗੁਰੂ ਵੇਖ ਆਏ ਹੋ, ਅਵਤਾਰ ਵੇਖ ਆਏ ਹੋ, ਸੁਧਾਰ ਕਰਤਾ ਤੇ ਉਪਦੇਸ਼ਕ ਵੇਖ ਆਏ ਹੋ ਹੁਣ ਜੋਧਾ ਕਰਕੇ ਵੇਖੋ! ਆਪ ਨੇ ਤਲਵਾਰ ਧਾਰੀ, ਸਿੱਖਾਂ ਦਾ ਕਾਇਆਂ ਪਲਟੀ, ਉਨ੍ਹਾਂ ਵਿਚ ਬੀਰ ਰਸ ਭਰਿਆ। ਜੁੱਧ ਵਿਦਜਾ ਦੀ ਉਹ ਪ੍ਰਬੀਨਤਾ ਗੁਰੂ ਜੀ ਵਿਚ ਸੀ ਕਿ ਸਦੀਆਂ ਦੀ ਪੈਰਾਂ ਹੇਠਾਂ ਰੁਲਦੀ ਨਿਤਾਣੀ ਪਰਜਾ ਅੱਖ ਝਮਕਣ ਵਿਚ ਬੀਰ ਬਾਂਕੁਰੀ ਤੇ ਜੋਧਾ ਕਰ ਦਿੱਤੀ ਇਕ ਅੰਗ੍ਰੇਜ਼ ਜੋ ਸਿੱਖਾਂ ਦਾ ਇਤਿਹਾਸ ਜ਼ਰਾ ਮਖੌਲਾਂ ਨਾਲ ਲਿਖਦਾ ਹੈ ਗੁਰੂ ਜੀ ਦੀ ਮਹਿਮਾ ਕਰਨੋਂ ਰੁਕ ਨਹੀਂ ਸਕਦਾ। ਉਹ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਦੀ ਜਰਨੈਲੀ ਯਾ ਜੁੱਧ ਵਿਦਜਾ ਵਿਚ ਉਹ ਲਿਆਕਤ ਸੀ ਕਿ ਆਪ ਨੇ ਆਪਣੇ ਦਿਮਾਗ ਵਿਚੋਂ ਝੱਟ ਪੱਟ ਤਿਆਰ ਬਰ-ਤਿਆਰ ਖਾਲਸਾ ਐਉਂ ਉਤਪਤ ਕਰ ਦਿੱਤਾ ਕਿ ਜਿਵੇਂ ਜਜ਼ੂਪੀਟਰ ਦੇਵਤਾ ਨੇ ਆਪਣੇ ਸਿਰ ਵਿਚੋਂ (ਨੌ-ਜਵਾਨ) ਦੇਵੀ ਮਿਨਰਵਾ ਪੈਦਾ ਕੀਤੀ ਸੀ। ਭਾਵ ਇਹ ਕਿ ਬੀਰ ਰਸ ਦੀ ਰੂਹ ਫੂਕ ਕੇ ਇਕ ਦਮ ਇਕ ਜੋਧਾ ਕੌਮ ਬਣਾ ਲਈ। ਇਹ ਮੰਤ੍ਰ ਕੋਈ ਹੋਰ ਨਹੀਂ ਸੀ ਜਾਣਦਾ। ਗੁਰੂ ਜੀ ਦੀ ਜੰਗੀ ਲਿਆਕਤ, ਜੋਧਾ ਹੋਣ ਦੀ ਪ੍ਰਬੀਨਤਾ ਕਿਧਰੇ ਲੁਕੀ ਹੋਈ ਨਹੀਂ। ਜਿਵੇਂ ਗੁਰੂ ਹੋਕੇ ਰੂਹਾਂ ਨੂੰ ਵਾਹਿਗੁਰੂ ਵਿਚ ਮਿਲਾ-ਇਆ, ਜਿਵੇਂ ਅਵਤਾਰ ਹੋਕੇ ਸੰਕਟ ਹਰੇ, ਜਿਵੇਂ ਸੁਧਾਰਕਰਤਾ ਹੋਕੇ ਸੁਧਾਚਾਰ ਅਰ ਸੁਰੀਤਿ ਫੈਲਾਈ ਉਸੇ ਤਰ੍ਹਾਂ ਜੋਧਾ ਹੋਕੇ ਇਕ ਐਸੀ ਕੌਮ ਪੈਦਾ ਕੀਤੀ ਕਿ ਜਿਸ ਦੀ ਬੀਰਤਾ ਦੀ ਕੀਰਤੀ ਇਸ ਵੇਲੇ ਤਕ ਸਾਰੇ ਸੰਸਾਰ ਵਿਚ ਪਸਰ ਰਹੀ ਹੈ। ਗੁਰੂ ਜੀ ਦਾ ਇਕ ਫਕੀਰੀ ਦੀ ਹਾਲਤ ਵਿਚ ਮੁਗਲੀਆ ਸਲਤਨਤ ਦੇ ਟਾਕਰੇ ਦੀ ਕੌਮ ਤੇ ਸਾਮਾਨ ਪੈਦਾ ਕਰਨਾ ਅਰ ਉਨ੍ਹਾਂ ਦੇ ਰਾਜ ਵਿਚ ਰਹਿਕੇ ਕਰਨਾ ਅਰ ਉਨ੍ਹਾਂ ਨੂੰ ਸ਼ਿਕਸਤਾਂ ਦੇਕੇ ਉਨ੍ਹਾਂ ਦੇ ਰਾਜ ਵਿਚ ਨਿਰਭੈ ਵੱਸਣਾ ਦੱਸਦਾ ਹੈ ਕਿ ਐਸਾ ਜੋਧਾ ਸੰਸਾਰ ਨੇ ਕਦੇ ਪੈਦਾ ਨਹੀਂ ਕੀਤਾ। ਤੁਸੀਂ ਜਾਣਦੇ ਹੋ ਕਿ ਆਰਯਾ ਸਿੱਖਾਂ ਨਾਲ ਖੁਣਸਦੇ ਹਨ, ਪਰ ਇਕ ਦੌਲਤ ਰਾਮ ਆਰੀਯਾ ਨੇ ਗੁਰੂ ਜੀ ਦਾ ਜੀਵਨ ਲਿਖਿਆ ਹੈ, ਉਸਨੇ ਰਾਮਚੰਦ੍ਰ, ਕ੍ਰਿਸ਼ਨ, ਮੁਹੰਮਦ, ਈਸਾ ਸਭ ਤੋਂ ਗੁਰੂ ਜੀ ਨੂੰ ਵੱਡਾ ਲਿਖਿਆ ਹੈ, ਬਲਕੇ ਇਥੋਂ ਤਕ ਕਿਹਾ ਹੈ ਕਿ ਹਿੰਦੂ ਜਾਤੀ ਇਸ ਕਰਕੇ ਬਜ਼ੁਰਗ ਹੈ ਕਿ ਉਸਵਿਚ ਗੁਰੂ ਗੋਬਿੰਦ ਸਿੰਘ ਜੀ ਹੋਏ, ਜਿਨ੍ਹਾਂ ਦੀ ਨਜ਼ੀਰ ਕੋਈ ਕੌਮ ਪੇਸ਼ ਨਹੀਂ ਕਰ ਸਕਦੀ।

ਹੁਣ ਜੋਧਾ ਹੋਣ ਵਿਚ ਕਈ ਆਖਦੇ ਹਨ ਕਿ ਗੁਰੂ ਜੀ ਆਪ ਕਾਮਯਾਬ ਕਿਉਂ ਨਾ ਹੋਏ ? ਇਕ ਅੰਗ੍ਰੇਜ਼ ਇਤਿਹਾਸਕਾਰ* ਲਿਖਦਾ ਹੈ ਕਿ ਇਹ ਇਤਰਾਜ਼ ਗਲਤ ਹੈ ਗੁਰੂ ਜੀ ਨੇ ਜੋ ਵਿਉਂਤ ਸੋਚੀ, ਜਿਸਦੀ ਨੀਂਹ ਲਾਈ, ਉਹ ਗ਼ਲਤੀ ਤੋਂ ਰਹਿਤ ਸੀ, ਉਹ ਠੀਕ ਸਿਰੇ ਚੜ੍ਹੀ ਪਰ ਆਪਣੇ ਠੀਕ ਵਕਤ ਸਿਰ ਫਲ ਲਿਆਈ।

ਉਨ੍ਹਾਂ ਦਾ ਮਤਲਬ ਮੁਲਕਗੀਰੀ ਨਹੀਂ ਸੀ, ਉਹ ਦੀਨਾਂ ਦੀ ਰਖਜਾ ਕਰਨੀ ਚਾਹੁੰਦੇ ਸੇ। ਇਸ ਲਈ ਦੀਨਾਂ ਦੇ ਗਿਰਦ ਆਪਣੀ ਪਿਆਰੀ ਕੌਮ ਦੀ ਅਟੁੱਟ ਵਾੜ ਦੇਣੀ ਚਾਹੁੰਦੇ ਸੇ, ਸੋ ਦਿੱਤੀ ਗਈ ਅਰ ਜ਼ੁਲਮ ਰਾਜ ਦਾ ਗਿਰਾਉ ਹੋ ਗਿਆ, ਅਰ ਉਨ੍ਹਾਂ ਦੀ ਕੁਰਬਾਨੀ ਵਾਲੇ ਬੀਰਾਂ ਦੇ ਹੱਥੋਂ ਦੁਖੀ ਪਰਜਾ ਨੂੰ ਸੁਤੰਤ੍ਰਤਾ ਨਸੀਬ ਹੋਈ।

ਜੋਧਾ ਹੋਣ ਦਾ ਕੰਮ ਗੁਰੂ ਜੀ ਦੇ ਵਾਸਤੇ ਬਹੁਤ

*ਪੰਜਵੇਂ ਨੌਵੇਂ ਸਤਿਗੁਰਾਂ ਦੇ ਸਾਕ।

*ਕਨਿੰਘਮ।

ਨਾਜ਼ਕ ਸੀ। ਆਪ ਗੁਰੂ ਸੇ, ਅਵਤਾਰ ਸੇ, ਸੁਧਾਰ ਕਰਤਾ ਸੇ, ਆਪ ਪਾਸੋਂ ਪ੍ਰੇਮ ਦੇ ਵਿਰੁੱਧ, ਧਰਮਦੇ ਵਿਰੁੱਧ ਅਰ ਸਦਾਚਾਰ ਦੇ ਵਿਰੁੱਧ ਕੋਈ ਕੰਮ ਹੋਣਾ ਭਾਵੇਂ ਜਰਨੈਲੀ ਹੈਸੀਅਤ ਨੂੰ ਵਧਾ ਦੇਂਦਾ, ਪਰ ਗੁਰੂ-ਅਵਤਾਰ ਤੇ ਸੁਧਾਰਕ ਹੋਣ ਦੀ ਵੀ ਨੂੰ ਨੀਵਾਂ ਕਰ ਦਿੰਦਾ, ਇਸ ਕਰਕੇ ਆਪ ਦੀ ਬੀਰਤਾ ਦੀ ਨਦੀ ਪ੍ਰੇਮ, ਧਰਮ ਤੇ ਸਦਾਚਾਰ ਦੀਆਂ ਹੱਦਾਂ ਦੇ ਅੰਦਰ ਅੰਦਰ ਵਗਦੀ ਰਹੀ। ਨਿਰਾ ਲੜਨਾ ਹੀ ਖੂਬੀ ਨਹੀਂ ਦੱਸਿਆ ਪਰ ਦੀਨਾਂ ਦੀ ਰਖਯਾ ਵਿਚ ਜੰਗ ਕਰਦੇ ਮਰ ਜਾਣਾ ਬੀਰਤਾ ਦੱਸੀ। ਜੁੱਧ ਨੂੰ ਜੁੱਧ ਦੀ ਖ਼ਾਤਰ ਕਰਨਾ ਨਹੀ ਦੱਸਿਆ, ਪਰ ਜਦ ਹੋਰਨਾਂ ਵਸੀਲਿਆਂ ਨਾਲ ਕੁਝ ਨਾ ਬਣੇ ਤਾਂ ਤਲਵਾਰ ਫੜਨੀ ਹਲਾਲ ਦੱਸੀ*। ਦੀਨ ਦੁਖੀਆਂ, ਇਸਤ੍ਰੀਆਂ, ਬੱਚਿਆਂ, ਸ਼ਰਨਾਗਤਾਂ ਪਰ, ਚਾਹੇ ਵੈਰੀ ਹੋਣ ਤਲਵਾਰ ਚੁੱਕਣੀ ਹਰਾਮ ਕੀਤੀ। ਹਾਰੇ ਵੈਰੀ ਨੂੰ ਕੋਹਣਾ ਮਨ੍ਹੇ ਕੀਤਾ। ਕਦੇ ਧੱਕਾ ਨਹੀਂ ਕੀਤਾ, ਕਤਲਾਮ ਨਹੀਂ ਕੀਤੀ, ਕਦੇ ਦੁਖ ਨਹੀਂ ਦਿੱਤਾ, ਹਾਰੇ ਵੈਰੀ ਦੇ ਮਗਰ ਪੈਣੋਂ ਸਿੰਘਾਂ ਨੂੰ ਰੋਕਦੇ ਰਹੇ। ਇਸਤ੍ਰੀ ਬੱਚੇ ਵੈਰੀਆਂ ਦੇ ਜੇ ਹੱਥ ਆਏ ਤਾਂ ਇੱਜ਼ਤ ਨਾਲ, ਪਿਆਰ ਨਾਲ ਬਚਾਏ।

ਇਸ ਨਾਜ਼ਕ ਕੰਮ ਨੂੰ ਜਿਸ ਖ਼ੂਬੀ ਨਾਲ ਨਿਬਾਹਿਆ ਹੈ, ਕੋਈ ਧਰਮ ਦਾ ਆਗੂ ਕਦੇ ਨਹੀਂ ਨਿਬਾਹ ਸਕਿਆ, ਪ੍ਰੇਮ: ਧਰਮ, ਸਦਾਚਾਰ ਆਪਣਾ ਤੇ ਸਿਖਾਂ ਦਾ ਕਾਇਮ ਰਹੇ ਅਰ ਫੇਰ ਤਲਵਾਰ ਆਪਣੇ ਵੈਰੀ ਦੇ ਸਾਹਮਣੇ ਟੱਕਰ ਪਵੇ, ਇਹ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਤਾਕਤ ਦਾ ਕੰਮ ਸੀ।

**ਨੀਤੀ ਵੇਤਾ (Statesman)**—ਅਗਲਾ ਦਰਸ਼ਨ ਗੁਰੂ ਜੀ ਦਾ ਅਸੀਂ ਨੀਤੀਵੇਤਾ ਦੀ ਹੈਸੀਅਤ ਵਿਚ ਕਰਦੇ ਹਾਂ। ਜੋ ਤਲਵਾਰ ਫੜਦਾ ਹੈ ਉਸ ਨੂੰ ਨੀਤੀ ਦੀ ਅਵੱਸ਼ਕਤਾ ਪੈਂਦੀ ਹੈ ਜੇ ਗੁਰੂ ਜੀ ਨੀਤੀਵੇਤਾ ਨਾ ਹੁੰਦੇ ਤਦ ਤਲਵਾਰ ਫੜਕੇ ਕਾਮਯਾਬ ਨਾ ਹੁੰਦੇ। ਨੀਤੀ ਦੀ ਕਮੀ ਤਲਵਾਰ ਨੂੰ ਵੈਰੀ ਦੇ ਹੱਥ ਦੇਕੇ ਆਪਣਾ ਹੀ ਗਲਾ ਕਟਵਾ ਦੇਂਦੀ ਹੈ, ਸੋ ਉਹ ਪੂਰਨ ਲੋਕ ਜਿੱਕੂੰ ਹੋਰ ਗੱਲੋਂ ਪੂਰਨ ਸੇ ਇਸ ਵਿਚ ਪੂਰਨ ਸੇ। ਪਹਿਲੀ ਨੀਤੀ ਤਾਂ ਇਹ ਸੀ ਕਿ ਜੰਗ ਦਾ ਕੰਮ ਪ੍ਰੇਮ, ਧਰਮ; ਸਦਾਚਾਰ ਦੇ ਵਿਚ ਰੱਖਿਆ, ਇਹ ਸਭ ਤੋਂ ਕਠਨਨੀਤੀ ਸੀ। ਸਿਖਾਂ ਦਾ ਪਹਿਰ ਰਾਤ ਰਹਿੰਦੀ ਉੱਠਣਾ, ਭਜਨ ਕਰਨਾ, ਉਪਕਾਰ ਕਰਨਾ, ਵੈਰਾਗੀ ਤੇ ਵਿਵੇਕੀ ਰਹਿਣਾ, ਲੋੜ ਬਣੇ ਤਾਂ ਦੀਨਾਂ ਦੀ ਖ਼ਾਤਰ ਆਪਣ ਭੁਜ ਬਲ ਨਾਲ ਰਖਯਾ ਕਰਨੀ, ਰਖਯਾ ਵਿਜ ਜੰਗ ਦੀ ਸਾਰੀ ਅਕਲ ਵਰਤਣੀ, ਆ ਬਣੇ ਤਾਂ ਸਨਮੁਖ ਹੋਕੇ ਸੀਸ ਦੇਣਾ, ਅਰ ਸੀਸ ਦੇਂਦਿਆਂ ਰੰਚਕ ਦੁਖ ਨਾ ਮੰਨਣਾ, ਇਹ ਧਰਮ ਨੀਤੀ ਸੀ ਜੋ ਸਤਿਗੁਰ ਨੇ ਸਿਖਾਈ। ਦੂਸਰੇ, ਵੈਰੀਆਂ ਨਾਲ ਰਖਯਾ ਦਾ ਵਰਤਾਉ ਸਿਖਾਇਆ, ਦਾਉ ਘਾਉ ਸਮਝਣੇ ਦੱਸੇ। ਆਪ ਖ਼ਬਰ ਵੈਰੀ ਦੀ ਪੂਰੀ ਰਖਦੇ ਸੇ, ਨਦੀ ਪਹਾੜਾਂ ਦਾ ਲਾਭ ਪੂਰਾ ਉਠਾਉਂਦੇ ਸੇ, ਅਨੰਦਪੁਰੀ ਦੀ ਕਿਲ੍ਹਾਬੰਦੀ ਐਸੀ ਸੀ ਕਿ ਦੁਸ਼ਮਨ ਦਾ ਯਕਾਯਕ ਗ਼ਾਲਬ ਆ ਜਾਣਾ ਕਠਨਕੰਮ ਸੀ। ਆਪਣੀ ਫੌਜ ਨੂੰ ਖਾਸ ਕਿਸਮ ਦੀ ਆਪਣੀ ਹੀ ਕਵਾਇਦ ਸਿਖਾਈ, ਜਿਸ ਕਰਕੇ ਉਹਨਾਂ ਦਾ ਭੁਜ ਬਲ ਬਹੁਤਾ ਹੀ ਲਾਭਦਾਇਕ ਹੋ ਗਿਆ। ਉਸ ਕਵਾਇਦ ਦੇ ਬੋਲੇ "ਹਰਨ, ਛਹਿ, ਕੱਛ, ਅੜੰਗ" ਆਦਿਕ ਅੱਜ ਤੱਕ ਸਿੱਖਾਂ ਦੇ ਯਾਦ ਹਨ। ਗੁਰੂ ਜੀ ਨੀਤੀ, ਦਾਨਾਈ ਅਰ ਮੁਕੰਮਲ ਪ੍ਰਬੀਨਤਾ ਨੂੰ ਸਮਝਦੇ ਸਨ। ਅੱਜ ਕਲ ਦੇ ਸਮੇਂ ਵਾਂਗੂ ਕਪਟ ਤੇਫਰੇਬ ਦਾ ਨਾਮ ਨੀਤੀ ਨਹੀਂ ਰੱਖਦੇ ਸੇ; ਇਸੇ ਕਰ ਕੇ ਉਨ੍ਹਾਂ ਦੇ ਜੁੱਧ ਸਨਮੁਖ ਬੀਰਤਾ ਤੇ ਹਠ ਦੇ ਭਰੇ ਹੋਏ ਅਰ ਸਖਤ ਜ਼ੋਰਦਾਰ ਹੁੰਦੇ ਸੇ। ਉਨ੍ਹਾਂ ਦੀ ਨੀਤੀ ਸੱਚ ਪਰ ਸੀ ਅਰ ਸਚੀ ਦਾਨਾਈ ਪਰ ਸੀ। ਉਚੀ ਅਕਲ, ਦੂਰ ਦੀ ਸੋਝੀ, ਦਿਮਾਗੀ ਕਮਾਲ ਉਨ੍ਹਾਂ ਦੀ ਨੀਤੀ ਸੀ। ਝੂਠ ਉਨ੍ਹਾਂ ਦੀ ਨੀਤੀ ਵਿਚ ਕਦੇ ਨਹੀਂ ਸੀ।

**ਰਾਜਾ (Ruler)**—ਨੀਤੀ ਤੇ ਜੰਗ ਦੇ ਵਰਤਾਉ ਵਾਲੇ ਨੂੰ ਰਾਜ ਕਰਨਾ ਜ਼ਰੂਰੀ ਹੁੰਦਾ ਹੈ। ਗੁਰੂ ਜੀ ਨੇ ਕਿਸੇ ਇਲਾਕੇ ਤੇ ਕਬਜ਼ਾ ਨਹੀਂ ਕੀਤਾ, ਪਰ ਮਾਖੋਵਾਲ ਦਾ ਇਲਾਕਾ ਜਿੰਨਾ ਪਿਤਾ ਜੀ ਦੀ ਜ਼ਰਖਰੀਦ ਸੀ, ਉਸ ਦਾ ਪ੍ਰਬੰਧ ਨਿਆਉਂ ਨਾਲ ਕਰਦੇ ਸੇ। ਗੁਰੂ ਜੀ ਆਪਣੀ ਨਿੱਕੀ ਜਿਹੀ ਅਨੰਦ ਪੁਰੀ ਅਰ ਇਰਦ ਗਿਰਦਦੀ ਪਰਜਾ ਦਾ ਨਿਆਉਂ ਤੇ ਪਾਲਨ ਐਸਾ ਕਰਦੇ ਸੇ ਕਿ ਕੋਈ ਰਾਜਾ ਨਹੀਂ

---

*ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ ॥
ਹਲਾਲ ਅਸਤ ਬੁਰਦਨ ਬ-ਸ਼ਮਸ਼ੇਰ ਦਸਤ ॥

ਕਰ ਸਕਦਾ।ਇਹੋ ਕਾਰਨ ਸੀ ਕਿ ਦੂਸਰਿਆਂ ਰਾਜਿਆਂ ਦੀ ਪਰਜਾ ਇਨ੍ਹਾਂ ਦੇ ਇਲਾਕੇ ਵਿਚ ਆ ਕੇ ਵਸਦੀ ਸੀ। ਇਸੇ ਕਰਕੇ ਦੂਰ ਦੂਰ ਦੇ ਦੁਖੀ ਇਥੇ ਪਨਾਹ ਲੈਂਦੇ ਅਰ ਸੁਖ ਪਾਉਂਦੇ। ਬੜੇ ਬੜੇ ਕਵੀ ਪੰਡਤ ਸੂਫ਼ੀ ਫ਼ਕੀਰ ਸਤਾਏ ਹੋਏ ਇਥੇ ਆਕੇ ਟਿਕੇ ਤ ਰਹੇ। ਅਨਦ ਪੁਰ ਦੇ ਇਰਦਾ ਗਿਰਦ ਐਸਾ ਨੇਕ ਪ੍ਰਬੰਧ ਹੁੰਦਾ ਸੀ ਕਿ ਸੋਨਾ ਉਛਾਲਦੇ ਲੈ ਜਾਓ ਕੋਈ ਡੱਕ ਨਹੀਂ ਸਕਦਾ ਸੀ।ਰਵਾਲਸਰ ਦੇ ਮੇਲੇ ਪਰ ਗੁਰੂ ਜੀ ਦਾ ਅਰੋਗਤਾ ਦਾ ਪ੍ਰਬੰਧ ਐਸਾ ਅੱਛਾ ਸੀ ਕਿ ਲੱਖਾਂ ਦੀ ਭੀੜ ਦ ਹੋਇਆਂ ਬੀ ਬੀਮਾਰੀ ਨਹੀਂ ਪਈ, ਦੰਡ ਬੀ ਸਖ਼ਤ ਨਹੀਂ ਸੀ, ਸਫਾਈ ਦਾ ਬਦਬਸਤ ਪੂਰਾ ਸੀ। ਜੋ ਆਦਮੀ ਇਨ੍ਹਾਂ ਸਰਬ ਸੁਖਦਾਈ ਕਾਇਦਿਆਂ ਨੂੰ ਤੋੜਦਾ ਸੀ ਉਸ ਨੂੰ ਓਥੋਂ ਦੇ ਜ਼ਥੇਦਾਰ ਦੇ ਪੇਸ਼ ਹੋਕੇ ਹਲਕਾ ਜਿਹਾ ਦੰਡ ਮਿਲਦਾ ਸੀ। ਇਸ ਪ੍ਰਬੰਧ ਨੇ ਲੋਕਾਂ ਨੂੰ ਸੁਖੀ ਰੱਖਿਆ ਅਰ ਪ੍ਰੇਮ ਦੀ ਸਮਝੌਤੀ ਨੇ ਸੁਖੀ ਕਰ ਦਿੱਤਾ। ਫਿਰ ਇਕ ਗਲ ਆਪ ਦੀ ਖੁੱਲ ਦਿਲੀ ਦੀ ਇਹ ਹੈ ਕਿ ਅਨੰਦਪੁਰ ਵਸਦੇ ਹਰ ਪ੍ਰਾਣੀ ਨੂੰ ਅਪਣੇ ਧਰਮ ਦੀ ਪੂਰੀ ਪੂਰੀ ਖੁਲ੍ਹ ਦੇ ਰੱਖੀ ਸੀ।

ਪੰਡਤ (Scholar)- ਰਾਜਾ ਲਈ ਇਹ ਜ਼ਰੂਰੀ ਹੁੰਦਾ ਹੈ ਕਿ ਵਿਦਯਾ ਦੀ ਕਦਰ ਕਰੇ। ਵਿਦਯਾ ਦੀ ਕਦਰ ਓਹੋ ਠੀਕ ਕਰ ਸਕਦਾ ਹੈ ਜੋ ਆਪ ਪੰਡਤ ਹੋਵ। ਗੁਰੂ ਜੀ ਆਤਮ ਤਤਵੇਤਾ ਹੋਣ ਕਰਕੇ ਸੁਤੇ ਸਿੱਧ ਬ੍ਰਹਮ ਗਿਆਨੀ ਸੇ, ਅਰ ਸਰਬ ਵਿਦਯਾ ਦੇ ਮਾਲਕ ਸੇ। ਬ੍ਰਹਮ ਵਿਦਯਾ ਤਾਂ ਗੁਰੂ ਅਵਤਾਰ ਵਿਚ ਕੁਦਰਤੀ ਬਾਤ ਸੀ; ਸੰਸਾਰਕ ਵਿਦਯਾ ਵਿਚ ਵੀ ਗੁਰੂ ਜੀ ਪ੍ਰਬੀਨ ਸੇ। ਫਾਰਸੀ, ਸੰਸਕ੍ਰਿਤ ਅਰਬੀ ਆਦਿ ਦੇ ਪੱਕੇ ਜਾਣੂ ਸ। ਇਸੇ ਵਿਦਯਾ ਦੀ ਕਦਰਦਾਨੀ ਪਿੱਛੇ ਇਨ੍ਹਾਂ ਦੇ ਦਰਬਾਰ ਵਿਚ ਬੜੇ ਬੜੇ ਕਵੀ ਤੇ ਪੰਡਤ ਆ ਜੁੜੇ। ਕਈ ਤਾਂ ਤੁਰਕਾਂ ਤੋਂ ਸਤ ਕੇ ਪਨਾਹ ਲੈਣ ਜਾ ਬੈਠੇ ਅਰ ਕਈ ਵੈਸੇ ਹੀ ਕਦਰਦਾਨ ਜਾਣਕੇ ਪਹੁੰਚੇ।ਵਿਦਯਾ ਦਾ ਚਰਚਾ ਬਹੁਤ ਹੋ ਗਿਆ। ਬੜੇ ਬੜੇ ਸੰਸਕ੍ਰਿਤ ਤੇ ਅਰਬੀ ਦੇ ਪੁਸਤਕ ਦੇਸੀ ਬੋਲੀ ਵਿਚ ਤਰਜਮਾ ਹੋ ਗਏ, ਪੁਸਤਕਾਲੇ ਪੁਸਤਕਾਂ ਨਾਲ ਭਰ ਗਏ। ਗੁਰੂ ਜੀ ਹਰ ਰੋਜ਼ ਖ਼ਾਸ ਵਕਤ ਵਿਦਵਾਨਾਂ ਦੀ ਸਭਾ ਨੂੰ ਦਿਆ ਕਰਦੇ ਸਨ। ਵਿਦਯਾ ਦੇ ਭੰਡਾਰ ਜੋ ਸੰਸਕ੍ਰਿਤ ਵਿਚ ਲੁਕੇ ਪਏ ਸੇ ਹਿੰਦੀ ਬੋਲੀ ਵਿਚ ਤਰਜਮੇ ਕਰਵਾਕੇ ਆਮ ਲੋਕਾਂ ਦੇ ਲਾਭ ਲਈ ਤਯਾਰ ਕਰਵਾ ਦਿਤੇ ਤੇ ਲੱਖਾਂ ਰੁਪੈ ਇਸ ਕਾਰਜ ਪੁਰ ਖਰਚ ਕੀਤੇ।

ਪੰਡਤ ਹੋਣ ਤੋਂ ਛੁਟ ਗੁਰੂ ਜੀ—

ਕਵੀ (Poet)—ਬੀ ਪੂਰੇ ਸੇ, ਆਪ ਦੀ ਕਵਿਤਾ ਜੋ ਸ਼ਾਂਤਿ ਰਸ ਦੀ ਹੈ,ਉਹ ਤਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਤੁੱਲ ਹੈ।ਜੋ ਬੀਰ ਰਸ ਦੀ ਹੈ ਉਹ ਕਿਸ ਹਿੰਦੀ ਕਵੀਸ਼ੁਰ ਤੋਂ ਸਿਰ ਕੱਢਣੋਂ ਨਹੀ ਅਟਕਦੀ। ਬਾਣੀ ਪੜ੍ਹਦਿਆਂ ਪੜ੍ਹਦਿਆਂ ਜੋਸ਼ ਆ ਜਾਂਦਾ ਅਰ ਹਥ ਕਬਜ਼ਿਆਂ ਪੁਰ ਜਾ ਟਿਕਦੇ ਹਨ। ਐਸੀ ਕੜਾਕੇਦਾਰ ਰਚਨਾ ਹੈ ਕਿ ਮੁਰਦੇ ਵਿਚ ਬਲ ਭਰ ਦੇਂਦੀ ਹੈ।ਆਪ ਦੀ ਰਚਨਾ ਅਲੰਕਾਰਾਂ, ਰੂਪਕਾਂ, ਬਯੰਜਨਾਂ ਧੁਨੀਆਂ, ਲੱਛਨਾਂ ਨਾਲ ਐਸੀ ਪੂਰਤ ਹੈ ਕਿ ਜੇ ਕੇਵਲ ਰਚਨਾਂ ਹੀ ਲਈ ਜਾਏ ਤਬ ਬੀ ਆਪਣੇ ਸਮੇਂ ਦੇ ਬੜੇ ਵੱਡੇ ਮਹਾਂ ਪੁਰਖ ਹੋਏ ਹਨ। ਆਪ ਦੀ ਰਚਨਾ ਵਿਚ ਲਾਵੰਨਤਾ, ਰਸ, ਮਿਠਾਸ, ਚਟਪਟਾਪਨ ਭਰੇ ਪਏ ਹਨ। ਕਵਿਤਾ ਵਿਚ ਬੀ ਗੁਰੂ ਜੀ ਦੇ ਦਰਸ਼ਨ ਸਭ ਤੋਂ ਸ਼ਿਰੋਮਣੀ ਹਨ। ਪਦਾ ਪਰ ਖਾਸ ਹੁਕਮ ਹੈ।ਗੋਂਦ ਵਿਚ ਕ੍ਰਮ ਹੈ। ਵਯਾਖਯਾ ਵਿਚ ਖਾਸ ਜ਼ੋਰ ਤੇ ਸਫ਼ਾਈ ਹੈ। ਜੇ ਆਪ ਦਾ ਜੀ ਰੁਆਉਣ ਤੇ ਆਇਆ ਹੈ, ਤਦ ਕਰੁਣਾ ਰਸ ਨਾਲ ਨੇਤ੍ਰ ਭਰ ਹੀ ਲਿਆਉਂਦੇ ਹਨ। ਜੇ ਬੀਰਤਾ ਵਲ ਕਲਮ ਮੁੜੀ ਹੈ, ਤਦ ਤਲਵਾਰ ਧੂਹੀ ਗਈ ਹੈ।ਜੇ ਸ਼ਾਂਤੀ ਵੱਲ ਆਏ ਹਨ ਤਦ ਸਮਾਧਿ ਸਥਿਤ ਕਰ ਦਿਤਾ ਹੈ। ਜੇ ਰੂਪਕ ਬੱਧੇ ਹਨ ਤਦ ਕਾਲੀਦਾਸ ਭੁਲਾ ਦਿੱਤਾ ਹੈ। ਜੇ ਨੀਤੀ ਕਹੀ ਹੈ ਤਦ ਅਸਲ। ਜੇ ਰਤੀ ਭਾਵ ਦੇ ਕਥਾਖਯ ਕਹੇ ਹਨ ਤਾਂ ਪਿਆਰ ਦੀਆ ਨਹਿਰਾਂ ਵਗਾ ਦਿੱਤੀਆਂ ਹਨ। ਜੇ ਬਿਰਹਾ ਕਿਹਾ ਹੈ ਤਦ ਭੁੱਬਾਂ ਕਢਾ ਦਿੱਤੀਆਂ ਹਨ: ਕੈਸਾ ਅਸਚਰਜ ਹੈ ਕਿ ਜੋ ਮਹਾਂ ਪੁਰਖ ਅੱਠ ਪਹਿਰ ਸ਼ਬਦ ਵਿਚ ਜੁੜ ਰਿਹਾ ਹੈ, ਜੋ ਸੰਸਾਰ ਦੇ ਸੰਕਟ ਹਰ ਰਿਹਾ ਹੈ, ਜੋ ਸਦਾਚਾਰ ਸਿਖਾਲ ਰਿਹਾ ਹੈ, ਜੋ ਜ਼ਬਰਦਸਤ ਰਾਜੇ ਤੇ ਮੁਗਲ ਸਲਤਨਤ ਦਾ ਮੁਕਾਬਲਾ ਕਰ ਰਿਹਾ ਹੈ ਜੋ ਨੀਤੀ ਦੇ ਪ੍ਰਬੰਧ ਵਿਚ ਮਗਨ ਹੈ, ਜੋ ਪੰਡਤਾਂ ਤੇ ਕਦਰਦਾਨ ਗੁਣੀਆਂ ਦੀ ਸਭਾ ਨੂੰ ਸ਼ੋਭਾ ਦੇ

[illegible] ਉਹ ਆਪ ਕਵਿਤਾ ਕਰਦਾ ਹੈ, ਕਵਿਤਾ ਲਦਾਂ ਮਮਾ ਕਢਦਾ ਹੈ, ਅਰ ਹਰ ਇਕ ਦੀ ਕਵਿਤਾ ਸੰਪੂਰਨ ਕਰਦਾ ਹੈ ਅਤੇ ਸੈਂਕੜੇ ਨਵੇਂ ਛੰਦਾਂ ਦਾ ਆਪ ਨੂੰ ਕਰਤਾ ਸਾਬਤ ਕਰਦਾ ਹੈ ।

ਕਲਾ ਕੌਂਮਲ (Artist)–ਗੁਰੂ ਜੀ ਦੇ ਦਰਬਾਰ ਵਿਚ ਚਿੱਤ੍ਰਕਾਰੀ ਦੀ ਬੜੀ ਕਦਰ ਸੀ ਅਰ ਆਪ ਚਿਤ੍ਰਕਾਰੀ ਦੇ ਸ਼ੌਕੀਨ [illegible] ਰਸਾਂ ਦੀਆਂ ਮੂਰਤੀਆਂ, ਸਾਥਾਈ, ਸੰਚਾਰੀ ਭਾਵਾਂ ਦੇ ਦਰਸ਼ਨ, ਸਮੇਂ, ਭਾਵ, ਅਨੁਭਾਵਾਂ ਦੇ ਨਮੂਨੇ ਖਾਸ ਬਹਿਸ ਨਾਲ ਲਿਖੇ ਜਾਂਦੇ* ।

[illegible] ਤੋਂ ਛੁਟ ਬਨਸਪਤੀ ਵਿਦਿਆ ਦੀ [illegible] ਵਾਕਫੀ, ਘੋੜਿਆਂ ਦੀ ਜਾਚ, [illegible] ਅਨੇਕ ਹੁਨਰਾਂ ਵਿਚ ਖਾਸ ਮਲਕਾ ਸੀ। ਕਿਲੇ ਬਨਾਉਣ ਦੀ ਮਹਿਮਾਂ, ਖੰਡਰਾਂ ਦੇ ਦੇਖਿਆਂ ਸਮਝ ਪੈਂਦੀ ਹੈ। ਤੋਪਾਂ ਗੁਰੂ ਜੀ ਦੀਆਂ ਢਲੀਆਂ ਦਾ ਨਮੂਨਾ, ਜੋ ਦੋ ਨਿਕੀਆਂ ਜਿਹੀਆਂ ਲਾਹੌਰ ਅਜੈਬ ਘਰ ਵਿਚ ਪਈਆਂ ਹਨ,ਉਨ੍ਹਾਂ ਤੋਂ ਪਤਾ ਲਗਦਾ ਹੈ। ਵਡੀਆਂ ਤੋਪਾਂ ਰਹਿਕਲੇ ਸਾਰਾ ਸਾਮਾਨ ਅਨੰਦ ਪੁਰ ਦੀ ਲੁਟ ਵਿਚ ਸਰਹਿੰਦ ਤੇ ਦਿਲੀ ਗਿਆ ਸੀ। ਗੁਰੂ ਜੀ ਉਸ ਸਮੇਂ ਦੀਆਂ ਬੰਦੂਕਾਂ ਤਲਵਾਰਾਂ ਤੇ ਤੀਰ ਕਮਾਨ ਆਪ ਬੀ ਬਣਵਾਉਂਦੇ ਸਨ ।

ਰਾਗ ਵਿਦਯਾ ਵਿਚ ਗੁਰੂ ਅਰਜਨ ਦੇਵ ਜੀ ਦੀ ਤਰ੍ਹਾਂ ਆਪ ਪ੍ਰਬੀਨ ਸੇ। ਆਦਿ ਸਤਿਗੁਰਾਂ ਨੇ ਰਬਾਬ ਰਚਿਆ ਸੀ, ਪੰਚਮ ਸਤਿਗੁਰਾਂ ਨੇ ਸਰੰਦਾ ਬਣਾਇਆ ਸੀ। ਜੋ ਸਾਜ਼ ਅਜ ਕਲ ਤਾਊਸ ਕਹਾਉਂਦਾ ਹੈ; ਇਸ ਦੀ ਪਹਿਲੀ ਬਣਤ ਜਿਸ ਦੀ ਇਹ ਨਕਲ ਹੈ, ਦਸਮ ਗੁਰੂ ਜੀ ਦੇ ਸਮੇਂ ਤੋਂ ਸ਼ੁਰੂ ਹੋਈ ਜਾਪਦੀ ਹੈ। ਅਚਰਜ ਨਹੀਂ ਕਿ ਆਪ ਦੀ ਵਿਉਂਤ ਕੁਛ ਵਿਚ ਹੋਵੇ। ਸਤਿਗੁਰ ਜੀ ਪ੍ਰਬੀਨ ਬੀਨਕਾਰ ਸੇ ਅਰ ਆਪਣੇ ਪਵਿੱਤ੍ਰ ਗਲੇ ਤੋਂ ਐਸਾ ਸੁਰੀਲਾ ਗਾਉਂਦੇ ਸੇ ਕਿ ਚਲਦੇ ਦਰਯਾ ਠਹਿਰਨ ਦੀ ਕਹਾਵਤ ਘਟਦੀ ਸੀ।

ਗ੍ਰਿਹਸਤੀ (House-Holder) ਇਨ੍ਹਾਂ ਤੋਂ ਵਖਰੇ ਅਸੀਂ ਸ੍ਰੀ ਗੁਰੂ ਜੀ ਨੂੰ ਬਨਬਾਸੀ ਸਾਧੂ ਯਾ ਛੜੇ ਜਰਨੈਲ ਯਾ ਇਕ ਰਾਜਾ ਮਾਤ੍ਰ ਨਹੀਂ ਪਾ ਰਹੇ; ਸਗੋਂ ਉਹਨਾਂ ਨੂੰ ਇਕ ਗ੍ਰਿਹਸਤੀ ਵੀ ਵੇਖ ਰਹੇ ਹਾਂ। ਆਪ ਪਿਤਾ ਜੀ ਦੇ ਆਗਯਾਕਾਰ ਸਪੁੱਤ੍ਰ ਸੇ। ਮਾਤਾ ਦੀ ਸਾਰੀ ਉਮਰ ਸਨਮਾਨ ਰਖਿਆ । ਜੈਸੇ ਲਾਇਕ ਪੁਤਰ ਸੇ ਵੈਸੇ ਹੀ ਲਾਇਕ ਪਤੀ ਅਰ ਆਪਣੀ ਔਲਾਦ ਦੇ ਪਿਤਾ ਸੇ । ਇਸਤ੍ਰੀ ਨਾਲ ਸਲੂਕ ਪ੍ਰੇਮ ਤੇ ਕ੍ਰਿਪਾਲਤਾ ਦਾ ਸੀ, ਸਤਿਸੰਗ ਅਰ ਪਰਮਾਰਥ ਦੀ ਸਾਂਝ ਉਨ੍ਹਾਂ ਨਾਲ ਪੂਰੀ ਸੀ ਅਰ ਉਹ ਇਨ੍ਹਾਂ ਦੇ ਚਰਨਾਂ ਕਮਲਾਂ ਦੇ ਭ੍ਰਮਰ ਸੇ। ਔਲਾਦ ਨੇਕ ਆਗਯਾਕਾਰ ਅਰ ਪਿਤਾ ਦੇ ਜੌਹਰਾਂ ਨਾਲ ਚਮਤਕ੍ਰਿਤ ਸੀ। ਆਪ ਦਾ ਸਲੂਕ ਪ੍ਰੇਮ, ਕ੍ਰਿਪਾਲਤਾ ਤੇ ਸਿਖਯਾ ਦੇਣ ਵਾਲਾ ਸੀ। ਬਚਿਆਂ ਦਾ ਧਰਮ ਸਦਾਚਾਰ ਐਸਾ ਮਜ਼-ਬੂਤ ਬਣਾਇਆ ਕਿ ਸੱਤ ਅੱਠ ਤੇ ਨੌਂ ਦਸ ਬਰਸ ਦੇ ਬੱਚਿਆਂ ਤਕ ਨੇ ਮੌਤ ਚਖੀ, ਪਰ ਧਰਮ ਨਹੀਂ ਦਿੱਤਾ। ਪੰਦਰਾਂ ਤੇ ਅੱਠਾਰਾਂ ਬਰਸ ਦੇ ਬਚਿਆਂ ਨੇ ਪੁਰਜ਼ਾ ਪੁਰਜ਼ਾ ਕਟਕੇ ਜਾਨਾਂ ਸਦਕੇ ਕੀਤੀਆਂ, ਪਰ ਪਿੱਠ ਨਹੀਂ ਦਿਤੀ। ਗ੍ਰਿਹਸਤ ਆਸ਼੍ਰਮ ਦੇ ਪੂਰਨ ਨਿਰਬਾਹ ਵਿਚ ਗੁਰੂ ਜੀ ਨੇ ਗੁਰਤਾ ਅਵ-ਤਾਰਤਾ, ਸੁਧਾਰ ਕਰਤੱਵਤਾ, ਜੋਧਾਪਨ, ਨੀਤੀ-ਵਿਦਵਤਾ, ਪੰਡਤਾਈ ਆਦਿ ਨੂੰ ਦਾਗ਼ ਨਹੀਂ ਆਉਣ ਦਿਤਾ। ਪਰਿਵਾਰ ਵਿਚ ਪ੍ਰੇਮ ਤੇ ਭਗਤੀ ਰਖੀ। ਜਦ ਵਿਯੋਗ ਹੋਇਆ, ਮਾਤਾ ਚਲ ਬਸੀ, ਔਲਾਦ ਸ਼ਹੀਦ ਹੋ ਗਈ, ਤਦ ਪੂਰਨ ਧੈਰਜ ਅਰ ਰਜ਼ਾ ਮੰਨਣ ਦੀ ਅਲੌਕਿਕ ਦਸ਼ਾ ਦਿਖਾਈ। ਜਦ ਕਿਸੇ ਕਿਹਾ: 'ਆਪ ਦੇ ਲਾਇਕ ਪੁਤਰ ਮਰ ਗਏ,' ਤਦ ਬੋਲੇ: "ਮੇਰੇ ਪੁਤਰ ਮੇਰੇ ਸਿੱਖ ਹਨ, ਜੋ ਚਾਰ ਦੇਕੇ ਮੈਂ ਲਖਾਂ ਦੀ ਗਿਣਤੀ ਵਿਚਾਂ ਲਏ, ਹਨ; ਏਹ ਸਦਾ ਜੀਉਂਦੇ ਹਨ"। ਗ੍ਰਿਹਸਤੀ ਹੋਣਾ, ਪਰ ਗ੍ਰਿਹਸਤ ਦੇ ਬਾਣਾਂ ਦੀ ਚੋਭ ਨ ਖਾਣੀ, ਇਹ 'ਪਰਵਾਣ ਗ੍ਰਿਹਸਤ ਉਦਾਸ' ਸਤਿਗੁਰੂ ਨੇ ਵਰਤਕੇ ਦਿਖਾਇਆ।

ਦੇਸ਼ ਹਿਤੈਸ਼ੀ (Patriot)- ਗੁਰੂ ਜੀ ਦਾ ਦੇਸ਼ ਬ੍ਰਹਮੰਡ ਹੈ, ਪਰ ਜਦ ਇਸ ਧਰਤੀ ਤੇ ਆਏ ਤਾਂ ਭੂਮੰਡਲ ਦਾ ਸੁਧਾਰ ਪ੍ਰਯੋਜਨ ਸੀ । ਉਨ੍ਹਾਂ ਲਈ ਸਾਰੀਆਂ ਜ਼ਾਤੀਆਂ ਦਾ ਪ੍ਰੇਮ ਤੇ ਸਾਰੇ ਦੇਸ਼ਾਂ ਦਾ ਹਿਤ ਸੀ। ਪਰ ਤਦੋਂ ਹਿੰਦ ਵਧੇਰੇ ਕਸ਼ਟਾਤੁਰ ਤੇ ਪਿਰਤੰਤਰ ਸੀ,ਇਸ ਦਾ ਭਲਾ ਵਿਸ਼ੇਸ਼ ਲੋੜ ਰੱਖਦਾ

---

*ਅਨੰਦਪੁਰ ਦੀ ਲੁਟ ਵਿਚ ਲੁਟੀਆਂ ਮੂਰਤਾਂ ਪਹਾੜੀ ਰਾਜਿਆਂ ਦੇ ਘਰੀਂ ਗਈਆਂ ਅਰ ਉਹਨਾਂ ਦੇ ਖਜ਼ਾਨੇ ਸੁਹਣੇ ਬਣੇ

ਸੀ ਆਪ ਦੇ ਹਿਤ ਦੀ। ਗੁਰੂ ਜੀ ਜਿਸ ਦੇਸ਼ ਵਿਚ ਹੋਏ, ਉਸ ਦੇ ਬੜੇ ਹਿਤੈਸ਼ੀ ਹੋਏ। ਕਿਸੇ ਦੇਸ਼ ਦਾ ਅਹਿਤ ਉਹਨਾਂ ਦਾ ਮਨਤੱਵ ਨਹੀਂ ਸੀ। ਹਰ ਦੇਸ਼ ਸ੍ਵਦੇਸ਼ ਸੀ, ਪਰ ਆਪਣੇ ਦੁਖੀ ਦੇਸ ਦਾ ਹਿਤ ਬੜਾ ਪਿਆਰਾ ਸੀ। ਦੁਖ ਪੀੜਤ ਪਰਜਾ ਨੂੰ ਆਪਣੇ ਆਪ ਤੇ ਭਰੋਸਾ ਕਰਨਾ ਅਰ ਆਪਣੇ ਆਚਰਨ ਨਾਲ ਬਲੀ ਹੋਣਾ, ਅਰ ਸੁਤੰਤਰਤਾ ਦੀ ਰੂਹ ਵਿਚ ਜੀਉਣਾ ਗੁਰੂ ਜੀ ਨੇ ਸਿਖਲਾਇਆ; ਦੇਸ਼ ਲਈ ਉਪਕਾਰ ਕਰਨਾ ਤੇ ਖੇਦ ਝੱਲਣੇ ਸਿਖਾਏ। ਵਿਦਯਾ ਦੇ ਹਿਤ ਨਾਲ ਦੇਸ਼ ਸੇਵਾ ਸਿਖਾਈ ਅਰ ਕਰਕੇ ਦਿਖਾਈ। ਅਸਲ ਵਿਚ ਗੁਰੂ ਜੀ ਤੋਂ ਪਹਿਲੋਂ 'ਦੇਸ਼ ਹਿਤ' ਦੇ ਖਿਆਲ ਨੂੰ ਹੀ ਲੋਕੀ ਪੂਰੀ ਤਰ੍ਹ ਨਹੀਂ ਸਮਝਦੇ ਸੇ।

ਧਨੁਖਧਾਰੀ (Archer)—ਗੁਰੂ ਜੀ ਦੇ ਜਰਨੈਲ ਹੋਣ ਦੇ ਦਰਸ਼ਨ ਵਿਚ ਜਿੱਥੇ ਖਾਲਸਾ ਵਰਗੀਜੋਧਾ ਕੌਮ ਦਾ ਰਚਨਾ, ਇਕ ਗਿਰੀ ਹੋਈ, ਆਪ ਨੂੰ ਨਿਕਾਰੀ ਜਾਣਨ ਵਾਲੀ ਕੌਮ ਵਿਚ ਸ੍ਵੈ ਸਤਿਕਾਰ ਸ੍ਵੈ ਭਰੋਸਾ ਅਰ ਬਜ਼ੁਰਗੀ ਦਾ ਮਾਦਾ, ਕੁਰਬਾਨੀਦੀ ਰੂਹ ਫੂਕ ਕੇ ਭਰ ਦੇਣਾ; ਤੋਪ, ਬੰਦੂਕ, ਤਲਵਾਰ ਦੇ ਕਾਰਖਾਨੇ ਖੁਹਲਣੇ, ਘੋੜਸਾਲਾਂ ਰਚਨੀਆਂ, ਕਿਲ੍ਹੇ ਬੰਦੀਆਂ ਕਰਨੀਆਂ, ਪਿਆਦੇ, ਸੁਆਰ ਫੌਜਾਂ ਦਾ ਬੰਧਾਨ, ਆਪ ਬੰਦੂਕ ਤਲਵਾਰ ਦੇ ਕਰਤੱਵ ਵਿਚ ਪ੍ਰਬੀਨ ਹੋਣਾ ਕਥਨ ਹੋ ਚੁਕਾ ਹੈ ਉੱਥੇ ਹੀ ਤੀਰਅੰਦਾਜ਼ੀ ਬੀ ਇਕ ਦਰਸਨ ਸੀ ਆਪ ਦਾ। ਇਸ ਦੇ ਵੱਖਰੇ ਵਰਣਨ ਦੀ ਕੀ ਲੋੜ ਸੀ? ਪਰ ਕਿਉਂਕਿ ਇਸ ਧਨਖ ਵਿਦਯਾ ਦੀ ਸਮਾਪਤੀ ਗੁਰੂ ਸਾਹਿਬ ਪਰ ਹੋ ਗਈ, ਇਸ ਕਰਕੇ ਖ਼ਾਸ ਦਰਸ਼ਨ ਦੀ ਲੋੜ ਹੈ। ਤੀਰਾਂ ਦੀ ਕਾਰੀਗਰੀ ਨੇ ਅਰਜਨ ਦੇ ਨਾਮ ਨੂੰ ਕਾਇਮ ਰਖਿਆ ਹੈ, ਪਰ ਗੁਰੂ ਜੀ ਦੀ ਤੀਰਅੰਦਾਜ਼ੀ ਉਸ ਤੋਂ ਬੀ ਵਧੀਆ ਸੀ। ਅਨੰਦਪੁਰ ਦੇ ਕਿਲ੍ਹੇ ਤੇ ਬੈਠ ਕੇ ਘੇਰੇ ਘੱਤਣ ਵਾਲੇ ਮੁਸਲਮਾਨ ਜਰਨੈਲ ਦੇ ਪਲੰਘ ਵਿਚ ਤੀਰ ਮਾਰਨਾ ਗੁਰੂ ਜੀ ਦਾ ਹੀ ਭੁਜ ਬਲ ਕਰ ਸਕਦਾ ਸੀ। ਗੁਰੂ ਜੀ ਦੇ ਤੀਰ ਦੀ ਮੁਖੀ ਸੋਨੇ ਦੀ ਪਛਾਣ ਕੇ ਤੁਰਕ ਜਰਨੈਲ ਨੇ ਦੰਗ ਹੋ ਕੇ ਕਿਹਾ ਕਿ ਇੰਨੀ ਦੂਰੋਂ ਤੀਰ ਮਾਰ ਸਕਣਾ 'ਕਰਾਮਾਤ' ਹੈ। ਇਹ ਬਹਿਸ ਅਜੇ ਹੋ ਹੀ ਰਹੀ ਸੀ ਕਿ ਦੂਸਰੇ ਪਾਵੇ ਵਿਚ ਇਕ ਹੋਰ ਤੀਰ ਵੱਜਾ, ਜਿਸ ਦੇ ਨਾਲ ਇਕ ਖਤ ਬੱਧਾ ਹੋਇਆ ਸੀ। ਖਤ ਖੋਲ੍ਹਕੇ ਪੜ੍ਹਿਆ ਤਾਂ ਲਿਖਿਆ ਸੀ, 'ਇਹ ਕਰਾਮਾਤ ਨਹੀਂ, ਪਰ ਕਮਾਲ ਹੈ', ਜਿਸ ਨੇ ਉਨ੍ਹਾਂ ਨੂੰ ਹੋਰ ਹੈਰਾਨ ਕਰ ਦਿਤਾ। ਗੁਰੂ ਜੀ ਦੇ ਤੀਰ ਬਹੁਤ ਤਿੱਖੇ ਤੇ ਨਿਸ਼ਾਨੇ ਤੇ ਬੈਠਦੇ ਸਨ। ਨਾਦੌਨ ਜੁੱਧ ਵਿਚ ਬੰਦੂਕ ਨਾਲ ਵੈਰੀ ਦਲ ਦਾ ਇਕ ਸੈਨਾਪਤ ਫੁੰਡ ਕੇ ਆਪ ਨੇ ਕਮਾਨ ਪਕੜੀ। ਆਪ ਲਿਖਦੇ ਹਨ ਕਿ ਚਾਰ ਤੀਰ ਮੈਂ ਸੱਜੇ ਹੱਥ ਨਾਲ ਚਲਾਏ ਤੇ ਤ੍ਰੈ ਖੱਬ ਨਾਲ ਪਤਾ ਨਹੀਂ ਕਿਸ ਕਿਸ ਨੂੰ ਲੱਗੇ, ਪਰ ਵੈਰੀ ਦਲ ਨੂੰ ਭਾਜ ਪੈ ਗਈ। ਅਨੰਦਪੁਰ ਦੇ ਘੇਰੇ ਵਿਚ ਇਤਨਾ ਕਾਲ ਲੰਘ ਜਾਣਾ ਇਹ ਆਪ ਦੇ ਤੀਰਾਂ ਦੀ ਬਰਕਤ ਸੀ। ਚਾਲੀ ਪਿਆਰਿਆਂ ਨਾਲ ਚਮਕੌਰ ਦੀ ਕੱਚੀ ਗੜ੍ਹੀ ਵਿਚ ਬੈਠਕੇਹਜਾਰਾਂ ਫੌਜਾਂ ਨਾਲ ਟਾਕਰਾ ਕਰਨਾ ਅਰ ਸਾਰਾ ਦਿਨ ਗੜ੍ਹੀ ਸਰ ਨਾ ਹੋਣ ਦੇਣੀ, ਇਨ੍ਹਾਂ ਤੀਰਾਂ ਦੀ ਬਰ-ਕਤ ਸੀ। ਮੁਕਤਸਰ ਪਰ ਚਾਲੀ ਮੁਕਤਿਆਂ ਨੇ ਦਲਾਂ ਦੇ ਮੂੰਹ ਮੋੜ ਦੇਣੇ, ਸ੍ਰੀ ਗੁਰੂ ਜੀ ਦੇ ਟਿੱਬੀ ਪਰ ਬੈਠਕੇ ਤੀਰਾਂ ਦੀ ਬੁਛਾੜ ਦਾ ਪ੍ਰਤਾਪ ਸੀ। ਭੰਗਾਣੀ ਦਾ ਉਹ ਰੁੱਖ ਕਿ ਜਿਸ ਹੇਠ ਬੀਰਾਸਨ ਹੋਕੇ ਤੀਰ ਵਰਸਾਏ ਸੇ, ਇਕ ਯਾਦਗਾਰ ਖੜੀ ਹੈ। ਆਪ ਦਾ ਕਮਾਲ ਧਨੁਖ ਵਿਦਯਾ ਵਿਚ ਅਤੁੱਟ ਸੀ। ਸਵਾ ਡੇਢ ਮਣ ਦੀ ਮਾਮੂਲੀ ਕਮਾਨ ਖਿੱਚਣੀ ਕੁਝ ਬਾਤ ਨਹੀਂ ਸਮਝਦੇ ਸਨ। ਇਸ ਵਿਦਯਾ ਦੀ ਸਮਾਪਤੀ ਆਪ ਦੇ ਮਗਰੋਂ ਐਸੀ ਹੋਈ ਕਿ ਫਰ ਕੋਈ ਨਾਮੀ ਤੀਰੰਦਾਜ਼ ਪੈਦਾ ਨਹੀਂ ਹੋਇਆ, ਜਿਸ ਨੂੰ ਧਨੁਖਧਾਰੀ ਕਿਹਾ ਜਾ ਸਕੇ। ਇਸ ਲਈ ਸਤਿ-ਗੁਰਾਂ ਨੂੰ ਆਖ਼ਰੀ ਧਨੁਖਧਾਰੀਕਹਿਣਾ ਕੁਛ ਗਲਤ ਨਹੀਂ ਹੈ*।

ਕੌਮ ਕਰਤਾ (Nation builder) ਗੁਰੂ ਜੀ ਇਸ ਫਨ ਵਿਚ ਬੀ ਕਮਾਲ ਕਰ ਗਏ ਹਨ; ਆਪ ਨੇ ਟੁੱਟੀ ਫੁੱਟੀ ਮਰ ਮਿਟੀ ਪਰਜਾ ਵਿਚ ਕੌਮੀਅਤ ਦੀ ਨੀਂਹ ਰੱਖੀ, ਅਰ ਕੌਮੀਅਤ ਦਾ ਮਾਦਾ ਭਰ ਕੇ ਲੋਕਾਂ ਨੂੰ ਕੌਮ ਬਣਨਾ ਸਿਖਾਲ ਦਿਤਾ। ਸਾਂਝਾ

---

*ਆਪ ਦੇ ਚਲਾਏ ਹੋਏ ਤੀਰ ਅਨੰਦ ਪੁਰ ਦੇ ਦਰਖਤਾਂ, ਕੰਧਾਂ ਅਰ ਦੂਰ ਦੂਰ ਥਾਂਵਾਂ ਤੋਂ ਮਿਲਦੇ ਹਨ, ਹਰ ਤੀਰ ਨਾਲੋਂ ਥੜ ਸੋਨਾ ਲਹਿੰਦਾ ਹੈ।

ਪਿਆਰ, ਸਾਂਝਾ ਭੁਜਬਲ, ਸਾਂਝੇ ਘਾਟੇ ਦੇ ਅੱਗੇ ਸਾਂਝਾ ਪ੍ਰਯਤਨ, ਸਾਂਝ ਲਾਭ ਪਰ ਆਪਣੇ ਹੱਕ ਤੇ ਦੂਸਰੇ ਦੇ ਫਰਜ਼ ਦਾ ਸਤਿਕਾਰ ਕਰਨਾ ਕੁੱਟ ਕੁੱਟ ਕੇ ਭਰ ਦਿਤਾ। ਪੰਚਾਇਤੀ ਪਿਆਰ ਅਰ ਪ੍ਰਬੰਧ, ਪੰਚਾਇਤੀ ਰਾਜ ਅਰ ਤੋਰਾ ਸਿਖਲਾ ਦਿਤਾ, ਅਰ ਆਪਣੇ ਚਲਾਣੇ ਤੋਂ ਪਹਿਲੇ ਆਪਣੀ ਰਚੀ ਕੌਮੀਅਤ ਦੀ ਨੀਂਹ ਬਹੁਤ ਹੀ ਪੱਕੀ ਕਰ ਦਿਤੀ। ਧਾਰਮਿਕ ਅਰ ਪੰਥਕ, ਵਿਹਾਰਕੇ ਅਰ ਰਾਜਸੀ ਪ੍ਰਬੰਧ ਸਭ ਗੁਰਮਤ ਅਰਥਾਤ ਪੰਚਾਇਤ ਦੇ ਪ੍ਰਬੰਧ ਵਿਚ ਕਰਕੇ, ਜਥੇਬੰਦੀ ਦੀ ਆਅੂਲਾ ਬਿਨਾ ਬੰਨ੍ਹ ਦਿਤੀ, ਅਰ ਲੋਕਾਂ ਵਿਚ ਸਾਂਝੇ ਕੰਮਾਂ ਲਈ ਸਾਂਝਾ ਰਸ ਪੈਦਾ ਕਰਕੇ ਸਾਂਝੇ ਬਲ ਬੱਧਿ ਨਾਲਨਜਿੱਠਣਾ ਸਿਖਾ ਕੇ ਅੱਗ ਲਈ ਆਪਣੇ ਅਖਤਿਆਰ ਸਾਂਝੇ ਭਾਈਚਾਰੇ ਅਰਥਾਤ ਪੰਥ ਦੇ ਇਕੱਠ ਵਿਚ ਦੇ ਦਿਤੇ ਅਰ ਗ਼ਲਤੀ ਤੇ ਬਚਣ ਲਈ ਗੁਰਤਾ ਦੀ ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੇਕੇ ਪੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਗੁਰੂ ਕਰ ਦਿਤਾ। ਉਹਨਾਂ ਨੇ ਜੋ ਜਿਸ ਗਲ ਦੀ ਬਿਨਾ ਬੱਧੀ, ਅੰਤ ਸਮੇਂ ਤਕ ਬਹੁਤ ਉੱਤਮ ਨਿਭੀ, ਚਾਹੇ ਹੁਣ ਅਸੀਂ ਲੋਭ ਲਾਲਚਾਂ ਨਾਲ ਆਪ ਉਸ ਨੂੰ ਵਿਗਾੜੀਏ। ਜਿਕੂੰ ਕੋਈ ਵਾਹਿਗੁਰੂ ਦੇ ਬਖਸ਼ੇ ਸਰੀਰ ਨੂੰ ਆਤਮਘਾਤ ਨਾਲ ਮਾਰ ਦੇਵੇ ਤਿਵੇਂ ਕੌਮ ਆਪ ਚਾਹੇ ਸ੍ਵੈ-ਘਾਤ ਕਰ ਲਵੇ, ਪਰ ਉਹਨਾਂ ਦੇ ਕੌਮ ਕਰਤਾ ਹੋਣ ਵਿਚ ਕੋਈ ਕਸਰ ਨਹੀਂ, ਕੋਈ ਸੰਸਾ ਨਹੀਂ ਹੈ।

ਗੁਰੂ ਜੀ ਦੇ ਅਨੰਤ ਸਰੂਪ ਦਾ ਦਰਸ਼ਨ ਬਹੁਤ ਵੱਡਾ ਹੈ, ਏਥੇ ਹੁਣ ਥਾਂ ਘੱਟ ਹੈ, ਇਸ ਕਰਕੇ ਅਸੀਂ ਹੁਣ ਉਹਨਾਂ ਦੇ ਸਰੂਪ ਦਾ ਇਕ ਹੋਰ ਝਾਕਾ ਲੈਕੇ ਸਮਾਪਤ ਕਰਕੇ ਆਪ ਤੋਂ ਪੁੱਛਦੇ ਹਾਂ ਕਿ ਜੇ ਤਾਂ ਆਪ ਨੂੰ ਆਪ ਦੀ ਕੀਰਤਿ ਮੂਰਤੀ ਦਾ ਦਰਸ਼ਨ ਹੋ ਗਿਆ ਹੈ ਤਦ ਵਾਹ ਵਾਹ, ਨਹੀਂ ਤਾਂ ਦਿਲ ਲਾਕੇ ਇਸ ਲੇਖ ਨੂੰ ਫੇਰ ਇਕ ਵੇਰ ਪੜ੍ਹ ਲੈਣਾ।

ਗੁਰਮੁਖ—ਗੁਰਮੁਖ ਦਾ ਅਰਥ ਕੀ ਹੈ? ਜੋਆਪਣੇ ਸਤਿਗੁਰੂ ਨਾਲ ਸਨਮੁਖ ਰਹੇ! ਸ੍ਰੀ ਗੁਰੂ ਜੀ ਜਦੋਂ ਸੰਸਾਰ ਵਿਚ ਆਏ ਸੇ, ਵਾਹਿਗੁਰੂ ਦੇ ਹੁਕਮ ਨਾਲ ਆਏ ਸੇ। ਪਰ ਉਹਨਾਂ ਦਾ ਪ੍ਰੇਮ ਵਾਹਿਗੁਰੂ ਨਾਲ ਐਸਾ ਸ਼ੀ ਕਿ ਉਹਨਾਂ ਦੀ ਸੁਰਤ ਪ੍ਰਭੂ ਚਰਨਾਂ ਵਿਚ ਪਰੋਤੀ ਰਹੀ, ਜੈਸਾ ਕਿ ਆਪ ਕਹਿੰਦੇ ਹਨ:—

'ਚੁਭੀ ਰਹੀ ਸੁਤ ਪ੍ਰਭ ਚਰਨਨ ਮਹਿ।"

ਗੁਰਮੁਖ ਦੀ ਨਿਸ਼ਾਨੀ ਇਹ ਹੈ ਕਿ:—

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ॥ ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥'

ਇਸ ਕਰਕੇ ਭਾਈ ਗੁਰਦਾਸ ਜੀ ਨੇ ਸਤਿਗੁਰਾਂ ਨੂੰ ਕਈ ਵਰ ਗੁਰਮੁਖ ਕਿਹਾ ਹੈ। ਅਕਾਲ ਪੁਰਖ ਗੁਰੂ ਹੈ, ਪਰ ਆਪਣੇ ਨਿਰਗੁਣ ਸਰੂਪ ਵਿਚ। ਪਰ ਗੁਰੂ ਨਾਨਕ ਦੇਵ ਗੁਰੂ ਹੈ ਸਰਗੁਣ ਸਰੂਪ ਵਿਚ, ਸ੍ਰੀ ਗੁਰੂ ਜੀ ਸਰਗੁਣ ਸਰੂਪ ਹੋਕੇ ਜਲ ਮਹਿ ਕਮਲ ਨਿਰਾਲਮ ਰਹਿੰਦੇ ਹਨ। ਦੇਖੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਈ ਕਿਤਨੇ ਬੋਝ ਸਨ। ਸੰਸਾਰ ਨੂੰ ਵਾਹਿਗੁਰੂ ਨਾਲ ਮੇਲਣਾ, ਸੰਸਾਰ ਦਾ ਉਸ ਵੇਲੇ ਦਾ ਸੰਕਟ ਹਰਨਾ, ਪਰਜਾ ਦੇ ਆਮ ਇਖ਼ਲਾਕ ਨੂੰ ਠੀਕ ਕਰਨਾ, ਬੀਰ ਰਸ ਸਿਖਾਉਣਾ; ਫੌਜਾਂ, ਕਿਲ੍ਹਿਆਂ ਦੇ ਪ੍ਰਬੰਧ ਕਰਨੇ, ਹਜ਼ਾਰਹਾ ਸੰਗਤਾਂ ਨੂੰ ਰੋਜ਼ ਮਿਲਣਾ ਤੇ ਸਭ ਨੂੰ ਆਤਮਕ ਮੰਡਲ ਵਿਚ ਸੰਤੁਸ਼ਟ ਕਰਨਾ, ਸ਼ਹਿਰ ਦਾ ਪ੍ਰਬੰਧ ਕਰਨਾ, ਦੁਸ਼ਮਨਾਂ ਤੇ ਹੁਮਸਾਇਆਂ ਨਾਲ ਨਿਭਣਾ, ਪੁਸਤਕ ਰਚਣੇ ਤੇ ਟੀਕਾ ਕਰਵਾਉਣੇ, ਉਪਕਾਰ ਦੇ ਚਸ਼ਮੇ ਜਾਰੀ ਕਰਨੇ, ਗ੍ਰਿਹਸਤ ਦਾ ਪ੍ਰਬੰਧ ਕਰਨਾ ਤੇ ਫੇਰ ਅਟੰਕ ਰਹਿਣਾ। ਜੈਸੇ ਅਲੇਪ ਆਉਣਾ, ਵੈਸੇ ਅਲੇਪ ਰਹਿਣਾ ਤੇ ਵੈਸੇ ਅਲੇਪ ਤੁਰ ਜਾਣਾ। ਉਨ੍ਹਾਂ ਦੀ ਚਾਲੀ ਬਤਾਲੀ ਬਰਸ ਦੀ ਛੋਟੀ ਉਮਰਾ ਦੇ ਕੀਤੇ ਕੰਮਾਂ ਦਾ ਅੱਜ ਤਕ ਸੰਸਾਰ ਪਰ ਅਸਰ ਜਾਰੀ ਰਹਿਣਾ, ਇਹ ਉਹਨਾਂ ਦੇ ਗੁਰਮੁਖ ਜੀਵਨ ਦਾ ਨਜ਼ਾਰਾ ਹੈ।

'ਗੁਰਮੁਖ ਕਲਿ ਵਿਚਿ ਪਰਗਟੁ ਹੋਆ।'

# ੧੦੨. ਉੱਚ ਜੀਵਨ*।

ਕੇਡੇ ਪਿਆਰ ਭਰੇ ਸਰੂਪ ਨੂੰ ਹਿਰਦੇ ਦੀਆਂ ਅੱਖਾਂ ਅਗੇ ਲਿਆਉਣ ਵਾਲਾ ਇਹ ਸ਼ਬਦ 'ਕਲਗੀਆਂ ਵਾਲਾ' ਹੋ ਰਿਹਾ ਹੈ। ਨਾਉਂ ਲਿਆ ਨਹੀਂ ਕਿ ਅੰਦਰਲੀਆਂ ਪਿਆਰ, ਸਤਿਕਾਰ ਤੇ ਸਿਕ ਦੀਆਂ ਸਾਰੀਆਂ ਤਰਬਾਂ ਵਲਵਲਾ ਖਾਕੇ ਹਿਲੀਆਂ ਨਹੀਂ। ਇਨ੍ਹਾਂ ਛੀਆਂ ਅਖਰਾਂ ਦੇ ਮਗਰ ਉਸ [illegible]ਖਰ' (ਨਾਸ਼ ਨਾ ਹੋਣੇ ਵਾਲੀ ਸਚਿਆਈ) [illegible]ਦ ਲੁਕੀ ਖੜੀ ਹੈ, ਜਿਸ ਨੇ ਕਦੇ ਸਰੀਰ ਦੀ ਕਲਾ ਵਿਚ ਪ੍ਰਕਾਸ਼ ਪਾ ਕੇ ਸਰੀਰ ਧਾਰੀਆਂ ਨੂੰ ਦਸਿਆ ਸੀ ਕਿ ਆਪਣਾ ਮੂੰਹ ਉਸ ਪਾਸੇ ਕਰੋ, ਕਿ ਜਿਧਰ ਤਕਿਆਂ ਸਾਰੀਆਂ [illegible] ਮਿਟ ਜਾਣ। ਜਿਸ ਨੇ ਸੰਸਾਰ ਤੋਂ ਰੁਸ ਜਾਣ ਦੀ ਸਦੀਆਂ ਦੀ ਭੁੱਲ ਦੂਰ ਕਰਕੇ ਇਹ ਦਿਖਾਇਆ ਸੀ ਕਿ ਜਗਤ ਨਾਲ ਰੁਸ ਨਾ ਜਾਓ ਕਿਉਂਕਿ ਰੁਸ ਜਾਣ ਨਾਲ ਤੁਸੀਂ ਸੰਸਾਰ ਦੇ ਬੰਧਨ ਤੋਂ ਛੁਟ ਨਹੀਂ ਸਕਦੇ, ਪਰ ਇਸ ਵਿਚੋਂ ਛੁਟਕਾਰਾ ਕਰਨ ਲਈ ਅੰਦਰਲੀ ਝਾਤੀ ਪਿਛਲੇ ਪਾਸੇ ਮਾਰੋ ਤੇ ਦੇਖੋ ਕਿ ਤੁਸੀਂ ਆਪ ਕੀ ਹੋ, ਤੇ ਕੀ ਬਣ ਰਹੇ ਹੋ। ਪਾਣੀ ਦੇ ਸਰੋਵਰ ਵਿਚ ਨਜ਼ਰ ਮਾਰੋ, ਚੰਦ ਦਾ ਝਲਕਾ ਪਾਣੀ ਵਿਚ ਪੈ ਰਿਹਾ ਹੈ, ਸਮੂਲਚਾ ਚੰਦ ਪਾਣੀ ਵਿਚ ਹੈ, ਚੰਦ ਦਾ ਸਾਰਾ ਪ੍ਰਕਾਸ਼ ਪਾਣੀ ਵਿਚ ਹੈ। ਜਿਸਨੇ ਕਦੇ ਉੱਪਰ ਨਹੀਂ ਤਕਿਆ, ਸਦਾ ਤਾਲ ਵਲ ਹੀ ਡਿੱਠਾ ਹੈ, ਉਸ ਨੂੰ ਚੰਦ ਸਦਾ ਹਿਲਦਾ, ਸਦਾ ਕੰਬਦਾ ਤੇ ਹੇਠਾਂ ਉਤਾਹਾਂ ਹੁੰਦਾ ਤਿਲਮਲਾਉਂਦਾ ਦਿਸੇਗਾ, ਪਰ ਜੇ ਕੋਈ ਉਸ ਦੀ ਧੌਣ ਫੜਕੇ ਉੱਪਰਲੇ ਪਾਸੇ ਕਰਕੇ ਥਰ ਥਰਾਉਂਦੇ ਚੰਦ ਦਾ ਪਿਛਾ ਦਿਖਾ ਦੇਵੇ ਤਾਂ ਅਕਾਸ਼ ਵਿਚ ਪ੍ਰਕਾਸ਼ ਪੁੰਜ ਚੰਦ ਉਸ ਨੂੰ ਦਿਸੇਗਾ, ਅਰ ਸਾਰਾ ਘਬਰਾ, ਜੋ ਤਲਾ ਦੇ ਚੰਦ ਵਿਚ ਸੀ, ਮਿਟਾ ਦੇਵੇਗਾ।

ਉਸ ਕਲਗੀਆਂ ਵਾਲੇ ਨੇ ਸਰੀਰ ਸਰੋਵਰ ਵਿਚ ਥਰ ਥਰ ਕੰਬ ਰਹੀ ਤੇ ਹਿਲਦੀ ਜਿੰਦੜੀ— ਦੁਖ ਤੇ ਹਾਵੇ ਭਰਦੀ ਜਿੰਦੜੀ—ਦੇ ਝਲਕੇ ਨੂੰ ਹਉਮੈ ਕਰਕੇ ਦਸਿਆ ਤੇ ਦੇਖਣ ਵਾਲੇ ਦੀ ਨਜ਼ਰ ਪਰਤਾ ਕੇ ਪਿਛਲੇ ਪਾਸੇ ਝਾਤੀ ਪੁਆ ਕੇ ਅਡੋਲ ਜਿੰਦੜੀ ਦਿਖਾ ਕੇ ਅਭੈ ਕਰ ਦਿਤਾ, ਦੁਖ ਤੇ ਕਲੇਸ਼ ਦੇਖਦਿਆਂ ਹੀ ਬਿਲਾ ਗਿਆ। ਉਹ ਜੋ ਆਪ ਨਿਰਭੈ ਸੀ, ਜੋ ਆਪ ਸੰਸੇ ਤੋਂ ਪਾਰ ਸੀ, ਭੈ ਗ੍ਰਸੇ ਤੇ ਸੰਸੇ ਫਾਥਿਆਂ ਨੂੰ ਨਿਰਭੈ ਤੇ ਨਿਰਸੰਸੇ ਕਰਨੇ ਆਇਆ ਸੀ, ਸੋ ਕਰ ਦਿਖਾਇਆ।

ਇਹ ਧੌਣ ਫੜਕੇ ਡੋਲਦੀ ਜਿੰਦੜੀ ਤੋਂ ਅਡੋਲ ਜਿੰਦ ਦੇ ਬੇੜੇ ਚਾੜ੍ਹਨ ਦੇ ਸਾਰੇ ਭਾਵ ਦਾ ਨਾਉਂ ਉਸ ਮਾਲਕ ਨੇ 'ਪ੍ਰੇਮ' ਰਖਿਆ। ਸਾਡੀ ਨਜ਼ਰ ਦਿਸਣ ਵਾਲੇ ਨਾਲ ਪਿਆਰ ਕਰ ਰਹੀ ਸੀ, ਦਿਸਣ ਵਾਲਾ ਚਲਣਹਾਰ ਸੀ। ਚਲਣਹਾਰ ਹੋਣ ਕਰਕੇ (ਵਿਛੋੜੇ ਵੇਲੇ ਦੁਖ ਦੇਂਦਾ ਸੀ ਤੇ ਪ੍ਰਾਪਤੀ ਦੇ ਜਤਨ ਵਿਚ ਕਲੇਸ਼ ਪਾਉਂਦਾ ਸੀ ਤੇ ਇਉਂ) ਦੁਖ ਦਾਤਾ ਸੀ, ਸੋ ਇਸ ਦਿਸਣ ਵਾਲੇ ਤੋਂ ਚੁਕ ਕੇ ਸਾਨੂੰ ਗੁਰੂ ਜੀ ਨੇ ਦੇਖਣ ਵਾਲੇ ਵਲ ਪਾ ਦਿਤਾ। ਆਖਿਆ:ਇਸ ਦੇ ਪਿਆਰ ਵਿਚ ਰੁੜ੍ਹ ਨਾ ਜਾਓ, ਜੋ ਨਹੀਂ ਰਹਿਣਾ ਉਸ ਨਾਲ ਪਿਆਰ ਪਾਓ ਜਿਸਨੇ ਰਹਿਣਾ ਹੈ। ਜਦ ਇਹ ਨੁਕਤਾ ਅੰਦਰੋਂ ਪਲਟਾ ਖਾ ਗਿਆ ਤਾਂ ਦੇਖੋ ਸਾਰੇ ਜੀਵਨ ਦਾ ਨਜ਼ਾਰਾ ਪਲਟਾ ਖਾ ਗਿਆ। ਬਨਾਂ ਵਿਚ ਜਾਕੇ ਬ੍ਰਿਛਾਂ ਵਾਂਗੂ ਜੜ੍ਹਤਾ ਅਖਤਿਆਰ ਕਰਨ ਦੀ ਲੋੜ ਨਾ ਰਹੀ, ਪਰ ਡੋਲਵੇਂ ਰੰਗਾਂ ਵਿਚ ਬੈਠਿਆਂ ਆਪਣੇ ਅਡੋਲ ਅਸਲੇ ਦੇ ਧਿਆਨ ਵਿਚ (ਪਿਆਰ ਵਿਚ) ਸਦਾ ਟਿਕੇ ਰਹਿਕੇ ਡੋਲਣਹਾਰ ਨੂੰ ਚਲਣਹਾਰ ਤਕਣ ਨਾਲ ਅਪਣਾ ਡੋਲਣਾ ਸਮਝ ਵਿਚ ਆ ਗਿਆ, ਤਾਂ ਡੋਲਣਹਾਰ ਨਾਲ ਰੁਸੇਵਾਂ ਨਾ ਪਿਆ, ਸਗੋਂ ਸਚੀ ਮੁਚੀ ਉਸ ਤੋਂ ਛੁਟੀ ਹੋ ਗਈ। ਪਰ ਸੰਸਾਰ ਵਿਚ ਬੈਠਿਆ ਹਜ਼ਾਰਹਾ ਸਾਡੇ ਵਰਗੇ ਉਸ ਡੋਲਣਹਾਰ ਦਰਸ਼ਨ ਵਿਚ ਡੋਲਕੇ ਦੁਖੀ ਰਹੇ ਹਨ। ਕਲਗੀਆਂ ਵਾਲੇ ਨੇ ਦਸਿਆ ਕਿ ਜਿੱਕੂੰ ਮੈਂ ਤੁਹਾਨੂੰ ਡੋਲਣੀ ਬੇੜੀ ਵਿਚੋਂ ਕਢਿਆ ਹੈ ਤੁਸੀਂ ਹੋਰਨਾਂ ਫਾਥਿਆਂ ਨੂੰ

*ਇਹ ਲੇਖ ਸੰ: ਗੁ: ਨਾ ਸਾਂ: ੪੪੨ (੧੯੧੧ ਈ:) ਦੇ ਗੁਰਪੁਰਬ ਸਪਤਮੀ ਦੇ 'ਖਾਲਸਾ ਸਮਾਚਾਰ' ਵਿਖੇ 'ਕਲਗੀਆਂ ਵਾਲਾ' ਦੇ ਨਾਮ ਹੇਠਾਂ ਪ੍ਰਕਾਸ਼ਿਤ ਹੋਇਆ ਸੀ।

ਕਢ। ਇਸ ਕੰਮ ਵਿਚ ਜੋ ਖੇਚਲ ਤੇ ਕੁਰਬਾਨੀ ਕੌਰਨ ਦੀ ਲੋੜ ਸੀ, ਸੋ ਹੁਣ ਅਸੀਂ ਸੁਖੈਨ ਹੀ ਕਰ ਸਕਾਂਗੇ, ਕਿਉਂਕਿ ਜੋ ਕੁਛ ਡੋਲਣਹਾਰ ਸਾਡੇ ਦੁਆਲੇ ਹੈ, ਜਿਸਦੇ ਵਿਚ ਅਸੀਂ ਬੈਠੇ ਹਾਂ ਉਹ ਸਾਡਾ ਨਹੀਂ ਹੈ। ਅਸੀਂ ਉਸਦੇ ਬਿਨਸ[illegible]ਰ ਹੋਣ ਨੂੰ ਸਮਝ ਚੁਕੇ ਹਾਂ, ਇਸ ਕਰਕੇ ਉਸ ਤੋਂ ਵਿਛੜ-ਦਿਆਂ ਦੁਖ ਨਹੀਂ ਹੋਊ,

ਐਉਂ ਉਸ ਕਲਗੀਆਂ ਵਾਲੇ ਨੇ ਸੰਸਾਰ ਨੂੰ ਭੁਲੇਵੇਂ ਤੋਂ ਕਢਕੇ ਅਸਲ ਤੇ ਪੱਕਿਆਂ ਕੀਤਾ ਤੇ ਅੱਗੋਂ ਸ਼੍ਰੇਣੀ ਤੋਰ ਦਿਤੀ ਕਿ ਇਹ ਕੰਮ ਸਦਾ ਹੁੰਦਾ ਹੀ ਰਹੇ। ਜੋ ਇਹ ਸਿਖਯਾ ਸਿਖ ਲਵੇ ਸੋ ਸਿੱਖ ਸਦਾਵੇ ਤੇ ਅਗੋਂ ਇਹ ਸਿਖਯਾ ਸਿਖਾਉਂਦਾ ਹੀ ਜਾਵੇ। ਸੋ ਕਲਗੀਆਂ ਵਾਲ ਦੀ ਸਿੱਖੀ ਪ੍ਰੇਮ ਦੇ ਤਰੀਕੇ ਨਾਲ ਅਸਲੇ ਨੂੰ ਪਛਾਨਣਾ ਤੇ ਹੋਰਨਾਂ ਨੂੰ ਇਸ ਪਛਾਣ ਵਿਚ ਮਦਦ ਕਰਨੀ ਹੈ।

ਦੇਖੋ ਇਹ ਸਿੱਖੀ ਦਾ ਕੀ ਨਮੂਨਾ ਨਿਕਲਿਆ: ਖੁਸ਼, ਆਨੰਦ, ਨਿਰਭੈ, ਆਪਣੇ ਆਪ ਵਿਚ ਸਮਝਦਾਰ, ਧਰਮ ਤੋਂ ਪਾਰ ਆਦਮੀ ਦਿਸਣ ਲਗ ਪਏ। ਓਹ ਆਦਮੀ ਫੇਰ ਸੰਸਾਰ ਵਿਚ ਬੈਠੇ ਕੀ ਕਰ ਰਹੇ ਹਨ? ਕੋਈ ਅੰਦਰੋਂ ਆਪ ਲਗਾ ਹੋਇਆ ਹੋਰੇ ਕੀਰਤਨ ਸੁਣਾਕੇ ਚਿਤ ਪਿਆਰੇ ਵੱਲ ਲਾ ਰਿਹਾ ਹੈ, ਕੋਈ ਨਾਮ ਵਿਚ ਆਪ ਹੈ ਤੇ ਕਥਾ ਕਰਕੇ ਧਿਆਨ ਪਿਆਰੇ ਵਲ ਪੁਆ ਰਿਹਾ ਹੈ, ਕੋਈ ਦੁਖੀਆਂ ਦੀ ਬਾਹੁੜੀ ਕਰਕੇ ਪਿਆਰੇ ਦੇ ਪਿਆਰ ਦੀ ਵੰਨਗੀ ਦਿਖਾਉਂਦਾ ਅੰਦਰੋਂ ਨਾਮ ਤੇ ਟਿਕਿਆ ਦਿੱਸ ਰਿਹਾ ਹੈ, ਕੋਈ ਰੋਗੀ ਤੇ ਕਲੇਸ਼ਾਤੁਰ ਦੀ ਮਦਦ ਕਰਕੇ ਅਸਲੇ-ਨਾਮ-ਦਾ ਉਪਦੇਸ਼ ਕਰ ਰਿਹਾ ਹੈ। ਜਿਥੇ ਈਰਖਾ, ਡਾਹ, ਲੜਾਈ ਤੇ ਧੱਕਾ ਸੀ, ਓਥੇ ਸਿੰਘ ਪਿਆਰ ਦੀ ਫੁਹਾਰ ਦੇਕੇ ਇਨ੍ਹਾਂ ਕਸ਼ਟਾਂ ਫਾਥਿਆਂ ਨੂੰ ਛੁਡਾ ਰਿਹਾ ਹੈ। ਗਲ ਕੀ ਕਲਜੁਗ ਸਤਿਜੁਗ ਬਣ ਰਿਹਾ ਹੈ।

'ਬਿਨਸਣਹਾਰ ਨੂੰ ਸਥਿਰ ਸਮਝ ਕੇ ਸਭ ਕੁਛ ਕਰਨਾ' ਇਹ ਸਤਿਗੁਰੂ ਦੀ ਸਿਖਯਾ ਨਹੀਂ ਸੀ। ਪਰ ਜੇ ਸਾਡੀ ਬੁੱਧੀ ਅਜੇ ਇਹੋ ਹੈ ਤਾਂ ਅਸੀਂ ਉਸ ਸ਼ਾਹੀ ਸੜਕ ਤੇ ਨਹੀਂ ਟੁਰ ਰਹੇ, ਜੋ ਇਸ ਲੋਕ ਤੋਂ ਲੰਘਦੀ ਹੋਈ ਪਰਲੋਕ ਤਕ ਲੈ ਜਾਂਦੀ ਹੈ, ਜਿਥੇ ਪਹੁੰਚਕੇ ਦੁਖ ਨਹੀਂ ਪਾਈਦਾ ਤੇ ਜੇ ਹੁਕਮ ਅਨੁ-ਸਾਰ ਓਥੋਂ ਪਰਤਕੇ ਫੇਰ ਏਥੇ ਆਈਦਾ ਹੈ ਤਾਂ ਆਕ ਦੁਖ ਸੁਖ ਨਾਲ ਸੰਤਾਪੀਦਾ ਨਹੀਂ ਤੇ ਭੁਲੇਵਿਆਂ ਵਿਚ ਅਸਲ ਦੇ ਟਪਲੇ ਖਾ ਕੇ ਨਹੀਂ ਰੁਲੀਦਾ। ਉਸ ਮਹਾਨ ਸੜਕ (ਪੰਥ) ਦੇ ਜੇ ਅਸੀਂ ਰਾਹੀ ਨਹੀਂ ਬਣੇ, ਜਾਂ ਅਸਾਂ ਉਸ ਮੁਸਾਫਰਤ ਨੂੰ ਅਖਤਿਆਰ ਨਹੀਂ ਕੀਤਾ ਜੋ ਧਰ ਦੇ ਨੁਕਤੇ ਤੇ ਪੁਚਾਉਂਦੀ ਹੈ, ਤਾਂ ਅਸਾਂ ਗੁਰੂ ਕੀ ਸਿਖਯਾ ਸਿਰ ਮਥੇ ਤੇ ਨਹੀਂ ਧਰੀ ਤੇ ਜੇ ਉਸ ਮਹਾਨ ਆਨੰਦ ਦਾਤੇ ਗੁਰੂ ਦੀ ਸਿਖਯਾ ਪਰ ਕੰਨ ਹੀ ਨਹੀਂ ਧਰੇ ਤਾਂ ਕਾਹਦੀ ਸਿੱਖੀ ਹੈ?

'ਸਿਖੀ ਸਿਖਿਆ ਗੁਰ ਵੀਚਾਰਿ।''

ਗੁਰੂ ਦੀ ਸਿਖਿਆ ਨਹੀਂ ਮੰਨੀ ਤਾਂ ਕੀਹ ਸਿੱਖੀ? ਜੇ ਸਿੱਖੀ ਨਹੀਂ ਤਾਂ ਗੁਰੂ ਦੇ ਅਨੰਦ ਵਿਚ ਸਾਡਾ ਕਾਹਦਾ ਹਿਸਾ ਹੈ? ਜੇ ਅਸੀਂ ਹਿਸੇਦਾਰ ਨਹੀਂ, ਸਾਂਝੀਵਾਲ ਨਹੀਂ, ਤਾਂ ਫੇਰ ਸਾਡਾ ਆਪਣੇ ਆਪ ਨੂੰ ਐ[illegible]ਾ ਪ੍ਰਗਟ ਕਰਨਾ ਸਾਧਾਰਨ ਤੋਂ ਵਧੀਕ ਡੋਲਣੀ ਬੇੜੀ ਚਾੜ੍ਹਨਾ ਹੈ।

ਫਿਲਾਸਫੀਆਂ ਤੇ ਗਿਆਨ ਸੰਸਾਰ ਵਿਚ ਚਿਰੋ-ਕਣੇ ਹਨ, ਕਿਆ ਕਲਗੀਆਂ ਵਾਲੇ ਦੇ ਆਗਮ ਵੇਲੇ ਹਿੰਦੁਸਤਾਨ ਵਿਚ ਉਪਨਿਸ਼ਦਾਂ ਤੇ ਛੀਏ ਦਰਸ਼ਨ ਨਹੀਂ ਸਨ ਹੈਗੇ? ਕਿਆ ਇਨ੍ਹਾਂ ਦੇ ਪੰਡਿਤ ਸੰਨਿਆਸੀ ਤੇ ਸਿਧ ਅਖਵਾਉਣ ਵਾਲੇ ਜੋਗੀ ਜੰਗਮ ਤੇ ਸਨਯਾਸੀ ਨਹੀਂ ਸਨ ਹੈਗੇ? ਸਭ ਕੁਛ ਸੀ ਪਰ ਜੀਵਨ ਨਹੀਂ ਸੀ। ਗਲਾਂ ਤੇ ਕਥਾ ਤੇ ਦਿਮਾਗੀ ਦੌੜ ਰਹਿ ਗਈ ਸੀ, ਕਰਨੀ ਤੇ ਅਮਲ ਟੁਰ ਗਏ ਸਨ। ਗੁਰੂ ਸਾਹਿਬ ਫੋਕੀ ਦਿਮਾਗੀ ਆਤਸ਼ਬਾਜ਼ੀ ਲੈਕੇ ਨਹੀਂ ਆਏ ਸਨ, ਪਰ 'ਜੀਵਨ' ਦਾ ਅਖੇ 'ਚਾਨਣਾ' ਲੈਕੇ ਆਏ ਸਨ। ਉਨ੍ਹਾਂ ਨੇ ਮਸਲੇਬਾਜ਼ੀ ਨਹੀਂ ਸਿਖਾਈ, ਪਰ ਮੁਰਦਾ ਸਰੀਰਾਂ ਵਿਚ 'ਆਤਮ ਜੀਵਨ' ਦੀ ਰੌ ਲਾ ਦਿਤੀ। ਜੀਵਨ ਤੋਂ ਸਾਡਾ ਮਤਲਬ ਮੁੱਢ ਦਾ (ਪਹਿਲੀ ਪਉੜੀ ਦਾ ਨਿਰਾ) ਇਖਲਾਕੀ ਜੀਵਨ ਨਹੀਂ, ਅਰਥਾਤ ਨਿਰਾ ਸ਼ੁਭ ਆਚਰਨ ਤੋਂ ਮਤ-ਲਬ ਨਹੀਂ, ਇਹ ਜੀਵਨ ਤਾਂ ਉਸ ਜੀਵਨ ਦੇ ਪਹਿਲੇ ਡੰਡੇ ਹਨ। ਇਹ ਤਾਂ ਪੁੰਨਮਯ ਜੀਵਨ ਹੈ, ਜਿਸ ਨੇ ਪਾਪਮਯ ਜੀਵਨ ਕਟ ਸਿਟਣਾ ਹੈ, ਅਰ ਇਨਾਂ ਪੁੰਨ ਤੇ ਪਾਪਮਯ ਦੋਹਾਂ ਵਿਚ ਹਉਂ

ਦਾ ਆਸਰਾ ਹੁੰਦਾ ਹੈ। ਦੋਵੇਂ ਲੋਹਾ ਹਨ, ਇਕ ਲੋਹੇ ਦੀ ਬੜੀ ਹੈ ਜੋ ਸਾਨੂੰ ਬੰਨ੍ਹ ਰਹੀ ਹੈ, ਦੂਸਰਾ ਛੈਣੀ ਹੈ, ਜਿਸ ਨੇ ਬੇੜੀ ਕੱਟਣ ਵਿਚ ਸਹਾਇਤਾ ਕਰਨੀ ਹੈ। ਇਹ ਇਖ਼ਲਾਕੀ ਜੀਵਨ ਉਸ ਮਹਾਨ ਜੀਵਨ ਦਾ ਮੁੱਢ ਹੈ, ਇਹ ਉਸ ਜੀਵਨ ਦੇ ਪੈਰਾਂ ਹੇਠਲੀ ਨੀਂਹ ਹੈ। ਅੱਗੇ ਉੱਚ ਜੀਵਨ ਹੈ ਹੋਰ। ਸਾਡਾ ਮਤਲਬ ਆਤਮ ਜੀਵਨ ਤੋਂ ਹੈ,ਜਿੱਥੇ ਹਉਂ ਆਸਰਾ ਨਹੀਂ, ਪਰ ਹਉਂ ਤੋਂ ਆਤਮਾ ਛੁੱਟਗਿਆ ਹੈ, ਸੁਤੰਤਰ ਹੋ ਗਿਆ ਹੈ, ਅਰ ਸੁਤੰਤਰ ਹੋਕੇਅਪਣੇ ਆਪ ਵਿਚ ਆਨੰਦ ਹੈ ਤੇ ਆਨੰਦ ਸਰੂਪ ਵਾਹਿਗੁਰੂ ਨਾਲ ਸੰਜੋਗੀ ਯਾ ਉੱਜਲ ਪ੍ਰੇਮ ਵਿਚ ਪ੍ਰੇਮ ਸਰੂਪ ਹੋ ਰਿਹਾ ਹੈ। ਹਾਂ, ਜਿਥੇ ਰਸੀਆ ਰਸ ਭਰੇ ਹਾਲ ਵਿਚ ਰਸਰੂਪ ਹੋ ਰਿਹਾ ਹੈ,ਉਹ ਜੀਵਨ 'ਸੱਚ' ਵਿਚ ਪਹੁੰ-ਚਣਾ ਹੈ, ਉਹ ਮੂੰਹੋਂ ਬੋਲੇ ਜਾਣ ਵਾਲੇ ਸੱਚ ਤੋਂ (ਜੋ ਝੂਠ ਦੀ ਉਪੇਖਯਾ ਤੇ ਕਹੀਦਾ ਹੈ)ਬਹੁਤਉੱਚਾ ਸੱਚ ਹੈ, ਜਿਸ ਦਾ ਵਰਣਨ ਐਉਂ ਕੀਤਾ ਹੈ:-

'ਨਾਨਕੁ ਵਖਾਣੈ ਬੇਨਤੀ ਤੁਧ ਬਾਝੁ ਕੂੜੋ ਕੂੜ

ਜਿਸ ਸੱਚ ਨੂੰ ਏਥੇ ਪਦ 'ਤੁਧੁ' ਪਰਗਟ ਕਰਦਾ ਹੈ, ਉਸ ਦਾ ਨਾਮ 'ਸੱਚ' ਹੈ, ਉਸ ਸੱਚ ਨੂੰ ਪ੍ਰਾਪਤਿ ਕਰਨਾ ਐਉਂ ਲਿਖਿਆ ਹੈ:-

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥ ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥ ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥ ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥ ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥ ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥ ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥ ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥ ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥ ਸਤਿਗੁਰੂ ਨੋ ਪੁਛਿਕੈ ਬਹਿ ਰਹੈ ਕਰੇ ਨਿਵਾਸੁ ॥ ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥ ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥ ੨ ॥

ਇਹ ਉਹ ਜੀਵਨ ਹੈ ਜੋ ਕਲਗੀਆਂ ਵਾਲੇ ਨੇ ਸਿਖਾਇਆ, ਸਿਖਾਇਆ ਨਹੀਂ ਜੋ ਲੋਕਾਂ ਵਿਚ ਭਰ ਦਿਤਾ ਅਰ ਜਿਸ ਦੇ ਸਦਾਭਰੇ ਜਾਣ ਦੇ ਕਾਟ-ਖਾਨੇ ਨੂੰ ਜਾਰੀ ਰੱਖਣ ਲਈ ਪੰਥ ਬਣਾ ਦਿਤਾ।



## ੧੦੩. ਇਲਾਹੀ ਦਰਬਾਰ*।

ਸਦਕੇ, ਏਸ ਦਰਸ਼ਨ ਦੇ ਸਦਕੇ। ਅਤਿ ਤ੍ਰਿੱਖੀ ਪਰ ਮਿੱਠੀ ਤੇ ਅੱਖਾਂ ਵਿਚ ਸਮਾ ਜਾਣ ਵਾਲੀ ਚਾਨਣੀ ਹੈ। ਚਾਨਣੀ ਨਹੀਂ ਇਹ ਤਾਂ ਮਹਾਂ ਪ੍ਰਚੰਡ ਦਾ ਤੇਜ ਹੈ, ਪਰ ਇਸ ਤੇਜ ਵਿਚ ਨੈਣ ਨਹੀਂ ਚੁੰਧਿਆਉਂਦੇ, ਅੱਖਾਂ ਨਹੀਂ ਮਿਟਦੀਆਂ। ਚਾਨਣਾ ਪਿਆਰਾ ਹੈ ਤੇ ਸੁਆਦਲਾ ਹੈ, ਰਸ ਦੀ ਝਰਨਾਟ ਸ਼ਰੀਰ ਦੇ ਲੂੰਆਂ ਥਾਣੀਂ ਛੇੜਦਾ ਹੈ। ਚਾਨਣਾ ਹੈ ਕਿ ਸੁਆਦ ਹੈ, ਸੁਆਦ ਹੈ ਕਿ ਚਾਨਣਾ ਹੈ। ਕੌਣ ਵਿਤ੍ਰੇਕ ਕਰੇ? ਦੇਖੋ ਆਪਣਾ ਆਪ ਕੇਡਾ ਉੱਚਾ ਹੋ ਗਿਆ ਹੈ, ਚੁਬਾਰੇ ਬੈਠੇ ਜੀਕੂੰ ਗਲੀਆਂ ਦੀ ਮੁਸ਼ਕ ਤੋਂ ਉਚੇਰੇ ਹੋ ਜਾਂਦੇ ਹਨ। ਹਾਂ, ਆਪਣਾਆਪ ਉੱਚਾ ਹੋ ਗਿਆ ਹੈ, ਪਰ ਦੇਖੋ ਮੈਂ ਦੀ (ਬੰਨ੍ਹਣ ਵਾਲੀ ਮੈਂ ਦੀ) ਮੁਸ਼ਕ ਬੀ ਨਹੀਂ। ਵਾਹ ਦਰਸ਼ਨਾ ਤੇਰੇ ਸਦਕੇ! ਖੁਸ਼ੀ ਦੇ ਫ਼ੁਟੇ ਸ਼ਰੀਰ ਵਿਚ ਭਰ ਗਏ ਆਨੰਦ ਦੇ ਹੁਲਾਰਿਆਂ ਇਕ ਗਮਕਾਰ ਪੈਦਾ ਕਰ ਦਿਤੀ ਹੈ, ਆਪਣਾ ਆਪ ਜਾਮੇਂ ਵਿਚ ਨਹੀਂ ਸਮਾ-ਉਂਦਾ! ਐਡੀ ਖੁਸ਼ੀ! ਪਰ ਤੱਕੋ, ਫੂੰਕਾਰੇ ਵਾਲੇ ਰਜੋਗੁਣ ਦਾ ਕਿਤ ਨਾਮ ਬੀ ਨਹੀਂ। ਇਹਚਾਨਣਾ ਕਿਸ ਤਰ੍ਹਾਂ ਦਾ ਹੈ? ਚਾਨਣਾ ਤਾਂ ਨਿਰਾ ਅੱਖਾਂ ਤੇ ਅਸਰ ਕਰਦਾ ਹੈ ਤੇ ਇਹ ਚਾਨਣਾ ਤਾਂ ਕਿਸੇ ਇੰਦ੍ਰੇ ਦਾ ਵਿਸ਼ਾ ਨਹੀਂ, ਇਹ ਤਾਂ ਸਾਰੇ ਅੰਦਰ ਬਾਹਰ ਦੀ ਕਾਇਆਂ ਪਲਟ ਰਿਹਾ ਹੈ-ਉੱਜਲ[illegible] ਹੈ ਉੱਜਲਤਾ ਦੇ ਰਿਹਾ ਹੈ।

ਹੈਂ! ਕੀ ਇਹਚਾਨਣਾ ਹੈ? ਉਹ ਹੋ !! ਓ ਮੈਂ

*ਇਹ ਪ੍ਰਸੰਗ ੨੭ ਪੋਹ ਸੰ: ਗੁ: ਨਾ: ਸਾ: ੪੪੪ (੯ ਜਨਵਰੀ ੧੯੧੩) ਦੇ ਗੁਰਪੁਰਬ ਸਪਤਮੀ ਦੇ 'ਖਾਲਸਾ' ਸਮਾਚਾਰ ਵਿਖੇ ਪ੍ਰਕਾਸ਼ਿਆ ਸੀ।

ਓ ਮੇਰੀ ਮੈਂ ! ਨੀਝ ਲਾਕੇ ਤੱਕ ! ਵਾਹਿਗੁਰੂ ! ਇਹ ਤਾਂ ਕੁਛ ਹੋਰ ਤਰ੍ਹਾਂ ਦਾ ਲਹਿਰਾਉ ਹੈ। ਚਾਨਣੇ ਦੀ ਇਕ ਇਕ ਕਿਰਨ ਇਕ ਇਕ ਦਿਵ ਰੂਪ ਜੀਵਨ ਹੈ, ਸਦਕੇ ਇਸ ਚਾਨਣੇ ਦੇ ! ਮੈਂ ਜਾਤਾ ਸੀ ਸੂਰਜ ਚਨ ਵਰਗਾ ਜਿੰਦ ਹੀਨ ਚਾਨਣਾ ਹੈ ਪਰ ਏਸ ਚਾਨਣੇ ਦੀ ਤਾਂ ਇਕ ਰਿਸ਼ਮ ਇਸ ਦੀ ਨਿੱਕੀ ਤੋਂ ਨਿੱਕੀ ਲਾਸ ਦਿਵਯ ਸਰੂਪ ਜੀਵਨ ਹੈ। ਹੈਂ ! ਜਿਥੇ ਪਹਿਲਾਂ ਉਜਾੜ ਸੁੰਨ ਤੇ ਨਿਰਾ ਰਸ ਭਰਪੂਰ ਚਾਨਣ ਹੀ ਚਾਨਣ ਦਿੱਸਦਾ ਸੀ, ਓਥੇ ਤਾਂ ਰਿਸ਼ਮ ਰਿਸ਼ਮ ਜੀਵਨ ਭਰਪੂਰ ਹੈ। ਹਰ ਰਿਸ਼ਮ ਵਿਚ ਪਿਆਰਾ ਚਾਨਣ ਹੈ, ਮਸਤ ਕਰਨ ਵਾਲੀ ਸੁਗੰਧੀ ਹੈ, ਮਗਨ ਕਰਨੇ ਵਾਲਾ ਮਾਨੋਂ ਨਾਦ ਹੈ, ਮਿਠਾ ਲਗਣ ਵਾਲਾ ਸੁਆਦ ਹੈ, ਜਫੀਆਂ ਪਾਉਣ ਵਰਗਾ ਰਸ ਹੈ। ਇਹ ਚਾਨਣ ਹੈ ਕਿ ਕੋਈ ਰਸ ਭਰੀ ਅਵਸਥਾ ਹੈ ? ਕੋਈ ਆਪੇ ਵਿਚ ਮਗਨ 'ਇਕਸੁਰਤਾ' ਹੈ।

ਵਾਹਿਗੁਰੂ ਜੀ ! ਤੱਕੋ ਤਾਂ ਸਹੀ ਚਾਨਣ ਹੈ ਕਿ ਖਿੱਚ ਹੈ, ਕਿੱਦਾਂ ਧੂਹਦਾ ਹੈ ! ਓਹੋ! ਹੈਂ ! ਇਹ ਤਾਂ ਖਿੱਚੀ ਲਈ ਜਾਂਦਾ ਹੈ। ਖਿੱਚਦਾ ਹੈ ਪਰ ਪੀੜ ਨਹੀਂ ਪਾਉਂਦਾ। ਖਿੱਚਦਾ ਹੈ ਕਿ ਦੱਬੇ ਖਜ਼ਾਨੇ ਪੁਟਾਉਣ ਵਾਂਗੂ ਆਨੰਦ ਦੇ ਨਾਪੇ ਖੋਲ੍ਹੀ ਜਾਂਦਾ ਹੈ। ਇਹ ਖਿੱਚ ਕੇਹੀ ਹੈ ? ਕਿਸੇ ਬਾਂਹ ਨਹੀਂ ਫੜਿਆ ਹੋਇਆ, ਪੱਲਾ ਫੜਕੇ ਨਹੀਂ ਧਰੂਹਿਆ ਹੋਇਆ, ਕੋਈ ਰੱਸੇ ਪਾਕੇ ਨਹੀਂ ਧ੍ਰੀਕਿਆ ਹੋਇਆ। ਹੈਂ ਜੀਓ ! ਨਹੀਂ ! ਇਹ ਤਾਂ ਕੋਈ ਅੰਦਰ ਹੀ ਅੰਦਰ ਡੂੰਘ ਹੀ ਡੂੰਘੇ, ਥੱਲੇ ਹੀ ਥੱਲੇ, ਹੇਠਾਂ ਹੀ ਹੇਠਾਂ, ਅੰਦਰਦੀਆਂ ਡੂੰਘਾਣਾਂ ਵਿਚ ਕੋਈ ਐਸੀ ਕੁੰਡੀ ਲਾਈ ਹੈ ਕਿ ਧ੍ਰਕੀਂਦੇ ਜਾਓ ਤੇ ਪਤਾ ਕੁਛ ਨਾ ਲੱਗੇ। ਵਾਹ ਚਾਨਣੇ ! ਤੇਰੀਆਂ ਅਦਭੁਤ ਰਿਸ਼ਮਾਂ ! ਤੱਕੋ ਤਾਂ ਸਹੀ, ਹੈ ਧੂਹ, ਪਰ ਪੀੜ ਨਹੀਂ, ਚਸਕ ਨਹੀਂ ਪੈਂਦੀ, ਟੋਟ ਨਹੀਂ ਵੱਜਦੀ, ਘਬਰਾ ਨਹੀਂ ਪੈਂਦਾ, ਸਗੋਂ ਅਨੰਦ ਹੈ, ਠੰਡ ਹੈ, ਸੀਤਲਤਾ ਹੈ, ਸ਼ਾਂਤੀ ਹੈ, ਟਿਕਾਉ ਹੈ, ਅਡੋਲਤਾ ਹੈ, ਨਹੀਂ ਜੀ ਚਸਕ ਤਾਂ ਪੈਂਦੀ ਹੈ, ਘਾਉ ਬੀ ਪੈਂਦਾ ਹੈ, ਘਾਉ ਰਿਸਦਾ ਬੀ ਹੈ, ਪਰ ਆਨੰਦ ਠੰਢ ਤੇ ਸ਼ਾਂਤੀ ਏਸੇ ਵਿਚੋਂ ਨਿਕਲੀ ਹੈ। ਧੂਹ ਕਾਹਦੀ ਹੈ ? ਇਹ ਤਾਂ ਮਾਰੂ ਥਲ ਵਿਚ ਸੜੀ ਧਰਤੀ ਦੇ ਅੰਦਰ ਡੂੰਘ ਹੀ ਡੂੰਘ ਨੂੰ ਕੋਈ ਕਲਾ ਧਸੀ ਜਾਂਦੀ ਹੈ ਤੇ ਵੇਖੋ ਠੰਢੀ ਠੰਢੀ, ਮਿੱਠੀ ਮਿੱਠੀ ਸ਼ਾਂਤੀ ਦਾ ਤੇ ਜਲ ਦਾ ਖੂਹ ਲਗਾ ਦੇਂਦੀ ਹੈ। ਇਹ ਧੂਹ ਕੇਹੀ ਹੈ ? ਓਹੋ ਪ੍ਰੇਮ ਤਾਂਇਹੋ ਹੈ, ਖਿੱਚ ਕੀ ਇਹ ਤਾਂ ਪੂਰਨ ਪ੍ਰੇਮ ਹੈ। ਚਾਨਣ ਹੈ ਕਿ ਪ੍ਰੇਮ ਹੈ, ਪ੍ਰੇਮ ਹੈ ਕਿ ਚਾਨਣਾ।ਵਾਹ ਚਾਨਣ ਤੇਰੇ ਰੰਗ ! ਅਜ ਹੋਰ ਨੀਝ ਲਾ, ਤੱਕ! ਇਹ ਚਾਨਣਾ ਹੈ ਕਿ ਕੀਹ ਹੈ? ਦੇਖ ਕੀ ਹੈ? ਹੈਂ! 'ਹੁਕਮ' ਹੀ 'ਹੁਕਮ' ਹੈ। ਵਾਹ ਹੁਕਮ ! ਕੈਸਾ ਪ੍ਰਬੰਧ ਹੈ? ਕੈਸਾ ਕ੍ਰਮ ਹੈ? ਕੈਸਾ ਬੰਧਾਨ ਹੈ ? ਕੈਸਾ ਅਡੋਲ ਅਟੱਲ, ਪਰ ਚੁਪ ਹੈ। ਚਾਨਣਾ ਹੈ ਕਿ ਵਾਲ ਵਾਲ ਹੁਕਮ ਪਰੋਤਾ ਹੈ। ਹੁਕਮ ਹੈ ਅਟੱਲ ਤੇ ਅਮਿੱਟ। ਪਰ ਵਾਹ ਵਾਹ! ਸਖਤੀ ਨਹੀਂ, ਜ਼ੁਲਮ ਨਹੀਂ, ਭੁਲੇਖਾ ਨਹੀਂ, ਨਿਰਾ ਹੀ ਪਿਆਰ ਹੈ। ਪਿਆਰ ਹੈ ਕਿ ਹੁਕਮ ਹੈ, ਹੁਕਮ ਹੈ ਕਿ ਪਿਆਰ ਹੈ। ਤਿੱਲੇ ਦੀ ਤਾਰ ਵਿਚ ਰੇਸ਼ਮ ਤੇ ਕੰਦਲੇ ਦਾ ਫਰਕ ਤਾਂ ਕੁਛ ਹੁੰਦਾ ਹੈ, ਪਰ ਏਥੇ ਪ੍ਰੇਮ ਤੇ ਹੁਕਮ ਦੀ ਵਾਟ* ਵਿਚ ਕੱਖ ਫਰਕ ਨਹੀਂ ਦਿੱਸਦਾ। ਆਹ ਆਹ ! ਹੈ ਤ੍ਰਿੱਖ ਸੁਆਦ ਤਰਸ ਕਰ ! ਤੇਰੀ ਮਿਠਾਸ ਅਟੱਲ ਹੈ, ਪਰ ਤੇਰਾ ਰਸ ਅਸਹਿ ਹੈ। ਉਫ!

ਹੈਂ ! ਜੀ,ਹੁਣ ਚਾਨਣੇ ਵਿਚ ਕੀ ਪਿਆ ਦਿੱਸਦਾ ਹੈ ? ਹੁਕਮ ਵਗ ਵਿਚ ਪਿਆ ਆਉਂਦਾ ਹੈ ਤੇ ਪ੍ਰੇਮ ਨੂੰ ਪਿਆ ਆਖਦਾ ਹੈ 'ਹਾਂ ਚੱਲ ਤੂੰ ਚੱਲ।'

ਪ੍ਰੇਮ—ਤੈਥੋਂ ਵਿਛੁੜਨ ਤੇ ਜੀ ਨਹੀਂ ਕਰਦਾ।

ਹੁਕਮ—ਮੈਂ ਤੇਰੇ ਵਿਚ ਇਵੇਂ ਅਭੇਦ ਰਹਿਸਾਂ ਜਿੱਦਾਂ ਏਥੇ ਹਾਂ।

ਪ੍ਰੇਮ—ਮੈਂ ਹਨੇਰੇ ਵਿਚ ਕੀਕੂੰ ਜੀਸਾਂ ?

ਹੁਕਮ—ਤੂੰ ਹਨੇਰੇ ਦੇ ਮੰਡਲ ਵਿਚ ਜਾਸੇਂ, ਪਰ ਆਪ ਚਾਨਣਾ ਰਹਿਸੇਂ, ਤੂੰ ਨੀਂਦ ਦੇ ਖੰਡ ਵਿਚ ਵਸੇਂਗਾ; ਪਰ ਸਦਾ ਜਾਗਦਾ ਰਹੇਂਗਾ।

ਪ੍ਰੇਮ—ਮੈਂ ਤੈਨੂੰ, ਹੇ ਮੈਥੋਂ ਕਦੇ ਨਾ ਵਿਛੁੜਨ ਵਾਲੇ ! ਕੀ ਕਰਕੇ ਸੰਮ੍ਹਾਲਾਂਗਾ ?

ਹੁਕਮ—ਤੂੰ ਉਥੇ, ਹਨੇਰੇ ਦੀ ਬੋਲੀ ਵਿਚ ਮੈਨੂੰ ਪਿਤਾ ਕਰਕੇ ਸਮਝੀਂ ਤੇ ਅਵਿਛੜਿਆ ਰਹੀਂ, ਮੈਂ ਤੈਨੂੰ ਉਸ ਬੋਲੀ ਵਿਚ 'ਪੁੱਤ' ਕਹਿਕੇ ਅੰਗ ਸੰਗ ਰੱਖਾਂਗਾ।

ਪ੍ਰੇਮ—ਹਾਏ ਦਾਤੇ ! ਮੇਰਾ ਚਿਤ ਵਿਛੜਨ ਤੇ

*ਦੋ ਤਾਰਾਂ ਨੂੰ ਕੱਠੇ ਕਰਕੇ ਵੱਟਣ ਦੀ ਕ੍ਰਿਯਾ।

ਨਹੀਂ ਕਰਦਾ।

ਹੁਕਮ–ਹਾਂ, ਮੇਰਾ ਬੀ ਨਹੀਂ ਕਰਦਾ, ਪਰ ਕੰਮ ਹੈ, ਮੇਰਾ ਬਿਰਦ*ਹੈ ਹੁਣ ਹਨੇਰੇ ਲੋਕ ਦੀ ਪਰਜਾ ਸਿਖਜਾਹੀਨ ਹੋਕੇ ਅਸਿੱਖ ਪਦ ਵਿਚ ਵਿਆਕੁਲ ਹੋ ਗਈ ਹੈ। ਤੂੰ ਜਾਹ, ਪ੍ਰਤੱਖ ਸਿਖਾਵਣਹਾਰ ਹੋ ਕੇ ਬਿਰਦ ਪੂਰਾ ਕਰ।

ਪ੍ਰੇਮ (ਖੜੋਕੇ ਤੇ ਸੀਸ ਨਿਵਾਕੇ)-ਆਪ ਦੇ ਇਸ ਬਿਰਦ ਦੀ ਪਾਲਣਾ ਆਪ ਬਿਨਾਂ ਕੌਣ ਕਰਸੀ ?

ਹੁਕਮ-ਤੂੰ ਮੇਰਾ ਪੁੱਤ ਹੋ ਕੇ ਤੇ ਮੈਂ ਤੇਰੇ ਵਿਚ ਤੇਰਾ ਪਿਤਾ ਹੋ ਕੇ। ਜਾਹੁ ਬੇਟਾ ? ਕੁਮੱਤ ਤੋਂ ਕੱਢ ਕੇ ਮਤ ਦੇਹ, ਵਿਛੁੜੇ ਤੋਂ ਕੱਢ ਕੇ ਮੇਲਦੇਹੁ।

ਪ੍ਰੇਮ-ਮੇਰਾ ਅਜ ਵਿਛੋੜੇ ਤੋਂ ਜੀ ਡਰਦਾ ਹੈ।

ਹੁਕਮ-ਨਾ ਡਰ, ਤੇਰੀ ਸੁਰਤਿ ਮੇਰੇ ਵਿਚ ਚੁਭੀ ਰਹੇਗੀ, ਸੁਰਤਿ ਵਿਚ ਪ੍ਰੇਮ ਹੁਕਮ ਨਾਲ ਅਭੇਦ ਰਹੇਗਾ।

ਪ੍ਰੇਮ ਨੇ ਸੀਸ ਨਿਵਾਇਆ ਤੇ ਟੁਰੇ। ਟੁਰੇ ਕੀ, ਉਥੇ ਕੋਈ ਚੇਸ਼ਟਾ ਹੈ ਕਿ ਚਾਲ ਹੈ, ਕੋਈ ਟੁਰਦਾ ਹੈ ਕਿ ਅਟੁਰਦਾ ਹੈ ਇਕੋ ਚਾਨਣਾ ਹੈ, ਦੂਈ ਦਾ ਨਾਮ ਨਹੀਂ, ਪਰ ਚਾਨਣ ਚੰਨ ਸੂਰ ਵਰਗਾ ਮੁਰਦਾ ਚਾਨਣ ਨਹੀਂ, ਹਰ ਕਿਰਨ ਇਕ ਰੂਹ ਲਾਸ ਇਕ ਜਿੰਦ ਹੈ,ਪਰ ਸਮੂਹ ਭੀ ਇਕੋ ਜਿੰਦ ਹੈ:-

"ਇਸੁ ਏਕੇ ਕਾ ਜਾਣੈ ਭੇਉ ॥
ਆਪੇ ਕਰਤਾ ਆਪੇ ਦੇਉ ॥"

ਹਾਂ ਜੀ, ਟੁਰੇ। ਹੁਕਮ, ਜਿਸ ਨੂੰ ਅਸੀਂ 'ਆਇਸ' ਆਖਦੇ ਹਾਂ; ਆਇਸ ਪਾਕੇ, 'ਪ੍ਰਭੁ ਦੀ ਆਇਸ' ਪਾਕੇ 'ਪ੍ਰੇਮ' ਜੀ ਟੁਰੇ ! ਲਓ ਲਗੇ ਚਾਨਣ ਤੋਂ ਹੇਠਾਂ ਹੇਠਾਂ ਆਉਣ। ਚਾਨਣ ਘਟਦਾ ਗਿਆ, ਅਖੀਰ ਹਨੇਰ ਮੰਡਲ ਆ ਗਿਆ, ਪ੍ਰੇਮ ਨੇ ਇਸ ਵਿਚ ਚਰਨ ਪਾਏ। ਸਾਰੇ ਹਨੇਰਾ ਹੈ, ਪਰ ਇਸ ਦੇ ਅੰਦਰ ਓਹੋ ਚਾਨਣ ਹੈ, ਓਹੋ ਇਲਾਹੀ ਨੂਰ ਹੈ। ਦੇਖੋ ਹਨੇਰੇ ਵਿਚ ਵੜਦਿਆਂ ਪ੍ਰੇਮ ਦੀ ਸੂਰਤ ਬਣ ਗਈ, ਰੂਪਧਾਰੀ ਹੋ ਗਿਆ, ਸ਼ਕਲ ਤੇ ਸਰੀਰ ਸਜ ਗਿਆ, ਪਰ ਉਹ ਚਾਨਣ ਉਸੇ ਚਮਕ ਤੇ ਗਮਕਦਾ ਅੰਦਰ ਹੈ। ਇਸਦੇ ਹੁਣ ਬਣੇ ਵਜੂਦ ਦੇ ਅੰਦਰ ਭਰਪੂਰ ਹੈ,ਐਥੋਂ ਤਾਈਂ ਕਿ ਸੀਸ ਦੇ ਉਦਾਲੇ ਇਕ ਲਹਿਰਾਉਂਦੇ ਵੇਗ ਦਾ ਉਹੋ ਚਾਨਣਾ ਅਠ ਪਹਿਰ ਮਾਨੋਂ ਘੁੰਮਰ ਪਾਉਂਦਾ ਹੈ। ਹੁਣ ਵੇਖੋ ਪ੍ਰੇਮ ਰੂਪ ਧਾਰਦੇ ਹੀ ਹਨਰੇ ਵਾਲਿਆਂ ਨੂੰ ਦਿਸ ਪਿਆ ਹੈ, ਜਿੱਕੂੰ ਅੰਧਿਆਂ ਨੂੰ ਨਿੱਗਰ ਚੀਜ਼ ਟੋਹਿਆਂ ਦਿਸਦੀ ਹੈ, ਪਰ ਰੰਗ ਰੂਪ ਸੂਖਮ ਚੀਜ਼ਾਂ ਟੋਹਿਆਂ ਵੀ ਨਹੀਂ ਦਿਸਦੀਆਂ। ਹੈਂ ਜੀ; ਤਕੋ ਨਾ, ਇਹ ਕਿਹੋ ਜਿਹੇ ਲੋਕ ਹਨ ? ਜਦੋਂ ਪ੍ਰੇਮ ਨਿਰਾ ਚਾਨਣੇ ਮੰਡਲ ਵਿਚ ਚਾਨਣਾ ਸੀ ਤਾਂ ਇਨ੍ਹਾਂ ਦੇ ਨੇਤ੍ਰ ਦੇਖ ਨਾ ਸਕੇ, ਪਰ ਦੇਖੋ ਅਜ ਜੋ ਪ੍ਰੇਮ ਹਨੇਰੇ ਮੰਡਲ ਵਿਚ ਰੂਪ ਧਾਰੀ ਹੋ ਗਿਆ ਤਾਂ ਇਨ੍ਹਾਂ ਨੇ ਵੇਖ ਲਿਆ। ਹਾਂ, ਜੀ ਇਨ੍ਹਾਂ ਨੂੰ ਹਨੇਰੇ ਵਿਚ ਹੀ ਦਿਸਦਾ ਹੈ, ਚਾਨਣੇ ਨਾਲ ਇਨ੍ਹਾਂ ਦੇ ਨੇਤਰ ਨੂਟ ਹੋ ਜਾਂਦੇ ਹਨ। ਲਓ ਪ੍ਰਭੂ ਦੀ ਆਇਸ ਵਿਚ ਆਇਆ 'ਪ੍ਰੇਮ' ਹੁਣ ਰੂਪ ਧਾਰੀ ਹੋਕੇ, 'ਨਾਮ ਧਾਰੀ' ਬੀ ਹੋ ਗਿਆ। ਲੋਕੀਂ ਗੋਬਿੰਦ ਸਿੰਘ ਆਖਦੇ ਹਨ। ਸਚ ਹੈ 'ਹੁਕਮ' ਦਾ ਇਕ ਨਾਮ ਗੋਬਿੰਦ ਹੈ, ਗੋਬਿੰਦ ਦਾ ਅਰਥ ਹੈ ਸਿਰਜਣਹਾਰ ਤੇ ਪਾਲਣਹਾਰ ਤੇ ਹੁਣ ਸਿਖਾਵਣ-ਹਾਰ ਹੋ ਕੇ ਆਇਆ ਹੈ, ਇਸ ਕਰਕੇ ਆਖੋ 'ਗੁਰ ਗੋਬਿੰਦ'। ਗੁਰ ਆਖਦੇ ਹਨ ਸਿਖਾਵਣਹਾਰੇ ਨੂੰ, ਤੇ ਨਾਲੇ ਹੁਕਮ ਦਾ ਘੱਲਿਆ ਆਇਆ ਹੈ, ਹੁਕਮ ਇਸ ਦੇ ਅੰਦਰ ਬੈਠਾ ਹੈ. ਹੁਕਮ ਦਾ ਕਰਾਰ ਸੀ ਕਿ ਮੈਂ ਤੇਰੇ ਨਾਲ ਰਹਿਸਾਂ। ਹਾਂ, ਭਾਈ! ਤਾਂ ਤੁਸੀਂ ਏਸ ਨੂੰ 'ਗੁਰੂ ਗੋਬਿੰਦ ਸਿੰਘ' ਆਖੋ ਖਾਂ, ਕਿਉਂਕਿ ਸਿੰਘ ਦਾ ਭਾਵ ਹੈ ਅਮਿਟ, ਅਟਲ, ਹੁਕਮ ਦੇ ਤੇਜ ਵਾਲਾ।

ਤਾਂ ਤੇ ਲਓ ਮਾਤ ਲੋਕੀਓ ! ਸੁਣੋਂ ਸੁਖ ਸੁਨੇਹੁੜਾ: ਓਹ ਜੋ ਸਾਡਾ ਮਾਲਿਕ ਪਾਲਿਕ ਹੈ, ਜੋ ਚਾਨਣੇ ਵਿਚ ਰਹਿੰਦਾ ਹੈ, ਸਾਨੂੰ ਅੰਧੇਰੂਆਂ ਨੂੰ ਦੀਹਦਾ ਨਹੀਂ ਜੇ, ਉਸ ਨੇ ਆਪਣੇ ਬਿਰਦ ਦੀ ਖ਼ਾਤਰ ਆਪਣੇ 'ਪ੍ਰੇਮ ਨੂੰ ਸਾਡੇ ਵਰਗਾ ਰੂਪ ਦੇ ਕੇ ਸਾਡੇ ਵਰਗਾ ਅਖਰਾਂ ਵਾਲਾ ਨਾਮ ਦੇ ਕੇ ਸਾਡੇ ਵਿਚ ਘੱਲ ਦਿਤਾ ਜੇ. ਤੇ ਓਹ ਆਪੇ ਪਿਆ ਆਖਦਾ ਜੇ: –

'ਜਬ ਆਇਸ ਪ੍ਰਭ ਕੋ ਭਇਓ
ਜਨਮ ਧਰਾ ਜਗ ਆਇ ॥"

ਲਓ, ਭਾਵੇਂ ਹੁਕਮ ਨੂੰ ਖੇਚਲ ਹੋਵੇ ਤੇ ਭਾਵੇਂ ਪ੍ਰੇਮ ਦੇਹ ਧਾਰੀ ਹੋ ਕੇ ਖੇਦ ਪਿਆ ਪਾਵੇ ਤੇ ਭਾਵੇਂ

*ਰਬ ਸਿਰਜਣਹਾਰ ਹੈ,ਸਿਰਜਣਹਾਰ ਹੋਣ ਕਰਕੇ ਪਾਲਣਹਾਰ ਹੈ, ਸਿਰਜਕੇ ਤੇ ਪਾਲਕੇ ਫੇਰ ਸਿਖਾਵਣਹਾਰ ਅਰਥਾਤ ਗੁਰੂ ਬੀ ਹੈ।

ਅਸੀਂ ਘਰ ਆਏ ਨੂੰ ਖੇਚਲਾਂ ਪਏ ਪਾਈਏ, ਪਰ ਆਇਆ ਸਾਡੇ ਸੰਕਟ ਹਰਨ ਹੈ, ਆਇਆ ਧਰਮ ਚਲਾਵਨ ਹੈ, ਆਇਆ ਆਪਣੇ ਚੁਣਨ ਹੈ ਆਇਆ ਓਪਰੇ ਅਪਣੇ ਕਰਨ ਹੈ, ਆਇਆ ਟੁੱਟੇ ਗਹਿਣਿਆਂ ਨੂੰ ਮੁੜ ਕੁਠਾਲੀ ਪਾਕੇ ਨਵੇਂ ਘੜਨ ਹੈ। ਹਾਂ ਜੀ, ਪ੍ਰੇਮ ਆਇਆ ਸਾਡੀ ਬਿਪਤ ਹਰਨ ਹੈ, ਸਾਨੂੰ ਵਿਛੁੜੇ ਮੇਲਣ ਹੈ। ਹਾਂਹੇ ਜੀ, ਇਸ ਨੇ ਸਾਨੂੰ ਓਸ ਚਾਨਣ ਦੇ ਸਾਂਝੀਵਾਲ ਬਨਾਉਣਾ ਹੈ, ਹਾਂ ਜੀ ਇਹ ਤਾਂ ਹਨੇਰਚੂਆਂ ਨੂੰ ਚੰਦ੍ਰਮਾਂ ਦੀਆਂ ਕਿਰਨਾਂ ਬਨਾਉਣ ਆਇਆ ਹੈ। ਹਾਂ, ਜੀਕੂੰ ਆਪ ਪੁਤ ਬਣਕੇ ਆਇਆ ਹੈ, ਸਾਨੂੰ ਗੋਦੀ ਲੈਕੇ ਪੁਤ ਬਨਾਉਣ ਆਇਆ ਹੈ, ਹਾਂ ਜੀ, ਹਲਾ ਜੀ, ਆਹੋ ਜੀ, ਸਾਨੂੰ ਪੁਤ ਬਨਾਉਣ ਆਇਆ ਹੈ। ਸਾਨੂੰ !!! ਸਾਨੂੰ ਅਧਮ ਕੀਟਾਂ ਨੂੰ ਆਪਣੇ (ਸ਼ਹਿਨਸ਼ਾਹ ਦੇ) ਸ਼ਾਹਜ਼ਾਦੇ ਬਨਾਉਣ ਆਇਆ ਹੈ। ਗੁਰੂ ਗੋਬਿੰਦ ਸਿੰਘ ਸ਼ਾਹ ਸ਼ਹਿਨਸ਼ਾਹ ਹੈ ਜਿਨ੍ਹਾਂ ਨੂੰ ਗੋਦ ਲੈਂਦਾ ਹੈ, ਓਹ ਸ਼ਹਿਜ਼ਾਦੇ !!

ਤਾਂਤੇ ਆਓ ਮਿਤ੍ਰੋ! ਆਓ ਹਨੇਰ ਮੰਡਲ ਦੇ ਸਹਿਚਾਰੀਓ! ਆਓ ਮੰਗਲ ਗਾਂਵੀਏ ਤੇ ਆਖੀਏ:—

ਵਡਭਾਗ ਭਇਆ ਇਸ ਧਰਤੀ ਦਾ
ਗੁਰ ਗੋਬਿੰਦ ਸਿੰਘ ਜੀ ਆਏ ਹੈਂ।
ਸੁਖ ਦੇਵਣ ਨੂੰ ਹਾਂ ਆਏ ਹੈਂ,
ਗੁਰ ਕਲਗੀਆਂ ਵਾਲੇ ਆਏ ਹੈਂ।
ਸਿਰ ਕਲਗੀ, ਲਕ ਤਲਵਾਰ ਲਗੀ,
ਏ, 'ਹੁਕਮ' ਨਿਸ਼ਾਨ ਸਜਾਏ ਹੈਂ।
ਮੂੰਹ ਅੰਮ੍ਰਿਤ ਬਚਨ ਅਲਾਂਦੇ ਹੈਂ
ਏ 'ਪ੍ਰੇਮ' ਪ੍ਰਕਾਸ਼ਾਂ ਪਾਏ ਹੈਂ।
ਏ ਸੱਦਣਗੇ ਮਿਠ ਬੋਲੇ ਹੋ,
ਪਾ ਡੋਰ ਪ੍ਰੇਮ ਦੀ ਖਿੱਚਣਗੇ,
ਸਿਮਰਨ ਦਾ ਸੰਖ ਵਜਾਵਣਗੇ,
ਇਉਂ ਮੁਰਦੇ ਲੈਣ ਜਿਵਾਏ ਹੈਂ।
ਜ ਸੜ ਉੱਠੇ ਹਨ ਮੁਰਦੇ ਜੀ
ਓਹ ਪਕੜ ਕੁਠਾਲੀ ਪਾਵਣਗੇ,
ਫਿਰ ਢਾਲਣਗੇ, ਫਿਰ ਸਾਜਣਗੇ
ਦੇ ਨਵਾਂ ਜਨਮ ਜੀਉਲਾਏ ਹੈਂ।
੧. ਹੈ ਦੁਖੀਏ ਦਾ ਦੁਖ ਹਰਨਾ ਜੋ
ਏ ਇਕ ਪ੍ਰੇਮ ਦੀ ਵਨਗੀ ਹੈ,
੨. ਮੁਰਦੇ ਨੂੰ ਪਕੜ ਜਿਵਾਲਣ ਜੋ
ਏ ਰੰਗ 'ਪ੍ਰੇਮ' ਨੇ ਲਾਏ ਹੈਂ।
੩. ਗਏ ਤੱਕ ਜੁ ਹਨ ਮੁਰਦਾਰ ਪਏ
ਤੇ ਹੋਇ ਅਸਾਧ ਗਏ ਪਾਪੀ,
ਮੁੜ ਮਾਰ ਜਿਵਾਲੇ ਇਹਨਾਂ ਨੂੰ,
ਤੇ ਨਵੇਂ ਰੂਪ ਰੰਗ ਲਾਏ ਹੈਂ।
੧. ਸੰਤਾਂ ਨੂੰ ਆਪ ਉਬਾਰਨ ਨੂੰ,
੨. ਭੁੱਲਿਆਂ ਨੂੰ ਰਸਤੇ ਪਾਵਨ ਨੂੰ,
੩. ਦੁਸ਼ਟਾਂ ਨੂੰ ਮਾਰ ਪਛਾੜਨ ਨੂੰ
ਇਉਂ ਮਾਰ ਜਿਵਾਲਣ ਆਏ ਹੈਂ।
ਇਉਂ ਹੈ ਅਨੁਰਾਗ ਸਰੂਪ ਗੁਰੂ
ਅਜ ਆਏ ਜੀ ਅਜ ਆਏ ਹੈਂ,
ਖੁਸ਼ੀਆਂ ਤੇ ਮੰਗਲ ਗਾਉ ਸਭੇ
ਵਧ ਜਾਓ, ਸਭੇ, ਵਧਾਏ ਹੈਂ।

## ੧੦੪. ਅਣੋਖੀ ਵ੍ਯਕਤੀ*।

'ਨਿਟਸ਼ੇ' ਦਾ ਆਦਰਸ਼ ਜੋ ਉਸਨੇ ਆਪਣੇ 'ਆਦ੍ਰਸ਼ਕ ਆਦਮੀ' ਦਾ ਬੱਧਾ ਹੈ, ਜਿਸ ਨੂੰ ਉਸ ਨੇ ਜ਼ਰਤੁਸ਼ਤਰਾ ਕਰਕੇ ਲਿਖਿਆ ਹੈ, ਕੋਈ ਸੁਣੇ ਤਾਂ ਐਉਂ ਜਾਪਦਾ ਹੈ ਕਿ ਇਸ ਮਹਾਨ ਜ਼ੋਰਾਵਰ ਤੇ ਨਿਰਭੈ ਵ੍ਯਕਤੀ ਅੱਗੇ ਸਾਰੇ ਝੁਕਣਗੇ ਅਰ ਇਸ ਦਾ ਭੈ ਸਭ ਪਰ ਛਾਏਗਾ। ਇਸ ਦੀਆਂ 'ਸ੍ਰੇਸ਼ਠ ਚੜ੍ਹਦੀਆਂ ਕਲਾਂ' ਤੇ ਹੋਰ ਸਾਰੇ ਵਰਣਨ ਕੀਤੇ ਗੁਣਾਂ ਦੇ ਨਾਲ ਇਹ ਅਸਰ ਉਸਦਾ ਉਨ੍ਹਾਂ ਸਾਰਿਆਂ ਤੇ ਪਵੇਗਾ ਜੋ ਉਸਦੇ ਦੁਆਲੇ ਜਗਤ ਵਿਚ ਹੋਣਗੇ।

ਜਿਨਾਂ ਦਿਲਾਂ ਤੇ ਭੈ ਕਿਸੇ ਦਾ ਛਾਏ ਉਹ ਦਿਲ

*ਇਹ ਲੇਖ ਸੰ: ਗੁ: ਨਾ: ਸਾ: ੪੬੩ (੧੫ ਜਨਵਰੀ ੧੯੩੨ ਈ:) ਦੇ ਗੁਰਪੁਰਬ ਸਪਤਮੀ ਦੇ ਖਾਲਸਾ ਸਮਾਚਾਰ ਵਿਖੇ ਪ੍ਰਕਾਸ਼ਤ ਹੋਇਆ ਸੀ।

ਕਦੇ ਉੱਚੇ ਤੇ ਖੇੜੇ ਵਾਲੇ ਨਹੀਂ ਹੋ ਸਕਦੇ, ਉਹ ਜੋ ਭੈ ਦੇ ਅਸਰ ਹੇਠ ਹੁੰਦੇ ਹਨ, ਆਦਰਸ਼ਕ ਇਨ-ਸਾਨ ਨਹੀਂ ਬਣ ਸਕਦੇ। ਉਨ੍ਹਾਂ ਨੇ ਮਹਾਨ ਪੁਰਖ ਤੇ ਜ਼ਰਤੁਸ਼ਤਰਾ ਕਿੱਥੋਂ ਬਣ ਸਕਣਾ ਹੋਇਆ। ਇਸ ਤਰ੍ਹਾਂ ਇਕ ਮਹਾਨ ਪੁਰਖ ਦਾ ਭੈ ਕਿਸੇ ਹੋਰ ਨੂੰ ਮਹਾਨ ਪੁਰਖ ਬਣਨੋਂ ਇਕ ਤਰ੍ਹਾਂ ਨਾਲ ਰੋਕ ਪਾਉਣ ਵਾਲਾ ਹੋ ਗਿਆ।

ਜੋ ਸ਼ੈ ਨੇਕੀ ਵਾਲੀ ਹੈ ਯਾ ਜੋ ਸ਼ੈ ਜਗਤ ਵਿਚ ਵਾਂਛਤ ਹੈ, ਉਹ ਵਧਣੀ ਚਾਹੀਦੀ ਹੈ। ਨੇਕੀ ਤੇ ਨੇਕੀ ਵਾਲਿਆਂ ਦਾ ਵਾਧਾ ਇਕੋ ਸਾਂਝਾ ਅਸੂਲ ਹੈ। ਯਾ ਇਉਂ ਕਹੋ ਕਿ ਜੋ ਸ਼ੈ ਅਪਣੇ ਆਪ ਵਿਚ ਭਲੀ ਹੈ ਉਹ ਭਲਿਆਈ ਦੇ ਵਾਧੇ ਦੀ ਯਾ ਆਪਣੇ ਵਾਧੇ ਦੀ ਪ੍ਰਤਿਬੰਧਕ ਨਹੀਂ ਹੋ ਸਕਦੀ। ਜੋ ਸ਼ੈ ਆਪਣੇ ਵਰਗਿਆਂ ਦੇ ਵਾਧੇ ਦੀ ਆਪ ਰੋਕ ਬਣੇ ਉਹ ਆਪਣੇ ਆਪ ਵਿਚ ਕੋਈ ਕਸਰ ਰੱਖਦੀ ਹੈ, ਮੁਕੰਮਲ ਨੇਕ ਹੋਣ ਤੋਂ। ਇਸ ਵੀਚਾਰ ਤੋਂ ਅਸੀਂ ਇਥੇ ਅੱਪੜੇ ਕਿ ਨਿਟਸ਼ੇ ਦੇ ਮਹਾਨ ਪੁਰਖ ਦੇ ਆਦਰਸ਼ ਬੰਨ੍ਹਣ ਵਿਚ ਕਸਰ ਹੈ।

ਇਸ ਆਦਮੀ ਤੋਂ ਸਦੀਆਂ ਪਹਿਲੋਂ ਜੋ ਗੁਰੂ ਸਾਹਿਬਾਂ ਨੇ ਮਹਾਂ ਪੁਰਖ ਦਾ ਆਦਰਸ਼ ਬੱਧਾ ਹੈ ਉਹ ਇੱਥੇ ਵੀਚਾਰ ਗੋਚਰਾ ਹੈ। ਉਨ੍ਹਾਂ ਦੇ ਮਹਾਂ ਪੁਰਖ ਦੇ ਲੱਛਣਾਂ ਵਿਚ ਭੀ ਉਸ ਦਾ ਨਿਰਭੈ ਹੋਣਾ ਇਕ ਵੱਡਾ ਲੱਛਣ ਹੈ ਪਰ ਨਾਲ ਹੀ ਉਨ੍ਹਾਂ ਨੇ ਉਸ ਦਾ ਇਹ ਲੱਛਣ ਬੱਧਾ ਹੈ ਕਿ ਉਹ ਭੈ ਦਾਤਾ ਭੀ ਨਹੀਂ ਹੈ।

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥

ਜੋ ਭੈ ਨਹੀਂ ਮੰਨਦਾ, ਪਰ ਭੈ ਦੇਂਦਾ ਬੀ ਨਹੀਂ ਉਹ ਦੂਸਰੇ ਦਿਲਾਂ ਨੂੰ ਖਿੜਨੋ, ਉੱਚਾ ਹੋਣੋ, ਆਦ-ਰਸ਼ਕ ਇਨਸਾਨ ਬਣਨੋ ਰੋਕ ਨਹੀਂ ਪਾਉਂਦਾ, ਅਰਥਾਤ ਉਹ ਆਪਣੇ ਵਰਗੀਆਂ ਹੋਰ ਵਜਕ-ਤੀਆਂ ਦੇ ਵਾਧੇ ਦਾ ਪ੍ਰਤਿਬੰਧਕ ਨਹੀਂ ਹੈ, ਇਸ ਲਈ ਇਹ ਇਨਸਾਨ ਆਦਰਸ਼ਕ ਹੈ।

ਦਸਾਂ ਹੀ ਸਤਿਗੁਰਾਂ ਦਾ ਜੀਵਨ ਇਸ ਗਲ ਦਾ ਇਤਿਹਾਸ ਹੈ, ਕਿ ਉਨ੍ਹਾਂ ਨੇ ਕਦੀ ਬਦੀ ਨਾਲ ਵਟਾਂਦ੍ਰਾ ਯਾ ਸਾਲਸੀ ਨਹੀਂ ਕੀਤੀ। ਕਦੇ ਕਿਸੇ ਅੱਗੇ ਝੁਕੇ ਨਹੀਂ, ਪਰ ਕਦੇ ਕਿਸੇ ਦੇ ਹਿਰਦੇ ਵਿਚ ਆਸੁਰੀ ਭਾਵ ਆਪਣੇ ਪ੍ਰਭਾਵ ਨਾਲ ਨਹੀਂ ਉਪ-ਜਣ ਦਿੱਤੇ। ਭੈ ਦੇਣਾ ਤੇ ਭੈ ਖਾਣਾ ਦੋਵੇਂ ਆਸੁਰੀ ਭਾਵ ਹਨ। ਦੋਹਾਂ ਨੂੰ ਆਪ ਨੇ ਦੂਰ ਰੱਖਿਆ। ਛੇਵੇਂ ਤੇ ਦਸਵੇਂ ਸਤਿਗੁਰਾਂ ਦਾ ਆਪਣੇ ਤੇ ਆਪਣੇ ਪੈਰੋ-ਕਾਰਾਂ ਦੇ ਬੀਰ-ਰਸੀ ਜੀਵਨ ਦਾ ਕਾਰਨ ਬੀ ਪਰਜਾ ਦੇ ਭੈ ਦਾਤਿਆਂ ਤੋਂ ਅਤੇ ਉਨ੍ਹਾਂ ਦੇ ਭੈ ਤੋਂ ਮੁਕਤ ਕਰਕੇ, ਉਨ੍ਹਾਂ ਦੀਆਂ ਸੁਰਤਾਂ ਨੂੰ ਉੱਚਿਆਂ ਕਰਨ ਤੇ ਖੇੜਨ ਤੋਂ ਸੀ। ਇਨਸਾਨ ਦਾ ਜਮਾਂਦਰੂ ਹਕ ਹੈ ਕਿ ਕੋਈ ਦੂਸਰਾ ਇਨਸਾਨ ਉਸਦੀ ਸੁਰਤ ਉਤੇ ਦੱਬਾ ਪਾਕੇ ਉਸਦੇ ਸਰੀਰ ਤੇ ਮਨ ਨੂੰ ਨਪਿੱਤ ਨਾ ਸੱਟੇ, ਕਿਉਂਕਿ ਮਨ ਦਾ ਖੇੜਾ ਤੇ ਮਨ ਦੀ ਨਿਰ-ਭੈਤਾ ਹੀ ਮਨ ਨੂੰ ਆਪਣੀ ਸ਼ਖਸੀਅਤ ਦੀ ਤਰੱਕੀ ਦੀ ਸੜਕ ਤੇ ਅੱਗੇ ਵਧ ਵਧ ਕੇ ਕਦਮ ਧਰਨ ਦਾ ਮੌਕਾ ਦੇਂਦੀ ਹੈ, ਕਿ ਜਿਸ ਲਈ ਇਨਸਾਨ ਦਾ ਵਜੂਦ ਬਣਿਆਂ ਹੈ। ਪ੍ਰੰਤੂ ਇਹ ਖੇਡ ਆਸੁਰੀ ਸੰਪਦਾ ਦੇ ਆਸ਼੍ਰਿਤ ਨਾ ਹੋਵੇ।

ਕਿਸੇ ਨੂੰ ਭੈ ਦੇ ਘਰ ਵਿਚ ਲਿਜਾ ਕੇ ਉਸ ਦੇ ਮਨ ਆਤਮਾਂ ਨੂੰ ਤਬਾਹ ਕਰਕੇ ਆਪਣੇ ਲਈ ਆਸੁਰੀ ਅਸੂਲਾਂ ਦਾ ਰਾਜ ਕਾਇਮ ਕਰਨਾ ਸਤਿ-ਗੁਰਾਂ ਦਾ ਅਸੂਲ ਨਹੀਂ ਸੀ। ਸਗੋਂ ਜੋ ਲੋਕ ਪ੍ਰਜਾ ਉੱਤੇ ਇਹ ਪ੍ਰਭਾਵ ਪਾ ਕੇ ਉਨ੍ਹਾਂ ਦੀ ਸਰੀਰਕ ਮਾਨਸਕ ਤੇ ਆਤਮਕ ਤਬਾਹੀ ਦਾ ਕਾਰਨ ਬਣ ਰਹੇ ਸਨ ਉਨ੍ਹਾਂ ਨੂੰ ਇਸ ਬਦੀ ਤੋਂ ਵਰਜਣਾ ਪ੍ਰਯੋ-ਜਨ ਸੀ ਉਨ੍ਹਾਂ ਦੇ ਤਲਵਾਰ ਪਕੜਨ ਦਾ। ਪ੍ਰੇਮ ਨਾਲ ਸਮਝਾਉਣ ਦਾ ਅਤੇ ਮਾਨਸਿਕ ਤੇ ਆਤਮਕ ਉੱਚੇ ਖਿਆਲ ਦਰਸਾਕੇ ਉਨ੍ਹਾਂ ਨੂੰ ਪ੍ਰੇਰਨਾ ਨਾਲ ਦਰੁਸਤੀ ਤੇ ਲਿਆਉਣ ਦਾ ਕੰਮ ਦਸਾਂ ਹੀ ਸਤਿ-ਗੁਰਾਂ ਨੇ ਕੀਤਾ ਹੈ ਤੇ ਕਰਦੇ ਰਹੇ ਹਨ। ਪਰ ਜਦ ਗੁਰੂ ਜੀ ਨੇ ਗਲਤ ਆਦਰਸ਼ ਨਾਲ ਬਣੇ ਹਾਕਮਾਂ ਨੂੰ ਪ੍ਰੇਮ ਨਾਲ ਮੋੜਾ ਖਾਂਦੇ ਨਾ ਡਿੱਠਾ ਤਾਂ ਉਨ੍ਹਾਂ ਦਾ ਇਲਾਜ ਉਨ੍ਹਾਂ ਦੇ ਆਪਣੇ ਤ੍ਰੀਕੇ ਨਾਲ ਹੀ ਕਰ ਦਿੱਤਾ। ਸੋ ਇਹ ਕਾਰਜ ਵੀ ਜਗਤ ਵਿਚ ਮਹਾਨ ਪੁਰਖਾਂ ਦੀ ਸ਼ਖ਼ਸੀਅਤ ਦੇ ਵਾਧੇ ਦਾ ਕਾਰਨ ਬਣਿਆਂ। ਦਿਲਾਂ ਤੇ ਪੈ ਰਹੇ ਭੈ ਨੂੰ ਦੂਰ ਕਰਕੇ ਦਿਲਾਂ ਨੂੰ ਆਪਣੀ ਤਰੱਕੀ ਕਰਨ ਦਾ ਮੌਕਾ ਪੈਦਾ ਕਰ ਦਿੱਤਾ। ਭੈ ਦਾਤਿਆਂ ਨੂੰ ਉਨ੍ਹਾਂ ਦੇ ਪੈਦਾ ਕੀਤੇ ਭੈ ਤੋਂ ਨਿਰਭੈ ਹੋਕੇ ਭੈ ਦੇਣ ਵਰਜ ਦਿੱਤਾ

ਇਸ ਜੰਗ ਜਿਹਾਦ (ਪ੍ਰਯਤਨ) ਵਿਚ ਸ੍ਰੀ ਗੁਰੂ

ਗੋਬਿੰਦ ਸਿੰਘ ਜੀ ਨੂੰ ਆਪਣੇ ਜੀਵਨ ਵਿਚ ਉਹ ਉਹ ਮੌਕੇ ਆਉਂਦੇ ਰਹੇ ਕਿ ਜਿਥੇ ਜਾਕੇ ਉਹ ਆਪ ਭੈ ਖਾ ਜਾਣ, ਪਰ ਉਥ ਸਾਰੇ ਮੌਕੇ ਦੱਸਦੇ ਹਨ ਕਿ ਭੈ ਖਾਣਾ ਤਾਂ ਕਿਤੇ ਰਿਹਾ ਉਹ ਕਦੇ ਛਵੇਂ ਤਕ ਬੀ ਨਹੀਂ. ਹਾਂ ਉਨ੍ਹਾਂ ਨੇ ਕਦੇ ਦਿਲਝਵੀਂ ਨਹੀਂ ਖਾਧੀ। ਅਪਣੇ ਰੂਹਾਨੀ ਗੁਣਾਂ ਦੇ ਨਾਲ ਇਨਸਾਨੀ ਨੁਕਤੇ ਤੋਂ ਬੀ ਉਹ ਆਦਰਸ਼ਕ ਇਨਸਾਨ ਸਨ, ਅਰਥਾਤ ਅਸਲੀ ਮਹਾਨ ਪੁਰਖ ਸਨ ।

ਇਥ ਸਮਾਂ ਨਹੀਂ ਕਿ ਵਿਸਥਾਰ ਨਾਲ ਉਨ੍ਹਾਂ ਦੇ ਸਾਰੇ ਗੁਣਾਂ ਤੇ ਲੱਛਣਾਂ ਦੀ ਵਿਚਾਰ ਹੋ ਸਕੇ ਯਾ ਜ਼ਾਲਮਾਂ ਦੇ ਉਨ੍ਹਾਂ ਦੇ ਭੈ ਦੇਣੋ ਅਸਮਰਥ ਕਰ ਦੇਣ ਦੇ ਪੱਖ ਤੇ ਸਵਿਸਥਾਰ ਕੁਛ ਲਿਖਿਆਜਾਵੇ, ਯਾ ਉਨ੍ਹਾਂ ਦੇ ਉਹ ਪਹਿਲੂ ਦਿਖਾਏ ਜਾਣ ਕਿ ਉਨ੍ਹਾਂ ਨੇ ਸਿਵਾ ਭੈ ਦਾਤਿਆਂ ਨੂੰ ਦਰੁਸਤ ਕਰਨ ਦੇ ਕਦੇ ਭੈ ਦੇਕੇ ਦੂਜੇ ਦੀ ਸੁਰਤ ਢਾਉਣ ਵਲ ਰੁਖ ਨਹੀਂ ਕੀਤਾ, ਪ੍ਰੰਤੂ ਇੱਥੇ ਅਸਾਂ ਅੱਜ ਉਨ੍ਹਾਂ ਦੇ ਆਪ ਸਦਾ ਅਝੱਵੇਂ ਰਹਿਣ ਦੀ ਦੁਰਲਭ ਖ਼ੂਬੀ ਦਾ ਚਾਨਣਾ ਪਾਉਣ ਦਾ ਯਤਨ ਕਰਨਾ ਹੈ, ਅਰਥਾਤ 'ਨਹਿ ਭੈ ਮਾਨਤ ਆਨਿ' ਦਾ ਅਸੂਲ ਵਰਤੋਂ ਵਿਚ ਆਇਆ ਦਰਸਾਉਣਾ ਹੈ ।

ਬਚਪਨ ਵਿਚ ਹੀ ਆਪ ਪਰ ਜ਼ਿੰਮੇਵਾਰੀ ਦਾ ਬੋਝ ਪੈ ਗਿਆ ਸੀ ਤੇ ਉਸੇ ਵੇਲੇ ਆਪ ਨੇ ਬੀਰਰਸ ਨੂੰ ਸ਼ਾਂਤਿ ਰਸ ਦੇ ਨਾਲ ਸ਼ਾਮਲ ਕਰਨੇ ਦੀ ਸੋਚ ਲਈ ਸੀ, ਕਿ ਇਸ ਬਿਨਾਂ ਜ਼ਾਲਮਾਂ ਦਾ ਭੈ ਦਾ-ਤਿਆਂ ਨੂੰ ਭੈ ਦੇਣ ਤੋਂ ਅਸਮਰਥ ਕਰਨਾ ਕਠਨ ਹੋਵੇਗਾ। ਅਜੇ ਚੜ੍ਹਦੀ ਜਵਾਨੀ ਹੀ ਸੀ ਕਿ ਜਿਸ ਰਿਆਸਤ ਵਿਚ ਆਪ ਦਾ ਟਿਕਾਣਾ ਸੀ, ਉਥੋਂ ਦੇ ਰਾਜਾ ਨੇ ਨਾਜਾਇਜ਼ ਰੋਅਬ ਪਾਕੇ ਉਨ੍ਹਾਂਨੂੰ ਆਪਣੇ ਭੈ ਹੇਠਾਂ ਲਿਆਉਣਦਾ ਜਤਨ ਕੀਤਾ ਤੇਧਮਕੀਆਂ ਦੇ ਕੇ ਨਾਜਾਇਜ਼ ਮੰਗਾਂ ਮੰਗ ਘੱਲੀਆਂ। ਆਪਣੇ ਪਾਸ ਜੋ ਸਾਮਾਨ ਜੰਗੀ ਗੁਰੂ ਜੀ ਕਰ ਰਹੇ ਸੇ ਥੋੜ੍ਹਾ ਸੀ। ਰਾਜੇ ਦੇ ਭੈ ਦਾਤੇ ਸੰਦੇਸ਼ ਨੇ ਆਪਣੇ ਸਲਾਹ-ਕਾਰਾਂ ਤੇ ਸੱਜਣਾਂ ਨੂੰ ਰਾਜੇ ਨਾਲ ਮੇਲ ਕਰਨ ਵਲ ਪ੍ਰੇਰਿਆ ਪਰ ਇਸ ਅਝੁੱਕ ਦਿਲ ਨੇ ਦਿਲਝੱਵੀਂ ਨਹੀਂ ਖਾਧੀ, ਰਾਜੇ ਨੂੰ ਸੰਦੇਸ਼ ਘੱਲਿਆ ਕਿ "ਅਨੰਦਪੁਰ ਸਾਡੇ ਪਿਤਾ ਨੇ ਕਈ ਵੇਰ ਉੱਜੜ ਚੁਕੇ ਇਕ ਥੇਹ ਤੇ ਬਣਾਇਆ ਹੈ, ਜਿਸ ਨੂੰ ਮਾਂਖੋ ਦੈਂਤ ਦਾ ਸਮਝਕੇ ਮਾਖਵਾਲ ਆਖਦੇ ਕੋਈ ਨੇੜੇ ਨਹੀਂ ਸੀ ਢੁੱਕਦੇ। ਫਿਰ ਉਹ ਧਰਤੀ ਮੁੱਲ ਦੇਕੇ ਖਰੀਦੀ ਤੇ ਕਿਸੇ ਕਰ ਹਾਲੇ ਦੇ ਦੇਣ ਦੀ ਸ਼ਰਤ ਕੋਈ ਉਸ ਵੇਲੇ ਪ੍ਰਵਾਨ ਨਹੀਂ ਸੀ ਕੀਤੀ। ਇਸ ਨਵੀਂ ਮੰਗ ਨੂੰ ਜੋ ਅਯੋਗ ਹੈ, ਸਾਡਾ ਹਿਰਦਾ ਪ੍ਰਵਾਨ ਨਹੀਂ ਕਰਦਾ"। ਸਾਰੇ ਪਰਵਾਰ ਤੇ ਸਲਾਹਕਾਰਾਂ ਦੀ ਢਿੱਲੀ ਮਰਜ਼ੀ ਨੇ ਭੀ ਭੈ ਦੀ ਛੁਹ ਇਸ ਨੌਂ-ਜਵਾਨ ਦਿਲਨੂੰ ਨਹੀਂ ਲਾਈਤੇ ਰਤਾ ਭਰ ਉਦਾਸੀ ਨਹੀਂ ਖਾਣ ਦਿੱਤੀ।

ਕੁਛ ਸਮੇਂ ਮਗਰੋਂ ਨਾਹਨ ਦਾ ਰਾਜਾ ਆਪ ਨੂੰ ਜਮਨਾ ਕਿਨਾਰੇ ਇਕ ਸੁੰਦਰ ਟਿਕਾਣੇ ਸਿਰਮੌਰ ਦੀ ਦੂਨ ਵਿਚ ਲੈ ਗਿਆ, ਜਿਥੇ ਆਪਨੇ ਪਾਉਂਟਾ ਰਚਿਆ ਤੇ ਉਥੇ ਆਪ ਨੇ ਧਰਮ ਪ੍ਰਚਾਰ ਤੇ ਹੋਰ ਉਪਕਾਰੀ ਕਾਰਜਾਂ ਦੇ ਨਾਲ ਬੀਰ ਰਸੀ ਸਾਮਾਨ ਬਹੁਤ ਵਧਾਏ। ਇੱਥੇ ਹੀ ਸਢੌਰੇ ਦੇ ਬੁੱਧੂ ਸ਼ਾਹ ਫਕੀਰ ਨੇ ੫੦੦ ਪਠਾਣ, ਜੋ ਬੇਰੁਜ਼ਗਾਰ ਹੋ ਚੁਕੇ ਸੇ ਗੁਰੂ ਜੀ ਪਾਸ ਨੌਕਰ ਰਖਵਾਏ। ਉਨ੍ਹਾਂ ਦੇ ਕੌਲ ਇਕਰਾਰ ਲੈਕੇ ਤੇ ਜੰਧਾ ਕੌਮ ਦੇ ਆਦਮੀ ਹੋਣ ਕਰਕੇ ਉਨ੍ਹਾਂ ਦੇ ਕੌਲ ਕਰਾਰ ਤੇ ਇਤਬਾਰ ਕਰਕੇ ਗੁਰੂ ਜੀ ਨੇ ਇਨ੍ਹਾਂ ਨੂੰ ਆਪਣੇ ਦਲ ਵਿਚ ਸ਼ਾਮਲ ਕੀਤਾ। ਥੋੜੇ ਹੀ ਦਿਨਾਂ ਮਗਰੋਂ ਆਪ ਨੂੰ ਖ਼ਬਰ ਆਈ ਕਿ ਗੜ੍ਹਵਾਲ ਦਾ ਰਾਜਾ ਫਤਹ ਸ਼ਾਹ ਹੋਰ ਪਹਾੜੀ ਰਾਜਿਆਂ ਦੀ ਸੈਨਾ ਨਾਲ ਰਲਾਕੇ, ਜੋ ਉਸਦੇ ਘਰ ਧੀ ਦੇ ਵਿਆਹ ਤੇ ਆਏ ਹੋਏ ਸਨ, ਗੁਰੂ ਜੀ ਤੇ ਹਮਲਾ ਕਰਨ ਆ ਰਿਹਾ ਹੈ। ਇਸ ਜੰਗ ਦਾ ਕਾਰਨ ਕੀਹ ਸੀ, ਲੱਭਣ ਦੀ ਬਹੁਤੀ ਲੋੜ ਨਹੀਂ; ਕਿਉਂਕਿ ਰਾਜਾ ਕਹਿਲੂਰ ਦਾ, ਜੋ ਗੁਰੂ ਜੀ ਨੂੰ ਦਬਾਉਣੋਂ ਨਾਕਾਮਯਾਬ ਹੋਇਆ ਉਥੇ ਸੀ ਤੇ ਜੁੱਧ ਵਿਚ ਸ਼ਾਮਲ ਸੀ, ਇਸ ਦੀ ਸ਼ਰਾਰਤ ਇਕ ਕਾਰਨ ਸੀ ਹਮਲੇ ਦਾ। ਗੁਰੂ ਜੀ ਨੇ ਕੋਈ ਮੌਕਾ ਜੰਗ ਦੇ ਹੋ ਪੈਣ ਦਾ ਨਹੀਂ ਦਿੱਤਾ ਸੀ ? ਇਸ ਗੱਲ ਦੀ ਖੋਜ ਦੀ ਬਾਹਰੋਂ ਲੋੜ ਨਹੀਂ ਕਿਉਂਕਿ ਜੁੱਧ ਦੇ ਹਾਲ ਵਿਚ ਜੋ ਗੁਰੂ ਜੀ ਨੇ ਆਪ ਲਿਖਿਆ ਹੈ ਇਹ ਸਪਸ਼ਟ ਦੱਸਿਆ ਹੈ ਕਿ ਫਤਹ ਸ਼ਾਹ ਨੇ ਅਕਾਰਨ ਅਸਾਂ ਨਾਲ ਜੁੱਧ ਰਚਾਇਆ। ਯਥਾ:—

ਫਤੇ ਸ਼ਾਹਿ ਕੋਪਾ ਤਬਿ ਰਾਜਾ ॥
ਲੋਹ ਪਰਾ ਹਮ ਸੋਂ ਬਿਨ ਕਾਜਾ ॥੩॥

ਦੂਜਾਕਾਰਣ ਔਰੰਗਜ਼ੇਬ ਦਾਫਤੇਸ਼ਾਹਨੂੰਇਸ਼ਾਰਾ ਸੀ ਜੋ ਜੰਗਨਾਮਾ ਗੁਰੂ ਗੋਬਿੰਦ ਸਿੰਘ ਤੋਂ ਵਿਦਿਤ ਹੁੰਦਾ ਹੈ।ਜਦੋਂ ਇਸ ਹਮਲੇ ਦੀਖਬਰਆਈਤੇਆਪ ਦੇ ਦਲ ਵਿਚ ਪਸਰੀ ਤਾਂ ਪੰਜ ਸੌ ਨਵਾਂ ਪਠਾਣ ਸਿਪਾਹੀ, ਸਿਵਾਏ ਇਕ ਸਰਦਾਰ ਕਾਲੇ ਖਾਂ ਦੇ ਟੁਰਨ ਨੂੰ ਤਿਆਰ ਹੋ ਪਏ । ਸਾਰੇ ਪਿਆਰ ਦੀ ਪ੍ਰੇਰਨਾ ਤੇ ਇਖ਼ਲਾਕੀ ਉਪਦੇਸ਼ਾਂ ਨੂੰ ਸੁਣ ਸੁਣਾ ਕੇ ਜਦ ਪਠਾਣ ਆਪਣੇ ਇਰਾਦੇ ਤੇ ਪੱਕੇ ਰਹੇ ਤਾਂ ਗੁਰੂ ਜੀ ਨੇ ਦਿਲਝਵੀਂ ਨਹੀਂ ਖਾਧੀ ਕਿ ਸਿਰ ਤੇ ਜੰਗ ਆ ਪਿਆ ਹੈ ਤੇ ਐਨ ਵੇਲੇ ਸਿਰ ਪੰਜ ਸੌ ਸਿਪਾਹੀ ਬਾਗ਼ੀ ਹੋਕੇ ਟੁਰ ਪਿਆ ਹੈ,ਆਪ ਨੇ ਉਨ੍ਹਾਂ ਨੂੰ ਜਾਣ ਦੀ ਆਗਜ਼ਾ ਦਿੱਤੀ ਤੇ ਆਪ ਮੁਕਾਬਲੇ ਲਈ ਤਿਆਰੀ ਕਰਨ ਲਗ ਪਏ। ਜਮਨਾ ਕਿਨਾਰੇ ਰਟਨ ਕਰਕੇ ਤੇ ਦੁਸ਼ਮਨ ਦੇ ਦਾਉ ਪੇਚ ਤੇ ਚਾਲ ਦੇ ਰੁਖ਼ ਸਹੀ ਕਰਕੇ ਭੰਗਾਣੀ ਵਾਲੇ ਟਿਕਾਣੇ ਜ ਮੋਰਚੇ ਲਾਏ। ਜਿਸ ਥਾਂ ਨੂੰ ਦੇਖ ਕੇ ਉਨ੍ਹਾਂ ਦੀ ਜੁੱਧ ਵਿਦਜਾ ਦੀ ਕਾਬਲੀਅਤ ਉਤੇ ਸਿਆਣੇ ਫੌਜੀ ਬੀ ਅਸ਼ ਅਸ਼ ਕਰ ਉਠਦੇ ਹਨ । ਇਸ ਵੇਲੇ ਆਪ ਨੂੰ ਪੱਕੇ ਤੌਰ ਤੇ ਖ਼ਬਰ ਆਈ ਕਿ ਸਾਰੇ ਪਠਾਣ ਜੋ ਸਾਥੋਂ ਵਿਦਾ ਹੋਏ ਹਨ ਦੁਸ਼ਮਨ ਦਲ ਨਾਲ ਜਾ ਰਲੇ ਹਨ। ਨਾ ਕੇਵਲ ਆਪਣੀ ਸੈਨਾ ਪੰਜ ਸੌ ਘਟੀ ਹੈ ਪਰ ਦੁਸ਼ਮਣ ਦੀ ਸੈਨਾ ਪੰਜ ਸੌ ਵਧ ਗਈ ਹੈ;ਅਰ ਘਰ ਦੇ ਭੇਤੀ ਦੁਸ਼ਮਨਾਂ ਨਾਲ ਜਾ ਰਲੇ ਹਨ,ਪਰ ਇਸ ਵੇਲੇ ਬੀ ਆਪ ਦੇ ਦਿਲ ਨੇ ਕਾਂਪ ਨਹੀਂ ਖਾਧੀ ਤੇ ਝਉਂ ਕੇ ਉਦਾਸ ਨਹੀਂ ਹੋ ਬੈਠੇ। ਹਮਲੇ ਦੇ ਮੁਕਾਬਲੇ ਤੇ ਝੱਟ ਖੜੇ ਹੋ ਗਏਤੇਮੈਦਾਨ ਜੰਗ ਵਿਚ ਆਪ ਗਏ, ਆਪ ਹੁਕਮ ਹੱਥ ਵਿਚ ਲਿਆ ਤੇ ਜੰਗ ਦੇ ਸਾਰੇ ਖਤਰਿਆਂ ਵਿਚ ਪਿੱਛੇ ਨਹੀਂ ਹਟੇ। ਜਦੋਂ ਇਕ ਤੀਰ ਆਪ ਨੂੰ ਚੁਭ ਕੇ ਲੰਘ ਗਿਆ ਹੈ ਤਾਂ ਵੀ ਦਿਲ ਹੌਲ ਦੇ ਘਰ ਨਹੀਂ ਗਿਆ, ਦੁਸ਼ਮਨ ਦਲ ਦੀ ਬਾਹੁਲਤਾ ਚੋਟੀ ਦੇ ਤੀਰ ਅੰਦਾਜ਼ਾਂ ਦੇ ਕਰਤੱਬ ਦੇਖਦੇ ਅਰ ਆਪ ਤੀਰ ਦਾ ਲੋਹਾ ਚੱਖਕੇ ਲਿਖਦੇ ਹਨ –

ਜਬੈ ਬਾਣ ਲਾਗਿਓ ॥ ਤਬੈ ਰੋਸ ਜਾਗਿਓ ॥

ਇਸ ਰੋਸ ਜਾਗੇ ਤੇ ਫਿਰ ਆਪ ਦੇ ਤੀਰ ਚੱਲੇ, ਉਸ ਖੂਬੀ ਨਾਲ ਕਿ ਇਕ ਨਿਸ਼ਾਨਿਓਂ ਨਹੀਂ ਉੱਕਿਆ। ਉਹ ਟਿਕਾਣਾ ਜਿੱਥੇ ਬੀਰਾਸਨ ਹੋਕੇ, ਉਹ ਰੁੱਖ ਜਿਸ ਹੇਠ ਚਰਨ ਟਿਕਾਕੇ ਤੀਰ ਛੜ ਸਨ ਅਜੇ ਮੌਜੂਦ ਹੈ। ਇਸ ਵੇਲੇਦੀ ਤੀਰਅੰਦਾਜ਼ੀ ਤੇ ਬਹਾਦਰੀ ਨੇ ਹਮਲਾ ਆਵਰਾਂ ਦੇ ਉਹਉਹਜੋਧੇ ਮਾਰੇ ਕਿ ਉਹ ਹਾਰ ਖਾਕੇ ਪਿੱਛੇ ਨੂੰ ਨੱਸ ਗਏ।

ਇਹ ਤੇ ਇਹੋ ਜਿਹੇ ਕਈ ਸਮੇਂ ਇਸ ਮਗਰੋਂ ਆਏਕਿ ਜਦੋਂ ਡਾਢੇ ਆੜੇ ਵਕਤਾਂ ਵਿਚਆਪਦੀ ਸੁਰਤ ਨੇਕੰਬਣੀ ਨਹੀਂ ਖਾਧੀ ਚਾਹੇਜੰਗਦੇਸਾਮਾਨ ਤੇ ਫੌਜ ਥੜੀ ਸੀ ਚਾਹੇ ਮੁਸ਼ਕਲਾਂ ਅਤਿ ਆਈਆਂ ਪਰਕਿਸੇ ਮੌਕੇ ਤੇ ਆਪ ਨੇ ਦਿਲਝਵੀਂ ਨਹੀਂ ਖਾਧੀ। ਅੰਤ ਇਕ ਉਹ ਵੇਲਾ ਆਇਆ ਕਿ ਅਨੰਦਪੁਰ ਘੇਰੇ ਵਿਚ ਆ ਗਿਆ ਤੇ ਬਰਸ ਤੋਂ ਕੁਛ ਘਟਸਮਾਂ ਇਹ ਹਾਲ ਰਿਹਾ ਬੜੇ ਬੜੇ ਹਮਲੇ ਹੋਏ ਜੋ ਪਸਪਾ ਕੀਤੇ ਅਰ ਇਨ੍ਹਾਂ ਜਤਨਾਂ ਵਿਚ ਆਪਣੇ ਚੋਣਵੇਂ ਸੂਰਮੇ ਤੇ ਆਪਾ-ਨੁਛਾਵਰੀਏ ਪਿਆਰੇ ਸ਼ਹੀਦ ਹੋ ਗਏ। ਹੁਣ ਅੰਦਰ ਰਸਦ ਮੁੱਕੀ, ਫਿਰ ਬੀ ਦੁਸ਼ਮਨਾਂ ਦਾ ਦਲ ਚੀਰ ਚੀਰ ਕੇ ਆਪਣੇ ਜਵਾਨ ਰਸਦਾਂਲੈ ਜਾਂਦੇ ਰਹੇ। ਜਦੋਂ ਸਭ ਨਾਕੇ ਬੰਦ ਹ ਗਏ ਤੇਫਾਕਾ ਕਸ਼ੀ ਤੇ ਨੌਬਤ ਪਹੁੰਚੀ ਤੇ ਸਾਰੇ ਸੱਜਣ ਘਬਰਾ ਗਏ ਤਦੋਂ ਵੀ ਇਸ ਦੇਵੀ ਸੂਰਮੇ ਦੇ ਦਿਲ ਨੇ ਦਿਲਝੱਵੀਂ ਨਹੀਂ ਖਾਧੀ। ਇਸ ਵੇਲੇ ਬੀ ਜਦੋਂ ਦੁਸ਼ਮਨਾਂ ਨੇ ਗੁਰੂ ਜੀ ਨੂੰ ਅਜਿਤ ਅਹਿੱਲਤੇ ਅਭੈ ਡਿੱਠਾ ਤੇ ਸਮਝ ਗਏ ਕਿ ਇਹ ਆਪਣੇ ਅਖੀਰਲੇ ਆਦਮੀ ਤੱਕ ਕਟਵ ਏਗਾ ਪਰ ਸਨਮੁਖ ਜੂਝਗਾ ਤੇ ਕਦੇ ਸੁਰਤ ਡੋਗਕੇ ਇੱਝਾ ਨਹੀਂ ਹੋਵੇਗਾ ਤਾਂ ਸੰਦੇਸ਼ਾ ਘੱਲਿਆ ਕਿ ਤੁਸਾਂ ਆਪਣਾ ਸਭ ਕੁਛ ਲੈ ਕੇ ਟਰ ਜਾਓ, ਕਿਲ੍ਹਾ ਖਾਲੀ ਕਰ ਜਾਓ ਤਾਂ ਅਸੀਂ ਕੁਛ ਨਹੀਂ ਕਹਾਂਗੇ, ਹੋਰ ਕੋਈਸ਼ਰਤਅਸੀਂ ਪੇਸ਼ ਨਹੀਂ ਕਰਦੇ, ਕੋਈ ਈਨ ਨਹੀਂ ਮਨਵਾਉਂਦੇ ਕੇਵਲ ਕਿਲ੍ਹਾ ਛੋੜ ਜਾਓ! ਉਸ ਵੇਲੇ ਬੀ ਗੁਰੂਜੀ ਦੇ ਹਿਰਦੇ ਨੇ ਕਾਂਪਨਾਂ ਖਾਧੀ ਨਾ ਧੋਖਾ। ਆਪਣੇ ਸਲਾਹ ਦੇਣ ਹਾਰੇ ਤੇ ਪਰਵਾਰ ਨੇ ਦੁਸ਼ਮਨ ਦੇ ਇਸ ਸੰਦੇਸ਼ੇ ਨੂੰ ਗ਼ਨੀਮਤ ਸਮਝਿਆ ਤੇ ਮੰਨ ਲੈਣ ਦੀ ਸਲਾਹ ਦਿੱਤੀ। ਪਰ ਆਪ ਨੇ ਦੱਸਿਆ ਕਿ ਇਹ ਧੋਖਾ ਹੈ, ਅਰ ਝੂਠ ਹੈ, ਭੈ ਨਾ ਖਾਓ, ਫਾਕੇ ਕੜਾਕੇ ਦੇਖਕੇ ਓਦਰੋ ਨਾ ਛੁਟੇ ਰਹੋਅਰ ਸੁਰਤ ਨੂੰ ਅਭੈ ਰਖੋ; ਪਰੰਤੂ ਸਾਰੇ ਘਬਰਾ ਰਹੇ ਸਨ। ਅੰਤ ਸਭ ਨੇ ਮਾਤਾ ਜੀ ਨੂੰ ਇਸ ਪੱਖ ਤੇ ਕਰ ਲਿਆ ਤੇ

ਸਾਰਿਆਂ ਨੇ ਸਿਵਾ ਸਤਿਗੁਰੂ ਜੀ ਦੇ ਖਾਸ ਪਿਆ-
ਰਿਆਂ ਅਤੇ ਉਨ੍ਹਾਂ ਦੇ ਆਦਰਸ਼ ਦੇ ਨੇੜੇ ਅੱਪੜਚੁਕੇ
ਸੂਰਮਿਆਂ ਦੇ ਗੁਰੂ ਜੀ ਨੂੰ ਇਸ ਗਲ ਦੇ ਮਨਾਉਣ
ਤੇ ਮਜਬੂਰ ਕੀਤਾ। ਆਪ ਨੇ ਆਖਿਆ ਕਿ "ਇਕ
ਅੱਠ ਦਿਨ ਦੇ ਹੋਰ ਦੁੱਖ ਸਹੋ, ਜੰਗ ਰੰਗ ਹਰ
ਪਹਿਲੂ ਲਏਗਾ" ਪਰ ਕਿਸੇ ਨੇ ਨਾ ਮੰਨਿਆਂ।
ਆਪ ਨੇ ਦੱਸਿਆ ਕਿ "ਕਿਲ੍ਹੇ ਤੋਂ ਨਿਕਲਦੇ ਸਾਰ
ਅਪਦਾ ਪਏਗੀ ਅਰ ਤਬਾਹੀ ਆ ਘੇਰੇਗੀ", ਪਰ
ਕਿਸੇ ਨਾ ਮੰਨਿਆ। ਤਦੋਂ ਆਪ ਨੇ ਸਾਰੀ ਜਨਤਾ
ਦੀ ਸੰਮਤੀ ਮੂਜਬ ਪਰ ਆਪ ਆਪਣ ਸੰਕਲਪ
ਵਿਚ ਪੱਕੇ ਤੇ ਅਪਣੇ ਅਨੁਮਾਨ ਕੀਤੇ ਦ੍ਰਿੜ੍ਹ
ਨਿਸ਼ਚੇ ਵਿਚ ਪੂਰੀ ਤਿਆਰੀ ਨਾਲ, ਜੋ ਉਸ ਵੇਲੇ
ਦੇ ਸਾਮਾਨ ਦੀ ਥੁੜ ਵਿਚ ਹੋ ਸਕਦੀ ਸੀ, ਅੱਧੀ
ਰਾਤ ਕੂਚ ਕੀਤੀ ਦੁਸ਼ਮਣ ਦਲ ਆਪਣੇ ਦਿੱਤੇ
ਇਕਰਾਰ, ਲਿਖੇ ਇਕਰਾਰ ਨਾਮੇ, ਸੈਨਾਪਤ, ਸੂਬੇ-
ਦਾਰ ਤੇ ਕਾਜ਼ੀ ਦੇ ਕੁਰਾਨ ਤੇ ਹੱਥ ਰਖਕੇ ਕੀਤੀਆਂ
ਸੁਗੰਦਾਂ ਦੇ ਉਲਟ ਗੁਰੂ ਜੀ ਪਰ ਟੁੱਟ ਪਏ। ਆਪ
ਡਟ ਖੜੋਤੇ ਅਰ ਉਸ ਹਨੇਰੇ, ਠੰਢ ਤੇ ਕਸ਼ਟ ਦੇ
ਵੇਲੇ ਵੀ ਘਬਰਾ ਨਹੀ ਖਾਧਾ, ਝਵੇਂ ਨਹੀਂ, ਸਾਰੀ
ਸੂਰਮਗਤੀ ਦੇ ਅਸੂਲਾਂ ਮੂਜਬ ਆਪਣੇ ਬਚਾਉਦਾ
ਟਾਕਰਾ ਕੀਤਾ, ਅਗੇ ਵਧਦੇ ਗਏ ਤੇ ਰੋਪੜ ਦੇ
ਦੁੱਖ ਝੱਲਦੇ ਅੰਤ ਚਮਕੌਰ ਜਾ ਅੱਪੜੇ. ਇਹ ਰਾਤ
ਭਰ ਦਾ ਟਾਕਰਾ ਤੇ ਘਮਸਾਣ ਇੰਨਾ ਕਰੜਾ ਸੀ
ਕਿ ਲਗ ਪਗ ਚਾਲੀ ਸੂਰਮਿਆਂ ਦੇ ਸਿਵਾ ਸਭ
ਕਟ ਮਰੇ। ਅੰਮ੍ਰਿਤ ਛਕਾ ਕੇ ਨਵੇਂ ਪੈਦਾ ਕੀਤੇ
ਆਦਰਸ਼ਕ ਬੰਦੇ ਅਰ ਬੜੇ ਬੜੇ ਘਮਸਾਣਾਂ ਵਿਚ
ਫਤਹ ਪਾਉਣ ਵਾਲੇ ਸੂਰਮੇ ਪੁਰਜ਼ਾ ਪੁਰਜ਼ਾ ਹੋਕੇ
ਕਟ ਗਏ, ਉਦੇ ਸਿੰਘ ਵਰਗੇ ਅਜਿੱਤ ਸੂਰੇ ਬੀ
ਟੁਕੜੇ ਟੁਕੜੇ ਹੋਕੇ ਆਪਾ ਵਾਰ ਗਏ।

ਚਮਕੌਰ ਪਹੁੰਚਕੇ ਆਪਨੇ ਆਪਣੇ ਨਾਲ ਕੇਵਲ
ਚਾਲੀ ਸੂਰਮੇ ਵੇਖੇ ਜਿਨ੍ਹਾਂ ਵਿਚ ਦੋ ਆਪਣ ਪੁੱਤ੍ਰ ਸਨ,
ਫਿਰ ਡਿੱਠਾ ਕਿ ਦੋ ਛੋਟੇ ਬੱਚੇ ਨਾਲ ਨਹੀਂ ਅੱਪੜੇ।
ਪਰਿਵਾਰ ਦਾ ਪ੍ਰਬੰਧ ਤਾਂ ਰੋਪੜ ਕੀਤਾ ਸੀ ਪਰ
ਮਾਤਾ ਜੀ ਤੇ ਬਚਿਆਂ ਦਾ ਥਹੁ ਨਹੀਂ ਸੀ। ਸਭ
ਕੁਛ ਲੁਟ ਗਿਆ, ਸਾਰੇ ਕਟ ਗਏ, ਚਾਲੀ ਕੇਵਲ
ਰਹਿ ਗਏ ਹਨ ਤੇ ਪਿੱਛੋਂ ਦੁਸ਼ਮਨ ਪਿੱਛਾ ਕਰਦਾ
ਆ ਰਿਹਾ ਹੈ, ਇਸ ਵੇਲੇ ਹਾਂ ਇਸ ਵੇਲੇ ਖਬਰ
ਆਉਂਦੀ ਹੈ ਕਿ ਜਿੱਧਰ ਨੂੰ ਭੱਜੇ ਜਾ ਰਹੇ ਹੋ ਅਗੋ
ਹੋਰ ਦਲ ਸਰਹਿੰਦ ਵਲੋਂ ਆ ਰਿਹਾ ਹੈ। ਇਹ
ਵਕਤ ਹੈ ਜਿਸਦਾ ਅੰਦਾਜ਼ਾ ਉਹੋ ਲਾ ਸਕਦਾ ਹੈ
ਕਿ ਜਿਸਨੇ ਕਦੇ ਐਸੀ ਅਸਮੰਜਸ, ਐਸੀ ਕਸ਼ਟਣੀ
ਡਿੱਠੀ ਹੋਵੇ। ਪਰ ਦੇਖੋ ਇਸ ਮਹਾਨ ਕਸ਼ਟ ਤੇ ਮੁਸ਼-
ਕਲ ਦੇ ਵੇਲੇ ਬੀ ਆਪ ਨੇ ਦਿਲ ਝਵੀਂ ਨਹੀਂ ਖਾਧੀ।

'ਸੀਜ਼ਰ' ਵਰਗਾ ਸੂਰਮਾਂ ਆਪਣੇ ਕਤਲ ਕਰਨ
ਵਾਲਿਆਂ ਨਾਲ ਕੁਛ ਚਿਰ ਤਰੱਦਦ ਕਰਦਾ ਹੈ,
ਪਰ ਜਦ ਉਹਨਾਂ ਵਿਚ ਆਪਣੇ ਦਿਲੀ ਸੱਜਣ
'ਬ੍ਰਟਸ' ਨੂੰ ਤੱਕਦਾ ਹੈ ਤਾਂ ਔਸਾਨ ਖ਼ਤਾ ਹੋ ਜਾਂਦੇ
ਹਨ ਤੇ ਦਿਲ ਝਉਂਕੇ ਆਪਾ ਛੱਡ ਕੇ ਕਤਲ ਹੋ
ਜਾਂਦਾ ਹੈ। ਇਥੇ ਤੱਕੋ ਦੁਵੱਲੀ ਘੇਰੇ ਵਿਚੋਂ ਕੋਈ
ਰਾਹ ਨਿਕਲ ਜਾਣ ਦਾ ਨਹੀਂ, ਨਾਂ ਹੌਸਲਾ ਟੁੱਟਦਾ
ਹੈ ਨਾਂ ਦਿਲ ਆਪਾ ਛੱਡਦਾ ਹੈ, ਨਾਂ ਸ਼ਰਨ ਮੰਨਦੇ
ਹਨ। ਉਸ ਵੇਲੇ ਆਪ ਇਕ ਹਵੇਲੀ ਵਿਚ, ਜੋ
ਗੜ੍ਹੀ ਵਰਗੀ ਹੈ, ਜਾ ਵੜਦੇ ਹਨ। ਆਪ ਜਾਣਦੇ
ਹਨ ਕਿ ਇਹ ਪੱਕਾ ਕਿਲ੍ਹਾ ਕੋਟ ਨਹੀਂ, ਇਹ ਬੜਾ
ਆਸਰਾ ਨਹੀਂ ਦੇ ਸਕਦੀ ਫਿਰ ਉਸ ਹਵੇਲੀ
ਵਾਲੇ ਇਕ ਪੱਤੀ ਦੇ ਮਾਲਕ ਦੇਣੋਂ ਨਾਂਹ ਕਰਦੇ
ਹਨ। ਓਹ ਹਿੰਦੂ ਹਨ, ਮੁਗਲਾਂ ਤੋਂ ਦੁਖੀ ਹਨ,
ਐਸਿਆਂ ਦੇ ਬਚਾਉ ਵਾਸਤੇ ਗੁਰੂ ਜੀ ਲੜ ਰਹੇ
ਹਨ, ਪਰ ਦੇਖੋ ਕਿ ਜਿਨ੍ਹਾਂ ਦੀ ਖਾਤਰ ਆਪਆਪਾ-
ਵਾਰ ਰਹੇ ਹਨ, ਉਹ ਆਪਦੇ ਅੱਗੇ ਰੋਕ ਹਖੜੋਂਦੇ
ਹਨ, ਪਰ ਆਪ ਉਸ ਵੇਲੇ ਵੀ ਨਹੀਂ ਝਉਂਦੇ ਨਾ
ਇਖਲਾਕੀ ਕਾਂਪ ਖਾਂਦੇ ਹਨ। ਮਾਲਕਾਂ ਨੂੰ ਮੁੱਲ
ਦੇਕੇ ਹਵੇਲੀ ਵਿਚ ਜਾ ਵੜਦੇ ਹਨ ਤੇ ਉਸਨੂੰ ਕਿਲ੍ਹੇ
ਸਮਾਨ ਥਾਪ ਕੇ ਰੋਕ ਪਰ ਖੜੇ ਹੋ ਜਾਂਦੇ ਹਨ।
ਆਪ ਜਾਣਦੇ ਹਨ ਕਿ ਮੇਰੇ ਨਾਲ ਚਾਲੀ ਹਨ,
ਕੇਵਲ ਚਾਲੀ ਤੇ ਉਹ ਬੀ ਭੁਖੇ ਹਨ, ਆਪ
ਲਿਖਦੇ ਹਨ:-

ਗੁਰਸਨਾ ਚਿਹਕਾਰੇ ਕੁਨਦ ਚਿਹਲ ਨਰ।
ਕਿ ਦਹ ਲਕ ਬਰਾਇਦ ਬਰੋ ਬੇ ਖ਼ਬਰ।

ਇਹ ਜਾਣਕੇ ਵੀ ਡਟ ਗਏ, ਸਾਰਾ ਦਿਨ ਮੁਕਾ
ਬਲਾ ਕੀਤਾ, ਜੰਗ ਵਿਦਯਾ ਦੀ ਪ੍ਰਬੀਨਤਾ ਤੇ
ਅਜਿੱਤ ਬਹਾਦਰੀ ਅੱਜ ਖਤਮ ਹੋ ਗਈ। ਚਾਲੀ
ਆਦਮੀ ਚਾਰ ਪਹਿਰ ਲੰਘਾ ਦੇਂਦੇ ਹਨ, ਦੁਸ਼ਮਨ
ਦਲ ਵਿਚੋਂ ਹਮਲਾਆਵਰਾਂ ਦੇ ਬੇਸ਼ੁਮਾਰਾਂ ਨੂੰ ਮਾਰ

ਲੈਂਦੇ ਹਨ, ਪਰ ਵੈਰੀ ਨੂੰ ਗੜ੍ਹੀ ਦੇ ਨੇੜੇ ਨਹੀਂ ਫਟਕਣ ਦੇਂਦੇ। ਗੁਰੂ ਜੀ ਆਪ ਬੈਠੇ ਹਨ, ਇਕ ਅਟਾਰੀ ਵਿਚ ਤੇ ਤੀਰੰਦਾਜ਼ੀ ਦਾ ਕਮਾਲ ਹੋ ਰਿਹਾ ਹੈ। ਅੱਖਾਂ ਦੇ ਸਾਹਮਣੇ ਵੱਧ ਤੋਂ ਵੱਧ ਲੜਦੇ ਪਿਆਰੇ ਮਰਦੇ ਪੁਰਜ਼ਾ ਪੁਰਜ਼ਾ ਹੋਕੇ ਕੱਟੇ ਜਾ ਰਹੇ ਹਨ। ਦੋ ਪੁੱਤ੍ਰ ਬੀ ਅੱਖਾਂ ਦੇ ਸਾਹਮਣੇ ਲੜਦੇ ਮਰਦੇ ਮਾਰਦੇ ਸ਼ਹੀਦੀ ਪਾ ਚੁਕੇ ਹਨ, ਪਰ ਉਸੇ ਤਰ੍ਹਾਂ ਅਝੱਵੇਂ ਦਿਲ ਵਾਲੇ ਤੀਰਅੰਦਾਜ਼ੀ ਕਰ ਰਹੇ ਹਨ, ਰਤਾ ਕਾਂਪ ਨਹੀਂ ਖਾ ਰਹੇ। ਸੂਰਮੇ ਸੁਹਣੇ ਪੁੱਤ੍ਰਾਂ ਦੀਆਂ ਅੱਖਾਂ ਦੇ ਸਾਹਮਣੇ ਜਾਨਾਂ ਵਾਰੀਆਂ ਤੱਕਕੇ ਆਪ ਅਸੀਸਾਂ ਦੇ ਰਹੇ ਹਨ, ਕਸੀਸਾਂ ਵੱਟਕੇ ਅੱਥਰੂ ਨਹੀਂ ਕੇਰ ਰਹੇ। ਰਾਤ ਪੈ ਗਈ, ਕੇਵਲ ਪੰਜਸਾਥੀ ਬਚੇ ਹਨ, ਸਾਮਾਨ ਜੰਗ ਖ਼ਾਤਮੇ ਤੇ ਹੈ ਪਰ ਅਜੇ ਤੀਕ ਸ਼ੱਤ੍ਰ ਅਗੇ ਹਥਿਆਰ ਸੁੱਟਣੇ ਤਾਂ ਕਿਤੇ ਰਹੇ ਦਿਲ-ਝਵੀਂ ਤਕ ਆਪ ਨੇ ਨਹੀਂ ਖਾਧੀ। 'ਕੁੱਤ' ਦੇ ਮੈਦਾਨ ਵਿਚ ਤੁਰਕਾਂ ਦੇ ਘੇਰੇ ਵਿਚ ਆਏ ਅੰਗ੍ਰੇਜ਼ ਜਰਨੈਲ ਦੇ ਦਿਲ ਨੇ, ਜਿਸ ਪਾਸ ਸਾਮਾਨ ਜੰਗ ਅਜੇ ਕਾਫੀ ਸੀ; ਕਈ ਹਜ਼ਾਰ ਸਿਪਾਹੀ ਬੀ ਸੀ; ਆਪਣੀ ਹਾਲਤ ਨੂੰ ਪਛਾਣਕੇ ਝੰਵੀਂ ਖਾਧੀ ਤੇ ਆਪਣੇ ਆਪ ਨੂੰ ਸੈਨਾ ਤੇ ਸਾਮਾਨ ਸਮੇਤ ਦੁਸ਼ਮਨ ਦੇ ਹਵਾਲੇ ਕਰ ਦਿੱਤਾ। ਮਿਸਰੀ ਜਰਨੈਲ ਨੇ ਨਿਪੋਲੀਅਨ ਦੇ ਹਮਲੇ ਪਰ ਸੈਨਾ ਤੇ ਸਾਮਾਨ ਦੇ ਹੁੰਦਿਆਂ ਕਿਸੇ ਸੋਚ ਵਿਚ ਦਿਲਝੰਵੀਂ ਖਾਧੀ ਤੇ ਸ਼ਸਤ੍ਰ ਧਰ ਦਿੱਤੇ।

ਬੋਅਰ ਜਰਨੈਲ ਕਰੋਂਜੀ ਨੇ ਬਹੁਤੇਰਾ ਚਿਰ ਘੇਰੇ ਵਿਚ ਰਹਿਕੇ ਆਖਰ ਆਪਣੇ ਆਪ ਨੂੰ ਸੈਨਾ ਤੇ ਸਾਮਾਨ ਸਮੇਤ ਸ਼ੱਤਰੂ ਦੇ ਹਵਾਲੇ ਕਰ ਦਿਤਾ। ਨਿਪੋਲੀਅਨ ਜੈਸੇ ਕਦੇ ਨਾ ਹਾਰਨ ਵਾਲੇ ਜਰਨੈਲ ਨੇ ਵਾਟਰਲੂ ਦੇ ਮੈਦਾਨ ਵਿਚ ਜਦ ਆਪਣੇ ਪੱਖ ਦਾ ਭਵਿੱਖਤ ਸਮਾਪਤ ਹੁੰਦਾ ਡਿੱਠਾ ਤਾਂ ਸ਼ੱਤ੍ਰੂ ਦੀ ਹਵਾਲਗੀ ਝੱਲ ਲਈ ਤੇ ਬਾਕੀ ਉਮਰ ਨਜ਼ਰਬੰਦੀ ਵਿਚ ਗੁਜ਼ਾਰੀ। ਪਰ ਏਥੇ ਇਸ ਸੂਰਮੇ ਨੇ ਇਸ ਨਿਕੀ ਗੜ੍ਹੀ ਵਿਚ ਬਹੁਤ ਥੋੜੇ ਸਾਮਾਨ ਦੇ ਹੁੰਦਿਆਂ ਬੀ ਚਾਰ ਪਹਿਰ ਟਾਕਰਾ ਕੀਤਾ ਤੇ ਸਭ ਕੁਛ ਮੁੱਕ ਜਾਣ ਤੇ ਬੀ ਆਪਣੇ ਆਪ ਨੂੰ ਸ਼ੱਤਰੂ ਦੇ ਹਵਾਲੇ ਨਹੀਂ ਕੀਤਾ, ਸ਼ਰਨ ਨਹੀਂ ਮੰਗੀ, ਕਾਰਨ ਇਹੋ ਹੈਕਿ ਦਿਲ ਨੇ ਸੇਧ ਤੇ ਉੱਚਤਾਕਾਇਮ ਰੱਖੀ ਤੇ ਝੱਵੀਂ ਨਹੀਂ ਖਾਧੀ।

ਰਾਤ ਪਈ ਤੇ ਆਪਦੇ ਬਚ ਰਹੇ ਪੰਜ ਛੇ ਸਿਖਾਂ ਵਲੋਂ ਆਪਦੇ ਨਿਕਲਣ ਵਾਸਤੇ ਜ਼ੋਰ ਦਿਤਾ ਜਾਂਦਾ ਹੈ, ਪਰ ਆਪ ਅਗਲੇ ਦਿਨ ਸਾਥੀਆਂ ਸਣੇ ਸ਼ਹੀਦ ਹੋਣ ਲਈ ਤਿਆਰ ਹਨ ਤੇ ਕਾਂਪ ਨਹੀਂ ਖਾਂਦੇ। ਆਖਰ ਪੰਜਾਂ ਨੇ, ਉਸ ਅਸੂਲ ਮੂਜਬ ਜੋ ਸਿਖਿਆ ਸਾਨੇ ਕਿ ਪੰਥ ਦਾ ਫੈਸਲਾ ਸਭ ਲਈ ਨਾਤਕ ਹੈ, ਗੁਰੂ ਜੀ ਨੂੰ ਆਪਣੇ ਫੈਸਲੇ ਨਾਲ ਨਿਕਲਣ ਤੇ ਮਜਬੂਰ ਕੀਤਾ। ਗੁਰੂ ਜੀ ਨਿਕਲੇ, ਪਰ ਸ਼ੱਤਰੂ ਦਲ ਵਿਚੋਂ ਨਿਕਲਣਵਾਸਤੇ ਜੁੱਧ ਵਿਦਜਾਦੀ ਪ੍ਰਬੀਨਤਾ ਤੇ ਅਝਵੇਂ ਦਿਲ ਦੀ ਅਜਿੱਤ ਸੂਰਮਗਤੀ ਦਾ ਕਰਤਬ ਫੇਰ ਕੀਤਾ। ਇਕ ਪਾਸੇ ਵਲ ਵਧਕੇ ਲਲ-ਕਾਰ ਦਿਤੀ ਕਿ "ਸਿਖਾਂ ਦਾ ਗੁਰੂ ਨਿਕਲ ਗਿਆ ਜੇ"। ਉਸ ਵਾਜ ਦੀ ਸੇਧ ਪਰ ਸ਼ੱਤਰੂ ਦਲ ਵਲੋਂ ਝੁਕਾਉ ਹੋ ਗਿਆ ਤੇ ਹਨੇਰੇ ਵਿਚ ਉਨ੍ਹਾਂ ਵਿਚ ਹਫਲਾ ਤਫਲੀ ਮਚ ਗਈ। ਦੂਸਰੀ ਸੇਧ ਜੋ ਆਪ ਨੇ ਅੰਗੀ ਸੀ ਉਧਰੋਂ ਨਿਕਲ ਤੁਰੇ। ਦੋ ਸਾਥੀ ਨਾਲ ਸਨ, ਸੋ ਬੀ ਇਸ ਫੁਰਤੀ ਵਿਚ ਵਿਛੁੜ ਗਏ। ਆਪ ਭੱਜੀ ਗਏ, ਪਰ ਤੱਕੋ ਕੁਛ ਕੋਹ ਲੰਘ ਜਾਣੇ ਪਰ ਅਗੋਂ ਦੋ ਦ੍ਰੋਹੀ ਮਿਲ ਗਏ। ਉਹਨਾਂ ਨੇ ਰੋਕਿਆ, ਰੌਲਾ ਪਾਇਆ ਪਰ ਆਪ ਨਾ ਡਰੇ, ਨਾ ਕੰਬੇ, ਉਨ੍ਹਾਂ ਨੂੰ ਜ਼ੇਰ ਕੀਤਾ, ਅਗੇ ਵਧੇ ਤੇ ਨਿਕਲ ਗਏ। ਪਹੁ ਫੁਟੇ ਮਾਛੀਵਾੜੇ ਅੱਪੜੇ। ੬੦ ਘੰਟੇ ਦੇ ਆਪ ਭੁੱਖੇ ਹਨ। ਇਕ ਰਾਤ ਤੇ ਇਕ ਦਿਨ ਦੇ ਘੋਰ ਸੰਗ੍ਰਾਮ ਵਿਚ ਰਹੇ ਹਨ ਤੇ ਪੰਜ ਛੇ ਘੰਟੇ ਤੋਂ ਦੌੜ ਰਹੇ ਹਨ। ਆਖ਼ਰ ਸ਼ਰੀਰਨੇ ਆਲਸ ਖਾਧਾ ਤੇ ਸੜਕ ਦੇ ਨੇੜੇ ਹੀ ਖੜੇ ਗਏ, ਬੈਨ ਗਏ ਤੇ ਲੇਟ ਗਏ। ਸਰੀਰ ਹਾਰ ਦੇ ਗਿਆ ਹੈ ਪਰ ਮਨ ਅਜਿੱਤ ਹੈ। ਇਸਵੇਲੇ ਭੀ ਆਪਨੇ ਦਿਲਝੱਵੀਂ ਨਹੀਂ ਖਾਧੀ, ਇਕ ਟਿੰਡ ਸਿਰਹਾਣੇ ਰੱਖੀ ਤੇ ਇਕ ਹੱਥ ਹੇਠਲੇ ਪਾਸੇ ਕਰਕੇ ਲੇਟ ਗਏ, ਦੂਸਰਾ ਹੱਥ ਜੋ ਉੱਪਰ ਨੂੰ ਹੈ ਧਨੁਖ ਹੱਥ ਵਿਚ ਲੈਕੇ ਟਿਕ ਗਿਆ। ਇਹ ਹਾਲਤ 'ਦਿਲ ਦੀ ਨਿਰਭੈ ਤਿਆਰੀ' ਦੱਸ ਰਹੀ ਹੈ ਕਿ ਜੇ ਕੋਈ ਲੋੜ ਪਵੇ ਤਾਂ ਦੇਰ ਨਾ ਲੱਗੇ ਸੋ ਇਵੇਂ ਹੀ ਹੋਈ। ਜਦੋਂ ਆਪਣੇ ਵਿੱਛੜੇ ਸਾਥੀ ਆ ਮਿਲੇ ਹਨ ਤੇ ਉਨ੍ਹਾਂ ਨੇ ਆਪ ਜੀ ਨੂੰ ਪਛਾ-ਣਿਆ ਹੈ ਤਾਂ ਚਰਨ ਚਾਪਕੇ ਜਗਾਇਆ, ਜਾਗਦੇ

ਸਾਰ ਆਪ ਦੇ ਹੱਥ ਨੇ ਧਨੁਖ ਬਾਣ ਸੰਭਾਲਿਆ ਤੇ ਉਠੇ, ਉਠਦਿਆਂ ਡਿੱਠਾ ਕਿ ਸੱਜਣ ਜਗਾ ਰਹੇ ਹਨ। ਦਿਲ ਦੀ ਅਝੁਕਤਾ ਇਸ ਕਰੜੇ ਖ਼ੇਦ ਦੇ ਸਮੇਂ ਆਪਣੀ ਤਿਆਰੀ ਵਿਚ ਆਪ ਨੂੰ ਦਿਖਾ ਰਹੀ ਹੈ। ਹੋਰ ਸੂਰਮੇ ਇਸ ਵੇਲੇ ਕਿ ਇਤਨੇ ਕਸ਼ਟਾਂ ਦੇ ਨਾਲ ਸਰੀਰ ਬੀ ਹਾਰ ਦੇ ਚੁਕਾ ਹੈ ਦਿਲ ਢਾਹ ਬੈਠਣਗੇ ਤੇ ਨਿਰਾਸਤਾ ਘੇਰਾ ਪਾ ਲਵੇਗੀ ਪਰ ਨਹੀਂ, ਆਪ ਉਸੇ ਨਿਰਭੈਤਾ ਵਿਚ ਹਨ।

ਅਜ ਦਾ ਦਿਨ ਮਾਛੀਵਾੜੇ ਬਾਗ਼ ਵਿਚ ਲੰਘਦਾ ਹੈ, ਰਾਤ ਗਿਰਾਂ ਵਿਚ ਇਕ ਪਿਆਰੇ ਦੇ ਘਰ ਆਸਰਾ ਮਿਲਦਾ ਹੈ, ਇਕ ਦੋ ਦਿਨ ਇਥੇ ਟਿਕਦੇ ਹਨ। ਪਾਤਸ਼ਾਹ ਨੂੰ ਪਰਮ ਨਿਰਭੈ ਖ਼ਤ ਲਿਖਦੇ ਹਨ ਜੋ ਖ਼ਤ ਕਿ ਅਝੁਕਤਾ ਦੀ ਜੀਉਂਦੀ ਤਸਵੀਰ ਹੈ*, ਫਿਰ ਇੱਥੋਂ ਬੀ ਨਿਕਲ ਜਾਂਦੇ ਹਨ। ਜਦੋਂ ਪਹਿਲਾਂ ਸਲਾਮਤੀ ਦਾ ਟਿਕਾਣਾ ਮਿਲਦਾ ਹੈ ਤਾਂ ਆਪਣਾ ਸੱਜਣ ਇਕ ਮਹੰਤ ਪਿਆਰ ਨਾਲ ਮਿਲਦਾ ਹੈ, ਸੇਵਾ ਕਰਦਾ ਹੈ, ਪਰ ਆਖਦਾ ਹੈ "ਰਾਤ ਨਾ ਰਹੋ, ਅੱਗੇ ਨਿਕਲ ਜਾਓ, ਵੈਰੀ ਆ ਗਿਆ ਤਾਂ ਮੈਂ ਤੇ ਮੇਰਾ ਡੇਰਾ ਤਬਾਹ ਹੋ ਜਾਣਗੇ"। ਸ਼ਿਬਲੀ ਮਿੱਤਰ ਦੇ ਫੁੱਲ ਮਾਰਨ ਤੇ ਮਨਸੂਰ ਰੋ ਪਿਆ। ਹਾਂ, ਜਿਸ ਨੇ ਸਾਰੇ ਸ਼ਹਿਰ ਦੀ ਪੱਥਰਾਂ ਦੀ ਮਾਰ ਸਹਾਰੀ ਸੀ ਪਰ ਮਿੱਤਰ ਦੇ ਫੁੱਲ ਮਾਰਨ ਨਾਲ ਰੋ ਪਿਆ। ਪਰ ਇਥੇ ਤੱਕੋ ਅਝੱਵੀਂ ਦਿਲ ਮਜ਼-ਬੂਤੀ! ਕਿ ਆਪਣੇ ਮਿੱਤਰ ਦਾ ਡੇਰਾ ਹੈ ਜਿਸ ਨੂੰ ਡੇਰੇ ਤੇ ਸੰਗਤਾਂ ਜੋਗਾ ਆਪ ਨੇ ਕੀਤਾ ਸੀ, ਇਕ ਰਾਤ ਦੀ ਸਿਰ ਲੁਕਾਉਣੀ ਨਹੀਂ ਦੇਂਦਾ। ਪਰ ਆਪ ਦਾ ਦਿਲ ਟੁੱਟਦਾ ਨਹੀਂ, ਮਿੱਤਰ ਦੀ ਫੁੱਲ ਮਾਰ ਖਾ ਕੇ ਦਿਲ ਰੋਂਦਾ ਨਹੀਂ, ਨਿਰਾਸ ਨਹੀਂ ਹੁੰਦਾ। ਉਥੋਂ ਆਪ ਉਸੇ ਰੰਗ ਉੱਠ ਟੁਰਦੇ ਹਨ। ਰਸਤੇ ਵਿਚ ਇਕ ਥਾਂ ਇਕ ਸਿਖ ਮਿਲਦਾ ਹੈ, ਉਸ ਨੂੰ ਆਖਦੇ ਹਨ ਆਪਣੀ ਘੋੜੀ ਦੇਹ, ਪਰ ਉਹ ਭਾਵਨਾ ਵਾਲਾ, ਪਿਆਰ ਵਾਲਾ ਸਿੱਖ ਸੌ ਦੋ ਸੌ ਦੀ ਬਾਦਰ ਇਕ ਘੋੜੀ ਉਸ ਪਾਤਸ਼ਾਹ ਨੂੰ ਦੇਣੋਂ ਨਾਂਹ ਕਰਦਾ ਹੈ, ਜਿਸਦੇ ਤਬੇਲੇ ਵਿਚ ਕਿਤਨੇ ਹੀ ਅਰਬੀ ਘੋੜੇ ਹੁੰਦੇ ਸਨ। ਆਪਣੀ ਇਹ ਬੇਕਸੀ ਦੀ ਹਾਲਤ ਵੇਖਕੇ ਓਸ ਗੁਰੂ ਗੋਬਿੰਦ ਸਿੰਘ ਦਾ ਦਿਲ ਅਰਮਾਨ ਵਿਚ ਨਹੀਂ ਜਾਂਦਾ, ਮਨਸੂਰ ਵਾਲਾ ਹਾਹੁਕਾ ਨਹੀਂ ਲੈਂਦਾ, ਆਪਣੇ ਆਪ ਨੂੰ ਨਿਤਾਣਾ ਨੀਵਾਂ ਹੋ ਗਿਆ ਨਹੀਂ ਸਮਝਦਾ, ਉਹੋ ਉੱਚਾ ਠਾਠ, ਓਹੋ ਚੜ੍ਹਦੀਆਂ ਕਲਾਂ ਵਿਚ ਕਾਇਮ ਰਹਿੰਦਾ ਹੈ।

ਟੁਰੀ ਗਏ ਅੱਗੇ ਤੇ ਆਖਰ ਅੱਪੜੇ ਰਾਇ ਕੱਲੇ ਦੇ ਗਿਰਾਂ ਦੀਆਂ ਜੂਹਾਂ ਵਿਚ। ਆਪ ਗੁੱਜਰਾਂ ਤੋਂ ਦੁੱਧ ਮੰਗਦੇ ਹਨ, ਗੁੱਜਰ ਮਖ਼ੌਲ ਕਰਦੇ ਹਨ; ਕਹਿੰਦੇ ਹਨ, "ਅਸਾਂ ਦੇ ਡੰਗਰ ਲਵੇਰੇ ਨਹੀਂ, ਪਿਛੇ ਔਹ ਆ ਰਿਹਾ ਹੈ ਗੱਭਰੂ ਉਸ ਦੀ ਗਾਂ ਦੁੱਧ ਦੇਂਦੀ ਹੈ।" ਅਹਿੱਲ ਮਨ ਵਾਲੇ ਠਹਿਰ ਗਏ, ਜਦੋਂ ਉਹ ਮਾਹੀ ਆਇਆ ਤਾਂ ਆਪ ਨੇ ਦੁੱਧ ਮੰਗਿਆ। ਉਹ ਹੱਥ ਜੋੜਕੇ ਕਹਿਣ ਲੱਗਾ "ਦੁਧ ਸਦਕੇ ਨਾਂ ਕਰਾਂ, ਪਰ ਮੇਰੀ ਗਾਂ ਤਾਂ ਦੁੱਧ ਨਹੀਂ ਦੇਂਦੀ! ਆਪ ਨੂੰ ਜੋ ਓਹ ਗੁੱਜਰ ਮੇਰੀ ਗਾਂ ਲਵੇਰੀ ਦੱਸ ਗਏ ਹਨ ਮਸ਼ਕਰੀ ਕਰ ਗਏ ਹਨ।" ਆਪ ਹੱਸੇ ਤੇ ਕਹਿਣ ਲਗੇ "ਮਸ਼ਕਰੀਆਂ ਬੀ ਕਰਨ ਲਈ ਹੀ ਬਣੀਆਂ ਹਨ, ਤੂੰ ਲੈ ਲੋਟਾ ਤੇ ਚੋ ਗਾਂ, ਸਾਈਂ ਦੁੱਧ ਦੇਵੇਗਾ।" ਇਕ ਛੇਕੋ ਛੇਕ ਲੋਟਾ ਸੀ, ਮਾਹੀ, ਨਿਸ਼ਚੇ ਵਾਲਾ ਮਾਹੀ, ਬਹਿ ਗਿਆ; ਦੁੱਧ ਚੋਵੇ ਕੁਛ ਤੇ ਲੋਟੇ ਵਿਚ ਰਹਵੇ; ਕੁਛ ਛੇਕਾਂ ਥਾਣੀਂ ਸਿੰਮੇ; ਆਖਰ ਭਰ ਗਿਆ ਲੋਟਾ। ਪਿਆਰ ਭਰੇ ਤੇ ਸ਼ਰਧਾ ਭਰੇ ਅੱਥਰੂਆਂ ਨਾਲ ਗੜਵਾ ਲੈਕੇ ਨਵਾਂ ਮਾਹੀ ਆਇਆ। ਆਪ ਨੇ ਦੁੱਧ ਲਿਆ; ਪੀਤਾ ਤੇ ਕਿਹਾ "ਬਿਸ਼ੰਭਰ ਹੈਂ! ਸਰਬੰ ਭਰ ਹੈਂ। ਧੰਨ ਪਰਵਦਗਾਰ!!! ਮਾਹੀ! ਲੈ ਇਹ ਲੋਟਾ ਤੂੰਹੇਂ ਰੱਖ ਤੂੰ ਰੱਜ ਖਾਏਂਗਾ*।"

ਫਿਰ ਰਾਇ ਕੱਲੇ ਨੂੰ ਖਬਰ ਹੋਈ ਕਿ ਗੁਰੂ ਜੀ ਉਸ ਦੇ ਲਾਗੇ ਆ ਗਏ ਹਨ। ਅਗੋਂ ਲੈਣ ਆਇਆ, ਬੜਾ ਪਿਆਰ ਕੀਤੋ ਸੁ, ਆਪਣੇ ਪਾਸ ਰਖਿਓ ਸੁ, ਸੇਵਾ ਕੀਤੀਓ ਸੁ। ਇਥੇ ਹੀ ਖਬਰ ਆਈ ਛੋਟੇ ਸਾਹਿਬਜ਼ਾਦਿਆਂ ਦੀ ਵਹਿਸ਼ੀਆਨਾ ਤਰੀਕੇ ਨਾਲ ਸ਼ਹੀਦ ਕੀਤੇ ਜਾਣ ਦੀ ਤੇ ਮਾਤਾ ਜੀ ਦੇ ਪ੍ਰਲੋਕ ਜਾਣ ਦੀ। ਹੁਣ ਵੀ ਝਵੀਂ ਨਹੀਂ ਖਾਧੀ।

---

*ਇਹ ਖ਼ਤ ਪਿਛੇ 1069 ਸਫ਼ੇ ਉਪਰ ਇਸੇ ਪੋਥੀ ਵਿਚ ਛਪਿਆ ਹੈ।

*ਇਹ ਲੋਟਾ ਅਜੇ ਤਕ ਹੈ। ਲੋਕੀ ਵੇਖਣ ਜਾਂਦੇ ਹਨ। ਛੇਕੋ ਛੇਕ ਹੈ ਪਰ ਜਦ ਲੋਟਾ ਭਰ ਜਾਏ ਤਾਂ ਪਾਣੀ ਵਿਚੋਂ ਨਹੀਂ ਸਿੰਮਦਾ।

ਰਾਇ ਕੱਲੇ ਪੁੱਛਿਆ "ਸਾਹਿਬ ਜੀ! ਓੜਕ ਹੋ ਗਈ,ਆਪ ਹੁਣ ਬੀ ਓਸੇ ਰੰਗ ਹੋ, ਹੁਣ ਕੀਹ ਕਰੋਗੇ ?" ਆਖਣ ਲਗੇ:"ਜ਼ਾਲਮ ਰਾਜ ਨੂੰ ਅਕਲ ਦਿਆਂਗੇ ! ਸਹੂੰ ਤੋੜਕੇ ਇਹ ਸਾਕੇ ਵਰਤਾਕੇ ਮੁਗਲਾਂ ਨੇ ਆਪਣੀ ਜੜ੍ਹ ਤੇ ਆਪ ਕੁਹਾੜੀ ਧਰ ਲਈ ਹੈ। ਕੱਲਿਆ! ਪਹਿਲਾਂ ਸਦਾਚਾਰੀ ਮੌਤ ਆਉਂਦੀ ਹੈ, ਰਾਜਸੀ ਮੌਤ ਮਗਰ ਮਗਰ ਟੁਰੀ ਆਉਂਦੀ ਹੈ ।" ਰਾਇ ਕੱਲਾ ਕੰਬਿਆ।"ਪਾਤਸ਼ਾਹ ਮੈਂ ਬੀ ਉਸੇ ਕੌਮ ਮਜ਼ਹਬ ਦਾ ਹਾਂ, ਮੇਰੀਆਂ ਜੜ੍ਹਾਂ ਬਚਾ ਲਓ" ਆਪ ਨੇ ਤਲਵਾਰ ਦਿੱਤੀ ਤੇ ਕਿਹਾ,"ਇਸਨੂੰ ਸੰਭਾਲ ਲਓ ਜਦ ਤਕ ਆਦਰ ਨਾਲ ਰਖੋਗੇ ਤੁਸਾਂ ਦੀ ਜੜ੍ਹ ਹਰੀ ਰਹੇਗੀ, ਰਾਜ ਰਹੇਗਾ।" ਫਿਰ ਕੱਲੇ ਕਿਹਾ "ਪਾਤਸ਼ਾਹ ਜਿਨ੍ਹਾਂ ਦੀ ਰਖਯਾ ਦਾ ਦਮ ਭਰ ਰਹੇ ਹੋ, ਜਿਨ੍ਹਾਂ ਪਿਛੇ ਆਹ ਅਕਹਿ ਤਸੀਹੇ ਭੋਗੇ ਨੇ, ਹਰ ਮੌਕੇ ਤੇ ਬੇ-ਈਮਾਨ ਤੇ ਅਕ੍ਰਿਤਘਣ ਸਾਬਤ ਹੋਏ ਹਨ, ਛੱਡੋ ਇਨ੍ਹਾਂ ਦਾ ਖਹਿੜਾ"। ਤਾਂ ਕਹਿਣ ਲਗੇ "ਜੋ ਕੀਤਾ ਹੈ ਠੀਕ ਹੈਤੇ ਉਹੋ ਕਰਨਾ ਹੈ, ਜਗਤਅਜਾਣ ਹੈ, ਦਬੇਲ ਹੈ, ਕਰੇ ਜੋ ਚਾਹੇ, ਅਸਾਂ ਆਪਣਾ ਇੰਦੀਆ ਹਰ ਹਾਲ ਪੂਰਾ ਕਰਨਾ ਹੈ" ਇਹ ਹੈ ਤਸਵੀਰ ਅਝਵੇਂ ਦਿਲ ਦੀ।

ਜਦੋਂ ਗੁਰੂ ਸਾਹਿਬ ਜੀ ਦੇ ਘਰੋਂ ਸ੍ਰੀ ਮਾਤਾ ਜੀ ਦਮਦਮੇ ਅੱਪੜਦੇ ਹਨ ਤੇ ਉਸ ਵੇਲੇ ਚਾਰੇਸਾਹਿਬ-ਜ਼ਾਦਿਆਂ ਦੇ ਸ਼ਹੀਦ ਹੋ ਜਾਣ ਪਰ ਨੈਣ ਭਰ ਭਰ ਡੁੱਲ੍ਹਦੇ ਹਨ, ਤਾਂ ਗੁਰੂ ਜੀ ਸਾਹਮਣੇ ਬੈਠੇ ਸਿਖਾਂ ਵਲ ਪਿਆਰ ਦੀ ਨਜ਼ਰ ਮਾਰਕੇ ਇਕ ਵਾਕ ਉਚ-ਰਦੇ ਹਨ, ਜਿਸਨੂੰ ਕਿਸੇ ਕਵਿ ਨੇ ਐਉਂ ਦੱਸਿਆ ਹੈ:--

ਇਨ ਪੁੱਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ॥
ਚਾਰਗਏ ਤਕਯਾ ਭਯਾ ਏਹ ਜੀਵਤਲਾਖ ਹਜ਼ਾਰ॥

ਇਹ ਸਮਾਂ ਸੀ ਜਿਸ ਵਿਚ ਦਿਲ ਜ਼ਰੂਰ ਕਾਂਪ ਖਾਂਦਾ ਹੈ। ਮਾਂ ਦੇ ਵੈਰਾਗ ਦਾ ਉਹ ਨਕਸ਼ਾ ਜੋ ਇਕ ਪੁੱਤਰ ਦੇ ਵਿਯੋਗ ਤੋਂ ਪਿਆ ਹੋਵੇ ਕਿਸੇ ਤੋਂ ਨਹੀਂ ਡਿੱਠਾ ਜਾ ਸਕਦਾ। ਜਿਹੜੀ ਮਾਂ ਚਾਰ ਸੂਰਮੇ ਪੁਤਰਾਂ ਦੇ ਵਿਯੋਗ ਦੀ ਸੱਟ ਖਾਕੇ ਬਿਹਬਲ ਹੋ ਰਹੀ ਹੋਵੇ, ਉਸ ਨੂੰ ਦੇਖਕੇ ਕੌਣ ਅੱਥਰੂ ਠੱਲ੍ਹ ਸਕਦਾ ਹੈ? ਫਿਰ ਪਿਤਾ, ਕਿ ਜਿਸਦੀਆਂ ਚਹੁੰਆਂ ਦੇ ਚਲਾਣੇ ਨਾਲ ਆਪਣੀਆਂ ਆਂਦਰਾਂ ਕਲਵਲ ਹੋਣੀਆ ਚਾਹੀਏ ? ਪਰ ਤੱਕੋ ਅਝੱਵੇਂ ਦਿਲ ਵਾਲੇ ਗੁਰੂ ਦੀ ਦਿਲ ਤਸਵੀਰ ਕਿ ਇਸ ਵੈਰਾਗਾਂ ਦੇ ਸਿਰ ਵੈਰਾਗ ਵਾਲੇ ਸਮੇਂ ਬੀ ਆਪ ਆਪਣੇ ਸਿਖਾਂ ਨੂੰ ਪੁੱਤਰ ਵੇਖ ਰਹੇ ਹਨ, ਅਪਣੇ ਆਦਰਸ਼ ਤੇ ਖੜੇ ਹਨ ਅਰ ਵਿਯੋਗੀ ਮਾਂ ਨੂੰ ਉਪਦੇਸ਼ ਦੇ ਰਹੇ ਹਨ ਕਿ "ਇਨ੍ਹਾਂ ਪੁੱਤ੍ਰਾਂ ਵਿਚ ਪੁੱਤ੍ਰ ਭਾਵਨਾ ਕਰਕੇ ਸੁਖੀ ਹੋ ਜਾਓ। ਪੁਤ੍ਰ ਅਰ ਸਰਬੰਸ ਦੇਕੇ ਇਹ ਪੰਥ ਸਾਜਿਆ ਹੈ ਜੋ ਜਗਤ ਦਾ ਉਧਾਰ ਕਰੇਗਾ, ਨਿਰਾ ਪੁਤ੍ਰ-ਮੋਹ' ਕੁਛ ਨਹੀਂ। ਪੁਤ੍ਰਾਂ ਦਾ ਸਫਲ ਜੀਵਨ ਪਿਤਾ ਤੇ ਮਾਤਾ ਲਈ ਅਸਲ 'ਪੁਤ੍ਰ-ਪ੍ਰੇਮ' ਦੀ ਟੇਕ ਹੈ।"

ਫਿਰ ਇਕ ਹੋਰ ਦਿਲ ਢਾ ਦੇਣ ਵਾਲਾ ਸਮਾਂ ਆਉਂਦਾ ਹੈ। ਮਾਝੇ ਤੋਂ ਇਕ ਵਹੀਰ ਸਤਿਗੁਰਾਂ ਪਾਸ ਜਾਂਦਾ ਹੈ, ਜਿਸ ਵੇਲੇ ਕਿ ਸੂਬਾ ਸਰਹਿੰਦ ਗੁਰੂ ਜੀ ਦੀ ਸੂੰਹ ਪਾਕੇ ਪੰਜ਼ ਹਜ਼ਾਰ ਫੌਜ ਨਾਲ ਮਾਲਵੇ ਵੱਲ ਹਮਲਾ ਕਰਨ ਜਾ ਰਿਹਾ ਹੈ। ਵਹੀਰ ਸਿੱਖਾਂ ਦਾ ਹੈ, ਓਹ ਜਾਕੇ ਅਰਜ਼ ਕਰਦੇ ਹਨ ਕਿ "ਆਪ ਜੰਗ ਬੰਦ ਕਰ ਦਿਓ । ਸ਼ਾਂਤਿ ਵਿਚ ਹੋ ਕੇ ਗੁਰਿਆਈ ਦਾ ਕੰਮ ਕਰੋ। ਪਾਤਸ਼ਾਹ ਪਾਸ ਜਾਕੇ ਅਸੀਂ ਸੁਲਹ ਸਮੱਸਿਆ ਕਰਵਾ ਦਿੰਦੇ ਹਾਂ"। ਉਨ੍ਹਾਂ ਦੇ ਵਿਚਾਰ ਸੁਣਕੇ ਆਪ ਆਂਖਦੇ ਹਨ "ਮੈਂ ਗੁਰੂ ਹਾਂ ਤੁਸੀਂ ਸਿਖ ਹੋ, ਮੇਰਾ ਕੰਮ ਸਿਖਯਾ ਦੇਣਾ ਹੈ, ਸਿਖਯਾ ਲੈਣਾ ਨਹੀਂ। ਜੇ ਕਹੋ ਪਾਤਸ਼ਾਹ ਪਾਸ ਤੁਸਾਡਾ ਕੁਝ ਰੋਅਬ ਹੈ ਤਾਂ ਗੁਰੂ ਅਰਜਨ ਦੇਵ ਜੀ ਦੇ ਸਾਕੇ ਵੇਲੇ ਤੁਸਾਡਾ ਰੋਅਬ ਕਿੱਥੇ ਸੀ ? ਜੇ ਕਹੋ ਮੈਂ ਅਪਣੇ ਸਿਰ ਪਏ ਖੇਦਾਂ ਤੋਂ ਘਬਰਾਕੇ ਹੁਣ ਬਹਾਨਾ ਭਾਲਦਾ ਹਾਂ ਕਿ ਕਿਸੇ ਖੂੰਜੇ ਬਹਿਕੇ ਦਿਨ-ਕਟੀ ਕਰ ਸਕਾਂ, ਤਾਂ ਤੁਸੀਂ ਭੁੱਲ ਤੇ ਹੋ; ਮੈਂ ਜੋ ਕੁਛ ਕਰ ਰਿਹਾ ਹਾਂ ਦਰੁਸਤ ਹੈ, ਮੈਂ ਇਹੋ ਕੁਛ ਕਰਨਾ ਹੈ। ਤੁਸੀਂ ਜੇ ਸਿੱਖ ਹੋ ਤਾਂ ਵਜ਼ੀਰ ਖਾਂ ਆ ਰਿਹਾ ਹੈ ਆਓ ਮੇਰੇ ਨਾਲ ਹੋਕੇ ਉਸ ਨਾਲ ਲੜੋ। ਅਤੇ ਤੁਸੀਂ ਸਾਮਾਨੇ ਜੰਗ ਲੈਕੇ ਟੁਰੇ ਹੋ, ਜੋਧੇ ਹੋ, ਆਓ ਨਿਤਰੋ।" ਉਨ੍ਹਾਂ ਕਿਹਾ "ਜੰਗ ਦੀ ਲੋੜ ਹੀ ਮੁਕਾ ਦੇਦੇਂ ਹਾਂ, ਸੁਲਹ ਕਰਾ ਦਿੰਦੇ ਹਾਂ।" ਫੁਰਮਾਉਣ ਲਗੇ "ਬਦੀ ਨਾਲ ਨੇਕੀ ਦੀ ਸੁਲਹ ਕੀ ਅਰਥ ਰਖਦੀ ਹੈ, ਆਓ ਜੇ ਸਿਖ ਹੋ ਤਾਂ ਬਦੀ ਨਾਲ ਜੰਗ ਕਰੋ ਜੇ ਨਹੀਂ ਹੋ ਤਾਂ ਬੇਦਾਵਾ ਲਿਖ ਦਿਓ।"

ਉਸ ਵੇਲੇ ਸਾਰੇ ਸਿਖਾਂ ਲਿਖ ਦਿਤਾ ਕਿ "ਅਸੀਂ ਅੱਜ ਤੋਂ ਆਪ ਦੇ ਸਿਖ ਨਹੀਂ।" ਉੱਮਤ ਤੋਂ ਟੁੱਟਕੇ ਪੈਗੰਬਰ ਸੈਨਾਂ ਤੋਂ ਬੇਦਾਵਾ ਲੈਕੇ ਸੈਨਾਪਤ ਕੌਣ ਹੈ ਜੋ ਦਿਲਸ਼ੱਵੀਂ ਨਹੀਂ ਖਾਂਦਾ। ਪਰ ਤੱਕੋ ਸੂਰਮਾ! ਨੈਣ ਉੱਚੇ ਚਾੜ੍ਹਕੇ ਮੁਸਕ੍ਰਾਉਂਦਾ, ਘੋੜੇ ਚੜ੍ਹਦਾ ਤੇ ਆਪਣੀ ਛੋਟੀ ਜੇਹੀ ਸੈਨਾ, ਜੋ ਹੁਣ ਨਵੀਂ ਸਾਜੀ ਸਾਸੂ, ਨਾਲ ਲੈਕੇ ਅੱਗੇ ਟੁਰ ਪੈਂਦਾ ਹੈ। ਇਹ ਅਹਿੱਲ ਅਭੈਤਾ ਤੇ ਦ੍ਰਿੜ੍ਹਤਾ ਉਨ੍ਹਾਂ ਬੇਦਾਵੇ ਲਿਖਣ ਵਾਲਿਆਂ ਦੇ ਦਿਲ ਤੇ ਅਸਰ ਕਰਦੀ ਹੈ, ਅਰ ਇਕ ਉਨ੍ਹਾਂ ਵਿਚੋਂ ਆਖਦਾ ਹੈ:-"ਸਜਣੋ! ਇਸ ਗੁਰੂ ਜੈਸਾ ਮਹਾਨ ਚਿਤ ਕਿਥੋਂ ਲੱਭੇਗਾ? ਦੇਖੋ ਕਿਸ ਉੱਚੇ ਦਿਲ ਵਾਲਾ ਹੈ ਕੈਸਾ ਅਭੈ, ਕੈਸਾ ਆਪਾ ਸਦਕੇ ਕਰਨ ਵਾਲਾ ਹੈ, ਸਾਡੇ ਪਿੱਛੇ ਚਾਰ ਪੁੱਤਰ, ਧਨ, ਧਾਮ, ਮਾਤਾ ਸਦਕੇ ਕਰ ਚੁਕਾ ਹੈ। ਹੈਫ ਹੈ ਸਾਡੇ! ਕਿ ਅਸੀਂ ਇਸ ਨਾਲੋਂ ਟੁਟੀਏ।' ਹਾਂ ਇਹ ਮਨੁੱਖ 'ਮਹਾਂ ਸਿੰਘ' ਕੁੱਦ ਕੇ ਪਰੇ ਹੋ ਖੜੋਤਾ, ਲੀਕ ਵਾਹ ਕੇ ਕਹਿਣ ਲਗਾ, "ਆਓ ਜਿਸ ਨੇ ਮਰਨਾ ਹੈ ਅੱਜ ਮੇਰੇ ਨਾਲ ਇਸ ਗੁਰੂ ਦੇ ਹੁਕਮ ਉੱਤੇ, ਇਹ ਲੀਕ ਟੱਪ ਕੇ ਮੇਰੇ ਪਾਸ ਆ ਜਾਓ। ਸ਼ਹੀਦ ਹੋਣਾ ਹੈ ਅੱਜ ਜਿਸਨੇ ਆ ਜਾਓ।" ਗੁਰੂ ਜੀ ਦੀ ਅਹਿੱਲ ਸੂਰਮਗਤੀ ਅਪਣੀ ਛੁਹ ਲਾ ਗਈ ਸੀ, ਸਾਰੇ ਦੇ ਸਾਰੇ ਲੀਕੋਂ ਪਾਰ ਆ ਗਏ। ਤਾਂ ਇਕ ਤ੍ਰੀਮਤ ਸੀ ਭਾਗੋ, ਉਹ ਵੀ ਹੱਥ ਵਿਚ ਸਾਂਗ ਲੈਕੇ ਲੀਕੋਂ ਪਾਰ ਆ ਗਈ। ਇੰਨੇ ਨੂੰ ਹਮਲਾਆਵਰਾਂ ਦੇ ਢੋਲ ਸੁਣ ਪਏ। ਉੱਥੇ ਹੀ ਜਿੱਥੇ ਉਸ ਵੇਲੇ ਖਿਦਰਾਣੇ ਦੀ ਸੁੱਕੀ ਢਾਬ ਸੀ ਤੇ ਮਲ੍ਹਿਆਂ ਦਾ ਘਣਾ ਜੰਗਲ ਸੀ, ਜਿੱਥੇ ਅੱਜ ਮੁਕਤਸਰ ਹੈ, ਸੂਰਮੇ ਡਟ ਗਏ, ਅਰ ਹਮਲਾਆਵਰਾਂ ਨਾਲ ਸਾਰਾ ਦਿਨ ਲੜਕੇ ਸਾਰੇ ਸ਼ਹੀਦ ਹੋ ਗਏ। ਲੌਢੇ ਪਹਿਰ ਵਜ਼ੀਰ ਖਾਂ ਨੇ ਆ ਕੇ ਡਿੱਠਾ ਕਿ ਮੇਰੇ ਤੋਂ ਕਿਤੇ ਘੱਟ ਸੈਨਾਂ ਨੇ ਮੇਰੀ ਸੈਨਾਂ ਦੇ ਆਹੂ ਲਾਹ ਘੱਤੇ ਹਨ ਤੇ ਸਾਰੇ ਕੀਕੂੰ ਸ਼ਹੀਦ ਹੋਏ ਪਏ ਹਨ। ਫਿਰ ਉਸ ਡਿੱਠਾ ਕਿ ਮੈਂ ਤਾਂ ਖਿਦਰਾਣੇ ਦੀ ਢਾਬ ਦਾ ਕਬਜ਼ਾ ਲੈਣ ਵਾਸਤੇ ਜੰਗ ਕੀਤਾ ਸੀ ਕਿ ਪਾਣੀ ਮਿਲ ਜਾਏਗਾ ਤੇ ਇਹ ਸੁੱਕੀ ਪਈ ਹੈ, ਅੱਗੇ ਪਤਾ ਲਗਸੂ ਕਿ ਪਾਣੀ ਵੀਹ ਪੰਝੀ ਕੋਹ ਤੇ ਹੈ ਤੇ ਪਿਛੇ ਪਰਤਾਂ ਤਾਂ ਨੇੜੇ ਹੈ, ਸੋ ਪੈਰ ਸਿਰ ਤੇ ਧਰ ਕੇ ਬਚੀ ਸੈਨਾ ਨਾਲ ਲੈਕੇ ਮੁੜ ਗਿਆ ਪਿੱਛੇ ਨੂੰ ਓਸ ਵੇਲੇ।

ਗੁਰੂ ਗੋਬਿੰਦ ਸਿੰਘ ਜੀ ਉੱਥੇ ਅੱਗੇ ਜਾਕੇ ਇਕ ਟਿੱਬੀ [illegible] ਦੁਸ਼ਮਨ [illegible] ਪਰ ਸਾਰਾ ਦਿਨ ਤੀਰ ਵਰਸਾਉਂਦੇ ਰਹੇ [illegible] ਹੇਠਾਂ ਉਤਰੇ, ਮਕਤੂਲਾਂ ਦੇ ਮੈਦਾਨ ਵਿਚ ਆਏ। ਸਭ ਮਰ ਚੁਕੇ ਸੇ, ਇਕ ਜੀਉਂਦਾ ਸੀ ਮਹਾਂ ਸਿੰਘ, ਆਖਰੀ ਦਮਾਂ ਤੇ ਸੀ, ਉਸ ਦਾ ਸਿਰ ਪੱਟਾਂ ਤੇ ਧਰਿਆ, ਮੂੰਹ ਆਪਣੇ ਰੁਮਾਲ ਨਾਲ ਪੂੰਝਿਆ, ਪਾਣੀ ਆਪਣੇ ਹੱਥਾਂ ਨਾਲ ਮੂੰਹ ਵਿਚ ਚੋਇਆ, ਉਸ ਦੇ ਨੈਣ ਖੁੱਲ੍ਹੇ, ਪਿਆਰੇ ਦੇ ਨੈਣ ਵੇਖੇ; "ਸ਼ੁਕਰ" "ਸ਼ੁਕਰ" ਥਿੜਕਦੇ ਬੁਲ੍ਹਾਂ ਨੇ ਕੀਤਾ। ਸਾਹਿਬ ਬੋਲੇ, ਹਾਂ, ਜੋ ਕਦੇ ਨਹੀਂ ਸਨ ਕਹਿੰਦੇ ਹੁਣ ਚਾਉ, ਪਰ ਵੈਰਾਗੀ ਚਾਉ ਵਿਚ ਆਕੇ ਬੋਲੇ: "ਮਹਾਂ ਸਿੰਘ! ਕੁਝ ਮੰਗ?" ਸਦਾ ਲਈ ਬੰਦ ਹੋ ਜਾਣ ਵਾਲੇ ਲਬਾਂ ਨੇ ਆਖਿਆ "ਸਾਹਿਬ ਟੁੱਟੀ ਗੰਢ"। ਉਸ ਵੇਲੇ ਜੇਬ ਵਿਚੋਂ ਬੇਦਾਵੇ ਦਾ ਕਾਗਜ਼ ਕੱਢਕੇ ਪੈਗੰਬਰ ਜੋਧਾ ਨੇ ਉਸ ਦੇ ਆਖ਼ਰੀ ਵੇਰ ਲਈ ਖੁੱਲ੍ਹੇ ਨੈਣਾਂ ਨੂੰ ਦਿਖਾ ਕੇ ਪਾੜ ਦਿਤਾ ਤੇ ਉਸ ਦਾ ਸਿਰ ਛਾਤੀ ਨਾਲ ਲਾਕੇ ਇਕ ਅੱਥਰੂ ਉਸ ਦੇ ਮੱਥੇ ਤੇ ਕੇਰ ਕੇ ਸਦਾ ਲਈ ਉਸ ਨੂੰ ਅਨੰਤ-ਪਿਆਰ ਦੀ ਗੋਦ ਵਿਚ ਟਿਕਾ ਦਿਤਾ; ਇਹ ਹੈ ਗੁਰੂ ਗੋਬਿੰਦ ਸਿੰਘ ਜੀ ਦੇ ਅੜਵੇਂ ਦਿਲ ਦੀ ਤਸਵੀਰ, ਜੋ ਭੈ ਨਹੀਂ ਦੇਂਦਾ ਪਰ ਕਦੇ ਭੈ ਨਹੀਂ ਖਾਂਦਾ।

ਮਾਛੀ ਵਾੜੇ ਤੋਂ ਔਰੰਗਜ਼ੇਬ ਵਲ ਲਿਖੇ ਖਤ ਵਿਚ ਕੈਸੀ ਅੜਵੀਂ ਦਿਖਾਈ ਹੈ:-

ਮਨ ਅਹਨੂ ਬ ਅਫ਼ਜ਼ਾਲੇ ਪੁਰਸ਼ੇ ਅਕਾਲ।
ਕੁਨਮ ਆਬੇ ਆਹਨ ਚੁਨਾਂ ਬਰ ਸਿਕਾਲ*।

ਫੇਰ 'ਦੀਨੇ' ਨਗਰ ਪੁੱਜ ਕੇ ਆਪ ਜੀ ਨੇ ਜੋ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਲਿਖਿਆ ਹੈ ਉਸ ਵਿਚ ਕੈਸੀ ਅੜੱਵੀਂ ਦਿਖਾਈ ਹੈ। ਯਥਾ:-

ਤੁਰਾ ਗਰ ਨਜ਼ਰ ਹਸਤ ਲਸ਼ਕਰ ਵ ਜ਼ਰ।
ਕਿ ਮਾਰਾ ਨਿਗਾਹਸਤ ਯਜ਼ਦਾਂ ਸ਼ੁਕਰ।
ਕਿ ਓ ਰਾ ਗ਼ਰੂਰਸਤ ਬਰ ਮੁਲਕੋ ਮਾਲ।
ਵ ਮਾਰਾ ਪਨਾਹਸਤ ਯਜ਼ਦਾਂ ਅਕਾਲ†।

ਕੈਸਾ ਕਮਾਲ ਹੈ, ਕੈਸੀ ਸੱਚ ਪੁਰ ਟੇਕ ਹੈ। ਫਿਰ

---

*ਪਿੱਛੇ ਦੇਖੋ, ਸਫ਼ਾ [illegible], ਸਾਕਾ ਖਤ ਤੇ ਤਰਜਮਾ।
†ਪਿਛੇ ਦੇਖੋ ਸਫ਼ਾ 741।

ਬਾਦਸ਼ਾਹ ਨੂੰ ਆਪ ਜੀ ਨੇ ਗਿਲਾ ਕਰਨ ਲਈ ਸੱਦ ਭੇਜਿਆ ਹੈ ਤੇ ਨਾਲ ਹੀ ਦੱਸਿਆ ਹੈ ਕਿ ਚਿੰਗਾਰੇ ਅੱਗ ਦੇ ਤੈਂ ਬੁਝਾਕੇ ਵੱਡਾ ਭਾਂਬੜ ਬਾਲ ਦਿਤਾ ਹੈ* । ਦੂਇ ਆਪ ਦੇ ਲਿਖੇ ਖਤ ਪੜ੍ਹਨ ਤੋਂ ਆਪ ਜੀ ਦੇ ਅਝੱਵੇਂ ਦਿਲ ਦਾ ਨਕਸ਼ਾ ਆਪ ਜੀ ਦੇ ਹੀ ਸ੍ਰੀ ਮੁਖਵਾਕਾਂ ਤੋਂ ਪ੍ਰਗਟ ਹੋ ਜਾਂਦਾ ਹੈ, ਤੇ ਨਾਲ ਹੀ ਸੱਚੀ ਗਲ ਮੰਨ ਲੈਣ ਤੇ ਦੁਸ਼ਮਨ ਦੇ ਬੀ ਗੁਣਾਂ ਨੂੰ ਗੁਣ ਕਹਿਣ ਦੀ ਇਨਸਾਫ-ਦਿਲੀ ਕਮਾਲ ਦੀ ਹੈ ।

ਮਾਲਵੇ ਵਿਚ ਤਲਵੰਡੀ ਸਾਬੋ ਪਹੁੰਚਣ ਤੋਂ ਪਹਿਲਾਂ ਮਾਲਵੇ ਦੀ ਨਵੀਂ ਸੈਨਾਂ ਤਨਖਾਹ ਲਈ ਅੜ ਖੋਲਤੀ । ਇਨ੍ਹਾਂ ਤੋਂ ਆਪ ਨੇ ਪੁੱਛਿਆ ਸਿੱਖੀ ਕਿ ਤਨਖਾਹ? ਉਨ੍ਹਾਂ ਕਿਹਾ: ਤਨਖਾਹ। ਹੁਣ ਮਲ-ਵਈਆਂ ਵਲੋਂ ਦਿਲਝਵੀਂ ਦਾ ਸਮਾਂ ਆਯਾ ਹੈ । ਆਪ ਅਹਿੱਲ ਖੜੇ ਹਨ । ਤਨਖਾਹਾਂ ਚੁਕਾਕੇ ਉਨ੍ਹਾਂ ਦੇ ਜਥੇਦਾਰ (ਦਾਨਾ ਸਿੰਘ) ਨੂੰ ਕਹਿੰਦੇ ਹਨ ਤੈਨੂੰ ਕਿੰਨੀ ਤਨਖਾਹ ਦੇਈਏ । ਤਾਂ ਉਸਨੇ ਕਿਹਾ: ਸਿੱਖੀ। ਦੋ ਤ੍ਰੈ ਵੇਰੀ ਪੁੱਛ ਹੋਈ ਇਹੋ ਉੱਤਰ ਮਿਲਿਆ। ਤਾਂ ਅਹਿੱਲ ਸਤਿਗੁਰ ਹੱਸੇ ਤੇ ਕਹਿਣ ਲਗੇ ਮਾਝੇ ਦੀ ਮਹਾਂ ਸਿੰਘ ਨੇ ਤੇ ਮਾਲਵੇ ਦੀ ਦਾਨਾ ਸਿੰਘ ਨੇ ਰਖ ਲਈ ਹੈ । ਦੂਇ ਇਲਾਕੇ ਬਖਸ਼ੇ ਗਏ ।

ਫਿਰ ਆਪ ਦਮਦਮੇ ਟਿਕੇ, ਬੈਰਾੜਾਂ ਦਾ ਸਰ-ਦਾਰ ਡੱਲਾ ਸਿਖ ਸੀ, ਨੋ ਮਹੀਨੇ ਉਸਦੇ ਪਾਸ ਰਹੇ ਫਿਰ ਆਪਣਾ ਖਾਨਦਾਨੀ ਸਿਖ ਰਾਮ ਸਿੰਘ ਮਿਲਿਆ । ਹੁਣ ਗੁਰੂ ਜੀ ਦੱਖਣ ਨੂੰ ਟੁਰੇ. ਆਪਦਾ ਸੰਕਲਪ ਜਾਪਦਾ ਹੈ ਕਿ ਦੱਖਣ ਜਾਕੇ ਜੇ ਸਿੱਧੀ ਤਰ੍ਹਾਂ ਔਰੰਗਜ਼ੇਬ ਇਨਸਾਫ ਤੇ ਆ ਜਾਵੇ ਤਾਂ ਵਾਹਵਾਹ, ਨਹੀਂ ਤਾਂ ਆਪਣੇ ਕੰਮ ਦਾ ਟਿਕਾਣਾ ਥਾਪ ਕੇ ਉੱਥੋਂ ਆਪਣੇ ਆਦਰਸ਼ ਦੇ ਪੂਰ ਕਰਨ ਦੇ ਕੰਮਾਂ ਨੂੰ ਨਵੇਂ ਸਿਰੇ ਛੇੜ ਦੇਈਏ । ਆਪਣੇ ਪਹਿਲੇ ਸਾਜੇ ਨਿਵਾਜੇ ਸਿਖਾਏ ਲਾਇਕ ਕੀਤੇ ਸੂਰਮੇ ਜੋਧੇ ਨੀਤੀ ਵੇਤਾ ਤੇ ਦਾਨੇ ਬਹੁਤੇ ਸ਼ਹੀਦ ਹੋ ਚੁੱਕੇ ਸੇ । ਆਪ ਚਾਹੁੰਦੇ ਸੇ ਕਿ ਚੰਗੇ ਚੰਗੇ ਸੂਰਮੇ ਤੇ ਆਪਾ ਵਾਰੂ ਪੁਰਾਣੇ ਮਿੱਤਰ ਜੋ ਬਚੇ ਬਚਾਏ ਮੁੜ ਇਕੱਠੇ ਆ ਹੋਏ ਹਨ, ਨਾਲ ਲੈ ਚੱਲੀਏ ਤੇ ਦੱਖਣ ਤੋਂ ਫੇਰ ਜਥੇ ਥਾਪ ਕੇ ਖਾਸ ਖਾਸ ਜਥੇਦਾਰਾਂ ਹੇਠ ਖਾਸ ਖਾਸ ਕਾਰਜ ਅਰੰਭੀਏ । ਇਹ ਅਨੁਮਾਨ ਆਪ ਦੇ ਉਸ ਸਮੇਂ ਦੇ ਕੰਮਾਂ ਤੋਂ ਹੁੰਦਾ ਹੈ । ਡੱਲਾ ਤੇ ਰਾਮ ਸਿਘ ਦੱਖਣ ਨੂੰ ਨਾਲ ਟੁਰੇ ਪਰ ਇਕ ਸਵੇਰੇ ਜਦ ਆਪਨੇ ਡੱਲੇ ਨੂੰ ਅਵਾਜ਼ ਦਿਤੀ ਤਾਂ ਇਕ ਬੇਨਵਾ ਫਕੀਰ ਨੇ ਹੱਸ ਕੇ ਟੱਪਾ ਬੋਲਿਆ: "ਨਾ ਡੱਲਾ ਨ ਮੱਲਾ ਤੇ ਗੁਰੂ ਇਕ ਇਕੱਲਾ" । ਗੁਰੂ ਜੀ ਨੇ ਹਰ ਹੱਸਕੇ ਜੁਵਾਬ ਦਿਤਾ:—"ਗੁਰੂ ਨਾਲ ਅੱਲਾ, ਗੁਰੂ ਕਦੇ ਨ ਕੱਲਾ।"

ਇਹ ਹੈ ਤਸਵੀਰ ਕਲਗੀਆਂ ਵਾਲੇ ਦੇ ਅਝਵੇਂ ਦਿਲਦੀ । ਡਾਢਾ ਪਿਆਰਾ ਮਿੱਤਰ ਡੱਲਾ ਜੋ ਨਿਤ ਕਹਿੰਦਾ ਹੁੰਦਾ ਸੀ "ਮੇਰੀ ਸੈਨਾਂ ਤੇ ਧਨ ਧਾਮ ਆਪ ਦਾ ਹੈ ਜਿੱਥੇ ਮਰਜ਼ੀ ਲੈ ਲਓ" । ਜੋ ਆਪਣੇ ਲਈ ਇਕ ਪੀਹੜੀ ਦੀ ਥਾਂ ਗੁਰੂ ਚਰਨਾਂ ਵਿਚ ਮੰਗਦਾ ਹੁੰਦਾ ਸੀ, ਜੋ ਨੌ ਦਸ ਮਹੀਨੇ ਦੀ ਕਰਨੀ ਕਰਤੂਤ ਨਾਲ ਮਿਤਰ ਸਾਬਤ ਹੋ ਚੁਕਾ ਸੀ, ਉਹ ਰਾਤ ਨੂੰ ਚੋਰੀ ਨੱਸ ਜਾਂਦਾ ਹੈ। ਹੈ ਨਾ ਮਨਸੂਰ ਵਾਲੇ ਹਾਹੁਕੇ ਖਾਣ ਦਾ ਮੌਕਾ, ਪਰ ਹਾਹੁਕੇ ਖਾਣ ਦੀ ਥਾਂ ਅਵਾਜ਼ਾ ਉਠਦਾ ਹੈ—"ਗੁਰੂ ਨਾਲ ਅੱਲਾ, ਗੁਰੂ ਕਦੇ ਨ ਕੱਲਾ ।"

ਕੈਸਾ ਅਝਵਾਂ ਹਿਰਦਾ ਹੈ । ਅਜੇ ਹੋਰ ਤੱਕੋ:— ਇਕ ਦਿਨ ਤੜਕਸਾਰ ਪੀਹੜੀਆਂ ਦਾ ਸੱਜਣ ਰਾਮਸਿੰਘ–ਜਿਸ ਦਾ ਪਿਉ ਦਾਦਾ ਪਿਛਲੇਰੇ ਸਤਵੇਂ ਗੁਰਾਂ ਦੇ ਸਮੇਂ ਤੋਂ ਸਿਦਕ ਵਾਲੇ ਤੇ ਜਾਨਾਂ ਨੁਛਾਵਰ ਕਰਨ ਵਾਲੇ ਸਿੱਖ ਸੇ ਉਹ ਬੀ ਚੋਰੀ ਨੱਸ ਗਿਆ । ਪਤਾ ਮਿਲਨ ਤੇ ਸਤਿਗੁਰਾਂ ਸਵਾਰ ਦੁੜਾਇਆ, ਰਾਮ ਸਿੰਘ ਨੇ ਸਵਾਰ ਨੂੰ ਕਿਹਾ "ਗੁਰੂ ਜੀ ਨੂੰ ਕਹਿ ਦਿਓ ਮੇਰੇ ਤੇ ਖਿਮਾਂ ਕਰਨ ਮੈਂ ਨਹੀਂ ਦੱਖਣ ਨੂੰ ਨਾਲ ਜਾ ਸਕਦਾ ।" ਫਿਰ ਗੁਰੂ ਜੀ ਨੇ ਦੁਬਾਰਾ ਸਵਾਰ ਘੱਲਿਆ ਕਿ "ਇਕ ਵੇਰੀ ਆਕੇ ਸਾਡਾ ਬਚਨ ਸੁਣ ਜਾ ਫਿਰ ਬੇਸ਼ਕ ਮੁੜ ਜਾਈਂ" ਪਰ ਰਾਮ ਸਿੰਘ ਫਿਰ ਭੀ ਨਾ ਮੁੜਿਆ। ਇਹ ਵੇਲਾ ਸੀ ਦਿਲ ਦੇ ਕਾਂਪ ਖਾ ਜਾਣ ਦਾ ਕਿ ਹੈਂ ਜਿਨ੍ਹਾਂ ਦੀ ਖ਼ਾਤਰ ਮੈਂ ਆਹ ਕੁਛ ਝੱਲ ਰਿਹਾ ਹਾਂ ਅਰ ਉਹ ਮਿਤਰ ਹਨ, ਕਈ ਆੜੇ ਵੇਲੇ ਸਿਦਕ ਤੇ ਪਿਆਰ ਨਿਬਾਹ ਚੁਕੇ ਹਨ, ਮੇਰੇ ਕੰਮ ਵਿਚ ਕੀ ਅਚਰਜ ਕਠਨਤਾ ਹੈ, ਕਿ ਉਹ ਇੰਨੇ ਅਧੀਰਜੀ ਹੁੰਦੇ ਹਨ.

*ਚੰਗਾੜਿਆਂ ਤੋਂ ਭਾਵ ਸ਼ਹੀਦ ਹੋ ਗਏ ਸਾਹਿਬਜ਼ਾਦਿਆਂ ਦਾ ਹੈ ਤੇ ਭਾਂਬੜ ਤੋਂ ਮਰਾਦ ਪ੍ਰਗਟ ਖਾਲਸਾ ਪੁਤਰਾਂ ਦੀ ਹੈ ਜੋ ਸਰਬ ਕਾਲ ਜੀਵੇਗਾ ।

ਕਿ ਮੇਰੀ ਗਲ ਸੁਣਨ ਤਕ ਦੇ ਹੁਣ ਰਵਾਦਾਰ ਨਹੀਂ ਹੁੰਦੇ, ਮੈਂ ਕਿਉਂ ਆਰਾਮ ਨਾਲ ਲਾਂਭੇ ਹੋਕੇ ਦਿਨ ਨਾ ਗੁਜ਼ਾਰਾਂ? ਪਰ ਨਹੀਂ ਇਹ ਭਾਵ ਨੇੜੇ ਨਹੀਂ ਫਟਕਦਾ। ਜਦ ਸੁਣਿਆਂ ਰਾਮ ਸਿੰਘ ਸਾਡੀ ਆਨ ਟੱਪ ਗਿਆ ਤਾਂ ਫੁਰਮਾਉਣ ਲਗੇ, ''ਅਭਾਗਾ ਰਾਮ ਸਿੰਘ, ਉਚੇ ਕੰਮ ਵਿਚੋਂ ਅਪਣੀ ਸਾਂਝ ਤੋੜ ਗਿਆ, ਘਰਾਂ ਦੇ ਫਿਕਰ !!! ਚਿਤ ਤੰਗ ਕਰ ਲਿਓਸ, ਵਿਸ਼ਾਲ ਦਿਲ ਕਰਕੇ ਦੇਖਦਾ, ਘਰਾਂ ਨਾਲ ਤਾਂ ਟੱਕਰਾਂ ਮਾਰ ਮਾਰ ਮਰਦਿਆਂ ਮਰ ਰਹਿੰਦਾ ਹੈ ਬੰਦਾ, ਤਦੋਂ ਬਣੇਗਾ ਕੀਹ? ਓਹੋ ਨਿਕੇ ਜਿਹੇ ਆਪੇ ਦੀ ਦਿਨ ਕਟੀ ਦੇ ਫਿਕਰ ਵਿਚ ਗਿਆ ਅਭਾਗਾ ਰਾਮ ਸਿੰਘ, ਹਾਂ, ਦਿਲ ਨਿੱਕਾ ਕਰ ਗਿਆ''। ਦੇਖੋ ਇਸ ਸੁੱਚੇ ਤੇ ਉੱਚੇ ਦਿਲ ਨੂੰ ਅਪਣੀ ਬੇਬਸੀ ਦਾ ਖਿਆਲ ਤਕ ਨਹੀਂ ਗੁਜ਼ਰਦਾ ਕਿਮੈਂ ਕਿਥੇ ਅੱਪੜ ਗਿਆ ਹਾਂ, ਕਿ ਮਿਤ੍ਰ ਦੇ ਬਾਦ ਮਿਤ੍ਰ ਮੈਨੂੰ ਛੱਡੀ ਜਾਂਦਾ ਹੈ, ਮੈਂ ਹੁਣ ਕਿਨ੍ਹਾਂ ਨਾਲ ਕੰਮ ਕਰਾਂਗਾ? ਅਪਣੇ ਇੰਦ੍ਰੀਏਵਿਜ਼ਅਹਿਲਹਨ, ਹਰਸ਼ਿਕਸਤ, ਹਰ ਡਰਾ ਦੇਣ ਵਾਲਾ ਵਾਕਿਆ, ਹਰ ਦਿਲ ਤੋੜ ਦੇਣ ਵਾਲੀ ਹੋਣੀ ਗੁਰੂ ਜੀ ਦੇ ਦਿਲ ਤੇ ਕੋਈ ਉਦਾਸੀ ਤੇ ਨਿਰਾਸਤਾ ਦਾ ਰੰਗ ਨਹੀਂ ਚਾੜ੍ਹਦੀ। ਆਪ ਚਲੇ ਗਏ। ਸਰਸੇ ਜਾਕੇ ਖ਼ਬਰ ਮਿਲੀ ਕਿ ਇਕ ਸਿਖ ਕੈਦ ਵਿਚ ਹੈ, ਨਬੀ ਖ਼ਾਂ ਹਾਕਮ ਨੂੰ ਆਪਣੀ, ਕੰਨਜਾਂ ਨਾਂ ਦੇਣ ਦੇ ਅਪ੍ਰਾਧ ਵਿਚ। ਪ੍ਰਦੇਸ ਹੈ, ਸਿਖ ਨਾਲ ਥੋੜੇ ਹਨ, ਦੂਜੇ ਪਾਸੇ ਹਾਕਮ ਹੈ। ਖ਼ਬਰ ਸੁਣਦੇ ਸਾਰ ਕੁਛ ਸਿੰਘਾਂ ਨੂੰ ਨਾਲ ਲੈਕੇ ਕੈਦ ਖਾਨੇ ਅੱਪੜਦੇ ਹਨ, ਅਰ ਐਸੀ ਦਾਨਾਈ ਨਾਲ ਪੈਂਦੇ ਹਨ ਕਿ ਬਿਨਾਂ ਇਕ ਕਤਰਾ ਲਹੂ ਡੁਹਲੇ ਦੇ ਸਿਖ ਨੂੰ ਕੈਦ ਤੋਂ ਛੁੜਾਕੇ ਫਿਰ ਨਿਰਭੈ ਹੋਕੇ ਹਾਕਮ ਨੂੰ ਮਿਲ ਪੈਂਦੇ ਹਨ ਉਸ ਪਰ ਅਪਣੀ ਸ਼ਖਸੀਅਤ ਦਾ ਅਸਰ, ਬਹਾਦਰੀ ਦਾ ਰੋਅਬ ਤੇ ਅਪਣੇ ਉਪਦੇਸ਼ ਦਾ ਪ੍ਰਭਾਵ ਪਾਕੇ ਉਸਨੂੰ ਨੇਕੀ ਦੇ ਰਸਤੇ ਦਾ ਇਕ ਸੇਵਕ ਬਣਾਕੇ ਮੁੜਦੇ ਹਨ। ਗੁਰੂ ਜੀ ਦੀ ਉਸਵੇਲੇ ਦੀ ਫੌਜੀ ਜਮੀਅਤ ਨੂੰ ਤੱਕੋ ਤਾਂ ਅਕਲ ਕੰਮ ਨਹੀਂ ਕਰਦੀ ਕਿ ਕਿਵੇਂ ਉਹਨਾਂ ਨੇ ਇਸ ਕੰਮ ਦਾ ਨਿਰਭੈ ਹੌਂਸਲਾ ਕਰ ਲੀਤਾ।

ਕੁਛ ਚਿਰ ਮਗਰੋਂ ਔਰੰਗਜ਼ੇਬ ਮਰ ਗਿਆ ਤੇ ਪੁਤਾਂ ਵਿਚ ਜੰਗ ਛਿੜਿਆ, ਬਹਾਦਰਸ਼ਾਹ ਨੇ ਨੰਦ ਲਾਲ ਜੀ ਨੂੰ ਗੁਰੂ ਜੀ ਪਾਸ ਘੱਲਿਆ ਕਿ ''ਮੇਰੇ ਹੱਕ ਵਿਚ ਦੁਆਇ ਖੈਰ ਕਰੋ। ਅਰ ਪੰਜਾਬ ਤੇ ਹੋਰ ਥਾਂ ਦੇ ਸਿਖਾਂ ਵਿਚ ਮੇਰੇ ਪੱਖ ਦੀ ਆਗਜ਼ਾ ਦਿਓ।'' ਆਪ ਨੇ ਕਿਹਾ ਕਿ ''ਇਨਸਾਫ ਦੀ ਸਫ਼ ਵਿਛਾਏ, ਪੱਖ ਪਾਤ ਛਡੇ ਤੇ ਦੋਸ਼ੀ ਹਾਕਮਾਂ ਤੇ ਸੂਬੇਦਾਰਾਂ ਨੂੰ ਦੰਡ ਦੇਵੇ ਤਾਂ ਅਸੀਂ ਨਾਲ ਹਾਂ।'' ਪਾਤਸ਼ਾਹ ਨੇ ਇਕ-ਰਾਰ ਕੀਤਾ। ਸੋ ਆਪ ਫਿਰ ਦੱਖਣ ਜਾਂਦੇ ਮੁੜੇ ਤੇ ਦਿੱਲੀ ਆਏ। ਇਸ ਤੋਂ ਸਹੀ ਹੁੰਦਾ ਹੈ ਕਿ ਪਰਜਾ ਦਾ ਸੁਖ ਆਪਦਾ ਆਦਰਸ਼ ਸੀ। ਜੇ ਪਾਤਸ਼ਾਹ ਨੇ ਨਿਆਂ ਤੇ ਟੁਰਨਾ ਮੰਨ ਲਿਆ ਹੈ ਤਾਂ ਸਹਾਈ ਹੋ ਗਏ ਹਨ। ਜਦੋਂ ਬਹਾਦਰ ਸ਼ਾਹ ਫਤੇ ਪਾਕੇ ਗੱਦੀ ਬਹਿ ਗਿਆ ਤਾਂ ਆਪ ਆਗਰੇ ਸਨ। ਮੇਲ ਹੁੰਦਾ ਹੈ। ਪ੍ਰਯੋਜਨ ਇਹ ਜਾਪਦਾ ਹੈ ਕਿ ਜੋ ਪਾਤਸ਼ਾਹ ਨੇ ਇਕਰਾਰ ਕੀਤਾ ਸੀ ਉਹ ਪਾਲਦਾ ਹੈ ਕਿ ਨਹੀਂ, ਜੇ ਲੱਛਣ ਨਾ ਪਾਲਣ ਦੇ ਦਿੱਸਣ ਤਾਂ ਜੋ ਦਾਈਆ ਦੱਖਣ ਜਾਕੇ ਅਗਲੇ ਕੰਮ ਦਾ ਆਪ ਬੰਨ੍ਹ ਚੁਕੇਹਨ ਸੋ ਪੂਰਾ ਕਰਨ। ਪਾਤਸ਼ਾਹ ਸਨਮਾਨ ਨਾਲ ਮਿਲਿਆ, ਖਿਲਅਤ ਪੇਸ਼ ਕੀਤਾ, ਆਪ ਨੇ ਖਿਲ-ਅਤ ਨੌਕਰ ਨੂੰ ਦਿਤਾ ਕਿ ਚੁੱਕ ਕੇ ਲੈ ਚੱਲੇ, ਇਹ ਗਲ ਦੱਸਦੀ ਹੈ ਕਿ ਪਾਤਸ਼ਾਹ ਆਪ ਨੂੰ ਦੀਨ ਦਾ ਵੱਡਾ ਜਾਣਕੇ ਅਦਬ ਨਾਲ ਮਿਲਿਆ ਹੈ*। ਖੈਰ ਪਾਤਸ਼ਾਹ ਨੇ ਬੀ ਦੱਖਣ ਜਾਣਾ ਸੀ, ਆਪ ਬੀ ਦੱਖਣ ਜਾਂਦੇ ਮੁੜੇ ਸੀ ਸੋ ਟੁਰ ਪਏ। ਪਾਤਸ਼ਾਹ ਨਾਲ ਉਸਦੇ ਇਕਰਾਰ ਪੂਰੇ ਕਰਨ ਲਈਵਿਚਾਰਾਂ ਹੋ ਰਹੀਆਂ ਸਨ। ਆਪ ਦਾ ਪ੍ਰਯੋਜਨ ਨਾਲ ਟੁਰ ਪੈਣ ਦਾ ਇਹ ਜਾਪਦਾ ਹੈ ਕਿ ਇਸ ਸਫਰ ਵਿਚ ਪਾਤਸ਼ਾਹ ਦਾ ਪਤਾ ਬੀ ਲਗ ਜਾਏਗਾ, ਜੇ ਪਾਤ-ਸ਼ਾਹ ਕੌਲ ਪੂਰਾ ਕਰਦਾ ਨਾ ਦਿੱਸਿਆ ਤਾਂ ਸਾਡਾ ਸਮਾਂ ਜ਼ਾਇਆ ਨਾ ਹੋਊ. ਅਸੀਂ ਬੀ ਦੱਖਣ ਪੁੱਜ ਜਾਵਾਂਗੇ। ਸੋਈ ਗਲ ਹੋਈ, ਰਸਤੇ ਵਿਚ ਆਪ ਨੂੰ

---

*ਇਸ ਖ਼ਿਲਅਤ ਵਿਚ ਇਕ ਕਲਗੀ ਸੀ ਤੇ ਇਕ ਧੁਖਧਖੀ (ਸਠ ਹਜ਼ਾਰ ਰੁਪੈ ਦੀ ਸੀ)।

ਕਲਗੀ ਅਉਰ ਧੁਗਧੁਗੀ ਆਨੀ। ਖਿਲਅਤ ਏਕ ਸਾਹ ਮਨ ਮਾਨੀ। ਸ਼ਾਹ ਪ੍ਰਭੁ ਕੋ ਭੇਟ ਚੜਾਈ। ਖੁਸ਼ੀ ਕਰੇ ਤੁਮ ਸੋ ਬਨਿ ਆਈ। ਤਾਂਹਿ ਸਮੇਂ ਪ੍ਰਭੁ ਨੇ ਫੁਰਮਾਯੋ। ਅੰਦਰ ਸ਼ਾਹ ਪੈ ਸਿੰਘ ਬੁਲਾਯੋ। ਬਸਤਰ ਤਾਂਹਿ ਪਾਸ ਉਠਵਾਏ। ਵਿਦਾ ਭਏ ਪ੍ਰਭੁ ਡੇਰੇ ਆਏ। [ਗੁਰਸੋਭਾ

ਉਸ ਸਮੇ ਖਿਲਅਤ ਦਾਸ ਤੋਂ ਚੁਕਵਾਕੇ ਲੈ ਜਾਣਾ ਕੇਵਲ ਧਾਰਮਕ ਉੱਚਤਾ ਵਾਲੇ ਹੀ ਕਰ ਸਕਦੇ ਸਨ।

ਪੂਰੀ ਤਰ੍ਹਾਂ ਨਿਸ਼ਚੇ ਪੂਰਬਕ ਪਤਾ ਲੱਗ ਗਿਆ ਕਿ ਪਾਤਸ਼ਾਹ ਦਿਲ ਦਾ ਬਹੁਤਾ ਸੂਰਮਾਂ ਨਹੀਂ,ਤੇ ਆਪਣੇ ਰਾਜ ਦੀ ਵਿਸ਼ਾਲਤਾ ਵਿਚ ਘਬਰਾਉਂਦਾ ਹੈ ਕਿ ਮੈਂ ਬਦਮਾਸ਼ ਸੂਬਿਆਂ ਨੂੰ ਛੇਤ ਨਹੀਂ ਸਕਦਾ,ਐਸਾ ਨਾ ਹੋਵੇ ਕਿ ਰਾਜ ਗਰਦੀ ਕਰ ਦੇਣ।

ਪਾਤਸ਼ਾਹ ਦੇ ਇਕਰਾਰਾਂ ਦਾ ਅਖੀਰ ਨਾ ਪੂਰੇ ਹੋਣ ਦਾ ਰੂਪ ਤੱਕਕੇ ਫਿਰ ਮੌਕਿਆ ਆਇਆ ਹੈ। ਦਿਲ ਦੇ ਟੁੱਟ ਤੇ ਨਿਰਾਸ ਹੋ ਜਾਣ ਦਾ, ਪਰ ਅਪਣੀਆ ਚੜ੍ਹਦੀਆਂ ਕਲਾਂ ਵਿਚ ਆਪ ਨਾਦੇੜ ਜਾਕੇ ਡੇਰਾਂ ਪਾ ਦਿੰਦੇ ਹਨ ਤੇ ਪਾਤਸ਼ਾਹ. ਨਾਲ ਅੱਗੇ ਨਹੀਂ ਜਾਂਦੇ, ਇਥੇ ਅੱਡਾ ਜਮਾਕ ਹੁਣ ਕੰਮ ਆਰੰਭਦੇ ਹਨ। ਮਾਧੋ ਦਾਸ ਵੈਰਾਗੀ ਨੂੰ,ਜੋ ਨਾਟਕਾਂ ਚੇਟਕਾਂ ਵਿਚ ਪਰਚਿਆ ਹੋਯਾ ਸੀ ਸੁਧਾਰਦੇ ਹਨ ਤੇ ਸਿੱਖੀ ਮਾਰਗ ਵਿਚ ਲਿਆਕੇ ਉਸਨੂੰ ਸਿਖ ਬਣਾਕੇ ਅੰਮ੍ਰਿਤ ਛਕਾਕੇ* ਪੰਜ ਸਿੰਘ ਆਪਣੇ ਜਾਨਨਿਸਾਰ ਤੇ ਪੁਰਾਣੇ ਤਜਰਬੇਕਾਰ ਦੂਰੰਦੇਸ਼ ਸੂਰਬੀਰ ਉਸਦੀ ਸਲਾਹਗੀਰੀ ਦੀ ਸਭਾ ਥਾਪਕੇ ਪੰਜਾਬ ਵਲ ਟੋਰ ਦੇਂਦੇ ਹਨ। ਅਜੇ ਹੋਰ ਕੀਹ ਕੀਹ ਕਰਨਾ ਸੀ, ਸਾਈਂ ਜਾਣੇ,ਪਰ ਹੁਣ ਵਾਹਿਗੁਰੂ ਜੀ ਦਾ ਸੱਦਾ ਆ ਗਿਆ। ਹੁਣ ਆਖਰੀ ਸਮਾਂ ਆਗਿਆ, ਦਿਲ ਦੇ ਕਾਂਪ ਖਾਣ ਦਾ।

ਪਹਿਲਾਂ ਜ਼ਿੰਦਗੀ ਦਾ ਸਾਰਾ ਕੰਮ ਅਰਥਾਤ ਪੈਦਾ ਕੀਤੇ ਬੰਦੇ ਅਨੰਦਪੁਰ, ਰਸਤੇ ਵਿਚ, ਚਮਕੌਰ ਤੇ ਆਖ਼ਿਰ ਮੁਕਤਸਰ ਵਿਚ ਲਗ ਪਗ ਸ਼ਹੀਦ ਹੋ ਚੁਕੇ ਹਨ ਪਰ, ਆਪਨੇ ਉਦਾਸੀ ਨਹੀਂ ਖਾਧੀ,ਇਕ ਨਵਾਂ ਬੰਦਾਲੱਭ ਲਿਆ ਤੇ ਬੰਦਾ ਬਣਾ ਲਿਆ। ਨਵਾਂ ਬੰਦਾ ਪੈਦਾ ਕਰਕੇ ਕਮ ਕਰਨ ਲਈ ਘੱਲ ਦਿਤਾ ਹੈ।ਦੇਖੋ ਅਚਾਨਕ ਇਕ ਦੋਹੀਨੇ ਆਪ ਨੂੰਜ਼ਖਮ ਲਾ ਦਿਤਾ ਹੈ,ਕਿਸੇ ਛਿਪੇ ਰੁਸਤਮ ਦੀ ਚਾਲ ਕਾਰੀ ਪੈਗਈ ਹੈ,ਜ਼ਖਮ ਪੇਟ ਤੇ ਕਾਰੀ ਹੈ ਚਲਾਣਾ ਸਹੀ ਦਿੱਸ ਰਿਹਾ ਹੈ। ਫਿਰ ਵੀ ਨਹੀਂ ਡੋਲੇ ਕਿ ਮੇਰਾ ਆਦਰਸ਼ ਮੇਰਾ ਉੱਦੇਸ਼ ਹੁਣ ਮਲੀਆਮੇਟ ਹੋ ਜਾਏਗਾ। ਫੌਰਨ ਪੰਜਾਂ ਸਿੰਘਾਂ ਨੂੰ ਆਪਣਾ ਰੂਪ ਕਹਿਕੇ ਆਪਣੀ ਸਾਜੀ ਜਥੇਬੰਦੀ ਦੇ ਮੁਹਰੇ ਲਾਕੇ ਕਹਿ ਦਿਤਾ ਕਿ ਗੁਰੂ ਗ੍ਰੰਥ ਪੰਥ ਗੁਰੂ ਹੈ। ਗੁਰੂ ਗ੍ਰੰਥ ਸਾਹਿਬ ਗੁਰੂ ਹਨ–ਜੀਵਨ ਦੇ ਕਰ-ਤਬਾਂ ਤੇ ਰੂਹਾਨੀ ਕਲਿਆਣ ਦੇ ਆਦਰਸ਼ਾਂ ਦਾ, ਜਿਸ ਦੀ ਰੌਸ਼ਨੀ ਵਿਚ ਟੁਰਨਾ ਹੈ ਪੰਥ ਨੇ ਜਿਸ ਪੰਥ ਨੂੰ ਗੁਰਿਆਈ ਦਿਤੀ ਹੈ ਤਾਬਿਆ ਗੁਰੂ ਗ੍ਰੰਥ ਦੇ, ਤਾਕਿ ਕੋਈ ਇਨਸਾਨ ਪੰਥ ਨੂੰ ਦਰੁਸਤ ਰਸਤੇ ਤੋਂ ਪਰੇ ਨਾ ਲੈ ਜਾ ਸਕੇ। ਜੀਵ ਚਾਹੇ ਕੋਈ ਕਿੰਨਾ ਵਡਾ ਹੋਵੇ, ਐਸ਼੍ਵਰਜ ਪਾਕੇ ਉਸ ਦੀ ਹਉਂ ਉਸ ਦੀ ਅਕਲ ਵਿਚ ਦਖਲ ਦੇਣ ਲਗ ਜਾਂਦੀ ਹੈ, ਇਸ ਕਰਕੇ ਇਸ ਦੀ ਥਾਂ ਪੰਥ ਗੁਰੂ ਥਾਪਿਆ। ਫਿਰ ਸੋਚਿਆ ਕਿ ਬਹੁਤੇ ਬੀ ਪੰਥ ਵਿਚ ਇਕ ਖਿਆਲ ਦਾ ਧੜਾ ਬੰਨ੍ਹ ਕੇ 'ਹਉਂ' ਵਿਚ ਘੁਸੇੜ ਸਕਦੇ ਹਨ। ਇਸ ਵਾਸਤੇ ਗੁਰੂ ਗ੍ਰੰਥ ਸਾਹਿਬ ਦੀ ਰਹਿਨੁਮਾਈ ਨੂੰ ਉਹਨਾਂ ਦੇ ਸਿਰ ਤੇ ਕੁੰਡਾ ਥਾਪਿਆ। ਗੁਰੂ ਗ੍ਰੰਥ ਸਾਹਿਬ ਗੁਰੂ ਸਾਹਿਬਾਂ ਦਾ ਹਿਰਦਾ ਹਨ, ਉਹਨਾਂ ਦੇ ਆਦਰਸ਼ ਹਨ, ਉਹ ਆਦਰਸ਼,ਜੋ ਵਾਹਿਗੁਰੂਜੀ ਨੇ ਉਨ੍ਹਾਂ ਨੂੰ ਆਪਣ ਗਿਆਨ ਦਵਾਰਾ ਅਨੁਭਵ ਕਰਾਏ, ਇਹ ਅਗੋਂ ਨੂੰ ਗੁਰਿਆਈ ਤੇ ਜਥੇਬੰਦੀ ਦੇ ਰੁਕਨ ਥਾਪ ਕੇ ਆਪ ਨੇ ਨਿਸ਼ਚੇ ਕੀਤਾ ਕਿ ਮੇਰੇ ਚੋਲਾ ਛੋੜ ਜਾਣ ਨਾਲ ਮੇਰੇ ਸ਼ੁਰੂ ਕੀਤੇ ਪਰਮਾਰ-ਥਿਕ ਤੇ ਆਰਥਿਕ ਕੰਮ ਸਮੇਂ ਸਮੇਂ ਸਿਰ ਸਿਰੇ ਚੜ੍ਹਨਗੇ ਅਰ ਐਸਾਂ ਹੀ ਹੋਇਆ। 'ਗੁਰੂ ਗ੍ਰੰਥ ਪੰਥ' ਗੁਰੂ ਥਾਪਿਆ, ਕਿਉਂਕਿ ਦੇਵ ਗੁਰੂ, ਯਾ ਅਵਤਾਰ ਗੁਰੂ ਦਾ ਸਿਲਸਿਲਾ ਹੁਣ ਬੰਦ ਸੀ ਹੁਕਮ ਵਿਚ,ਤੇ ਅੱਗੋਂ ਨੂੰ ਗੁਰਿਆਈ ਦਿਤੀ 'ਰਬੀ ਗਿਆਨ ਤੇ ਜਥੇਬੰਦੀ ਨੂੰ। ਇਥੇ ਹੁਣ ਦੂਰ ਦਰਸ਼ਤਾ ਤੇ ਕੰਮ ਸਾਜਣ ਦੀ ਪ੍ਰਬੀਨਤਾ ਦਾ ਕਮਾਲ ਹੈ ਤੇ ਇਸ ਦੇ ਨਾਲ ਉਸ ਅਡੋਲਤਾ ਦਾ ਦਰਸ਼ਨ ਹੁੰਦਾ ਹੈ ਕਿ ਜੋ ਇਸ ਅੰਤਮ ਸਮੇਂ ਬੀ ਉਨ੍ਹਾਂ ਦਾ ਦਿਲ ਨਹੀਂ ਹਿਲਾ ਸਕੀ। ਆਪ ਨੇ ਪਹਿਲਾ ਜਥਦਾਰ ਬੰਦਾ ਸਿੰਘ (ਗੁਰਬਖਸ਼ ਸਿੰਘ) ਥਾਪਿਆ ਤੇ ਪੰਜਾਬ ਟਰਿਆ ਸੀ। ਦੂਜਾ ਜਥੇਦਾਰ ਸੰਤੋਖ ਸਿੰਘ ਦੱਖਣ ਵਿਚ ਹੋਇਆ। ਸੰਗਤ ਦੇ ਉਦਾਸ ਹਨ ਖਰ ਕਿ ਅਸੀਂ ਹੁਣ ਕੀ ਕਰਾਂਗੇ, ਗੁਰੂ ਜੀ ਨੇ ਫੁਰਮਾਇਆ ਕਿ ਪੰਥ ਮੈਂ ਅਕਾਲ ਪੁਰਖ ਦੀ ਗੋਦੀ ਪਾਇਆ ਹੈ, ਮੇਰਾ ਕੰਮ ਉਸ ਦਾ ਹੁਕਮ ਸੀ, ਹੁਕਮ ਅਟੱਲ ਹੈ ਟਲੇਗਾ ਨਹੀਂ, ਮੇਰਾ ਸਚਖੰਡ ਪਜਾਨ ਦਾ ਮੇਰੇ

*ਰੰਧਾ: ਖਾ: ਨੇ ਨਾਮ ਬੰਦਾ ਸਿੰਘ ਦਿਤਾ ਹੈ। ਗੁਰਬਖਸ਼ ਸਿੰਘ ਨਾਮ ਬੀ ਲਿਖਿਆ ਮਿਲਦਾ ਹੈ। ਦੇਖੋ ਇਸੇ ਗ੍ਰੰਥ ਦੇ ਪੰਨਾ 909 ਦੀ ਟੂਕ ।੨੫ ਸਿੰਘ ਨਾਲ ਹੋਰ ਬੀ ਟੋਰੇ ਦੱਸੀਦੇ ਹਨ

ਲਈ ਨਾ ਤੁਸਾਂ ਲਈ ਕੋਈ ਨਿਰਾਸਤਾ ਹੈ।

ਗੁਰੂ ਜੀ ਨੇ ਆਪਣੇ ਕਾਰਜ ਦੀ ਵਿਉਂਤ ਠੀਕ ਅੰਦਾਜ਼ੇ ਨਾਲ ਵਿਉਂਤ ਕੇ ਧਰੀ ਸੀ, ਇਸ ਨੂੰ ਜਿਸ ਰਾਹੇ ਪਾਇਆ ਸੋ ਦਰੁਸਤ ਸੀ, ਉਹ ਉਹਨਾਂ ਦੇ ਅਪਣੇ ਜਗਤ ਵਿਚ ਹੁੰਦਿਆਂ ਦੁਰੁਸਤ ਰਸਤੇ ਤੁਰ ਪਿਆ ਸੀ-ਤੇ ਮਗਰੋਂ ਅਪਣੇ ਵਕਤ ਤੇ ਐਨ ਉਹੋ ਫਲ ਲੈ ਆਇਆ,ਜਿਸ ਫਲ ਵਾਸਤੇ ਕਿ ਆਪ ਨੇ ਉਹ ਬਿੱਛ ਲਾਇਆ ਸੀ। ਹਰ ਕੰਮ ਲਈ ਸਮਾਂ ਇਕ ਜ਼ਰੂਰੀ ਹਿੱਸਾ ਹੈ, ਸੋ ਉਹ ਕੰਮ ਉਹ ਵਿਉਂਤ ਠੀਕ ਦਰੁਸਤੀ ਨਾਲ ਸਮੇਂ ਸਿਰ ਫਲੀ ਤੇ ਕਾਮਯਾਬ ਹੋਈ। ਇਹ ਕਹਿਣਾ ਕਿ ਪੰਜਾਂ ਸੱਤਾਂ ਬਰਸਾਂ ਵਿਚ ਉਹ ਕਿਉਂ ਨਾ ਸਿਰੇ ਚੜ੍ਹੀ, ਮਾਮਲੇ ਨੂੰ ਨਾ ਸਮਝ ਸਕਣਾ ਹੈ। ਕਨਿੰਘਮ ਨੇ ਭੀ ਗੁਰੂ ਜੀ ਦੀ ਇਸ ਗਲ ਪਰ ਚੰਗੀ ਰੌਸ਼ਨੀ ਪਾਈ ਹੈ ਕਿ ਉਹਨਾਂ ਦਾ ਪੈਦਾ ਕੀਤਾ ਕੰਮ, ਉਹਨਾਂ ਦੀ ਵਿਉਂਤ, ਐਨ ਵਕਤ ਸਿਰ ਕਾਮਯਾਬ ਹੋਈ। ਐਉਂ ਉਹਨਾਂ ਦਾ ਉਪਦੇਸ਼ ਪੂਰਨ ਕਾਮਯਾਬ ਹੈ ਤੇ ਉਹਨਾਂ ਦੀ ਕੀਤੀ ਕਰਨੀ ਸਫਲ ਕਰਨੀ ਹੈ। ਇਹ ਹੈ ਇਕ ਮਾੜਾ ਜਿਹਾ ਜਤਨ ਗੁਰੂ ਗੋਬਿੰਦ ਸਿੰਘ ਜੀ ਦੇ ਹਿਰਦੇ ਦੇ ਉਸ ਜੌਹਰ ਦੇ ਵੇਖਣ ਦਾ ਜੋ ਇਨ੍ਹਾਂ ਗੁਰ ਵਾਕਾਂ ਵਿਚ ਅੰਕਤ ਹੈ:-

"ਭੈ ਕਾਹੂ ਕਉ ਦੇਤ ਨਹਿ
ਨਹਿ ਭੈ ਮਾਨਤ ਆਨਿ ॥"

—o—

# ਕੁਝ ਹੋਰ ਗੀਤ

## ੧.

## ਜਯ ਹੋ ਕਲਗੀਆਂ ਵਾਲੇ ਤੈਨੂੰ!

ਟੇਕ—ਜਯ ਹੋ ਕਲਗੀਆਂ ਵਾਲੇ ਤੈਨੂੰ!
ਜਯ ਹੋ ਜਯ ਹੋ ਜਯ ਤੈਨੂੰ!
ਜਯ ਹੋ ਦਾਤਾ ਜਯ ਤੈਨੂੰ!
ਕਲਗੀਆਂ ਵਾਲੇ ਜਯ ਤੈਨੂੰ।

ਤਉਕ ਗ਼ੁਲਾਮੀ ਦੇ ਤੂੰ ਤੋੜੇ
'ਪਰਵਸ ਬੇੜੀ' ਤੋੜੀ ਤੂੰ,
ਗਈ ਬਹੋੜੀ ਸਦੀਆਂ ਸੰਦੀ,
ਮਿਟੀ ਆਨ ਮੁੜ ਮੋੜੀ ਤੂੰ।੧।
ਜਯ ਹੋ ਕਲਗੀਆਂ ਵਾਲੇ ਤੈਨੂੰ...

'ਖੁੱਲ੍ਹ' ਗੁਆਚੀ ਗਈ ਗੁਆਤੀ
ਲਭ ਕੇ ਫੇਰ ਲਿਆਂਦੀ ਤੂੰ,
ਸ਼ਾਨ ਅਸਾਡੀ ਮਿੱਟੀ ਰੁਲ ਗਈ
ਕਰ ਉੱਜਲ ਮੁੜ ਆਂਦੀ ਤੂੰ।੨।
ਜਯ ਹੋ ਕਲਗੀਆਂ ਵਾਲੇ ਤੈਨੂੰ...

ਰੁੱਠੀ ਦੇਵੀ ਸੁਤੰਤਰਤਾ ਦੀ
ਭਾਰਤ ਛੱਡ ਸਿਧਾਈ ਨੂੰ
ਆਤਮ-ਬਲ ਕਰਕੇ ਲੈ ਆਂਦਾ
ਪਰਗਟ ਕਰ ਦਿਖਲਾਈ ਤੂੰ।੩।
ਜਯ ਹੋ ਕਲਗੀਆਂ ਵਾਲੇ ਤੈਨੂੰ...

ਦੇ ਆਦਰਸ਼ ਖਾਲਸੇ ਵਾਲਾ
ਰੂਪਵਾਨ ਕਰ ਦਿੱਤਾ ਤੂੰ
ਦੇਗ ਤੇਗ ਦਾ ਧਨੀ ਨਾਮ ਦਾ
'ਅਟਲ ਸਦਾ' ਵਰ ਦਿੱਤਾ ਤੂੰ।੪।
ਜਯ ਹੋ ਕਲਗੀਆਂ ਵਾਲੇ ਤੈਨੂੰ...

ਅਪਣੇ ਵਾਰ ਬਿਗਾਨੇ ਖਾਤੇ-
ਅਪਣੇ, ਗੋਦੀ ਪਾਏ ਤੂੰ
ਅਪਣਿਆਂ ਕੋਲੋਂ ਵੱਧ ਪਿਆਰੇ,
ਅਪਨਾਏ ਅਪਨਾਏ ਤੂੰ।੫।
ਜਯ ਹੋ ਕਲਗੀਆਂ ਵਾਲੇ ਤੈਨੂੰ...

ਜਯਤਿ ਜਯਤਿ ਗੁਰ ਕਲਗੀਆਂ ਵਾਲੇ!
ਲੈ ਸਾਡੇ ਸ਼ੁਕਰਾਨੇ ਤੂੰ।
ਭੇਟ ਨਿਮਾਣੀ, ਪਿਤਾ! ਕਬੂਲੋ
'ਬਚਿਆ-ਪ੍ਰੇਮ ਤਰਾਨੇ' ਤੂੰ।੬।
ਜਯ ਹੋ ਕਲਗੀਆਂ ਵਾਲੇ ਤੈਨੂੰ...

ਸ਼ੁਕਰ ਸ਼ੁਕਰ ਸ਼ੁਕਰਾਨਾ ਤੇਰਾ,
ਸ਼ੁਕਰਾਂ ਦਾ ਭੀ ਸਾਂਈਂ ਤੂੰ
ਚਰਨ ਸ਼ਰਨ ਵਿਚ ਰੱਖ ਸਦਾ ਹੀ
ਅਪਣੇ ਰਾਹ ਤੁਰਾਈਂ ਤੂੰ।੭।
ਜਯ ਹੋ ਕਲਗੀਆਂ ਵਾਲੇ ਤੈਨੂੰ...

—o—

